

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ ।।



ੳ੦੦ ਸਾਲਾ ਖਾਲਸਾ ਸਾਜਨਾ ਦਿਵਸ

ਕਲਗੀਧਰ ਪਾਤਿਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ
ਦੀ ਮੁਖਾਰਬਿੰਦ ਰਚਨਾ

# ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

## ਸ਼੍ਰੋਮਣੀ ਸਟੀਕ




ਟੀਕਾਕਾਰ :– ਗਿਆਨੀ ਈਸ਼ਰ ਸਿੰਘ ਜੀ ਰਾਮਗੜ੍ਹੀਆ (ਰੋਪੜ)

ਪ੍ਰਕਾਸ਼ਕ :–
ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ
(ਮਹਿਰੋਂ ਵਾਲੇ)

ਪ੍ਰਕਾਸ਼ਕ :–
ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਜੀ ਮਹਿਰੋਂ ਵਾਲੇ
ਗੁਰਦੁਆਰਾ ਰਾਜਧਾਨੀ ਬੁੰਗਾ ਨਿਹੰਗ ਸਿੰਘਾਂ
ਪਿੰਡ ਮਹਿਰੋਂ (ਜ਼ਿਲਾ ਮੋਗਾ) ਪੰਜਾਬ ।





ਪਹਿਲੀ ਵਾਰ ੧੧੦੦ ਅਪ੍ਰੈਲ (ਵਿਸਾਖ) ੧੯੯੯

ਭੇਟਾ – ੩੦੦ ਰੁ:

ਪ੍ਰਿੰਟਰਜ਼ :–
*ਬੰਦੀ ਛੋੜ ਕਲਗੀਧਰ ਪ੍ਰਿੰਟਿੰਗ ਪ੍ਰੈੱਸ*
ਪਿੰਡ ਮਹਿਰੋਂ
ਜਿਲਾ ਮੋਗਾ (ਪੰਜਾਬ)

# ਸਮਰਪਣ

## ਖਾਲਸਾ ਜੀ ਦੇ 300 ਸਾਲਾ ਸਾਜਨਾ ਦਿਵਸ ਤੇ ਸਮੂਹ ਗੁਰੂ ਪੰਥ ਖਾਲਸਾ ਜੀ ਨੂੰ

ਖਾਲਸਾ ਮੇਰੀ ਜਾਤ ਅਰ ਪਤ ।। ਖਾਲਸਾ ਸੋ ਮਾ ਕੋ ਉਤਪਤ ।।
ਖਾਲਸਾ ਮੇਰੋ ਭਵਨ ਭੰਡਾਰਾ ।। ਖਾਲਸੇ ਕਰ ਮੇਰੋ ਸਤਿਕਾਰਾ ।।
ਖਾਲਸਾ ਮੇਰੋ ਬੁਧ ਅਰ ਗਿਆਨ ।। ਖਾਲਸੇ ਕਾ ਹੌ ਧਰੋ ਧਿਆਨ ।।
ਉਪਮਾ ਖਾਲਸੇ ਜਾਤ ਨ ਕਹੀ ।। ਜਿਹਵਾ ਏਕ ਪਾਰ ਨਹਿ ਲਹੀ ।।

(ਸ੍ਰੀ ਸਰਬਲੋਹ ਗ੍ਰੰਥ)

ਖਾਲਸੇ ਹੋਵੈ ਖੁਦ ਖੁਦਾ ਜਿਮ ਖੂਬੀ ਖੂਬ ਖੁਦਾਇ ।।
ਆਨ ਨ ਮਾਨੈ ਆਨ ਕੀ ਇਕ ਸੱਚੇ ਬਿਨ ਪਤਿਸ਼ਾਹਿ ।।

(ਪੰਥ ਪ੍ਰਕਾਸ਼)

## ਪਿਆਰੇ ਪੰਥ ਨੂੰ

ਸ਼੍ਰੋਮਣੀ ਪੰਥ ਹੈਂ ਤੂੰ ਗੁਰੂ ਖਾਲਸਾ ਜੀ ! ਤੂੰ ਬਖਸ਼ਿੰਦ ਤੇ ਮੈਂ ਹਾਂ ਫਕੀਰ ਤੇਰਾ ।
ਮੈਨੂੰ ਨਦਰੀ ਨਦਰ ਨਿਹਾਲ ਕਰ ਦੇਹ ! ਮੈਂ ਨਾਚੀਜ਼, ਤੇ ਤੂੰ ਹੈਂ ਮੀਰ ਮੇਰਾ ।
ਤੂੰ ਹੀ ਹੁਕਮ ਅਨੁਸਾਰ ਚਲਾਂਈ ਮੈਨੂੰ, ਤੇਰੇ ਹੱਥ ਵਿਚ ਕਰਮ ਤਕਦੀਰ ਮੇਰਾ ।
ਚੱਲਾਂ ਨਿਯਮਾਂ ਦੇ ਵਿਚ ਮੈਂ ਪੰਥਾ ! ਤੂੰ ਕਮਾਣ ਹੋਵੇਂ, ਮੈਂ ਹੋਵਾਂ ਤੀਰ ਤੇਰਾ ।

(ਪ੍ਰਕਾਸ਼ਕ)

ੴ

**ਦਫਤਰ**

## ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ

**ਨੰ; 35748** **ਮਿਤੀ : 5.7.77**

## *ਹੁਕਮਨਾਮਾ*

ਸਿੱਖ ਧਰਮ ਦੇ ਕੁਝ ਕੁ ਬੁਨਿਆਦੀ ਅਸੂਲ ਹਨ, ਜਿਨ੍ਹਾਂ ਵਿਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੈ ਰੱਛਾ) ਭੀ ਹਨ, ਜੋ ਸਿੱਖ ਧਰਮ ਦੇ ਥੰਮ ਰੂਪ ਹਨ, ਜਿਨ੍ਹਾਂ ਦਾ ਸਮੁੱਚੇ ਤੌਰ ਤੇ ਸਾਰੇ ਸਿੱਖ ਜਗਤ ਨਾਲ ਸੰਬੰਧ ਹੈ । ਸਮੂਹ ਸਿੱਖ ਪੰਥ ਦੀ ਨੁਮਾਇੰਦਾ ਜਮਾਤ ਸ਼੍ਰੋ: ਗੁ: ਪ੍ਰਬੰਧਕ ਕਮੇਟੀ, ਸਿੱਖ ਜਗਤ ਦੇ ਇਤਿਹਾਸਕਾਰ ਅਤੇ ਪੰਥ ਦੇ ਪ੍ਰਸਿੱਧ ਵਿਦਵਾਨਾਂ ਦੇ ਸਮੁੱਚੇ ਫੈਸਲੇ ਤੋਂ ਬਿਨਾਂ ਗਿਆਨੀ ਭਾਗ ਸਿੰਘ ਅੰਬਾਲਾ ਛਾਉਣੀ ਨੇ ਇਕ 'ਦਸਮ ਗ੍ਰੰਥ ਨਿਰਣੈ' ਪੁਸਤਕ ਲਿਖ ਕੇ ਵਿਅਕਤੀਗਤ ਕਿੰਤੂ ਕਰ ਕੇ ਸਿੱਖ ਪੰਥ ਦੇ ਬੁਨਿਆਦੀ ਅਸੂਲਾਂ ਤੇ ਭਾਰੀ ਸੱਟ ਮਾਰ ਕੇ ਘੋਰ ਪਾਪ ਕੀਤਾ ਹੈ । "ਇਸ ਲਈ ਮੈਂ ਸ੍ਰੀ ਅਕਾਲ ਤਖਤ ਸਾਹਿਬ ਦੇ ਜੱਥੇਦਾਰ ਦੀ ਹੈਸੀਅਤ ਵਿਚ ਦੇਸ਼ ਅਤੇ ਪ੍ਰਦੇਸ਼ ਦੀਆਂ ਸਮੂਹ ਸਿੱਖ ਸੰਗਤਾਂ ਨੂੰ ਸੂਚਿਤ ਕਰਦਾ ਹਾਂ ਕਿ ਜਦ ਤੀਕ ਗਿਆਨੀ ਭਾਗ ਸਿੰਘ ਸ੍ਰੀ ਅਕਾਲ ਤਖਤ ਸਾਹਿਬ ਆਪ ਹਾਜ਼ਰ ਹੋ ਕੇ ਇਸ ਕੀਤੇ ਘੋਰ ਪਾਪ ਦੀ ਪ੍ਰਾਸਚਿਤ ਵਜੋਂ ਮੁਆਫੀ ਨਹੀਂ ਮੰਗਦਾ, ਸਿੱਖ ਸੰਗਤਾਂ ਉਸ ਨੂੰ ਮੂੰਹ ਨਾ ਲਾਉਣ ਅਤੇ ਦੀਵਾਨਾਂ, ਗੁਰਪੁਰਬਾਂ ਆਦਿ ਸਮਾਗਮਾਂ ਵਿਖੇ ਕਿਸੇ ਸੂਰਤ ਵਿਚ ਵੀ ਬੋਲਣ ਦੀ ਆਗਿਆ ਨਾ ਦੇਣ । ਸਿੱਖ ਸੰਗਤਾਂ ਇਸ ਤੇ ਸਖਤੀ ਨਾਲ ਅਮਲ ਕਰਨ ।"

*(ਸਹੀ) ਸਾਧੂ ਸਿੰਘ ਜਥੇਦਾਰ*
*ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ ।*

---

ਨੋਟ : ਹੁਕਮਨਾਮੇ ਵਿਚ ਅਰਦਾਸ ਅਤੇ ਚੌਪਈ (ਹਮਰੀ ਕਰੋ ਹਾਥ ਦੇ ਰੱਛਾ) ਦਾ ਖਾਸ ਜਿਕਰ ਆਯਾ ਹੈ । 'ਚੌਪਈ' ਤ੍ਰਿਯਾ ਚਰਿੱਤ੍ਰਾਂ ਦੇ ਸਭ ਤੋਂ ਅਖੀਰਲੇ ਚਰਿੱਤ੍ਰ ਦੀ ਬਾਣੀ ਹੈ । (ਤ੍ਰਿਯਾ ਚਰਿੱਤ੍ਰਾਂ ਤੇ ਹੀ ਕੁਝਕੁ ਅਖੌਤੀ ਵਿਦਵਾਨ ਉਟੰਕਣ ਕਰਦੇ ਹਨ)
ਇਥੇ ਇਹ ਗਲ ਯਾਦ ਰੱਖਣ ਵਾਲੀ ਹੈ ਕਿ ਜਿਹੜੇ ਅਖੌਤੀ ਵਿਦਵਾਨ ਆਦਿ ਅਤੇ ਦਸਮ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸਮੂਹ ਬਾਣੀ ਤੇ ਕਿੰਤੂ ਕਰਦੇ ਹਨ ਉਹ ਵਿਅਕਤੀ ਸ੍ਰੀ ਅਕਾਲ ਤਖਤ ਸਾਹਿਬ ਜੀ ਵੱਲੋਂ ਪਹਿਲਾਂ ਹੀ ਤਨਖਾਹੀਏ ਅਤੇ ਛੇਕੇ ਹੋਏ ਹਨ

ਜੋ ਅਬ ਗ੍ਰੰਥ ਦਸਮ ਗੁਰ ਕੇਰਾ ।। ਕਹਿਲਾਵਤ ਮਧ ਪੰਥ ਅਛੇਰਾ ।।
ਆਦਿ ਗ੍ਰੰਥ ਸਾਹਿਬ ਸਮ ਗ੍ਰੰਥ ।। ਇਹ ਭੀ ਬਨਹੈ ਮਾਨੈ ਪੰਥ ।।
ਜਿਸਕੋ ਪੜੇ ਚੜੇ ਰਸ ਬੀਰ ।। ਸਿਖਨ ਤਾਂਹੀ ਅਧਿਕ ਅਭੀਰ ।।
ਜਿਹ ਬਲ ਕਰ ਸਤ੍ਰਗਨ ਮਾਰੈਂ ।। ਆਪਨਾ ਰਾਜ ਤੇਜ ਬਿਸਤਾਰੈਂ ।।
(ਪੰਥ ਪ੍ਰਕਾਸ)

# ਸਹਾਇਕ ਪ੍ਰਕਰਣ ਸੂਚੀ

ੴ ਸਤਿਗੁਰ ਪ੍ਰਸਾਦਿ ।।

ਸ੍ਰੀ ਮਾਨ ਗੁਰਮਤਿ ਤੇ ਗੁਰੂ ਘਰ ਦੇ ਅਨਨ ਸੇਵਕ, ਜੇਕਰ ਸ੍ਰੀ ਦਸਮੇਸ਼ ਦੁਲਾਰੇ ਕਿਹਾ ਜਾਇ ਤਾਂ ਕੋਈ ਅਤਿ ਕਥਨੀ ਨਹੀਂ । ਜਿਨ੍ਹਾਂ ਨੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਛਾਪਣ ਦਾ ਕੈਲਾਸ ਘਾਟੀ ਚੜਨ ਦੇ ਰਾਹ ਪੈ ਕੇ ਸਫਲਤਾ ਪੂਰਵਕ ਕਿੰਗ੍ਰੀ ਤੇ ਪਹੁੰਚ ਰਹੇ ਹਨ । ਜਿਨ੍ਹਾਂ ਨੇ ਵਿਦਵਾਨਾਂ ਤੇ ਸੰਤਾਂ ਭਗਤਾਂ ਅਤੇ ਮੁਖੀ ਸਜਨਾ ਦੀ ਕਮੇਟੀ ਯੋਜਤ ਕਰਕੇ ਰਾਤ ਦਿਨ ਦੇ ਰੁਝੇਵੇਂ ਹੇਠ ਸਿਰ ਦੇ ਕੇ ਔਖਾਂ ਨੁਟਕੇ ਪਵਿਤ੍ਰ ਪ੍ਰਮਾਰਥ ਦਾ ਜ਼ਿਮਾਂ ਚੁਕਿਆ ਹੈ ਅਤੇ ਨਿਰੰਤਰ ਆਪਣੀ ਮੰਜਲ ਵੱਲ ਵੱਧ ਰਹੇ ਹਨ । ਉਹਨਾਂ ਵੱਲੋਂ ਇਸ ਸੇਵਕ ਤੇ ਇਹ ਹੁਕਮ ਕੀਤਾ ਗਿਆ ਕਿ ਚਰਿਤ੍ਰ ਪਾਖਯਾਨਿਆਂ ਦਾ ਟੀਕਾ ਲਿਖਣ ਵਿਚ ਸਾਨੂੰ ਸਹਿਯੋਗ ਦਿਓ । ਜਿਸ ਤੇ ਪੰਥ ਦੇ ਦਾਸ ਵੱਲੋਂ ਬੇਨਤੀ ਕੀਤੀ ਗਈ ਕਿ ਬਾਬਾ ਜੀ ਮੇਰੀ ਉਮਰ ਸੇਹਤ ਤੇ ਨਿਗਾਹ ਅਤੇ ਵਿੱਦਿਆ ਇਸ ਇਤਨੇ ਬੜੇ ਸਿਰੰਜਾਮ ਲਈ ਯੋਗ ਨਹੀਂ । ਕਿਸੇ ਨੌਜੁਆਨ ਤੇ ਵਿਦਵਾਨ ਦੇ ਜ਼ਿੰਮੇ ਇਹ ਸੇਵਾ ਲਾਈ ਜਾਵੇ ਜੋ ਇਸ ਅਣਤੋਲੇ ਭਾਰ ਥੱਲੇ ਸਿਰ ਡਾਹ ਦੇਣ ਯੋਗ ਹੋਵੇ । ਪ੍ਰੰਤੂ ਦੋ ਤਿੰਨ ਵਾਰੀ ਇਹ ਜੁਆਬ ਸਵਾਲ ਤੇ ਲਿਖਾ ਪੜੀ ਖਤ ਪੱਤ੍ਰ ਹੋਣ ਉਪ੍ਰੰਤ ਵੀ ਮਾਨਯੋਗ ਬਾਬਾ ਤੇਜਾ ਸਿੰਘ ਜੀ ਨਿਹੰਗ ਸਿੰਘ ਮਹਿਰੋਂ ਵਾਲਿਆਂ ਵੱਲੋ ਆਹ ਪੱਤ੍ਰਕਾ ਪੁਜੀ:-

11-12-92

ਬੁੰਗਾ ਮਹਿਰੋਂ

ੴ ਸਤਿਗੁਰ ਪ੍ਰਸਾਦਿ ।।

ਪਰਮ ਸਤਿਕਾਰ ਯੋਗ ਗਿਆਨੀ ਈਸ਼ਰ ਸਿੰਘ ਜੀਓ, ਸਤਿਕਾਰ ਸਹਿਤ

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ ।।

ਆਪ ਜੀ ਦਾ ਵਿਦਵਤਾ ਭਰਪੂਰ ਪੱਤਰ ਮਿਲਿਆ ਜਿਸ ਵਿਚ ਆਪ ਨੇ ਸਾਧਾਰਨ ਤੇ ਅਨਪੜ੍ਹ ਹੋਣ ਦਾ ਜਿਕਰ ਕੀਤਾ ਹੈ । ਇਹ ਅਸੀਂ ਨਹੀ ਮੰਨਦੇ, ਕਿਉਂਕਿ ਆਪ ਜੋ ਵੀ ਲਿਖਦੇ ਹੋ ਹਮੇਸ਼ਾ ਵਜ਼ਨਦਾਰ ਲਿਖਦੇ ਹੋ । ਅਸੀਂ ਤੁਹਾਨੂੰ ਗੁਰੂ ਸਾਹਿਬ ਦੀ ਕ੍ਰਿਪਾ ਨਾਲ ਵੱਡੇ ਵਿਦਵਾਨ ਹੀ ਸਮਝਦੇ ਹਾਂ । ਸਾਡੀ ਨਜ਼ਰ ਵਿਚ ਤਾਂ ਤੁਹਾਡੇ ਵਰਗਾ ਵੱਡਾ ਗਿਆਨੀ ਲੱਭਣਾ ਬਹੁਤ ਮੁਸ਼ਕਲ ਹੈ । ਆਪਾਂ ਬੜੇ ਪ੍ਰੇਮ ਸਤਿਕਾਰ ਨਾਲ ਗੁਰੂ ਸਾਹਿਬ ਜੀ ਦਾ ਆਸਰਾ ਲੈ ਕੇ ਟੀਕਾ ਕਰਨਾ ਆਰੰਭ ਕਰ ਦੇਈਏ । ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਸ਼ਕਾਮ ਵਿਦਵਾਨ ਨਹੀਂ ਲੱਭਿਆ ਜਾ ਸਕਦਾ । ਤੁਸੀਂ ਕੇਵਲ ਗੁਰੂ ਸਾਹਿਬ ਜੀ ਦਾ ਆਸਰਾ ਲਵੋ।

ਸਾਰੇ ਗ੍ਰੰਥਾਂ ਦੇ ਪ੍ਰਮਾਣ ਦੇ ਕੇ ਪ੍ਰੇਮ ਨਾਲ ਸਮਝਾਕੇ, ਟੀਕਾ ਤਿਆਰ ਹੋਣਾ ਚਾਹੀਦਾ ਹੈ । ਤੁਸੀਂ ਕਿਸੇ ਬੁਧੀਜੀਵੀ ਵਿਦਵਾਨ ਨੂੰ ਨਾਲ ਲੈ ਕੇ ਆਉਣ ਬਾਰੇ ਲਿਖਿਆ ਹੈ । ਸਾਡੀ ਨਿਗਾਹ ਵਿਚ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਨਿਰਲੋਭ ਵਿਦਵਾਨ ਅਜੇ ਤਕ ਤੁਹਾਡੇ ਤੋਂ ਬਗੈਰ ਕੋਈ ਨਜ਼ਰ ਨਹੀਂ ਆਇਆ ਹੈ,.......। ਅਸੀਂ ਤੁਹਾਡੇ ਪਾਸ ਜਲਦੀ ਹੀ ਕਿਸੇ ਦਿਨ ਪਹੁੰਚ ਰਹੇ ਹਾਂ, ਪਰ ਸਾਨੂੰ ਉਡੀਕਿਓ ਨਾਂ । ਜਿਸ ਦਿਨ ਗੁਰੂ ਸਾਹਿਬ ਹੁਕਮ ਦੇਣਗੇ ਪਹੁੰਚ ਜਾਵਾਂਗੇ । ਤੁਸੀਂ ਚਰਿਤਰਾਂ ਦਾ ਟੀਕਾ ਕਰਨਾ ਅਰੰਭ ਕਰ ਦਿਓ । ਸਾਨੂੰ ਪਤਾ ਹੈ ਕਿ ਤੁਸੀਂ ਸਰੀਰ ਪੱਖੋਂ ਕਾਫੀ ਤਕਲੀਫ਼ ਮੰਨਦੇ ਹੋ ।..............

ਪ੍ਰੇਮ ਤੇ ਸਤਿਕਾਰ ਨਾਲ

ਸਾਡੇ ਤੇ ਬੁੰਗੇ ਦੇ ਸਾਰੇ ਸੇਵਕਾਂ ਵੱਲੋਂ ਆਪ ਜੀ ਨੂੰ ਫਤਹ ਪ੍ਰਵਾਨ ਹੋਵੇ

ਵਾਹਿਗੁਰੂ ਜੀ ਕਾ ਖਾਲਸਾ ਵਹਿਗੁਰੂ ਜੀ ਕੀ ਫਤਿਹ ।।

ਗੁਰੂ ਪੰਥ ਦਾ ਦਾਸ

ਤੇਜਾ ਸਿੰਘ

ੴ

# ਦੀ ਰਾਮਗੜ੍ਹੀਆ ਫ਼ਰਨੀਚਰ ਹਾਊਸ

## ਗਿ: ਈਸ਼ਰ ਸਿੰਘ ਪੁਲ ਬਜ਼ਾਰ, ਰੋਪੜ

ਮਿਤੀ ....................................

ਹੱਲਾਸ਼ੇਰੀ ਤੇ ਪਵਿਤ੍ਰ ਸੁਝਾਉ

ਮੈਂ ਗਿ:ਪੂਰਨ ਸਿੰਘ ਜੀ ਪ੍ਰਧਾਨ ਸ਼੍ਰੋਮਣੀ ਅਕਾਲੀ ਦਲ (ਚੰਡੀਗੜ੍ਹ ਸਟੇਟ) ਦਾ ਹਾਰਦਿਕ ਧੰਨਵਾਦੀ ਹਾਂ । ਜਿਨ੍ਹਾਂ ਨੇ ਜਿਵੇਂ ਦੌੜੇ ਜਾਂਦੇ ਬੱਚੇ ਨੂੰ ਹੱਲਾਸ਼ੇਰੀ ਦੇ ਕੇ ਖੜਾ ਕਰਕੇ ਹੌਸਲਾ ਦਿਤਾ ਜਾਂਦਾ ਹੈ। ਤਿਵੇਂ ਹੀ ਮੈਨੂੰ ਇਸ ਸੇਵਾ ਦੇ ਕਾਰਜ ਵਿਚ ਸਹਾਇਤਾ ਕੀਤੀ ਹੈ । ਦਿਲ ਢਾਹੁੰਣ ਵਾਲੇ ਮਿਤ੍ਰ ਤਾਂ ਬਹੁਤੇ ਮਿਲਦੇ ਨੇ ਪ੍ਰੰਤੂ ਹੱਲਾਸ਼ੇਰੀ ਦੇ ਕੇ ਦੰਗਲ ਵਿਚ ਕੁੱਦ ਕੇ ਖੜੇ ਕਰਨ ਵਾਲੇ ਬਹੁਤ ਘੱਟ ਹੁੰਦੇ ਨੇ । ਪਰ ਗਿਆਨੀ ਪੂਰਨ ਸਿੰਘ ਜੀ ਦੇ ਵਿਚਾਰ ਤਾਂ ਮੈਨੂੰ ਐਨ ਸੋਨੇ ਤੇ ਸੁਹਾਗਾ ਪਾਉਂਦੇ ਨੇ । ਇਹਨਾਂ ਦੇ ਇਸ ਲੰਮੇ ਪੱਤ੍ਰ ਨੂੰ ਪੜ੍ਹ ਕੇ ਇਕ ਦਲੀਲ ਦਾ ਰਾਹ ਵਿਖਾਉਂਦੇ ਨੇ ਨਾਲ ਕੁਝ ਕਰਨ ਲਈ ਪ੍ਰੇਰਦੇ ਨੇ, ਬਲਕੇ ਇਥੋਂ ਤੱਕ ਕਿ ਆਪਣੀ ਸਮੇਂ ਦੀ ਵੀ ਮੰਗ ਹੀ ਨਹੀ ਕਰਦੇ ਸਗੋਂ ਕੁਝ ਵੱਧ ਤੋਂ ਵੱਧ ਹੱਥ ਵਟਾਉਣਾ ਚਾਹੁੰਦੇ ਨੇ

ਗਲਾਂ ਵਾਲੇ ਹੈਨ ਘਨੇਰੇ ਕਰਕੇ ਦੱਸੇ ਕੋਈ ਕੋਈ ।
ਪੜਾਉਣ ਵਾਲੇ ਤਾਂ ਬਹੁਤੇਰੇ ਮਿਲਦੇ ਪੜ ਕੇ ਦੱਸੇ ਕੋਈ ਕੋਈ ।

ਜੌਹਰੀ ਨੂੰ ਮੋਤੀਆਂ ਦੀ ਪ੍ਰਖ ਹੁੰਦੀ ਹੈ, ਕੌਡੀਆਂ ਅਖਰੋਟਾਂ ਨਾਲ ਤਾਂ ਸਾਰੇ ਖੇਡ ਲੈਂਦੇ ਨੇ ਪਰ ਗੁਣ ਗੁਣੀਆਂ ਪਾਸੋਂ ਹੀ ਪ੍ਰਾਪਤ ਹੋ ਸਕਦੇ ਨੇ ।

ਊਤਮ ਸੰਗਤਿ ਊਤਮੁ ਹੋਵੈ ।।
ਗੁਣ ਕਉ ਧਾਵੈ ਅਵਗੁਣ ਧੋਵੈ ।।੪੧੪।।ਮ: ੧।।
ਦੁਰਮਤਿ ਖੋਟੀ ਖੋਟੁ ਕਮਾਵੈ ।।
ਸੀਗਾਰ ਕਰੇ ਪਿਰ ਖਸਮ ਨ ਭਾਵੈ ।।੧੦੪੭।।ਮ: ੩।।

ਮੈਂ ਗਿਆਨੀ ਪੂਰਨ ਸਿੰਘ ਜੀ ਦੇ ਦਿਤੇ ਸੁਝਾਉ ਨੂੰ ਸੁੰਦਰ ਉਪਦੇਸ਼ ਜਾਣਕੇ ਸਵੀਕਾਰ ਕਰਦਾ ਹਾਂ ।

ਦਾਸ
*ਈਸ਼ਰ ਸਿੰਘ*

ਸ੍ਰੀ ਮਾਨ ਯੋਗ ਗਿਆਨੀ ਈਸ਼ਰ ਸਿੰਘ ਜੀ,

ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।। ਪਰਵਾਨ ਹੋਵੇ ।

ਬੇਨਤੀ ਹੈ ਕਿ ਮੈਂ ਆਪ ਜੀ ਨੂੰ 1-1-93 ਨੂੰ ਮਿਲਿਆ ਸੀ ਤਾਂ ਕੁਝ ਵਿਚਾਰ ਦਸਮ ਬਾਣੀ ਬਾਰੇ ਹੋਏ ਸੀ । ਆਪ ਜੀ ਨੇ ਤ੍ਰਿਯਾ ਚਰਿਤ੍ਰਾਂ ਦੇ ਅਰਥ ਕਰਨ ਦੇ ਵਿਚ ਆਪਣੀ ਤਕਲੀਫ਼ ਨੂੰ ਜ਼ਾਹਿਰ ਕੀਤਾ ਸੀ ਕਿ ਚਰਿਤ੍ਰਾਂ ਦੀ ਵਿਆਖਿਆ ਸੰਗਤ ਵਿਚ ਕਰਨੀ ਬੀਬੀਆਂ ਦੀ ਹਾਜ਼ਰੀ ਵਿਚ ਔਖੀ ਹੈ । ਆਪ ਜੀ ਨੂੰ ਮੈਂ ਇਕ ਵਿਚਾਰ ਲਿਖਦਾ ਹਾਂ ਬੜੇ ਧਿਆਨ ਨਾਲ ਪੜ੍ਹਨਾ ਅਤੇ ਸਮਝਣਾ ।

ਹਰ ਇਕ ਆਦਮੀ ਨੂੰ ਆਪਣੇ ਨਿਸ਼ਾਨੇ ਨੂੰ ਪੂਰਾ ਕਰਨ ਦੀ ਸੋਧ ਤੇ ਟੁਰੀ ਜਾਣਾ ਚਾਹੀਦਾ ਹੈ । ਰਸਤੇ ਵਿਚ ਕਈ ਸਰਾਵਾਂ ਅਰਾਮ ਕਰਨ ਵਾਸਤੇ ਕਈ ਚੌਰਸਤੇ ਆਉਂਦੇ ਹਨ । ਉਨ੍ਹਾਂ ਚੌਰਸਤਿਆਂ ਤੋਂ ਪੁਛ ਗਿਛ ਕਰਕੇ ਸਮਝ ਸੋਚ ਕੇ ਅਗ੍ਹਾਂ ਵੱਧਣਾ ਚਾਹੀਦਾ ਹੈ । ਜੋ ਚੌਰਸਤੇ ਤੇ ਪਤਾ ਲੱਗੇ ਕਿ ਅਗਲਾ ਰਸਤਾ ਸਾਡਾ ਬਹੁਤ ਔਖਾ ਹੈ, ਇਹ ਸੁਣ ਕੇ ਜੇਕਰ ਸਫਰ ਛੱਡ ਦਿਤਾ ਜਾਵੇ ਤਾਂ ਅਪਨੇ ਨਿਸ਼ਾਨੇ ਤੇ ਨਹੀਂ ਪਹੁੰਚ ਸਕੀਦਾ ।

ਹਰ ਇਕ ਜਨ ਵਿਚ ਪ੍ਰਮੇਸ਼ਰ ਨੇ ਨਰ ਅਤੇ ਮਾਦਾ (ਪੁਰਸ਼ ਅਤੇ ਇਸਤਰੀ ਲਿੰਗ) ਪੈਦਾ ਕੀਤੇ ਹਨ । ਪਰ ਪ੍ਰਮੇਸ਼ਰ ਦੀ ਪ੍ਰਾਪਤੀ ਵਿਚ ਇਨ੍ਹਾਂ ਦੋਹਾਂ ਤੋਂ ਉਪਰ ਅਪਨੀ ਸੁਰਤੀ ਬਿਰਤੀ ਨੂੰ ਲਿਜਾ ਕੇ ਹੀ ਪ੍ਰਮੇਸ਼ਰ ਤਕ ਪਹੁੰਚ ਸਕਦੇ ਹਾਂ । ਇਸਤਰੀ ਪੁਰਸ਼ ਨੂੰ ਵੱਖ-ਵੱਖ ਸੋਚਨਾਂ ਇਹ ਪ੍ਰਮੇਸ਼ਰ ਦੀ ਪ੍ਰਾਪਤੀ ਦੇ ਇਮਤਿਹਾਨ ਵਿਚੋ ਲੰਘਨਾ ਹੈ । ਜੇ ਇਸ ਵਿਚ ਅਟਕ ਗਏ ਤਾਂ ਅੱਗੇ ਨਹੀਂ ਜਾ ਸਕਦੇ । ਇਹ ਦੋ ਕਿਸਮ ਦੀਆਂ ਜਾਤਾਂ ਦੁਨੀਯਾਂ ਨੂੰ ਅੱਗੇ ਵਿਧਾਨ ਵਾਸਤੇ ਅਤੇ ਦੁਨੀਯਾਂ ਦੀ ਜਿੰਦਗੀ ਨੂੰ ਸੌਖੇ ਤਰੀਕੇ ਨਾਲ ਗੁਜ਼ਾਰਨ ਵਾਸਤੇ ਇਕ ਦੂਜੇ ਦੀ ਮੱਦਦ ਵਾਸਤੇ ਬਨਾਈਆਂ ਹਨ । ਅਸਾਂ ਇਸ ਤੋਂ ਅੱਗੇ ਜਾਣ ਵਾਸਤੇ ਦੋਹਾਂ ਨੂੰ ਇਕ ਸਮਾਨ ਸਮਝ ਕੇ ਆਪਣੀ ਸੁਰਤੀ ਬਿਰਤੀ ਨੂੰ ਰੱਖਣਾ ਹੈ । ਇਸ ਦੀ ਇਕ ਮਿਸਾਲ ਮੈਂ ਲਿਖ ਰਿਹਾ ਹਾਂ ।

ਅੱਜ ਤੋਂ ਕਈ ਸਾਲ ਹੋ ਗਏ ਹਨ । ਮੈਂ ਨੌਕਰੀ ਕਰਦਾ ਸੀ ਅਤੇ ਮੇਰਾ ਬਾਲ ਬੱਚਾ ਚੰਡੀਗੜ੍ਹ ਰਹਿੰਦਾ ਸੀ । ਮੈਂ ਨੌਕਰੀ ਕਰਕੇ ਰੋਜ਼ ਨੰਗਲ ਤੋਂ ਅਨੰਦਪੁਰ ਸਾਹਿਬ, ਸੰਤ ਪ੍ਰੇਮ ਸਿੰਘ ਡੇਰਾ ਮੋਇਆਂ ਦੀ ਮੰਡੀ ਜੀ ਪਾਸ ਆ ਜਾਂਦਾ ਸੀ ਤੇ ਸਵੇਰੇ ਫਿਰ ਡਿਊਟੀ ਤੇ ਚਲਾ ਜਾਂਦਾ ਸੀ । ਇਹ 1972 ਤੋਂ ਪਹਿਲਾਂ ਦੀ ਗੱਲ ਹੈ ਜੋ ਲਿਖ ਰਿਹਾ ਹਾਂ । ਮੈਂ ਚੰਡੀਗੜ੍ਹ ਤੋਂ ਰੋਪੜ ਬੱਸ ਤੇ ਆ ਰਿਹਾ ਸੀ ਤਾਂ ਸ਼ਾਇਦ ਕੋਰਾਲੀ ਜਾਂ ਰੋਪੜ ਦੀ ਗੱਲ ਹੈ । ਇਕ ਜੁਆਨ ਚੰਗੀ ਸੇਹਤ ਵਾਲਾ ਵਿਅਕਤੀ, ਮਸਤਾਨਾ ਬਿਲਕੁਲ ਨੰਗਾ, ਬਿਨਾਂ ਕਿਸੇ ਲੰਗੋਟੀ ਦੇ, ਦੁਕਾਨਾਂ ਦੇ ਸਾਹਮਣੇ ਆ ਰਿਹਾ ਸੀ । ਤਾਂ ਕਈ ਦੁਕਾਨਦਾਰਾਂ ਨੇ ਉਸ ਉਪਰ ਬਾਲਟੀਆਂ ਨਾਲ ਪਾਣੀ ਪਾਇਆ ਤੇ ਨ੍ਹਿਾਇਆ । ਉਹ ਚੁਪ ਕਰਕੇ ਖਲੋਤਾ ਰਿਹਾ ਤੇ ਬੱਸ ਖੜੀ ਹੋਈ ਵਿਚ ਲੋਕ ਵੀ ਦੇਖ ਰਹੇ ਸਨ । ਬਸ ਵਿਚ ਬੀਬੀਆਂ ਵੀ ਉਸਨੂੰ ਦੇਖ ਰਹੀਆਂ ਸਨ ਕਿ ਨੰਗਾ ਆਦਮੀ ਖਲੋਤਾ ਹੈ । ਉਸ ਮਸਤਾਨੇ ਨੇ ਬੱਸ ਵੱਲ ਵੀ ਮੂੰਹ ਕਰ ਲਿਆ ਅਤੇ ਬੀਬੀਆਂ ਵਲ ਵੀ ਸਿਧਾ ਮੂੰਹ ਕਰਕੇ ਨੰਗਾ ਖਲੋਤਾ ਰਿਹਾ । ਮੈਂ ਡੇਰੇ ਪਹੁੰਚ ਕੇ ਸੰਤਾਂ ਨੂੰ ਇਹ ਹੀ ਪੁੱਛਿਆ ਕਿ ਉਸ ਮਸਤਾਨੇ ਨੂੰ ਬੀਬੀਆਂ ਵੱਲ ਮੂੰਹ ਕਰਕੇ ਖਲੋਣ ਨਾਲ ਪਤਾ ਨਾ ਲੱਗਾ ਕਿ ਇਹ ਬੀਬੀਆਂ ਹਨ ਤੇ ਮੈਂ ਆਦਮੀ ਹਾਂ । ਉਸ ਵਕਤ ਉਸ ਦੇ ਮਨ ਦੀ ਅਵਸਥਾ ਕੀ ਹੋ ਸਕਦੀ ਹੈ ? ਸੰਤਾਂ ਨੇ ਜੁਆਬ ਦਿਤਾ ਕਿ ਇਹ ਅਵਸਥਾ ਉਸ ਦੀ ਸੁਰਤੀ ਬਿਰਤੀ ਦਾ ਇਮਤਿਹਾਨ ਹੈ । ਉਸ ਦੀ ਸੁਰਤੀ ਬਿਰਤੀ ਵਿਚ ਆਦਮੀ, ਇਸਤਰੀ, ਠੰਡ-ਗਰਮੀ, ਦਿਨ-ਰਾਤ ਇਕ ਚੀਜ਼ ਪਰਮੇਸ਼ਰ ਰੂਪ ਹੈ, ਇਸ ਵਾਸਤੇ ਉਸ ਨੂੰ ਆਦਮੀ ਇਸਤਰੀ ਦੇ ਫਰਕ ਦਾ ਪਤਾ ਹੀ ਨਹੀਂ ਤੇ ਨਾਹੀਂ ਆਪਨੇ ਅੰਗਾਂ

ਦੇ ਵੇਰਵੇ ਦਾ ਪਤਾ ਹੈ । ਜੇਕਰ ਕੋਈ ਕੱਪੜਾ ਪਾ ਦੇਵੇ ਤਾਂ ਨਹੀ, ਜੇ ਪਾਇਆ ਹੋਇਆ ਲਾਹ ਕੇ ਲੈ ਜਾਵੇ ਤਾਂ ਨਹੀਂ । ਭਾਵ ਸਭ ਪ੍ਰਮੇਸ਼ਰ ਹੀ ਸਮਝਦਾ ਹੈ । (ਇਸ ਅਵੱਸਥਾ ਵਿਚੋਂ ਦੀ ਸੰਤ ਪਰੇਮ ਸਿੰਘ ਲੰਘੇ ਹੋਏ ਸਨ ਤਾਂ ਉਨ੍ਹਾਂ ਨੇ ਸਮਝਾ ਦਿਤਾ ਇਹ ਸੰਤ ਪਰੇਮ ਸਿੰਘ 1947 ਤੋਂ ਪਹਿਲਾਂ ਮਿਲਟਰੀ ਵਿਚ ਸੂਬੇਦਾਰ ਸਨ ਤੇ ਸੂਬੇਦਾਰੀ ਛੱਡ ਕੇ ਸੰਤ ਸੁੰਦਰ ਸਿੰਘ ਅਲੀਬੇਗ ਜ਼ਿਲ੍ਹਾ ਜੇਹਲਮ (ਪਾਕਿਸਤਾਨ) ਪਾਸ ਢਾਈ ਸਾਲ ਇਸ ਮਸਤਾਨੇ ਵਾਂਗੂੰ ਬਿਲਕੁਲ ਨੰਗੇ ਵਿਚਰਦੇ ਰਹੇ, ਇਹ ਵੀ ਸੁਰਤੀ ਬਿਰਤੀ ਦਾ ਇਕ ਕੋਰਸ ਹੈ । ਢਾਈ ਸਾਲ ਨੰਗਾ ਕੋਰਸ ਕਰਨ ਪਿਛੋ ਸੰਤ ਸੁੰਦਰ ਸਿੰਘ ਹੋਰਾਂ ਪਾਸੋਂ ਸੰਤ ਜੁਆਲਾ ਸਿੰਘ ਹਰਖੋਵਾਲ ਵਾਲਿਆਂ ਨੇ ਅਨੰਦਗੜ੍ਹ ਦੀ ਸੇਵਾ ਵਾਸਤੇ ਲੈ ਆਂਦਾ । ਫਿਰ ਉਨ੍ਹਾਂ ਅਨੰਦਪੁਰ ਸਾਹਿਬ ਆਪਣੇ ਡੇਰੇ ਦਾ ਨਾਂ 'ਮੋਇਆ ਦੀ ਮੰਡੀ' ਰੱਖਿਆ । ਜਿਸ ਦਾ ਭਾਵ-ਸੇਵਾ ਕਰਤ ਹੋਇ ਨਿਹਕਾਮੀ ।। ਤਿਸ ਕਉ ਹੋਤ ਪ੍ਰਾਪਤਿ ਸੁਆਮੀ ।। ਮਨਸਾ ਬਿਨਾ ਕਿਸੇ ਇਛਯਾ ਦੇ ਮੋਏ ਹੋਏ ਆਦਮੀ ਵਾਂਗੂੰ ਮੋਇਆ ਦੀ ਮੰਡੀ ਰੱਖਿਆ ।

ਦੂਜੀ ਬੇਨਤੀ –

ਇਨ੍ਹਾਂ ਚਰਿੱਤ੍ਰਾਂ ਵਿਚੋ ਇਕ ਗੱਲ ਹੋਰ ਸਿੱਧ ਹੁੰਦੀ ਹੈ ਜਿਸ ਵੱਲ ਆਪ ਜੀ ਨੂੰ ਜ਼ਰੂਰ ਧਿਆਨ ਦੇਣਾ ਪਵੇਗਾ ਤਾਂ ਆਪ ਜੀ ਨੂੰ ਅਰਥ ਕਰਨ ਲੱਗਿਆਂ ਔਖ ਘੱਟ ਹੋਵੇਗੀ । ਉਹ ਹੈ, ਇਸਤ੍ਰੀ ਨੂੰ ਪੁਰਸ਼ ਜਾਤੀ ਨੂੰ ਕਾਮਨਾ ਦੇ ਵਾਸਤੇ ਪਰੇਰਨ ਅਤਿ ਭੋਗ ਕਰਨ ਵਾਸਤੇ ਜ਼ਿਆਦਾ ਸ਼ਕਤੀ ਢੰਗ ਪਰਮੇਸ਼ਰ ਨੇ ਦਿਤੇ ਹੋਏ ਹਨ, ਜਿਹੜੇ ਉਹ ਵਰਤਦੀ ਹੈ । ਨਾਲ ਨਾਲ ਪੁਰਸ਼ ਉਨ੍ਹਾਂ ਕਾਮ ਪਰਸਤ ਪਰੇਰਨਾਂ ਦੇ ਢੰਗ ਵਿਚ ਫਸਣ ਪਿਛੋਂ ਹੀ ਭੋਗ ਕਰ ਸਕਦਾ ਹੈ । ਇਨ੍ਹਾਂ ਤੋਂ ਬਚਣ ਵਾਸਤੇ ਹੀ ਇਹ ਚਰਿੱਤਰ ਮਹਾਰਾਜ ਨੇ ਲਿਖੇ ਹਨ । ਜਿਹੜੀ ਇਸਤ੍ਰੀ ਇਨ੍ਹਾਂ ਚਰਿਤ੍ਰਾਂ ਨੂੰ ਵਰਤ ਕੇ ਪੁਰਸ਼ ਨੂੰ ਵਸ ਕਰਦੀ ਹੈ ਅਤੇ ਜਿਹੜਾ ਪੁਰਸ਼ ਇਨ੍ਹਾਂ ਚਰਿਤ੍ਰਾਂ ਵਿਚ ਫਸ ਕੇ ਇਸਤਰੀ ਦੇ ਵਸ ਹੋ ਜਾਂਦਾ ਹੈ । ਤਾਂ ਹੀ ਉਹ ਆਪਸ ਵਿਚ ਭੋਗ ਕਰਦੇ ਹਨ ਅਕੱਲੀ ਇਸਤਰੀ ਕਿਸ ਨਾਲ ਭੋਗ ਕਰ ਸਕਦੀ ਹੈ ? ਕਿਸੇ ਨਾਲ ਜਬਰਦਸਤੀ ਵੀ ਨਹੀਂ ਕਰ ਸਕਦੀ ਹੈ । ਸੋ ਇਸਤਰੀ ਪੁਰਸ਼ ਦੋਨੋਂ ਇਕ ਸਮਾਨ ਹੀ ਸਜਾ ਦੇ ਹੱਕਦਾਰ ਹਨ । ਇਹ ਚਰਿਤ੍ਰ ਦੋਹਾਂ ਨੂੰ ਬਚਣ ਵਾਸਤੇ ਗਿਆਨ ਦੇਦੇ ਹਨ ।

ਸੋ ਜਦ ਆਪ ਜੀ ਜਦ ਇਨ੍ਹਾਂ ਦੇ ਅਰਥ ਕਰੋ ਤਾਂ ਆਪਣੀ ਸੁਰਤੀ ਬਿਰਤੀ ਨੂੰ ਪਰਮੇਸ਼ਰ ਦੇ ਚਰਨਾਂ ਵਿਚ ਰੱਖ ਕੇ ਇਸਤਰੀ ਪੁਰਸ਼ ਨੂੰ ਇਕ ਸਮਾਨ, ਇਕੋ ਉਪਦੇਸ਼, ਇਕੋ ਪਰਮੇਸ਼ਰ ਦੇ ਦੋ ਹਿੱਸੇ ਸਮਝ ਕੇ ਠੀਕ-ਠੀਕ ਜੋ ਅਰਥ ਆਪ ਜੀ ਦੀ ਸੁਰਤੀ ਬਿਰਤੀ ਵਿਚ ਵਾਹਿਗੁਰੂ ਗੁਰੂ ਗੋਬਿੰਦ ਸਿੰਘ ਬਖਸ਼ਸ਼ ਕਰੇ ਤੇ ਲਿਖੀ ਜਾਵੇ । ਇਸ ਬਾਰੇ ਕਿਸੇ ਪਾਸੋ ਸਲਾਹ ਮਸ਼ਵਰਾ ਲੈਣ ਦੀ ਲੋੜ ਨਹੀਂ । ਹਾਂ, ਅੱਖਰਾਂ ਦੇ ਅਰਥ ਇਕ ਦੂਜੇ ਪਾਸੋਂ ਸਮਝ ਸਕਦੇ ਹੋ । ਇਸ ਖਿਆਲ ਨੂੰ ਸਾਹਮਣੇ ਰੱਖਕੇ ਆਪ ਜੀ ਟੀਕਾ ਸਿਰੇ ਚਾੜ੍ਹ ਸਕਦੇ ਹਾਂ ।

ਵਾਹਿਗੁਰੂ, ਗੁਰੂ ਬਖਸ਼ਸ਼ ਕਰੇ, ਵਾਹਿਗੁਰੂ ਜੀ ਕੀ ਫਤਹਿ ।।

ਆਪ ਜੀ ਦਾ ਸ਼ੁਭ ਚਿੰਤਕ

*ਪੂਰਨ ਸਿੰਘ*

ੴ ਸਤਿਗੁਰ ਪ੍ਰਸਾਦਿ ।।
ਸ੍ਰੀ ਵਾਹਿਗੁਰੂ ਜੀ ਕੀ ਫਤਹ ।। ਸ੍ਰੀ ਭਗੌਤੀ ਏ ਨਮਹ ।।
ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ।। ਸ਼ਬਦਾਅਰਥ (ਭਾਵ)
ਅਥ ਪਖਯਾਨ ਚਰਿਤ੍ਰ ਲਿਖਯਤੇ ।। ਪਾਤਿਸ਼ਾਹੀ ੧੦ ।।

ਪਹਿਲੀ ਗੱਲ :-

ਹਰੇਕ ਪਾਠੀ ਤੇ ਪਾਠਕ ਸਰੋਤਕਾਰ ਅਤੇ ਮਨੋ ਵਿਗਿਆਨੀ ਭੁਲਦਾ ਹੈ, ਭੁੱਲ ਸਕਦਾ ਹੈ । ਲੇਖਕ ਲਿਖਾਰੀ, ਇਤਿਹਾਸਕਾਰ ਭੁਲਦਾ ਹੈ - ਟੀਕਾਕਾਰ ਬੀ ਪ੍ਰਮਾਦਿ ਦੇ ਚੱਕ੍ਰ ਵਿਚ ਭੁਲਦਾ ਹੈ । ਇਹ ਕੰਮ ਬੜਾ ਕਠਨ ਹੈ । ਯਾਦ ਰੱਖਣ ਵਾਲਾ ਮਹਾਂ ਬਚਨ ਹੈ -

ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰ ।।ਮ: ੧ ।।

(ੳ) ਬਾਣੀ ਬਿਰਲੌ ਬੀਚਾਰਸੀ ਜੇ ਕੋ ਗੁਰਮੁਖਿ ਹੋਇ ।।
ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ ।।ਅੰਗ ੯੩੫।।

(ਅ) ਜਨ ਨਾਨਕ ਬੋਲੈ ਬ੍ਰਹਮ ਬੀਚਾਰ ।।
ਜੋ ਸੁਣੈ ਕਮਾਵੈ ਸੁ ਉਤਰੈ ਪਾਰਿ ।।੩੭੦।।ਮ:੫।।

(ੲ) ਗੁਰ ਪੂਰੇ ਕੀ ਬਾਣੀ ।। ਪਾਰ ਬ੍ਰਹਮ ਮਨਿ ਭਾਣੀ ।।
ਨਾਨਕ ਦਾਸ ਵਿਖਾਣੀ ।। ਨਿਰਮਲ ਅਕਥ ਕਹਾਣੀ ।।ਅੰਗ ੬੨੯।।ਮ:੫।।

ਪ੍ਰਸ਼ਨ ਹੈ - ਕੀ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਦਾ ਦਸਵਾਂ ਸਰੂਪ ਨਹੀ ? ਕੀ ਗੁਰੂ ਗੋਬਿੰਦ ਸਿੰਘ ਜੀ ਪੂਰਨ ਗੁਰੂ ਨਹੀ ? ਕੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਬਾਣੀ ਪੰਥ ਵਿਚ ਪ੍ਰਮਾਣਤ ਨਹੀਂ ? ਕੀ ਸ੍ਰੀ ਦਸਮੇਸ਼ ਬਾਣੀ ਵਿਚ ਬ੍ਰਹਮ ਵਿਚਾਰ ਨਹੀ ? ਕੀ ਗੁਰੂ ਗੋਬਿੰਦ ਸਿੰਘ ਜੀ ਜਿਹੇ ਮਹਾਨ ਅਪਾਰ ਕਲਾ ਦੇ ਭਲਵਾਨ ਨੂੰ ਅਪੂਰਣ ਗੁਰੂ ਕਹਿ ਸਕਦੇ ਹੋ ? ਜੇ ਨਹੀ ਤਾਂ ਫੇਰ ਦਸਮੇਸ਼ ਬਾਣੀ ਤੇ ਪ੍ਰਮਾਦਿ ਕਿਉ ?

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ ।।
ਅੰਗ ੧੦੨੮।।ਮ:੧।।

ਕੀ ਗੁਰੂ ਗੋਬਿੰਦ ਸਿੰਘ ਜੀ ਤੇ ਆਤਮ ਰਾਮ ਵਿਚ ਲੀਨ ਹੋਣ ਤੇ ਕੋਈ ਸ਼ੰਕਾ ਹੈ ? ਜਦ ਕਿ ਸ੍ਰੀ ਦਸਮੇਸ਼ ਜੀ ਆਪ ਲਿਖਦੇ ਹਨ :-

ਇਹ ਬਿਧਿ ਕਰਤ ਤਪੱਸਿਆ ਭਯੋ ।। ਦ੍ਵੈ ਤੇ ਏਕ ਰੂਪ ਹ੍ਵੈ ਗਯੋ ।। ਅੰਗ ੫੫ ।।

ਸਪਸ਼ਟ ਹੈ :-

ਨਾਨਕ ਤਿਨਕੀ ਬਾਣੀ ਸਦਾ ਸਚੁ ਹੈ ਜੇ ਨਾਮ ਰਹੇ ਲਿਵ ਲਾਈ ।।ਅੰਗ ੨੮।।ਮ:੩।।

ਪੂਰਨ ਗੁਰੂ ਤੇ ਪੂਰੇ ਗੁਰਾਂ ਦੀ ਬਾਣੀ ਤੇ ਉਟੰਕਣ ਕਰਨਾ ਗੁਰੂ ਦੀ ਮਤਿ ਤੋਂ ਦੂਰ ਹੈ । ਲਗ ਕੰਨਾਂ ਮਾਤਰਾ ਬਦਲਨਾਂ ਜਾਂ ਕੋਲੋਂ ਲਾਉਣਾ ਜਾਂ ਵਰਤਨਾ ਵੀ ਕਸੂਰ ਹੈ । ਦੇਖੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੋਬਿੰਦ ਮਹਿਮਾਂ ਵਿਚ ਕਈ ਬਾਰ ਬਿੰਦੇ ਵਰਤਕੇ (ਗੋਬਿੰਦ) ਲਿਖਿਆ ਮਿਲਦਾ ਹੈ ਪਰ ਉਸੇ ਚਲ ਰਹੇ ਪ੍ਰਕਰਣ ਵਿਚ ਕਿਤਨੀ ਬਾਰ ਬਿੰਦੇ ਤੋਂ ਬਿਨਾਂ (ਗੋਬਿਦ) ਲਿਖਿਆ ਹੈ । ਕੀ ਗੁਰਦੇਵ ਪਾਸ ਬਿੰਦੇ ਦੀ ਘਾਟ ਆ ਗਈ ਸੀ ? ਜੇ ਚੂਕ ਹੁੰਦਾ ਤਾਂ ਸ੍ਰੀ ਦਸਮੇਸ਼ ਜੀ ਅਵੱਸ ਪੂਰੀ ਕਰ ਦਿੰਦੇ । ਜਦ ਕਿ ਸ੍ਰੀ ਦਮਦਮੇ ਸਾਹਿਬ ਵਾਲੀ ਲਿਖੀਬੀੜ ਵਿਚ ਵੀ ਸ੍ਰੀ ਦਸਮੇਸ਼ ਜੀ ਕੋਈ ਪਰਿਵਰਤਣ ਜਾਂ ਤਬਦੀਲੀ ਨਹੀਂ ਕਰਦੇ ਫੇਰ ਅਸੀਂ ਕੌਣ ਹੋਏ ਕੋਈ ਮਾਤਰਾ ਕੋਲੋਂ ਲਾ ਕੇ ਲਿਖਣ ਤੇ ਬੋਲਣ ਵਾਲੇ ?

ਦੂਜੀ ਗੱਲ ਪਖਯਾਨੇ ਚਰਿਤ੍ਰ ਤੇ ਉਟੰਕਣ-

2- ਵਿਰੋਧੀ ਸੱਜਨਾਂ ਦਾ ਵਿਚਾਰ ਹੈ ਕਿ ਪਖਯਾਨੇ ਸ੍ਰੀ ਮੁਖ ਬਾਣੀ ਨਹੀਂ । ਜਿਸ ਦੇ ਸਬੂਤ ਲਈ ਸ੍ਰ: ਸ਼ਮਸ਼ੇਰ ਸਿੰਘ ਅਸ਼ੋਕ ਅਤੇ ਗਿ: ਭਾਗ ਸਿੰਘ, ਪ੍ਰਿੰਸੀਪਲ ਹਰਭਜਨ ਸਿੰਘ ਦੇ ਇਹਨਾਂ ਪ੍ਰਮਾਦਾਂ ਦੇ ਸਪਸ਼ਟੀ ਕਰਨ ਵਿਚ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਨਿਰਨੇ ਦਾ ਨਿਰਨਾਂ ਅਤੇ ਖੰਡਨ ਦਾ ਖੰਡਨ ਸਤਿਗੁਰ ਦੀ ਬਖਸ਼ਸ਼ ਦੁਆਰਾ ਲਿਖਿਆ ਜਾ ਚੁਕਾ ਹੈ । ਅਤੇ (ਦਸਮ ਗ੍ਰੰਥ ਦਰਪਨ) ਗਿਆਨੀ ਹਰਬੰਸ ਸਿੰਘ ਜੀ ਦੀ ਲਿਖਤ ਵਜੂਦ ਵਿਚ ਹੈ ਚੰਗਾ ਹੋਵੇ ਹਰੇਕ ਦਸਮੇਸ਼ ਬਾਣੀ ਦਾ ਪ੍ਰੇਮੀ ਪਹਿਲਾਂ ਇਹਨਾਂ ਤਿੰਨਾਂ ਪੁਸਤਕਾਂ ਨੂੰ ਪੜਨ ਦਾ ਉਦਮ ਕਰੇ, ਫੇਰ ਦਸਮੇਸ਼ ਬਾਣੀ ਦਾ ਪਠਨ ਕਰੇ ਤਾਂ ਕੇ ਪਹਿਲੋਂ ਹੀ ਸੰਕੇ ਨਵਿਰਤੀ ਕਰਕੇ ਯਾਤਰਾ ਸਫਲੀ ਹੋ ਸਕੇ ।

ਤੀਜੀ ਗੱਲ - ਸਤਿਗੁਰ ਦਾ ਪਾਟ :-

ਸਤਿਗੁਰ ਦੇ ਪਾਟ ਦੀ ਅਦਾਇਗੀ ਵਿਚ ਓਹੀ ਸਤਿਗੁਰ ਪੂਰਨ ਮੰਨਿਆ ਜਾ ਸਕਦਾ ਹੈ ਜੋ ਸਿੱਖ ਦੇ ਸਮੁਚੇ ਬੰਧਨ ਕੱਟ ਕੇ ਕੁੱਲ ਵਿਕਾਰਾਂ ਤੋਂ ਹਟਾ ਦੇਵੇ । ਪਰ ਮੇਖਸ਼ ਪਰ ਬੁਧਤਾ ਪਰ ਨੈਤਕਤਾ ਅਤੇ ਪਰ ਤਨ ਤੇ ਪਰ ਧਨ ਸਬੰਤਾ ਅਤੇ ਸ਼ੁਧਤਾ ਬਰਦਾਨ ਕਰ ਸਕੇ । ਜੈਸਾ ਕਿ ਬਚਨ ਹੈ -

ਬਿਨੁ ਹਰਿ ਕਾਮਿ ਨ ਆਵਤ ਹੇ ।।
ਜਾ ਸਿਉ ਰਾਚਿ ਮਾਚਿ ਤੁਮ ਲਾਗੇ ਓਹ ਮੋਹਨੀ ਮੋਹਾਵਤ ਹੇ ।।

ਰਹਾਉ ।। ਕਨਿਕ ਕਾਮਨੀ ਸੇਜ ਸੋਹਨੀ ਛੋਡਿ ਖਿਨੈ ਮਹਿ ਜਾਵਤ ਹੇ ।।
ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤੁ ਹੇ ।।1।।
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ।।
ਐਸੇ ਗੜ ਮਹ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ।।2।।
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ।।
ਦ੍ਰਿਸ਼ਟ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ।।3।।
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਾਹਾਵਤ ਹੇ ।।
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰੁ ਪੁਰਖੁ ਧਿਆਵਤ ਹੇ ।।

ਅੰਗ ੮੨੧।। ੨੨।ਮ: ੫।।

ਜਿਵੇਂ ਉਪ੍ਰੋਕਤ ਸ਼ਬਦ ਵਿਚ ਸਿੱਖ ਦੇ ਹਰ ਪਹਿਲੂ ਵੱਲ ਝਾਤ ਮਾਰੀ ਹੈ । ਇਸ ਤਰਾਂ ਸਤਿਗੁਰੂ ਦੀ ਪਪੇਖਸ਼ਾ ਆਪਣੇ ਸਿੱਖ ਦੀ ਬਿਬਧੀ ਲਈ ਸਾਹਿਤਕ ਬ੍ਰਿਤਾਂਤਕ, ਅਧਿਆਤਮਿਕ, ਸਿਧਾਂਤਕ, ਕਰੜਾਇਟੇਕ ਸਾਰੇ ਸਬੋਧਤ ਸਾਰ ਅੰਸਕ ਤੋਰ ਨਿਗਾਹ ਜਾਂਦੀ ਹੈ । ਅਤੇ ਉਹ ਸਿੱਖ ਦੇ ਹਰ ਪਹਿਲੂ ਨੂੰ ਣੋਰਦਾ ਹੈ । ਜਿਸ ਦੇ ਸੰਵਾਰਨ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਉਧਾਰਨਾਂ ਇਸ ਤਰ੍ਹਾਂ ਦਿਤੀਆਂ

ਹਨ । ਜਿਵੇਂ ਕਿ ਧਰੂ, ਪ੍ਰਹਿਲਾਦਿ, ਚੰਦ੍ਰਹਾਸ, ਕੈਰੋਂ, ਪਾਂਡੋ, ਦ੍ਰੋਪਤੀ, ਕਿਸ਼ਨ, ਰਾਮ ਤੇ ਰਾਵਣ, ਬ੍ਰਹਮਾ, ਵਿਸ਼ਨੂੰ, ਸ਼ੰਕਰ
ਸੰਤ, ਭਗਤ, ਅਵਤਾਰ ਆਦਿ ਅੰਸਕ ਨੁਕਤਿਆਂ ਵਿਚ ਦੱਸੀਆਂ ਹਨ । ਇਸੇ ਤਰ੍ਹਾਂ ਬੁਧਮਤਾ ਦੇ ਅਵਤਾਰ ਭਾਈ ਗੁਰਦਾਸ
ਜੀ ਨੇ ਇਕ ਵਿਲੱਖਣ ਹੀ ਰੂਪ ਵਿਚ ਪੰਜ ਪੰਜ, ਛੇ ਛੇ ਲੈਨਾ ਵਿਚ ਅੰਸਕਕ੍ਰ ਇਤਿਹਾਸ ਦੀ ਗੋਦ ਗੁੰਦਦੇ ਹੋਇ ਅੰਤਲੀ
ਅੱਧੀ ਲੈਨ ਵਿਚ ਸਿਟੇ ਕੱਢ ਵਿਖਾਏ ਹਨ ।

ਚੌਥੀ ਗੱਲ ਇਤਿਹਾਸ ਬਾਰੇ ।
ਵਿਗਿਆਨਕ ਇਤਿਹਾਸ ਅਵੱਲ ਤਾਂ ਹਿੰਦ ਵਿਚ ਕਿਤੇ ਮਿਲਦਾ ਹੀ ਨਹੀਂ ਅਤੇ ਸਾਨੂੰ ਉਸਦੀ ਪੂਰੀ ਜਾਣਕਾਰੀ ਵੀ
ਨਹੀਂ ਜੇ ਮਿਲ ਵੀ ਜਾਵੇ ਤਾਂ ਇਸ ਨੂੰ ਧਾਰਮਿਕ ਦੇ ਦਰਜੇ ਵਿਚ ਨੀਵਾਂ ਹੀ ਜਾਣਿਆ ਜਾਂਦਾ ਹੈ ਕਿਉਂਕਿ ਧਰਤੀ ਦਾ
ਧੁਰਾ ਤਾਂ ਧਰਮ ਹੀ ਮੰਨਿਆ ਜਾਂਦਾ ਹੈ । ਗੁਰਬਾਣੀ ਦਾ ਫੁਰਮਾਨ ਵੀ ਹੈ (ਧਰਮ ਧੁਰਾ ਧਰ ਉਪਰੇ) ਹੋ ਸਕਦਾ ਹੈ
ਕਿਤੇ ਪੁਰਾਣੇ ਅਤੀਤ ਦੇ ਜ਼ਮਾਨੇ ਵਿਚ ਕਿਸੇ ਲਿਖਿਆ ਹੋਵੇ ਜੋ ਕਿ ਮਿਲ ਵੀ ਸਕੇ । ਇਸ ਡੂੰਘਾਈ ਵਿਚ ਜਾਣ ਦੀ
ਸਾਨੂੰ ਕੋਈ ਵੀ ਲੋੜ ਨਹੀਂ ਹੈ, ਜਿਸ ਲਈ ਵੇਰਵੇ ਛੱਡ ਦਿਤੇ ਹਨ । ਅਸਲ ਗੱਲ ਤਾਂ ਇਹ ਹੈ ਕਿ ਬਹੁਤਾ ਸਾਡਾ
ਇਤਿਹਾਸਕ ਸਰਮਾਇਆ ਤਾਂ ਬੁਰਦ ਹੋ ਚੁਕਾ ਹੈ । ਕੁਝ ਸਮੇਂ ਦੀ ਅਦਲਾ ਬਦਲੀ, ਕੁਝ ਫਿਰਕਾ ਪ੍ਰਸਤ ਹਕੂਮਤਾਂ ਤੇ
ਸਰਕਾਰਾਂ ਦੀ ਨਫ਼ਰਤ ਈਰਖਾਵਾਦ, ਕੁਝ ਲਿੱਪੀ, ਦੀ ਨਾ ਜਾਣਕਾਰੀ ਦੀ ਭੇਟ ਚੜ੍ਹ ਗਿਆ ਹੈ । ਉਂਜ ਅਤੀਤ ਵਿਚ
ਸਾਲ ਸਮੇਂ ਤਿੱਥ ਵਾਰ ਜਾਂ ਤਾਂ ਹੈ ਹੀ ਨਹੀਂ ਸਨ । ਜਾਂ ਫੇਰ ਉਸ ਵੇਲੇ ਲਿਖਣ ਦਾ ਰਿਵਾਜ ਹੀ ਨਹੀਂ ਸੀ । ਉਹਨਾਂ
ਦਾ ਬੀਤੇ ਸਮੇਂ ਤੋਂ ਅਤੇ ਮਹਾਨ ਪੁਰਸ਼ਾਂ ਦੇ ਇਤਿਹਾਸ ਤੋਂ ਸੁਬੁਧੀ ਹਾਸਲ ਕਰਨਾ ਹੀ ਮੁੱਖ ਮਨੋਰਥ ਸੀ । ਜਾਂ ਉਸਨੂੰ
ਅੱਗੇ ਰੱਖਕੇ ਧਰਮ ਦਾ ਪ੍ਰਚਾਰ ਕੀਤਾ ਜਾਂਦਾ ਸੀ । ਜੋ ਢੁਕਵਾਂ ਤੇ ਸਫਲ ਜਤਨ ਸੀ । ਅਗਲੇਰੀ ਪੀੜੀ ਨੂੰ ਚੰਗਾ ਬਨਾਉਣ
ਚ ਸਹਾਇਕ ਹੁੰਦਾ ਸੀ । ਅਜ ਵਾਂਗੋਂ ਫੈਸ਼ਨ ਦੀ ਚੁੰਗਲ ਦਿਖਾਵਟ ਦੀ ਵਿਲੱਖਣਤਾ ਕੂਚ-ਮਾਂਜੀ ਤੋਂ ਰਹਿਤ ਸਿਖਿਆ
ਅੰਸ਼ ਸੰਯੁਕਤ ਹੁੰਦਾ ਸੀ ।

ਕੇਵਲ ਓਨਰੀ ਇਤਿਹਾਸ ਦੀ ਗੱਲ –
ਭਾਵੇਂ ਅੱਜ ਅਸੀ ਇਸ ਦੇ ਪੜ੍ਹਨ ਦੇ ਆਦੀ ਨਹੀਂ ਰਹੇ ਭਾਵੇਂ ਇਹ ਸਾਡੀ ਸਿਹਤ ਤੇ ਆਤਮਾ ਲਈ ਢੁਕਵਾਂ ਤੇ
ਕੁਵੱਤ ਦਾ ਸੋਮਾ ਕਿਉਂ ਨਾ ਹੋਵੇ । ਜਿਵੇਂ ਕਿਸੇ ਵੇਲੇ ਮੌਸਮ ਅਨੁਸਾਰ ਕਣਕ ਤੇ ਛੋਲਿਆ ਦੇ ਆਟੇ ਦੀ ਪੱਕੀ ਮਿੱਸੀ
ਰੋਟੀ ਜਾਂ ਮਕਈ ਦੀ ਪੱਕੀ ਬਸੰਤੀ ਰੋਟੀ ਸਰੋਂ ਦਾ ਸਾਗ, ਉਪਰ ਰੱਖਿਆ ਲੱਪਕ ਮੱਖਣ, ਇਕ ਛੰਨਾਂ ਦਹੀਂ ਤੇ ਦੂਜੇ ਵਿਚ
ਮਧਾਣੀ ਨਾਲ ਰਿੜਕੀ ਲੱਸੀ, ਪੀ ਕੇ ਮੁੰਡੇ ਚੋਬਰ ਬਣ ਜਾਂਦੇ ਸਨ, ਉਹ ਖੁਰਾਕ ਸਾਨੂੰ ਅੱਜ ਪਸੰਦ ਹੀ ਨਹੀਂ ਰਹੀ ਜਿਸਨੂੰ
ਤੱਕ ਕੇ ਧੁੜ-ਧੁੜੀ ਆਉਂਦੀ ਹੈ । ਜੋ ਤਾਕਤ ਤੇ ਸਿਹਤ ਲਈ ਇਕ ਮੁਰੱਕਬ ਨੁਸਖਾ ਸੀ, ਸੋ ਅਜ ਸਾਨੂੰ ਉਹ ਗਵਾਰ
ਲੋਕਾਂ ਦੀ ਖੁਰਾਕ ਜਾਪਦੀ ਹੈ । ਦੁਧ ਪੇੜੇ ਮਾਰਕੀਟ ਵਿਚੋਂ ਗਾਇਬ ਹੋ ਚੁਕੇ ਨੇਂ, ਘਿਓਰ, ਅੰਮ੍ਰਤੀ ਬਾਲੂ ਸ਼ਾਹੀ ਕਿਤੇ
ਦਿਸਦੇ ਹੀ ਨਹੀਂ । ਰਸਗੁੱਲੇ ਜੋ ਪਾਣੀ ਵਿਚ ਖੰਡ ਘੋਲਕੇ ਹੀ ਬਣਾਏ ਜਾਂਦੇ ਹਨ ਅੱਧੇ ਅਧ ਸੀਰਾ ਉਹ ਵੀ ਬਨਾਸਪਤੀ
ਨਾਲ ਤਿਆਰ ਕੀਤੇ ਜੋ ਸੇਹਤ ਲਈ ਸਗੋਂ ਹਾਨੀਕਾਰਕ ਹੈਨ ਅਤੇ ਟੀ ਵੀ ਦੇ ਜਿਰਮਾਂ ਦਾ ਉਪਜਾਉ ਮਾਦਾ ਰੱਖਦੇ
ਹਨ ਇਹ ਸਾਡੀ ਸ਼ਕੀਨੀ ਤੇ ਮਹਿਮਾਨ ਨਿਵਾਜੀ ਦਾ ਮੁਖੀ ਪਦਾਰਥ ਬਣ ਗਿਆ ਹੈ । ਇਸੇ ਤਰਾਂ ਸਾਡੇ ਹੱਥੋਂ ਵੈਦਕ
ਕਾਲ ਦੀਆਂ ਇਤਿਹਾਸਕ ਰਚਨਾਵਾਂ ਵਿਛੜਦੀਆਂ ਜਾ ਰਹੀਆਂ ਹਨ । ਕੁਝ ਇਤਿਹਾਸ ਸੰਸਕ੍ਰਿਤਕ, ਚੋਲੇ ਕਰਕੇ ਕੁਝ
ਫਾਰਸੀ ਦੇ ਪੇਟ ਵਿਚ ਕੁਝ ਕਵਿਤਾਂਵਾਂ ਦੇ ਰੂਪ ਵਿਚ ਹੋਣ ਕਰਕੇ ਲੁਕਣ ਮਿਟੀ ਖੇਡਦੀਆਂ ਨੇ, ਜੇ ਕਿਤੇ ਸਾਹਮਣੇ ਆ
ਹੀ ਜਾਣ ਤਾਂ ਪੜੇ ਕੌਣ ? ਬਿਨਾਂ ਪੜੇ ਹੋਣ ਤੇ ਉਸ ਦੇ ਸਾਰੇ ਹੀ ਗੁਣ ਨਿਦਾਰਦ ਹੋ ਗਏ ਹਨ । ਕਿਥੇ ਦੇਖੋਗੇ
ਅੱਜ ਅਲਫਲੇਲਾ, ਬਿਕ੍ਰਮਾਜੀਤ, ਰਾਜਾ ਖੜਗਸੈਨ ਅਤੇ ਧਰਮੀ ਰੂਪ ਬਸੰਤ, ਨਰ ਸੁਲਤਾਨ, ਕਾਲੀ ਦਾਸ, ਸੰਤ ਦਇਆ
ਸਿੰਘ ਤੇ ਚੰਦਨ ਜਿਹੇ ਲਿਖਾਰੀਆ ਦੇ ਲੇਖ ਜੋ ਧਰਮ ਦੇ ਪੱਖੋਂ ਸੁਤਿਆਂ ਨੂੰ ਜਗਾਉਂਦੇ ਸਨ । ਭਾਵੇਂ ਸਨ ਉਹ ਕਾਵਿ
ਰੂਪ ਵਿਚ ਭਾਵੇਂ ਵਾਰਤਕ ਪਰ ਸਨ ਇਤਿਹਾਸ ਤੇ ਸਚਾਈ ਦਾ ਅੰਗ ਅਨੋਖੀਆਂ ਜੀਵਨੀਆਂ ਤੇ ਪ੍ਰਲੋਕ ਦੇ ਦੁਖ ਸੁਖ,
ਜਿਨ੍ਹਾਂ ਨੂੰ ਪੜ੍ਹ ਕੇ ਐਉਂ ਪ੍ਰਤੀਤ ਹੁੰਦਾ ਸੀ ਜਿਵੇਂ ਅਸੀਂ ਖਰੇ ਖੋਟੇ ਨਤੀਜਿਆ ਨੂੰ ਦੇਖ ਰਹੇ ਹੁੰਦੇ ਹਾਂ । ਅਤੀਤ ਦੇ
ਪੁਰਸ਼ਾਂ ਅਪੁਰਸ਼ (ਇਸਤਰੀਆਂ) ਡਾਕੂਆ ਤੇ ਸੰਤਾਂ ਭਗਤਾ ਦੇ ਅਨੋਖੇ ਜੀਵਨ ਤੇ ਉਹਨਾਂ ਦੇ ਆਚਰਣ ਉਹ ਘਟਨਾਵਾਂ
ਦੇ ਨਕਸ਼ ਤੇ ਭਾਵਕ ਖੂਬੀਆਂ ਅਖੂਬੀਆਂ ਦੇ ਤ੍ਰਾਂ ਤ੍ਰਾਂ ਦੇ ਚਿਤ੍ਰ ਫਿਲਮ ਦਾ ਰੂਪ ਧਾਰਕੇ ਨਗਾਰੇ ਤੇ ਸੱਟਾਂ ਮਾਰਦੇ ਦੇ
ਵਾਂ ਦੈਂਤਾਂ ਦਾ ਸਾਂਏ ਬਣਕੇ ਹੂ-ਬ-ਹੂ ਦਿਖਾਈ ਦਿੰਦੇ ਸਨ । ਭਾਵੇਂ ਮੁਬਾਲਗੇ ਤੋਂ ਕੰਮ ਲੈਣਾ ਪਿਆ । ਭਾਵੇਂ ਅਲੰਕਾਰਾਂ
ਦੀ ਸਹਾਇਤਾ ਲੈਣੀ ਪਈ, ਭਾਵੇਂ ਰੂਹਾਨੀ ਪੁਰਸ਼ਾਂ ਦੀ ਉਡਾਰੀਆਂ ਲਈ ਖੰਭ ਲਾ ਕੇ ਦਰਸਾਉਣੇ ਪਏ । ਭਾਵੇਂ ਨੂਰੀ
ਪੁਰਸ਼ਾਂ ਲਈ ਕੋਈ ਕਲਾ ਕ੍ਰਿਤ ਲੱਭਣੀ ਪਈ, ਭਾਵੇਂ ਪੂਰਬੀ ਤੇ ਪਛਵੀਆਂ ਵਾਂਗ ਮੂਲੰਬਰੀ ਕਰਨੀ ਪਈ, ਪਰ ਫਹਿਰਿਸਤੇ

ਖੰਭ ਲਾ ਕੇ ਉਡਦਾ ਦਿਖਾਉਣ ਵਿਚ ਰਤਾ ਵੀ ਕਸਰ ਨਹੀ ਂਸੀ ਛੱਡੀ ਅਤੇ ਐਨ ਸਿਧ ਕਰ ਵਿਖਾਇਆ ਸੀ ਕਿ ਫਰਿਸਤੇ ਮਨੁੱਖਾਂ ਵਾਂਗ ਧਰਤੀ ਤੇ ਤੁਰਨ ਲਈ ਗਤੀ ਸੀਲ ਨਹੀ ਂਹੁੰਦੇ । ਕਲਾ ਧਾਰੀ ਹਸਤੀਆਂ ਰੱਬ ਦੀ ਦਰਗਾਹ, ਵਾਰਗਾਹ ਵਿਚ ਖੰਬਾਂ ਤੋ ਂਬਿਨਾਂ ਹੀ ਜਿਥੇ ਜੀ ਚਾਹੁੰਦਾ ਤੁਰੀਆਂ ਫਿਰਦੀਆਂ । ਮਨੁੱਖਾਂ ਵਾਂਗ ਪੈਰਾਂ ਨਾਲ ਤੁਰਕੇ ਜਾਂ ਘੋੜੇ ਖੱਚਰ ਤੇ ਸਵਾਰ ਹੋ ਕੇ ਨਹੀ ਂਜਾਂਦੀਆਂ ।

(ੳ) ਐਓ ਬ੍ਰਿਤਾਤਕ ਤੇ ਇਤਿਹਾਸਕ ਵਿਗਿਆਨਕ ਅਤੇ ਓਨਰੀ ਇਤਿਹਾਸ ਦੀਆਂ ਕਈ ਕਿਸਮਾਂ ਹਨ । ਜਿਨ੍ਹਾਂ ਵਿਚ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਵਾਰਾਂ ਸਵੱਈਏ ਭਾਈ ਗੁਰਦਾਸ ਜੀ ਸਿਧਾਂਤਕ ਹੱਦਾਂ ਨੂੰ ਛੂੰਹਦੇ ਹਨ । ਪਰ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ , ਵਾਖਿਆ ਤੇ ਓਨਰੀ ਅੰਕਿ ਤੇ ਮਿੱਥਅੰਸਕ ਸਾਰੇ ਹੀ ਇਤਿਹਾਸ ਦਾ ਸਿਰਮੋਰ ਕਹੇ ਜਾ ਸਕਦੇ ਹਨ । ਜਿਸ ਵਿਚ ਸਾਰੇ ਹੀ ਰਸ ਰੰਗ ਮੰਚ ਵਿਖਾਉਦੇ ਹੋਏ ਓਨਰੀ ਇਤਿਹਾਸ ਤੇ ਕਵਿਤਾਵਾਂ ਅਲੰਕਾਰ ਬੋਲੀਆਂ ਜੋਸ਼ੀਲਤਾ ਤੇ ਰੁਦ੍ਰ ਰਸ ਅਤੇ ਭਗਤੀ ਰਸ ਭਰਪੂਰ ਹੈ ਵੈਰਾਗ ਦਾ ਵੀ ਕੋਈ ਘਾਟਾ ਨਹੀ ਂ। ਇਥੇ ਇਹ ਹਵਾਲਾ ਦੇਣਾ ਘਟ ਢੁਕਵਾਂ ਨਹੀ ਂਹੋਵੇਗਾ । ਕਿ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥਾਵਲੀ ਪਹਿਲੀ ਪੋਥੀ ਪੰ: 63 ਤੇ ਕਰਾਮਾਤਾਂ ਦੇ ਸਿਰਲੇਖ ਹੇਠ ਲਿਖੇ ਹੈ ਕਿ ਅਸੀ ਂਵੇਖਦੇ ਹਾਂ ਕਿ ਵਿਗਿਆਨਕ ਇਤਿਹਾਸ ਦੇ ਲੇਖਕ (ਕਰਾਮਾਤ) ਨੂੰ ਵਾਕਯਾਤ ਵਿਚ ਨਹੀ ਂਲਿਖਦੇ, ਯਾ ਲਿਖਣੋ ਅਤਿ ਸੰਕੋਚ ਕਰਦੇ ਹਨ ਤੇ ਓਨਰੀ ਇਤਿਹਾਸ ਦੇ ਲੇਖਕ ਕਰਾਮਾਤ ਨੂੰ ਵਾਕਯਾਤ ਕਰਕੇ ਦਿਲ ਖੋਲਕੇ ਲਿਖਦੇ ਹਨ ।ਇਹ ਫਰਕ ਇਤਿਹਾਸ ਹੀ ਨਹੀ ਂਸਗੋ ਦੇਖਣ ਵਿਚ ਆਇਆ ਹੈ ਕਿ ਪੱਛਮੀ ਇਤਿਹਾਸਕਾਰ ਖਾਸ ਕਰਕੇ ਯੂਰਪੀਨ ਲੇਖਕ ਕਰਾਮਾਤ ਨੂੰ ਸਿਰਿਓਂ ਹੀ ਨਾ ਮੰਨਕੇ ਟੁਰਦਾ ਹੈ ਤੇ ਜਿਥੇ ਕਿਸੇ ਲੇਖਕ ਨੂੰ ਕਰਾਮਾਤ ਦੇ ਵਾਕਯਾਤ ਨੂੰ ਲਿਖਦਾ ਦੇਖ ਲਵੇ ਉਥੇ ਸਾਰੀ ਗੱਲ ਨੂੰ ਹੀ ਸ਼ੰਕਾ ਦੀ ਨਜ਼ਰ ਨਾਲ ਵੇਖਕੇ ਰੱਦ ਕਰ ਦਿੰਦਾ ਹੈ । ਸਗੋ ਉਹਨਾਂ ਇਤਿਹਾਸਾਂ ਨੂੰ ਹੀ ਸ਼ੱਕ ਵਿਚ ਸੁਟ ਦਿੰਦਾ ਹੈ । ਪਰ ਜਿਨਾਂ ਲੇਖਕਾਂ ਨੂੰ ਕਰਾਮਾਤਾਂ ਤੇ ਨਿਸਚਾ ਹੈ ਤੇ ਓਹ ਜਿਸਦਾ ਹਾਲ ਲਿਖ ਰਹੇ ਹਨ । ਉਸ ਦੇ ਜੀਵਨ ਵਿਚ ਏਹ ਕਰਾਮਾਤੀ ਵਾਯਕਤ ਸੁਣਦੇ ਜਾਂ ਵੇਖਦੇ ਹਨ ਉਹ ਇਹਨਾਂ ਗੱਲਾਂ ਨੂੰ ਲਿਖਣ ਕਿਕੂੰ ਨਾਂ ? ਭਾਵੇਂ ਕਰਾਮਾਤੀ ਵਯਕਤੀਆਂ ਦੇ ਜੀਵਨਾਂ ਵਿਚ ਕਦੇ ਕਿਤੇ ਮੁਬਾਲਗੇ ਤੋਂ ਵੀ ਕੰਮ ਲਏ ਗਏ ਹਨ । ਪਰ ਤਦ ਵੀ ਂਕਰਾਮਾਤ ਅਨਹੋਣੀ ਗੱਲ ਨਹੀ ਤੇ ਇਸਦੇ ਐਸੇ ਪਹਿਲੂ ਵੀ ਹਨ । ਜੋ ਦਲੀਲ ਨਾਲ ਵੀ ਮੁਮਕਨਾਤ ਵਿਚ ਹਨ ਅਤੇ ਕਈ ਐਸੇ ਹਨ ਜੋ ਹੁਣ ਸਹਿਜ ਸਹਿਜੇ ਆਮ ਜ਼ਮਾਨੇ ਦੀ ਸਮਝ ਵਿਚ ਵੀ ਆ ਰਹੇ ਹਨ । ਚਾਹੇ ਕਿਸੇ ਹੋਰਸ ਪਹਿਲੂ ਤੋਂ ਇਕ ਤਾਂ ਕਰਾਮਾਤ ਮੰਨਣ ਵਾਲੇ ਮੁਬਾਲਗੇ ਕਰ ਜਾਂਦੇ ਹਨ । ਦੂਜੇ ਪਾਸੇ ਨਾਂ ਮੰਨਣ ਵਾਲੇ ਉਨ੍ਹਾਂ ਵਾਕਿਯਾਤ ਨੂੰ ਸਿਰਿਓਂ ਹੀ ਛੱਡ ਜਾਂਦੇ ਹਨ, ਹੈਨ ਦੋਇ ਪੱਖ ਭੁੱਲ ਦੇ ।

(ਅ) ਅਗੇ ਇਸ ਵਿਦਵਾਨਾਂ ਨੇ ਆਪਣੀ ਰਾਇ ਦਿੰਦੇ ਪੰ: 64 ਤੇ ਲਿਖਿਆ ਹੈ ਕਿ ਇਕ ਦ੍ਰਿਸ਼ਟਾਂਤ ਤੋਂ ਸੌਖਾ ਸਮਝਿਆ ਜਾ ਸਕੇਗਾ । ਕਿ ਕਿਸੇ ਆਦਮੀ ਨੇ ਦਿਲ ਵਿਚ ਆ ਰਹੇ ਖਿਆਲਾਂ ਨੂੰ ਦੂਸਰੇ ਦਾ ਸਮਝ ਲੈਣਾ ਅੰਤਰਯਾਮਤਾ ਦਾ ਇਕ ਅੰਗ ਸਮਝਿਆ ਜਾਂਦਾ ਹੈ ਰੂਹਾਨੀ ਬੰਦਿਆਂ ਬਾਬਤ ਇਸ ਪ੍ਰਕਾਰ ਦੇ ਵਾਕਯਾਤ ਲਿਖੇ ਹੋਇ ਆਮ ਮਿਲਦੇ ਹਨ । ਪੱਛਮੀ ਖਯਾਲ ਵਿਚ ਅੱਜ ਤੋ ਂ50 ਸਾਲ ਪਹਿਲਾਂ ਇਹ ਗੱਲ ਅਨਹੋਣੀ ਸਮਝੀ ਜਾਂਦੀ ਸੀ । ਪਰ ਹੁਣ ਇਸ ਗੱਲ ਨੂੰ ਕਿਸੇ ਪਹਿਲੂ ਵਿਚ ਵਿਦਿਆਯਾ ਵਿਗਿਆਨ ਨੇ ਮੰਨ ਲਿਆ ਹੈ ਤੇ ਇਸ ਦਾ ਨਾਮ (ਟੇਲਪੇਥੀ) ਧਰਿਆ ਹੈ । ਹੁਣ ਜੇ ਕਿਸੇ ਇਤਿਹਾਸਕਾਰ ਨੇ ਅੱਜ ਤੋ ਂ40-50 ਵਰੇ ਪਹਿਲਾਂ ਕਿਸੇ ਮਹਾਂ ਪੁਰਖ ਦਾ ਜੀਵਨ ਲਿਖ ਦਿਆ ਉਸਦੇ ਕਿਸੇ ਅੰਤਰਯਾਮਤਾ ਦੇ ਵਾਕਿਯਾ ਨੂੰ ਅਨਹੋਣਾ ਫਰਜ਼ ਕਰਕੇ ਤੇ ਬਨਾਵਟੀ ਸਮਝ ਕੇ ਆਪਣੇ ਇਤਿਹਾਸ ਵਿਚ ਨਹੀ ਲਿਖਿਆ ਤਾਂ ਉਸਨੇ ਅਨਿਆਯ ਕੀਤਾ ਹੈ ਕਿ ਕਿਸੇ ਦੇ ਜੀਵਨ ਦਾ ਕੋਈ ਇਕ ਖਾਸ ਵਾਕਿਆ ਕੱਟ ਦਿਤਾ, ਕੇਵਲ ਇਸ ਵਹਿਮ ਹੇਠ ਕਿ ਇਹ ਗੱਲ ਅਸੰਭਵ ਹੈ ਇਸ ਕਰਕੇ ਮੈਂ ਨਹੀ ਲਿਖਦਾ । ਪਰ ਉਹ ਓਦੋਂ ਦਾ ਅਸੰਭਵ (ਟੇਲੀਪੇਥੀ) ਦੇ ਨਾਮ ਹੇਠ ਆ ਕੇ ਇਕ ਹੋਰ ਤਰੀਕੇ ਨਾਲ ਸੰਭਵ ਮੰਨ ਲਿਆ ਗਿਆ ਹੈ । ਸੋ ਇਸ ਵਿਗਿਆਨਨਿਕ ਇਤਿਹਾਸਕਾਰ ਨੇ ਕਿ ਜਿਸ ਨੇ ਐਸੇ ਵਾਕਯਾਤ ਕੱਟ ਦਿਤੇ ਜਿਸਦੇ ਹਾਲਾਤ ਉਸਨੇ ਲਿਖੇ ਹਨ, ਉਸਦੇ ਸੰਪੂਰਨ ਹਾਲਾਤ ਸਾਡੇ ਤੱਕ ਨਾਂ ਅਪੜਨ ਦਿਤੇ ਇਸ ਲਈ ਕਿਸੇ ਇਤਿਹਾਸਕਾਰ ਨੂੰ ਹੱਕ ਨਹੀ ਹੈ ਕਿ ਕੇਵਲ ਆਪਣੀ ਖਿਆਲ ਕੀਤੀ ਅਸੰਭਵ ਦੀ ਦਲੀਲ ਅੱਗੇ ਰੱਖਕੇ ਕਰਾਮਾਤੀ ਹਾਲਾਤ ਨੂੰ ਲਕੋ ਦੇਵੇ । ਕਿਉਂਕਿ ਵਿਦਿਆ ਵਿਗਿਆਨ ਦੀ ਤਰੱਕੀ ਨਾਲ ਪਤਾ ਨਹੀ ਕਿ ਕੇਹੜੀ-ਕੇਹੜੀ ਗੱਲ ਕਿਸ ਕਿਸ ਤਰੀਕੇ ਨਾਲ ਉਨਾਂ ਦੇ ਸੰਭਵ ਦੇ ਘੇਰੇ ਵਿਚ ਆਉਂਦੀ ਜਾਣੀ ਹੈ । ਹਾਂ, ਲੇਖਕ ਇਹ ਕਰ ਸਕਦਾ ਹੈ ਕਿ ਇਹ ਲਿਖੇ ਕਿ ਮੈਂ ਕਰਾਮਾਤ ਨੂੰ ਅਸੰਭਵ ਸਮਝਦਾ ਹਾਂ । ਪਰ ਮੈਂ ਜਿਸ ਦਾ ਹਾਲ ਲਿਖ ਰਿਹਾਂ ਹਾਂ ਉਸਦੀ ਬਾਬਤ ਕਰਾਮਾਤ ਦੀ ਸਕਲ ਦੇ ਆਹ ਵਾਕਯਾਤ ਮਿਲਦੇ ਹਨ ਜਾਂ ਇਤਿਹਾਸਾਂ ਵਿਚ ਹੈਨ । ਇਸ ਤਰ੍ਹਾਂ ਕਰਨ ਨਾਲ ਉਹ ਆਪਣਾ ਮੱਤ ਬੀ ਦੱਸ ਗਿਆ ਪਰ ਜਿਸ ਦੇ ਹਾਲਾਤ ਦੱਸ ਰਿਹਾ ਹੈ ਉਸ ਨਾਲ ਅੰਨਯਾਯ ਬੀ ਨਾਂ ਕਰ ਗਿਆ ।

ਮੈਂ ਬਹੁਤਾ ਤੂਲ ਵਿਚ ਨਾਂ ਜਾਵਾਂ ਪਰ ਪੁੱਛ ਸਕਦਾ ਹਾਂ ਕਿ ਜਿਹੜੇ ਵਿਦਵਾਨ ਆਪਣੀ ਅੜੀ ਤੇ ਅੜੇ ਖਲੋਤੇ ਹਨ ਕਿ ਪਖਯਾਨ ਚਰਿਤ੍ਰ ਗੁਰੂ ਦਸਮੇਸ਼ ਦੀ ਲੇਖਣੀ ਨਹੀਂ ਇਹ ਉਹਨਾਂ ਦੀ ਮਹਜ ਤੇ ਨਿਗਮੂਲ ਬੇਹੂਦਾ ਅੜੀ ਨਹੀਂ, ਉਹਨਾਂ ਨੂੰ ਇਹ ਕੇਹੜਾ ਫਹਰਿਸਤਾ ਦਸ ਗਿਆ ਕਿ ਇਹ ਸ੍ਰੀ ਦਸਮੇਸ਼ ਪਾਤਸ਼ਾਹ ਮੁਖਵਾਕ ਨਹੀਂ ? ਇਸਤੇ ਅਰ ਕਰਮਾਤ ਤੇ ਓਨਰੀ ਇਤਿਹਾਸਾਂ ਵਿਚ, ਵਾਕਯਾਤ ਤਾਂ ਅਥਾਹ ਮਿਲਦੇ ਹਨ । ਜੋ ਪੁਰਾਤਨ ਇਤਿਹਾਸਾਂ ਵਿਚ ਅਤੇ ਗੁਰਮਤਿ ਤੇ ਸਤਿਗੁਰਾਂ ਦੇ ਸਮੂਹਕ ਇਤਿਹਾਸਾਂ ਵਿਚ ਅਤੇ ਸੰਤਾਂ, ਭਗਤਾਂ, ਅਵਤਾਰਾਂ, ਪੀਰਾਂ ਤੇ ਪੈਗੰਬਰਾਂ ਦੇ ਇਤਿਹਾਸਾਂ ਵਿਚ ਤੇ ਬ੍ਰਹਮ ਗਿਆਨੀ ਜਗਤ ਵਿਚ ਮਿਲਦੇ ਹਨ ਤੇ ਲਿਖੇ ਜਾ ਸਕਦੇ ਹਨ । ਪਰ ਜਿਹੜੇ ਬੀ ਲੇਖਕ ਇਹੋ ਜਿਹੇ ਹੁਛਲੀ ਮੱਤ ਦੇ ਹੀ ਅਧਾਰ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਿਹੇ ਅਭੁੱਲ ਲਿਖਾਰੀ ਦੇ ਬਚਨਾਂ ਤੇ ਪ੍ਰਮਾਦ ਕੱਸਦੇ ਹਨ ਉਹ ਇਹ ਨਹੀਂ ਸੋਚਦੇ ਕਿ ਸ੍ਰੀ ਦਸਮੇਸ਼ ਜੀ ਸਮਰਥ ਕਲਾਧਾਰੀ ਸ੍ਵ ਸ਼ਕਤੀਵਾਨ ਦੇ ਚਹੇਤੇ ਸੁਤ ਹੋਣ ਦੇ ਨਾਤੇ ਉਹਨਾਂ ਦੇ ਕੰਮ ਵੀ ਤੇ ਕਲਾ ਵ੍ਹੀ ਓਹੋ ਜਿਹੇ ਹੀ ਹੋ ਸਕਦੇ ਹਨ । ਜਦ ਪਿਤਾ ਨੇ ਇੰਦ੍ਰੀਆਂ ਬਨਾਉਣ ਵੇਲੇ ਕੋਈ ਸੰਕੋਚ ਨਹੀਂ ਕੀਤਾ ਤਾਂ ਇੰਦ੍ਰੀਆਂ ਦੀ ਵਰਤੋਂ ਦਾ ਸਬਕ ਦੇਣ ਲਈ ਗੋਬਿੰਦ ਰੂਪ ਗੁਰੂ ਨੂੰ ਸੰਕੋਚ ਕਾਹਦਾ ? ਗੁਰਬਾਣੀ ਦੱਸਦੀ ਹੈ ਕਿ ਪ੍ਰਮ ਪਿਤਾ ਆਪ ਕਲਾਧਾਰੀ ਹੈ, ਮਹਾਂ ਬਚਨ ਹੈ:-

(ੳ) ਕਲਾ ਉਪਾਇ ਧਰੀ ਜਿਨਿ ਧਰਣਾ ।।
ਗਗਨ ਰਹਾਇਆ ਹੁਕਮੇ ਚਰਣਾ ।।ਅੰਗ ੧੦੭੧।।ਮ:੫।।

(ਅ) ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ।।

ਇੰਦ੍ਰੀਆਂ ਬੜੀਆਂ ਬਲਵਾਨ ਤੇ ਖਤ੍ਰਨਾਕ ਮੰਨੀਆਂ ਜਾਂਦੀਆਂ ਹਨ । ਜਿਨ੍ਹਾਂ ਦਾ ਨਾਮ ਲੈਣ ਤੋਂ ਬੀ ਸੰਕੋਚ ਕਰੀਦਾ ਹੈ, ਪਰ ਇਹੋ ਜਿਹੀਆਂ ਚੁੜੇਲਾਂ ਬਣਾਈਆਂ ਕਿਸਨੇ ? ਜਿਸਦਾ ਉਤ੍ਰ ਅਗਲੇਰੀ ਪੰਗਤੀ ਦਿੰਦੀ ਹੈ :-

ਆਪੇ ਖੇਲ ਕਰੈ ਸਭ ਕਰਤਾ, ਐਸਾ ਬੂਝੈ ਕੋਈ ।।ਅੰਗ ੯੯੩।।ਮ:੩।।

ਇਸ ਨੂੰ ਐਉਂ ਬੁਝਣਾ ਹੈ ਕਿ ਇਹ ਸੰਸਾਰ ਸਾਰਾ ਪ੍ਰਭੂ ਦਾ ਖੇਲ ਖਾੜਾ ਹੈ ਤੇ ਇਹ ਭੀ ਪ੍ਰਭੂ ਦਾ ਉਸ ਖੇਲ ਖਾੜੇ ਵਿਚੋਂ ਇਕ ਖੇਲ ਹੈ ਜੋ ਸਾਨੂੰ ਦੂਸਤ ਭਾਸਦਾ ਹੈ ਜੇ ਇਹ ਦੂਸਤ ਹੁੰਦਾ ਤਾਂ ਓਹ ਬਣਾਉਂਦਾ ਹੀ ਕਿਉਂ ? ਜਿਸਨੇ ਏਡਾ ਵੱਡਾ ਬਲਵਾਨ ਧੁਤ ਰੇਲ ਦਾ ਇੰਜਣ ਬਣਾਇਆ ਹੈ ਉਸਨੇ ਉਸਦੀ ਵਰਤੋਂ ਤੇ ਕੰਮ ਲੈਣ ਦੀ ਜਾਂਚ ਵੀ ਤਾਂ ਦੱਸਣੀ ਹੋਈ ਜੋ ਸਨੇ-ਸਨੇ ਆਦਿ ਕਾਲ ਵੇਦਾਂ ਤੋਂ ਪ੍ਰਚਲਤ ਹੋ ਕੇ ਸਾਸਤ੍ਰ ਸਿਮ੍ਰਤੀਆਂ ਪੁਰਾਨਾ ਆਦਿਕ ਰਿਸ਼ੀ ਮੁਨੀ ਪ੍ਰਭੂ ਦੇ ਭੇਜੇ ਰਹਿਬਰ ਦੱਸਦੇ ਰਹੇ, ਸੋ ਉਹ ਗਿਆਨ ਗੁਰਮਤ ਨੇ ਸੰਕੋਚਵੇਂ ਰੂਪ ਵਿਚ ਥਾਂ ਪਰ ਥਾਂ ਇਸਤ੍ਰੀ ਪੁਰਸ਼ਾਂ ਤੋਂ ਪਤੀ ਪਤਨੀਆਂ ਦੇ ਸੰਕੇਤਕ ਇਤਿਹਾਸ ਦੇ ਰੂਪ ਵਿਚ ਵਰਨਣ ਕੀਤੇ, ਜਿਸ ਨੂੰ ਗੁਰੂ ਗੋਬਿੰਦ ਸਿੰਘ ਜੀ ਜੋ ਧਰਮ ਦੇ ਅਲੰਬਰਦਾਰ ਬਣਕੇ ਆਪਣੇ ਪਿਤਾ ਦੀ ਆਗਿਆ ਪਾਲਣ ਆਏ ਸਨ, ਜੋ ਓਨਰੀ ਰੂਪ ਵਿਚ ਆਪਣੇ ਪਿਆਰੇ ਸਿੱਖਾਂ ਦੀ ਭਲਾਈ ਲਈ ਇਕ ਬਹੁਤ ਹੀ ਜਰੂਰੀ ਵਸਤ ਸਾਨੂੰ ਬਰਦਾਨ ਕੀਤੀ । ਜੋ ਇਸ ਵਿਚ ਘਾਟ ਹੈ ਤਾਂ ਸਾਡੀ ਆਪਣੀ ਸ੍ਰੀ ਦਸਮੇਸ਼ ਜੀ ਦੇ ਟੀਚੇ ਤੇ ਨਾਂ ਪਹੁੰਚਣ ਦੀ ਹੈ, ਜੋ ਅਸੀਂ ਆਪਣੇ ਘੜੇ ਵੱਟਿਆਂ ਨਾਲ ਤੋਲਣ ਕਾਰਨ ਪੂਰੇ ਨਹੀਂ ਉਤਰਦੇ । ਗੁਰੂ ਜੀ ਭਾਂਵੇ ਵਿਗਿਆਨਕ, ਭਾਂਵੇ ਸੰਕੋਚਵਾਂ, ਭਾਂਵੇ ਓਨਰੀ ਵਿਸਥਾਰਕ ਇਤਿਹਾਸ ਲਿਖਦੇ ਹਨ ਭਾਂਵੇ ਦੇਵ ਦਾਨਵੀ ਬੁਧੀ ਦਾ ਇਜ਼ਹਾਰ ਕਰਦੇ ਹਨ, ਪਰ ਲਿਖਦੇ ਹਨ ਸਤਕਾਰਕ ਮੁਰਿਯਾਂਦਾ ਦੇ ਅੰਦਰ ਜੀਵਨ ਭਾਂਵੇ ਰਾਮ ਦਾ ਲਿਖਦੇ ਨੇ ਭਾਂਵੇ ਕ੍ਰਿਸ਼ਨ ਦਾ, ਭਾਵੇ ਦੇਵ ਦੁਰਗਾ ਦਾ, ਜ਼ਿਮੇਵਾਰੀ ਪੁਰਾਨਾਂ ਦੇ ਲਿਖਾਰੀ ਬੇਦ ਬਿਆਸ ਜੀ ਤੇ ਹੀ ਸੁਟਦੇ ਹਨ । ਜਿਵੇ ਕਿਹਾ ਹੈ ਕਿ (ਭਾਗਵਤ ਭਾਖਾ ਕਰੀ ਬਨਾਏ) ਨਾਂ ਅਨਸਤਕਾਰ ਸਬਦਾਵਲੀ ਦੀ ਵਰਤੋਂ ਕਰਦੇ ਹਨ, ਨਾਂ ਕਲਾ ਕ੍ਰਿਤ ਤੇ ਟੋਕਾ ਟਾਕੀ ਕਰਦੇ ਹਨ, ਪਰ ਆਪਣਾ ਨਿਸਚਾ ਜਰੂਰ ਦੱਸ ਜਾਂਦੇ ਹਨ । ਜਿਵੇਂ ਕਿ :-

ਮੈਂ ਨ ਗਨੇਸਹਿ ਪ੍ਰਿਥਮ ਮਨਾਊਂ ।। ਕ੍ਰਿਸ਼ਨ ਬਿਸ਼ਨ ਕਬਹੂੰ ਨਹਿ ਧਯਾਊਂ ।।

ਗੁਰੂ ਸਾਹਿਬ ਨੇ ਅਵਤਾਰਾਂ ਦਾ ਖੰਡਨ ਨਹੀ ਕੀਤਾ, ਆਪਣੇ ਪਿਤਾ ਦੀ ਕਲਾ ਦਾ ਕ੍ਰਿਸ਼ਮਾ ਜਾਣ ਕੇ ਸਤਿਕਾਰ ਦਿਤਾ ਹੈ । ਪਰ ਅਵਤਾਰ ਪੂਜਾ ਨੂੰ ਨਿਰਾਰਥ ਕਰਾਰ ਦਿਤਾ ਹੈ । ਅਵਤਾਰਾਂ ਦੇ ਜੀਵਨ ਬਿਆਨੇ ਹਨ, ਪਰ ਉਹਨਾਂ ਦਾ ਸਿਮਰਨ ਨਹੀ ਕੀਤਾ ।ਗੁਰਬਾਣੀ ਦਾ ਧੁਰੰਧੁਰੀ ਕੇਂਦਰੀ ਭਾਵ ਹੀ ਇੰਦ੍ਰੇ ਸਕਤੀ ਤੋ ਚੈਤੰਨ ਹੋ ਕੇ ਇਹਨਾਂ ਦਾ ਟਾਕਰਾ ਕਰਨਾ ਹੈ, ਨਾਂ ਕੇ ਇੰਦ੍ਰੀਆਂ ਦਾ ਗੁਲਾਮ ਜੀਵਨ ਜੀਵਿਆ ਜਾਏ । ਸ੍ਰੀ ਗੁਰੂ ਅਰਜਨ ਦੇਵ ਜੀ ਸਮਝੌਦੇ ਹਨ ਕਿ ਐ ਜੀਵ ਜਿਹੜੇ ਕੰਮਾਂ ਤੋ ਵੇਦਾਂ ਤੇ ਸੰਤਾਂ ਨੇ ਮਨ੍ਹਾਂ ਕੀਤਾ ਹੈ, ਤੂੰ ਉਹਨਾਂ ਨਾਲ ਨੇਹੁ ਲਾਈ ਬੈਠਾ ਹੈਂ ਭਾਵ ਉਹਨਾਂ ਨਾਲ ਹਿਤ ਕਰ ਰਿਹਾ ਹੈਂ, ਜੁਆਰੀਏ ਵਾਂਗ ਜਨਮ ਜੂਏ ਵਿਚ ਹਾਰ ਰਿਹਾ ਹੈ ਇਹਨਾਂ ਇੰਦ੍ਰੀਆਂ ਦੇ ਵਸਿ ਹੋ ਕੇ ਇੰਦ੍ਰੇ ਤੈਨੂੰ ਜਿੱਤ ਰਹੇ ਹਨ ਬਚਨ ਹੈ :-

ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ।।
ਹਾਰ ਜੁਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ।।੧।।ਪੰ:੨੧੨।।ਮ:੫।।

ਅਰਥਾਤ ਇੰਦੇ ਤੈਨੂੰ ਆਪਣੇ ਵਸਿ ਕਰਕੇ ਜੁਆਰੀਏ ਵਾਂਗ ਜਿਤ ਰਹੇ ਹਨ । ਜਿਸ ਲਈ ਗੁਰਦੇਵ ਇਦ੍ਰਿਆਂ ਦੇ ਚੁੰਗਲ ਵਿਚੋ ਨਿਕਲ ਕੇ ਸਾਰੇ ਇੰਦ੍ਰੀਆਂ ਦੀ ਸਹੀ ਵਰਤੋ ਕਰਨ ਦੀ ਸਲਾਹ ਦਿੰਦੇ ਹਨ ।

ਸਾ ਰਸਨਾ ਧਨੁ ਹੈ ਮੇਰੀ ਜਿੰਦੁੜੀਏ ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ ।।
ਤੇ ਸਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ।।
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੜੀਏ ਜੋ ਜਾਇ ਲਗੈ ਗੁਰ ਪੈਰੇ ਰਾਮ ।।
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੜੀਏ ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ ।।੨।।
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੜੀਏ ਜੋ ਸਾਧੂ ਸਤਿਗੁਰੁ ਦੇਖਹਿ ਰਾਮ ।।
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੜੀਏ ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ ।।
ਤਿਸ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ ਜੋ ਮਾਰਗਿ ਧਰਮ ਚਲੇਸਹਿ ਰਾਮ ।।
ਨਾਨਕੁ ਤਿਨ ਵਿਟਹੁ ਵਾਰਿਆ ਮੇਰੀ ਜਿੰਦੁੜੀਏ ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ।।੩।।
ਅੰਗ ੫੪੦।।ਮ:੪।।

ਉਪਰੋਤਕ ਸ਼ਬਦ ਦੇ ਅੰਦਰ ਜੀਭ, ਕੰਨ, ਸੀਸ, ਦੇ ਫਰਜ਼ ਤੇ ਕਲਾਕ੍ਰਿਤ ਸੁਚੱਜੀ ਪਵਿਤ੍ਰ ਸੁਝਾਉ ਤੇ ਗੁਰ ਉਪਦੇਸ਼ ਦਿਤਾ ਤੇ ਨਾਲ ਦਸ ਦਿਤਾ ਹੈ ਉਸ ਗੁਰੂ ਤੋ ਆਪਾਂ ਵਾਰਦਿਆਂ ਜਿਸਨੇ ਹਰਿ ਨਮ ਚੇਤੇ ਕਰਾ ਦਿਤਾ ਹੈ ਤੇ ਹਥਾਂ ਪੈਰਾਂ ਦੇ ਫਰਜ਼ ਸਮਝਾ ਦਿਤੇ ਹਨ ਅਤੇ ਧਰਮ ਦੇ ਰਾਹ ਟੋਰ ਦਿਤਾ ਹੈ । ਪਰ ਉਹ ਗੁਰਸਿਖ ਵੀ ਪੂਜਣ ਯੋਗ ਨੇ ਜੋ ਗੁਰੂ ਕੋਲੋ ਹਰਿ ਨਾਮ ਸੁਣਕੇ ਹਰਿ ਨਾਮ ਨੂੰ ਤੇ ਗੁਰੂ ਦੀ ਦਿਤੀ ਸਿਖਯਾ ਨੂੰ ਸੁਣ ਕੇ ਮੰਨ ਕੇ ਧਰਮ ਦੇ ਰਾਹ ਤੇ ਤੁਰਦੇ ਹਨ, ਕਿ ਸਾਧੂ ਸਤਿਗੁਰ ਦੀ ਸੰਗਤ ਕਰਨ ਨਾਲ ਬਿਕਾਰਾਂ ਦਾ ਨਾਸ ਹੋ ਜਾਂਦਾ ਹੈ ਮਹਾਂ ਬਚਨ ਹੈ :-

ਸਾਧ ਸੰਗਿ ਮਿਟਿ ਜਾਤੁ ਬਿਕਾਰ ।। ਸਭ ਤੇ ਊਚ ਇਹੋ ਉਪਕਾਰ ।।ਅੰਗ ੧੯੮।।ਮ:੫।।

ਫੇਰ ਉਹ ਸਤਿਗੁਰ ਕੀ ਹੋਇਆ ਜੋ ਸਭ ਤੋਂ ਉਚੇ ਬਿਕਾਰਾਂ ਦੇ ਮਾਰਨ ਵਾਲੇ ਨੁਸਕੇ ਲੁਕਾ ਕੇ ਰੱਖੇ ? ਬਿਕਾਰਾਂ ਨੇ ਹੀ ਤਾਂ ਇਸ ਮਨੁਸ਼ ਜਾਤੀ ਦੇ ਉਤਮ ਜਨਮ ਨੂੰ ਨਰਕਾਂ ਦੇ ਰਾਹ ਪਾ ਕੇ ਬਰਬਾਦ ਕੀਤਾ ਤੇ ਕਰ ਰਹੇ ਹਨ । ਇਸ ਲਈ ਸਗੋ ਸਿਖ ਨੇ ਗੁਰੂ ਅੱਗੇ ਬਾਹੁੜੀ ਦਾ ਸੱਦਾ ਦੇਣਾ ਹੈ ਅਤੇ ਇਹਨਾਂ ਜਬਰ ਜੰਗੀ ਹਮਲਿਆਂ ਤੋਂ ਬਚਣ ਲਈ ਸਤਿਗੁਰੂ ਦੀ ਬਾਂਹ ਫੜ ਕੇ ਇਸ ਭਿਆਨਕ ਭਵਸਾਗਰ ਤੋਂ ਪਾਰ ਹੋਣਾ ਹੈ ਅਤੇ ਇਸ ਭਵਸਾਗਰ ਦੇ ਗਹਿਰੇ ਨਰਕ ਵਿਚ ਡਿੱਗਣ ਤੋਂ ਬਚਣ ਲਈ ਉਪਾਇ ਪੁਛਣੇ ਹਨ । ਬੇਨਤੀ ਕਰਨੀ ਹੈ :-

ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ।।

ਅੰਗ ੨੦੩।।ਮ:੫।।

ਅਰਥਾਤ:- ਐ ਬਾਹਵਾਂ ਦੇ ਬਲੀ ਸੂਰਮੇ ਬ੍ਰਹਮ ਦੇ ਸੁਖਾਂ ਦੇ ਸਾਗਰ ਸਤਿਗੁਰੋ ਮੈਂ ਇਸ ਬਿਕਾਰਾਂ ਦੇ ਗੰਦੇ ਟੋਏ ਵਿਚ ਗਿਰਦਾ ਜਾ ਰਿਹਾ ਹਾਂ ਕਿਰਪਾ ਕਰਕੇ ਮੇਰੀ ਬਾਂਹ ਫੜ ਲਵੋ । ਸਤਿਗੁਰੂ ਬਾਂਹ ਤੋਂ ਫੜਕੇ ਸਿਖ ਨੂੰ ਗੰਦੇ ਖੋਭੇ ਵਿਚੋਂ ਬਾਹਰ ਕੱਢਣ ਤੇ ਕਹਿੰਦੇ ਹਨ :-

ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ।। ਉਰਝਿ ਰਹਿਓ ਰੇ ਬਾਵਰ ਗਾਵਰ
ਜਿਉ ਕਿਰਖੈ ਹਰਿ ਆਇਓ ਪਸੂਆ ।।ਅੰਗ ੨੦੯।।ਮ:੫।।

ਕਿ ਐ ਪਸ਼ੂ ਬ੍ਰਿਤੀ ਇਨਸਾਨ, ਛੱਡਿ ਦੇਹ ਵਿਸ਼ੇ ਵਿਕਾਰਾਂ ਦੇ ਰਸਾਂ ਦੇ ਚਸਕੇ, ਐ ਪਾਗਲ ਕਿਥੇ ਉਰਝ ਗਿਆ ਹੈਂ ਗਵਾਰਾਂ ਜਿਵੇਂ ਖੁਸ਼ਕ ਸੋਕੇ ਦੇ ਸਮੇਂ ਹਰਿਆਲੀ ਦੇਖਕੇ ਪਸ਼ੂ ਉਸ ਹਰਿਆਵਲ ਤੇ ਮਸਤ ਹੋ ਜਾਂਦਾ ਹੈ ਭਾਂਵੇ ਫੇਰ ਡੰਡੇ ਸੋਟੇ ਤੇ ਨੇਜੇ ਆਦਿ ਦੀਆਂ ਸੱਟਾਂ ਸਹਿੰਦਾ ਕਈ ਵਾਰੀ ਟੰਗਾਂ ਵੀ ਤੁੜਵਾ ਲੈਂਦਾ ਹੈ। ਇਹੋ ਹਾਲ ਵਿਸੇ ਵਿਕਾਰਾਂ ਦੇ ਚਸਕੇ ਬਦਲੇ ਇਸ ਗਵਾਰ ਪੁਰਸ਼ ਦਾ ਹੁੰਦਾ ਹੈ ਅੱਗੇ ਗੁਰਦੇਵ ਉਹ ਲਿੰਗ-ਉਪ-ਲਿੰਗਕ- ਨੁਸਖੇ ਅੰਸਕ ਤੌਰ ਪਰ ਦੱਸਦੇ ਹਨ, ਜਿਨ੍ਹਾਂ ਦੀ ਜਕੜ ਤੋਂ ਕੋਈ ਗੁਰਮੁਖ ਬਚ ਸਕਦਾ ਹੈ ਹੋਰ ਕੋਈ ਕਿਸੇ ਦੀ ਵਾਹ ਨਹੀਂ ।

ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ।। ਕਾਮਿ ਕ੍ਰੋਧਿ ਜਲੈ ਸਭੁ ਕੋਈ ।।
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ ।।੧੫।।ਪੰ:੧੦੬੨।।ਮ:੩।।

ਅਰਥਾਤ :- ਕੋਈ ਕਿਤਨੇ ਵੀ ਜਤਨ ਕਿਉਂ ਨਾ ਕਰ ਲਏ ਪਰ ਇੰਦ੍ਰੀਆਂ ਦਾ ਵੇਗ ਕਾਬੂ ਨਹੀਂ ਆਉਂਦਾ ਪਸ਼ੂ ਜੀਵਾਂ ਸਮੇਤ ਹਰ ਪ੍ਰਾਨੀ ਮਾਤ੍ਰ ਇਸ ਵੇਗ ਦੀ ਭੱਠ ਵਿਚ ਸੜ ਰਿਹਾ ਹੈ । ਇਸ ਰਾਹ ਤੋਂ ਮੋੜਨ ਲਈ ਇਕੋ ਇਕ ਉਪਾਇ ਹੈ ਮਨ ਨੂੰ ਧ੍ਰੂ, ਕੇ ਸਤਿਗੁਰ ਦੀ ਸੇਵਾ ਵਿਚ ਲੈ ਕੇ ਜਾਣਾ । ਜੇ ਸਤਿਗੁਰੂ ਇਸ ਵਿਸ਼ੇ ਤੇ ਰੋਸ਼ਨੀ ਪਾਉਣੋਂ ਝਕ ਜਾਇ ਤਾਂ ਫੇਰ ਦੱਸੋ ਇਹ ਜੀਵ ਜਾਇ ਤਾਂ ਕਿਥੇ ਜਾਇ ? ਇਸ ਲਈ ਜੋ ਸਤਿਗੁਰ ਹੈ ਉਹ ਕਿਸੇ ਵਿਸੇ ਤੇ ਜਾਗ੍ਰਤੀ ਦੇਣੋਂ ਕਿਉਂ ਰੁਕੇਗਾ ? ਇਸ ਲਈ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਤਿਗੁਰਾਂ ਨੇ ਬਹੁਤ ਕੁਝ ਦੱਸਿਆ ਹੈ, ਜੋ ਬਹੁਤਾ ਤੂਲ ਦੇਣ ਦੀ ਲੋੜ ਨਹੀਂ, ਵੰਨਗੀ ਮਾਤਰ ਕੜਾਹੇ ਵਿਚੋਂ ਇਕ ਚਾਵਲ ਟੋਹ ਲੈਣ ਨਾਲ ਅੰਦਾਜ਼ਾ ਲੱਗ ਜਾਂਦਾ ਹੈ । ਗੁਰੂ ਜੀ ਦੱਸਦੇ ਹਨ ਕਿ ਮਾਯਕ ਪਦਾਰਥ ਅਤੇ ਵਿਸ਼ਿਆਂ ਦੀ ਤ੍ਰਿਸ਼ਨਾਂ ਕਿਸੇ ਵਿਰਲੇ ਦੀ ਸ਼ਾਂਤ ਹੁੰਦੀ ਹੈ ।

ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ।। ਪਰੈ ਪਰੈ ਹੀ ਕਉ ਲੁਝੀ ਹੇ ।।੧।।
ਸੁੰਦਰ ਨਾਰੀ ਅਨਿਕ ਪ੍ਰਕਾਰੀ ਪਰ ਗ੍ਰਿਹ ਬਿਕਾਰੀ ।। ਬੁਰਾ ਭਲਾ ਨਹੀ ਸੁਝੀ ਹੇ ।।

।।੨।।ਪੰ:੨੧੩।।ਮ:੫।।

ਅਰਥਾਤ:- ਅਨੇਕ ਪ੍ਰਕਾਰ ਦੇ ਸੁੰਦਰ ਸੋਹਣੇ ਇਸਤ੍ਰੀ ਪੁਰਸ਼ ਕੋਈ ਭੀ ਹੋਵੇ ਪਰਾਏ ਘਰੀਂ ਜਾਣ ਤੋਂ ਨਹੀਂ ਰੁਕਦੇ, ਕਿਉਂਕਿ ਉਹਨਾਂ ਨੂੰ ਭਾਵ ਬਿਕਾਰੀ ਜੁਵਕਾਂ ਨੂੰ ਬੁਰੇ ਭਲੇ ਇਹਨਾਂ ਦੇ ਨਤੀਜਿਆਂ ਦੀ ਸੋਝੀ ਨਹੀਂ ਹੁੰਦੀ । ਜਿਸ ਕਰਕੇ :-

ਲੈ ਫਾਹੇ ਰਾਤੀ ਤੁਰਹਿ ਪ੍ਰਭੁ ਜਾਣੈ ਪ੍ਰਾਣੀ ।।
ਤਕਹਿ ਨਾਰਿ ਪਰਾਈਆਂ ਲੁਕਿ ਅੰਦਰਿ ਠਾਣੀ ।।
ਸੰਨ੍ਹੀ ਦੇਨਿ ਵਿਖਮ ਥਾਇ ਮਿਠਾ ਮਦੁ ਮਾਣੀ ।।
ਕਰਮੀ ਆਪੋ ਆਪਣੀ ਆਪੇ ਪਛੁਤਾਣੀ ।।
ਅਜਰਾਈਲ ਫਰੇਸਤਾ ਤਿਲ ਪੀੜੇ ਘਾਣੀ ।।੨੭।।ਪੰ:੩੧੫।।ਮ:੫।।

ਅਰਥਾਤ :- ਬਿਕਾਰੀ ਪੁਰਸ਼ ਰਾਤ ਵੇਲੇ ਕਮੰਦ ਭਾਵ ਆਪਣਾ ਬਿਕਾਰੀ ਕੰਮਾਂ ਤੇ ਪਹੁੰਚ ਵਾਲੇ ਸਾਮਾਨ ਲੈ ਕੇ ਰਾਤ ਦੇ ਹਨੇਰੇ ਵਿਚ ਘਰੋਂ ਤੁਰ ਪੈਂਦੇ ਨੇ । ਪਰ ਪ੍ਰਭੂ ਪਿਤਾ ਤਾਂ ਸਭ ਕੁਝ ਜਾਣਦਾ ਹੈ । ਉਹ ਵਿਕਾਰੀ ਲੋਕ ਆਪਣੇ ਵੱਲੋਂ ਲੁਕ ਕੇ ਆਪਣੀ ਠਾਹਰ ਤੇ ਪੁਜ ਜਾਂਦੇ ਨੇ, ਉਹ ਔਖੇ ਥਾਂ ਅਪੜ ਕੇ ਪਰਾਇਆ ਧੰਨ ਜਾਂ ਪਰਾਇਆ ਤਨ ਲੁਟਦੇ ਹਨ । ਭਾਵ ਰਾਤਾਂ ਨੂੰ ਜਾ ਕੇ ਪਰਾਈਆਂ ਇਸਤਰੀਆਂ ਤੱਕਦੇ ਹਨ । ਪਰਾਏ ਘਰ ਦੀ ਕੰਧ ਨੂੰ ਪਾੜ ਲੈਣਾ ਹੀ ਸੰਨ ਲਾਉਣਾ ਕਿਹਾ ਜਾਂਦਾ ਹੈ ਪਰ ਇਸਤ੍ਰੀ ਨਾਲ ਬਿਕਾਰ ਕਰਨਾ ਬਿਖਮ ਥਾਂ ਤੇ ਸੰਨ ਲੈਣਾ ਹੈ । ਮਿਠਾ ਕਰਕੇ ਭੋਗ ਬਿਲਾਸ ਕਰਦੇ ਹਨ । ਪਰ ਜਦੋਂ ਉਸਦੇ ਨਤੀਜੇ ਸਾਹਮਣੇ ਆਉਂਦੇ ਨੇ ਫੇਰ ਕਰਮਾਂ ਨੂੰ ਕੋਸਕੇ ਪਛਤਾਉਂਦੇ ਹਨ । ਕਿਉਂਕਿ ਮੋਮਨੀ ਢੰਗ ਨਾਲ ਅਜ਼ਰਾਈਲ ਵੈਦਕ ਅਨੁਸਾਰ ਮੌਤ ਦਾ ਫਰਿਸ਼ਤਾ ਜਾਂ ਧਰਮਰਾਜ ਉਹ ਬਿਕਾਰੀ ਰੂਹਾਂ ਨੂੰ ਐਓਂ ਪੀੜਦਾ ਹੈ ਜਿਵੇਂ ਕੋਲੂ ਵਿਚ ਪਾ ਕੇ ਤੇਲੀ ਤਿਲਾਂ ਨੂੰ ਪੀੜਦਾ ਹੈ । ਅੰਤ ਸਿੱਟਾ ਇਹ ਹੁੰਦਾ ਹੈ :-

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ।।
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ।।੧।।
ਅੰਧੇ ਚੇਤਿ ਹਰਿ ਹਰਿ ਰਾਇਆ ਤੇਰਾ ਸੋ ਦਿਨ ਨੇੜੈ ਆਇਆ ।।੧।।ਰਹਾਉ।।
ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰ ।।
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ।।ਪੰ:੪੦੩।।ਮ:੫।।
ਭੋਗੀ ਕਉ ਦੁਖੁ ਰੋਗ ਵਿਆਪੈ ।।ਪੰ:।। ੯੯।।

ਇਸ ਲਈ ਇਹ ਸਿਖਿਆ ਦੇਣੀ ਸਤਿਗੁਰਾਂ ਨੇ ਆਪਣੀ ਜਿੰਮੇਵਾਰੀ ਨਿਭਾਈ ਹੈ ਜਿਸ ਬਾਰੇ ਦੇਖੋ ਅਜੀਤ 5-1-96 ਡਾਕਟਰ ਜੋਧ ਸਿੰਘ ਲਿਖਦੇ ਹਨ- ਜਿਥੇ ਇਹ ਲੇਖ ਲਮੇਰਾ ਹੈ ਉਥੇ ਰੋਚਕ ਵੀ, ਅਤੇ ਇਸ ਤੇ ਦਲੀਲ ਬੀ ਬੜੀ ਗੂੜ੍ਹੀ ਬਰਤੀ ਗਈ ਹੈ । ਪਾਠਕਾਂ ਦੀ ਉਤੇਜਤਾ ਅਤੇ ਰੁਚੀ ਨੂੰ ਅਪੰਗ ਤੋਂ ਪੰਗ ਕਰਨ ਦੀ ਸਮਰੱਥਾ ਵੀ ਭਰੀ ਹੋਈ ਹੈ ਜੋ ਇਥੇ ਇਸ ਲੇਖ ਦਾ ਲਿਖਣਾ ਅੰਗੂਠੀ ਵਿਚ ਹੀਰਾ ਜੜਨ ਦੇ ਤੁੱਲ ਤੇ ਚਮਕਦੇ ਲਾਲ, ਨਗ ਦਾ ਕੰਮ ਕਰੇਗਾ । ਭਾਵੇਂ ਮੈਂ ਚਾਹੁੰਦਾ ਸਾਂ ਕਿ ਇਸ ਕੁੰਦਨ ਲੇਖ ਵਿਚੋਂ ਬਹੁਤਾ ਹਿਸਾ ਛੱਡ ਕੇ ਪਾਖਯਾਨੇ ਵਾਲਾ ਹੀ ਤੱਥ ਦਿਤਾ ਜਾਵੇ ਪਰ ਇਹ ਲੇਖ ਛੱਡਣ ਯੋਗ ਨਹੀਂ । ਕਿਉਂਕਿ ਇਹ ਖੋਜ ਭਰਪੂਰ ਲੇਖ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਸਮੂਹਕ ਪੱਖੋਂ ਪੂਰਨ ਬਾ ਦਲੀਲ ਤ੍ਰਜਮਾਨੀ ਕਰਦਾ ਹੈ । ਜਿਸ ਵਿਚੋਂ ਪ੍ਰਪੇਖਸ਼ਾਂ ਤੇ ਪ੍ਰਯੋਗਤਾ ਅਤੇ ਸੰਧਾਤਕ ਨਿਰਸੰਦੇਸਤਾ ਪ੍ਰਗਟ ਪਹਾਰੈ ਜਾਪਦੀ ਹੈ ਜਿਸਦਾ ਸਿਰਲੇਖ ਹੈ :-

ਦਸਮ ਗ੍ਰੰਥ ਦੇ ਚੰਡੀ ਚਰਿਤ੍ਰ ਤੇ ਤ੍ਰਿਆ ਚਰਿਤ੍ਰ:- ਵਿਦਵਾਨ ਸਮਾਜ ਦਸਮ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਚਨਾ ਮੰਨਣ ਤੋਂ ਇਸ ਲਈ ਵੀ ਇਨਕਾਰੀ ਹੈ ਕਿਉਂਕਿ ਇਸ ਵਿਚ ਚੰਡੀ ਚਰਿਤ੍ਰ ਅਤੇ ਤ੍ਰਿਯਾ ਚਰਿਤ੍ਰ ਤੇ ਵੀ ਕਾਫੀ ਜੋਰ ਲਾਇਆ ਗਿਆ ਹੈ । ਇਸ ਵਿਚ ਕੋਈ ਸੰਦੇਹ ਨਹੀਂ ਕਿ ਚੰਡੀ ਨਾਲ ਸਬੰਧਤ ਪ੍ਰਕਰਣ ਦਸਮ ਗੁਰੂ ਗ੍ਰੰਥ ਜੀ ਵਿਚ ਇਕ ਤੋਂ ਵੱਧ ਵਾਰੀ ਆਏ ਹਨ । ਜਿੰਨਾਂ ਵਿਚ ਕਵੀ ਦੇਵੀ ਦੇ ਪ੍ਰਤੀ ਆਪਣੀ ਵਿਨਿਮਰ ਭਾਵਨਾ ਦਾ ਪਰੀਚੈ ਦਿੰਦਾ ਹੈ । ਪਰ ਇਨ੍ਹਾਂ ਸਾਰੇ ਵਰਨਣਾਂ ਤੋਂ ਇਹ ਮੰਨ ਲੈਣਾ ਕਿ ਗ੍ਰੰਥ ਦਾ ਕਰਤਾ ਦੇਵੀ ਦਾ ਉਪਾਸ਼ਕ ਹੈ, ਇਕ ਦਮ

ਨਿਰਮੂਲ ਅਤੇ ਭ੍ਰਾਂਤੀ ਜਨਕ ਹੈ । ਉਂਜ ਵੀ ਦਾਰਸ਼ਨਿਕ ਦ੍ਰਿਸ਼ਟੀ ਕੋਣ ਤੋਂ ਵੇਖਣ ਤੇ ਕਿਸੇ ਵੀ ਦੇਵੀ ਜਾਂ ਦੇਵਤਾ ਦਾ ਮਾਨਵੀ ਕਰਣ ਕਰਨਾ ਤਰਕ ਸੰਗਤ ਅਤੇ ਉਚਿਤ ਨਹੀਂ, ਕਿਉਂਕਿ ਅਜਿਹਾ ਮੰਨ ਲੈਣ ਨਾਲ ਪ੍ਰਮਾਤਮਾ, ਸ੍ਰਿਸ਼ਟੀ ਅਤੇ ਮਨੁੱਖ ਦੀ ਸਹੀ ਵਿਆਖਿਆ ਕਰ ਸਕਣਾ ਸੰਭਵ ਨਹੀਂ । ਪ੍ਰੰਤੂ ਮਨੁੱਖੀ ਮਨ ਦੇ ਸਾਹਮਣੇ ਇਹ ਕਠਨਾਈ ਵੀ ਬੜੀ ਸਭਾਵਕ ਹੈ ਕਿ ਖੁਦ ਉਸ ਧਰਮ ਸਭਾ ਦਾ ਇਕ ਛੋਟਾ ਜਿਹਾ ਕਿਣਕਾ ਹੋਣ ਦੇ ਨਾਤੇ ਉਹ ਉਸ ਸੰਪੂਰਨ ਸਭਾ ਨੂੰ ਕਿਵੇਂ ਸਮਝੇ ? ਮਨ ਦਾ ਇਹ ਸੁਭਾਅ ਅਤੇ ਉਸਦੀ ਇਹ ਕਮਜ਼ੋਰੀ ਇਕ ਵਿਗਿਆਨਕ ਤੱਥ ਹੈ ਕਿ ਇਹ ਕਿਸੇ ਵੀ ਵਸਤੂ ਨੂੰ ਉਸ ਦੀ ਸਮਗ੍ਰਤਾ ਅਤੇ ਨਿਰਪੇਖਤਾ ਵਿਚ ਗ੍ਰਹਣ ਨਹੀਂ ਕਰ ਸਕਦਾ । ਉਹ ਹਰ ਨਵੇਂ ਪਦਾਰਥ ਨੂੰ ਹਿੱਸਿਆ ਵਿਚ ਵੰਡਕੇ ਉਹਨਾਂ ਨੂੰ ਪਹਿਲਾਂ ਹੀ ਉਪ ਸਥਿਤ ਬਿੰਬਾਂ ਨਾਲ ਸਮਾਂ ਯੋਜਤ ਕਰਕੇ ਅਪੇਖਕ ਸਤਰ ਤੇ ਹੀ ਉਨਾਂ ਦੀ ਪਛਾਂਣ ਨਿਰਧਾਰਤ ਕਰਦਾ ਹੈ ਇਹ ਵੱਖਰੀ ਗੱਲ ਹੈ ਕਿ ਮਨ ਇਹ ਸਮਾ ਯੋਜਨ ਏਨੀ ਜਲਦੀ ਕਰਦਾ ਹੈ ਕਿ ਖੁਦ ਜੀਵ ਨੂੰ ਇਹ ਸਪਸ਼ਟ ਪਤਾ ਨਹੀ ਲੱਗ ਪਾਉਂਦਾ ਕਿ ਟੁਕੜਿਆਂ ਨੂੰ ਜੋੜਨ ਦੀ ਪ੍ਰਕ੍ਰਿਆ ਅੰਦਰ ਚਲ ਰਹੀ ਹੈ । ਅਧਿਆਤਮਕ ਖੇਤਰ ਵਿਚ ਪ੍ਰਚੱਲਤ ਸ਼ਬਦ ਸਚਿਦਾਨੰਦ ਮਨ ਦੀ ਅਪੂਰਨਤਾ ਅਤੇ ਖੰਡ ਕਰਕੇ ਸਮਝ ਸਕਣ ਦੇ ਤੱਥ ਦਾ ਹੀ ਲੇਖਾਇਕ ਹੈ । ਇਕ ਹੀ ਪ੍ਰਮਸੱਤਾ ਪ੍ਰਭੂ ਨੂੰ ਸਤ, ਚਿਤ ਅਤੇ ਆਨੰਦ ਵੱਖ-ਵੱਖ ਰੂਪਾਂ ਵਿਚ ਗ੍ਰਹਿਣ ਕਰਕੇ ਹੀ ਮਨ ਉਸ ਨੂੰ ਸਚਿਦਾਨੰਦ ਕਹਿੰਦਾ ਹੈ ਅਤੇ ਉਸ ਪਰਮ ਤੱਤ ਨੂੰ ਸੰਪੂਰਨ ਰੂਪ ਵਿਸ਼ਵਜਨੀਨ ਰੂਪ ਵਿਚ ਸਮਝਣ ਵਿਚ ਆਪਣੇ ਆਪ ਨੂੰ ਅਸਮਰੱਥ ਮੰਨਦਾ ਹੈ । ਇਹ 'ਸਤ, ਚਿਤ, ਅਨੰਦ, ਤਾਂ ਦਾਰਸਨਿਕ ਸਤਰ- ਉਤੇ ਪਰਮ ਤੱਕ ਨੂੰ ਸਮਝਣ ਦਾ ਪ੍ਰਯਤਨ ਕਰਨ ਵਾਲਿਆਂ ਦਾ ਮਾਨਸਿਕ ਪ੍ਰਬੰਧ ਹੈ । ਪ੍ਰੰਤੂ ਅਜਿਹਾ ਹੀ ਪ੍ਰਬੰਧ ਮਾਨਸਿਕ ਰੂਪ ਵਿਚ ਘੱਟ ਵਿਕਸਿਤ ਅਥਵਾ ਸਥੂਲ ਰੂਪ ਵਿਚੀ ਪ੍ਰਮਾਤਮਾਂ ਨੂੰ ਜਾਨਣ ਦੀ ਜ਼ਿੱਦ ਕਰਨ ਵਾਲਿਆਂ ਨੇ ਵੀ ਕੀਤਾ ਹੈ, ਉਹਨਾਂ ਨੇ ਆਪਣੇ ਲਈ ਆਪਣੀ ਗਿਣਤੀ ਅਤੇ ਮਾਨਸਿਕ ਪੱਧਰ ਦੇ ਅਨਰੂਪ ਕਰੋੜਾਂ ਦੇਵੀ ਦੇਵਤਿਆਂ ਦੀ ਰਚਨਾ ਪਰਮਾਤਮਾਂ ਦੇ ਕਿਰਤਮ ਰੂਪ ਦੇ ਅਧਾਰ ਤੇ ਕਰ ਲਈ । ਗੁਰੂ ਗ੍ਰੰਥ ਸਾਹਿਬ ਵਿਚ ਇਕ ਸੱਚ ਨੂੰ ਹੀ ਉਸ ਦਾ ਵਾਸਤਵਿਕ ਨਾਂ ਮੰਨਿਆ ਗਿਆ ਹੈ ਅਤੇ ਕਿਹਾ ਗਿਆ ਹੈ ਕਿ ਬਾਕੀ ਸਾਰੇ ਨਾਂ ਉਸ ਪ੍ਰਭੂ ਦੀ ਸਰਬ ਸ਼ਕਤੀ ਸਪੰਨਤਾ ਅਤੇ ਵਿਆਪਕਤਾ ਨੂੰ ਸੀਮਤ ਕਰਦੇ ਹਨ ।

ਕਿਰਤਮ ਨਾਮ ਕਥੇ ਤੇਰੀ ਜਿਹਬਾ ਸਤਿਨਾਮ ਤੇਰਾ ਪਰਾ ਪੂਰਬਲਾ ।।ਅੰਗ ੧੦੮੩।।

ਗੁਰੂ ਗੋਬਿੰਦ ਸਿੰਘ ਜੀ ਏਸੇ ਸੱਚ ਨੂੰ ਮਹਾਂ ਕਾਲ, ਅਕਾਲ ਪੁਰਖ, ਨਿਰੰਕਾਰ, ਆਦਿ ਨਾਵਾਂ ਨਾਲ ਸੰਬੋਧਤ ਕਰਦੇ ਹੋਇ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਸਪਸ਼ਟ ਕਹਿੰਦੇ ਹਨ :-

ਜੇਤੇ ਬਦਨ ਸ੍ਰਿਸ਼ਟ ਸਭ ਧਾਰੈ ।। ਆਪੁ ਆਪੁਨੀ ਬੂਝਿ ਉਚਾਰੈ ।।
ਆਪ ਆਪਨੀ ਬੁਧਿ ਹੈ ਜੇਤੀ ।। ਬਰਨਤ ਭਿੰਨ ਭਿੰਨ ਤੁਹਿ ਤੇਤੀ ।। ਅੰਗ ੧੩੭੭।।

ਸਕਤੀ:- ਆਪ ਆਪਣੀ ਬੁੱਧ ਨੂੰ ਆਪਾਰ ਮੰਨ ਕੇ ਸਰਬ ਸ਼ਕਤੀਮਾਨ ਪ੍ਰਮਾਤਮਾਂ ਦੀ ਸ਼ਕਤੀ ਨੂੰ ਕੁਝ ਲੋਕਾਂ ਨੇ ਚੰਡੀ, ਭਵਾਨੀ, ਭਗਉਤੀ, ਆਦਿ ਨਾਂ ਦਿਤੇ ਹਨ (ਦਸਮ ਗ੍ਰੰਥ ਵਿਚ) ਵਰਤੇ ਸ਼ਬਦ ਜਗਮਾਤਾ ਦੀ ਉਦਾਹਰਨ ਦੇ ਕੇ ਵੀ ਅਲੋਚਕ ਕਹਿੰਦੇ ਹਨ ਕਿ ਇਹ ਪਦ ਦੇਵੀ ਵਾਸਤੇ ਹੈ ।

ਯਥਾ :- ਕ੍ਰਿਪਾ ਕਰੀ ਹਮ ਪਰ ਜਗ ਮਾਤਾ ।। ਗ੍ਰੰਥ ਕਰਾ ਪੂਰਨ ਸੁਭ ਰਾਤਾ ।।

ਪ੍ਰੰਤੂ ਸਸਤ੍ਰ ਨਾਮ ਮਾਲਾ ਵਿਚ ਕਿਰਪਾਨ ਦੇ ਨਾਂਵਾਂ ਦਾ ਉਚਾਰਣ ਕਰਦੇ ਹੋਇ ਗੁਰੂ ਸਾਹਿਬ ਕਹਿੰਦੇ ਹਨ :-

ਸਿੰਘ ਸਬਦ ਭਾਖੇ ਪ੍ਰਥਮ ਬਾਹਨ ਬਹੁਰ ਉਚਾਰ ।।
ਸਭੇ ਨਾਮ ਜਗਮਾਤ ਕੇ ਲੀਜਹੁ ਸੁ ਕਬਿ ਸੁਧਾਰ ।।

ਸਪਸ਼ਟ ਹੈ :- ਜਗਮਾਤਾ, ਮਹਾਂਕਾਲ, ਸ਼ਕਤੀ ਜਾਂ ਉਸਦੀ ਪ੍ਰਤੀਕ ਕਿਰਪਾਨ ਲਈ ਵਰਤਿਆ ਗਿਆ ਹੈ, ਇਸੇ ਤਰ੍ਹਾਂ ਹੀ ਜਾਪ ਸਾਹਿਬ ਵਿਚ ਪ੍ਰਮਾਤਮਾਂ ਨੂੰ ਨਮਸਕਾਰ ਕਰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ ।

ਨਮੋ ਸਸਤ੍ਰ ਪਾਣੇ ।। ਨਮੋ ਅਸਤ੍ਰ ਮਾਣੇ ।।
ਨਮੋ ਪਰਮ ਗਿਆਤਾ ।। ਨਮੋ ਲੋਕ ਮਾਤਾ ।।

ਜਿਵੇਂ ਸਸਤ੍ਰ ਪਾਣ, (ਆਬ) ਤੋਂ ਬਿਨਾਂ ਨਿਕਾਰਾ ਹੈ, ਅਸਤ੍ਰ ਸੂਝਵਾਨ ਸੂਰਮੇ ਦੇ ਚਲੱਣ ਤੋਂ ਬਿਨਾਂ ਨਿਕਾਰਾ ਹੈ, ਇਸੇ ਤਰ੍ਹਾਂ ਪ੍ਰਮ ਪਿਤਾ ਪ੍ਰਮ ਗਿਆਤਾ ਦੀ ਸ਼ਕਤੀ ਤੋਂ ਬਿਨਾਂ ਸਾਰਾ ਸੰਸਾਰ ਤੇ ਸਾਰਾ ਆਕਾਰ ਸੁੰਨਾ ਹੈ । ਇਸ ਸ਼ਕਤੀ ਨੂੰ ਮੇਰੀ ਨਮਸਕਾਰ ਹੈ । ਇਹ ਭੀ ਸੰਭਵ ਨਹੀ ਕਿ ਸ਼ਕਤੀ ਨੂੰ ਸ਼ਕਤੀਮਾਨ ਤੋਂ ਵੱਖ ਕਰਕੇ ਦੇਖਿਆ ਜਾਏ ਜਾਂ ਉਸ ਤੋ ਨਖੇੜਿਆ ਜਾਏ, ਸ਼ਕਤੀ ਅਤੇ ਸ਼ਕਤੀਮਾਨ ਉਸੇ ਤਰ੍ਹਾਂ ਹੀ ਇਕ ਹਨ ਜਿਵੇਂ ਆਤਮਾ ਸਰੀਰ ਤੋਂ ਭਿੰਨ ਹੁੰਦਿਆਂ ਹੋਇਆਂ ਵੀ ਨਿਰਪੱਖ ਰੂਪ ਵਿਚ ਸਰੀਰ ਤੋਂ ਵੱਖੱ ਕਰਕੇ ਵਿਖਾਈ ਨਹੀਂ ਜਾ ਸਕਦੀ, ਸਥੂਲ ਸਰੀਰ ਹੀ ਵੇਖਿਆ ਜਾ ਸਕਦਾ ਹੈ ਅਤੇ ਇਹੀ ਸਥੂਲ ਤੱਤਾਂ ਦਾ ਯੋਗਿਕ ਸਰੀਰ ਇਸਦੇ ਨਾਲ ਸਦਾ ਇਕਮਿਕ ਸੂਖਸ਼ਮ ਆਤਮਾ ਦਾ ਅਭਾਸ ਅਤੇ ਬਿਸਵਾਸ ਦਿੰਦਾ ਹੈ । ਗੁਰੂ ਗੋਬਿੰਦ ਸਿੰਘ ਜੀ ਨੇ (ਮਾਰਕੰਡੇ) ਪੁਰਾਣ ਤੇ ਆਧਾਰਤ ਚੰਡਿਕਾ ਦੇ ਪਹਿਲਾਂ ਹੀ ਪ੍ਰਚਲਤ ਪ੍ਰਸੰਗਾਂ ਦਾ ਯਥਾਂ ਯਥਾਸੰਭਵ ਕਵੀ ਕਲਪਨਾ ਦੀ ਛੋਹ ਦਿੰਦਿਆਂ ਹੋਇਆ ਅਨੁਵਾਦ ਭਰ ਕਰ ਦਿਤਾ ਹੈ, ਜਿਸ ਰਾਹੀ ਲੋਕਭਾਵਨਾ ਦੀ ਅਭਿਵਿਆਕਤੀ ਤਾਂ ਚੰਡੀ ਚਰਿਤ੍ਰਾਂ ਰਾਹੀਂ ਅਵਸ ਮੰਨੀ ਜਾ ਸਕਦੀ ਹੈ, ਪ੍ਰੰਤੂ ਇਹ ਨਹੀਂ ਮੰਨਿਆ ਜਾ ਸਕਦਾ ਕਿ ਗੁਰੂ ਗੋਬਿੰਦ ਸਿੰਘ ਜੀ ਕਿਸੇ ਸਥੂਲ ਚੰਡੀ ਦੇਵੀ ਦੇ ਉਪਾਸ਼ਕ ਸਨ । ਜੇ ਅਜਿਹਾ ਹੁੰਦਾ ਤਾਂ ਦਸਮ ਗ੍ਰੰਥ ਵਿਚ ਚੰਡੀ ਦੀ ਪੂਜਾ ਅਰਚਾ ਆਦਿ ਦੇ ਵਿਧੀ ਵਿਧਾਨਾਂ ਦਾ ਵੀ ਕਵੀ ਅਵੱਸ਼ ਵਰਨਣ ਕਰਦਾ, ਜਿਹੜਾ ਕਿ ਕਿਤੇ ਵੀ ਨਹੀਂ ਹੈ । ਕਵੀ ਨੇ ਕੇਵਲ ਚੰਡਿਕਾ ਦੇ ਯੁਧਸੀਲ ਰੂਪ ਦਾ ਵਰਨਣ ਕੀਤਾ ਹੈ ਜਿਸ ਵਿਚ ਉਹ ਕਈ ਵਾਰ ਦੈਂਤਾਂ ਦਾ ਨਾਸ ਕਰਦੀ ਹੈ । ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਜਨ ਸਧਾਰਨ ਵਿਚ ਅਤਿਆਚਾਰ ਦੇ ਖਿਲਾਫ਼ ਸੰਘਰਸ਼ ਕਰਨ ਦੀ ਭਾਵਨਾ ਭਰਨਾਂ ਸੀ ਅਤੇ ਭਾਵਨਾਂ ਦੀ ਪੁਸ਼ਟੀ ਉਨ੍ਹਾਂ ਨੂੰ ਜਿਸ ਵੀ ਦੇਵੀ ਦੇਵਤਾ ਅਵਤਾਰ ਦੇ ਪ੍ਰਚਲਤ ਕਿਰਦਾਰ ਵਿਚ ਵਰਣਤ ਮਿਲੀ ਉਸੇ ਨੂੰ ਉਨ੍ਹਾਂ ਨੇ ਆਪਣੇ ਕਾਵਿ ਦਾ ਵਿਸ਼ਾ ਬਣਾ ਲਿਆ ।

ਨੋਟ:- ਜੇਕਰ ਸ੍ਰੀ ਦਸਮੇਸ ਜੀ ਦੇਵੀ ਦੇ ਸ਼ਰਧਾਵਾਨ ਹੁੰਦੇ ਤਾਂ ਉਹਨਾਂ ਦੇ ਜੀਵਨ ਸਬੰਧੀ ਹੋਰ ਵੀ ਬਹੁਤ ਸਾਰਾ ਇਤਿਹਾਸ ਲਿਖਿਆ ਜਾ ਸਕਦਾ ਸੀ । ਕੇਵਲ ਤੇ ਕੇਵਲ ਜੰਗ ਜੁਧ ਦਾ ਹੀ ਅਹਵਾਲਾ ਕਿਉਂ ਦਿੰਦੇ ? ਦੇਖੋ ਸ੍ਰੀ ਤੁਲਸੀ ਦਾਸ ਨੇ ਆਪਣੀ ਸ਼ਰਧਾ ਦਾ ਰਮਾਇਣ ਵਿਚ ਕਿਵੇਂ ਖੋਲ ਕੇ ਪ੍ਰਗਟਾਅ ਕੀਤਾ ਹੈ ।

ਇਹ ਇਕ ਅਸਚਰਜ ਦੀ ਗੱਲ ਹੀ ਹੈ ਕਿ ਸੂਫ਼ੀ ਸੰਤ (ਮੀਆਂ ਮੀਰ) ਹਰਿ ਮੰਦਰ ਅੰਮ੍ਰਿਤਸਰ ਦੀ ਨੀਂਹ ਆਪਣੇ ਹੱਥਾਂ ਨਾਲ ਰੱਖਣ ਤੇ ਵੀ ਮੁਸਲਮਾਨ ਬਣੇ ਰਹਿ ਸਕਦੇ ਹਨ ਅਤੇ ਮਹਾਰਾਜਾ ਰਣਜੀਤ ਸਿੰਘ ਸਮਾਨ ਭਾਵਨਾ ਨਾਲ ਮੰਦਰਾਂ ਮਸੀਤਾਂ ਗੁਰਦੁਆਰਿਆਂ ਨੂੰ ਸੋਨਾ ਆਦਿਕ ਦਾਨ ਕਰਨ ਦੇ ਬਾਵਜੂਦ ਵੀ ਸਿੱਖ ਕਹਾ ਸਕਦਾ ਹੈ, ਪ੍ਰੰਤੂ ਜੇ ਗੁਰੂ ਗੋਬਿੰਦ ਸਿੰਘ ਜੀ ਨੇ ਚੰਡੀ ਚਰਿਤ੍ਰ ਲਿਖ ਦਿਤੇ ਤਾਂ ਉਨ੍ਹਾਂ ਤੇ ਤਰ੍ਹਾਂ ਤਰ੍ਹਾਂ ਦੇ ਅਰੋਪ ਲਗਣ ਦੀ ਸੰਭਾਵਨਾ ਨਜ਼ਰ ਆਉਂਦੀ ਹੈ । ਸਹਿਜੇ ਹੀ ਕਿਹਾ ਜਾ ਸਕਦਾ ਹੈ ਕਿ ਚੰਡੀ ਦੀ ਵਾਰ, ਚੰਡੀ ਚਰਿਤ੍ਰ, ਉਕਤਿ ਬਿਲਾਸ ਆਦਿ ਦਾ ਲਿਖਿਆ ਜਾਣਾ ਕੋਈ ਅਪ੍ਰਸੰਗਕ ਅਤੇ ਅਸਚਰਜਕਾਰੀ ਕੰਮ ਨਾ ਹੋ ਕੇ ਯੁੱਗ ਦੀ ਮੰਗ ਪੂਰੀ ਕਰਨ ਦਾ ਇਕ ਮਹਾਨ ਕਾਰਜ ਸੀ ।

ਸੁਭਾਵਕ ਤ੍ਰਿਆ ਚਰਿਤ੍ਰ :- ਬਾਰੇ ਭੀ ਕਈ ਵਿਦਵਾਨ (ਪਾਖਯਾਨ ਚਰਿਤ੍ਰ) ਜਾਂ (ਤ੍ਰਿਯਾ ਚਰਿਤ੍ਰ) ਰਚਨਾ ਦੇ ਅਧਾਰ ਤੇ ਵੀ ਇਹ ਕਹਿੰਦੇ ਹਨ ਕਿ ਇਸ ਦੇ ਕਾਮ ਉਦੀਪਤ ਕਰਨ ਵਾਲੇ ਆਖਿਆਨ ਅਤੇ ਤੱਤ ਸਬੰਧੀ ਤਥਾ ਕਥਤ ਅਸ਼ਲੀਲ ਸ਼ਬਦਾਵਲੀ ਇਸ ਗ੍ਰੰਥ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਨਾਂ ਨਾਲ ਜੋੜਨ ਵਿਚ ਕਾਫੀ ਵੱਡੇ ਸੰਦੇਹ ਦਾ ਕਾਰਨ ਹੈ । ਭਾਰਤ ਵਰਸ਼ ਵਿਚ ਹਜ਼ਾਰਾਂ ਸਾਲਾਂ ਤੋਂ ਭਿੰਨ-ਭਿੰਨ ਤਰੀਕਿਆਂ ਨਾਲ ਕਾਮ (ਸੈਕਸ) ਦੇ ਵਿਰੁਧ ਸੰਘਰਸ਼ ਚਲਦਾ ਚਲਿਆ ਆ ਰਿਹਾ ਹੈ । ਹਜ਼ਾਰਾਂ ਲੱਖਾਂ ਤਪਸਵੀ, ਮੁੰਨੀ, ਸੰਨਿਆਸੀ ਹੋ ਗੁਜਰੇ ਹਨ ਪਰ ਸ਼ਾਇਦ ਹੀ ਕੋਈ ਇੱਕਾ ਦੁੱਕਾ ਅਕਾਮ, ਨੂੰ ਪ੍ਰਾਪਤ ਕਰ ਸਕਿਆ ਹੋਵੇ । ਅਜ ਕਿਸੇ ਵੀ ਤਥਾ ਕਥਤ ਧਾਰਮਿਕ ਵਿਆਕਤੀ ਨਾਲ ਕਾਮ ਵਿਰਤੀ ਦੀ ਗੱਲ ਜੋੜਨਾ ਅਸ਼ੋਭਜਨਕ ਹੀ ਨਹੀਂ ਬਲਕਿ ਅਸੰਭਵ ਮੰਨਿਆ ਜਾਂਦਾ ਹੈ । ਫਲਸਰੂਪ ਆਪਣੇ ਆਪ ਨੂੰ ਧਾਰਮਿਕ ਸਮਝਣ ਜਾਂ ਸਮਝਾਉਣ ਵਾਲਾ ਵਿਆਕਤੀ ਵੀ ਕਾਮ ਵਾਸ਼ਨਾ ਪ੍ਰਤੀ ਆਪਣੀ ਨਫ਼ਰਤ ਆਤਮ ਤ੍ਰਿਪਤੀ ਅਤੇ ਦੂਜਿਆਂ ਦਾ ਆਦਰ ਜਿਤਣ ਲਈ ਖੁੱਲ ਕੇ ਪ੍ਰਗਟ ਕਰਨ ਵਿਚ ਜ਼ਰਾ ਵੀ ਸੰਕੋਚ ਦਾ ਅਨੁਭਵ ਨਹੀਂ ਕਰਦਾ । ਮਨ ਦੀ ਗਹਿਰਾਈ ਵਿਚ ਹਰ ਵਿਅਕਤੀ ਕਾਮ ਵਾਸ਼ਨਾ ਦੀ ਹੋਂਦ ਨੂੰ ਅਤੇ ਉਸਦੀ ਉਪਯੋਗਤਾ ਨੂੰ ਕਿਸੇ ਨਾਂ ਕਿਸੇ ਰੂਪ ਵਿਚ ਅਵੱਸ਼ ਸਵੀਕਾਰ ਕਾਮ ਵਾਸ਼ਨਾ ਦੀ ਹੋਂਦ

ਨੂੰ ਅਤੇ ਉਸਦੀ ਉਪਯੋਗਤਾ ਨੂੰ ਕਿਸੇ ਨਾਂ ਕਿਸੇ ਰੂਪ ਵਿਚ ਅਵੱਸ਼ ਸਵੀਕਾਰ ਕਰਦਾ ਹੈ । ਦਰ ਅਸਲ ਜੀਵਨ ਨੂੰ ਗੰਭੀਰਤਾ ਦੇ ਲਬਾਂ ਦੇ ਨਾਲ ਢੱਕ ਕੇ ਜੀਣ ਵਾਲਿਆਂ ਨੇ ਕਾਮ ਦੀ ਭਾਵਕ ਭਾਵਨਾ ਨੂੰ ਵਿਗੜਨ ਵਿਚ ਕਾਫੀ ਯੋਗਦਾਨ ਪਾਇਆ ਹੈ । ਕਾਮ ਇਕ ਸ਼ਕਤੀ ਹੈ - ਜਿਸ ਨੂੰ ਜਿੰਨੇ ਜ਼ੋਰ ਨਾਲ ਦਬਾਇਆ ਜਾਇਗਾ ਇਹ ਉਨੈ ਹੀ ਜ਼ੋਰ ਨਾਲ ਪ੍ਰਤੀਘਾਤ ਜਾਂ ਪ੍ਰਤੀਕ੍ਰਿਯਾ ਕਰੇਗੀ, ਅਤੇ ਵਿਅਕਤੀ ਨੂੰ ਪਹਿਲੋਂ ਨਾਲੋਂ ਵੀ ਕਈ ਗੁਣਾ ਵੱਧ ਕਾਮੀ ਬਣਾ ਦੇਵੇਗੀ । ਇਸ ਸ਼ਕਤੀ ਨੂੰ ਰੋਕਣ ਲਈ ਤਥਾ ਕਥਤ ਆਧੁਨਿਕ ਵਿਅਕਤੀ ਨੂੰ ਆਪਣੀ ਸੰਪੂਰਨ ਚੇਤਨਾਂ ਨੂੰ ਇਸੇ ਕੰਮ ਲਈ ਉਲਝਾ ਦੇਣਾ ਪੈਂਦਾ ਹੈ ਅਤੇ ਉਹ ਨਤੀਜੇ ਵਜੋਂ ਪੂਰਨ ਰੂਪ ਵਿਚ ਕਾਮ ਵਾਸ਼ਨਾ ਦੇ ਅਧੀਨ ਹੋ ਜਾਂਦਾ ਹੈ । ਪ੍ਰਾਚੀਨ ਬ੍ਰਹਮਚਾਰੀਆਂ ਦੇ ਬਹੁਤ ਨੀਵੀਂ ਪੱਧਰ ਤਕ ਪਥਭ੍ਰਿਸ਼ਟ ਹੋ ਜਾਣ ਦੇ ਪਿਛੇ ਵੀ ਇਹੋ ਇਕ ਕਾਰਨ ਹੈ । ਫਿਰ ਵਿਅਕਤੀ ਸੰਨਿਆਸ ਲੈ ਕੇ ਘਟ ਅੰਨ ਜਲ ਖਾ ਕੇ ਇਸ ਸ਼ਕਤੀ ਨੂੰ ਘੱਟ ਪੈਦਾ ਹੋਣ ਦੀ ਦਿਸ਼ਾ ਵੱਲ ਕੰਮ ਕਰਨ ਵੱਲ ਵਧਿਆ ਅਤੇ ਜੋਗੀਆਂ, ਜੰਗਮਾਂ, ਦੀਆਂ ਡਾਰਾਂ ਦੀਆਂ ਡਾਰਾਂ ਦਖਾਈ ਦੇਣ ਲੱਗ ਪਈਆਂ । ਪ੍ਰੰਤੂ ਇਹ ਹੋਰ ਵੀ ਦੁਖਤ ਹਾਲਤ ਹਨ । ਗ੍ਰਹਸਥੀ ਵਿਅਕਤੀ ਤਾਂ ਕਾਮ ਸ਼ਕਤੀ ਪੈਦਾ ਕਰਦਾ ਹੈ ਅਤੇ ਉਸਦਾ ਜ਼ਿਆਦਾਤਰ ਹਿੱਸਾ ਨਸ਼ਟ ਕਰ ਦਿੰਦਾ ਹੈ ਅਰਥਾਤ ਉਸਦੀ ਸ਼ਕਤੀ ਦਾ ਨਿਕਾਸ ਕਰਮ ਇੰਦ੍ਰੀਆਂ ਰਾਹੀਂ ਹੁੰਦਾ ਰਹਿੰਦਾ ਹੈ । ਹੁਣ ਸਵਾਲ ਇਹ ਹੈ ਕਿ ਜਿਸਦੀ ਸ਼ਕਤੀ ਬਾਹਰਮੁਖੀ ਹੋ ਕੇ ਬਾਹਰ ਜਾ ਕੇ ਖਤਮ ਹੋ ਰਹੀ ਹੈ, ਉਸਦਾ ਰੁਖ ਤਾਂ ਅੰਦਰ ਮੋੜੇ ਜਾਣ ਦੀ ਸੰਭਾਵਨਾ ਹੈ, ਪ੍ਰੰਤੂ ਜਿਹੜਾ ਇਸ ਸਕਤੀ ਨੂੰ ਨਾ ਬਣਨ ਦੇਣ ਲਈ ਕਮਰਕੱਸਾ ਕਰੀ ਬੈਠਾ ਹੈ । ਉਸ ਦੀ ਅੰਤਰਮੁਖੀ ਯਾਤਰਾ ਦਾ ਤਾਂ ਕੋਈ ਸਵਾਲ ਹੀ ਨਹੀਂ ਉਠਦਾ । ਇਸ ਲਈ ਕਿਹਾ ਜਾ ਸਕਦਾ ਹੈ ਕਿ ਕਾਮ ਵਾਸ਼ਨਾ ਨੂੰ ਦਬਾਉਣਾ ਜਾਂ ਮਾਰ ਛੱਡਣ ਦਾ ਦਾਵਾ ਕਰਨ ਵਾਲੇ ਸਾਧੂ ਸੰਤ ਨਿਸਚਿਤ ਰੂਪ ਵਿਚ ਬੁਰੀ ਅਵਸਥਾ ਵਿਚੋਂ ਗੁਜਰ ਰਹੇ ਹਨ । ਗੁਰੂ ਗੋਬਿੰਦ ਸਿੰਘ ਜੀ ਅਤੇ ਸਿਖ ਧਰਮ ਕਿਸੇ ਨੂੰ ਸੰਨਿਆਸੀ ਹੋਣ ਦੀ ਸਲਾਹ ਨਹੀਂ ਦਿੰਦੇ ਅਤੇ ਗ੍ਰਿਹਸਤ ਧਰਮ ਦੀ ਪਾਲਣਾ ਦੀ ਪ੍ਰੇਰਨਾ ਦਿੰਦੇ ਹਨ । ਕਹਿਣ ਦੀ ਲੋੜ ਨਹੀਂ ਕਿ ਗੁਰੂ ਸਾਹਿਬ ਖੁਦ ਗ੍ਰਿਸਤੀ ਸਨ, ਉਨ੍ਹਾਂ ਦੇ ਚਾਰ ਸਹਿਬਜ਼ਾਦੇ ਸਨ, ਜਿਹੜੇ ਤਤਕਾਲੀਨ ਸਾਸਕਾਂ ਦੁਆਰਾ ਸ਼ਹੀਦ ਕਰ ਦਿਤੇ ਗਏ ਸੰਨ, ਬਾਕੀ ਵੀ ਸਾਰੇ ਗੁਰੂਆਂ ਦੀ ਬੰਸਜ ਦਾ ਇਤਿਹਾਸ ਗਵਾਹ ਹੈ । ਕਾਮ ਅਤੇ ਵਿਹਾਰ ਵਿਚ ਸੰਜਮ ਲਿਆਉਣ ਲਈ ਹੀ ਗੁਰੂ ਗੋਬਿੰਦ ਸਿੰਘ ਜੀ ਨੇ (ਚਰਿਤਰੋ ਪਾਖਯਾਨ) ਦੀ ਰਚਨਾ ਕੀਤੀ ਹੈ, ਅਤੇ ਇਨ੍ਹਾਂ ਦੁਆਰਾ ਕਾਮ ਵਾਸਨਾ ਦੀ ਤੀਬਰਤਾ ਅਲਪ ਦ੍ਰਿਸ਼ਟੀ ਪ੍ਰਵੰਚਨਾ ਅਤੇ ਧੂਰਤਪੁਣੇ ਨੂੰ ਦਬਾਉਂਦੇ ਹੋਇ ਆਪਣੇ ਪੈਰੋਕਾਰਾਂ ਨੂੰ ਚਿਤਾਵਨੀਆਂ ਦਿਤੀਆਂ ਹਨ ।

ਖੇਡ ਤੇ ਲੀਲਾ ਦਾ ਭੇਦ :- ਜੋ ਖ਼ਾਸ ਧਿਆਨ ਦੇਣ ਦੇ ਯੋਗ ਗੱਲ ਹੈ ਉਹ ਇਹ ਕਿ ਇਸਤ੍ਰੀਆਂ ਦੇ ਅੰਨੇ ਕਾਮੁਕ ਰੂਪਾਂ ਦਾ ਵਰਨਣ ਕਰਨ ਵਾਲੀਆਂ ਕਹਾਣੀਆਂ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਚਰਿਤ੍ਰ ਸ਼ਬਕ ਨਾਲ ਸੰਬੋਧਿਤ ਕੀਤਾ ਹੈ । ਮਧਕਾਲੀ ਸਾਹਿਤ ਵਿਚ ਸਾਂ ਦੋ ਤਰ੍ਹਾਂ ਦੇ ਕਾਵ ਰੂਪ ਦਿਖਾਈ ਦਿੰਦੇ ਹਨ ਪਹਿਲੇ ਚਰਿਤ੍ਰ ਕਾਵਿਕ ਅਤੇ ਦੂਜੇ ਲੀਲਾ ਕਾਵਿ ਜਿਵੇਂ ਕੇ (ਰਾਮ ਚਰਿਤ੍ਰ ਮਾਨਸ) ਵਰਗੀਆਂ ਕਾਵਿਕ ਅਤੇ ਉਹ ਰਚਨਾਵਾਂ ਹਨ ਜਿਨ੍ਹਾਂ ਵਿਚ ਕਿ ਕੋਈ ਨਾ ਕੋਈ ਸਿਖਿਆ ਉਪਯੋਗਤਾ ਵਾਦੀ ਦ੍ਰਿਸ਼ਟੀ ਕੋਣ ਨੂੰ ਧਿਆਨ ਵਿਚ ਰੱਖਕੇ ਦਿਤੀ ਜਾਂਦੀ ਹੈ । ਇਸ ਤਰ੍ਹਾਂ ਦੀਆਂ ਰਚਨਾਂਵਾਂ ਉਪਯੋਗੀ ਅਵੱਸ ਹੀ ਹੋਈਆਂ ਹਨ ਪ੍ਰੰਤੂ ਉਨ੍ਹਾਂ ਵਿਚ ਸਿਰਜਣਾਤਮਿਕ ਤੱਤਾਂ ਦਾ ਹੋਣਾ ਕੋਈ ਬਹੁਤ ਜ਼ਰੂਰੀ ਨਹੀਂ ਹੁੰਦਾ । ਸਿਰਜਣ ਅਤੇ ਨਿਮਾਣ ਦਾ ਅੰਤ੍ਰ ਹੀ ਇਹ ਕਿ ਸਿਰਜਣਾ ਇਕ ਲੀਲਾ ਹੈ, ਇਕ ਖੇਡ ਹੈ, ਜਿਸ ਵਿਚ ਖੇਡ ਖੇਡ ਵਿਚ ਹੀ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ । ਲੀਲਾ ਵਿਚ ਕਿਸੇ ਕੌਤਿਕ ਸੁਖ ਦੀ ਉਡੀਕ ਨਹੀਂ ਹੁੰਦੀ ਪ੍ਰੰਤੂ ਨਿਰਮਾਣ ਵਿਚ ਇਹ ਤੱਥ ਨਹੀਂ ਢਕ ਸਕਦੇ । ਨਿਰਮਾਣ ਨਿਸਚਿਤ ਰੂਪ ਵਿਚ ਉਪਯੋਗਤਾਵਾਦ ਦੇ ਆਧਾਰ ਤੇ ਖੜਾ ਹੁੰਦਾ ਹੈ । ਅਸੀਂ ਕੱਪੜਾ ਕਾਰ ਮਕਾਨ ਬਣਾਉਂਦੇ ਖਰੀਦਦੇ ਹਾਂ ਤਾਂ ਲੀਲਾ ਜਾ ਖੇਡ ਲਈ ਨਹੀਂ ਬਲਕਿ ਅਜਿਹਾ ਸਭ ਉਪਯੋਗਤਾ ਨੂੰ ਧਿਆਨ ਵਿਚ ਰੱਖਕੇ ਹੀ ਕੀਤਾ ਜਾਂਦਾ ਹੈ । ਪ੍ਰੰਤੂ ਵੀਣਾ ਵਾਦਨ ਜਾਂ ਤਬਲਾ ਵਾਦਨ ਆਤਮਿਕ ਆਨੰਦ ਲਈ ਕੀਤਾ ਸੁਣਿਆ ਜਾਂਦਾ ਹੈ, ਅਤੇ ਇਸ ਕਿਰਿਆ ਦੇ ਦੌਰਾਨ ਹੀ ਸਾਨੂੰ ਆਤਮਿਕ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ । ਨਿਰਮਾਣ ਕਾਰਜ ਵਿਚ ਦਿਮਾਗੀ ਕਸਰਤ ਦੀ ਲੋੜ ਪੈਂਦੀ ਹੈ ਜਦ ਕਿ ਸਿਰਜਣਾ ਵਾਸਤੇ ਹਿਰਦੇ ਦੀ ਭਾਵੁਕਤਾ ਦੀ ਵੱਧ ਵਰਤੋਂ ਹੁੰਦੀ ਹੈ । ਸ਼ਾਇਦ ਇਸੇ ਲਈ ਰੱਬ ਨੂੰ ਵੀ ਨਿਰਮਾਤਾ ਨਾਂ ਕਹਿਕੇ ਸਿਰਜਣਹਾਰ ਕਿਹਾ ਜਾਂਦਾ ਹੈ, ਕਿਉਂਕਿ ਇਹ ਜਗਤ ਉਸਦੀ ਖੇਡ ਹੈ ਲੀਲਾ ਹੈ । ਨਿਰਮਾਣ ਅਤੇ ਸਿਰਜਣਾ ਵੱਖ-ਵੱਖ ਕਲਾਵਾਂ ਹੁੰਦੀਆਂ ਹੋਈਆਂ ਵੀ ਇਕ ਦੂਜੇ ਦੀਆਂ ਪੂਰਕ ਵੀ ਹੋ ਸਕਦੀਆਂ ਹਨ ਅਤੇ ਜੀਵਨ ਨੂੰ ਪੂਰਨ ਸੰਤੁਲਿਤ ਬਣਾ ਸਕਦੀਆਂ ਹਨ, ਭਾਰਤੀ ਚਿੰਤਨ ਦੇ ਇਤਿਹਾਸ ਵਿਚ ਵੀ ਇਹ ਸਪੱਸ਼ਟ ਹੈ, ਅਸੀਂ ਰਾਮ ਦੇ ਜੀਵਨ ਨੂੰ ਚਰਿਤ੍ਰ ਕਹਿੰਦੇ ਹਾਂ ਅਤੇ ਕ੍ਰਿਸ਼ਨ ਦੇ ਜੀਵਨ ਨੂੰ ਲੀਲ੍ਹਾ ਦੇ ਰੂਪ ਵਿਚ ਜਾਣਦੇ ਹਾਂ, ਭਾਂਵੇਂ ਅੱਜ ਰਾਮ ਦੇ ਜੀਵਨ ਨੂੰ ਵੀ ਰਾਮ ਲੀਲਾ ਕਰਕੇ ਸੰਬੋਧਨ ਕੀਤਾ ਜਾਂਦਾ ਹੈ । ਪਰ ਰਾਮ ਦੇ ਜੀਵਨ ਤੋਂ ਸਾਨੂੰ ਵਿਹਰਕ ਜੀਵਨ ਦੀ ਮੁਰਿਯਾਦਾ ਗੰਭੀਰਤਾ ਦੀ ਸਿਖਿਆ ਅਤੇ ਕ੍ਰਿਸ਼ਨ ਦੇ ਜੀਵਨ ਤੋਂ ਜੀਵਨ ਨੂੰ ਸਹਿਜੇ ਰੂਪ ਵਿਚ ਲੀਲਾ ਰੂਪ ਵਿਚ ਜੀਣ ਦੀ ਸਿਖਿਆ ਮਿਲਦੀ ਹੈ ।

ਗੁਰੂ ਗੋਬਿੰਦ ਸਿੰਘ ਜੀ ਦੁਆਰਾ-ਰਚਿਤ ਚਰਿਤ੍ਰੋ ਪਾਖਯਾਨੇ :- ਜੀਵਨ ਦੇ ਵਭਿੰਨ ਦ੍ਰਿਸ਼ਟੀ ਕੋਣਾਂ ਦੁਸਸਾਹਿਕ ਕਿਰਦਾਰਾਂ ਅਤੇ ਕਾਮ ਸ਼ਕਤੀ ਦੇ ਗੰਭੀਰ ਪਲ ਦੇ ਪ੍ਰਤੀ ਸਾਵਧਾਨ ਕਰਨ ਵਾਲੀ ਰਚਨਾ ਹੈ । ਜਿਸ ਨੂੰ ਉਪਯੋਗਤਾ ਵਾਦ ਨੂੰ ਧਿਆਨ ਵਿਚ ਰੱਖਕੇ ਲਿਖਿਆ ਗਿਆ ਹੈ । ਇਹੋ ਗੱਲ ਚੰਡੀ ਚਰਿਤ੍ਰਾਂ ਉਤੇ ਹੀ ਲਾਗੂ ਹੋ ਸਕਦੀ ਹੈ । ਇਹ ਠੀਕ ਹੈ ਤ੍ਰਿਆ ਚਰਿਤ੍ਰ ਵਿਚ ਕੱਥਤ ਤੌਰ ਉਤੇ ਕੁਝ ਅਸ਼ਲੀਲ ਸ਼ਬਦਾਂ ਦੀ ਵਰਤੋਂ ਹੋਈ ਮੰਨੀ ਜਾਂਦੀ ਹੈ । ਜੋ ਸਤਿਗੁਰ ਦੇ ਅਫਰਾਜਾਂ ਤੋਂ ਬਾਹਰ ਨਹੀਂ । ਅਸੀਂ ਪਿਛੇ ਦਸ ਹੀ ਆਏ ਹਾਂ ਕਿ ਸਤਿਗੁਰੂ ਉਹੀ ਕਹਾ ਸਕਦਾ ਹੈ ਜੋ ਸਿੱਖ ਦੇ ਸਰਬਗ ਹੀ ਤੱਤਾਂ ਗੁਣਾਂ ਉਪਗੁਣਾਂ ਤੇ ਇੰਦਰਿਆਂ ਦੀ ਮਨਬੁਧੀ ਦੇ ਨਾਲ ਅਗਵਾਈ ਕਰ ਸਕੇ ਤੇ ਨਾ ਸੰਕੋਚ ਕਰੇ । ਗੁਰੂ ਤੇ ਗੋਬਿੰਦ ਵਿਚ ਅਨਭੇਦਾਂ ਦਾ ਇਹੀ ਸੁਦਰਸ਼ ਹੈ ਕਿ ਜਿਵੇਂ ਗੋਬਿੰਦ ਇੰਦ੍ਰੇ ਬਨਾਣ ਵੇਲੇ ਕੋਈ ਸੰਕੋਚ ਨਹੀਂ ਕਰਦਾ ਤਿਵੇਂ ਹੀ ਗੁਰੂ ਇੰਦ੍ਰਿਆਂ ਦੇ ਅਪਯੋਗਕ ਨਿਸ਼ਚਿਤ ਸਮੇਂ ਲਈ ਵਰਤੋਂ ਦੀ ਸਖਲਾਈ ਤੋਂ ਕੋਈ ਉਪਯੋਗਤਾ ਦੇ ਨਰੀਖਣ ਸਮਜਾਣ ਤੋਂ ਕੋਈ ਗਰੇਜ ਨਹੀਂ ਕਰਿਆ ਕਰਦਾ । ਜਿਨ੍ਹਾਂ ਪੁਰਸ਼ਾਂ ਨੂੰ ਗੁਰੂ ਦੇ ਇਸ ਗਿਆਨ ਤੋਂ ਅਜੇ ਤਕ ਸ਼ਿਖਸ਼ਾ ਪ੍ਰਾਪਤ ਨਹੀਂ ਉਹ ਕਾਮੁਕ ਰੁਚੀ ਨੂੰ ਪਸ਼ੂਆਂ ਵਾਂਗ ਅਨਬਿਵਹਾਰਕ ਰੁਚੀ, ਅਧੀਨ ਬਿਵਰਜਤ ਬਿਭਚਾਰਕ ਕ੍ਰਿਆ ਦੀ ਅਨਹੋਂਦ ਕਰਕੇ ਅਨੇਕਾਂ ਸੰਕਟ, ਦੰਡ, ਦੁਖ, ਸਜਾਵਾਂ ਤੇ ਕਲੇਸ ਅਤੇ ਅਣ ਆਈਆਂ ਮੌਤਾਂ ਦੇ ਦਰ ਦੇਖਣੇ ਪੈਂਦੇ ਹਨ । ਗੁਰੂ ਗੋਬਿੰਦ ਸਿੰਘ ਜੀ ਸਤਿਗੁਰੂ ਦੀ ਸ਼ਬਦਾਵਲੀ ਦੀ ਅਸ਼ਲੀਲਤਾ ਨਿਰਸੰਦੇਹ ਮਾਨਵ ਜਾਤੀ ਦੀ ਬੇਹਤਰੀ ਲਈ ਹੀ ਹੈ, ਪਰ ਆਹ ਦੂਜੇ ਪਾਸੋਂ ਸਿਨਮੇ ਟੈਲੀਵਿਜ਼ਨ ਅਤੇ ਰੋਜ਼ਾਨਾ ਛਪਦੇ ਅਖ਼ਬਾਰਾਂ ਵਿਚ ਕਹਾਣੀਆਂ ਤੇ ਚਿਤ੍ਰ ਉਸ ਵਿਸ਼ਾਲ ਜਿਗਰੇ ਨਾਲ ਵਖਾਏ ਤੇ ਪੜ੍ਹਾਏ ਜਾਂਦੇ ਨੇ ਜੋ ਅਸ਼ਲੀਲਤਾ ਦੀ ਮੂੰਹ ਬੋਲਦੀ ਤਸਵੀਰ ਕਹੀ ਜਾ ਸਕਦੀ ਹੈ ਅਤੇ ਜਿਸ ਚੋਂ ਕੁਸਬਕ ਤੋਂ ਬਿਨਾਂ ਹੋਰ ਕੁਝ ਵੀ ਪ੍ਰਾਪਤ ਨਹੀਂ ਹੁੰਦਾ । ਕੁੜੀਆਂ ਨੂੰ ਨਚਾਣ ਤੋਂ ਬਗੈਰ ਕਿਸੇ ਵੀ ਉਪਯੋਗੀ ਤੇ ਸਿਆਸਦਾਨ ਦੇ ਮੋਢੀ ਦੀ ਆਮਦ ਸਫਲੀ ਨਹੀਂ ਹੁੰਦੀ । ਜਦ ਕਿ ਗੁਰੂ ਗੋਵਿੰਦ ਰੂਪ ਸਤਿਗੁਰੂ ਦਾ ਆਦੇਸ ਹੈ :-

ਵਾਹਿਗੁਰੂ ਕਹੇ ਬਿਨਾਂ ਜੋ ਖਾਵੈ ।। ਬੇਸਵਾ ਦੁਆਰੇ ਸ਼ਿਖ ਜੋ ਜਾਵੈ ।।
ਪਰ ਇਸਤ੍ਰੀ ਸਿਉ ਨੇਹੁ ਲਗਾਵੈ ।। ਕਹੈ ਗੋਬਿੰਦ ਸਿੰਘ ਵਹੁ ਸਿਖ ਨਹੀਂ ਭਾਵੈ ।।

ਚੌਥੀ ਗੱਲ ਅੱਜ ਹੋ ਕੀ ਰਿਹਾ ਹੈ :-

19 ਅਕਤੂਬਰ ਸਾਹਿਤ ਦੇ ਸਿਰਲੇਖ ਹੇਠ ਸੰਪਾਦਕ ਦੀ ਡਾਕ ਲੇਖ ਛਪਿਆ ਸੀ ਕਿ ਵਗਿਆਨਕ ਉਨਤੀ ਨੇ ਸੰਚਾਰ ਸਾਧਨ ਮੁਹੀਆ ਕੀਤੇ ਹਨ ਤੇ ਅਨੇਕਾਂ ਪ੍ਰੈਸਾਂ ਲਗਣ ਕਾਰਨ ਅਨੇਕਾਂ ਪੁਸਤਕਾਂ ਕ੍ਰੋੜਾਂ ਦੀ ਤਦਾਦ ਵਿਚ ਛਪਕੇ ਤਿਆਰ ਹੋ ਰਹੀਆਂ ਹਨ । ਜਿਥੇ ਇਹਨਾਂ ਪੁਸਤਕਾਂ ਵਿਚ ਵਿਗਿਆਨਕ ਗਿਆਣ ਪ੍ਰਵਾਨ ਕਰਨ ਵਾਲੀਆਂ ਪੁਸਤਕਾਂ ਛਪ ਰਹੀਆਂ ਹਨ ਉਥੇ ਲੱਚਰ ਸਾਹਿਤ ਦੇ ਪ੍ਰਕਾਸ਼ਕਾਂ ਨੇ ਨੌਜੁਆਨ ਪੀੜੀ ਨੂੰ ਬੁਰੀ ਤਰ੍ਹਾਂ ਜਕੜ ਕੇ ਸਮਾਜਕ ਕੁਰੀਤੀਆਂ ਜਿਵੇਂ ਕ ਬਲਾਤਕਾਰ, ਚੋਰੀਆਂ, ਡਕੈਤੀਆਂ, ਬਦਮਾਸੀਆਂ, ਵੱਲ ਨੂੰ ਪ੍ਰੇਰ ਦਿਤਾ ਹੈ । ਵਕਤੀ ਤੌਰ ਤੇ ਤਾਂ ਭਾਵੇਂ ਪ੍ਰਕਾਸ਼ਕਾਂ ਦੀਆਂ ਇਹ ਪੁਸਤਕਾਂ ਹੱਥੋ-ਹੱਥੀਂ ਵਿਕ ਕੇ ਉਨ੍ਹਾਂ ਦੀਆਂ ਤਜੌਰੀਆਂ ਭਰ ਦਿੰਦੀਆਂ ਹਨ ਪਰ ਇਹ ਲੋਕ ਅਸਲ ਵਿਚ ਸਮਾਜਕ ਵਿਕਾਸ ਰਾਹ ਵਿਚ ਰੋੜਾ ਬਣ ਚੁਕੇ ਹਨ । ਅੱਜ ਥਾਂ-ਥਾਂ ਤੇ ਬੁੱਕ ਸਟਾਲ ਅਜੇਹੇ ਗੰਦੇ ਲਿੰਗਕ ਰੁਚੀਆਂ ਨੂੰ ਉਭਾਰੂ ਸਾਹਿਤ ਨਾਲ ਭਰੇ ਪਏ ਹਨ, ਤੇ ਨੌਜੁਆਨ ਪੀੜ੍ਹੀ ਬਚਪਨ ਤੋਂ ਹੀ ਮਾਪਿਆਂ ਦੀ ਅਯੋਗ ਰਹਿਨਮੁਈ ਸਦਕਾ ਇਹਨਾਂ ਨੂੰ ਖਰੀਦ ਕੇ ਤਬਾਹੀ ਵਲ ਜਾ ਰਹੀ ਹੈ । ਅਜੋਕੇ ਰਾਜ ਪ੍ਰਬੰਧ ਵਿਚ ਨੌਜੁਆਨ ਪੀੜ੍ਹੀ ਨੂੰ ਸਰਕਾਰੀ ਸੰਚਾਰ ਸਾਧਨ, ਰੇਡੀਓ, ਟੈਲੀਵੀਜ਼ਨ ਤੇ ਸਿਨੇਮਾ ਜਿਥੇ ਗੰਦੀਆਂ ਫਿਲਮਾਂ ਤੇ ਗੀਤ ਪ੍ਰਸਾਰਤ ਕਰਕੇ ਇਸਤਿਹਾਰਬਾਜ਼ੀ ਤੋਂ ਪੈਸੇ ਕਮਾ ਰਹੇ ਹਨ, ਉਥੇ ਨਾਲੋ-ਨਾਲ ਨੌਜੁਆਨ ਵਰਗ ਨੂੰ ਸਿਰਫ਼ ਇਸੇ ਹੀ ਸਿਸਟਮ ਵਿਚ ਉਲਝਾਕੇ ਰੱਖਣ ਦਾ ਕੰਮ ਵੀ ਕਰਦੇ ਹਨ । ਸਰਕਾਰੀ ਸਰਪ੍ਰਸਤੀ ਹੇਠ ਫਿਲਮ ਸੰਨਤਮਤ ਵੀ ਨੌਜੁਆਨਾਂ ਨੂੰ ਸੈਕਸ ਰੁਚੀਆਂ, ਲੁੱਟ ਮਾਰ, ਗੁੰਡ ਗਰਦੀ, ਕਰਨ ਲਈ ਪ੍ਰੇਰਤ ਕਰਨ ਦਾ ਇਕ ਸਾਧਨ ਹਨ । ਅਬਾਦੀ ਦੀ ਬਹੁਤਾਤ ਕਾਰਨ ਜਿਆਦਾਤਰ ਪੜ੍ਹੇ ਲਿਖੇ ਲੋਗ ਨੌਕਰੀ ਪੇਸ਼ਾ ਹੋ ਚੁੱਕੇ ਹਨ, ਤੇ ਸਾਰਾ ਦਿਨ ਪਤੀ ਪਤਨੀ ਨੌਕਰੀ ਲਈ ਘਰੋਂ ਬਾਹਰ ਰਹਿੰਦੇ ਹਨ । ਇਸ ਕਾਰਨ ਬੱਚਿਆਂ ਨੂੰ ਬਚਪਨ ਵਿਚ ਹੀ ਮਾਪਿਆਂ ਦੀ ਦੇਖ ਰੇਖ ਦੀ ਅਨਹੋਂਦ ਇਸ ਗੰਦੇ ਸਾਹਿਤ ਵਿਚ ਖਿਚਣ ਲੱਗਦੀ ਹੈ । ਮਾਪਿਆਂ ਦੀ ਹੋਂਦ ਵੀ ਕੀ ਬੱਚਿਆਂ ਦਾ ਸਵਾਰ ਸਕਦੀ ਹੈ ? ਜੇਹੜੇ ਮਾਪੇ ਆਪ ਹੀ ਇਸ ਗੰਦੇ ਚਿੱਕੜ ਵਿਚ ਲੱਥ-ਪੱਥ ਹੋ ਚੁੱਕੇ ਹੋਇ ਨੇ ਉਹ ਤਾਂ ਆਪ ਹੀ ਆਪਣੇ ਬੱਚਿਆਂ ਦੇ ਕਿਰਦਾਰ ਦੇ ਦੁਸਮਨ ਬਣ ਚੁਕੇ ਹੋਇ ਨੇ । ਅੱਜ ਕੱਲ ਆਮ ਵੇਖਿਆ ਜਾ ਸਕਦਾ ਹੈ ਕਿ ਬੱਸਾਂ ਵਿਚ, ਅੱਡਿਆਂ, ਹੋਟਲਾਂ ਵਿਚ, ਗੰਦੇ ਅਸ਼ਲੀਲ ਗੀਤਾਂ ਦੇ ਰਿਕਾਰਡ ਆਮ ਚੱਲਦੇ ਰਹਿੰਦੇ ਹਨ । ਵੇਖਿਆ ਜਾਵੇ ਕਿ ਸਾਡੀ ਸਰਕਾਰ ਜਿਸਨੇ ਬੱਚਿਆਂ ਦੇ ਭਵਿਖ ਤੇ ਕੰਟਰੋਲ ਕਰਨਾ ਸੀ ਉਹ ਆਪ ਇਹੋ ਜਿਹੀਆਂ ਅਸ਼ਲੀਲ ਰੁਚੀਆਂ ਦੀ ਖਾਹਸ਼ਮੰਦ ਤੇ ਜ਼ਿਮੇਵਾਰ ਹੈ ।

ਪਿਛਲੇ ਦਿਨੀ ''ਪਬਲਿਕ ਕਾਲਜ ਸਮਾਣਾ ।'' ਵਿਚ ਸਮਾਣਾ ਸਭਿਆਚਾਰਕ ਵਿਭਾਗ ਪੰਜਾਬ ਦੇ ਸਹਿਯੋਗ ਨਾਲ ਸਭਿਆਚਾਰਕ ਪ੍ਰੋਗਰਾਮ ਹੋਇਆ । ਉਦਘਾਟਨ ਕਾਲਜ ਦੇ ਪ੍ਰਿੰਸੀਪਲ ਸ੍ਰੀ ਸਵਰਨ ਸਿੰਘ ਸੋਢੀ ਨੇ ਕੀਤਾ । ਪ੍ਰਧਾਨਗੀ ਸ੍ਰੀ ਗੁਰਭਜਨੀਕ ਸਿੰਘ ਐਸ. ਡੀ. ਐਮ. ਸਮਾਣਾ ਨੇ ਕੀਤੀ ।

ਗੌਣ ਵਾਲੇ ਤੇ ਗੌਣ ਵਾਲੀਆਂ ਨੇ ਲੱਚਰ ਗੀਤਾਂ ਨਾਲ ਸਰੋਤਿਆਂ ਨੂੰ ਕੀਲੀ ਰੱਖਿਆ । ਸਰੋਤੇ ਕਾਲਜ ਦੇ ਮੁੰਡੇ ਕੁੜੀਆਂ ਸਨ ............... ।

ਜਦੋਂ ਸਾਡੇ ਵਿਦਯਕ ਅਦਾਰੇ ਮਾਸਕਾਂ ਤੇ ਸਰੋਤਿਆਂ ਦੀ ਮਨੋਰੰਜਨ ਲਈ ਇਹ ਭੁਖ ਮਿਟਾਉਣ ਦੇ ਆਹਰ ਵਿਚ ਗਲਤਾਨ ਹੋਣ, ਮੈਂ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਲੋਚਕਾਂ ਤੋਂ ਸਵਾਲ ਪੁਛਦਾ ਹਾਂ ਕੀ ਇਹ ਕਾਮੁਕ ਰੁਚੀ ਢਕਣ ਦੇ ਅਪਰਾਲੇ ਨੇ । ਜਦ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਨੋਰਥ ਤੇ ਉਪਦੇਸ਼ ਇਥੋਂ ਤਕ ਦੀ ਗੱਲ ਕਰਦਾ ਹੈ :-

ਵੇਸਵਾ ਰਾਗ ਸੁਣੈ ਚਿਤ ਲਾਇ ।। ਕਹੈ ਗੁਰੂ ਸੋ ਯਮ ਪੁਰ ਜਾਇ ।।
ਮਨ ਚੰਚਲ ਵੇਸਯਾ ਜਬ ਪੇਖੀ ।। ਕਾਮ ਕੇਲ ਹ੍ਵੈ ਚਾਹ ਵਿਸੇਖੀ ।।
ਰੋਕਿਯੋ ਰੁਕਤ ਨ ਕਿਸੂ ਪ੍ਰਕਾਰਾ ।। ਮਿਲ ਤਿਹ ਆਪਨ ਜਨਮ ਜਗ ਹਾਰਾ ।।
ਧਰਮ ਛੀਨ ਹ੍ਵੈ ਧਾਯ ਸਜਾਈ ।। ਪਰਿਯੋ ਨਰਕ ਮੈ ਬਹੁ ਬਿਲਲਾਈ ।।
ਯਾ ਤੇ ਤਿਹ ਕੇ ਦੇਖੈ ਨਾਹੀਂ ।। ਸਮਾ ਬਿਤਾਵੈ ਸੰਗਤਿ ਮਾਹੀ ।।

ਪੰਜਵੀਂ ਗੱਲ :-

ਬੱਚਾ ਹੈ ਭਾਵੇਂ ਬੱਚੀ, ਜਨਮ ਤੋਂ ਉਪ੍ਰੰਤ ਕੁਝ ਵੀ ਕਿਸੇ ਕਾਰ ਵਿਹਾਰ ਦੀ ਵਿਚਾਰ ਨੂੰ ਨਾ ਅਨੁਭਵ ਕਰਦਾ ਹੈ, ਨਾਂ ਕੋਈ ਜਾਣਕਾਰੀ ਰੱਖਦਾ ਹੈ - ਸਵਾਏ ਰੋਣ ਤੋਂ ਜਾਂ ਕਿਸੇ ਵੇਲੇ ਆਪ ਮੁਹਾਰਾ ਹੱਸਣ ਤੋਂ ਅਤੇ ਕੁਝ ਦੁੱਧ ਆਦਿ ਛਕਣ ਤੋਂ । ਧੀਰੇ ਧੀਰੇ ਬੈਠਣਾ ਰੁੜਨਾ, ਖਲੋਣਾ ਤੇ ਤੁਰਨਾ । ਹਾਂ ਹੂੰ ਕਰਨਾ ਜਾਂ ਕੁਝ ਬੋਲਣਾ ਸਖਾਇਆ ਜਾਂਦਾ ਹੈ । ਫੇਰ ਸੰਬੰਧੀਆਂ ਬਾਰੇ, ਬਾਬਾ, ਬੇਬੀ, ਮਾਤਾ, ਪਿਤਾ, ਭਾਈ, ਭੈਣ, ਜਾਂ ਚਾਚੇ ਤਾਏ ਬਾਰੇ ਜਾਣ ਸਿਆਣ ਕਰਵਾਈ ਜਾਂਦੀ ਹੈ । ਵਿਦਿਆਂ ਦੇ ਅਨੇਕਾਂ ਵਿਦਿਆਲੇ ਸਕੂਲ ਕਾਲਜ ਤੇ ਕਈ ਕਿਸਮ ਦੇ ਕੋਰਸਾਂ ਰਾਹੀ ਅਨੇਕਾਂ ਵਿਭਾਗਾਂ ਰ੍ਹਾਹੀ ਕ੍ਰਿਤ, ਕਰਮ, ਅਵਜੀਬਕਾ ਦੇ ਸਾਧਨ, ਖਾਣ ਹੰਡਾਉਣ ਤੇ ਪ੍ਰਚਾਉਣ ਦੇ ਹੀਲੇ ਬਰਤੇ ਜਾਂਦੇ ਹਨ । ਗਉਣਾ, ਵਜਾਉਣਾ, ਕੁਝ ਸੁਨਣਾ ਤੇ ਸੁਨਾਉਣਾ, ਖੇਡਣਾ ਤੇ ਖਡਾਉਣਾ, ਖੱਟਣਾ ਤੇ ਗੁਆਉਣਾ ਵੀ ਸਖਾਇਆ ਜਾਂਦਾ ਹੈ । ਜਿਹੜਾ ਕੁਝ ਨਾ ਸਿਖੇ ਉਸ ਨੂੰ ਬੁਧੂ ਮੂਰਖ, ਬੇਦਿਮਾਗ, ਉਲੂ, ਖੋਤਾ, ਮੂਰਖ ਕਈ ਸ਼ਬਦਾਂ ਨਾਲ ਸ਼ਿੰਗਾਰਿਆਂ ਜਾਂਦਾ ਹੈ । ਜਿਹੜਾ ਕੁਝ ਸਿਖ ਗਿਆ, ਉਹ ਸਿਖਰਾਂ ਤੇ ਚੜ ਗਿਆ । ਜੋ ਪੜ ਗਿਆ ਉਹ ਪੜਾਉਣ ਦੇ ਯੋਗ ਹੋ ਗਿਆ । ਜੋ ਤੁਰਦਾ ਰਿਹਾ ਉਹ ਮੰਜਲ ਤੇ ਜਾ ਪੁਜਾ । ਜਿਹੜਾ ਖਲੋ ਗਿਆ ਉਹ ਖਲੋਤਾ ਹੀ ਰਹਿ ਗਿਆ । ਨਾ ਇਧਰ ਆਇਆ, ਨਾ ਹੀ ਉਧਰ ਗਿਆ । ਮੰਜਲ ਦੀ ਜਾਣਕਾਰੀ ਤੋਂ ਸੱਖਣਾ ਪ੍ਰਾਨੀ ਸਭ ਕੁਝ ਮੋਜੂਦ ਹੁੰਦਿਆਂ ਹੋਇਆ ਵੀ ਐਉ ਜਾਣੋ ਜਿਵੇਂ ਕੋਈ ਖੋ ਗਿਆ । ਇਸੇ ਤਰ੍ਹਾਂ ਸੈਕਸ ਸਿਖਿਆ ਤੋਂ ਬਿਨਾਂ ਯੁਵਕ ਅਣਜਾਣੇ ਰਾਹੇ ਪੈ ਕੇ ਇੱਜਤ, ਆਬਰੂ, ਸੁਹਿਰਦਤਾ, ਤੇ ਸੇਹਤ, ਸਭੋ ਕੁਝ ਖੋ ਬੈਠਦਾ ਹੈ ।

ਜਦ ਅਸੀ ਸਿਖਿਆ ਤੋਂ ਬਿਨਾਂ ਆਪਣੇ ਖਾਣ ਪੀਣ ਦਾ ਸੰਜਮ ਵੀ ਨਹੀਂ ਜਾਣ ਸਕਦੇ, ਫੇਰ ਸੈਕਸ ਦੀ ਜਾਣਕਾਰੀ ਬਿਨਾਂ ਅਸੀਂ ਗ੍ਰਿਹਸਤ ਜੀਵਨ ਵਿਚ ਕਿਵੇਂ ਕਾਮਯਾਬ ਹੋ ਸਕਦੇ ਹਾਂ ? (ਭੋਗੀ ਕਉ ਦੁਖੁ ਰੋਗ ਵਿਆਪੈ) ਸਤਿਗੁਰਾਂ ਦਾ ਪਵਿਤ੍ਰ ਬਚਨ ਹੈ ਕਿ ਜੋ ਲੋਗ ਇਸ ਸਿਖਿਆ ਤੋਂ ਰਹਿਤ ਭੋਗਾਂ ਵਿਚ ਖੱਚਰ ਹੋ ਜਾਂਦੇ ਨੇ, ਉਹ ਦੁਖਾਂ ਕਸਟਾਂ ਰੋਗਾਂ ਦੇ ਵਸਿ ਪੈ ਜਾਂਦੇ ਨੇ। ਜਿਵੇਂ ਕਿ ਅਗਿਆਨ ਵਸ ਨੌਜੁਆਨ ਅਲੜ ਉਮਰ ਜਜ਼ਬਾਤ ਵਸਿ (ਤਰੁਣ ਤੇਜ ਪਰ ਤ੍ਰਿਆ ਮੁਖ ਜੋਹਹਿ) ਕਾਮ ਵਸਿ ਹੋ ਕੇ ਜਿਥੇ ਕਿਥੇ ਕੁਥਾਵੇਂ ਜਾ ਕੇ (ਆਤਸ਼ਕ) ਜੇਹੀ ਮਰਜ਼ ਸਹੇੜ ਲੈਂਦੇ ਨੇ । ਹਾਕਮ ਤੇ ਸਾਸ਼ਨ ਲੋਗ ਅਤੇ ਧਨੀ ਲੋਗ ਕਾਮ ਵਸਿ ਹੋ ਕੇ ਕਈ ਕਈ ਇਸਤਰੀਆਂ ਅਕੱਠੀਆਂ ਕਰ ਲੈਂਦੇ ਨੇ , ਜਬਰ ਭੀ ਕਰਦੇ ਨੇ । ਜਿਸਦੇ ਸਿੱਟੇ ਬੜੇ ਕਰੜੇ ਤੇ ਸਖਤ ਭੁਗਤਦੇ ਨੇ । ਕਈ ਛੇੜ ਛਾੜ ਕਰਕੇ ਮੂੰਹ ਕਾਲੇ

ਤੇ ਜੁਤੀਆਂ ਦੇ ਹਾਰ ਪਹਿਨ ਕੇ ਖੋਤੇ ਸਵਾਰੀਆਂ ਕਰਦੇ ਦੇਖੇ ਜਾਂਦੇ ਨੇ, ਵਿਸ਼ੱਈ ਤੇ ਕਾਮ ਵਸਿ ਹੋ ਕੇ ਬਹੁਤੇ ਲੋਕ ਖਾਣਾ ਖਾ ਕੇ ਤੂੜ ਕੇ ਪੇਟ ਭਰਕੇ ਭੋਗ ਬਿਲਾਸ ਕਰਕੇ ਟੀ ਵੀ (ਤਪਦਿਕ) ਜੇਹੀ ਮੋਹਲਕ ਬੀਮਾਰੀ ਸਹੇੜ ਲੈਂਦੇ ਨੇ । ਕਈ ਡਾਂਗਾਂ ਦੀ ਮਾਰ ਖਾ ਪੀ ਕੇ ਹਮੇਸ਼ਾਂ ਲਈ ਸੰਸਾਰ ਤੋਂ ਕਨਾਰਾ ਹੀ ਕਰ ਜਾਂਦੇ ਨੇ । ਬਹੁਤੇ ਜੇਹਲਾਂ ਵਿਚ ਦੰਡ ਭੁਗਤਦੇ ਦੇਖੇ ਜਾ ਸਕਦੇ ਨੇ । ਪਰ ਜੇ ਕੋਈ ਲੋਕ ਦੰਡ ਤੋਂ ਬਚ ਹੀ ਜਾਂਦਾ ਹੈ ਤਾਂ ਇਸ ਸੰਸਾਰ ਦੀਆਂ ਅੰਨੀਆਂ ਅੱਖਾਂ ਅੱਗੇ ਪਰਦਾ ਪਾਉਣ ਵਿਚ ਕਾਮਯਾਬ ਹੋ ਹੀ ਜਾਂਦਾ ਹੈ ਤਾਂ ਦਰਗਾਹੀ ਦੰਡ ਤੋਂ ਤਾਂ ਕਦੇ ਵੀ ਬਚਿਆ ਨਹੀਂ ਜਾ ਸਕਦਾ । ਚਿਤ੍ਰ ਗੁਪਤ ਤੋਂ ਤਾਂ ਲੁਕਾਈ ਨਹੀਂ ਜਾਂਦੀ । ਵੇਦ, ਪੁਰਾਨ, ਸਾਸਤ੍ਰ ਤੇ ਗੁਰਬਾਣੀ ਇਕ ਮੂੰਹ ਹੋ ਕੇ ਕਹਿੰਦੇ ਹਨ ਕਿ (ਤਪਤ ਥੰਮ ਗਲ ਲਾਵਹਿ) ਬਾਨੀ ਦਾ ਕਥਨ ਹੈ ਕਿ :-

ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗ ਫਾਕੈ ॥

ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ ॥ਅੰਗ ੬੧੬॥ਮ:੫॥

ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ ॥

ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ ॥

ਉਥੇ ਸੜਦੇ ਬਲਦੇ ਥੰਮਾਂ ਨਾਲ ਹਿੱਕਾ ਮਿਲਾਕੇ ਤੇ ਜਫੀਆਂ ਪਵਾਕੇ ਓਹਨਾਂ ਤੋਂ ਇਸ ਦੋਸ਼ ਦਾ ਮੁਲ ਚੁਕਾਇਆ ਜਾਂਦਾ ਹੈ । ਕਿਸੇ ਭੀ ਇਸਤ੍ਰੀ ਜਾਂ ਪੁਰਸ਼ ਨੂੰ ਛੋਟ ਨਹੀਂ ਦਿਤੀ ਜਾਂਦੀ ਅੰਤ ਇਸ ਉਪ੍ਰੋਕਤ ਲੇਖ ਦਾ ਸਿੱਟਾ ਜਾਂ ਨਿਚੋੜ ਕੀ ਹੋਇਆ ? ਉਹ ਇਹ ਕਿ ਸੈਕਸ ਸਿਖਿਆ ਅਤਿ ਜਰੂਰੀ ਹੈ ਜਿਸ ਬਾਰੇ 27 ਮਈ 1991 ਟ੍ਰਿਬਿਊਨ ਵਿਚ ਅਮਨ ਦੇਵ ਰਾਜਿੰਦਰ ਕੁਮਾਰ ਦਾ ਲੇਖ ਐਉ ਹੈ ਸੈਕਸ ਸਿਖਿਆ ਨੂੰ ਨਫਰਤ ਨਾਲ ਨਾ ਦੇਖੋ ਦੇ ਸਿਰਲੇਖ ਹੇਠ ਲਿਖਦੇ ਹਨ ਕਿ ਜਦੋਂ ਵੀ ਸੈਕਸ ਸਿਖਿਆ ਦੀ ਗੱਲ ਤੁਰਦੀ ਹੈ ਤਾਂ ਪਤਾ ਨਹੀਂ ਕਿਉਂ ਕੁਝ ਲੋਕ ਇਸ ਵਿਰੁਧ ਇਕ ਤੂਫਾਨ ਦੀ ਤਰ੍ਹਾਂ ਉਠ ਖੜੇ ਹੁੰਦੇ ਹਨ । ਅੱਜ ਦੇ ਵਿਗਿਆਨਕ ਯੁੱਗ ਵਿਚ ਬਹੁਤ ਸਾਰੇ ਲੋਕ ਸੈਕਸ ਸਿਖਿਆ ਨੂੰ ਘਿਰਣਾ ਦੀ ਨਜ਼ਰ ਨਾਲ ਦੇਖਦੇਹਨ । ਸਿਖਿਆ ਅਧਿਕਾਰੀਆਂ ਅਤੇ ਮਾਪਿਆਂ ਨੂੰ ਇਹ ਡਰ ਹੈ ਕਿ ਸੈਕਸ ਸਬੰਧੀ ਸਿਖਿਆ ਬੱਚਿਆਂ ਵਿਚ ਬੁਰੀਆਂ ਆਦਤਾਂ ਨੂੰ ਜਨਮ ਦੇ ਸਕਦੀ ਹੈ ਜੋ ਇਕ ਨਿਰਮੂਲ ਤੌਖਲਾ ਹੈ । ਜਿਸ ਤਰ੍ਹਾਂ ਬੱਚਿਆਂ ਨੂੰ ਦੂਜੇ ਵਿਸ਼ੇ ਪੜਾਏ ਜਾਂਦੇ ਹਨ ਉਸੇ ਤਰ੍ਹਾਂ ਸੈਕਸ ਸਿਖਿਆ ਵੀ ਜਰੂਰੀ ਹੈ ।

ਜੋ ਇਕ ਤਰ੍ਹਾਂ ਨਾਲ ਆਦਮੀ ਅਤੇ ਔਰਤ ਵਿਚ ਸਮਾਨਤਾ ਲਿਆਉਣ ਦਾ ਸਾਧਨ ਬਣਦੀ ਹੈ । ਵੱਧਦੀ ਜਨ ਸੰਖਿਆ ਜੋ ਕਿ ਦੇਸ ਲਈ ਬਹੁਤ ਗੰਭੀਰ ਸਮੱਸਿਆ ਬਣੀ ਹੋਈ ਹੈ ਨੂੰ ਵੀ ਸੈਕਸ ਸਿਖਿਆ ਦੁਆਰਾ ਕਿਸੇ ਹੱਦ ਤੱਕ ਕਾਬੂ ਵਿਚ ਕੀਤਾ ਜਾ ਸਕਦਾ ਹੈ ।......

ਇਸ ਵਿਚ ਕੋਈ ਸ਼ੱਕ ਨਹੀ ਕਿ ਜੇ ਬੱਚਿਆਂ ਦੀ ਭਲਾਈ ਨੂੰ ਧਿਆਨ ਵਿਚ ਰੱਖਦਿਆਂ ਹੋਇਆ ਪੂਰੀ ਈਮਾਨਦਾਰੀ ਨਾਲ ਇਸ ਵਿਸ਼ੇ ਨੂੰ ਪੜਾਇਆ ਜਾਵੇ ਤਾਂ ਇਹ ਭਾਰਤੀ ਸਮਾਜ ਲਈ ਬਹੁਤ ਵੱਡੀ ਸਫਲਤਾ ਹੋਵੇਗੀ । ਦੇਖੋ ਟ੍ਰਿਬਿਊਨ 11 ਦਸੰਬਰ 1992 ਸਰਕਾਰੀ ਰਣਬੀਰ ਕਾਲਜ ਵਿਚ ਏਡਜ ਵਿਰੋਧੀ ਸੈਮੀਨਾਰ । ਸੰਗਰੂਰ 10 ਦਸੰਬਰ (ਨਿਜੀ ਪੱਤਰ ਪ੍ਰੇਰਕ) ਇਸ ਸੈਮੀਨਾਰ ਨੂੰ ਸੰਬੋਧਨ ਕਰਦਿਆਂ ਪ੍ਰੋ: ਸਤੀਸ਼ ਗੋਇਲ ਨੇ ਕਿਹਾ ਇਸ ਸਮੇ ਦੁਨੀਆਂ ਚ ਏਡਜ ਫੈਲਨ ਦੇ ਕਾਰਨਾਂ ਤੋਂ ਜਾਣੂ ਕਰਾਉਂਦਿਆਂ ਉਨ੍ਹਾਂ ਕਿਹਾ ਕਿ ਇਸਤਰੀ ਤੇ ਮਰਦ ਵੱਲੋਂ ਵੱਖ-ਵੱਖ ਮਰਦਾ ਤੇ ਔਰਤਾਂ ਨਾਲ ਬਹੁਤੀ ਵਾਰ ਹਮਬਿਸਤਰ ਹੋਣਾ ਹੈ । ਸੈਮੀਨਾਰ ਦੀ ਪ੍ਰਧਾਨਗੀ ਕਰ ਰਹੇ ਪ੍ਰੋ: ਚਰਨਜੀਤ ਚੰਨੀ ਨੇ ਕਿਹਾ ਕਿ ਏਡਜ ਸਬੰਧੀ ਬਹੁਤ ਖਤਰਨਾਕ ਵਿਚਾਰ ਦਿਤੇ ਜਾਂਦੇ ਹਨ । ਉਨ੍ਹਾਂ ਕਿਹਾ ਕਿ ਲੋੜ ਹੈ ਸਕੂਲੀ ਵਿਦਿਆਰਥੀਆਂ ਨੂੰ ਇਸ ਸਬੰਧੀ ਸਾਰਥਕ ਸਿਖਿਆ ਦੇਣ ਦੀ ।

ਛੇਵੀਂ ਗੱਲ:-

ਉਪ੍ਰੋਕਤ ਲੇਖਾਂ ਦੁਆਰਾ ਸਿਧ ਹੋ ਜਾਂਦਾ ਹੈ ਕਿ ਇਹ ਵਿਸ਼ਾ ਸਮਾਜ ਲਈ ਖਾਸ ਕਰ ਧਰਮੀ ਜਗਤ ਦੇ ਇਸਤ੍ਰੀ ਪੁਰਸ਼ਾਂ ਲਈ ਤੇ ਗੁਰਮੁਖ ਗਾਡੀ ਰਾਹ ਦੇ ਹਮਸਫਰੀ ਤੇ ਗੁਰਮੁਖਾਂ ਗੁਰਸਿਖਾਂ ਲਈ ਅੰਤ ਦਾ ਜਰੂਰੀ ਸੀ ਜਿਸ ਨੂੰ

ਸ੍ਰੀ ਗੁਰੂ ਗੋਬਿੰਦ ਸਿੰਘ ਜਿਹੇ ਅੰਤਰ ਦ੍ਰਿਸ਼ਟੀ ਦੇ ਮਾਲਿਕ ਤੇ ਆਤਮਿਕ ਘੁਲਾਟੀਏ ਭਲਵਾਨ ਹੀ ਛੂਹ ਸਕਦੇ ਸਨ । 404 ਚਰਿਤ੍ਰਾਂ ਦਾ ਇਤਿਹਾਸ ਤੇ ਉਸਦੀ ਗੋਂਦ ਗੁੰਦਣਾ ਨਿਰਾ ਅਸਚਰਜ ਨਹੀਂ ਸਗੋਂ ਅਸੰਭਵ ਹੈ । ਇਤਨੀ ਜਾਣਕਾਰੀ ਟੀਟੂ, ਭੂਪੇ ਜਾਂ ਜਾਂਹੂ ਕਾਂਹੂ ਕਵੀ ਦੇ ਪ੍ਰਯੋਗਕ ਕਰਨ ਦਾ ਪ੍ਰਯਾਸ ਨਹੀਂ ਹੋ ਸਕਦਾ ਇਤਨੀ ਦੂਰ ਤੱਕ ਸਾਡੀ ਦੂਰਬੀਨ ਨਾਂ ਪਹੁੰਚ ਸਕਦਾ ਅੱਜ ਅਸੀ ਇਸ ਮੰਤਵ ਨੂੰ ਸਮਝਣ ਤੋਂ ਅਸਮਰਥ ਰਹਿ ਕੇ ਕੂੜੀਆਂ ਕਿਆਸ ਰਾਈਆਂ ਲਾ ਕੇ ਸਤਿਗੁਰ ਗੁਰੂ ਗੋਬਿੰਦ ਸਿੰਘ ਤੇ ਉਹਨਾਂ ਦੇ ਪਵਿਤ੍ਰ ਮੁਖਾਰ ਬਿੰਦ ਤੋਂ ਉਚਾਰੀ ਗੁਰਬਾਣੀ ਦੀ ਨਿੰਦਿਆਂ ਵਲ ਹੀ ਮੂੰਹ ਚੁੱਕ ਕੇ ਤੁਰੇ ਆ ਰਹੇ ਹਾਂ । ਜਦ ਕਿ ਚਰਿਤ੍ਰੋ ਪਾਖਯਾਨ ਦੀ ਇਕ ਇਕ ਵਾਰਤਾ ਵਿਚ ਸਮਾਜਕ ਤੇ ਧਾਰਮਿਕ ਅਤੇ ਮਾਨਸਿਕ ਨੈਤਕ ਪੱਖ ਦਾ ਇਕ ਇਕ ਰੂਪਾਂਤ੍ਰ ਅਜਬ ਢੰਗ ਨਾਲ ਪੇਸ਼ ਕਰਕੇ ਹਰ ਪਹਿਲੂ ਦੇ ਉਲਟੇ ਸਿਧੇ ਰੁਖ ਦਸਕੇ ਚੈਤਨਤਾ ਭਰਪੂਰ ਜੀਵਨ ਜੀਣ ਦੀ ਬਿਧੀ ਦੱਸੀ ਗਈ ਹੈ ਉਹਦੇ ਭਲੇ ਬੁਰੇ ਸਿੱਟੇ ਪਾਠਕਾਂ ਨੇ ਖੁਦ ਸੋਚਣੇ ਨੇ ।

ਹਾਂ, ਇਹ ਜਰੂਰੀ ਹੈ ਕਿ ਇਸ ਹਿੱਸੇ ਨੂੰ ਆਮ ਰਲਗੋਭਾ ਜਾਂ ਇਸਤ੍ਰੀ ਪੁਰਸ਼ਾਂ ਦੀ ਸੰਗਤ ਵਿਚ ਪੜ੍ਹਨਾ ਜਾਂ ਕਥਾ ਕਰਨਾ ਉਚਿਤ ਨਹੀਂ । ਕਿਉਂਕਿ ਸਾਰੇ ਸਰੋਤੇ ਸਬੁਧੀਵਾਨ ਨਹੀਂ ਹੁੰਦੇ । ਇਸ ਕਬੁਧੀਮਾਨਾਂ ਦੇ ਅਰਥ ਅਨਰਥ ਹੋ ਨਿਬੜਦੇ ਨੇ । ਭਾਵੇਂ ਬੁਲੇ ਸ਼ਾਹ ਸਾਂਈ ਫ਼ਕੀਰ ਹਕੀਕੀ ਇਸ਼ਕ ਦੀ ਗੱਲ ਕਰਦੇ ਕੂਕਦੇ ਤੇ ਆਪਣੇ ਸਾਂਈ ਦੇ ਮਿਲਾਪ ਲਈ ਹਾੜਾ ਕੱਢਦੇ ਕਹਿੰਦੇ ਹਨ ਅਤੇ ਸਾਂਈ ਨੂੰ ਆਪਣਾ ਯਾਰ ਮੰਨਦੇ ਹਨ । ਜਿਸਦੇ ਮਿਲਾਪ ਦੀ ਹੂਕ ਬੰਦ ਕਰਦੇ ਰਹਿੰਦੇ ਹਨ । ਜਦੋਂ "ਯਾਰ ਨੇ ਗਲੇ ਨਾਲ ਲਾਈ ਜਾਣੋ ਮੈਨੂੰ ਰੱਬ ਮਿਲ ਗਿਆ" ਪਰ ਏਸ ਰਮਜ ਨੂੰ ਸਮਝਣ ਵਾਲੇ ਬੰਦੇ ਤਾਂ ਹਜ਼ਾਰਾਂ ਚੋਂ ਇਕ ਹੀ ਮਿਲੇਗਾ । "ਇਸ਼ਕ ਦੀ ਨਵੀਓ ਨਵੀਂ ਬਹਾਰ" ਦੇ ਅਰਥ ਕਰਨ ਵਾਲੇ ਕਿਥੋਂ ਮਿਲ ਸਕਦੇ ਹਨ । ਜਿਸ ਲਈ ਚੰਗਾ ਹੈ ਕਿ ਇਸਤ੍ਰੀਆਂ ਇਸ ਮਹਾਨ ਗ੍ਰੰਥ ਨੂੰ ਇਸਤ੍ਰੀਆਂ ਦੀ ਸਭਾ ਵਿਚ ਵਰਨਣ ਕਰਕੇ ਸਮਝੌਣ ਅਤੇ ਪੁਰਸ਼ ਪੁਰਸ਼ਾਂ ਦੀ ਸਭਾ ਨੂੰ ਸਮਝਾਕੇ ਉਹਨਾਂ ਨੂੰ ਰਾਹੇ ਪਾਉਣ ਨਹੀਂ ਤਾਂ ਕਬੁਧੀ ਲੋਕ ਉਲਟ ਚਲ ਪੈਣਗੇ, ਭਾਵੇ ਅਖਬਾਰਾਂ ਤੇ ਸਿਨਮੇ ਆਦਿ ਦੀਆਂ ਕਾਮ ਉਤੇਜਨਾ ਦੀਆਂ ਕਹਾਣੀਆਂ ਬੜੇ ਚਾਓ ਨਾਲ ਸੁਣਕੇ ਅਨੰਦ ਮਾਣਦੇ ਹਨ । ਪਰ ਇਹਨਾਂ ਅਮੋਲਕ ਬਚਨਾਂ ਦੀ ਪ੍ਰਖਪਾਤੀ ਤੇ ਗੁਣਵੰਤਰੀ ਨੂੰ ਸਾਂਭਣ ਲਈ ਹਰੇਕ ਦੇ ਸੀਨੇ ਵਿਚ ਥਾਂ ਨਹੀਂ ਹੈ । ਭਾਵੇਂ ਭਾਈ, ਗਿਆਨੀ, ਗ੍ਰੰਥੀ ਕੋਈ ਪਾਠਿਕ ਵੀ ਕਿਉਂ ਨਾ ਹੋਵੇ, ਜਾ ਰਾਗ ਕਥਾ ਆਦਿ ਮਾਯਕ ਤ੍ਰਿਪਤੀ ਲਈ ਹੀ ਕਰਦੇ ਹਨ ਅੰਦਰ ਤਾਂ ਕਿਸੇ ਫੋਲਕੇ ਨਹੀਂ ਵੇਖਿਆ ਪ੍ਰਵਿਤ੍ਰ ਮਹਾ ਬਚਨ ਹੈ :-

ਅੰਦਰਿ ਕਪਟੁ ਉਦਰੁ ਭਰਣ ਕੈ ਤਾਈ ਪਾਠ ਪੜਹਿ ਗਾਵਾਰੀ ॥
ਸਤਿਗੁਰ ਸੇਵੇ ਸੋ ਸੁਖੁ ਪਾਏ ਜਿਨ ਹਉਮੈ ਵਿਚਹੁ ਮਾਰੀ ॥
ਨਾਨਕ ਪੜਣ ਗੁਨਣਾ ਇਕੁ ਨਾਉ ਹੈ ਬੂਝੈ ਕੋ ਬੀਚਾਰੀ ॥
ਅੰਗ ੧੨੪੯॥ਮ:੩॥ ਪਾਪੀ ਹੀਐ ਮੈ ਕਾਮ ਬਸਾਇ ॥
ਮਨ ਚੰਚਲ ਯਾਤੇ ਗਹਿਓ ਨ ਜਾਇ ॥1॥
ਰਹਾਉ ॥ ਜੋਗੀ ਜੰਗਮ ਅਰੁ ਸਨਿਆਸ ॥
ਸਭਹੀ ਪਰਿ ਡਾਰੀ ਇਹ ਫਾਸ ॥ਅੰਗ ੧੧੮੬॥ਮ:੯॥

ਸੱਤਵੀ ਗੱਲ :-

ਇਹ ਇੱਕ ਅਕੱਟ ਸੱਚਾਈ ਹੈ ਕਿ ਸੰਸਾਰ ਭਰ ਦੇ ਇਤਿਹਾਸ ਵਿਚ ਪੁਰਸ਼ ਦੇ ਨਾਲ ਇਸਤ੍ਰੀ ਦਾ ਪੂਰਨ ਜੁਟਾਉ ਹੈ ਜਿਸਦੇ ਅਹਵਾਲੇ ਤੋਂ ਬਿਨਾਂ ਹਰ ਏਕ ਲੇਖ ਤੇ ਲੇਖਣੀ ਅਪੂਰਨ ਰਹੇਗੀ । ਭਾਵੇਂ ਇਸਤ੍ਰੀ ਹੈ ਸੁਚੱਜੀ, ਭਾਵੇਂ ਹੋਵੇ ਕੁਚੱਜੀ, ਉਸਦਾ ਕਿਸੇ ਨਾ ਕਿਸੇ ਪੁਰਸ਼ ਨਾਲ ਸਬੰਧ ਅਵਸ਼ਕ ਹੈ । ਪਤੀ ਦੇ ਪਿਆਰ ਵਾਲੀ ਨੂੰ ਸੁਪਤਨੀ ਕਹਿਕੇ ਸਤਿਕਾਰਤ ਕਰਨਾ, ਤੇ ਪਤੀ ਨਾਲ ਫਰੇਬ ਕਰਨੀ ਦੀ ਵਲਿਖਣ ਰੁਚੀ ਦੀ ਮਾਲਕ ਨੂੰ ਕੁਪੱਤੀ ਜਾਂ ਕੁਪਤਨੀ ਕੁਚੱਜੀ ਆਦਿ ਪ੍ਰਦੂਸ਼ਨਾਂ ਨਾਲ ਪ੍ਰਗਟ ਕਰਨਾ ਇਤਿਹਾਸਿਕ ਵਿਰਸਾ ਹੈ ਇਸੇ ਤਰ੍ਹਾਂ (ਏਕਾ ਨਾਰੀ ਸਦਾ ਜਤੀ) ਤੇ ਬਹੁ ਨਾਰੀ ਅਧੋਗਤੀ ਅਤੇ ਪਰ ਗ੍ਰਿਹ ਵਿਕਾਰੀ ਖੁਆਰੀ ਦਾ ਅਧਿਕਾਰੀ ਦੱਸਣਾ ਸ੍ਰਵੋਤਮ ਪੁਰਸ਼ਾਂ ਦੀ ਕਲਮ ਦਾ ਸਿੰਗਾਰ ਬਣਿਆ ਆ ਰਿਹਾ ਹੈ ਅਤੇ ਬਣਿਆ ਰਹੇਗਾ ਜੋ ਹਰ ਹਾਲਤ ਵਿੱਚ ਪੂਰਨ ਮਾਨ ਦਾ ਪਾਤ੍ਰ ਹੈ, ਜਿਸਦਾ ਮਾਣ ਕਰਨਾ ਉਚਿਤ ਹੀ ਹੈ । ਜਦੋਂ ਨਵੇਂ ਰਾਹ ਤੇ ਤੁਰਨ ਵਾਲੇ ਰਾਹੀ ਮੁਸ਼ਾਫਰ ਨੂੰ ਸਿਧੇ ਤੇ ਟੇਡੇ ਦੋਵੇਂ ਰਾਹ ਦੱਸੇ ਜਾਣ ਤਾਂ ਉਹ ਸਿਧੇ ਰਾਹ ਪੈ ਕੇ

ਅਨਭੋਲਤਾ ਦੇ ਬਚਪਨ ਤੋਂ ਬਾਹਰ ਨਿਕਲਕੇ ਸਰਾਫਾ ਨਾ ਜੀਵਨ ਪੰਧ ਦੀ ਚੋਣ ਕਰਕੇ ਕੰਡਿਆਲੇਰਾਹ ਤੋਂ ਬਚ ਜਾਇਗਾ, ਜੋ ਸਫਲ ਸੁਅਰਥ ਕਿਹਾ ਜਾ ਸਕਦਾ ਹੈ । ਜਿਸ ਲਈ ਅਲੜ ਜਵਾਨੀਆਂ ਨੂੰ ਪੁਰਾਤਨ ਪੁਰਸ਼ਾਂ ਦੇ ਸ਼ੁਭ ਤੇ ਅਸ਼ੁਭ ਚੁਕੇ ਕਦਮ ਤੇ ਲਗੇ ਧੋਖੇ ਅਤੇ ਫਰੇਬੀ ਕਾਰਨਾਮੇ ਦਖਾਕੇ ਹੀ ਚੈਤੰਨ ਕੀਤਾ ਜਾ ਸਕਦਾ ਹੈ । ਜੋ ਪੜੇ ਲਿਖੇ ਵਿਦਵਾਨ ਸੈਨਤ ਨਾਲ ਛੋਟੇ ਰੂਪ ਵਿਚ ਹੀ ਸਮਝ ਲੈਂਦੇ ਹਨ, ਜਿਵੇਂ ਗੁਰਬਾਣੀ ਵਿਚ ਬਿਰਤਾਂਤਕ ਤੌਰ ਪਰ ਬਹੁਤ ਕੁਝ ਦੱਸਿਆ ਗਿਆ ਹੈ ਜਿਵੇਂ ਕਿ ਪੁਰਸ਼ਾਂ ਨੂੰ ਇਲੱਤ ਦੀ ਚੌਧਰ ਤੋਂ ਵਰਜਿਆ ਹੈ । ਜਿਸ ਇਲੱਤ ਦੇ ਅਨੇਕਾਂ ਪੱਖ ਹਨ । ਜੋ ਖੋਜ ਕਰਨ ਦੇ ਮੁਹਤਾਜ ਹਨ ਸੋ ਨਿਹਚਲ ਘਰ ਦੀ ਪਰਾਪਤੀ ਲਈ ਗੁਰਮਤਿ ਦੇ ਅਨਕੂਲ ਹਨ । ਗੁਰਦੇਵ ਦਾ ਪਵਿਤਰ ਬਚਨ ਹੈ :-

ਮੈ ਖੋਜਤ ਖੋਜਤ ਜੀ ਹਰਿ ਨਿਹਚਲੁ ਸੁ ਘਰੁ ਪਾਇਆ ।।
ਸਭਿ ਅਧ੍ਰੁਵ ਡਿਠੇ ਜੀਉ ਤਾਂ ਚਰਨ ਕਮਲ ਚਿਤੁ ਲਾਇਆ ।।ਅੰਗ ੭੯੫।।ਮ:੫।।

ਜਦੋਂ ਸਾਨੂੰ ਅਧ੍ਰੁਵ (ਨਾ ਪਾਇਦਾਰ ਤੇ ਨਾ ਅਸਥਿਤ ਅਤੇ ਦੁਖਦਾਈ) ਦ੍ਰਿਸ਼ ਵੇਖਕੇ ਹੀ ਮਨ ਨੇਕੀ ਵਲ ਪ੍ਰੇਰਤ ਹੁੰਦਾ ਹੈ ।

ਚੋਰ ਜਾਰ ਜੂਆਰ ਪੀੜੇ ਘਾਣੀਐ ।। ਨਿੰਦਕ ਲਾਇਤਬਾਰ ਮਿਲੇ ਹੜਵਾਣੀਐ ।।
ਅੰਗ ੧੨੮੮।।ਮ:੧।।

ਅਰਥਾਤ :- ਚੋਰ ਤੇ ਬਿਭਚਾਰੀ ਪੁਰਸ਼ ਕੋਲੂ ਵਿਚ ਪਾ ਕੇ ਤੇਲ ਪੀੜਨ ਵਾਂਗ ਪੀੜੇ ਜਾਣਗੇ । ਨਿੰਦਕਾਂ ਤੇ ਚੁਗਲਖੋਰਾਂ ਨੂੰ ਹੱਥਕੜੀਆਂ ਬੇੜੀਆਂ ਪਾਈਆਂ ਜਾਣਗੀਆਂ (ਗੁਰਮੁਖਿ ਸਚਿ ਸਮਾਇ ਸੁ ਦਰਗਹ ਜਾਣੀਐ) ਗੁਰਮੁਖਤਾ ਵਿਚ ਪ੍ਰੇਵਸ਼ ਉਹ ਕਰ ਸਕਦੇ ਨੇ ਜੋ ਚੋਰੀ ਜਾਰੀ ਦੀ ਲਾਨਤ ਤੋਂ ਬਚ ਕੇ ਤੁਰਨਗੇ । ਪਰ ਸਮਾ ਕਲਿਯੁਗ ਦਾ ਹੈ ਇਸ ਵਿਚ ਸਚ ਦੀ ਸਮਾਈ ਹੀ ਨਹੀਂ, ਕਿਉਂਕਿ ਸਮੇਂ ਦਾ ਪ੍ਰਭਾਉ ਉਲਟਾ ਚਲ ਰਿਹਾ ਹੈ ਜਿਸ ਵਿਚ ਸ਼ਰਾਰਤੀ ਚੌਧਰੀ ਬਣ ਜਾਂਦਾ ਹੈ ਝੂਠੀ ਇਸਤ੍ਰੀ ਮੁਖੀ ਬਣ ਬਹਿੰਦੀ ਹੈ । ਆਤਮ ਗਿਆਨ ਤੋਂ ਭੁਖੇ ਫਕੀਰ ਆਪ ਨੂੰ ਅੰਬੀਰ ਤੇ ਬਾਦਸ਼ਾਹ ਕਹਾਂਦੇ ਹਨ । ਅਗਿਆਨੀ, ਪੰਡਤਾਂ ਦੀ ਥਾਂ ਮੱਲਦੇ ਹਨ । ਗਿਆਨ ਦੇ ਨੇਤ੍ਰਾਂ ਤੋਂ ਹੀਣੇ ਪਾਰਖੂ ਬਣੇ ਹੋਇ ਨੇ ਕਲੂਕਾਲ ਵਿਚ ਇਹੋ ਜਿਹੇ ਹੀ ਗੁਰਮੁਖ ਲੱਭਦੇ ਹਨ ਜਿਸ ਨੂੰ ਕਲਿਯੁਗ ਦਾ ਇਨਸਾਫ ਕਿਹਾ ਜਾਂਦਾ ਹੈ । ਜਿਸ ਨੂੰ ਗੁਰਦੇਵ ਐਉ ਦੱਸਦੇ ਹਨ :-

ਨਾਉ ਫਕੀਰੈ ਪਾਤਸਾਹੁ ਮੂਰਖ ਪੰਡਿਤ ਨਾਉ ।।
ਅੰਧੇ ਕਾ ਨਾਉ ਪਾਰਖੂ ਏਵੈ ਕਰੇ ਗੁਆਉ ।।
ਇਲਤਿ ਕਾ ਨਾਉ ਚਉਧਰੀ ਕੂੜੀ ਪੂਰੇ ਥਾਉ ।।
ਨਾਨਕ ਗੁਰਮੁਖਿ ਜਾਣੀਐ ਕਲਿ ਕਾ ਏਹੁ ਨਿਆਉ ।।ਅੰਗ ੧੨੮੮।।ਮ:੨।।

ਪਰ ਜਦੋਂ ਅਸੀਂ ਖੋਜ ਦੀ ਪੱਧਰ ਤੇ ਤੁਰਾਂਗੇ ਤਾਂ ਸਾਨੂੰ ਹਰੇਕ ਬਿਬੇਕੀ ਬਿਰੋਚਨ ਇਸਤ੍ਰੀ ਪੁਰਸ਼ ਦਾ ਜੁੱਟ ਜੁਟਾ ਕੇ ਅੱਗੇ ਰੱਖ ਕੇ ਪੁਰਾਤਨ ਇਤਿਹਾਸ ਦਾ ਹਵਾਲਾ ਦੇ ਕੇ ਸਾਨੂੰ ਅੰਜਾਣਾਂ ਨੂੰ ਸਮਝਾਉਣ ਦਾ ਸਫਲ ਜਤਨ ਕਰੇਗਾ ਬੈਦਾਂਤ ਸਾਸਤ੍ਰਾਂ ਪੁਰਾਣਾਂ ਕਿੱਸੇ ਤੇ ਕਹਾਣੀ ਨਾਵਲਾਂ ਤੇ ਡਰਾਮਿਆਂ ਵਿਚ ਹਰ ਥਾਂ ਇਸਤ੍ਰੀ ਪੁਰਸ਼ ਦੀ ਸਮਿਲਤ ਪੇਸ਼ਕਾਰੀ ਮਿਲੇ ਗੀ ਜਿਵੇਂ ਕਿ ਮਸਾਲ ਦੇ ਤੌਰ ਪਰ ਜੋ ਸਾਡੇ ਸਮਾਜ ਵਿਚ ਆਮ ਤੇ ਖਾਸ ਪ੍ਰਚੱਲਤ ਪੜੇ ਸੁਣੇ ਤੇ ਹਰ ਥਾਂ ਗਾਏ ਜਾਂਦੇ ਨੇ । ਉਹ ਸਾਰੇ ਲੇਖ ਲਿਖਨ ਲਈ ਲੇਖਕ ਉਦੋਂ ਹੀ ਕਲਮ ਚੁਕਦਾ ਹੈ ਜਦੋਂ ਕਿਸੀ ਇਸਤ੍ਰੀ ਪੁਰਸ਼ ਦਾ ਚਰਿਤਰ ਬਚਿਤ੍ਰ ਉਸਦੇ ਸਾਹਮਣੇ ਆਉਂਦਾ ਹੈ ਤੇ ਸਿਖ ਅਸਿਖ ਦਾ ਦ੍ਰਿਸ਼ ਵਿਖਾਉਂਦਾ ਹੈ । ਜੇ ਰਾਮ ਹੈ ਤਾਂ ਸੀਤਾ ਭੀ ਸ਼ੁਭ ਚਿਤ੍ਰ ਪੇਸ਼ ਕਰਦੀ ਹੈ । ਪਰ ਸਰੂਪਨਖਾਂ ਬਚਿਤ੍ਰ ਪੇਸ਼ ਕਰਨ ਲਈ ਭੀ ਲਾਂਭੇ ਨਹੀਂ ਕੀਤੀ ਜਾਂਦੀ । ਜੇ ਵਿਸ਼ਨੂੰ

ਜੀ ਅਪਨੇ ਭਗਤਾਂ ਦੇ ਕਾਰਜ ਸਿਧ ਕਰਨ ਲਈ ਬਚਨ ਬੱਧ ਹੈਨ ਤਾਂ ਲੱਛਮੀ ਮਾਇਆ ਭਗਤਾਂ ਦੇ ਵਿਹਾਰ ਵਿਚ ਰੋਕ ਕਰਨੋਂ ਢਿੱਲ ਨਹੀਂ ਕਰਦੀ । ਜੇ ਕਿਸ਼ਨ ਜੀ ਕੰਸ ਜਿਹੇ ਪਾਪੀ ਨੂੰ ਮਾਰਕੇ ਸੁਦਾਮੇ ਜਿਹੇ ਭਗਤ ਨੂੰ ਤਾਰਦੇ ਹਨ ਤਾਂ ਰੁਕਮਣ ਤੇ ਚੰਦ੍ਰਾਵਲ ਜਿਹੇ ਛਲ ਤੋਂ ਭੀ ਇਨਕਾਰ ਨਹੀਂ ਕੀਤੀ ਜਾਂਦੀ । ਜੇ ਰਾਜੇ ਭਰਥ੍ਰੀ ਜਿਹੇ ਸਿੱਧ ਨਾਥ ਦਾ ਜੀਵਨ ਘੋਖਾਂਗੇ ਤਾਂ ਰਾਣੀ ਭਾਨਮਤੀ ਤੇ ਵੇਸਵਾ ਭੀ ਲਾਂਭੇ ਨਹੀਂ ਕੀਤੀ ਜਾ ਸਕਦੀ । ਜੇ ਰਾਂਝੇ ਦਾ ਇਤਿਹਾਸ ਲਿਖਣਾ ਹੈ ਤਾਂ ਹੀਰ ਅਵੱਸ਼ ਨਾਲ ਖੜੀ ਕਰਨੀ ਪਏਗੀ । ਜੇ ਮਿਰਜਾ ਹੈ ਤਾਂ ਸਾਹਿਬਾਂ ਲਕੋਈ ਨਹੀਂ ਜਾ ਸਕਦੀ । ਸੱਸੀ ਤੋਂ ਬਿਨਾਂ ਪੁੰਨੂੰ ਦੀ ਗੱਲ ਨਹੀਂ ਸੋਭਦੀ । ਜਿਸ ਤਰਾਂ ਇਸ਼ਕ ਲਕੋਇਆ ਨਹੀਂ ਲੁਕਦਾ ਸੌ ਪੜਦਾ ਪਾੜਕੇ ਨੰਗਾ ਹੋ ਕੇ ਸਾਹਮਣੇ ਆ ਖਲੋਂਦਾ ਹੈ ਉਥੇ ਮੁਸ਼ਕ ਤੇ ਵੀ ਪਰਦਾ ਨਹੀਂ ਪਾਇਆ ਜਾਂਦਾ ਜਿਥੇ ਖਾਂਸੀ ਵਾਲਾ ਖਾਂਸੀ ਨੂੰ ਘੁਟ ਕੇ ਰੋਕ ਨਹੀਂ ਸਕਦਾ ਉਥੇ ਖੁਰਕ ਵਾਲੇ ਦੇ ਨੌਂਹ ਭੀ ਬੰਨ ਕੇ ਨਹੀਂ ਰੱਖੇ ਜਾਂਦੇ । ਸ੍ਰੀ ਕਲਗੀਧਰ ਜੀ ਦਾ ਫੁਰਮਾਨ ਹੈ :-

ਇਸ਼ਕ ਮੁਸ਼ਕ ਖਾਸੀ ਖੁਰਕ ਖੈਰ ਖੂਨ ਮਦ ਪਾਨ ।।
ਆਠ ਲੁਕਾਏ ਨਹ ਲੁਕਹਿ ਪ੍ਰਗਟ ਹੋਹਿ ਜਹਾਨ ।। ਦਸਮ

ਇਸ ਗੁਰਬਾਣੀ ਦੇ ਅੰਦਰ ਬੇਅੰਤ ਇਸਤ੍ਰੀ ਪੁਰਸ਼ਾਂ ਦੀ ਸਿਖਿਆ ਦੇ ਅੰਸਕ ਪਰਮਾਣ ਮੌਜੂਦ ਹਨ । ਜੈਸਾ ਕਿ ਨਮੂਨੇ ਮਾਤ੍ਰ ਪੇਸ਼ ਹਨ :-

(ੳ) ਸੂਹੈ ਵੇਸਿ ਦੋਹਾਗਣੀ ਪਰ ਪਿਰੁ ਰਾਵਣ ਜਾਇ ।।
ਪਿਰੁ ਛੋਡਿਆ ਘਰਿ ਆਪਣੈ ਮੋਹੀ ਦੂਜੈ ਭਾਇ ।।
ਮਿਠਾ ਕਰਿਕੇ ਖਾਇਆ ਬਹੁ ਸਾਦਹ ਵਧਿਆ ਰੋਗ ।।
ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗ ।।ਅੰਗ ੧੮੫।।ਮ:੩।।

(ਅ) ਨਾਨਕ ਸੋਹਾਗਣਿ ਕਾ ਕਿਆ ਚਿਹਨੁ ਹੈ
ਅੰਦਰਿ ਸਚੁ ਮੁਖੁ ਉਜਲਾ ਖਸਮੈ ਮਾਹਿ ਸਮਾਇ ।। ਉਹੀ ।।

(ੲ) ਸੂਹੈ ਵੇਸਿ ਕਾਮਣਿ ਕੁਲਖਣੀ ਜੋ ਪ੍ਰਭ ਛੋਡਿ ਪਰ ਪੁਰਖ ਧਰੇ ਪਿਆਰ ।।
ਓਸੁ ਸੀਲੁ ਨ ਸੰਜਮੁ ਸਦਾ ਝੂਠੁ ਬੋਲੈ ਮਨਮੁਖਿ ਕਰਮ ਖੁਆਰ ।।ਅੰਗ ੧੮੯।।ਮ:੩।।

(ਸ) ਕਾਜਲ ਫੂਲ ਤੰਬੋਲ ਰਸੁ ਲੇ ਧਨ ਕੀਆ ਸੀਗਾਰ ।।
ਸੇਜੈ ਕੰਤੁ ਨ ਆਇਓ ਏਵੈ ਭਇਆ ਵਿਕਾਰ ।।
ਧਨ ਪਿਰੁ ਏਹ ਨ ਆਖੀਅਨਿ ਬਹਨਿ ਇਕਠੇ ਹੋਇ ।।
ਏਕ ਜੋਤਿ ਦੋਇ ਮੂਰਤੀ ਧਨ ਪਿਰੁ ਕਹੀਐ ਸੋਇ ।।ਅੰਗ ੧੮੮।।ਮ:੫।।

(ਹ) ਸੁੰਦਰ ਨਾਰੀ ਅਨਿਕ ਪ੍ਰਕਾਰੀ ਪਰ ਗ੍ਰਿਹ ਬਿਕਾਰੀ ।।
ਬੁਰਾ ਭਲਾ ਨਹੀ ਸੁਝੀ ਹੇ ।।ਅੰਗ ੨੧੩।।ਮ:੫।।

(ਕ) ਕਾਮਵੰਤ ਕਾਮੀ ਬਹੁ ਨਾਰੀ ਪਰ ਗ੍ਰਿਹ ਜੋਹ ਨ ਚੂਕੈ ।।
ਦਿਨ ਪ੍ਰਤਿ ਕਰੈ ਕਰੈ ਪਛੁਤਾਪੈ ਸੋਗ ਲੋਭ ਮਹਿ ਸੂਕੈ ।।ਅੰਗ ੬੭੨।।ਮ:੫।।

(ਖ) ਖਸਮੁ ਮਰੈ ਤਉ ਨਾਰਿ ਨ ਰੋਵੈ ।। ਉਸ ਰਖਵਾਰਾ ਅਉਰੋ ਹੋਵੈ ।।
ਰਖਵਾਰੇ ਕਾ ਹੋਇ ਬਿਨਾਸ ।।
ਆਗੈ ਨਰਕੁ ਈਹਾ ਭੋਗ ਬਿਲਾਸ ।।ਅੰਗ ੮੭੧।।ਕਬੀਰ ਜੀ।।

(ਗ) ਜਿਉਂ ਬੇਸੁਆ ਕੇ ਘਰਿ ਪੂਤੁ ਜਮਤੁ ਹੈ
ਤਿਸੁ ਨਾਮੁ ਪਰਿਓ ਹੈ ਧ੍ਰਕਟੀ ।।ਅੰਗ ੫੨੮।।ਮ:੪।।

ਅਰਥਾਤ :- ਬੇਸਵਾ ਦੇ ਪੁੱਤਰ ਨੂੰ ਲਾਣਤੀ ਕਹਿਕੇ ਸੱਦਿਆ ਜਾਂਦਾ ਹੈ । ਜੋ ਇਸਤ੍ਰੀ ਦੇ ਕੁਚਿਤ੍ਰ ਦੀ ਕੁਕਰਮੀ ਬ੍ਰਿਤੀ ਦਾ ਪ੍ਰਗਟਾਉ ਕਰਦਾ ਹੈ, ਜਿਸਦਾ ਅਸਲ ਮਨੋਰਥ ਬਿਭਚਾਰ ਦੇ ਦੁਸ਼ਤ ਕਰਮ ਨੂੰ ਨਖਿਧ ਤੇ ਅਣਚਾਰੀ ਦੱਸਕੇ ਇਸ ਤੋਂ ਬੁਜ ਕੇ ਸਚੀ ਸੁਹਾਗਣ ਹੋਣ ਦੀ ਸਿਖਿਆ ਦੇਣਾ ਹੈ । ਇਸੇ ਤਰ੍ਹਾਂ ਪੁਰਸ਼ਾਂ ਪ੍ਰਤੀ ਭੀ ਉਹਨਾਂ ਦਾ ਚਰਿਤ੍ਰ ਸਪੱਸ਼ਟ ਕਰਦੇ ਹਨ :-

ੳ) ਜਿਉਂ ਕਾਮੀ ਕਾਮ ਲੁਭਾਵੈ ।।ਅੰਗ ੬੨੯।।ਮ:੫।।
ਅ) ਗੁਰ ਉਪਦੇਸ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ।।ਅੰਗ ੧੨੩੨।।ਮ:੯।।
ੲ) ਕਾਹੂ ਬਿਹਾਵੈ ਲਪਟ ਸੰਗ ਨਾਰੀ ।।ਅੰਗ ੬੧੪।।
ਸ) ਕਾਮੁ ਕ੍ਰੋਧੁ ਕਾਇਆ ਕਉ ਗਾਲੈ ।। ਜਿਉਂ ਕੰਚਨ ਸੋਹਾਗਾ ਢਾਲੈ ।।ਅੰਗ ੯੩੨।।ਮ:੧।।
ਹ) ਭੋਗੀ ਕਉ ਦੁਖ ਰੋਗ ਵਿਆਪੈ ।।ਅੰਗ ੧੧੮੯।।

ਲਿਖਣ ਦਾ ਭਾਵ ਇਹ ਹੈ ਕਿ ਸਤਿਗੁਰੂ ਗੁਰਦੇਵ ਤੇ ਸੰਤ ਭਗਤ ਜਗਤ ਉਧਾਰਣ ਆਦੇ ਹੁੰਦੇ ਨੇ । ਉਨ੍ਹਾਂ ਦੀ ਸੰਕੋਚ ਨਾਲ ਕੋਈ ਭਿਮਾਲੀ ਨਹੀਂ ਹੁੰਦੀ, ਉਨ੍ਹਾਂ ਦਾ ਨਿਸ਼ਾਨਾਂ ਵਿਕਾਰਾਂ ਨੂੰ ਢੂੰਡਣਾ ਹੈ । ਡਾਕਟਰ ਡਿਲਵਰੀ ਕੇਸ ਕਰਦਾ ਹੈ, ਪਰ ਉਸ ਦਾ ਨਿਸ਼ਾਨਾਂ ਬਿਭਚਾਰ ਨਹੀਂ ਦੋ ਜਾਨਾਂ ਦਾ ਜੀਵਨ ਬਚਾਉਣਾ ਹੈ । ਇਸੇ ਉਪ੍ਰੋਕਤ ਤੱਥ ਤੇ ਸੁਧ ਅੰਸਕ ਬਿਬੇਕ ਨੂੰ ਓਨਰੀ ਰੂਪ ਦੇ ਕੇ ਭਾਵਕ ਤੇ ਸਪੱਸ਼ਟ ਚਿਤ੍ਰ ਦਿਖਾ ਕੇ ਸੇਵਕਾਂ ਨੂੰ ਸਮਝਾਉਣ ਤੇ ਰੋਚਕ ਭਾਵਨਾ ਭਰਪੂਰ ਇਸ ਅਵਿਦਿਆ ਦੇ ਸਿੱਟੇ ਦਰਸਾਉਣਾ ਹੈ, ਜੋ ਸ੍ਰੀ ਦਸਮੇਸ਼ ਜੀ ਜਿਹੇ ਪ੍ਰਬਲ ਤੇ ਉਪਕਾਰੀ ਅੰਦਰੂਨੀ ਤੇ ਬੇਰੂਨੀ ਘਟਨਾ ਦੇ ਜਾਣੂ ਦਾ ਕੀ ਕੰਮ ਹੋ ਸਕਦਾ ਹੈ । ਜੋ ਚਰਿਤ੍ਰ ਪਾਖਯਾਨੇ ਲਿਖਾ ਕੇ ਗੁਰਦੇਵ ਨੇ ਲੋਕ ਭਲਾਈ ਤੇ ਆਪਣੇ ਫਰਜ਼ ਦੀ ਪੂਰਤੀ ਕੀਤੀ ਹੈ ।

ਅੱਠਵੀਂ ਗੱਲ :-

ਪਹਿਲੀ ਜਮਾਤ ਦੇ ਵਿਦਿਆਰਥੀ ਨੂੰ ਅੱਖਰ ਬੋਧ ਉਪਲਬੱਧ ਕਰਨ ਲਈ ਆਦਿ ਵਿਚ ਉਸ ਅੱਗੇ ਉਹੀ ਅਲੰਕਾਰ ਰੱਖੇ ਜਾਂਦੇ ਨੇ ਜੋ ਉਸਦੀ ਹਰ ਰੋਜ਼ ਦੀ ਵਰਤੋਂ ਤੇ ਵਾਪਰਦੇ ਹੋਣ । ਜਿਵੇਂ ਦਦਾ-ਦਵਾਤ, ਕਕਾ-ਕਲਮ, ਬੱਬਾ-ਬਸਤਾ, ਜੱਜਾ-ਜੁਤੀ, ਰਾਰਾ-ਰੋਟੀ, ਗਗਾ-ਗੇਂਦ, ਆਦਿ, ਇਸੇ ਤਰ੍ਹਾਂ ਵੇਦ ਸ਼ਾਸਤ੍ਰ ਪੁਰਾਣ ਅਤੇ ਗੁਰਬਾਣੀ ਆਦਿ ਵਿਚ ਉਹੋ ਉਧਾਰਨਾ ਨੂੰ ਪਰਮੁਖ ਰੱਖਿਆ ਗਿਆ ਹੈ । ਜੋ ਹਰੇਕ ਪ੍ਰਾਨੀ ਮਾਤ੍ਰ-ਕੀ ਇਸਤ੍ਰੀ, ਕੀ ਪੁਰਸ਼, ਜੋ ਸਭ ਦੇ ਨਾਲ ਸਬੰਧਤ ਤੇ ਹਰ ਥਾਂ ਵਰਤ ਰਹੀ ਆਪਣੇ ਘਰ ਵਿਚ, ਆਪਣੇ ਗੁਆਂਡ ਵਿਚ, ਆਪਣੇ ਸਮਾਜ ਵਿਚ, ਹਰ ਥਾਂ ਹਰ ਘਰ ਵਿਚ ਪਰਵਿਰਤ ਹੋ ਰਹੀ ਹੋਵੇ । ਇਹੋ ਉਧਾਰਨਾਂ ਪ੍ਰਭੂ ਮਿਲਾਪ ਲਈ ਉਪਲਬਧ ਕੀਤੀਆਂ ਜਾਂਦੀਆਂ ਹਨ ਜੋ ਸਾਨੂੰ ਪ੍ਰਸ਼ਥਿੱਤ ਸਾਬਤ ਹੋ ਸਕਦੀਆਂ ਹਨ । ਨੌਂ ਇੰਦ੍ਰੀਆਂ ਹਨ, ਨੌਵੇਂ ਜੀਵਨ ਲਈ ਜ਼ਰੂਰੀ ਹਨ । ਇਕ ਨੱਕ ਤੋਂ ਬਿਨਾਂ 32 (ਬੱਤੀ)

ਸਿੰਗਾਰ ਅਣਸਰੋਤ ਗੁਰਬਾਣੀ ਨੇ ਸਿੱਧ ਕੀਤਾ ਹੈ । ਕਿਸੇ ਭੀ ਇਕ ਇੰਦਰੇ ਤੋਂ ਬਿਨਾਂ ਜੀਵਨ ਅਧੂਰਾ ਹੈ ਇਸੇ ਤਰ੍ਹਾਂ ਲਿੰਗ ਉਪਲਿੰਗ ਭੀ ਇਨਸਾਨੀ ਜੀਵਨ ਦਾ ਸਹਾਰਾ ਨਹੀਂ, ਸਗੋਂ ਮੂਲ ਉਪ ਸਥਿਤੀ ਦਾ ਕਾਰਨ ਹਨ । ਸ੍ਰੀ ਗੁਰੂ, ਪ੍ਰਮਗੁਰੂ, ਗੁਰੂ ਨਾਨਕ ਦੇਵ ਜੀ ਗਲੇ ਵਿਚ ਜਨੇਊ ਪਾਉਣ ਦੇ ਬਜਾਇ ਇਸਤ੍ਰੀ ਪੁਰਸ਼ ਨੂੰ ਆਪਣੇ ਇੰਦ੍ਰੀਆਂ ਨੂੰ ਜਨੇਊ ਪਾਉਣ ਦੀ ਉਣਤਾਈ ਪ੍ਰਗਟ ਕਰਦੇ ਕਹਿੰਦੇ ਹਨ ਕਿ :-

ਤਗੁ ਨ ਇੰਦ੍ਰੀ ਤਗੁ ਨ ਨਾਰੀ ।। ਭਲਕੇ ਥੁਕ ਪਵੈ ਨਿਤ ਦਾੜੀ ।।ਅੰਗ ੪੭੧।।ਮ:੧।।

ਜਿਸਦਾ ਭਾਵਾਰਥ ਹੈ ਕਿ ਇਸਤ੍ਰੀ ਪੁਰਸ਼ ਦੀਆਂ ਭੋਗਾਦਿ ਇੰਦ੍ਰੀਆਂ ਨੂੰ ਗੁਰਮਤਿ ਬਿਬੇਕ ਦਾ ਜਨੇਊ ਪਾਉਣਾ ਚਾਹੀਦਾ ਹੈ । ਜਿਸਦੀ ਅਣਹੋਂਦ ਕਾਰਣ ਹਰ ਨਵੇਂ ਸੂਰਜ ਬੇਇਜਤੀ ਦਾ ਥੁਕ ਦਾੜ੍ਹੀ ਵਿਚ ਪੈਂਦਾ ਹੈ । ਇਸਤ੍ਰੀ ਪੁਰਸ਼ ਦਾ ਜੋੜਾ ਤਾਂ ਆਪ ਕਰਨਹਾਰ ਨੇ ਬੜੇ ਚਾਉ ਨਾਲ ਬਣਾਇਆ ਹੈ, ਕਿਉਂਕਿ ਇਸ ਤੋਂ ਬਿਨਾਂ ਉਸਦੀ ਇਹ ਖੇਡ ਹੀ ਨਹੀਂ ਖੇਡੀ ਜਾ ਸਕਦੀ ਸੀ । ਜਿਸ ਲਈ ਪਸ਼ੂ ਪੰਛੀਆਂ ਨੂੰ ਵੀ ਨਰ ਮਾਦਾ ਹੋਣ ਦਾ ਮਾਣ ਹੈ । ਮਹਾਂ ਬਚਨ ਹੈ :-

ਜੋਰਾਂ ਪੁਰਸ਼ ਸਭਿ ਆਪਿ ਉਪਾਇਅਨੁ ਹਰਿ ਖੇਲ ਸਭਿ ਖਿਲਾ ।।
ਸਭ ਤੇਰੀ ਬਣਤ ਬਣਾਵਣੀ ਨਾਨਕ ਭਲ ਭਲਾ ।।੨।।ਅੰਗ ੩੦੪।।ਮ:੪।।

ਸੋ ਸਾਨੂੰ ਭਲਾ ਕਹਿਕੇ ਜਾਨਣੀ ਹੀ ਚਾਹੀਦੀ ਹੈ ਜਿਥੇ ਪੁਰਸ਼ ਨੂੰ ਆਪਣੇ ਹੁਸਨ ਜਵਾਨੀ ਤੇ ਅੰਗਾਂ ਤੇ ਮਾਣ ਹੈ ਉਥੇ ਇਸਤ੍ਰੀ ਨੂੰ ਆਪਣੇ ਹੁਸਨ ਰੂਪ ਅਤੇ ਅੰਗਾਂ ਤੇ ਪੁਰਸ਼ ਨਾਲੋਂ ਨਿਰਮਾਣਤਾ ਨਹੀਂ ਸਗੋਂ ਉਹ ਤਾਂ ਇਸ ਤੇ ਪੂਰਨ ਮਸਤ ਹੈ ।

ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ।।ਅੰਗ ੭੯।।ਮ:੫।।

ਇਸਤ੍ਰੀ ਦਾ ਪਰਮੁਖ ਅਧੁਨਕ ਗੁਣ ਔਲਾਦ ਪੈਦਾ ਕਰਨਾ ਹੈ । ਬਾਂਝ ਇਸਤ੍ਰੀ ਦੀ ਮਾਣ ਮਹੱਤਤਾ ਸਿਫਰ ਜਾਂ ਨਾਮ ਮਾਤਰ ਰਹਿ ਜਾਂਦੀ ਹੈ । ਕੀ ਹੀਜੜਿਆਂ ਦੇ ਸਾਰੇ ਅੰਗ ਲਿੰਗ ਉਪਲਿੰਗ ਤੋਂ ਬਿਨਾਂ ਨਾਰੀ ਪੁਰਖਾਂ ਦੇ ਸਮਾਨ ਨਹੀਂ ਹੁੰਦੇ ? ਜੇ ਹੁੰਦੇ ਨੇ ਤਾਂ ਫੇਰ ਉਸ ਦੀ ਦੁਰਦਸ਼ਾ ਦਾ ਕਾਰਣ ਹੋਰ ਕੀ ਹੈ ? ਜਿਸ ਨੂੰ ਅਧੀ ਜਾਤ ਕਰਕੇ ਮੰਨਿਆ ਜਾਂਦਾ ਹੈ ।

ਟ੍ਰਿਵਿਊਨ 29 ਜੂਨ 1992 ਵਿਚ ਈਸ਼ ਕੁਮਾਰ ਈਸ਼ ਵੱਲੋਂ ਲਿਖਿਆ ਲੇਖ-
ਹੀਜੜਿਆਂ ਦੇ ਵੀ ਵਿਆਹ ਹੁੰਦੇ ਹਨ - ਦੇ ਸਿਰਲੇਖ ਹੇਠ ਛਪੇ ਲੇਖ ਵਿਚੋਂ ਚੰਦ ਲੈਨਾਂ ਪਾਠਕਾਂ ਅੱਗੇ ਪੇਸ਼ ਹਨ । ਕਹਿੰਦੇ ਹਨ ਕਿ ਸ੍ਰਿਸ਼ਟੀ ਦੇ ਸਾਜਣਹਾਰ ਨੇ ਜਦੋਂ ਇਸ ਸੰਸਾਰ ਦੀ ਰਚਨਾ ਕੀਤੀ ਤਾਂ ਮਨੁੱਖੀ ਜਾਮੇ ਵਿਚ ਭਗਵਾਨ ਨੇ ਫਾਈ ਜਾਤਾ ਬਣਾ ਕੇ ਅਧੂਰਾ ਛੱਡ ਦਿਤਾ । ਨਰ ਅਤੇ ਨਾਰੀ ਨੂੰ ਭਾਵੇਂ ਚਨਹਾਰ ਪ੍ਰਤੀ ਕੋਈ ਗਿਲਾ ਨਹੀ ਪ੍ਰੰਤੂ ਜਿਸ ਅੱਧੀ ਅਧੂਰੀ ਜਾਤੀ ਭਾਵ (ਹੀਜੜਾ) ਦੀ ਸਿਰਜਨਾਂ ਬਾਅਦ ਇਸ ਜੂਨ ਵਿਚ ਪੈਣ ਵਾਲੇ ਹਰ ਪ੍ਰਾਣੀ ਨੂੰ ਭਗਵਾਨ ਨਾਲ ਜਨਮ ਤੋਂ ਲੈ ਕੇ ਮੌਤ ਤਕ ਸ਼ਿਕਵਾ ਹੀ ਰਹਿੰਦਾ ਹੈ । ਸਤਯੁਗ ਤੋਂ ਬਆਦ ਹੀਜੜਾ ਜਾਤੀ ਨਾਲ ਸਮਾਜ ਨੇ ਕੋਈ ਵਧੀਆਂ ਸਲੂਕ ਨਹੀ ਕੀਤਾ । ਜਿਸ ਸਕਦਾ ਇਸ ਜਾਤੀ ਵਿਚ ਪੈਦਾ ਹੋਣ ਵਾਲੇ ਹਰ ਪ੍ਰਾਣੀ ਦੀਆਂ ਉਮੰਗਾਂ ਸਧਰਾਂ ਉਨ੍ਹਾਂ ਦੇ ਆਪਣੇ ਹੀ ਪੈਰਾਂ ਹੇਠ ਕੁਚਲ ਕੇ ਰਹਿ ਜਾਂਦੀਆਂ ਰਹੀਆਂ । ਆਪਣੇ ਪਰਿਵਾਰ ਵਿਚ ਹੋਣ ਵਾਲੇ ਵਾਧੇ ਤੋਂ ਜਿਥੇ ਸੰਸਾਰ ਦਾ ਹਰ ਜੀਅ ਖੁਸ਼ੀ ਮਹਿਸੂਸ ਕਰਦਾ ਹੈ, ਉਥੇ ਹੀਜੜਾ ਜਾਤੀ ਆਪਣੇ ਵਾਧੇ ਸਮੇ ਦੁਖ ਦਾ ਇਜਹਾਰ ਕਰਦੀ ਹੈ । ਕੋਈ ਵੀ ਹੀਜੜਾ ਨਹੀਂ ਚਾਹੁੰਦਾ ਕਿ ਉਹਨਾਂ ਦੀ ਗਿਣਤੀ ਵਿਚ ਹੋਰ ਹੀਜੜਾ ਪੈਦਾ ਹੋ ਕੇ ਵਾਧਾ ਹੋਵੇ । ਕੁਦਰਤ ਦੇ ਭਾਣੇ ਨੂੰ ਸੱਚਾਈ ਮੰਨਕੇ ਇਸ ਬਰਾਦਰੀ ਦੇ ਲੋਕ ਮਜ਼ਬੂਰੀ ਨਾਲ ਹੋਏ ਵਾਧੇ ਪ੍ਰਤੀ ਕੁਝ ਉਪਰੀ ਜਿਹੀ ਹੀ ਖੁਸ਼ੀ ਮਨਾਉਦੇ ਹਨ, ਭਾਵੇਂ ਦਿਲਾਂ ਵਿਚ ਇਨ੍ਹਾਂ ਦੇ ਪੀੜ ਹੁੰਦੀ ਹੈ । ਜਿਸ ਮਾਤਾ ਪਿਤਾ ਦੇ ਘਰ ਵਿਚ ਹੀਜੜਾ ਬੱਚਾ ਜਨਮ ਲੈਂਦਾ ਹੈ । ਉਹਨਾਂ ਦੀਆਂ ਸਧਰਾਂ, ਉਹਨਾਂ ਦੀਆਂ ਖੁਸ਼ੀਆਂ, ਉਹਨਾਂ ਦੇ ਅਰਮਾਨ ਉਸ ਭੱਠ ਵਿਚ ਪੈ ਕੇ ਸੜ ਜਾਂਦੇ ਨੇ ਜਿਥੋ ਚੰਦ ਹੱਡੀਆਂ ਵੀ ਸਾਬਤ ਨਹੀਂ ਮਿਲਦੀਆਂ ।

ਹੀਜੜਾ ਬਰਾਦਰੀ ਵਿਚ ਕਿਸੇ ਵੀ ਗ੍ਰਹਿਸਥੀ ਨੂੰ ਬਦ ਦੁਆ ਦੇਣਾ ਸਭ ਤੋਂ ਘਟੀਆ ਤੇ ਮਾੜੀ ਸੋਚ ਸਮਝਿਆ ਜਾਂਦਾ ਹੈ। ਜਦੋਂ ਵੀ ਕਿਸੇ ਹੀਜੜੇ ਨੂੰ ਇਹ ਆਪਣੀ ਬਰਾਦਰੀ ਵਿਚ ਸ਼ਾਮਲ ਕਰਦੇ ਹਨ ਤਾਂ ਸਭ ਤੋਂ ਪਹਿਲਾਂ ਇਹ ਆਪਣੇ ਪੈਗੰਬਰ ''ਮਾਈ ਮੁਰਗੇ ਵਾਲੀ'' ਸਾਹਮਣੇ ਹਰ ਆਉਣ ਵਾਲੇ ਹੀਜੜੇ ਨੂੰ ਇਹ ਕਸਮ ਦਿਵਾਉਂਦੇ ਹਨ ਕਿ ਅੱਜ ਤੋਂ ਬਾਅਦ ਉਹ ਕਿਸੇ ਨੂੰ ਕਿਸੇ ਤਰ੍ਹਾਂ ਦੀ ਬਦ ਦੁਆ ਨਹੀਂ ਦੇਣਗੇ। ਸਗੋਂ ਸਭ ਲਈ ਦੁੱਧ ਪੁੱਤ ਦੀ ਮੰਗ ਕਰਦਾ ਹੋਇਆ, ਆਪਣੀ ਸਰਾਪੀ ਹੋਈ ਜ਼ਿੰਦਗੀ ਨੂੰ ਲੋਕਾਂ ਦਾ ਭਲਾ ਮੰਗਦੇ ਹੋਇ ਬਤੀਤ ਕਰੇਗਾ। ਆਮ ਨਰ ਨਾਰੀ ਵਾਂਗ ਇਨ੍ਹਾਂ ਵਿਚ ਕਾਮ ਵਾਸ਼ਨਾਂ ਤਾਂ ਪੈਦਾ ਹੁੰਦੀ ਹੈ, ਜਿਸ ਨੂੰ ਇਹ ਮਜ਼ਬੂਰੀ ਵੱਸ ਦਬਾ ਕੇ ਖਤਮ ਕਰਦੇ ਹਨ। ਕਿਉਂਕਿ ਇਹਨਾਂ ਦੀ ਬਰਾਦਰੀ ਵਿਚ ਕਾਮ ਵਾਸ਼ਨਾਂ ਦੀ ਕੋਈ ਥਾਂ ਨਹੀਂ, ਕੇਵਲ ਆਪਸ ਵਿਚ ਦਿਲ ਪ੍ਰਚਾਵਾ ਹੀ ਕਰ ਸਕਦੇ ਹਨ। ਇਸ ਲੇਖ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਮਰਦ ਦੀ ਮਰਦਾਨਗੀ ਤੇ ਇਸਤ੍ਰੀ ਦਾ ਇਸਤ੍ਰੀਤਵ ਤੇ ਮਹੱਤਵ ਲਿੰਗ ਉਪਲਿੰਗ ਦੀ ਹੋਂਦ ਨਾਲ ਹੀ ਕਾਇਮ ਹੈ। ਜਿਸ ਵੇਲੇ ਪੰਜਾਂ ਵਿਕਾਰਾਂ ਦੇ ਦਮਨ ਤੇ ਯਥਾਰਥਤਵਕ ਦੀ ਗੱਲ ਚਲਦੀ ਹੈ ਤਾਂ ਪਹਿਲੇ ਨੰਬਰ ਤੇ ਕਾਮ ਦਾ ਸਥਾਨ ਮੰਨਕੇ ਕਾਮ ਤੋਂ ਹੀ ਅਰੰਭ ਹੁੰਦਾ ਹੈ (ਸੋ ਕਿਉਂ ਮੰਦਾ ਆਖੀਐ ਜਿਤੁ ਜੰਮੇ ਰਾਜਾਨ) ਜਿਵੇਂ ਕਿਸੇ ਵੇਲੇ ਸਮਾਜ ਨੇ ਇਸਤ੍ਰੀ ਨੂੰ ਭ੍ਰਿਸ਼ਟ ਵਸਤੂ ਮੰਨਿਆ ਸੀ ਉਸੀ ਤਰ੍ਹਾਂ ਅਜ ਲਿੰਗ ਉਪਲਿੰਗ ਸ਼ਬਦ ਦੀ ਵਰਤੋਂ ਹਰ ਸਮੇਂ ਕਰਦੇ ਹੋਇ ਇਸ ਦੀ ਨੇਕ ਸਿਖਿਆ ਨੂੰ ਅੱਜ ਅਸੀਂ ਅਸ਼ਲੀਲ ਨਾਉ ਧਰ ਕੇ ਕੁਰਾਹੇ ਪੈ ਗਏ ਹਾਂ। ਜੇ ਇਹ ਇੰਦਰੇ ਅਸ਼ਲੀਲ ਹੁੰਦੇ ਤਾਂ ਕੁਦਰਤ ਰਾਣੀ ਵੀ ਸ਼ਰਮਾ ਜਾਂਦੀ ਤੇ ਇਨ੍ਹਾਂ ਨੂੰ ਬਣਾਉਂਦੀ ਹੀ ਨਾਂ। ਗੁਰਦੇਵ ਜੀ ਕਹਿੰਦੇ ਹਨ ਕਿ ਭਾਈ ਇਹ ਤਾਂ ਦੱਸੋ ਇਹ ਇੰਦਰੇ ਬਣਾਏ ਕਿਸ ਨੇ ?

ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ ॥
ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ ॥੩॥ਅੰਗ ੯੯੩॥ਮ:੧॥

ਗੁਰਬਾਣੀ ਜਿਥੇ ਵੀ ਗੁਰੂ ਭਗਤੀ ਤੇ ਪ੍ਰਭੂ ਪ੍ਰੇਮ ਦੀ ਗੱਲ ਦੱਸਦੀ ਹੈ ਉਥੇ ਪਤੀ ਪਤਨੀ ਦੇ ਪ੍ਰੇਮ ਤੇ ਉਧਾਰਨਾਂ ਤੇ ਸਿਖਿਆ ਭਰਪੂਰ ਬਚਨ ਕਰਦੀ ਹੈ :-

ਪਿਰ ਸੇਤੀ ਧਨ ਪ੍ਰੇਮ ਰਚਾਏ ॥ ਗੁਰ ਕੈ ਸਬਦਿ ਤਥਾ ਚਿਤ ਲਾਏ ॥ਉਹੀ॥

ਅਸ਼ਲੀਲਤਾ ਗੁਰਬਾਣੀ ਦੇ ਨੇੜੇ ਨਹੀਂ ਢੁਕਦੀ ਹਰ ਇਕ ਉਧਾਰਣ ਹਕੀਕੀ ਇਸ਼ਕ ਦੀ ਡੋਰ ਵਿਚ ਪ੍ਰੋਏ ਮਾਲਾ ਦਾ ਸੁੰਦਰ ਮਣਕਾ ਜਾਂ ਹਾਰ ਦਾ ਮੋਤੀ ਅਥਵਾ ਗੁਲਦਸਤੇ ਦਾ ਕੋਂਵਲ ਖਿੜੇ ਫੁੱਲ ਦਾ ਹਸੂ-ਹਸੂ ਕਰਦਾ ਚੇਹਰਾ ਹੈ -

ੳ) ਗਿਆਨ ਰਾਉ ਜਬ ਸੇਜੈ ਆਵੈ ਤ ਨਾਨਕ ਭੋਗੁ ਕਰੇਈ ॥ਅੰਗ ੩੫੯॥ਮ:੧॥

ਅ) ਕਿਸ ਤੂੰ ਪੁਰਖ ਜੋਰੂ ਕਉਣ ਕਹੀਐ ਸਰਬ ਨਿਰੰਤਰਿ ਰਵਿ ਰਹਿਆ ॥ਅੰਗ ੩੫੦॥ਮ:੧॥
ਅਰਥਾਤ ਉਸਤੇ ਪਰਦਾ ਕਿਵੇਂ ਹੋ ਸਕਦਾ ਹੈ ਜੋ ਸ੍ਰਬਤ ਦੇ ਅੰਦਰ ਬਾਹਰ ਸਮੋ ਰਿਹਾ ਹੋਵੇ ?

ੲ) ਢੂਢੇਦੀਏ ਸੁਹਾਗ ਕੂ ਤਉ ਤਨਿ ਕਾਈ ਕੋਰ ॥
ਜਿਨਾ ਨਾਉ ਸੁਹਾਗਣੀ ਤਿਨ੍ਹਾਂ ਝਾਕ ਨ ਹੋਰ ॥ਅੰਗ ੧੩੮੪॥ਬਾਬਾ ਫਰੀਦ

ਸ) ਕੇਤੀ ਨਾਰਿ ਵਰ ਏਕੁ ਸਮਾਲ ॥
ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲ ॥ਅੰਗ ੯੩੨॥ਮ:੧॥

ਹ) ਇਸਤ੍ਰੀ ਰੂਪ ਚੇਰ ਕੀ ਨਿਆਈ ਸੋਭ ਨਹੀਂ ਬਿਨ ਭਰਤਾ ਰੇ ॥ਅੰਗ ੧੨੯੮॥ਮ:੫॥

ਕ) ਪਿਰ ਕਾ ਹੁਕਮੁ ਨ ਜਾਣਈ ਭਾਈ ਸਾ ਕੁਲਖਣੀ ਕੁਨਾਰਿ ।।ਅੰਗ ੬੩੯।।ਮ:੩।।

ਖ) ਪਿਰ ਕੈ ਭਾਣੈ ਨ ਚਲੈ ਹੁਕਮੁ ਕਰੇ ਗਾਵਾਰ ।।ਅੰਗ ੮੯।।

ਇਸ ਤੋਂ ਵੀ ਵੱਧ ਅਸੀਂ ਸੰਤਾਂ ਭਗਤਾਂ ਗੁਰੂਆਂ ਅਤੇ ਵੇਦਾਂ ਤੋਂ ਜੋ ਬੇਵਰਜਤ ਕੰਮ ਕਰਦੇ ਹਾਂ, ਅਰਥਾਤ ਨਾਂ ਕਰਨ ਵਾਲੇ ਕੰਮ ਕਰਦੇ ਹਾਂ । ਉਹਨਾਂ ਨਾਲ ਸਾਡਾ ਹਿਤ ਜੁੜਿਆ ਹੋਇਆ ਹੈ, ਉਹ ਕਿਹੜੇ ਹਨ ?

ੳ) ਬਿਨ ਪਿਰ ਕਾਮਨਿ ਕਰੇ ਸੀਗਾਰ ।। ਦੁਹਚਾਰਣੀ ਕਹੀਐ ਨਿਤ ਹੋਇ ਖੁਆਰ ।।
ਅੰਗ ੧੨੭੭।।ਮ:੩।।

ਅ) ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ।। ਪਰ ਪਿਰ ਰਾਤੀ ਖਸਮ ਵਿਸਾਰਾ ।।
ਜਿਉਂ ਬੇਸੁਆ ਪੂਤ ਬਾਪ ਕੋ ਕਹੀਐ ਤਿਉਂ ਫੋਕਟ ਕਾਰ ਵਿਕਾਰਾ ਹੇ ।।
ਅੰਗ ੧੦੨੯।।ਮ:੧।।

ਪੁਰਸ਼ਾਂ ਲਈ ਤਾੜਨਾ ਕਰਦੇ ਸਮਝਾਉਂਦੇ ਹਨ -

ੳ) ਉਰਝਿ ਰਹਿਓ ਇੰਦ੍ਰੀ ਰਸ ਪ੍ਰੇਰਿਓ ਬਿਖੈ ਠਗਉਰੀ ਖਾਵਤ ਹੇ ।।1।।
ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ।।
ਐਸੇ ਗੜ੍ਹ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ।।2।।
ਪੰਚ ਦੂਤ ਮੂਡ ਪਰਿ ਠਾਢੇ ਕੇਸ ਗਹੇ ਫੇਰਾਵਤ ਹੇ ।।
ਦ੍ਰਿਸਟਿ ਨ ਆਵਹਿ ਅੰਧ ਅਗਿਆਨੀ ਸੋਇ ਰਹਿਓ ਮਦ ਮਾਵਤ ਹੇ ।।3।।
ਜਾਲੁ ਪਸਾਰਿ ਚੋਗ ਬਿਸਥਾਰੀ ਪੰਖੀ ਜਿਉ ਫਹਾਵਤ ਹੇ ।।
ਕਹੁ ਨਾਨਕ ਬੰਧਨ ਕਾਟਨ ਕਉ ਮੈ ਸਤਿਗੁਰ ਪੁਰਖੁ ਧਿਆਵਤ ਹੇ ।।
ਅੰਗ ੮੨੧-੨੨।।ਮ:੫।।

ਐ ਗੁਰਸਿਖਾ ! ਹੋਸ਼ ਕਰ, ਜੇਹੜਾ ਤੂੰ ਇੰਦ੍ਰੀ ਦੇ ਭੋਗ ਰਸ ਵਿਚ ਉਰਝ ਕੇ ਖਪ ਰਿਹਾ ਹੈ । ਇਹ ਤੂੰ ਵਿਸ਼ੇ ਦੀ ਠੱਗੀ ਵਿਚ ਧੋਖਾ ਖਾ ਰਿਹਾ ਹੈਂ । ਲੁਟਿਆ ਜਾ ਰਿਹਾ ਹੈਂ । ਜੋ ਤੀਲਿਆਂ ਦੇ ਛੱਪਰ ਨੂੰ ਅੱਗ ਬਾਲਕੇ ਥੱਲੇ ਸੌਣ ਦੇ ਤੁਲ ਹੈ । ਜੈਸਾ ਕਿ :-

ਛਾਪਰੁ ਬਾਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੇ ।।ਅੰਗ ੧੨੦੫।।ਮ:੫।।

ਜੋ ਕੰਮ ਮੂਰਖਤਾ ਭਰਪੂਰ ਹੈ, ਐ ਮੂਰਖ ! ਇਹੋ ਜਿਹੇ ਦੇਹ ਸਰੀਰ ਰੂਪੀ ਭੌਤਕ ਕਿਲੇ ਵਿਚ, ਆਕੜ ਕੇ, ਹਠ ਨਾਲ ਤੂੰ ਫੁੱਲ ਕੇ ਜਾਂ ਜਿਦ ਕਰਕੇ ਕੀ ਹਾਸਲ ਕਰ ਲਏਂਗਾ ? ਪੰਜ ਕਾਮਾਦਿ ਦੂਤ ਤੇਰੇ ਸਿਰ ਤੇ ਬੈਠੇ ਹਨ ਜਾਂ ਖੜੇ ਹਨ । ਜੋ ਤੈਨੂੰ ਕੇਸਾਂ ਤੋਂ ਪਕੜ ਕੇ ਘੁਮਾਟਣੀਆਂ ਦੇ ਰਹੇ ਹਨ । ਐ ਅੰਧੇ ਅਗਿਆਨੀ ਮਨੁਖਾ ! ਕੀ ਉਹ ਤੈਨੂੰ ਦਿਖਾਈ ਨਹੀਂ ਦਿੰਦੇ ? ਤੂੰ ਕਿਸ ਨਸ਼ੇ ਵਿਚ ਸੌਂ ਰਿਹਾ ਹੈ ? ਇਹ ਜੋ ਵਿਸ਼ਿਆਂ ਦੀ ਜਾਲੀ ਪੰਛੀਆਂ ਨੂੰ ਫਸੌਣ ਲਈ ਦਾਨਾ ਚੋਗ ਖਿਲਾਰੀ ਹੋਈ ਹੈ ਇਹ ਤੈਨੂੰ ਜਾਲ ਹੇਠ ਦਾਨਾ ਖਲਾਰ ਕੇ ਪੰਛੀਆਂ ਵਾਂਗ ਫਸਾ ਲੈਣਗੇ । ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ ਹਨ ਕਿ ਮੈਂ ਇਹਨਾਂ ਕਾਮਾਦੀ ਦੂਤਾਂ ਤੋਂ ਬਚਣ ਲਈ ਸਤਿਗੁਰ ਪੁਰਖ ਨੂੰ ਧਿਆ ਰਿਹਾ ਹਾਂ । ਕਾਮਾਦੀ ਇਸ ਭੋਲੇ ਜੀਵ ਨੂੰ ਆਪਣੇ ਜਾਲ ਵਿਚ ਕਿਵੇਂ ਕਿਵੇਂ ਫਸਾ ਲੈਂਦੇ ਨੇ, ਤੇ ਫੇਰ ਇਸਦੇ ਨਾਲ ਕੀ ਵਰਤਾਉ ਕਰਦੇ

ਸਿਟੇ ਵਜੋਂ ਇਸ ਜੀਵ ਨਾਲ ਕੀ ਬੀਤਦੀ ਹੈ, ਅਤੇ ਕਿਆ ਹਾਲ ਹੁੰਦਾ ਹੈ ? ਇਹ ਸਭੋ ਕੁਝ ਓਨਹੀ ਇਤਿਹਾਸ ਦੇ ਰੂਪ ਵਿਚ ਰਾਜੇ, ਰਾਣੀਆਂ, ਗੋਲੀਆਂ ਤੇ ਗੁਲਾਮਾਂ ਦੇ ਅਨੇਕਾਂ ਇਤਿਹਾਸਕ ਚਿਤ੍ਰ ਨਵੀਸ ਸੈਲੀ ਨਵੀਂ ਬੋਲੀ ਅਤੇ ਨਵੀਂ ਕਾਵ-ਕਲਾ ਦੇ ਰੂਪ ਵਿਚ ਦਸਵੇਂ ਸਤਿਗੁਰ ਨਾਨਕ ਪਖਯਾਨੇ ਦੇ ਸਿਰਲੇਖ ਹੇਠ ਹੂਬਹੂ ਸਾਮਰਤੱਥ ਕਰਕੇ ਸਮਝਾ ਰਹੇ ਹਨ । ਜੋ ਵਿਸ਼ਾਲ ਮਹਾਨ ਡੂੰਗੇ ਸਾਗਰ ਦੀ ਅੰਦਰਲੀ ਤੈਅ ਨੂੰ ਸਮਝਣ ਦੇ ਤੁੱਲ ਹੈ ਅਤੇ ਦਿਲ ਦਰਿਆ ਦੇ ਭੇਤ ਪਾਉਣ ਦੇ ਬਰਾਬਰ ਹੈ ਦਿਲ ਵੀ ਗੁਰੂ ਗੋਬਿੰਦ ਦਾ ਜਿਸ ਵਿਚ ਗੁਰਮੁਖ ਮੌਜਾਂ ਮਾਣਦੇ ਹਨ ।

ਦਿਲ ਦਰਿਆ ਸਮੁੰਦਰੋਂ ਡੂੰਘੇ ਕੌਣ ਦਿਲਾਂ ਦੀਆਂ ਜਾਣੇ ।
ਵਿੱਚੇ ਬੇੜੀ ਵਿੱਚੇ ਚੱਪੂ ਵਿੱਚੇ ਮੰਝ ਮੁਹਾਣੇ ।
ਚੌਦਾਂ ਤਬਕ ਜਿਸਦੇ ਅੰਦਰ ਤੰਬੂਆਂ ਵਾਂਗੂ ਤਾਣੇ ।
ਜੇ ਕਰ ਸਾਰ ਇਨਾਂ ਦੀ ਜਾਣ ਲਏ, ਮਨ ਹਰ ਦਮ ਮੌਜਾਂ ਮਾਣੇ ।

ਗੁਰਦੇਵ ਦੇ ਦਿਲ ਦੀ ਗੱਲ-ਉਹ ਹੈ ਯਾ ਤਾਂ (ਧ੍ਰਮ ਯੁਧ ਦਾ ਚਾਓ) ਜਾਂ ਹੈ (ਏਕਾ ਨਾਰੀ ਸਦਾ ਜਤੀ) ਤੀਜੇ ਮਾਯਕ ਪਦਾਰਥਾਂ ਵਿਚ ਰਮੇ ਹੋਇ ਤੇ ਕਾਮ ਕਲੋਲਾਂ ਦੇ ਅੰਧਕਾਰ ਤੋਂ ਪਾਰ ਕਰਨਾ, ਮੈਂ ਮੇਰੀ ਦਾ ਫਸ਼ਤਾ ਕੱਟਣਾ ਅਤੇ ਜੀਵਨ ਦੇ ਅੰਤ ਸਮੇਂ ਦੀ ਯਾਦਾਨੀ ਕਰਾ ਕੇ ਸਾਰੇ ਬੰਧਨਾਂ ਦਾ ਨਿਬੇੜਾ ਕਰਨਾ ਹੈ । ਜਿਸਦੇ ਨਮੂਨੇ ਲਈ ਅਹਿ ਦੋ ਸਵੈਯੇ ਹੀ ਕਾਫੀ ਹਨ । ਜੋ ਰਾਜੇ ਮਹਾਰਾਜੇ ਅਵਤਾਰ ਤੇ ਉਪ ਅਵਤਾਰਾਂ ਦਾ ਦ੍ਰਿਸ਼ ਦਿਖਾਕੇ ਅੰਤ ਪਾਰਸ ਨਾਥ ਪ੍ਰਥਾਇ ਬਿਬੇਕ ਦੀ ਗੱਲ ਕਰਦੇ ਲਿਖਦੇ ਹਨ :-

ਭੂਮ ਕੋ ਕਉਨ ਗੁਮਾਨ ਹੈ ਭੂਪਤ, ਸੋ ਨਹੀਂ ਕਾਹੁ ਕੇ ਸੰਗ ਚਲੈ ਹੈ ।।
ਹੈ ਛਲਵੰਤ ਬਡੀ ਬਸੁਧਾ ਯਹਿ, ਕਾਹੁ ਕੀ ਹੈ, ਨਹ ਕਾਹੂ ਹਐ ਹੈ ।।
ਭਉਨ ਭੰਡਾਰ ਸਬੈ ਬਰਨਾਰੁ, ਸੁ ਅੰਤਿ ਤੁਝੈ ਕੋਊ ਸਾਥ ਨ ਦੈ ਹੈ ।।
ਆਨ ਕੀ ਬਾਤ ਚਲਾਤ ਹੋ ਕਾਹੇ ਕਉ, ਸੰਗਿ ਕੀ ਦੇਹ ਨ ਸੰਗਿ ਸਿਧੈ ਹੈ ।।੧੯੦।।
ਰਾਜ ਕੇ ਸਾਜ ਕੋ ਕਉਨ ਗੁਮਾਨ, ਨਿਦਾਨ ਜੁ ਆਪਨ ਸੰਗ ਨ ਜੈ ਹੈ ।।
ਭਉਨ ਭੰਡਾਰ ਭਰੇ ਘਰ ਬਾਰ ਸੁ ਏਕ ਹੀ ਬਾਰ ਬਿਗਾਨ ਕਹੈ ਹੈ ।।
ਪੁਤ੍ਰ ਕਲਤ੍ਰ ਸੁਮਿਤ੍ਰ ਸਖਾ, ਅੰਤਿ ਸਮੈ ਤੁਹਿ ਸਾਥ ਨ ਦੈ ਹੈ ।।
ਚੇਤ ਰੇ ਚੇਤ ਅਚੇਤ ਮਹਾਂ ਪਸ, ਸੰਗ ਬੀਯੋ, ਸੋ ਭੀ ਸੰਗ ਨ ਜੈ ਹੈ ।।੧੯੧।।ਅੰਗ ੬੭੮।।

ਸ੍ਰੀ ਦਸਮੇਸ਼ ਮਹੇਸ਼, ਬਿਭਚਾਰ ਦੇ ਮਾਰੂ ਰੋਗ ਦਾ ਦ੍ਰਿਸ਼ ਪੇਸ਼ ਕਰਕੇ ਸਿਖਯਾ ਦਿੰਦੇ ਹਨ ਇਕ ਰੂਪ ਕੁਅਰ ਬਹੁਤ ਹੀ ਸੁੰਦਰ ਇਸਤ੍ਰੀ ਹੈ ਜੋ ਆਪ ਪਰ ਮੋਹਤ ਹੋ ਕੇ ਪਾਤਸ਼ਾਹ ਨੂੰ ਕਹਿੰਦੀ ਹੈ । ਕਿ ਮੈਂ ਆਪ ਪਰ ਬਿਕ ਚੁਕੀ ਹਾਂ ।

ਦੋਹਰਾ ।। ਬਸਤ੍ਰ ਪਹਿਰਿ ਬਹੁ ਮੋਲ ਕੇ ਅਤਿਥ ਭੇਸ ਕੋ ਡਾਰਿ ।।
ਤਵਨ ਸੇਜ ਸੋਭਿਤ ਕਰੀ ਉਤਮ ਭੇਖ ਸੁਧਾਰ ।।੧੨।।
ਤਬ ਤਾਂ ਸੋ ਤ੍ਰਿਯ ਯੋ ਕਹੀ ਭੋਗ ਕਰਹੁ ਮੁਹਿ ਸਾਥ ।।
ਪਸੁ ਪਤਾਰਿ ਦੁਖ ਦੈ ਘਨੋ ਮੈ ਬੇਚੀ ਤਵ ਹਾਥ ।।੧੩।।
ਉਤ੍ਰ ਵਿਚ- ਕਹਯੋ ਤੁਹਾਰੋ ਮਾਨਿ ਭੋਗ ਤੋਸੋ ਨਹਿ ਕਰਿਹੋ ।।
ਕੁਲਿ ਕਲੰਕ ਕੇ ਹੇਤ ਅਧਿਕ ਮਨ ਭੀਤਰ ਡਰਿ ਹੋ ।। ਅੰਗ ੮੩੯।।

ਛੋਰਿ ਬਿਯਾਹੁਤਾ ਨਾਰਿ ਕੇਲ ਤੋ ਸੋਂ ਨ ਕਮਾਊ ।।
ਧਰਮ ਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ।।੧੭।।

ਜਿਸ ਦਾ ਭਾਵ ਹੈ ਕਿ ਵਿਆਹੁਤਾ ਇਸਤ੍ਰੀ ਤੋਂ ਬਿਨਾਂ ਦੂਜੀ ਕਿਸੇ ਵੀ ਇਸਤ੍ਰੀ ਨਾਲ ਸੰਜੋਗ ਕਰਨ ਵਾਲੇ ਨੂੰ ਧਰਮਰਾਜ ਦੇ ਕੋਲ ਕੋਈ ਥਾਂ ਨਹੀਂ ਹੈ । ਇਹ ਇਕ ਵਿਸਥਾਰ ਪੂਰਵਕ ਪ੍ਰਕ੍ਰਣ ਹੈ ਜੋ ਅੱਗੇ ਪੂਰਨ ਆ ਜਾਇਗਾ, ਇਥੇ ਟੂਕ ਮਾਤ੍ਰ ਦਸਮ ਗ੍ਰੰਥ ਸਾਹਿਬ ਦੇ ਲੇਖਕ ਦੇ ਦਿਲ ਦੀ ਗੱਲ ਹੀ ਦੱਸਣਾ ਹੈ, ਕਿ ਲੇਖਕ ਦੇ ਦਿਲ ਦੀ ਮੁਰਾਦ ਕੀ ਸੀ ? ਜੋ ਅਸ਼ਲੀਲਤਾ ਦਾ ਵਾਧਾ ਕਰਨਾ ਨਹੀਂ, ਸਗੋਂ ਅਸ਼ਲੀਲਤਾ ਦਾ ਖੁਰਾ ਖੋਜ ਮਿਟਾਕੇ ਬਿਭਚਾਰ ਦੀਆਂ ਡੀਲੇ ਵਾਂਗ ਖਿਚਕੇ ਜੜੋਂ ਪੁਟਕੇ ਫਸਲ ਨੂੰ ਤੰਦਰੁਸਤ ਕਰਨਾ ਹੈ ਜੋ ਅਗਲੇਰੀਆਂ ਸਤਰਾਂ ਪੜ੍ਹਕੇ ਤੱਕੋ :-

ਛੰਦ ।। ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ।।
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ।।
ਨਿਜ ਨਾਰੀ ਕੇ ਸਾਥ ਨੇਹੁ ਤੁਮ ਨਿੱਤ ਬਢੈਯਹੁ ।।
ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ।।੫੧।।

ਅਗੇ ਪਰ ਇਸਤ੍ਰੀ ਗਾਮਤਾ ਦੇ ਦੋਸ਼ ਵਿਚ ਇੰਦ੍ਰ ਅਹਲਿਆ ਤੇ ਚੰਦ੍ਰਮਾ, ਰਾਵਣ, ਕੈਰੋ, ਆਦਿਕਾਂ ਦੀਆਂ ਉਧਾਰਣਾਂ ਦੇ ਕੇ ਇਸ ਕਰਮ ਨੂੰ ਬੜੀ ਤੇਜ ਧਾਰੀ ਛੁਰੀ ਨਾਲ ਤਸਬੀਹ ਦਿੰਦੇ ਹਨ :-

ਪਰ ਨਾਰੀ ਸੋ ਨੇਹੁ ਛੁਰੀ ਪੈਨੀ ਕਰਿ ਜਾਨਹੁ ।।
ਪਰ ਨਾਰੀ ਕੇ ਭਜੇ ਕਾਲ ਬ੍ਯਾਪਿਯੋ ਤਨ ਮਾਨਹੁ ।।
ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯ ਜੋ ਕਰਹੀ ।।
ਹੋ ਅੰਤ ਸ੍ਵਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ।।੫੩।।ਅੰਗ ੮੪੨।।

ਨੋਟ :- ਪਾਠਕ ਜਨੋਂ ਤੱਕੋ ਜੋ ਨਿੰਦਕ ਸੱਜਨ ਇਹਨਾਂ ਲੇਖਾਂ ਨੂੰ ਸਾਕਤ ਕਵੀ ਦੀ ਕਾਨੀ ਸਮਝਕੇ ਨਿੰਦਾ ਕਰਦੇ ਹਨ । ਕੀ ਇਹ ਉਪ੍ਰੋਕਤ ਲੇਖ ਸਾਕਤ ਕਵੀ ਦੇ ਦਿਲ ਦੀ ਉਪਜ ਗੱਲ ਹੋ ਸਕਦੀ ਹੈ ? ਨਹੀਂ, ਇਹ ਸਪੱਸ਼ਟ ਹੀ ਦੇਸ ਕੌਮ ਦੇ ਦਰਦੀ, ਸਮਾਜ ਸੁਧਾਰਕ ਸ੍ਰੀ ਦਸਮੇਸ਼ ਜਿਹੇ ਪਵਿਤ੍ਰ ਦਿਲ ਦੀ ਗੰਦਲ ਦਾ ਫੁੱਲ ਹੀ ਹੋ ਸਕਦਾ ਹੈ, ਜੋ ਬਿਭਚਾਰ ਪੁਰਸ਼ ਨੂੰ ਕੁੱਤੇ ਜਿਹੀ ਭਿਆਨਕ ਮੌਤ ਨਾਲ ਤਸਬੀਹ ਦਿੰਦੇ ਹਨ । ਕਰੋ ਮੇਲ, ਕਿ ਆਦਿ ਬਾਣੀ ਵਿਚ ਤੇ ਸ੍ਰੀ ਦਸਮੇਸ਼ ਬਾਣੀ ਵਿਚ ਕੀ ਅੰਤਰ ਹੈ -

ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ।।
ਸਿਖ ਕਰੇ ਕਰਿ ਸਬਦ ਨ ਚੀਨੈ ਲੰਪਟੁ ਹੈ ਬਾਜਾਰੀ ।।
ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ ।।ਅੰਗ ੧੦੧੩।।ਮ:੧।।

ਇਹਨਾਂ ਪ੍ਰਮਾਦਾਂ ਦਾ ਮੂਲ ਕਾਰਣ-

ਚੰਡੀ ਚਰਿਤ੍ਰ ਦੇ ਆਦ ਵਿਚ ਗੁਰਦੇਵ ਪ੍ਰਮ ਸ਼ਕਤੀ ਦੀ ਉਪਮਾ ਵਿਚ ਸਵੈਯਾ ਉਚਾਰਨ ਕਰਦੇ ਹਨ :-

ਆਦਿ ਅਪਾਰ ਅਲੇਖ ਅਨੰਤ ਅਕਾਲ ਅਭੇਖ ਅਲੱਖ ਅਨਾਸਾ ।।
ਕੈ ਸਿਵ ਸਕਤ ਦਏ ਸ੍ਰੁਤਿਚਾਰ ਰਜੋ ਤਮ ਸੱਤ ਤਿਹੂ ਪੁਰ ਬਾਸਾ ।।

ਦਿਉਸ ਨਿਸਾ ਸਸਿ ਸੂਰ ਕੈ ਦੀਪ ਸੁ ਸ੍ਰਿਸਟ ਰਚੀ ਪੰਚ ਤੱਤ ਪ੍ਰਕਾਸਾ ।।
ਬੈਰ ਬਢਾਇ ਲਰਾਇ ਸੁਰਾਸੁਰ ਆਪਹ ਦੇਖਤ ਬੈਠ ਤਮਾਸਾ ।।

ਅਰਥ-ਆਦਿ (ਵਾਹਿਗੁਰੂ) ਅਪਾਰ (ਬਿਅੰਤ) ਅਲੇਖ (ਲਿਖਾਂ ਤੋਂ ਰਹਿਤ) ਅਨੰਤ (ਅੰਤ ਤੋਂ ਬਹੀਨ) ਅਕਾਲ (ਕਾਲ ਤੋਂ ਰਹਿਤ) ਅਭੇਖ (ਕਿਸੇ ਵੀ ਭੇਖ ਤੋਂ ਰਹਿਤ) ਅਲੱਖ (ਨਾ ਜਾਣੇ ਜਾਣ ਵਾਲਾ) ਅਨਾਸਾ (ਨਾਸ ਤੋਂ ਰਹਿਤ) ਸਪੱਸ਼ਟ ਹੈ ਕਿ ਇਹ ਸਾਰੇ ਅਲੰਕਾਰ ਪ੍ਰਮ ਸ਼ਕਤੀ ਦੀ ਉਪਮਾਤ੍ਰ ਹੀ ਉਚਾਰੇ ਗਏ । ਜੋ ਹਰੇਕ ਲੇਖਕ ਕਿਸੇ ਵੀ ਲੇਖ ਕਵਿਤਾ ਪ੍ਰਕਰਣ ਤੋਂ ਆਦਿ ਆਪਣੇ ਜਿਗਰ ਦੀ ਭਾਵਨਾ ਅਨੁਸਾਰ ਆਪਣੇ ਨਿਜਿ "ਇਸ਼ਟ ਦੇਵ" ਅੱਗੇ ਹੀ ਉਚਰਦਾ ਹੈ । ਜਿਸ ਵਿਚ ਆਪਣੇ ਇਸ਼ਟ ਦੇ ਵ ਦੇ ਕਰਤਵਾਂ ਦੀ ਯਾਦਹਾਨੀ ਕਰਨ ਨਾਲ ਮਹਿਮਾਂ ਸੰਪੂਰਨ ਹੋਇਆ ਕਰਦੀ ਹੈ, ਜੋ ਅਗੇ ਉਚਾਰਦੇ ਹਨ ਕਿ ਐ ਸਿਵ (ਕਰਤਾ ਪੁਰਖ) ਸਕਤ ਸਕਤੀ ਅਰਥਾਤ ਐ ਕਰਤਾ ਪੁਰਖ ਤੈਂ ਆਪਣੀ ਸ਼ਕਤੀ ਦੁਆਰਾ ਸੁਤਿ ਚਾਰ (ਚਾਰ ਵੇਦ) ਭਾਵ ਸੰਸਾਰ ਨੂੰ ਸੁੰਦਰ ਰਾਹ ਤੋਰਨ ਲਈ ਚਾਰ ਵੇਦ ਰਚੇ । ਜਿਨ੍ਹਾਂ ਨੇ ਰਜੋ ਤਮੋ ਸਤੋ ਤ੍ਰੈਗੁਣ ਉਪਲਬੱਧ ਕੀਤੇ ਜੋ ਤਿੰਨ੍ਹਾਂ ਲੋਕਾਂ ਵਿਚ ਬਰਤ ਰਹੇ ਹਨ । ਫੇਰ ਤੈਂ ਹੀ ਦਿਉਸ (ਦਿਨ) ਨਿਸਾ (ਰਾਤ੍ਰੀ) ਦੇ ਪ੍ਰਕਾਸ਼ ਲਈ ਸੂਰਜ ਤੇ ਚੰਦ੍ਰਵਾਂ ਦੇ ਦੀਵੇ ਬਣਾਏ ਅਤੇ ਪੰਜ ਤੱਤ ਪ੍ਰਕਾਸ਼ ਕਰਕੇ ਸਰਿਸਠੀ ਦੀ ਰਚਨਾ ਕੀਤੀ । ਪਰ ਬੈਰ ਬਿਰੋਧ ਕਰਕੇ ਜੰਗ ਜੁਧ ਕਰਨ ਲਈ ਤੇ ਆਪਸ ਵਿਚ ਲੜਨ ਭਿੜਨ ਲਈ ਸੁਰਾਸੁਰ ਭਾਵ (ਦੈਂਤ ਤੇ ਦੇਵਤੇ) ਬਣਾਕੇ ਸੋਚੀ ਪੱਕੀ ਖੇਡ ਖੇਡਣ ਲਾ ਦਿੱਤੇ, ਤੇ ਆਪ ਬੈਠਕੇ ਉਹਨਾਂ ਦਾ ਤਮਾਸ਼ਾ ਦੇਖ ਰਿਹਾ ਹੈ । ਇਸ ਲੇਖ ਵਿਚੋਂ ਜਰਾ ਮਾਸਾ ਇਕ ਰੱਤੀ ਭਰ ਵੀ ਦੇਵੀ ਉਪਾਸ਼ਨਾ ਦੀ ਬੂ ਨਹੀਂ ਆ ਰਹੀ । ਪਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੋ ਜਿਲਦਾਂ ਵਿਚ ਕਮੇਟੀ ਸੋਧ ਦੀ ਰੇਖ ਹੇਠ ਲਿਖੀ ਸੈਂਚੀ ਵਿਚ ਉਪ੍ਰੋਕਤ ਤੱਥਾਂ ਨੂੰ ਬੇ ਗੌਰੇ ਹੀ ਤਕ ਕੇ ਹੇਠਾਂ ਨੰ: ਇਕ ਤੇ ਸਿਵ ਨੂੰ ਪਾਰਬਤੀ ਨੰ: ਦੋ ਤੇ ਸਕਤ ਨੂੰ ਵਿਸਨੂੰ ਲਿਖ ਦਿਤਾ ਗਿਆ ਹੈ । ਜਿਸ ਨੂੰ ਪੜ੍ਹਕੇ ਵਿਰੋਧੀ ਤੱਤਾਂ ਨੂੰ ਸਹ ਪ੍ਰਾਪਤ ਹੋ ਗਈ ਤੇ ਇਸ ਸਾਰੇ ਲੇਖ ਨੂੰ ਹੀ ਦੇਵੀ ਦੀ ਉਪਮਾਂ ਨਾਲ ਮੜ੍ਹ ਦਿੱਤਾ ਹਾਲਾਂਕਿ ਆਪ ਪ੍ਰਮਾਦਿ ਦੀ ਕੋਈ ਗੁੰਜੈਸ ਨਹੀਂ ਦਿੰਦੇ ਸਗੋਂ ਸਪੱਸ਼ਟ ਲਿਖਦੇ ਹਨ :-

ਦੋਹਰਾ ।। ਕ੍ਰਿਪਾਸਿੰਧ ਤੁਮਰੀ ਕ੍ਰਿਪਾ ਜੋ ਕਛੁ ਮੋ ਪਰ ਹੋਇ ।।
ਰਚੋ ਚੰਡਕਾ ਕੀ ਕਥਾ ਬਾਣੀ ਸੁਭ ਸਭ ਹੋਇ ।।

ਸ਼ਿਵ ਦੀ ਸ਼ਕਤੀ ਨੂੰ ਦੇਵੀ ਦੀ ਉਪਾਦੀ ਚਲਤ ਪ੍ਰਕਰਣ ਦੇ ਸੰਦ੍ਰਵ ਵਿਚ ਦੇਣਾ ਨਿਰਮੂਲ ਹੈ, ਇਸਦਾ ਖੁਲਾਸਾ ਭਾਈ ਸਾਹਿਬ ਭਾਈ ਗੁਰਦਾਸ ਜੀ ਸਪੱਸ਼ਟ ਕਰਦੇ ਹਨ:-

ਸਿਵ ਸ਼ਕਤੀ ਦਾ ਰੂਪ ਕਰਿ ਸੂਰਜ ਚੰਦ ਚਰਾਗ ਬਲਾਇਆ ।।
ਰਾਤੀ ਤਾਰੇ ਚਮਕਦੇ ਘਰਿ ਘਰਿ ਦੀਪਕ ਜੋਤਿ ਜਗਾਇਆ ।।
ਸੂਰਜ ਏਕੰਕਾਰੁ ਦਿਹੁ ਤਾਰੇ ਦੀਪਕ ਰੂਪ ਲੁਕਾਇਆ ।।
ਲਖ ਦਰੀਆਉ ਕਵਾਉ ਵਿਚਿ ਤੋਲ ਅਤੋਲ ਨ ਤੋਲ ਤੁਲਾਇਆ ।।
ਓਅੰਕਾਰ ਅਕਾਰੁ ਜਿਸਿ ਪਰਵਦਗਾਰੁ ਅਪਾਰੁ ਅਲਾਇਆ ।।
ਅਬਿਗਤਿ ਗਤਿ ਅਗੰਮ ਹੈ ਅਕਥ ਕਥਾ ਨ ਅਲਖ ਲਖਾਇਆ ।।
ਸੁਣਿ ਸੁਣਿ ਆਖਣਿ ਆਖਿ ਸੁਣਾਇਆ ।।੨।।੩੭।।

ਅਰਥਾਤ- ਸ਼ਿਵ ਸ਼ਕਤੀ ਆਪ ਹੀ ਨਿਰੰਕਾਰ ਹੈ- ਜਿਸ ਨੂੰ ਓਅੰਕਾਰ ਜਾਂ ਪਰਵਦਗਾਰ ਕਹੀਦਾ ਹੈ ਉਸ ਨੇ ਆਪ ਹੀ ਆਪਣੀ ਸ਼ਕਤੀ ਵਰਤਾ ਕੇ ਆਕਾਰ ਕੀਤਾ ਹੋਇਆ ਹੈ ਅਤੇ ਆਪ ਹੀ ਉਸ ਆਕਾਰ ਵਿਚ ਸਮੋਇਆ ਹੋਇਆ ਹੈ । ਜਿਵੇਂ ਸੂਰਜ ਦੇ ਸਾਹਮਣੇ ਸਾਰੇ ਤਾਰੇ ਅਲੋਪ ਹੋ ਜਾਂਦੇ ਨੇ ਤਿਵੇਂ ੧ੳ ਦੇ ਪ੍ਰਕਾਸ਼ ਸਾਹਮਣੇ ਸਾਰੇ ਹੋਰ ਆਕਾਰ ਉਸੇ ਵਿਚ ਸਮਾ ਜਾਂਦੇ ਨੇ । ਪਰ ਉਸ ਦੀ ਇਹ ਗਤੀ ਅਗੰਮ ਹੈ ਜੋ ਕਹੀ ਨਹੀਂ ਜਾ ਸਕਦੀ, ਸੁਣ ਸੁਣ ਕੇ ਆਪੋ ਆਪਣੇ ਵਿਚਾਰ ਇਆਣੇ, ਸਿਆਣੇ ਕਹੀ ਜਾਦੇ ਨੇ । ਸ਼ਿਵ ਸ਼ਕਤੀ ਹੀ ਸਭਦਾ ਸਿਰਮੌਰ ਹੈ ਬਾਕੀ ਸਾਰੀਆਂ ਸ਼ਕਤੀਆਂ ਇਸ ਅੱਗੇ ਹਾਰ ਹੀ ਖਾਦੀਆਂ ਹਨ । ਜਿਵੇਂ ਕਿ ਮਹਾਂਵਾਕ ਹੈ (ਸ਼ਿਵ ਅਗੇ ਸ਼ਕਤੀ ਹਾਰੀਆ) ਸ਼ਕਤੀ ਬ੍ਰਹਮ ਦੀ ਮਾਇਆ ਲਈ ਵੀ ਵਰਤੀ

ਜਾਂਦੀ ਹੈ ਤੇ ਵਿਸਵ ਮਾਇਆ ਨੂੰ ਸ਼ਕਤੀ ਸ਼ਬਦ ਵਰਤਿਆ ਜਾਂਦਾ ਹੈ, ਦੇਵੀ ਮਾਂ ਵਿਸ਼ਨੂੰ ਵੀ ਉਸੇ ਸ਼ਕਤੀ ਦੇ ਪ੍ਰਤੀਕ ਹਨ । ਪਰ 'ਦੇਹ ਸ਼ਿਵਾ ਬਰ ਮੋਹਿ ਇਹੈ' ਸਾਰੀਆਂ ਸ਼ਕਤੀਆਂ ਦੀ ਮਾਂ ਹੈ ।

ਸ਼ਿਵ ਸ਼ਕਤੀ ਦੇ ਅਰਥ-ਦੋ ਲਾਏ ਜਾਂਦੇ ਨੇ ਜਿਵੇਂ (ਮਨ ਮੁਖ) ਦੇ ਅਰਥ ਦੋ ਹਨ । (ਮਨ ਮੁਖ) ਉਹ ਹੈ ਜੋ ਮਨ ਦਾ ਮੌਜੀ ਗੁਰਮਤਿ ਤੋਂ ਥੋਥਾ ਹੋਵੇ । 2 ਦੂਜੇ ਉਹ ਹੈ ਜੋ ਮਨ ਵਿਚ ਤੇ ਮੁਖ ਵਿਚ ਦਮ ਦਮ ਨਾਮ ਨੂੰ ਵਸਾਵੇ । ਇਸੇ ਤਰ੍ਹਾਂ ਅਮਲੀ ਵੀ ਦੋ ਕਿਸਮ ਦੇ ਹੁੰਦੇ ਨੇ ਜਿਵੇਂ ਇਕ ਓਹ ਜੋ ਸ਼ਰਾਬ ਪੀਂਦੇ ਨੇ, ਅਫੀਮ ਖਾਂਦੇ ਨੇ, ਸੁੱਖਾ ਧਤੂਰਾ ਸੁਲਫਾ ਆਦਿ ਪੀਂਦੇ ਖਾਂਦੇ ਨੇ । ਪਰ ਦੂਜੇ ਪਾਸੇ ਗੁਰੂ ਦੇ ਗਿਆਨ ਦੇ ਭੁਖਿਆਂ ਨੂੰ ਸਚ ਅਮਲੀ ਕਿਹਾ ਜਾਂਦਾ ਹੈ । ਜਿਨ੍ਹਾਂ ਬਲ ਧਾਰੀ ਸੂਰਮੇ ਅਮਲੀਆਂ ਬਾਰੇ ਭਾਈ ਗੁਰਦਾਸ ਜੀ ਬੜਾ ਕੁਝ ਲਿਖਦੇ ਹਨ-

ਅਮਲੀ ਖਾਸੇ ਮਜਲਸੀ ਪਿਰਮ ਪਿਆਲਾ ਅਲਖੁ ਲਖਾਇਆ ।।
ਮਾਲਾ ਤਸਬੀ ਤੋੜਿਕੇ ਜਿਉ ਸਉ ਤਿਵੇ ਅਠੋਤਰੁ ਲਾਇਆ ।।੧੨।।੩੯।।

ਅਰਥਾਤ :-

ਪ੍ਰਭੂ ਪ੍ਰੇਮ ਦੇ ਪਿਆਲੇ ਦੇ ਅਮਲੀ ਮੁਸਲਮਾਨਾ ਦੀ 100 ਮਣਕੇ ਵਾਲੀ ਅਤੇ ਹਿੰਦੂਆਂ ਦੀ ਅਠੋਤ੍ਰ 108 ਮਣਕੇ ਵਾਲੀ ਮਾਲਾ ਤੋੜ ਕੇ ਪ੍ਰੇਮ ਦੇ ਪਿਆਲੇ ਦੇ ਨਸ਼ੱਈ ਹੋ ਕੇ ਹਿਰਦੇ ਦੀ ਮਾਲਾ ਫੇਰਦੇ ਹਨ । ਇਸੇ ਤਰ੍ਹਾਂ ਮੁਸਲਮਾਨਾਂ ਵਿਚ ਇਕ ਮੱਤ ਹੈ ਜਿਸਨੂੰ ਸੂਫੀ ਕਿਹਾ ਜਾਂਦਾ ਹੈ । ਪਰ ਹਿੰਦੂ ਅਮਲ (ਨਸ਼ਾ) ਨਾਂ ਵਰਤਣ ਵਾਲੇ ਨੂੰ ਸੂਫੀ ਕਹਿੰਦੇ ਹਨ ਪਰ ਆਤਮ ਦਰਸੀ ਭੌਤਕ ਪਦਾਰਥਾਂ ਨੂੰ ਤਿਆਗ ਕੇ ਪ੍ਰਭੂ ਦ੍ਰਸ਼ਨਾਂ ਦੇ ਪ੍ਰੇਮ ਦੀ ਸ਼ਰਾਬ ਪੀਣ ਵਾਲੇ ਨੂੰ ਅਮਲੀ ਕਹਿੰਦੇ ਨੇ ਤੇ ਨਾ ਪੀਣ ਵਾਲੇ ਨੂੰ ਸੂਫੀ ਕਹਿੰਦੇ ਨੇ ਉਧਾਰਨ ਵਜੋ :-

ਬਹੈ ਝਰੋਖੇ ਪਾਤਿਸ਼ਾਹ ਖਿੜਕੀ ਖੋਲਿ ਦੀਵਾਨ ਲਗਾਵੈ ।।
ਅੰਦਰਿ ਚਉਕੀ ਮਹਲ ਦੀ ਬਾਹਰਿ ਮਰਦਾਨਾ ਮਿਲਿ ਆਵੈ ।।
ਪੀਐ ਪਿਆਲਾ ਪਾਤਿਸ਼ਾਹੁ ਅੰਦਰਿ ਖਾਸਾ ਮਹਿਲਿ ਪਿਲਾਵੈ ।।
ਦੇਵਨ ਅਮਲੀ ਸੂਫੀਆਂ ਅਵਲ ਦੋਮ ਦੇਖਿ ਦਿਖਲਾਵੈ ।।
ਕਰੋ ਮਨਾਹ ਸਰਾਬ ਦੀ ਪੀਐ ਆਪੁ ਨ ਹੋਰ ਸੁਖਾਵੈ ।।
ਉਲਸ ਪਿਆਲਾ ਮਿਹਰ ਕਰਿ ਵਿਰਲੇ ਦੇਇ ਨ ਪਛੋਤਾਵੈ ।।

ਅਰਥ-ਗੁਰੂ ਪਾਤਸ਼ਾਹ ਆਪਣੀ ਬਾਣੀ ਦੀ ਖਿੜਕੀ ਖੋਲ ਕੇ ਆਪਣੇ ਦੀਵਾਨ ਖਾਨੇ ਵਿਚ ਦਿਵਾਨ ਲਾ ਕੇ ਬੈਠੇ ਹਨ । ਅਤੇ ਪ੍ਰੇਮ ਦੀ ਸ਼ਰਾਬ ਵੰਡ ਰਹੇ ਹਨ । ਸਭਾ ਵਿਚ ਬਹੁਤੇ ਖਿਆਲਾਂ ਵਾਲੇ ਲੋਕ ਮੌਜੂਦ ਹਨ । ਸਾਰੇ ਹੀ ਆ ਕੇ ਦਰਸ਼ਨ ਕਰਦੇ ਹਨ । ਗੁਰਦੇਵ ਆਪ ਪ੍ਰੇਮ ਦਾ ਪਿਆਲਾ ਪੀ ਕੇ ਅਮਲੀ ਹੋਏ ਬੈਠੇ ਹਨ ਅਤੇ ਚੋਣਵੇਂ ਅਮਲੀ ਗੁਰੂ ਸਿਖਾਂ ਦੀ ਸਾਰਿਆਂ ਨੂੰ ਪ੍ਰੇਮ ਪਿਆਲਾ ਪਿਆਉਣ ਦੀ ਡਿਊਟੀ ਲਾਉਂਦੇ ਹਨ । ਅਮਲੀ ਤਾਂ ਪੀ ਪੀ ਕੇ ਮਸਤ ਹੁੰਦੇ ਹਨ ਪ੍ਰੰਤੂ ਸੂਫੀਆਂ ਨੂੰ ਇਹ ਨਹੀਂ ਭਾਉਂਦਾ-ਕਿਉਂਕਿ ਸੂਫੀਆਂ ਨੂੰ ਸ਼ਰਾਬ ਪੀਣ ਦੀ ਮਨਾਹੀ ਹੈ ਉਹ ਨਾ ਆਪ ਪੀਂਦੇ ਹਨ ਨਾ ਉਹਨਾਂ ਨੂੰ ਕੋਈ ਪੀਣ ਵਾਲਾ ਸੁਖਾਉਂਦਾ ਹੈ, ਉਹ ਸਗੋਂ ਗਲਿਆਨ ਕਰਦੇ ਹਨ । ਜਿਸਦਾ ਕੇਂਦਰੀ ਭਾਵ ਹੈ ਕਿ ਗੁਰੂ ਦੀ ਕਿਰਪਾ ਦਾ ਪ੍ਰਸ਼ਾਦ ਇਹਨਾਂ ਸੂਫੀਆਂ ਨੂੰ ਨਹੀਂ ਭਾਉਂਦਾ ਇਸ ਤਰ੍ਹਾਂ ਬਾਣੀ ਪੜ੍ਹਨ ਨਾਲ ਕੁਝ ਹੋਰ ਰੰਗ ਜਾਪਦਾ ਹੈ ਪਰ ਉਸਦੇ ਅੰਦਰੂਨੀ ਭਾਵ ਦੀ ਰੋਸ਼ਨੀ ਦੀ ਝਲਕ ਅੰਦਰੂਨੀ ਭਾਵਾਂ ਵਿਚ ਲੁਕੀ ਰਹਿ ਜਾਂਦੀ ਹੈ ਜੋ ਅੰਤ੍ਰ ਮੁਖੀ ਹੋਇ ਬਿਨਾ ਨਜ਼ਰ ਨਹੀਂ ਪੈਂਦੀ । ਕੀ ਅਸੀਂ ਇਸ ਪੌੜੀ ਨੂੰ ਪੜ੍ਹਕੇ ਇਹ ਅੰਦਾਜ਼ਾ ਤਾਂ ਨਹੀਂ ਲਾ ਲਵਾਂਗੇ ਕਿ ਕੋਈ ਬਾਦਸ਼ਾਹ ਅੰਦਰ ਬਹਿ ਕੇ ਦੀਵਾਨ ਵਿਚ ਆਏ ਲੋਕਾਂ ਨੂੰ ਆਪ ਸ਼ਰਾਬ ਪੀ ਕੇ ਫੇਰ ਸੂਫੀਆਂ ਤੇ ਅਸੂਫੀਆਂ ਸਾਰਿਆਂ ਨੂੰ ਸ਼ਰਾਬ ਵੰਡ ਰਿਹਾ ਹੈ ਇਥੇ ਤਾਂ ਇਸ ਤੋਂ ਉਲਟ (ਨਾਮ ਖੁਮਾਰੀ) ਤੋਂ ਖੁੰਝੇ ਸੱਜਣ ਨੂੰ ਸੂਫੀ ਦੀ ਸੱਖਿਆ ਵਿਚ ਪਰੋਇਆ ਹੈ । ਸੰਸਾਰੀ ਲੋਕ ਨਸ਼ੇਪਨ ਨੂੰ ਅਮਲੀ ਕਹਿੰਦੇ ਹਨ ਪਰ ਗੁਰਮਤਿ

ਵਿਚ ਬਾਣੀ ਤੇ ਅਮਲ ਯੋਜਤੀ ਆਤਮ ਦਰਸੀ ਨੂੰ ਅਮਲੀ ਗਰਦਾਨਦੇ ਹਨ । ਸ੍ਰੀ ਦਸਮੇਸ਼ ਸਵਾਮੀ ਜੀ ਆਪ ਹੀ ਬੜਾ ਸੁੰਦਰ ਭਗਉਤੀ ਜਾਂ ਭਵਾਨੀ ਬਾਰੇ ਖੁਲਾਸਾ ਕਰਕੇ ਦੱਸਦੇ ਹਨ ।

ਪ੍ਰਿਥਮ ਕਾਲ ਸਭ ਜਗ ਕੇ ਤਾਤਾ ।। ਤਾ ਤੇ ਭਯੋ ਤੇਜ ਬਿਖ੍ਯਾਤਾ ।।
ਸੋਈ ਭਵਾਨੀ ਨਾਮੁ ਕਹਾਈ ।। ਜਿਨ ਸਗਰੀ ਯਹ ਸ੍ਰਿਸਟ ਉਪਾਈ ।।੨੯।।ਅੰਗ ੧੫੯।।

ਇਸਨੂੰ ਜੋਤਿ ਕਹੋ, ਪ੍ਰਕਾਸ਼ ਕਹੋ, ਦੇਵੀ ਕਹੋ, ਭਗੌਤੀ ਕਹੋ, ਭਵਾਨੀ ਕਹੋ, ਸਿਵਾ ਕਹੋ, ਸਕਤਿ ਕਹੋ, ਪਿਤਾ ਕਹੋ, ਮਾਤਾ ਕਹੋ, ਸਭ ਠੀਕ ਹੈ ।

*ਸਬਦਾਰਥ ਦਸਮ ਗ੍ਰੰਥ ਸਾਹਿਬ ਪੋਥੀ ਤੀਜੀ ਦੀ ਭੂਮਿਕਾ :-*

ਦੇ ਅੰਤਲੇ ਪੇਜ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ਪਟਿਆਲਾ ਨਵੰਬਰ 1987

ਸ: ਬਲਕਾਰ ਸਿੰਘ ਮੁਖੀ ਦੀ ਅੰਤਲੀ ਰਿਪੋਟ ਹੈ ।

ਕਿ ਬਿਬੇਕ ਦੇ ਦਾਨ ਵਾਸਤੇ ਅਰਦਾਸ ਕਰਨ ਦੀ ਪ੍ਰੇਰਨਾ ਗੁਰਸਿਖ ਨੂੰ ਕੀਤੀ ਗਈ ਹੈ । ਦਸਮ ਪਾਤਸ਼ਾਹ ਹਜ਼ੂਰ ਨੇ ਗਿਆਨ ਦੇ ਝਾੜੂ ਨਾਲ ਅਗਿਆਨਤਾ ਨੂੰ ਹੂੰਝ ਦੇਣ ਵਾਸਤੇ ਮਾਰਗ ਦਰਸ਼ਨ ਕੀਤਾ ਹੋਇਆ ਹੈ ।

ਗਿਆਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ ।।

ਅਗੇ ਆਪ ਲਿਖਦੇ ਹਨ ਕਿ ਮੇਰਾ ਵਿਸ਼ਵਾਸ਼ ਹੈ ਕਿ ਆਚਾਰ-ਵ੍ਧਾਨ ਦੀ ਜੋ ਵਿਉਂਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚੋਂ ਪ੍ਰਗਟ ਹੁੰਦੀ ਹੈ ਉਹ ਮਾਨਵਤਾ ਮੁਖੀ ਹੈ । ਵਰਤਮਾਨ ਸਮੇਂ ਦੀ ਪ੍ਰਧਾਨ ਸੁਰ ਸਿਆਸਤ ਹੈ ਅਤੇ ਇਸ ਦੇ ਸਿੱਟੇ ਵਜੋਂ ਮਨੁੱਖ ਨੇ ਰਾਸ਼ਟਰੀ ਅਤੇ ਅੰਤਰ ਰਾਸ਼ਟਰੀ ਪੱਧਰ ਤੇ ਜੋ ਸੰਕਟ ਪੈਦਾ ਕਰ ਲਏ ਹਨ ਉਨਾਂ ਵਿਚੋ ਨਿਕਲਣ ਵਾਸਤੇ ਸਿਖ ਧਰਮ ਮੁਖ ਭੂਮਿਕਾ ਨਿਭਾ ਸਕਦਾ ਹੈ । ਹਰ ਇਕ ਮਨੁੱਖ ਲਈ ਸਤਿਕਾਰ ਅਤੇ ਸਮੁੱਚੀ ਮਾਨਵਤਾ ਦੇ ਗੌਰਵ ਵਿਚ ਵਿਸਵਾਸ਼ ਵਾਲੇ ਸਰਬੱਤ ਦਾ ਭਲਾ ਦੇ ਸਿਧਾਂਤ ਨੂੰ ਅਨੁਭਵ ਅਤੇ ਅਮਲ ਦੀ ਪੱਧਰ ਤੇ ਗੁਰੂ ਸਾਹਿਬਾਨ ਨੇ ਪ੍ਰਗਟ ਕੀਤਾ ਹੋਇਆ ਹੈ । ਇਹ ਫ਼ਖਰ ਨਾਲ ਕਿਹਾ ਜਾ ਸਕਦਾ ਹੈ ਕਿ ਸਿਖ ਧਰਮ ਨੇ ਜ਼ਖਮਾਂ ਲਈ ਮਲ੍ਹਮ, ਹਉਮੈ ਲਈ ਦੁਆ, ਮਾਨਸਿਕ ਬੀਮਾਰੀਆਂ ਲਈ ਦਵਾ, ਸਮਾਜਿਕ ਵਧੀਕੀਆਂ ਲਈ ਲਗਾਮ, ਅਤੇ ਨੈਤਿਕ ਸੰਤੁਲਨ ਵਾਸਤੇ ਸਾਧਨ ਮੁਹੀਆ ਕੀਤੇ ਹਨ । ਇਸ ਨਾਲ ਸਬੰਧਤ ਗੁਰਮਤਿ ਜੁਗਤਿ ਦੀ ਸਮਝ ਬਾਣੀ ਰਾਹੀਂ ਆ ਸਕਦੀ ਹੈ । ਦਸਮ ਗ੍ਰੰਥ ਸਾਹਿਬ ਦੇ ਸਬਦਾਰਥ ਨੂੰ ਇਸ ਦ੍ਰਿਸ਼ਟੀ ਤੋਂ ਵੇਖੇ ਜਾਣ ਦੀ ਲੋੜ ਹੈ । ਅੱਜ ਵੀ ਦਸਮ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਂਗ ਜਾਂ ਬਰਾਬਰ ਕੀਤਾ ਜਾਂਦਾ ਹੈ । ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਵੀ ਕਰਵਾਏ ਜਾਂਦੇ ਹਨ ਯੂਨੀਵਰਸਿਟੀ ਦੇ ਇਸ ਯਤਨ ਨਾਲ ਦਸਮ ਗ੍ਰੰਥ ਦੀ ਪਰਮਾਣਕਤਾ ਵਲ ਕਦਮ ਚੁਕਿਆ ਗਿਆ ਹੈ ।

## ਪ੍ਰਾਕ੍ਰਿਤਕ ਵਿਸ਼ਾਲੀ-ਵਿਸ਼ੇਸ ਲੇਖ-ਵਿਚਲੀ ਉਗਾਹੀ

ਆਹ ਮਾਦੀ ਸੰਸਾਰ ਭਿਆਨਕ ਵਿਸ਼ੇ ਵਿਕਾਰਾਂ ਦਾ ਭੁਲ ਭੁਲਾਈਆਂ ਤੇ ਵਿਸਮਾਦੀ ਜੰਗਲ ਹੈ ਜਿਸ ਵਿਚ ਦਾਖਲ ਹੋ ਕੇ ਅਨੇਕਾਂ ਰੋਝ, ਰਿੱਛ, ਬਾਘ, ਬ੍ਰਘਿਆੜ, ਤੇ ਸ਼ੇਰਾਂ, ਸੱਪਾਂ ਦਾ ਖਤਰਾ ਹੈ । ਪਰ ਉਸ ਵਿਚੀ ਇਕ ਸੇਫ ਤੇ ਸੁੰਦਰ ਅਤੇ ਸਵੱਛ ਰਾਸਤਾ ਅਨਖੜ੍ਹੇ ਵੀ ਹੈ ਜੋ ਕਿਸੇ ਜਾਣੂ ਪਛਾਣੂ ਤੋਂ ਬਿਨਾਂ ਹਰੇਕ ਬਸ਼ਰ ਲਈ ਨਹੀਂ ਖੁਲ੍ਹਦਾ । ਜਿਸ ਦੀ ਜਾਣਕਾਰੀ ਤੋਂ ਬਿਨਾਂ ਹਰ ਪ੍ਰਾਨੀ ਇਹਨਾਂ ਜੰਗਲੀ ਭਯੰਕਰ ਬਾਘ, ਬਿੱਲਿਆਂ ਦਾ ਸ਼ਿਕਾਰ ਹੋ ਕੇ ਤਬਾਹ ਹੋ ਰਿਹਾ ਹੈ। ਸਮੇਂ ਦੀ ਸਰਕਾਰ ਵੱਲੋ ਪਹਿਰੇਦਾਰ ਕਾਇਮ ਹੈ, ਹੋਕਾ ਦੇ ਰਿਹਾ ਹੈ, ਇਸ ਪਾਸੇ ਜਾਣੋ ਬਚੋ, ਪ੍ਰੰਤੂ ਰਾਹ ਬਹੁਤ ਹਨ । ਜਗਿਆਸੂ ਅਣਜਾਣ ਹਨ, ਉਹ ਕਿਸੇ ਨਾ ਕਿਸੇ ਪੇਚੀਦਾ ਘੁਮਣ ਘੇਰੇ ਤੇ ਅਨੇਰੇ ਦੀ ਮਾਰ ਵਿਚ ਉਸ ਪਾਸੇ ਜਾ ਕੇ ਮਾਰੇ ਜਾ ਰਹੇ ਹਨ, ਜਿਨਾਂ ਨੂੰ ਜੰਗਲੀ ਡੂੰਘੇ ਖਾਤੇ ਵਿਚ ਡਿਗਕੇ ਡੁਬਦੇ ਤਕ ਕੇ ਗੁਰੂ ਚੌਕੀਦਾਰ ਹੋਕਾ ਦਿੰਦਾ ਹੈ ਤੇ ਕਹਿੰਦਾ ਹੈ :-

ਬਿਖੈ ਬਨੁ ਫੀਕਾ ਤਿਆਗਿ ਰੀ ਸਖੀਏ ਨਾਮੁ ਮਹਾਂ ਰਸ ਪੀਓ ।।
ਬਿਨ ਰਸ ਚਾਖੇ ਬੁਡਿ ਗਈ ਸਗਲੀ ਸੁਖੀ ਨ ਹੋਵਤ ਜੀਓ ।।ਅੰਗ ੮੦੩।।ਮ:੧।।

ਜੇ ਤੂੰ ਕਹੇ ਕਿ ਇਹ ਵਿਸ਼ੇ ਵਿਕਾਰ ਤਾਂ ਮੈਂ ਅੰਦਰ ਵੜਕੇ ਭੋਗਦਾ ਹਾਂ ਇਹਨਾਂ ਬਾਰੇ ਮੈਂ ਕਿਹੜਾ ਕਿਸੇ ਨੂੰ ਦੱਸਣਾ ਹੈ ਤਾਂ ਸੱਚੇ ਗੁਰੂ ਦਾ ਫੇਰ ਇਹ ਸੁਝਾਉ ਹੈ ਕਿ ਇਸ ਧੋਖੇ ਵਿਚ ਮਾਰਿਆ ਜਾਇਗਾ । ਸੁਲਘਦੀ ਅੱਗ ਬਹੁਤਾ ਚਿਰ ਸੁਆਹ ਵਿਚ ਲੁਕਾਈ ਲੁਕੀ ਨਹੀਂ ਰਹਿੰਦੀ ।

ਅਨਿਕ ਪੜਦੇ ਮਹਿ ਕਮਾਵੈ ਵਿਕਾਰ ।।
ਖਿਨ ਮਹਿ ਪ੍ਰਗਟ ਹੋਹਿ ਸੰਸਾਰ ।।ਅੰਗ ੧੯੪।।ਮ:੫।।

ਸਤਿਗੁਰੂ ਦਾ ਬਿਰਦ ਹੈ ਕਿ ਇਹਨਾਂ ਸੰਸਾਰੀ ਅਗਯਾਤ ਲੋਕਾਂ ਨੂੰ ਹੋਕਾ ਦੇ ਕੇ ਉਹਨਾਂ ਦੇ ਘਰਾਂ ਦੀ ਤੇ ਜਾਨ ਮਾਲ ਦੀ ਰੱਖਿਆ ਕਰੇ । ਜਦੋਂ ਸਤਿਗੁਰ ਨਾਨਕ ਦੇਵ ਜੀ ਨੇ ਜਗਤ ਜਲੰਦੇ ਦੀ ਰੱਖਿਆ ਦਾ ਠੇਕਾ ਲੈ ਕੇ ਇਸ ਵੱਲ ਧਿਆਨ ਮਾਰਿਆ ਤਾਂ ਹਰਿ ਪਾਸੇ ਹਾਹਾਕਾਰ ਹੁੰਦੀ ਦਿਸੀ-

ਬਾਬਾ ਦੇਖੈ ਧਿਆਨ ਧਰਿ ਜਲਤੀ ਸਭ ਪ੍ਰਿਥਵੀ ਦਿਸਿ ਆਈ ।।੨੪।।੧।।

ਕੀ ਬਾਬਾਂ ਇਹ ਵੇਖ ਕੇ ਘੇਸਰ ਵੱਟਕੇ ਬਹਿ ਗਿਆ ਸੀ ? ਨਹੀ, (ਚੜਿਆ ਸੋਧਣਿ ਧਰਤਿ ਲੋਕਾਈ) ਤਾਂ ਵਿਸ਼ੇ ਵਿਕਾਰਾਂ ਦੇ ਭਾਂਬੜ ਮੱਚਦੇ ਵੇਖੇ, ਜੋ ਆਉਣ ਵਾਲਾ ਸਮਾਂ ਹੋਰ ਵੀ ਭਯੰਕਰ ਦਿਸਿਆ । ਜਿਸ ਦਾ ਚਿਤ੍ਰ ਆਪ ਨੇ (ਚਰਿਤ੍ਰ ਪਖਯਾਨੇ) ਲਿਖਣ ਤੋਂ ਪਹਿਲਾਂ ਹੀ ਅੰਗ ੫੭੧ ਅਵਤਾਰ ਬਾਣੀ ਦੇ ਅੰਤਲੇ ਚੌਬੀਵੇਂ ਨਿਹਕਲੰਕੀ ਅਵਤਾਰ ਦੇ ਆਦਿ ਵਿਚ ਵਰਨਣ ਕੀਤਾ ਹੈ ਕਿ ਅਗਲੇਰੇ ਆਉਣ ਵਾਲੇ ਸਮੇਂ ਦੇ ਹਾਲਾਤ ਕਿਹੋ ਜਿਹੇ ਹੋਣਗੇ । ਸਾਰਾ ਬ੍ਰਿਤਾਂਤ ਤਾਂ ਪਾਠਕ ਜਨ ਸ੍ਰੀ ਗੁਰੂ ਦਸਮ ਗ੍ਰੰਥ ਦੇ ਟੀਕੇ ਵਿਚ ਦੇਖ ਸਕੋਗੇ ਪਰ ਪਖਾਯਨਿਆਂ ਨਾਲ ਸਬੰਧਤ ਕੁਝਕ ਟੂਕਾਂ ਪਾਠਕਾਂ ਦੀ ਜਾਣਕਾਰੀ ਲਈ ਇਥੇ ਦੇ ਰਿਹਾ ਹਾਂ । ਅਤੇ ਚਰਿਤ੍ਰ ਪਖਯਾਨੇ ਅੱਗੇ ਅੰਗ ੮੦੯ ਤੋਂ ਅਰੰਭ ਹੁੰਦੇ ਹਨ, ੫੭੧ ਤੋਂ ਕਲਕੀ ਅਵਤਾਰ ਅਰੰਭ ਹੋਕੇ ੬੧੦ ਪੰਨੇ ਤਕ ਚਲਦਾ ਹੈ ਅਤੇ ਉਪ ਅਵਤਾਰ ਖਤਮ ਹੋਣ ਤੇ ਪਖਯਾਨੇ ਚਰਿਤ੍ਰ ਚਲਦੇ ਹਨ ਸ੍ਰੀ ਦਸਵੇਂ ਨਾਨਕ ਅਗਾਊ ਹੀ ਉਹਨਾਂ ਦੇ ਅਸਾਰ ਤੇ ਵਿਹਾਰ ਸਮੇਂ ਦੇ ਵਿਚਾਰ ਪ੍ਰਗਟ ਕਰਦੇ ਹਨ ।

ਭਾਰਾਕ੍ਰਿਤ ਹੋਤ ਜਬ ਧਰਣੀ ।। ਪਾਪ ਗ੍ਰਸਤ ਕਛੁ ਜਾਤ ਨ ਬਰਣੀ ।।

ਅਰਥਾਤ- ਜਦੋਂ ਪਾਪਾਂ ਦੇ ਭਾਰ ਨਾਲ ਧਰਤੀ ਔਖੀ ਹੋ ਜਾਂਦੀ ਹੈ ਉਸ ਵੇਲੇ ਦੀ ਦਸ਼ਾ ਕਿਛ ਕਹੀ ਨਹੀ ਜਾਂਦੀ ।

ਪ੍ਰਸ਼ਨ :- ਉਹ ਪਾਪ ਕਿਵੇਂ ਹੁੰਦੇ ਨੇ ?

ਭਾਂਤ ਭਾਂਤ ਤਨ ਹੋਤ ਉਤਪਾਤਾ ।। ਪੁਤ੍ਰਹਿ ਸੇਜਿ ਸੋਵਤ ਲੈ ਮਾਤਾ ।।੨।।

ਅਰਥਾਤ- ਵੱਡਾ ਪਾਪ ਇਹ ਕਿ ਇਸ ਤਨ ਸਰੀਰ ਦੇ ਵਰਤਾਰੇ ਨਾਲ ਅਨਿਕ ਪ੍ਰਕਾਰ ਦੇ ਖਰੂਦ ਸ਼ਰਾਰਤਾਂ ਤੇ ਖਰਾਬੀਆਂ ਕਰਨ ਤੇ ਇਸਤ੍ਰੀ ਪੁਰਸ਼ ਤੁਲ ਜਾਂਦੇ ਹਨ ।

ਪ੍ਰਸ਼ਨ ਉਹਨਾਂ ਖਰਾਬੀਆਂ ਦਾ ਲਕਸ਼ ਕੀ ਹੁੰਦਾ ਹੈ ?

ਪੁਤ੍ਰਹਿ ਸੇਜਿ ਸੋਵਤ ਲੈ ਮਾਤਾ ।।੨।। ਯਾਦ ਰਖੋ ਇਥੋਂ ਹੀ ਚਰਿਤ੍ਰ ਪਖਯਾਨੇ ਦਾ ਮੁੱਢ ਬੱਝਦਾ ਹੈ । ਜੋ ਚਰਿਤ੍ਰ ਪਖਯਾਨੇ ਲਿਖਣ ਦਾ ਕਾਰਣ ਬਣਦਾ ਹੈ । ਅੱਗੇ ਸਾਰੇ ਪ੍ਰਕਰਣ ਦ੍ਰਿਸ਼ਟਾਂਤ ਦੇ ਰੂਪ ਵਿਚ ਹਨ ਜੋ ਦ੍ਰਿਸ਼ਟਕ ਰੂਪ ਵਿਚ ਦਰਸਾਇ ਗਏ ਹਨ ਜੈਸਾ ਕਿ

ਸੁਤਾ ਪਿਤਾ ਤਨ ਰਮਤ ਨਿਸੰਕਾ ।। ਭਗਨੀ ਭਰਤ ਭ੍ਰਾਤ ਕਹੁ ਅੰਕਾ ।।
ਭ੍ਰਾਤ ਬਹਨ ਤਨ ਕਰਤ ਬਿਹਾਰਾ ।। ਇਸਤ੍ਰੀ ਤਜੀ ਸਕਲ ਸੰਸਾਰਾ ।।੩।।

ਭਾਵ- ਪਿਤਾ, ਪੁਤ੍ਰੀ, ਭੈਣ ਤੇ ਭਰਾ ਨਿਸ਼ੰਕ ਹੋ ਜਾਣਗੇ ਕਾਮ ਵਾਸ਼ਨਾ, ਅਧੀਨ ਅਤੇ ਪ੍ਰਮ ਧਰਮ ਦੀ ਇਸਤ੍ਰੀ ਨੂੰ ਤਜ ਦੇਣਗੇ ।

ਸੰਕਰ ਬਰਣ ਪ੍ਰਜਾ ਸਭ ਹੋਈ ।। ਏਕ ਗਿਆਤ ਕੋ ਰਹਾ ਨ ਕੋਈ
ਅਤਿ ਬਿਭਚਾਰ ਫਸੀ ਬਰਨਾਰੀ ।। ਧਰਮ ਰੀਤ ਕੀ ਪ੍ਰੀਤ ਬਿਸਾਰੀ ।।੪।।
ਘਰਿ ਘਰਿ ਝੂਠ ਅਮਸਿਆ ਭਈ ।। ਸਾਚ ਕਲਾ ਸਸਿ ਕੀ ਦੂਰ ਗਈ ।।
ਜਹ ਤਹ ਹੋਨ ਲਗੇ ਉਤਪਾਤਾ ।। ਭੋਗਤ ਪੂਤ ਸੇਜਿ ਚੜ੍ਹਿ ਮਾਤਾ ।।੫।।

ਸੰਕਰ ਬਰਣ ਅਤੇ ਬਿਭਚਾਰੀ ਤੋਂ ਸ੍ਰੀ ਦਸਮੇਸ਼ ਜੀ ਅਤਿ ਖਿਲਾਫ ਹਨ ।

ਧਰਮ ਰੀਤੀ ਪਰਚੂਰ ਕਰਾਂਉਦੇ ਹਨ । ਘਰ ਘਰ ਝੂਠ ਦੀ ਅਮਸਿਆ ਅਤੇ ਸੱਚ ਦੇ ਚੰਦ੍ਰਵਾਂ ਦੀ ਕਲਾ ਖਿਸਕਦੀ ਤੱਕਦੇ ਹਨ । ਝੂਠ ਦਾ ਪ੍ਰਦਾ ਚੁੱਕਦੇ ਕਹਿੰਦੇ ਹਨ :-

ਢੂੰਢਤ ਸਾਚ ਨ ਕਤਹੂੰ ਪਾਇਯਾ ।। ਝੂਠ ਹੀ ਸੰਗ ਸਬੋ ਚਿਤ ਲਾਯਾ ।।
ਭਿੰਨ ਭਿੰਨ ਗ੍ਰਿਹ ਗ੍ਰਿਹ ਮਤ ਹੋਈ ।। ਸਾਸਤ੍ਰ ਸਿਮ੍ਰਿਤ ਛੂਐ ਨ ਕੋਈ ।।

ਸਚ ਢੂਢਿਆ ਨਹੀਂ ਮਿਲੇਗਾ । ਸਾਰੇ ਲੋਕ ਝੂਠ ਨਾਲ ਜੁੜ ਜਾਣਗੇ । ਘਰ ਘਰ ਵਿਚ ਆਪੋ ਆਪਣੇ ਅਲਗ ਅਲਗ ਫਿਰਕੇ ਵਜੂਦ ਵਿਚ ਆ ਜਾਣਗੇ, ਹਿੰਦੂ ਸਾਸਤ੍ਰ ਸਿਮ੍ਰਿਤੀਆਂ ਨੂੰ ਤਯਾਗ ਦੇਣਗੇ ।

ਹਿੰਦੂ ਤੁਰਕ ਮਤ ਦੁਹੁ ਪ੍ਰਹਰਿ ।। ਚਲ ਹੈ ਭਿੰਨ ਭਿੰਨ ਮਤ ਘਰਿ ਘਰਿ ।।
ਏਕ ਏਕ ਕੇ ਮੰਤ੍ਰ ਨ ਗਹਿ ਹੈ । ਏਕ ਏਕ ਕੇ ਸੰਗਿ ਨ ਰਹਿ ਹੈ ।।੧੧।।

ਕੋਈ ਕਿਸੇ ਦੀ ਸਲਾਹ ਨਹੀਂ ਮੰਨੇਗਾ । ਇਕ ਭਾਈ ਦੂਜੇ ਦੇ ਨੇੜੇ ਨਹੀ ਲੱਗੇਗਾ । ਹਰ ਕੋਈ ਆਪ ਨੂੰ ਰੱਬ ਮੰਨੇਗਾ । ਬੇਸਵਾ ਜਾਂ ਜਵਾਨ ਇਸਤ੍ਰੀ ਨੂੰ ਤਕ ਕੇ ਸੰਤ ਮਹੰਤ ਕਹਾਣ ਵਾਲੇ ਵੀ ਡੋਲ ਜਾਣਗੇ । ਜਿਨਾਂ ਦਾ ਕੁਝਕ ਚਿਤ੍ਰ ਐਉ ਹੈ :-

ਬੇਸਯਾ ਬਾਲ ਬਿਲੋਕ ਕੈ ਮੁਨਿਰਾਜ ਧੀਰਜ ਖੋਹਿੰਗੇ ।।੨੪।।
ਤਜਿ ਰਾਜ ਅਉਰ ਸਮਾਜ ਕੋ ਗ੍ਰਿਹਿ ਨੀਚ ਰਾਨੀ ਜਾਵ ਹੈ ।।

ਅਰਥਾਤ :- ਘਰ ਦੀ ਤੇ ਸਮਾਜ ਦੀ ਲਾਜ ਛੱਡਕੇ ਉਚ ਘਰਾਣੇ ਦੀਆਂ ਇਸਤ੍ਰੀਆਂ ਨੀਚਾਂ ਦੇ ਨਾਲ ਸੰਗ ਕਰਨਗੀਆਂ (ਧਰਮ ਭਰਮ ਉਡਯੋ ਜਹਾਂ ਤਹਾਂ ਪਾਪ ਪਗ-ਪਗ ਹੋਹਿਗੇ) ਅੱਗੇ ਦੱਸਿਆ ਹੈ ਕਿ ਸਿੱਖ ਆਪਣੇ ਗੁਰੂ ਦੀ ਇਸਤ੍ਰੀ ਜਾਂ ਭੈਣ ਤੋਂ ਭੀ ਗੁਰੇਜ ਨਹੀਂ ਕਰਨਗੇ ਅਤੇ ਆਪਣੀ ਧਰਮ ਇਸਤ੍ਰੀ ਨੂੰ ਤਿਆਗ ਕੇ ਦੂਜਿਆਂ ਦੇ ਘਰੀਂ ਲੱਗੇ ਫਿਰਨਗੇ । ''ਤਿਆਗ ਹੈ ਨਾਮ ਕੋ ਲਾਗਿ ਹੈ ਕਾਮ ਕੋ'' ਭਾਵ ਪ੍ਰਭੂ ਨਾਮ ਨੂੰ ਵਿਸਾਰ ਕੇ ਕਾਮ ਭੋਗ ਵਿਲਾਸਾਂ ਵਿਚ ਹੀ ਖੱਚਤ ਹੋ ਜਾਣਗੇ (ਹਰਿ ਨਾਮ ਕੋ ਨ ਲੈ ਹੈ ।। ਬਸੇਖ ਨਰਕ ਜੈ ਹੈ ।।੩੯।।) ਅੱਗੇ ਮਾਤਾ ਪਿਤਾ ਦਾ ਪਿਆਰ ਛੱਡ ਕੇ ਇਸਤ੍ਰੀ ਦੇ ਅਧੀਨ ਹੋ ਜਾਣਗੇ -

ਸਮੱਦ ਮੋਹ ਮੱਤੇ ।। ਸੁ ਕਰਮ ਤੇ ਕੁਪੱਤੇ ।।
ਸੁ ਕਾਮ ਕ੍ਰੋਧ ਰਾਚੇ ।। ਉਤਾਰਿ ਲਾਜ ਨਾਚੇ ।।੪੫।।

ਐਉ ਗੁਰੂ ਜੀ ਚਰਿਤ੍ਰ ਪਖਯਾਨੇ ਦੇ ਦ੍ਰਿਸਟਾਂਤ ਦਿਖਾ ਕੇ ਆਪਣੇ ਸਿਖਾਂ ਨੂੰ ਅਨੇਕੀ ਪੂਜਾ ਤਯਾਗ ਕੇ ਇਕ ਦੀ ਪੂਜਾ ਤੇ ਪਰਾਈ ਤਿਆਗ ਕੇ (ਏਕਾ ਨਾਰੀ ਸਦਾ ਜਤੀ) ਧਰਮ ਪਰ ਕੁਰਬਾਨ ਹੋ ਕੇ ਮਰ ਮਿਟਣ ਦੀ ਪ੍ਰੇਰਨਾ ਦਿੰਦੇ ਹਨ । ਅਤੇ ਬਿਭਚਾਰੀ ਦ੍ਰਿਸ਼ ਵਿਖਾ ਕੇ ਬਿਚਾਰੀ ਬਣਨ ਦੀ ਆਗਿਆ ਕਰਦੇ ਹਨ ਕਿ ਉਹ ਪੁਰਸ਼ ਬਹੁਤ ਬੜੇ ਪਾਪੀ ਹਨ ਜੋ ਆਪਣੀ ਵਿਆਹੀ ਹੋਈ ਇਸਤ੍ਰੀ ਨੂੰ ਤਜਕੇ ਪਰਾਈ ਇਸਤ੍ਰੀ ਨਾਲ ਬਿਭਚਾਰ ਕਰਦੇ ਹਨ ਜਾਂ ਪਰਾਈਆਂ ਦੇ ਰੂਪ ਨੂੰ ਮੰਦ ਵਾਸਨਾਂ ਨਾਲ ਤੱਕਦੇ ਹਨ । ਉਹਨਾਂ ਪਾਪੀਆਂ ਦੇ ਪਾਪ ਬਿਆਨ ਕਰਨ ਤੋਂ ਬਾਹਰ ਹਨ ਜੈਸਾ ਕਿ ਲੇਖ ਹੈ -

ਤਜੈ ਧਰਮ ਨਾਰੀ ਤਕੈ ਪਾਪ ਨਾਰੰ ।। ਮਹਾਂ ਰੂਪ ਪਾਪੀ ਕਵਿਤਾ ਪਿਕਾਰੰ ।।੫੭।।
ਕਰੈ ਨਿਤ ਅਨਰਥੰ ਸਮਰਥੰ ਨ ਏਤੀ ।। ਕਰੈ ਪਾਪ ਤੇਤੇ ਪਰਾਲਬਧ ਜੇਤੀ ।।੫੮।।

ਸ੍ਰੀ ਮਾਨ ਲਾਲ ਸਿੰਘ ਐਮ ਏ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਪਟਿਆਲਾ,

ਸਿਰਲੇਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ 1666-1708 ਈ: ਹੇਠ ਚੋਣਵੀ ਬਾਣੀ ਦਸਮ ਗ੍ਰੰਥ ਦੇ ਪੰਨਾ 52 ਤੇ ਆਪਣੀ ਰਾਇ ਪੇਸ਼ ਕਰਦੇ ਲਿਖਦੇ ਹਨ । ਗਿਆਨ ਪ੍ਰਬੋਧ ਦਸਮ ਗ੍ਰੰਥ ਦੀਆਂ ਗਿਆਨ ਵਰਧਕ ਬਾਣੀਆਂ ਵਿਚੋਂ ਪ੍ਰਤੀਨਿਧ ਬਾਣੀ ਹੈ । ਚੋਬੀਸ ਅਵਤਾਰਾਂ ਦੀਆਂ ਕਥਾਵਾਂ ਤੇ ਚਰਿਤ੍ਰੋ ਪਖਯਾਨੇ, ਸਸਤ੍ਰ ਨਾਮ ਮਾਲਾ ਆਦਿ ਇਸੇ ਵੰਨਗੀ ਦੀਆਂ ਰਚਨਾਂਵਾਂ ਹਨ ਇਹਨਾਂ ਦਾ ਮਨੋਰਥ ਭਾਰਤੀ ਸੰਸਕ੍ਰਿਤੀ ਦੀ ਜਾਣਕਾਰੀ ਦੇਣਾ ਹੈ, ਅਤੇ ਦੇਸ ਦੀ ਸਾਹਿਤਕ ਵਰਾਸਤ ਨਾਲ ਪੰਜਾਬੀ ਲੋਕਾਂ ਨੂੰ ਜੋੜ ਕੇ ਉਹਨਾਂ ਦੇ ਜੀਵਨ ਵਿਚ ਚਮਕ ਪੈਦਾ ਕਰਨਾ ਸੀ । ਤਾਂ ਜੋ ਨਿਘਰਦਾ ਜਾ ਰਿਹਾ ਸਮਾਜੀ ਜੀਵਨ ਪ੍ਰਾਚੀਨ ਗੌਰਵਤਾ ਦੇ ਅਹਿਸਾਸ ਨਾਲ ਉਸਾਰੀ ਵਲ ਰੁਖ ਬਦਲ ਸਕੇ ।

ਅੱਗੇ ਚੱਲਕੇ ਅੰਗ ੬੨ ਤੇ- ਸਹਾਇ ਰਚਨਾਵਾਂ ਦੇ ਸਿਰਲੇਖ ਹੇਠ ਅੰਤ ਵਿਚ ਉਪ੍ਰੋਕਤ ਲੇਖਕ ਜੀ ਆਪਣੇ ਸ਼ੁਭ ਵਿਚਾਰ ਹਿਰਦੇ ਦੀ ਸ਼ਰਧਾ ਭਾਵਨੀ ਭਰਪੂਰ ਦ੍ਰਿੜਤਾ ਨਾਲ ਪ੍ਰਸੀਜ ਕੇ ਲਿਖਦੇ ਹਨ । ਕਿ ਗੁਰਮਤਿ ਸਾਹਿਤ ਵਿਚ ਇਨਾਂ ਦੋਹਾਂ ਗ੍ਰੰਥਾਂ ਦਾ ਵਿਸ਼ਾਲ ਅੰਦਾਜ਼ ਤੇ ਪ੍ਰਭਾਵ ਹੈ ਸ੍ਰੀ ਦਸਮੇਸ਼ ਜੀ ਦੀ ਸਰਪਰਸਤੀ ਹੇਠ ਤਿਆਰ ਹੋਇਆ ਦਸਮ ਗ੍ਰੰਥ ਗੁਰਮਤਿ ਸਾਚਿਤ ਦਾ ਅਮੁੱਲ ਤੇ ਅਤੁਲ ਭੰਡਾਰ ਹੈ । ਸਭ ਵੰਨਗੀਆਂ ਚਾ ਸਾਹਿਤ ਇਸ ਵਿਚ ਸਮੋਇਆ ਗਿਆ ਹੈ । ਇਸ ਵਿਚ ਅੰਮ੍ਰਿਤ ਦੀਆਂ ਧਾਰਾਂ ਹਨ, ਅਕਾਲ ਪੁਰਖ ਦੀ ਉਸਤਤੀ ਹੈ, ਜਗਤ ਤਮਾਸ਼ੇ ਦਾ ਝਲਕਾਰਾ ਹੈ, ਪ੍ਰਭੂ ਭਗਤੀ ਦੀ ਅਨੂਠ

ਅਰਾਧਨਾ ਹੈ, ਇਤਿਹਾਸਕ ਤੇ ਮਿਥਿਹਾਸਕ ਗਿਆਨ ਦਾ ਚਾਨਣ ਹੈ, ਧਰਮ ਯੁੱਧ ਲਈ ਚਾਉ ਉਤਪੰਨ ਕਰਨ ਦੀ ਪ੍ਰੇਰਨਾ ਹੈ, ਅਤੇ ਸਦਾ ਚੜ੍ਹਦੀਆਂ ਕਲਾਂ ਵਿਚ ਰਹਿਣਾ ਅਮਰ ਧੁਨੀ ਹੈ ।

ਗੁਰਮਤਿ ਸਾਹਿਤ ਵਿਚ (ਗੁਰੂ ਗੋਬਿੰਦ ਸਿੰਘ) ਜੀ ਦੀ ਦੇਣ ਇਸ ਸਾਹਿਤ ਨੂੰ ਸੰਪੂਰਨਤਾ ਦੇਣ ਵਾਲੀ ਹੈ । ਜਿਸ ਰੰਗੀਨ ਤਸਵੀਰ ਦੀ ਰੂਪ ਰੇਖਾ ਗੁਰੂ ਨਾਨਕ ਸਨ । ਜਿਸ ਦਾ ਮਧਲਾ ਰੂਪ (ਗੁਰੂ ਅਰਜਨ ਦੇਵ) ਜੀ ਸਨ, ਉਸਦੀ ਸੰਪੂਰਨਤਾ ਦਸਮੇਸ਼ ਸਨ । ਇਸ ਅਨੂਪ ਤਸਵੀਰ ਨੂੰ ਗੁਰੂ ਜਾਮਿਆਂ ਨਾਲੋਂ ਨਿਖੇੜਿਆਂ ਨਾਹੀਂ ਜਾ ਸਕਦਾ ਕਿਉਂਕਿ ਅਜੇਹਾ ਕਰਨ ਨਾਲ ਅਸੀਂ ਗੁਰੂ ਚਰਨਾਂ ਦੀ ਉਲੰਘਣਾਂ ਕਰਕੇ ਆਪਣੀ ਅਲਪਗਤਾ ਦਾ ਵਿਖਾਲਾ ਕਰਾਂਗੇ ।

ਭਿੰਨ ਭਿੰਨ ਸਬਹੂੰ ਕਰ ਜਾਨਾ, ਏਕ ਰੂਪ ਕਿਨਹੂੰ ਪਹਿਚਾਨਾ ।।
ਜਿਨ ਜਾਨਾ ਤਿਨ ਹੀ ਸਿਧ ਪਾਈ ।। ਬਿਨ ਸਮਝੇ ਸਿਧ ਹਾਥ ਨਾ ਆਈ ।।

ਸ੍ਰੀ ਮੁ: ਵਾ: ਪਾ: ੧੦।।

ਸ੍ਰੀ ਦਸਮੇਸ਼ ...... ਜੀ ਕਦੇ ਵੀ ਕਿਸੇ ਹੋਰ ਦੂਜੀ ਸ਼ਕਤ ਦੇ ਵਿਚਾਰਕ ਤੇ ਪ੍ਰਚਾਰਕ ਨਹੀਂ, ਉਹ ਹਰੇਕ ਨਾਮ ਵਿਚ ਪ੍ਰਮ ਤੱਤ ਦੇ ਲਖਾਇਕ ਹਨ ਹਰੇਕ ਨਾਮ ਵਿਚ ਉਸਨੂੰ ਤੱਕਦੇ ਹਨ ਜੈਸਾ ਕਿ-

ਜਲਸ ਤੁਯੰ ।। ਬਨਸ ਤੁਯੰ ।। ਪੁਰਸ ਤੁਯੰ ।। ਬਨਸ ਤੁਯੰ ।।੨।।੬੯।।
ਸਵਸ ਤੁਯੰ ।। ਸਸਿਸ ਤੁਯੰ ।। ਰਜਸ ਤੁਯੰ ।। ਤਮਸ ਤੁਯੰ ।।੪।।੭੦।।

(ਗਿਆਨ ਪ੍ਰਬੋਧ) ਅਰਥ-ਜਲ ਪੁਰੀਆਂ ਤੇ ਬਣ ਪੁਰਸ ਤੇ ਬਣ ਸੂਰਜ ਤੇ ਚੰਦ੍ਰਵਾਂ ਰਜੋ, ਤਮੋ, ਸਤੋ ਸਾਰੇ ਤੂੰ ਹੀ ਤੂੰ ਹੈ ।

❖❖❖❖❖



# ਮੁੱਖਬੰਧ



ੴ ਸਤਿਗੁਰ ਪ੍ਰਸਾਦਿ ।।

ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ।।

''ਜ਼ਾਹਰ ਪੀਰ ਜਗਤ ਗੁਰ ਬਾਬਾ'' ਗੁਰੂ ਨਾਨਕ ਦੇਵ ਜੀ ਦੇ ਦਸਵੇਂ ਸਰੂਪ ''ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ'' ਜੀ ਕਲਗੀਧਰ ਪਾਤਸ਼ਾਹ ਜੀ ਦੀ ਮੁਖਾਰਬਿੰਦ ਰਚਨਾ ਅੰਮ੍ਰਿਤ ਬਾਣੀ ''ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'' ਜਿਸ ਦੀ ਬਾਣੀ ਦਾ ਪਾਠ ਕਰਨ ਕਰਕੇ ਨਿਤਨੇਮ ਸੰਪੂਰਨ ਹੁੰਦਾ ਹੈ, ਅਰ ਤਿਆਰ-ਬਰ-ਤਿਆਰ ਸਿੰਘ (ਖਾਲਸਾ) ਸਜਣ ਵਾਸਤੇ ਇਸ ਬੀਰ-ਰਸ ਭਰੀ ਬਾਣੀ ਦੇ ਪਾਠ ਨਾਲ ਹੀ ਅੰਮ੍ਰਿਤ ਬਾਟਾ ਤਿਆਰ ਕੀਤਾ ਜਾਂਦਾ ਹੈ । ਅੰਮ੍ਰਿਤ ਤਿਆਰ ਕਰਨ ਸਮੇਂ ਦੋ ਬਾਣੀਆਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹੀਆਂ ਜਾਂਦੀਆਂ ਹਨ (ਸ੍ਰੀ ਜਪੁਜੀ ਸਾਹਿਬ ਅਤੇ ਸ੍ਰੀ ਅਨੰਦ ਸਾਹਿਬ) ਤਿੰਨ ਬਾਣੀਆਂ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਪੜ੍ਹੀਆਂ ਜਾਂਦੀਆਂ ਹਨ । ਸ੍ਰੀ ਜਾਪੁ ਸਾਹਿਬ, ਤ੍ਵ ਪ੍ਰਸਾਦਿ ਸਵੈਯੇ ਅਤੇ ਸ੍ਰੀ ਚੌਪਈ ਸਾਹਿਬ (ਹਮਰੀ ਕਰੋ ਹਾਥ ਦੈ ਰੱਛਾ।।) ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਦੀ ਮੁਖਾਰਬਿੰਦ ਰਚਨਾ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਸ੍ਰੀ ਜਾਪੁ ਸਾਹਿਬ, ਅਕਾਲ ਉਸਤਤ, ਬਚਿੱਤ੍ਰ ਨਾਟਕ, ਚੰਡੀ ਚਰਿਤ੍ਰ, ਗਯਾਨ ਪ੍ਰੋਬਧ, ਚੌਵੀ (24) ਅਵਾਤਰਾਂ ਦੀ ਲੀਲ, ਬ੍ਰਹਮਾ ਜੀ ਅਤੇ ਸ਼ਿਵ ਜੀ ਦੀ ਕਥਾ, ਸ਼ਬਦ ਹਜ਼ਾਰੇ ਰਾਮਕਲੀ ਪਾਤਿਸ਼ਾਹੀ ੧੦ (ਦਸਵੀ ) ਤੇਤੀ ਸਵੈਯੇ, ਸਸਤ੍ਰ ਨਾਮ ਮਾਲਾ, ਚਾਰ ਸੌ ਪਾਂਚ (405) ਇਸਤ੍ਰੀ ਪੁਰਸ਼ਾਂ ਦੇ ਰੋਚਕ ਪਖਯਾਨ ਚਰਿਤ੍ਰ ਅਤੇ ਔਰੰਗਜੇਬ ਵੱਲ ਲਿਖੀ ਫਤਹ ਦੀ ਚਿਠੀ ''ਜਫ਼ਰਨਾਮਹ'' ਆਦਿ ਅਸਚਰਜ ਰਚਨਾ ਆਪਨੀ ਮਿਸਾਲ ਆਪ ਹੀ ਹੈ ।

''ਧਰਮ ਚਲਾਵਨ ਸੰਤ ਉਬਾਰਨ'' ਅਤੇ ''ਦੁਸ਼ਟ ਸਭਨ ਕੋ ਮੂਲ ਉਪਾਰਨ ।।'' ਦੇ ਕਾਰਨ ਨੂੰ ਮੁੱਖ ਰੱਖਕੇ ਪ੍ਰਗਟੇ ਅਤੇ ਖਾਲਸਾ ਪੰਥ ਦੇ ਸਿਰਜਕ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੇ ''ਹਮ ਲੇ ਜਾਨੋ ਪੰਥ ਉਚੇਰੇ ।। (ਸੂਰਜ ਪ੍ਰਕਾਸ਼) ਦੇ ਸਿਧਾਂਤ ਨੂੰ ਮੁੱਖ ਰੱਖਦਿਆਂ ਪੁਰਾਤਨ ਅਤੇ ਗੁੜ੍ਹ ਭਾਸ਼ਾਵਾਂ ਵਾਲੇ ਗ੍ਰੰਥਾਂ ਦਾ ਅਨੁਵਾਦ ਕੀਤਾ । ਜਿਵੇ ਮਾਰਕੰਡੇ ਪੁਰਾਨਾ ਦਾ ਉਲੱਥਾ-ਚੰਡੀ ਚਰਿਤ੍ਰ, ਰਮਾਇਣ ਦਾ ਉਲੱਥਾ-ਰਾਮਾਵਤਾਰ, ਕਿਸ਼ਨ-ਅਵਤਾਰ-ਸ੍ਰੀ ਮਧ ਭਾਗਵਤ ਦਸਮ ਸਕੰਧ ਦਾ ਉਲੱਥਾ-ਅਤੇ ਤ੍ਰਿਯਾ ਚਰਿਤ੍ਰ-ਚਰਿਤ੍ਰੋਕ ਗ੍ਰੰਥ ਦਾ ਉਲੱਥਾ ਹੈ । ਇਹ ਗੁਰੂ ਸਾਹਿਬ ਜੀ ਦੀ ਆਪਣੇ ਪਿਆਰੇ ਪੰਥ ਲਈ ਦੂਰ-ਅੰਦੇਸ਼ੀ ਦਾ ਕਮਾਲ ਹੈ । ਕਿ ਮੇਰੇ ਸਿੱਖਾਂ ਨੂੰ ਪੰਡਿਤਾਂ ਕੋਲ ਜਾਣ ਦੀ ਲੋੜ ਨਾ ਪਵੇ ਅਤੇ ''ਧਰਮ ਜੁੱਧ ਕੇ ਚਾਇ।।'' ਦੇ ਅਨੁਸਾਰ ਅਨੇਕਾਂ ਹੀ ਸੂਰਬੀਰਤਾ ਭਰਪੂਰ ਪ੍ਰਸੰਗ ਹਨ ਆਪਣੇ ਧਰਮ ਵਿਚ ਤਿਆਰ ਬਰ-ਤਿਆਰ ਰਹਿਣ ਲਈ ਚਰਿੱਤ੍ਰਾਂ ਵਿਚ ਬੇਅੰਤ ਪ੍ਰਸੰਗ ਹਨ । ਜੋ ''ਏਕਾ ਨਾਰੀ ਜਤੀ ਹੋਇ'' ਦੇ ਭਾਵ ਨੂੰ ਪ੍ਰਗਟ ਕਰਦੇ ਹਨ ।

ਸਭ ਤੋਂ ਪਹਿਲਾਂ ਕਵੀਆਂ ਦੇ ਸ਼ਰੋਮਣੀ ਜਾਂ ਸਿਰਮੌਰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੇ ਮਹਾਨ ਕਾਵਿਕਾਰ, ਸ੍ਰੀ ਦਸ਼ਮੇਸ਼ ਜੀ ਨੇ ਆਪਣੇ ਮੁਖਾਰਬਿੰਦੋਂ, ਆਪਣੀ ਮੁਬਾਰਕ ਸ਼ੁਭ ਕਲਮ ਨਾਲ ਬਾਣੀ ਆਪ ਲਿਖਣਾ ਕੀਤੀ । ਸਾਹਿਬ ਜੀ ਜਿਸ ਅਸਥਾਨ ਪਰ ਬਾਣੀ ਉਚਾਰਨ ਕਰਦੇ ਸਨ ਤਾਂ ਉਸ ਅਸਥਾਨ ਦਾ ਪਤਾ, ਸੰਮਤ, ਦਿਨ, ਚੰਦ੍ਰਮਾ ਪੱਖ ਆਦਿ ਵੀ ਲਿਖ ਦਿੰਦੇ ਸਨ । ਜਿਵੇਂ ਕਿ :-

(1) ਗਯਾਰਾ ਸਹਸ ਬਾਨਵੇ ਛੰਦਾ ।।
ਕਹੇ ਦਸਮ, ਪੁਰ ਬੈਠਿ ਅਨੰਦਾ ।। (ਕ੍ਰਿਸਨਾ ਅਵਤਾਰ)

(2) ਸਤ੍ਰਹ ਸੈ ਚਵਤਾਲ ਮੈ ਸਾਵਨ ਸੰਦਿ ਬੁਧਵਾਰ ।।
ਨਗਰ ਪਾਂਵਟਾ ਮੋ ਤੁਮੋ ਰਚਿਯੋ ਗ੍ਰੰਥ ਸੁਧਾਰ ।।

(3) ਸੂਤਹ ਸੈ ਪੈਤਾਲ ਮਹਿ ਸਾਵਨੁ ਸੁਦਿ ਥਿਤਿ ਦੀਪ ।।
ਨਗਰ ਪਾਂਵਟਾਂ ਸੁਭ ਕਰਨ ਜਮਨਾ ਬਹੈ ਸਮੀਪ ।। (ਕ੍ਰਿਸਨਾ ਅਵਤਾਰ)

(4) ਸੰਮਤ ਸਤ੍ਰਹ ਸਹਸ ਪਚਾਵਨ ।।
ਹਾੜ ਵਦੀ ਪ੍ਰਿਥਮ ਸੁਖਦਾਵਨ ।। (ਰਾਮਾਵਤਾਰ)

(5) ਨੇਤ੍ਰ ਤੁੰਗ ਕੇ ਚਰਨ ਤਰ ਸਤੁੱਦ੍ਰਵ ਤੀਰ ਤਰੰਗ ।।
ਸ੍ਰੀ ਭਗਵਤ ਪੂਰਨ ਕੀਯੋ ਰਘਬੁਰ ਕਥਾ ਪ੍ਰਸੰਗ ।। (ਰਾਮਾਵਤਾਰ)

(6) ਸੰਬਤ ਸਤ੍ਰਹ ਸਹਸ ਭਵਿੱਸੈ ।। ਅਰਧ ਸਹਸ ਫੁਨਿ ਤੀਨ ਕਹਿਜੈ ।।
ਭਾਦ੍ਰਵ ਸੁਦੀ ਅਸਟਮੀ ਰਵਿ ਵਾਰਾ ।। ਤੀਰ ਸਤੱਦ੍ਰਵ ਗ੍ਰੰਥ ਸੁਧਾਰਾ ।।
(ਤ੍ਰਿਯਾ ਚਰਿੱਤ੍ਰ 405)

ਪਾਠ ਕਰਦਿਆਂ ਇਸ ਪ੍ਰਕਾਰ ਦੇ ਅਨੇਕਾਂ ਹੀ ਪ੍ਰਵਾਣ ਮਿਲਦੇ ਹਨ ।

ਦੂਸਰੀ ਕਲਮੀ ਸੇਵਾ ਗੁਰੂ ਜੀ ਦੇ ਹਿਰਦੇ ਦੀ ਅਨੁਭਵਤਾ ਨੂੰ ਜਾਣਨ ਵਾਲੇ ਅਨਿੰਕ ਸਿੱਖ, ਦੋਵੇਂ ਹੀ ਅਮਰ ਸ਼ਹੀਦ, ਬਾਬਾ ਦੀਪ ਸਿੰਘ ਜੀ ਅਤੇ ਭਾਈ ਮਨੀ ਸਿੰਘ ਜੀ ਨੇ ਕੀਤੀ । ਇਨ੍ਹਾਂ ਮਹਾਨ ਵੱਡੇ ਅਕਾਰ ਵਾਲੀਆਂ ਬੀੜਾਂ ਨੂੰ (ਜੋ ਹੱਥ ਲਿਖਤ ਸਨ) ਸਿੱਖਾਂ ਨੇ ਬੜੇ ਸਤਿਕਾਰ ਸਹਿਤ ਰੱਖਿਆ ਅਤੇ ਪਾਠ-ਪੂਜਾ ਕਰਦੇ ਆਏ । ਇਸੇ ਪ੍ਰਕਾਰ ਹੀ ਸਮਾਂ ਲੰਘਦਾ ਗਿਆ ।

ਹੱਥ ਲਿਖਤ ਤੋਂ ਪ੍ਰੈਸ ਵਿਚ:-

ਫਰ ਹੱਥ ਲਿਖਤਾ ਤੋਂ ਈ: 1904, ਸੰਮਤ ਗੁਰੂ ਨਾਨਕ 435 ਨੂੰ ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਵੱਲੋਂ 36 ਪੁਆਇੰਟ ਦੇ ਮੋਟੇ ਅੱਖਰਾਂ ਵਿਚ 'ਮੁਫੀਦ ਆਮ ਪ੍ਰੈੱਸ' ਲਾਹੌਰ ਵਿਖੇ ਛਪਾਈ ਹੋਈ।

ਫੇਰ ਸ੍ਰੀ ਅੰਮ੍ਰਿਤਸਰ ਜੀ ਵਿਖੇ ਸੰਮਤ 466 ਨੂੰ 'ਸ੍ਰੀ ਗੁਰਮਤ ਪ੍ਰੈਸ' ਭਾਈ ਬੁੱਧ ਸਿੰਘ ਵੱਲੋਂ 24 ਪੁਆਇੰਟ ਟਾਇਪ ਵਿਚ ਛਪਾਈ ਹੋਈ । ਇਹ ਸੈਚੀਆਂ ਲਾਲ ਵੇਲ ਕਰਕੇ ਪ੍ਰਸਿੱਧ ਹਨ । ਇਸ ਤੋਂ ਬਾਅਦ ਇਥੇ ਹੀ ਗੁਰੂ ਨਗਰੀ ਵਿਖੇ ਸੰਮਤ ਨਾਨਕ ਸ਼ਾਹੀ 487 ਤੇ 498 ਨੂੰ ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ: ਤੇ ਫੇਰ ਵੀ ਭਾਈ ਚਤਰ ਸਿੰਘ ਜੀਵਨ ਸਿੰਘ ਆਦਿ ਵੱਲੋਂ ਟਾਇਪ 24 ਪੁਆਇੰਟ ਪ੍ਰਯਾਵਾਂ ਸਹਿਤ ਪਦ-ਛੇਦ ਛਪਾਈ ਹੋਈ । ਪਰ ਅਫਸੋਸ ਹੈ ਕਿ ਕਿਸੇ ਨੇ ਵੀ ਸੰਪੂਰਨ ਵੱਡਾ ਸਰੂਪ ਛਾਪਣ ਦਾ ਹੀਆ ਨਹੀਂ ਕੀਤਾ । ਸੰਪੂਰਨ ਸਾਇਜ਼ ਜੋ ਲਾਹੌਰ ਵਿਖੇ ਸਰੂਪਾਂ ਦੀ ਛਪਾਈ ਹੋਈ ਸੀ । ਉਹ ਪਾਵਨ ਸਰੂਪ ਬਹੁਤ ਜਿਆਦਾ ਬਿਰਧ ਹੋਣ ਕਰਦੇ ਹੱਥ ਲੱਗਣ ਨਾਲ ਪੱਤਰੇ ਭੁਰਦੇ ਸਨ । ਸੇਵਾ ਕਰਨੀ ਵੀ ਅਸੰਭਵ ਸੀ । ਬੀਰ-ਰਸੀ ਮਹਾਨ ਕਵਿ-ਕਲਾ ਅਤੇ ਲੜੀਵਾਰ ਹੋਣ ਕਰਕੇ ਪਾਠ ਕਰਨਾ ਵੀ ਕੋਈ ਸੌਖਾ ਨਹੀਂ, ਪਹਿਲੀ ਗੱਲ ਤਾਂ ਇਹ ਹੈ ਕਿ ਦਸਮ ਗ੍ਰੰਥ ਦਾ ਨਾਮ ਤਾਂ ਸਿੱਖ-ਜਗਤ ਵਿਚ ਬੜੇ ਪ੍ਰੇਮ ਉਤਸ਼ਾਹ ਅਤੇ ਸ਼ਰਧਾ ਨਾਲ ਲਿਆ ਜਾਂਦਾ ਹੈ । ਪਰ ਪਾਠ ਕਰਨ ਵਾਲੇ ਤਾਂ ''ਵਿਰਲੇ ਕੇਈ ਕੇਇ'' ਹੀ ਹਨ । ਸੰਪੂਰਨ ਸਰੂਪ ਦੇ ਦਰਸ਼ਨ ਵੀ ਕਈਆਂ ਨੇ ਨਹੀਂ ਕੀਤੇ ਹੋਣਗੇ, ਅਗਰ ਜਿੰਨ੍ਹਾਂ ਨੂੰ ਦਰਸ਼ਨ ਹੁੰਦੇ ਸਨ ਤਾਂ ਉਹ ਵੀ ਬਿਰਧ ਸਰੂਪ ਦੇ ।

ਪ੍ਰੇਮੀ ਗੁਰਮੁਖਾਂ ਦੀ ਬਿਹਬਲਤਾ ਨਿਰਾਸਤਾ ਅਤੇ ਆਤਮਿਕ ਤ੍ਰਿਪਤੀ ਨੂੰ ਸ਼ਾਂਤ ਕਰਨ ਵਾਸਤੇ ਪਾਵਨ ਸਰੂਪ ਦੀ ਛਪਾਈ ਲਈ, ਤਿਆਗ-ਭਾਵਨਾ, ਧੀਰਜ, ਕੁਰਬਾਨੀ ਤੇ ਬੇਹੱਦ ਮੇਹਨਤ ਦੀ ਭਾਰੀ ਲੋੜ ਸੀ । ਜੋ ''ਬੇਕਸਾ ਰਾ ਯਾਰ ਗੁਰੂ ਗੋਬਿੰਦ ਸਿੰਘ'' ਜੀ ਮਹਾਰਾਜ ਨੇ 'ਜਿਸਕਾ ਕਾਰਜ ਤਿਨ ਹੀ ਕੀਆ' ਦੇ ਮਹਾਂਵਾਕ ਅਨੁਸਾਰ ਆਪਣੇ ਪ੍ਰਮ ਸੇਵਕ ਚਰਨਾਂ ਕਮਲਾਂ ਦੇ ਭੌਰੇ ''ਗੁਰੂ ਸਿੱਖ ਮੀਤ ਚਲਹੁ ਗੁਰ ਚਾਲੀ'' । ਦੇ ਮਹਾਂਵਾਕ ਅਨੁਸਾਰ ਸੀਨਾ-ਬਸੀਨਾ ਗੁਰੂ ਕੀ ਮਰਿਆਦਾ ਪਰ ਚੱਲਨ ਵਾਲੇ, ਗਰੀਬੀ ਸਦਾ ਦੇ ਧਾਰਨੀ, ਸਾਦੇ ਜੀਵਨ ਤੇ ਬਿਹੰਗਮੀ ਪਹਿਰੇ ਵਿਚ ਵਿਚਰ ਰਹੇ ਮਹਾਂ ਪੁਰਸ਼ ਸੰਪਰਦਾਇ ਵਿਦਵਾਨ ਪਦਮ ਭੂਸ਼ਨ ਪ੍ਰਮ ਸਤਿਕਾਰ ਯੋਗ ਬਾਬਾ ਤੇਜਾ ਸਿੰਘ ਨਿਹੰਗ ਸਿੰਘ ਜੀ ਪਾਸੋਂ ਇਹ

ਮਹਾਨ ਕਾਰਜ ਆਪ ਕਰਾਇਆ । ਬਾਬਾ ਜੀ ਨੇ 'ਸ੍ਰੀ ਦਸਮ ਸਰੂਪ' ਟਾਈਪ ਦੇ ਮੋਟੇ ਅੱਖਰਾਂ ਵਿਚ, ਪੱਦ ਛੇਦ ਸੰਪੂਰਨ ਵੱਡੇ ਸਾਈਜ਼, 1428 ਅੰਗ, ਦੋ ਰੰਗੀ ਵੇਲ, ਹਰੇਕ ਬਾਣੀ ਦੇ ਅਰੰਭ ਵਿਚ ਰੰਗਦਾਰ ਬਲਾਕ ਲਗਾ ਕੇ ਬਹੁਤ ਹੀ ਮਿਹਨਤ ਕਰਕੇ ਸੋਧ ਕੇ ਛਾਪਣ ਦਾ ਉਪਰਾਲਾ ਕੀਤਾ ।

ਜੋ ਗੁਰੂ ਕਿਰਪਾ ਸਦਕਾ ਅੱਜ ਫਲੀ ਭੂਤ ਹੋ ਕਰ, ਗੁਰੂ ਪੰਥ ਖਾਲਸਾ ਜੀ ਦੇ ਹਾਜ਼ਰ ਹੋਇਆ ਹੈ ।

ਪਾਵਨ ਸਰੂਪ, ਸੰਪਰਦਾਵਾਂ, ਪੰਥਕ ਜੱਥੇਬੰਦੀਆਂ, ਦੱਲ ਪੰਥ ਅਤੇ ਇਤਿਹਾਸਕ ਅਸਥਾਨਾਂ ਤੇ ਬਿਨਾਂ ਭੇਟਾਂ ਭੇਜੇ ਗਏ ' ਕੁਝ ਕੁ ਨਾਮ ਇਸ ਪ੍ਰਕਾਰ ਹਨ – ਸ੍ਰੀ ਅਮ੍ਰਿਤਸਰ ਬੁੰਗਾ ਭਿੰਡਰਾਂ ਚੌਂਕ ਬਾਬਾ ਅਟੱਲ ਰਾਇ ਸਾਹਿਬ । ਦਲ ਖਾਲਸਾ ਦਾ ਹੈਡ ਕੁਆਟਰ ਖਿਆਲਾ । ਚੌਂਕ ਮਹਿਤਾ, ਗੁਰੂ ਨਾਨਕ ਦਲ ਮੜੀਆਂ ਵਾਲੇ (ਬਟਾਲਾ) ਤਰਨਾ ਦਲ ਬਾਬਾ ਬਕਾਲਾ ਸਾਹਿਬ, ਸਮਾਧਾ ਬਾਬਾ ਨੌਧ ਸਿੰਘ ਬਾਬਾ ਦੀਪ ਸਿੰਘ (ਜਿਥੇ ਸਭ ਗੱਡੀਆਂ ਮੋਟਰਾਂ, ਹਰ ਤਰ੍ਹਾਂ ਦੇ ਵਾਹਨਾਂ ਅਤੇ ਪ੍ਰਾਣੀ ਮਾਤਰ ਨੂੰ ਖੜ੍ਹ ਕੇ ਨਮਸਕਾਰ ਕਰਕੇ ਹਾਜਰੀ ਲੁਆਕੇ ਫੇਰ ਅੱਗੇ ਤੁਰਨਾ ਪੈਂਦਾ ਹੈ ।) ਤਰਨ ਤਾਰਨ ਸਾਹਿਬ-ਬਾਬਾ ਜਗਤਾਰ ਸਿੰਘ ਜੀ ਕਾਰ ਸੇਵਾ ਵਾਲੇ । ਦਲ -ਬਾਬਾ ਬਿਧੀ ਚੰਦ ਜੀ ਸੁਰ ਸਿੰਘ । ਝੰਡੇ ਰ (ਸ੍ਰੀ ਗੋਇੰਦਵਾਲ ਸਾਹਿਬ) ਸੁਲਤਾਨਪੁਰ, ਕਪੂਰਥਲਾ ਲੋਹੀਆਂ, ਜਿਲਾ ਬਠਿੰਡਾ-ਗੁਰੂ ਕਾਂਸੀ ਸ੍ਰੀ ਦਮਦਮਾ ਸਾਹਿਬ ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਪੰਜਵਾਂ ਤਖਤ । ਮੰਡੀ ਮੌੜ ਕਲਾਂ । ਬੋਪਾਰਾਇ (ਲੁਧਿ:) ਹਰਪਾਲਪੁਰ (ਪਟਿਆਲਾ) ਗੁਰਦੁਆਰਾ ਬਾਬਾ ਫੂਲਾ ਸਿੰਘ ਜੀ ਅਕਾਲੀ ਅਤੇ ਛਾਉਣੀ ਬਾਬਾ ਬੁੱਢਾ ਦਲ ਪਟਿਆਲਾ । ਮੋਰਿੰਡਾ, ਸ੍ਰੀ ਅਨੰਦਪੁਰ ਸਾਹਿਬ, ਗੁ: ਸੰਤ ਸੇਵਾ ਸੈਂਟਰ 43 **A**, ਚੰਡੀਗੜ੍ਹ । ਸੱਚਖੰਡ ਸ੍ਰੀ ਹਜ਼ੂਰ ਸਾਹਿਬ, ਸੰਤ ਜਗਦੀਸ਼ ਸਿੰਘ ਜੀ ਪੰਜ ਸਰੂਪ ਲੈ ਕੇ ਗਏ । ਗੁ: ਮਾਤਾ ਸਾਹਿਬ ਕੌਰ ਜੀ (ਮੁਕਟ) । ਗੁ: ਲੰਗਰ ਸਾਹਿਬ ਬਾਬਾ ਨਿਧਾਨ ਸਿੰਘ-ਬਾਬਾ ਸ਼ੀਸ਼ਾ ਸਿੰਘ ਜੀ ਵੱਲੋ ਭੇਜੇ ਹੋਏ ਸਿੰਘ ਸਰੂਪ ਲੈ ਕੇ ਗਏ ।

ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਵੀਂ ਐਡੀਸ਼ਨ ਸੁੰਦਰ ਸਰੂਪਾਂ ਦੇ ਦਸਸ਼ਨ ਕਰਕੇ ਅਤਿਅੰਤ ਪ੍ਰਸੰਨਤਾ ਨਾਲ ਗੁਰਮੁਖ ਰੂਹਾਂ ਪਰਫੁਲਤ ਹੋਈਆਂ, ਮਹਾਨ ਹਸਤੀਆਂ, ਮਹਾਂਪੁਰਸ਼ਾਂ ਜੱਥੇਬੰਦੀਆਂ ਦੇ ਮੁਖੀ ਸਿੰਘ ਸਾਹਿਬਾਂ, ਗੁਣੀਜਨਾਂ, ਵਿਦਵਾਨਾਂ ਵੱਲੋ ਖੁਸ਼ੀਆਂ ਮਨਾਈਆਂ ਗਈਆਂ (ਬਾਬਾ ਜੀ ਪਾਸ ਪਿੰਡ ਮਹਿਰੋ (ਮੋਗਾ) ਬੇਅੰਤ ਪ੍ਰਸੰਸਾ ਪੱਤਰ-ਸਨਮਾਨ-ਪੱਤਰ ਪਹੁੰਚੇ ਜੋ ਕੁਝ ਕੁ ਨਾਮ ਇਸ ਪ੍ਰਕਾਰ ਹਨ:- ਸ੍ਰੀ ਅੰਮ੍ਰਿਤਸਰ ਸਾਹਿਬ ਤੋ ਸੰਤ ਬਾਬਾ ਸੁੰਦਰ ਸਿੰਘ ਜੀ ਸੰਪਰਦਾਇ ਗੁਰਮਤਿ ਅਤੇ ਸੰਗੀਤ ਕਲਾ ਟਰੱਸਟ ਚੌਂਕ ਬਾਬਾ ਸਾਹਿਬ । ਭਾਈ ਜਵਾਹਰ ਸਿੰਘ ਕ੍ਰਿਪਾਲ ਸਿੰਘ ਐਂਡ ਕੰ: । ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ ਮਾਈ ਸੇਵਾਂ ਬਾਜਾਰ **A.S.R,** ਬਾਬਾ ਤ੍ਰਿਲੋਕ ਸਿੰਘ ਜੀ ਖਿਆਲਾ- ਗਿ: ਪੂਰਨ ਸਿੰਘ ਜੀ ਪ੍ਰਧਾਨ ਗੁ: ਸੰਤ ਸੇਵਾਂ ਸੈਕਟਰ 43 ਏ ਚੰਡੀਗੜ੍ਹ ਅਤੇ ਪ੍ਰਧਾਨ ਸ਼੍ਰੋਮਣੀ ਅਕਾਲੀ ਦ ਲ

ਸਟੇਟ ਚੰਡੀਗੜ੍ਹ । ਗੁ: ਸ਼ਹੀਦ ਬਾਗ ਬੇਈਂਹਾਰਾ ਸ੍ਰੀ ਅਨੰਦਪੁਰ ਸਾਹਿਬ ਜੱਥੇਦਾਰ ਤਾਰਾ ਸਿੰਘ ਜੀ । ਗੁ: ਮੰਜੀ ਸਾਹਿਬ ਪਾ: 9 ਹਰਪਾਲਪੁਰ (ਪਟਿਆਲਾ)✠ ਪ੍ਰਿੰ: ਸਤਿਬੀਰ ਸਿੰਘ ਖਾਲਸਾ ਕਾਲਜ ਪਟਿਆਲਾ ਮੈਂਬਰ ਧਰਮ ਪ੍ਰਚਾਰ ਕਮੇਟੀ **(S.G.P.C)** ਸ੍ਰੀ ਅੰਮ੍ਰਿਤਸਰ । ਗੁਰਮਤਿ ਗ੍ਰੰਥੀ ਸਭਾ ਸਿਰਸਾ (ਹਰਿਆਣਾ) ਪੱਛਮੀ ਉਤਰ ਪ੍ਰਦੇਸ਼ ਸਿਖ ਫੋਰਮ (ਰਜਿ:) ਐਚ. ਓ. ਸਹਾਰਨਪੁਰ । ਗਿ: ਕ੍ਰਿਪਾਲ ਸਿੰਘ ਜੀ ਲਿਖਾਰੀ ਬੁੱਢਾ ਦਲ ਅਤੇ ਮੈਨੇਜਰ ਐਸ.ਜੀ.ਪੀ.ਸੀ. ਗੁ: ਟਾਹਲੀ ਸਾਹਿਬ ਰਾਏਕੋਟ । ਸੰਤ ਗਿ: ਲਾਲ ਸਿੰਘ ਜੀ ਲਿਖਾਰੀ ਹਰੀਆਂ ਬੇਲਾਂ, ਸਿੰਘ ਸਾਹਿਬ ਬਾਬਾ ਨਿਹਾਲ ਸਿੰਘ ਜ: ਤਰਨਾ ਦਲ ਹਰੀਆਂ ਬੇਲਾਂ, ਸਿੰਘ ਸਾਹਿਬ ਬਾਬਾ ਸੰਤਾ ਸਿੰਘ ਜੀ ਅਕਾਲੀ ਜ: 96 ਕਰੋੜੀ ਬੁੱਢਾ ਦਲ-ਪੰਜਵਾਂ ਤਖ਼ਤ-ਵੱਲੋ ਸਨਮਾਨ ਪੱਤਰ, ਸਿਰੋਪਾਓ, ਨਾਲ 55000 (ਪਚਵੰਜਾ ਹਜ਼ਾਰ) ਰੁਪਏ ਭੇਜ ਕੇ ਨਿਵਾਜ਼ਿਆ ਅਤੇ ਅੱਗੇ ਨੂੰ ਹੋਰ ਵੀ ਹਰ ਪ੍ਰਕਾਰ ਦੀ ਸਹਾਇਤਾ ਦੀ ਹੌਸਲਾ-ਅਫ਼ਜਾਈ ਕੀਤੀ ............ ।

✠ (ਗਿ: ਈਸ਼ਰ ਸਿੰਘ ਰਾਮਗੜ੍ਹੀਆਂ ਸਨਮਾਨ ਸਮਾਰੋਹ ਸਮੇਂ 8 ਮਈ 1994 ਨੂੰ ਰੋਪੜ ਵਿਖੇ ਪ੍ਰਿੰ: ਸਾਹਿਬ ਨੇ ਬਾਬਾ ਜੀ ਨਾਲ ਜਿਥੇ ਦਸਮ ਸ੍ਰੀ ਗ੍ਰੰਥ ਸਾਹਿਬ ਜੀ ਬਾਰੇ ਸ਼ਰਧਾਮਈ ਵਿਚਾਰਾਂ ਕੀਤੀਆਂ, ਉਥੇ ਇਹ ਵੀ ਕਿਹਾ "ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸ੍ਰੀ ਅਕਾਲ ਤਖ਼ਤ ਸਾਹਿਬ ਉਪੱਰ ਪ੍ਰਕਾਸ਼ ਹੁੰਦਾ ਰਿਹਾ ਹੈ । ਸ੍ਰੀ ਅਖੰਡ ਪਾਠ ਵੀ ਹੁੰਦੇ ਸਨ, ਇਕ ਅਖੰਡ ਪਾਠ ਵਿਚ ਤਾਂ ਮੈਂ ਵੀ ਪਾਠੀ ਸਿੰਘਾਂ ਵਿਚ ਸ਼ਾਮਲ ਸੀ ।")

ਇਕ ਬਾਰ ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਵੀ ਬਾਬਾ ਜੀ ਨਾਲ ਬਚਨ ਕਰਦਿਆਂ ਕਿਹਾ ਸੀ ਕਿ ਆਦਿ-ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਅਸੀ ਆਪ ਦਰਸ਼ਨ ਕਰਦੇ ਰਹੇ ਹਾਂ )

(ਵਿਸਥਾਰ ਵੱਧਣ ਤੇ ਕੁਝ ਕੁ ਪੱਤਰਾਂ ਬਾਰੇ ਵੇਰਵਾ ਦਿੱਤਾ ਹੈ)

ਇੱਕ ਐਸਾ ਪੱਤਰ ਆਯਾ ਕਿ ਬਾਬਾ ਜੀ ਭਾਵੇਂ ਉਪਰੋਕਤ ਛਪਾਈ ਹੋਣ ਪਰ ਆਪਣੀ ਸੇਵਾ ਸੰਪੂਰਨ ਹੀ ਸਮਝ ਲੈਂਦੇ, ਪ੍ਰੰਤੂ ਇਸ ਪ੍ਰਸੰਸਾ ਅਤੇ ਬਿਨੈ ਪੱਤਰ ਨੇ ਬਾਬਾ ਜੀ ਦੇ ਕਮਰਕੱਸੇ ਨੂੰ ਜ਼ਰਾ ਹੋਰ ਵੀ ਕੱਸ ਦਿੱਤਾ । ਗੱਲ ਹੋਰ ਹੀ ਚੱਲ ਪਈ । ਇਸ ਪ੍ਰੱਤਕਾ ਦੇ ਲੇਖਕ ਸਨ, ਗੁਰਸਿੱਖ (ਗੁਰਮਤਿ) ਜੀਵਨ ਤੇ 13 ਪੁਸਤਕਾਂ ਨਿਖਣ ਵਾਲੇ ਲਿਖਾਰੀ, ਗੁਰੂ ਘਰ ਦੇ ਨਿਸ਼ਕਾਮ ਅਤੇ ਮਹਾਨ ਸੇਵਾਦਾਰ ੧੦-੧੫ ਸਾਲ ਤੋਂ ਵੱਧ ਉਮਰ ਭੋਗ ਰਹੇ ਬਜ਼ੁਰਗ ਗੁਰਸਿੱਖ, ਜਿਨ੍ਹਾਂ ਨੂੰ ਗੁਰਬਾਣੀ ਨੇ ਕਿਹਾ ਹੈ "ਗੁਰਮੁਖ ਕਦੇ ਬੁਢੇ ਨਾਹੀ"।। ਇਹ ਹਨ- ਗਿਆਨੀ ਈਸ਼ਰ ਸਿੰਘ ਜੀ ਰਾਮਗੜ੍ਹੀਆਂ (ਰੋਪੜ) । ਪੱਤਰ ਵਿਚ ਜਿਥੇ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਹੋਣ ਤੇ ਖੁਸ਼ੀ ਦਾ ਪ੍ਰਗਟਾਵਾ ਕੀਤਾ ਉਥੇ ਨਾਲ ਹੀ ਪ੍ਰੇਮ ਭਿੱਜੀਆਂ, ਬੇਨਤੀ ਰੂਪ ਪੰਗਤੀਆਂ ਸਨ, "ਕਿ ਬਾਬਾ ਜੀ ਗੁਰੂ ਸਾਹਿਬਾਂ ਨੇ ਮਹਾਨ ਦਯਾ ਕਰਕੇ ਆਪ ਜੀ ਪਾਸੋਂ ਇਹ ਮਹਾਨ ਸੇਵਾ ਲਈ ਹੈ । ਇਹ ਸੇਵਾ ਇਸ ਤੋਂ ਵੀ ਵੱਧ ਸਫ਼ਲ ਤਾਂ ਹੋ ਸਕਦੀ ਜੇਕਰ ਇਸ ਮਹਾਨ ਬਾਣੀ ਦਾ ਟੀਕਾ ਕੀਤਾ ਜਾਵੇ, ਜਿਸ ਵਿਚ ਕੇਦਰੀ ਭਾਵਾਂ, ਇਤਿਹਾਸਕ ਪ੍ਰਮਾਣਾ ਦੁਆਰਾ ਆਲੋਚਕਾਂ ਨੂੰ ਢੁਕਵੇਂ ਉਤਰ ਦਿਤੇ ਜਾਣ ............... । ਸੋ ਕਈ ਤਰ੍ਹਾਂ ਦੀ ਲਿਖਾ-ਪੜ੍ਹੀ ਉਪਰੰਤ ਗੁਰੂ-ਚਰਨਾਂ ਦਾ ਓਟ ਆਸਰਾ ਲੈ ਕੇ ਸਟੀਕ ਦੀ ਲਿਖਾਈ-ਛਪਾਈ ਲਈ ਗੁਰਮਤਾ ਹੋ ਗਿਆ ਕਿ ਆਲੋਚਕਾਂ (ਸ਼ਰਾਰਤੀਆਂ) ਦੀਆਂ ਨਜ਼ਰਾਂ ਖਾਸ ਕਰਕੇ ਤ੍ਰਿਯਾ ਚਰਿਤ੍ਰਾਂ ਤੇ ਹੀ ਹਨ, ਇਸ ਲਈ ਸਟੀਕ ਪਖਯਾਨ ਚਰਿੱਤ੍ਰਾਂ ਦਾ ਹੀ ਕੀਤਾ ਜਾਵੇ ਗਿ: ਜੀ ਨੂੰ ਕਿਹਾ ਕਿ ਫਿਰ ਆਪ ਵੀ ਤਿਆਰ ਹੋ ਜਾਵੋ । ਚਰਿੱਤਰਾਂ ਤੋਂ ਲਿਖਣਾ ਆਰੰਭ ਕਰ ਦਿਓ ਬਾਕੀ ਸੁਧਾਈ ਕਰਨ ਵੇਲੇ ਗੁਰੂ ਕ੍ਰਿਪਾ ਸਦਕਾ ਵਾਧ-ਘਾਟ ਏਥੇ ਪੂਰੀ ਕਰ ਲਵਾਂਗੇ । ਕਿਉਂਕਿ ਬਾਬਾ ਜੀ ਨੇ ਗਿ: ਜੀ ਦੀਆਂ ਰਚਿਤ ਪੁਸਤਕਾਂ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਨਿਰਨੇ ਦਾ ਨਿਰਨਾ ਅਤੇ ਖੰਡਨ ਦਾ ਖੰਡਨ ਵਾਚੀਆਂ ਸਨ ਜਿਨ੍ਹਾਂ ਤੋਂ ਪਤਾ ਲੱਗਦਾ ਸੀ ਗਿ: ਜੀ ਇਸ ਮਹਾਨ ਕਾਰਜ ਵਿਚ ਬਹੁਤ ਹੀ ਯੋਗਤਾ ਰੱਖਦੇ ਹਨ । ਪ੍ਰੰਤੂ ਗਿ: ਜੀ ਨੇ ਆਪਣੀ ਬਿਰਧ ਅਵਸਥਾ, ਸਰੀਰ ਦੀ ਕਮਜ਼ੋਰੀ, ਕੰਨਾਂ ਤੋਂ ਘੱਟ ਸੁਣਨਾ ਅਤੇ ਨੇਤਰਾਂ ਤੋਂ ਘੱਟ ਦਿਖਾਈ ਦੇਣ ਦਾ ਇਜ਼ਹਾਰ ਕੀਤਾ ਅਤੇ ਇਹ ਵੀ ਕਹਿ ਦਿਤਾ ਕਿ ਬਾਬਾ ਜੀ ਮੇਰੀ ਤਾਂ ਹੁਣ "ਨਦੀ ਕਿਨਾਰੇ ਰੁਖੜਾ" ਵਾਲੀ ਗੱਲ ਹੈ ਪਰ ਬਾਬਾ ਜੀ ਨੇ ਹੱਸਦਿਆਂ -2 ਗਿਆਨੀ ਜੀ ਨੂੰ ਐਸੇ ਕ੍ਰਾਂਤੀ ਭਰੇ ਬਚਨ ਕਹੇ ਕਿ "ਗਿਆਨੀ ਜੀ ਉਦੋਂ ਤੱਕ ਇਹ ਕਾਰਜ ਸੰਪੂਰਨ ਨਹੀਂ ਹੋ ਜਾਂਦਾ ਉਦੋਂ ਤੱਕ ਆਪ ਚੜ੍ਹਦੀ ਕਲਾ ਵਿਚ ਰਹੋਗੇ, ਗੁਰੂ ਬਹੁਤ ਹੀ ਸਮਰੱਥ ਹੈ, ਉਸ ਨੇ ਆਪਣਾ ਕਾਰਜ ਆਪ ਕਰਾਉਣਾ ਹੈ, ਗੁਰੂ ਚਾਹੇ ਤਾਂ ਆਪਣੀ ਚੇਤਨਤਾ ਸ਼ਕਤੀ ਦੇ ਕੇ ਮੱਛਰ ਕੋਲੋਂ ਇਕ ਵੱਡੇ ਪਹਾੜ ਨੂੰ ਤੁੜਵਾ ਸਕਦਾ ਹੈ, ਤੁੱਛ ਜਿਹੀ ਕੀੜੀ, (ਦਲ-ਦਲ) ਚਿੱਕੜ ਨੂੰ ਸੁਖੈਨ ਹੀ ਤੈਰ ਕੇ ਪਾਰ ਕਰ ਸਕਦੀ ਹੈ । ਉਸਦੀ ਮਿਹਰ ਸਦਕਾ ਲੂਲਾ, ਪਿੰਗਲਾ ਵੀ ਬਹੁਤ ਵੱਡੇ ਸਮੁੰਦਰ ਨੂੰ ਪਾਰ ਕਰ ਸਕਦਾ ਹੈ, ਅਤੇ ਅਗਿਆਨੀ ਰੂਪ ਅੰਧਲੇ (ਸੂਰਮੇ) ਨੂੰ ਹਨੇਰੇ ਵਿਚ ਪ੍ਰਗਟ ਹੀ ਪ੍ਰਗਾਸ਼ (ਚਾਨਣ) ਹੋ ਜਾਂਦਾ ਹੈ ।

ਯਥਾ:-

ਮਸਕੰ ਭਗਨੰਤ ਸੈਲੰ, ਕਰਦਮੰ ਤਰੰਤ ਪਪੀਲਕਹ ।।
ਸਾਗਰੰ ਲੰਘੰਤਿ ਪਿੰਗੰ, ਤਮ ਪਰਗਾਸ ਅੰਧਕਹ ।। (ਅੰਗ ੧੩੫੯)
ਮੂਕ ਉਚਰੈ ਸਾਸਤ੍ਰ ਖਟਿ, ਪਿੰਗ ਗਿਰਨ ਚੜਿ ਜਾਇ ।।
ਅੰਧ ਲਖੈ ਬਧਰੋ ਸੁਨੈ, ਜੌ ਕਾਲ ਕ੍ਰਿਪਾ ਕਰਾਇ (ਦਸਮ ਅੰਗ ੪੭)

ਸੋ "ਗੁਰ ਸਿਖਾਂ ਅੰਦਰ ਸਤਿਗੁਰ ਵਰਤੈ" ..................... ।। ਖਾਲਸੇ ਕੇ ਹੋ ਸਦ ਸਦ ਸੰਗਾ ।। ਅਨੁਸਾਰ ਜੋ ਬਚਨ ਗੁਰੂ ਸਾਹਿਬ ਨੇ ਬਾਬਾ ਜੀ ਤੋਂ ਕਹਾਏ ਉਹ ਸਫ਼ਲੇ ਵੀ ਕਰ ਵਿਖਾਏ । ਗਿਆਨੀ ਜੀ ਹੁਣ ਭਾਵੇਂ 98 ਸਾਲ ਦੀ ਉਮਰ ਵਿਚ ਹਨ । ਪਰ ਹਰ ਪੱਖੋਂ ਚੜ੍ਹਦੀ ਕਲਾ ਵਿਚ ਹਨ ਅਤੇ ਜਿਥੇ ਮਹਾਂ ਪੁਰਸ਼ਾਂ ਦੇ ਬਚਨਾਂ ਤੇ ਫੁੱਲ ਚੜ੍ਹਾਉਂਦੇ ਹੋਏ ਲਿਖਾਈ ਵਿਚ ਮਗਨ (ਮਸਤ) ਹਨ ਉਥੇ ਨਾਲ-ਨਾਲ ਮਾਇਆ ਦੇ ਗੱਫੇ ਭੇਜ ਕੇ ਵੀ ਇਸ ਮਹਾਨ

ਸੇਵਾ ਵਿਚ ਲਾ ਰਹੇ ਹਨ । ਇਸ ਹਥਲੀ ਪੋਥੀ ਦੀ ਛਪਾਈ 809 ਅੰਗ ਤੋਂ ਸ਼ੁਰੂ ਹੋਈ ਪਰੂਫਾਂ ਦੀ ਸੁਧਾਈ ਆਪਣੀ ਦੇਖ-ਰੇਖ ਹੇਠ ਬਾਬਾ ਜੀ ਆਪ ਕਰਾਉਂਦੇ ਅਤੇ ਬਹੁਤ ਹੀ ਧਿਆਨ ਤੇ ਸਹਜ ਨਾਲ ਪਰੂਫਾਂ ਨੂੰ ਬਾਰ-ਬਾਰ ਪੜ੍ਹਦੇ ਅਰਥਾਂ ਦੀ ਸੁਧਾਈ ਕੇਂਦਰੀ ਭਾਵਾਂ ਦੀ ਕੁਝ ਕੁ ਲਿਖਾਈ, ਮਹਿੰਗੀਆਂ ਤੁਕਾਂ ਦੇ ਬਿਸਰਾਮ (,) ਬਿੰਦੀਆਂ (ਂ) ਅੱਧਕਾਂ (ੱ) .............. ਯੱਯੇ (ਯ), ਸਿਹਾਰੀ (ਿ ) ਵਾਲੇ ਪਾਠਾਂ ਦੇ ਉਚਾਰਨ ਬਾਰੇ ਬਾਬਾ ਜੀ ਨੇ ਸੰਪ੍ਰਦਾਵਾਂ ਮੁਤਾਬਿਕ ਬਹੁਤ ਹੀ ਸੁਚਜੇ ਢੰਗ ਨਾਲ ਦਰਸਾਇਆ ਹੈ ।

ਬੇਅੰਤ ਗੁਣਾਂ ਭਰਪੂਰ ਹੋਣ ਕਰਕੇ ਸਟੀਕ ਦਾ ਪੂਰਾ ਨਾਮ ''ਸ਼੍ਰੋਮਣੀ ਸਟੀਕ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ'' ਹੈ । ਗੁਰੂ ਬਖਸ਼ਿਸ਼ ਸਦਕਾ ਇਹ ਸਟੀਕ ਇਤਿਹਾਸਕ ਹਵਾਲਿਆਂ ਦੁਆਰਾ ਸਮੁੱਚੇ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਨੀ ਨੂੰ ਦਸਮ ਪਾਤਿਸ਼ਾਹ ਜੀ ਦੀ ਮੁਖਾਰਬਿੰਦ ਰਚਨਾ (ਸ੍ਰੀ ਮੁਖਵਾਕ ਬਾਨੀ) ਸਿੱਧ ਕਰੇਗਾ ।

❖ ਇਸ ਸਟੀਕ ਦਾ ਮੂਲ ਪਾਠ 24 ਪੁਆਇੰਟ ਦੇ ਅੱਖਰਾਂ ਵਿਚ ਖੱਬੇ ਪਾਸੇ ਵਾਲੇ ਪੇਜ ਤੇ ਹੈ, ਸੱਜੇ ਪਾਸੇ ਸਾਹਮਣੇ ਵਾਲੇ ਪੇਜ਼ ਤੇ ਲੜੀਵਾਰ ਨੰਬਰ ਅਨੁਸਾਰ 16 ਪੁਆਇੰਟ ਅੱਖਰਾਂ ਵਿਚ ਤੁਕਾਂ ਦੇ ਸੰਪੂਰਨ ਅਰਥ ਦੱਸੇ ਹਨ, ਸਟਾਰ ਯਾ ਫੁਲਾਵਰ ਚਿੰਨ੍ਹਾਂ ਦੁਆਰਾ ਗੁਰਬਾਣੀ/ਅਰਥਾਂ ਦੇ ਹੇਠ ਕੇਂਦਰੀ ਭਾਵ (ਟੂਕਾਂ) 12 ਪੁਆਇੰਟ ਦੇ ਅੱਖਰਾਂ ਵਿਚ ਹਨ ਅਤੇ 1-2-3 ਆਦਿ ਨੰਬਰਾਂ ਦੇ ਨਿਸ਼ਾਨਾਂ ਦੁਆਰਾ ਪਾਠਾਂ ਦੇ ਉਚਾਰਨ ਆਦਿ ਬਾਰੇ ਦੱਸਿਆ ਹੈ ।
ਸਟੀਕ ਦਾ ਪੰਨਾ ਨੰ: ਉਹੀ ਹੈ ਜੋ ਪਹਿਲੀਆਂ ਛਪੀਆਂ ਸੰਥਾ ਸੈਂਚੀਆਂ (ਭਾਗਾਂ) ਦਾ ਹੈ ।

❖ ਇਸ ਵਿਚ ਯ ਿ ਅਤੇ ਪੈਰਾ ਚਿੰਨ੍ਹਾਂ ਵਾਲੇ ਅੱਖਰਾਂ ਦਾ ਸ਼ੁੱਧ ਉਚਾਰਣ ਬਹੁਤ ਹੀ ਸੁਚੱਜੇ ਢੰਗ ਨਾਲ ਦਰਸਾਇਆ ਗਿਆ ਹੈ । ਜੋ ਕਿ ਵਿਦਿਆਰਥੀਆਂ ਲਈ ਸੰਥਿਆ ਕਰਨ ਵਾਸਤੇ ਬਹੁਤ ਹੀ ਲਾਹੇਵੰਦ ਹੈ ।

❖ਸਟੀਕ ਦੇ ਕੇਂਦਰੀ ਭਾਵਾਂ ਵਿਚ ਗੁਰਮਤਿ ਸਿਧਾਂਤ, ਫਿਲਾਸਫੀ ਤੇ ਸਿੱਖ ਇਤਿਹਾਸ ਨੂੰ ਹੀ ਪਹਿਲੂ ਸਨਮੁੱਖ ਰੱਖਿਆ ਗਿਆ ਹੈ । ਲੋੜ ਪੈਣ 'ਤੇ ਸਿੱਖ ਇਤਿਹਾਸ ਤੋਂ ਬਾਹਰਲੇ ਗ੍ਰੰਥਾਂ ਦੇ ਪ੍ਰਮਾਣ ਵੀ ਦਿਤੇ ਗਏ ਹਨ । ਇਸ ਲਈ ਇਹ ਸਟੀਕ ਕਥਾ ਵਾਚਕਾਂ, ਪ੍ਰਚਾਰਕਾਂ, ਵਿਦਵਾਨਾਂ, ਜਗਿਆਸੂਆਂ ਤੇ ਪਾਠਕਾਂ ਲਈ ਲਾਹੇਵੰਦ ਗਿਆਨ ਭਰਪੂਰ ਹੈ ।

❖ਇਹ ਸਟੀਕ ਸ੍ਰੀ ਦਸ਼ਮੇਸ ਦੁਲਾਰਿਆਂ ਲਈ ਵਾਚਣ ਯੋਗ ਅਤੇ ਸਾਂਭਣਯੋਗ ਅਮੀਰ ਵਿਰਸਾ ਹੈ । ☬ਗੁਰੂ ਜੀ ਦੀਆਂ ਭਰਪੂਰ ਬਖਸ਼ਿਸ਼ਾਂ ਦਾ ਸਦਕਾ ਬਾਬਾ ਜੀ ਨੇ ਇਹ ਕਾਰਜ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਪਾਈ ਤੋਂ ਆਰੰਭ ਕੀਤਾ ਫਿਰ ਮੋਟੇ ਅੱਖਰਾਂ ਵਿੱਚ ਦਸ ਗ੍ਰੰਥੀ ਦੀ ਵਧੀਆ ਛਪਾਈ, ਆਦਿ-ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪਾਠਾਂ ਦੀ ਮਰਿਆਦਾ, ਦਸਮੇਸ਼ ਬਾਨੀ ਪਾਠ ਦਰਸ਼ਨ ਪੋਥੀ, ਇੰਨਾਂ ਪ੍ਰਕਾਸ਼ਨਾਵਾਂ ਦੀ ਸਫਲਤਾ ਵਿਚ ਜੋ ਦਸਮੇਸ਼ ਬਾਣੀ ਦੇ ਪ੍ਰੇਮੀਆ ਦੀ ਉਮੰਗ ਆਹ ਜੋ ਵਿਸਥਾਰ ਸਹਿਤ ਸਟੀਕ ''ਬਾਦਸ਼ਾਹ ਦਰਵੇਸ਼'' ਦੇ ਸਪੂਤਾਂ ਦੇ ਹੱਥਾਂ ਵਿਚ ਪਹੁੰਚ ਗਿਆ ਹੈ । ਸਟੀਕ ਦਾ ਮੁਖ ਆਸ਼ਾ ਪਾਠਕਾ ਨੂੰ ਸ੍ਰੀ ਦਸਮ ਬਾਣੀ ਤੇ ਦ੍ਰਿੜ ਵਿਸ਼ਵਾਸ ਕਰਵਾ ਕੇ ਭੁੱਲੇ ਭਟਕੇ ਅਲੋਚਕਾਂ ਨੂੰ ਕਿਸੇ ਵੀ ਢੰਗ ਨਾਲ ਉੱਤਰ ਦੇਣਾ ਅਤੇ ਖਾਲਸਈ ਵਿਰਸੇ ਨੂੰ ਯਾਦ ਕਰਾਉਣਾ ਹੈ । ਹੇਠਲੀਆਂ ਟੂਕਾਂ ਦੀ ਇੰਨੀ ਡੂੰਘਾਈ ਬਹੁਪੱਖੀ ਵਿਚਾਰਧਾਰਾ ਇਸ ਸਟੀਕ ਵਿਚ ਪਹਿਲੀ ਵਾਰ ਹੀ ਦੇਖੀ ਹੈ । ਸਟੀਕ ਦੇ ਲਿਖਾਰੀ ਅਤੇ ਪ੍ਰਕਾਸ਼ਕ ਦੀ ਆਪਸੀ ਮਤਿ, ਇਤਨਾ ਨੇੜਲਾ-ਪਨ ਅਤੇ ਗੁਰਮਤਿ ਸੰਬੰਧੀ ਉਚ ਖਿਆਲ ਹੋਣਾ ਇੰਝ ਜਾਪਦਾ ਹੈ ਜਿਵੇਂ ਇਕ ਹੀ ਵਿਦਿਆਲੇ ਦੇ ਵਿਦਿਆਰਥੀ ਹੁੰਦੇ ਨੇ ਉੰਝ ਹੈ ਵੀ ਬਿਲਕੁਲ ਠੀਕ, ਕਿਉਂਕਿ ਗੁਰੂ ਕਲਗੀਧਰ ਜੀ ਨੇ ਜੋ ਖਾਲਸਾ ਪੰਥ ਰੂਪੀ ਬਾਗ ਲਾਇਆ ਹੈ ਉਸ ਬਗੀਚੇ ਦੇ ਦੋਵੇਂ ਫੁੱਲ ਹੀ ਤਾਂ ਹਨ । ਸੋ ਇੰਨਾਂ ਫੁੱਲਾਂ ਦੀ ਲੋ ਖਣੀ ਰੂਪ ਸੁਗੰਧਤਾ (ਜੋ ਸ਼ਰਧਾ ਨਾਲ ਲਬ ਲਬ ਭਰੀ ਪਈ ਹੈ) ਪਾਠਕ ਭੌਰਿਆਂ ਦੇ ਮਨਾਂ ਨੂੰ ਕੀਲ ਕੇ ਹੀ ਰੱਖੇਗੀ ।

ਸਤਿਗੁਰ ਅੱਗੇ ਅਰਦਾਸ ਹੈ ਕਿ ਮਹਾਂਪੁਰਸ਼ਾਂ ਨੂੰ ਹੋਰ ਵਧੇਰੇ ਉਦਮ ਅਤੇ ਉੱਤਮ ਜੀਵਨ ਬਖਸ਼ਿਸ਼ ਕਰਨ ਤਾਂ ਜੋ ਮਹਾਂ ਪੁਰਸ਼ ਹੋਰ ਵੀ ਗੁਰੂ ਪੰਥ ਦੀ ਸੇਵਾ ਕਰਕੇ ਖੁਸ਼ੀਆਂ ਪ੍ਰਾਪਤ ਕਰਦੇ ਰਹਿਣ ।

ਦਾਸਨਿ ਦਾਸ
ਕਾਨ੍ਹ ਸਿੰਘ ਪਬਲਿਸ਼ਰ
ਅਤੇ
ਪਰੂਫਰੀਡਰ
ਬੰਦੀ ਛੋੜ ਕਲਗੀਧਰ ਪ੍ਰਿੰਟਿੰਗ ਪ੍ਰੈੱਸ ਮਹਿਰੋਂ (ਮੋਗਾ)

☸ ਇਸ ਸ਼੍ਰੋਮਣੀ ਸਟੀਕ ਦੀ ਮਹਾਨਤਾ ਨੂੰ ਪਛਾਣਦਿਆਂ ਗੁਰੂ ਪਿਆਰੇ, ਸ੍ਰੀ ਦਸਮੇਸ਼ ਜੀ ਦੇ ਮਹਾਨ ਸਪੂਤਾਂ ਦੇ ਮਨਾਂ ਵਿਚ ਬਹੁਤ ਹੀ ਉਮਾਹ ਹੈ । 22 ਮਾਰਚ 1999, 8 ਚੇਤਰ ਜੋੜ ਮੇਲਾ ਸੁਰ ਸਿੰਘ ਬਰਸੀ ਬ੍ਰਹਮ ਗਿਆਨੀ ਬਾਬਾ ਸੋਹਨ ਸਿੰਘ ਜੀ, ਇਸ ਜੋੜ ਮੇਲੇ ਤੇ ਬਾਬਾ ਜੀ ਮਹਿਰੋਂ ਵਾਲਿਆਂ ਵੱਲੋ ਵਿਦਿਆਰਥੀ ਹਾਜ਼ਰੀ ਭਰਨ ਗਿਆ ਜੋੜ ਮੇਲੇ ਦੀ ਸਮਾਪਤੀ ਤੇ (੨ ਚੇਤਰ ਨੂੰ ਸੁਬ੍ਹਾ 10 ਕੁ ਵਜੇ ਬਾਬਾ ਅਵਤਾਰ ਸਿੰਘ ਜੀ ਰਾਹੀ ਜਦੋਂ ਮਹਾਂਪੁਰਸ਼ ਸਿੰਘ ਸਾਹਿਬ ਬਾਬਾ ਦਯਾ ਸਿੰਘ ਜੀ ਕੋਲ ਬਚਨ ਹੋਯਾ ਕਿ 809 ਤੋਂ 1000 ਅੰਗ ਤੱਕ ਛਪਾਈ ਹੋ ਗਈ ਪਰ ਜਿਲਦਾਂ ਬਨਾਉਣ ਵਾਲੀਆਂ ਹਨ । .............................. ਤਾਂ ਇਹ ਬਚਨ ਸੁਣਦਿਆਂ ਹੀ ਮਾਨ ਯੋਗ ਬਾਬਾ ਦਯਾ ਸਿੰਘ ਜੀ ਨੇ (ਜੋ ਇਸ ਸਮੇਂ ਗੁ: ਪਾ: ਛੇਵੀਂ ਦੀ ਨਵੀਂ ਇਮਾਰਤ ਦੀ ਸੇਵਾ ਕਰਵਾ ਰਹੇ ਸਨ) ਉਸੇ ਸਮੇਂ ਆਪਣੇ ਖੀਸੇ ਵਿਚੋਂ ਸਾਰੀ ਦੀ ਸਾਰੀ ਮਾਇਆ (ਜੋ 6000 ਰੁ: ਸੀ) ਦੇਂਦੇ ਹੋਏ ਕਿਹਾ- ਸੰਤਾਂ ਨੂੰ ਕਹਿਣਾ ਕਿ ਕਿਰਪਾ ਕਰਕੇ ਜਲਦੀ ਜਿਲਦਾਂ ਬਨਵਾਉਣ - ਤਾਂ ਕਿ ਗੁਰਸਿਖ ਪੜ੍ਹਕੇ ਸੂਝ-ਬੂਝ ਵਿਚ ਵਾਧਾ ਕਰਨ ਅਤੇ ਪਵਿੱਤਰ ਬਾਣੀ ਪੜ੍ਹਕੇ ਆਪਣਾ ਜੀਵਨ ਸਫਲਾ ਕਰਨ । ਇਹ ਸਾਡੇ ਵੱਲੋਂ ਸਰੋਪਾ ਸੰਤਾਂ ਨੂੰ ਦੇਣਾ ਅਤੇ ਪਿਆਰ ਨਾਲ ਫਤੇ ਬੁਲਾਉਣੀ ਇਨਾਂ ਮਹਾਂਪੁਰਸ਼ਾ ਵੱਲੋਂ ਪਹਿਲਾਂ ਵੀ ਬਾਬਾ ਜੀ ਨੂੰ ਸਰੋਪਿਓ ਨਾਲ 11000 ਰੁਪੈ: ਭੇਜ ਕੇ ਨਿਵਾਜਿਆ ਗਿਆ ਸੀ । ਜੋੜ ਮੇਲੇ ਤੇ ਗਏ ਵਿਦਿਆਰਥੀ ਨੇ ਬਾਬਾ ਦਯਾ ਸਿੰਘ ਜੀ ਬਾਰੇ ਦੱਸਦਿਆਂ ਕਿਹਾ ਕਿ ਐਡੇ ਵੱਡੇ ਆਹੁਦੇ ਤੇ ਹੁੰਦਿਆਂ ਐਨੀ ਹਲੀਮੀ-ਨਿਮਰਤਾ ਹੋਈ ਕੋਈ ਛੋਟੀ ਜਿਹੀ ਗੱਲ ਨਹੀਂ ................ ।

ੴ ਸ੍ਰੀ ਵਾਹਿਗੁਰੂ ਜੀ ਕੀ ਫਤੇ ਹੈ ।।

ਸ੍ਰੀ ਭਗੌਤੀ ਏ ਨਮਹ ।।

# ਅਥ ਪਖ੍ਯਾਨ ਚਰਿਤ੍ਰ ਲਿਖ੍ਯਤੇ।।

ਪਾਤਿਸਾਹੀ ੧੦ ।। ਭੁਜੰਗ ਛੰਦ ।। ਤ੍ਵਪ੍ਰਸਾਦਿ ।। ❋੧ਤੁਹੀ ਖੜਗਧਾਰਾ ਤੁਹੀ ਬਾਢਵਾਰੀ ।। ੨ਤੁਹੀ ਤੀਰ ਤਰਵਾਰ ਕਾਤੀ ਕਟਾਰੀ ।। ੩ਹਲੱਬੀ ਜੁਨੱਬੀ ਮਗਰਬੀ ਤੁਹੀ ਹੈਂ ।। ੪ਨਿਹਾਰੋਂ ਜਹਾਂ ਆਪੁ ਠਾਢੀ ਵਹੀ ਹੈਂ ।।੧।। ੫ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ ।। ੬ਤੁਹੀ ਆਪੁ ਰੂਪਾ ਤੁਹੀ ਸ੍ਰੀ ਭਵਾਨੀ ।। ੭ਤੁਹੀ ਬਿਸੁਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ ।। ੮ਤੁਹੀ ਬਿਸ੍ਵਮਾਤਾ ਸਦਾ ਜੈ ਬਿਰਾਜੈ ।।੨।। ੯ਤੁਹੀ ਦੇਵ ਤੂੰ ਦੈਤ ਤੇ ਜਛ ਉਪਾਏ ।। ੧੦ਤੁਹੀ ਤੁਰਕ ਹਿੰਦੂ ਜਗਤ ਮੈ ਬਨਾਏ ।। ੧੧ਤੁਹੀ ਪੰਥ ਹ੍ਵੈ ਅਵਤਰੀ ਸ੍ରਿਸਟਿ ਮਾਂਹੀ।। ੧੨ਤੁਹੀ ਬਕਤ੍ਰ ਤੇ ਬ੍ਰਹਮ ਬਾਦੋ ਬਕਾਹੀ।।੩।। ੧੩ਤੁਹੀ ਬਿਕ੍ਰਤ ਰੂਪਾ ਤੁਹੀ ਚਾਰੁ ਨੈਨਾਂ ।। ਤੁਹੀ ਰੂਪ ਬਾਲਾ ਤੁਹੀ ਬੱਕ੍ਰਬੈਨਾਂ ।। ੧੫ਤੁਮੀ ਬੱਕ੍ਰ ਤੇ ਬੇਦ ਚਾਰੋ ਉਚਾਰੇ ।। ੧੬ਤੁਮੀ ਸੁੰਭ ਨੈਸੁੰਭ ਦਾਨੌ ਸੰਘਾਰੇ ।।੪।। ੧੭ਜਗੈ ਜੰਗ ਤੋਸੋ ਭਜੈ ਭੂਪ ਭਾਰੀ ।। ੧੮ਬਧੇ ਛਾਡਿ ਬਾਨਾ ਕਢੀ ਬਾਢਵਾਰੀ ।। ੧੯ਤੂੰ ਨਰ ਸਿੰਘ ਹ੍ਵੈਕੈ ਹਿਰਾਨਾਛ ਮਾਰ੍ਯੋ ।। ੨੦ਤੁਮੀ ਦਾੜ੍ਹ ਪੈ ਭੂਮਿ ਕੋ ਭਾਰ ਧਾਰ੍ਯੋ ।।੫।। ੨੧ਤੁਮੀ ਰਾਮ ਹ੍ਵੈਕੇ ਹਠੀ ਦੈਤ ਘਾਯੋ ।। ੨੨ਤੁਮੀ ਕ੍ਰਿਸਨ ਹ੍ਵੈ ਕੰਸ ਕੇਸੀ ਖਪਾਯੋ ।। ੨੩ਤੁਮੀ ਜਾਲਪਾ ਕਾਲਕਾ ਕੈ ਬਖਾਨੀ ।। ੨੪ਤੁਹੀ ਚੌਦਹੂੰ ਲੋਕ ਕੀ ਰਾਜਧਾਨੀ ।।੬।। ੨੫ਤੁਹੀ ਕਾਲ ਕੀ ਰਾਤ੍ਰਿ ਹ੍ਵੈਕੈ ਬਿਹਾਰੈ ।। ੨੬ਤੁਹੀ ਆਦਿ ਉਪਾਵੈ ਤੁਹੀ ਅੰਤ ਮਾਰੈ ।। ੨੭ਤੁਹੀ ਰਾਜ ਰਾਜੇਸ੍ਰੁਰੀ ਕੈ ਬਖਾਨੀ ।। ੨੮ਤੁਹੀ ਚੌਦਹੂੰ ਲੋਕ ਕੀ ਆਪੁ ਰਾਨੀ ।।੭।। ੨੯ਤੁਮੈ ਲੋਗ ਉਗ੍ਰਾ ਅਤਿਉਗ੍ਰਾ ਬਖਾਨੈ ।। ੩੦ਤੁਮੈ ਅਦ੍ਵਜਾ ਬਯਾਸ ਬਾਨੀ ਪਛਾਨੈ।। ੩੧ਤੁਮੀ ਸੇਸ ਕੀ ਆਪੁ ਸੇਜ੍ਯਾ ਬਨਾਈ ।। ੩੨ਤੁਹੀ ਕੇਸਰੀ ਬਾਹਨੀ ਕੈ ਕਹਾਈ ।।੮।। ੩੩ਤੁਤੋ ਸਾਰ ਕੂਟਾਨ ਕਰਿਕੈ ਸੁਹਾਯੋ ।। ੩੪ਤੁਹੀ ਚੰਡ ਔ ਮੁੰਡ ਦਾਨੋ ਖਪਾਯੋ ।। ੩੫ਤੁਹੀਂ ਰਕਤ ਬੀਜਾਰ ਸੌ ਜੁਧ ਕੀਨੋ ।। ੩੬ਤੁਮੀ ਹਾਥ ਦੈ ਰਾਖਿ ਦੇਵੇਸੁ ਲੀਨੋ ।।੯।। ੩੭ਤੁਮੀ ਮਹਿਖ ਦਾਨੋ ਬਡੋ ਕੋਪਿ ਘਾਯੋ ।। ੩੮ਤੂੰ ਧੂਮ੍ਰਾਛ ਜ੍ਵਾਲਾਛ ਕੀ ਸੌ ਜਰਾਯੋ ।। ੩੯ਤੁਮੀ ਕੌਚਬਕ੍ਰ ਤਾਪਨੇ ਤੇ ਉਚਾਰ੍ਯੋ ।। ੪੦ਬਿਡਾਲਾਛ

❋ਇਹੋ ਜਿਹਾ ਹੀ ਛੰਦ ਉਪਾਵਤਾਰ ਰੁਦ੍ਰ ਪਾਰਸਨਾਥ ਨੂੰ ਜੋ ਸ਼ਿਵਜੀ ਦਾ ਅਵਤਾਰ ਸੀ ਨੂੰ ਤਪ ਸਾਧਨ ਸਮੇ ਪ੍ਰਮਜੋਤਿ ਦੀ ਉਪਮਾ ਕਰਦੇ ਦਰਸਾਇਆ ਹੈ ਜੋ ਜਾਪਦਾ ਐਉਂ ਹੀ ਹੈ ਜਿਵੇਂ ਦੇਵੀ ਦੀ ਉਪਮਾ ਕਰ ਰਿਹਾ ਹੋਵੇ । ਜਿਸ ਨੂੰ ਪੜਕੇ ਟੀਕਾਕਾਰ ਬੀ–ਪ੍ਰਮਾਦ ਤੇ ਕਾਬੂ ਨਹੀਂ ਪਾ ਸਕਦਾ ਜੋ ਐਓਂ ਹੈ :–

ਜੈ ਦੇਵੀ ਭੇਵੀ ਭਾਵਾਣੀ।।੧।। ਭਉ ਖੰਡੀ ਦੁਰਗਾ ਸਰਬਾਣੀ ।।੨।।
ਕੇਸਰੀਆ ਬਾਹੀ ਕਉਮਾਰੀ ।।੩।।ਭੈ ਖੰਡੀ ਭੈਰਵਿ ਉਧਾਰੀ ੪।।
ਅਕਲੰਕਾ ਅੱਤ੍ਰੀ ਛਤ੍ਰਾਣੀ ।।੫।।ਰਕਤਾਂਗੀ ਸਾਂਗੀ ਸਾਵਤ੍ਰੀ ।।੭।।
ਪ੍ਰਮੇਸਰੀ ਪਰਮਾ ਪਾਵਿਤ੍ਰੀ ।।੮।।ਤੋਤਲੀਆ ਜਿਹਬਾ ਕਉਮਾਰੀ।।੯।।
ਭਵ–ਭਰਣੀ ਹਰਣੀ ਉਧਾਰੀ ।।੧੦।। ਮ੍ਰਿਦੂ ਰੂਪਾ ਭੂਪਾ ਬੁਧਾਣੀ ।।੧੧।।
ਜੈ ਜੰਪੈ ਸੁਧੰ ਸਿਧਾਣੀ ।।੧੨।। ਅੰਕ ੪੭।। ਪੰਨਾ ੬੭੩੧।।

ਅਰਥ ੧ ਜੈ ਹੋਵੇ ਤੇਰੀ ਐ ਦੇਵੀ ਅੰਤ੍ਰ ਦੀਆਂ ਜਾਨਣ ਵਾਲੀ (ਅੰਦਰ ਦੇ ਭੇਦ) ਜਾਨਣ ਵਾਲੀ ਸੁੰਦ੍ਰਤਾ ਦੀ ਮੂਰਤ ਸਭ ਦੇ ਡਰ ਭਾਉ ਦੂਰ ਕਰਨ ਵਾਲੀ ਦੁਰਗਾ । ੩ ਸਿੰਘ ਸ਼ੇਰ ਦੀ ਸਵਾਰੀ ਕਰਨ ਵਾਲੀ – ਅਣ ਵਿਆਹੀ (ਕੁਆਰੀ) (ਜੇ ਕਹੋ ਪਾਰਵਤੀ ਦੇਵੀ ਦੀ ਉਸਤਿਤ ਹੈ–ਤਾਂ ਪਾਰਵਤੀ ਤਾਂ ਸ਼ਿਵ ਨਾਲ ਵਿਆਹੀ ਹੋਈ ਸੀ ਤਾਂ ਉਸ ਨੂੰ ਕੁਆਰੀ ਕਿਸ ਤਰਾਂ ਲਿਖਦੇ ?) ੪ ਜਮਾਂ ਦਾ ਤੇ ਮੌਤ ਦਾ ਪੈ ਖੰਡਣ– ਭਾਵ ਦੂਰ ਕਰਨ ਵਾਲੀ ! ਅਰਥਾਤ ਮੁਕਤੀ ਦੇ ਕੇ ਉਧਾਰ ਕਰਨ ਵਾਲੀ (ਦੇਵੀ ਨੂੰ ਕਦੇ ਵੀ ਗੁਰੂ ਜੀ ਮੁਕਤਿ ਦਾਤੀ ਨਹੀ ਲਿਖ ਸਕੇਦੇ ਸਭ ਦੇ ਮਧ ਤੇ ਸਭ ਤੋਂ ਬਾਹਰ ਸਮੋਣ ਵਾਲੀ) ।। ਕਿਸੇ ਵੀ ਕਲੰਕ ਤੋ ਰਹਿਤ ਅਤੇ ਸਸਤ੍ਰ ਧਾਰਨ ਵਾਲੀ ।੫ ਸ੍ਰਵ ਸੰਸਾਰ ਨੂੰ ਮੋਹ ਲੈਣ ਵਾਲੀ । ਸ੍ਰਵ ਲੋਹੀ ਵਿਚ ਸਮਾਉਣ ਵਾਲੀ । ਸਾਰੇ ਸਾਗਾਂ ਭਾਵ ਜਿਸਮਾਂ ਵਿਚ ਸਮਾਉਣ ਵਾਲੀ–ਸਾਵਿਤ੍ਰੀ ਹੋ ਵੇ ਵਿਦਿਆ ਦੀ ਦੇਵੀ ਸਾਵਿਤ੍ਰੀ ਹੋ ਕੇ ਵਿਦਿਆ ਦਾ ਦਾਨ ਦੇਣ ਵਾਲੀ ਸਾਵਿਤ੍ਰੀ। ੮ ਪ੍ਰਮ ਪ੍ਰਮੇਸ਼ਰ ਦੀ ਮਾਇਆ (ਪ੍ਰਮੇਸਰੀ) ਪ੍ਰਮ–ਪਵਿਤ੍ਰ ਸ਼ਕਤੀ । ੯ ਸਦਾ ਹੀ ਕੁਆਰਪਨ ਦੀ ਪਾਲਣਾ ਕਰਨ ਵਾਲੀ । ੧੦ ਜਗਤ ਦੀ ਪਾਲਣ ਪੋਸ਼ਣ ਕਰਨ ਵਾਲੀ ਅਤੇ ਮਾਰਨ ਵਾਲੀ ਤੇ ਉਧਾਰ (ਮੁਕਿਤ ਕਰਨ ਵਾਲੀ) ੧੧ ਕੋਂਵਲ ਰੂਪ ਵਾਲੀ ਬੁਧ ਦੀ ਰਾਣੀ। ੧੨ ਸਿੱਧੀ, ਸਰਲਤਾ ਦੇਣ ਵਾਲੀ । ਅਗਲੀਆਂ ਪੰਗਤੀਆਂ ਹਨ– ਜੁਗਧਾਰੀ ਭਾਰੀ ਭਗਤਾਯੰ ।। ਕਰਿ ਧਾਰੀ ਮੁਕਤਾਯੰ ਅਰਥਾਤ–ਭਗਤਾਂ ਦਾ ਸੋਗ ਹਰ[illegible] ਵਾਲੀ ਤੇ ਫਿਕਰ ਕਰਣ ਵਾਲੀ– ਜੈਸਾ ਕਿ ਮਹਾਂ ਵਾਕ ਹੈ :–

ਹਰਿ ਜੁਗਿ ਜੁਗਿ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ।।– ਬਸ ਉਸੇ ਰਾਮ ਦੀ ਉਪ ਮਾਤ੍ਰ ਇਹ ਸਾਰੀ ਬਾਣੀ ਚਲਦੀ ਹੈ । ਸੁੰਦਰਤਾ ਦੀ ਦੇਵੀ (ਮੇਰਾ ਸੁੰਦ੍ਰ ਮਿਲੈ ਕਿਤ ਗਲੀ) ਕੁਆਰੀ – ਜੇ ਕਹੋ ਇਹ ਪਾਰਬਤੀ ਦੇਵੀ ਸੀ, ਨਹੀਂ – ਪਾਰਬਤੀ ਤਾਂ ਸ਼ਿਵ ਦੇ ਨਾਲ ਵਿਆਹੀ ਹੋਈ ਸੀ। ਕੰਵਾਰੀ ਕਿਵੇਂ ਕਹੀ ਜਾ ਸਕਦੀ ਹੈ ਅਣ ਵਿਆਹੀ ਮਾਤਾ ਕੁਦਰਤ ☞

੧– ਹੇ ਨਿਰੰਕਾਰ ਭਗੌਤੀ ਤੂੰ ਹੀ ਮੇਰੀ ਖੜਗ (ਤਲਵਾਰ) ਦੀ ਧਾਰ ਹੈਂ ਅਤੇ ਤੂੰ ਹੀਂ ਸੰਘਰਸ਼ ਵਿਚ ਦੁਸ਼ਮਨ ਤੇ ਵਾਰ ਕਰਨ ਵਾਲਾ ਵਿੰਗੀ ਦਾਤਰੀ ਜਿਹਾ ਹਥਿਆਰ ਹੈਂ ।

੨– ਤੂੰ ਹੀ ਮੇਰੀ ਰਖਿਆ ਕਰਨ ਵਾਲਾ ਤੀਰ ਤੇ ਤਲਵਾਰ, ਕਾਤੀ ਕਟਾਰੀ ਹੈਂ ।

੩– ਤੂੰ ਹਲੱਬੀ ਜੁਨੱਬੀ ਮਗਰਬੀ ਦੇਸ਼ਾਂ ਦੀ ਤਲਵਾਰ ਵਾਂਗ ਹੈ ।

੪– ਦਿਸ਼ਾ–ਬਦਿਸਾ ਜਿਧਰ ਵੀ ਮੈਂ ਤੱਕਦਾ ਹਾਂ ਉਧਰ ਹੀ ਮੈਨੂੰ ਖੜੀ ਦਿਖਾਈ ਦਿੰਦੀ ਹੈਂ ।।੧।।

੫– ਤੂੰ ਹੀ ਜਗਤ ਪ੍ਰਕ੍ਰਿਯਾ ਦੇ ਕਰਨ ਵਾਲੀ ਜੋਗ ਮਾਯਾ ਹੈ ਅਤੇ ਤੂੰ ਹੀ ਅਕਾਸ਼ ਬਾਨੀ ਹੋ ਕੇ ਹੁਕਮ ਚਲਾ ਰਹੀ ਹੈਂ ।

੬– ਤੂੰ ਹੀ ਆਪ ਰੂਪ ਹੈਂ ਜੋ ਤੇਰੇ ਜਿਹਾ ਹੋਰ ਰੂਪ ਨਹੀਂ ਤੁਹੀਂ ਭਵਾਨੀ ਰੂਪ ਵਿਚ ਨਿਰਗੁਣ ਤੇ ਸਰਗੁਣ ਰੂਪ ਵਿਚ ਪ੍ਰਗਟ ਹੋ ਕੇ ਭਵਾਨੀ ਕਹਾਈ ।

੭– ਤੂੰ ਹੀ ਬਿਸ਼ਨ ਰੂਪ ਵਿਚ ਤੇ ਬ੍ਰਹਮਾ, ਸ਼ਿਵਜੀ ਪੈਦਾ ਕੀਤੇ ।

੮– ਤੂੰ ਹੀ ਸਾਰੇ ਬਿਸ਼ਵ (ਸੰਸਾਰ) ਦੀ ਮਾਤਾ ਹੈਂ–ਤੇਰੀ ਸਦਾ ਹੀ ਜੈ ਹੁੰਦੀ ਹੈ ।।੨।।

੯– ਤੈਂ ਹੀ ਦੇਵਤੇ ਅਤੇ ਦੈਂਤ – ਜੱਛ ਆਦਿ ਪੈਦਾ ਕੀਤੇ ਹਨ ।

੧੦–ਤੈਂ ਹੀ ਮੋਮਨ ਤੇ ਹਿੰਦੂ ਦੋ ਮਜਹਬ ਪੈਦਾ ਕੀਤੇ ਹਨ, ਤੈਂਹੀ ਸ੍ਰਬ ਜਗਤ ਦੀ ਸਿਰਜਨਾ ਕੀਤੀ ਹੈ ।

੧੧–ਤੂੰਹੀ ਆਗੂ ਬਣਕੇ ਅਨੇਕਾ ਪੰਥ ਚਲਾਉਣ ਲਈ ਅਨੇਕਾਂ ਮੁਖੀ ਰੂਪਾਂ ਵਿਚ ਉਤਰੀ ਇਸ ਸ੍ਰਿਸਟੀ ਮੈਂਚ ਤੇ ।

੧੨–ਤੂੰ ਹੀ ਬਿਕ੍ਰਤਿਆ ਤੋਂ ਬ੍ਰਹਮ ਬਿਦਿਆ ਕੁਹਾਈ ।।੩।।

੧੩–ਤੂੰ ਹੀ ਬਿਕ੍ਰਤ (ਡਰਾਉਣਾ) ਰੂਪ ਵਿਚ ਹੈਂ ਤੂੰਹੀ ਚਾਰ ਨੇਤ੍ਰਾ ਵਾਲੀ (ਸੁੰਦਰ) ਸਰੂਪ ਵਿਚ ਹੈਂ ।

੧੪– ਤੂੰ ਹੀ ਲਛਮੀ ਰੂਪ ਹੈਂ ਜੋ ਸਦਾ ਬਾਲ ਰੂਪ ਹੀ ਰਹਿੰਦੀ ਹੈਂ ਤੂੰਹੀ ਸਾਰਦਾ ਹੋ ਕੇ ਬਾਣੀ (ਬਾਕ–ਬੈਨ) ਬੋਲ ਰਹੀ ਹੈਂ ।

੧੫– ਤੈਂ ਹੀ ਮੁਖ ਤੋਂ ਚਾਰ ਵੇਦ ਉਚਾਰਨ ਕਰੇ ਹਨ ।

੧੬– ਤੁਸੀਂ ਹੀ ਦੁਰਗਾ ਰੂਪ ਧਾਰਨ ਕਰਕੇ, ਸੁੰਭ–ਨੈਸੰਭ ਜਿਹੇ ਅਨੇਕਾਂ ਦੈਂਤਾਂ ਦਾ ਨਾਸ ਕੀਤਾ ।।੪।।

੧੭–ਜੰਗਾਂ ਜੁੱਧਾਂ ਨੂੰ ਜਗੌਣ ਵਾਲੀ ਵੀ ਤੂੰਹੀ ਹੈਂ ਅਤੇ ਵੱਡੇ–ਵੱਡੇ ਰਾਜੇ ਮਹਾਰਾਜੇ ਤੇਰੇ ਅੱਗਿਓਂ ਭੱਜਦੇ ਹਨ ਤੇਰੇ ਡਰਾਉਣੇ ਰੂਪ ਨੂੰ ਤੱਕ ਕੇ ।

੧੮– ਜਦੋਂ ਤੂੰ ਬਾਣ ਛੱਡਦੀ ਹੈ ਜਾਂ ਤਲਵਾਰ ਦੀ ਵਾਰ ਕਰਦੀ ਹੈ ਤਾਂ ਵੱਢ–ਟੁਕ ਦੇਨੀ ਹੈ

੧੯– ਤੂੰ ਹੀ ਤਾਂ ਨਰ ਸਿੰਘ ਹੋ ਕੇ ਹਰਨਾਕਸ਼ ਨੂੰ ਮਾਰਿਆ ਸੀ ।

੨੦– ਤੂੰ ਹੀ ਤਾਂ ਸ਼ੂਕਰ ਅਵਤਾਰ ਧਾਰ ਕੇ ਮਧ ਕੈਟਵ ਦੈਂਤ ਨੂੰ ਸੰਘਾਰ ਕੇ ਮੂੰਹ ਦੇ ਜਬਿਆੜੇ ਤੇ ਧਰਤੀ ਦਾ ਭਾਰ ਧਾਰਨ ਕੀਤਾ ਸੀ ।।੫।।

੨੧– ਤੂੰ ਹੀ ਰਾਮ ਚੰਦ੍ਰ ਹੋ ਕੇ ਹਠੀ ਰਾਵਣ ਨੂੰ ਮਾਰਿਆ ਸੀ ।

੨੨– ਤੂੰ ਹੀ ਕ੍ਰਿਸਨ ਹੋ ਕੇ ਕੰਸ ਦੈਂਤ ਨੂੰ ਤੇ ਕੇਸੀ ਦੈਂਤ ਨੂੰ ਮਾਰਿਆ ਸੀ ।

੨੩– ਤੈਨੂੰ ਹੀ ਜਾਲਪਾ ਕਾਲਕਾ ਆਦਿ ਦੇਵੀਆਂ ਕਿਹਾ ਜਾਂਦਾ ਹੈ।

੨੪– ਤੂੰ ਹੀ ਤਾਂ ਸਤ ਅਕਾਸ ਤੇ ਸਤ ਪਾਤਾਲ ਚੌਦਾਂ ਲੋਕਾਂ ਦੀ ਰਾਜ ਗੱਦੀ ਦੀ ਮਾਲਕ ਹੈਂ ।।੬।।

੨੫– ਤੂੰ ਹੀ ਕਾਲ ਰੂਪ ਕਾਲੀ ਹਨੇਰੀ ਰਾਤ ਹੈਂ

੨੬– ਤੂੰ ਹੀ ਪਹਿਲਾਂ ਪੈਦਾ ਕਰਨ ਵਾਲੀ ਹੈਂ ਤੂੰਹੀ ਅੰਤ ਮਾਰ ਮੁਕਾਉਂਦੀ ਹੈਂ ।

੨੭– ਤੂੰ ਹੀ ਰਾਜ ਈਸ਼ਵਰੀ ਹੈਂ ਭਾਵ (ਈਸਵਰ ਹੈਂ )

੨੮– ਤੂੰ ਹੀ ਈਸਰਾਨੀ ਹੈਂ ਜੋ ਚੌਦਾਂ ਲੋਕਾਂ ਦੀ ਰਾਣੀ ਕਹੀ ਜਾਂਦੀ ਹੈ ।।੭।।

੨੯– ਤੈਨੂੰ ਉਤਕ੍ਰਿਸ਼ਟ ਭਾਵ (ਚੰਗੀ ਤੋਂ ਚੰਗੀ) ਆਖਦੇ ਹਨ ਅਤੇ

੩੦– ਤੂੰ ਹੀ ਬੇਦ ਵਿਆਸ ਦੇ ਲਿਖੇ (ਪੁਰਾਣ) ਰੂਪ ਹੈਂ ।

੩੧– ਤੂੰ ਹੀ ਵਿਸ਼ਨੂੰ ਦੇ ਸੌਣ ਲਈ ਸ਼ੇਸ਼ ਨਾਗ ਦੀ ਸੇਜ ਬਣਾਈ ਸੀ ।

੩੨– ਤੂੰ ਹੀ ਸ਼ੇਰ ਦੀ ਸਵਾਰੀ ਕਰਨ ਵਾਲੀ ਦੇਵੀ (ਦੁਰਗਾ) ਪਾਰਬਤੀ ਕਹਾਈ ।।੮।।

੩੩– ਤੂੰ ਤਾਂ ਲੋਹੇ ਨੂੰ ਕੁੱਟਣ (ਚੱਬਣ) ਵਾਲੀ ਸੁਭਾਇਮਾਨ ਹੋਈ ਹੈਂ ।

੩੪– ਤੂੰ ਹੀ ਚੰਡ–ਮੁੰਡ ਨਾਮ ਦੇ ਦੈਂਤ ਮਾਰਕੇ ਖਪਾਏ ।

੩੫– ਤੂੰ ਹੀ ਰਕਤ ਬੀਜ (ਜਿਸਦੇ ਖੂਨ ਦੇ ਕਤ੍ਰੇ ਤੋਂ ਦੈਂਤ ਪੈਦਾ ਹੁੰਦੇ ਸਨ) ਦੈਂਤ ਨਾਲ ਯੁੱਧ ਕੀਤਾ ਸੀ ।

੩੬– ਤੈਂਹੀ ਹੱਥ ਦੇ ਕੇ ਦੇਵਤਿਆਂ ਦੀ ਰੱਛਾ ਕੀਤੀ ਸੀ ।।੯।।

੩੭– ਤੈਂਹੀ ਮੈਹਖਾ ਸੁਰ (ਝੋਟੇ ਦੇ ਕੱਦ ਦੇ ਸਰੂਪ ਵਾਲੇ ਦੈਂਤ) ਨੂੰ ਬੜੇ ਕ੍ਰੋਧ ਨਾਲ ਘਾਤ ਕੀਤਾ ਸੀ ।

੩੮– ਤੂੰ ਧੂਮ ਰਾਛਸ (ਧੂੰਏ ਦੇ ਰੰਗ ਜਿਹੇ ਦੈਂਤ) ਨੂੰ ਅਗਨ ਵਾਂਗ ਸਾੜਿਆ ਸੀ

੩੯– ਤੈਂ ਹੀ ਕੌਚ ਬੱ, (ਦੁੱਖ ਤੋਂ ਬਚਾਉ ਦਾ ਮੰਤ੍ਰ) ਉਚਾਰਨ ਕੀਤਾ ਸੀ ।

੪੦– ਬਿਡਾਲਾਛ (ਨਾਮੀਦੈਂਤ)

☞ ਦੇਵੀ ਹੀ ਹੋ ਸਕਦੀ ਹੇ । ਮੁਕਤਾਣੀ–ਦੇਵੀ ਨੂੰ ਗੁਰਦੇਵ ਕਦੇ ਵੀ ਕਿਤੇ ਵੀ ਮੁਕਤਿ ਦਾਤੀ ਨਹੀਂ ਲਿਖ ਸਕਦੇ । ਸ੍ਰੀ ਦਸਮੇਸ਼ ਜੀ ਚੋਲੇ ਦਾ ਨਾਮ ਦਸਕੇ ਉਸਦੇ ਵਿਚ ਵਿਆਪਕ ਸਤਾ ਦੀ ਗੱਲ ਕਰਦੇ ਹਨ । ਜਿਸ ਅਕਾਲ ਉਸਤਤਿ ਤੇ ਕੋਈ ਕਿੰਤੂ ਨਹੀਂ ਕਰਦਾ ਉਸ ਨੂੰ ਦੇਖੋ ਵੰਨਗੀ ਮਾਤ੍ਰ :–

ਕਹੂੰ ਗੀਤ ਕੇ ਗਵੱਯਾ ਕਹੂੰ ਬੇਨ ਕੇ ਬਜੱਯਾ ਕਹੂੰ ਨ੍ਰਿਤ ਕੇ ਨਚੱਯਾ ਕਹੂੰ ਨਰ ਕੋ ਅਕਾਰ ਹੋ ।<br>
ਕਹੂੰ ਬੇਦ ਬਾਨੀ ਕਹੂੰ ਕੋਕ ਕੀ ਕਹਾਨੀ ਕਹੂੰ ਰਾਜਾ ਕਹੂੰ ਰਾਨੀ ਕਹੂੰ ਨਾਰ ਕੇ ਪ੍ਰਕਾਰ ਹੋ ।

ਅਰਥਾਤ–ਕਿਸੇ ਵੀ ਚੋਲੇ ਵਿਚ ਕੋਈ ਵੀ ਚਰਿਤ੍ਰ ਵਰਤ ਰਿਹਾ ਹੈ ਉਸਦਾ ਕਰਤਾ ਇਕੋ ਇਕ ਦੋਖਾਂ ਤੋਂ ਰਹਿਤ ਨਿਰੰਕਾਰ ਹੀ ਹੈ ਜੋ ਜਿਮੀ ਜਮਾਨ ਦੀ ਹਰ ਏਕ ਹਸਤੀ ਵਿਚ ਸਮਾਨ ਵਿਦਵਾਨ ਹੈ

ਜਿਮੀ ਜਮਾਨ ਕੇ ਬਿਖੈ ਸਮੱਸਤ ਏਕ ਜੋਤਿ ਹੈ ।। ੧੬੬।। ਪੰ:੨੬।। ਪਾ:੧੦।।<br>
ਨ ਕੋਈ ਸੂਰਾ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮਾਰੀ ।।ਪੰ ੯੧੬।।ਮ: ੫।।

ਦੇਖੋ ਆਦਿ ਵਿਚ ਹੀ ੧ਓ ਵਾਹਿਗੁਰੂ ਜੀ ਕੀ ਫਤੇ ਹੈ ਸ੍ਰੀ ਭਗੌਤੀ ਜੀ ਸਹਾਇ ਮੂਹੋਂ ਬੋਲਦੀ ਸ੍ਰੀ ਦਸਮੇਸ ਜੀ ਦੀ ਧੁਰੰਤਰੀ ਬਾਣੀ ਨੂੰ ਪ੍ਰਗਟ ਕਰਦੀ ਹੈ । ਹਰ ਲੇਖ ਤੇ ਲੇਖਣ ਦੀ ਅਰੰਭਤਾ ਵਿਚ ਭਗੌਤੀ ਨੂੰ ਨਮਸਕਾਰ ਕਰਨਾ ਹੀ "ਪ੍ਰਿਥਮ ਭਗੌਤੀ ਸਿਮਰਕੈ ਗੁਰੂ ਨਾਨਕ ਲਈ ਧਿਆਇ "।।ਕਹਿਣ ਵਾਲਾ ਦੂਜਾ ਹੋ ਹੀ ਨਹੀਂ ਸਕਦਾ । ਅਗੇ ਪਾਤਸ਼ਾਹੀ ੧੦ ਦੀ ਮੋਹਰ ਲਗੀ ਤੇ ਸੰਕੇ ਦੀ ਗੁੰਜੈਸ਼ ਹੀ ਨਹੀਂ ਰਹਿੰਦੀ ਜੋ ਇਹ ਭਗੌਤੀ ਚਰਿਤ੍ਰ ਕਿਸੇ ਵੀ ਦੇਵਤਾ ਜਾਂ ਦੇਵੀ ਦੀ ਪ੍ਰਸੰਸਾ ਲਈ ਉਚਰਤ ਹੋਇਆ ਹੋਵੇ । ਦੇਖੋ ਸ੍ਰੀ ਗੁਰੂ ਨਾਨਕ ਪਾਤਸ਼ਾਹ ਵੀ ਇਹ ਸੰਕੇਤ ਦਿੰਦੇ ਹਨ ।

ਤਰਕਸ ਤੀਰ ਕਮਾਣ ਸਾਂਗ ਤੇਗ ਬੰਦ ਗੁਣ ਧਾਤੁ ।।<br>
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮ ਤੇਰਾ ਮੇਰੀ ਜਾਤਿ।।੩।। ਪੰ੧੬।।ਮ:੧।।

ਅਰਥਾਤ–ਸਮੂਹਕ ਸਾਸਤ੍ਰ ਤੇ ਗੁਣ ਧਨ ਅਤੇ ਵਾਜੇ ਨੇਜੇ ਪਤਿ ਸਮੇਤ ਪ੍ਰਗਟ ਤੌਰ ਪਰ ਤੇਰਾ ਕਰਮ (ਕਿਰਪਾ ਮੇਹਰ) ਹੀ ਮੇਰਾ ਸਭ ਕੁਝ ਹੈ । ਜਿਵੇਂ ਅਨੇਕਾਂ ਸਸਤ੍ਰਾਂ ਦੇ ਨਾਮ ਲੈ ਕੇ ਨਿਰੰਤਰ ਟੇਕ ਏਕ ਪ੍ਰਮ ਪਿਤਾ ਤੇ ਪ੍ਰਗਟ ਕਰਦੇ ਹਨ । ਤਿਵੇਂ ਹੀ ਪ੍ਰਮ ਗੁਰੂ ਪ੍ਰਮ ਲਿਖਾਰੀ ਸਮੂਹਕ ਦੇਵੀਆਂ ਸ਼ਕਤੀਆਂ ਆਦਿ ਦੇ ਨਾਮ ਗਿਣ ਕੇ ਆਪਣੀ ਪ੍ਰਮ ਟੇਕ ਪ੍ਰਮ ਪਿਤਾ ਪਰ ਹੀ ਪ੍ਰਗਟ ਕਰ ਰਹੇ ਹਨ

ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਸੇ ਤੇ ਮਨੋਰਥ ਦਾ ਚੱਕ੍ਰ ਬਣਕੇ ਹੀ ਘੁੰਮ ਰਹੀ ਹੈ ਅਤੇ ਉਸ ਦੀ ਪੂਰਨ ਪੈਰ ਚਿੰਚ ਤੇ ਪੇਸ ਕਦਮੀ ਕਰਦੀ ਹੈ ਜੈਸਾ ਕੇ ਪੰਚਮ ਪਾਤਸ਼ਾਹ ਦਾ ਆਹ ਸਬਦ ਪ੍ਰਗਟ ਕਰਦਾ ਹੈ ਜਿਸਦੀ ਤ੍ਰਜਮਾਨੀ ਦਸਮੇਸ ਬਾਣੀ ਕਰਦੀ ਹੈ :–

ਨਿਤ ਜਪੀਐ ਸਾਸਿ ਗਿਰਾਸਿ ਨਾਉ ਪਰਵਦਿਗਾਰ ਦਾ ।। ☞

ਔ ਚਿਛੁਰਾਛਸ ਬਿਡਾਰਯੋ ੧੦।। ੧ਤੁਮੀ ਡਹ ਡਹਕੈ ਡਵਰ ਕੋ ਬਜਾਯੋ ।। ੨ਤੁਹੀ ਕਹ ਕਹਕੈ ਹਸੀ ਜੁਧੁ ਪਾਯੋ। ੩ਤੁਹੀ ਅਸਟ ਅਸਟਹਾਥ ਮੈ ਅਸਤ੍ਰ ਧਾਰੇ ।। ੪ਅਜੈ ਜੈ ਕਿਤੇ ਕੇਸ ਹੂੰ ਤੇ ਪਛਾਰੇ ।।੧੧।। ੫ਜਯੰਤੀ ਤੁਹੀ ਮੰਗਲਾ ਰੂਪ ਕਾਲੀ ।। ੬ਕਪਾਲਨਿ ਤੁਹੀ ਹੈ ਤੁਹੀ ਭੱਦ੍ਰਕਾਲੀ । ੭ਦ੍ਰੁਗਾ ਤੂੰ ਛਿਮਾ ਤੂੰ ਸਿਵਾ ਰੂਪ ਤੋਰੋ ।। ੮ਤੁਧਾਤ੍ਰੀ ਸ੍ਵਾਹਾ ਨਮਸਕਾਰ ਮੋਰੋ ।।੧੨।। ੯ ਤੁਹੀ ਪ੍ਰਾਤ ਸੰਧਯਾ ਅਰੁਨ ਬਸਤ੍ਰ ਧਾਰੇ । ੧੦ਤੁਮੰ ਧਯਾਨ ਮੈ ਸੁਕਲ ਅੰਬਰ ਸੁਧਾਰੇ ।। ੧੧ਤੁਹੀ ਪੀਤ ਬਾਨਾ ਸਯੰਕਾਲ ਧਾਰਯੋ । ੧੨ਸਭੈ ਸਾਧੁਅਨ ਕੋ ਮਹਾ ਮੋਹ ਟਰਾਯੋ ।।੧੩।। ੧੩ਤੁਹੀ ਆਪ ਕੋ ਰਕਤ ਦੰਤਾ ਕਹੈ ਹੈ । ੧੪ਤੁਹੀ ਬਿਪ੍ਰ ਚਿੰਤਾਨ ਹੂੰ ਕੋ ਚਬੈ ਹੈ । ੧੫ਤੁਹੀ ਨੰਦ ਕੇ ਧਾਮ ਮੈਂ ਔਤਰੈਗੀ । ੧੬ਤੁ ਸਾਕੰਭਰੀ ਸਾਕ ਸੋ ਤਨ ਭਰੈਗੀ ।।੧੪।। ੧੭ਤੁ ਬੌਧਾ ਤੁਹੀ ਮੱਛ ਕੋ ਰੂਪ ਕੈਹੈ।। ੧੮ਤੁਹੀ ਕੱਛ ਹ੍ਵੈਕੈ ਸਮੁੰਦ੍ਰਹਿ ਮਥੈ ਹੈ ।। ੧੯ਤੁਹੀ ਆਪੁ ਦਿਜ ਰਾਮ ਕੋ ਰੂਪ ਧਰਿ ਹੈ ।। ੨੦ਨਿਛਤ੍ਰਾ ਪ੍ਰਿਥੀ ਬਾਰ ਇੱਕੀਸ ਕਰਿ ਹੈ ।।੧੫।। ੨੧ਤੁਹੀ ਆਪ ਕੋ ਨਿਹਕਲੰਕੀ ਬਨੈ ਹੈ। ੨੨ਸਭੈ ਹੀ ਮਲੇਛਾਨ ਕੋ ਨਾਸ ਕੈ ਹੈ । ੨੩ਮਇਯਾ ਜਾਨ ਚੇਰੋ ਮਯਾ ਮੋਹਿ ਕੀਜੈ ।। ੨੪ਚਹੌਂ ਚਿੱਤ ਮੈ ਜੋ ਵਹੈ ਮੋਹਿ ਕੀਜੈ ।।੧੬।। ਸ੍ਵੈਯਾ ੨੫ਮੁੰਡ ਕੀ ਮਾਲ ਦਿਸਾਨ ਕੇ ਅੰਬਰ ਬਾਮ ਕਰਯੋ ਗਲ ਮੈਂ ਅਸਿ ਭਾਰੋ ।। ੨੬ਲੋਚਨ ਲਾਲ ਕਰਾਲ ਦਿਪੈ ਦੋਊ, ਭਾਲ ਬਿਰਾਜਤ ਹੈ ਅਨਿਯਾਰੋ। ੨੭ਛੂਟੇ ਹੈ ਬਾਲ ਮਹਾਂ ਬਿਕਰਾਲ ਬਿਸਾਲ ਲਸੈ ਰਦ ਪੰਤਿ ਉਜਯਾਰੋ । ੨੮ਛਾਡਤ ਜ੍ਵਾਲ ਲਏ ਕਰ ਬਯਾਲ ਸੁ ਕਾਲ ਸਦਾ ਪ੍ਰਤਿਪਾਲ ਤਿਹਾਰੋ ।।੧੭।। ੨੯ਭਾਨ ਸੇ ਤੇਜ ਭਯਾਨਕ ਭੂਤਜ ਭੂਧਰ ਸੇ ਜਿਨਕੇ ਤਨ ਭਾਰੇ ।। ੩੦ਭਾਰੀ ਗੁਮਾਨ ਭਰੇ ਮਨ ਭੀਤਰ ਭਾਰ ਪਰੇ ਨਹਿ ਸੀ ਪਗ ਧਾਰੇ ।। ੩੧ਭਾਲਕ ਜਯੋ ਭਭਕੈ ਬਿਨੁ ਭੈਰਨ ਭੈਰਵ ਭੇਰਿ ਬਜਾਇ ਨਗਾਰੇ ।। ੩੨ਤੇ ਭਟ ਝੂਮਿ ਗਿਰੇ ਰਨ ਭੂਮਿ ਭਵਾਨੀ ਜੂ ਕੇ ਭਲਕਾਨ ਕੇ ਮਾਰੇ ।।੧੮।। ੩੩ਓਟ ਕਰੀ ਨਹਿ ਕੋਟਿ ਭੁਜਾਨ ਕੀ ਚੋਟ ਪਰੇ ਰਨ ਕੋਟਿ ਸੰਘਾਰੇ ।। ੩੪ਕੋਟਨ ਸੇ ਜਿਨਕੇ ਤਨ ਰਾਜਿਤ ਬਾਸਵ ਸੌ ਕਬਹੂੰ ਨਹਿ ਹਾਰੇ।। ਰੋਸ ਭਰੇ ਨਾ ਫਿਰੇ ਰਨ ਤੇਂ ਤਨ ਬੋਟਿਨ ਲੈ ਨਭ ਗੀਧ ਪਧਾਰੇ ।। ਤੇ ਨ੍ਰਿਪ ਘੂਮਿ ਗਿਰੇ ਰਨ ਭੂਮਿ ਸੁ ਕਾਲੀ ਕੇ ਕੋਪ ਕ੍ਰਿਪਾਨ ਕੇ ਮਾਰੇ ।।੧੯।। ੩੭ਅੰਜਨ ਸੇ ਤਨ ਉਗ੍ਰ ਉਦਾ ਯੁਧੁ ਧੂਮਰੀ ਧੂਰਿ ਭਰੇ ਗਰਬੀਲੇ ।। ੩੮ਚੌਪਿ ਚੜ੍ਹੇ ਚਹੂੰ ਓਰਨ ਤੇਂ ਚਿਤ ਭੀਤਰ ਚੌਪਿ ਚਿਰੇ ਚਟਕੀਲੇ।। ੩੯ਧਾਵਤ ਤੇ ਧੁਰਵਾ ਸੇ ਦਸੋ ਦਿਸਿ ਤੇ ਝਟ ਦੈ ਪਟਕੇ ਬਿਕਟੀਲੇ।। ੪੦ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ।।੨੦।।

---

ਜਿਸ ਨੋ ਕਰੇ ਰਹੰਮ ਤਿਸੁ ਨਾ ਵਿਸਾਰ ਦਾ ।।
ਆਪ ਉਪਾਵਣਹਾਰ ਆਪੇ ਹੀ ਮਾਰਦਾ ।।
ਸਭੁ ਕਿਛੁ ਜਾਣੈ ਜਾਣੁ ਬੁਝਿ ਵੀਚਾਰਦਾ ।।
ਅਨਿਕ ਰੂਪ ਖਿਨ ਮਾਹਿ ਕੁਦਰਤਿ ਧਾਰਦਾ।। ਜਿਸਨੋ ਲਾਇ ਸਚਿ ਤਿਸਹਿ ਉਧਾਰਦਾ।।
ਜਿਸਦੇ ਹੋਵੈ ਵਲਿ ਸੁ ਕਦੇ ਨਾ ਹਾਰਦਾ ।।ਸਦਾ ਅਭਗੁ ਦੀਬਾਣੁ ਹੈ ਹਉ ਤਿਸੁ ਨਮਸਕਾਰਾਦਾ ।। ੪ ।।

ਜਿਸਦੀ ਕੁਦਰਤ ਇਕ ਖਿਨ ਵਿਚ ਅਨੇਕਾਂ ਰੂਪ ਧਾਰ ਸਕਦੀ ਹੈ ਕੀ ਉਹ ਪਾਰਬਤੀ ਦਾ ਰੂਪ ਨਹੀ ਧਾਰ ਸਕਦੀ ? ਕੁਦਰਤ ਜਿਸ ਵੀ ਰੂਪ ਵਿਚ ਕਿਸੇ ਦੀ ਸਹਾਇਤਾ ਕਰਦੀ ਹੈ । ਉਸ ਦੀ ਉਸੇ ਰੂਪ ਵਿਚ ਉਸਤਤ ਕਰਨੀ ਬਣਦੀ ਹੈ । ਕੀ ਪ੍ਰਹਿਲਾਦ ਦੀ ਸਹਾਇਤਾ ਲਈ ਨਰ ਸਿੰਘ ਦਾ ਰੂਪ ਧਾਰ ਨਹੀਂ ਪ੍ਰਗਟ ਹੋਈ ? ਕੀ ਨਾਮ ਦੇਵ ਦੀ ਛਪਰੀ ਜਾਂ ਗਊ ਜੀਵਾਉਣ ਲਈ ਵਿਸ਼ਨੂੰ ਦਾ ਰੂਪ ਨਹੀਂ ਧਾਰਨ ਕੀਤਾ ? ਦੇਵੀ ਦੇ ਭੌਤਕ ਤਨ ਜਾ ਸਰੀਰ ਅਥਵਾ ਅੰਗਾਂ ਨੂੰ ਨਹੀਂ ਵੇਖਣਾ, ਉਸ ਦੇ ਅੰਦਰ ਕੰਮ ਕਰਨ ਵਾਲੀ ਸ਼ਕਤੀ ਜਾਂ ਉਸਦੇ ਕਰਤੇ ਵੱਲ ਤੱਕਣਾ ਹੈ :–

ਸੰਤ ਸੰਬੂਹ ਪਮਫੁੱਲਤ ਭਏ ।। ਦੁਸਟ ਅਰਿਸਟ ਨਾਸ ਹੁਐ ਗਏ ।।੨।।
੨੧੧।। ਚੰਡੀ ਚਰਿਤ੍ਰ ਦੂਜਾ

ਸਾਧਨ ਕੋ ਸੁਖ ਬਢੇ ਅਨੇਕਾ।। ਦਾਨਵ ਦੁਸਟ ਨਾ ਬਾਚਾ ਏਕਾ ।।
ਸੰਤ ਸਹਾਇ ਸਦਾ ਜਗ ਮਾਈ ।। ਜੱਹ ਤੱਹ ਸਾਧਨ ਹੋਹਿ ਸਹਾਈ
।।੩।।੨੨੨।।

ਕੁਦਰਤ ਭਾਵੇਂ ਕੋਈ ਵੀ ਰੂਪ ਧਾਰਦੀ ਹੈ ਧਾਰ ਸਕਦੀ ਹੈ ਜਿਵੇਂ ਵੀ ਹੋਵੇ ਜਿਥੇ ਵੀ ਲੋੜ ਪਵੇ ਆਪਣੇ ਸੇਵਕਾਂ ਦੀ ਸਹਾਇਤਾ ਅਵੱਸ਼ ਕਰਦੀ ਹੈ ਜਿਸਦੇ ਅੱਗੇ ਨਰ ਜਾਂ ਨਾਰੀ ਦਾ ਕੋਈ ਸਵਾਲ ਜਾਂ ਚੱਕਰ ਨਹੀਂ ਹੈ ਉਹ ਦੇਵੀ ਵੀ ਹੈ ਅਤੇ ਦੇਵ ਵੀ ਹੈ ਰੂਪ ਉਸਦਾ ਕੋਈ ਵੀ ਨਹੀਂ ਉਸ ਤੋਂ ਬਿਨਾਂ ਕੋਈ ਰੂਪ ਵੀ ਨਹੀਂ ਹੈ ।

ਤੈ ਪਢਿਅਉ ਇਕੁ ਮਨਿ ਧਰਿਅਉ ਇਕੁ ਕਰਿ ਇਕੁ ਪਛਾਣਿਓ ।।
ਨਯਣਿ ਬਯਣਿ ਮੁਹਿ ਇਕੁ ਇਕੁ ਦੁਹੁ ਠਾਂਇ ਨ ਜਾਣਿਓ ।।
ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ।।
ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ।।
ਇਕਹੁ ਜਿ ਲਾਖ ਲਖਹੁ ਅਲਖੁ ਹੈ ਇਕੁ ਇਕੁ ਕਰਿ ਵਰਨਿਓ ।।
ਗੁਰ ਅਮਰਦਾਸ ਜਾਲਪੁ ਭਣੈ ਤੂੰ ਇਕੁ ਲੋੜਹਿ ਇਕੁ ਮੰਨਿਅਉ ।। ਪੰ ੧੩੯੪ ।।

ਚਿਛ ਰਾਛਸ ਨੂੰ ਮਾਰਿਆ ਸੀ ।।੧੦।।

੧- ਤੂੰ ਹੀ ਕਹੱਕੇ ਮਾਰਕੇ ਰਣ ਵਿਚ ਡਉਰੂ ਵਜਾਇਆ ਸੀ ।

੨- ਤੂੰਹੀ ਕਹੱਕ ਕੇ ਜੁਧ ਵਿਚ ਹਾਸੀ ਸੀ ਕਾਲੀ ਦੇ ਰੂਪ ਵਿਚ ।

੩- ਤੂੰਹੀ ਦੁਰਗਾ ਦੇ ਰੂਪ ਵਿਚ ਅੱਠਾਂ ਹੱਥਾਂ ਵਿਚ ਅੱਠ ਹੀ ਸਾਸ਼ਤ੍ਰ ਧਾਰਨ ਕੀਤੇ ਸੀ (ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਗੁਰੂ ਜੀ ਇਹ ਦੇਵੀ ਦੀ ਉਸਤਿਤ ਨਹੀਂ ਕਰ ਰਹੇ ਸਗੋਂ ਦੇਵੀ ਦੇ ਕਰਤਾ ਵੱਲ ਸੰਕੇਤ ਕਰ ਰਹੇ ਹਨ ।)

੪- ਜੋ ਅਜੇ ਨਾ ਜਿੱਤੇ ਜਾਣ ਵਾਲੇ ਸਨ ਉਹ ਜੈ ਕੀਤੇ ਅਤੇ ਕੇਸਾਂ ਤੋਂ ਫੜ ਕੇ ਵਗਾਹ ਮਾਰੇ ਭਾਵ (ਪਛਾੜ ਦਿੱਤੇ) ।।੧੧।।

੫- ਤੂੰ ਹੀ ਦੇਵਤਿਆਂ ਨੂੰ ਜੈ ਦੇਣ ਵਾਲੀ ਸਿੰਘ ਬਾਹਨੀ ਦੁਰਗਾ ਦੇਵੀ ਹੈ ਤੂੰਹੀ ਦੇਵਤਿਆਂ ਨੂੰ ਮੰਗਲ (ਖੁਸ਼ੀ) ਪ੍ਰਦਾਨ ਕਰਨ ਵਾਲੀ ਦੇਵੀ ਹੈ ।

੬- ਮੁਰਦਿਆਂ ਦੇ ਸਿਰਾਂ ਦਾ ਹਾਰ ਗਲੇ ਪਾਉਣ ਵਾਲੀ ਭੱਦ੍ਰ ਕਾਲੀ ਤੂੰਹੀ ਹੈਂ ।

੭- ਦੁਰਗਾ, ਤੇ ਛਿਮਾ ਸਿਵਾ ਆਦਿ ਤੇਰਾ ਹੀ ਰੂਪ ਹੈ ।

੮- ਅਗਨ ਦੇਵਤਾ ਜਿਸ ਨੂੰ ਸਵਾਹਾ ਕਹਿ ਕੇ ਆਹੁਤੀ ਪਾਈ ਜਾਂਦੀ । ਐ ਸਵਾਹਾ ਦੀ ਪ੍ਰਵਾਨ ਮਾਤਾ ਮੇਰਾ ਤੈਨੂੰ ਨਮਸ਼ਕਾਰ ਹੈਂ ।।੧੨।।

੯- ਤੂਹੀ ਸਵੇਰ ਹੈ ਤੇ ਤੂਹੀ ਸ਼ਾਮ ਹੈ ਤੂੰਹੀ ਲਾਲ ਬਸਤ੍ਰ ਪਹਿਰਨ ਵਾਲੀ ਦੇਵੀ ਹੈਂ ।

੧੦- ਤੇਰੇ ਧਯਾਨ ਲਈ ਦੇਵ ਬਧ ਸਫੈਦ ਬਸਤ੍ਰ ਧਾਰਨ ਕਰਦੇ ਹਨ ।

੧੧- ਤੂੰ ਹੀ ਸ਼ਾਮ ਵੇਲੇ ਪੀਲੇ ਬਸਤ੍ਰ ਪਹਿਨੇ ਸਨ ।

੧੨- ਆਪਣੇ ਸ਼ਰਧਾਲੂਆਂ ਦਾ ਮਹਾਂਮੋਹ ਦਾ ਹਨੇਰਾ ਦੂਰ ਕੀਤਾ ।

੧੩- ਤੂੰਹੀ ਆਪ ਨੂੰ ਖੂਨੀ ਲਾਲ ਦੰਦਾ ਵਾਲੀ ਕਹਾਉਂਦੀ ਹੈਂ ।

੧੪- ਤੂੰਹੀ ਆਪਣੇ ਸੇਵਕਾਂ ਦੇ ਦੋਖੀਆਂ ਨੂੰ ਭੱਝ ਜਾਂਦੀ ਹੈਂ ।

੧੫- ਤੂੰਹੀ ਨੰਦ ਦੇ ਘਰ ਕ੍ਰਿਸਨ ਹੋ ਕੇ ਉਤਰਦੀ ਹੈਂ ।

੧੬- (ੳ) ਜਿਥੇ ਦੈਤਾਂ ਦੇ ਸਤਾਏ ਤਨਾ ਨੂੰ ਖੇੜਿਆਂ ਨਾਲ ਭਰੇਗੀ ।।੧੪।।
(ਅ) ਤੂੰ ਹੀ ਤਾਂ ਸ਼ਕਤੀ ਨਾਲ ਭਰਪੂਰ ਹੈਂ ।

੧੭ ਤੂੰਹੀ ਬੋਧਾਂ, ਤੇ ਮੱਛ ਅਵਤਾਰ ਦਾ ਰੂਪ ਧਾਰਦੀ ਹੈਂ ।

੧੮- ਤੂੰਹੀ ਕੱਛੂ ਰੂਪ ਕਰਕੇ ਸਮੁੰਦ੍ਰ ਨੂੰ ਰਿੜਕਦੀ ਹੈਂ ।

੧੯- ਤੂੰ ਪ੍ਰਸਰਾਮ ਬ੍ਰਾਹਮਣ ਦਾ ਰੂਪ ਧਾਰਦੀ ਹੈਂ ਅਤੇ ਧਰਤੀ

੨੦- ਨੂੰ ੨੧ ਵਾਰ ਛੱਤ੍ਰੀਆਂ ਤੋਂ ਰਹਿਤ ਕਰ ਦਿੰਦੀ ਹੈਂ ।।੧੫।।

੨੧- ਤੂੰਹੀ ਆਪਨੂੰ ਨਿਹ ਕਲੰਕੀ ਅਵਤਾਰ ਬਣਕੇ ਪੇਸ਼ ਕਰਦੀ ਹੈਂ ।

੨੨- ਅਤੇ ਸਾਰੇ ਮਲੇਛ, ਨਿਗੁਰੇ ਪਾਪੀਆਂ ਦਾ ਨਾਸ ਕਰਦੀ ਹੈਂ ।

੨੩- ਮਈਆ (ਮਾਤਾ) ਮੈਨੂੰ ਆਪਣਾ ਸੇਵਕ ਜਾਣਕੇ ਮੇਰੇ ਤੇ ਮੇਹਰ ਕਰ ਦੇਹ

੨੪- ਜੋ ਮੈਂ ਚਿਤ ਵਿਚ ਚਾਹਾਂ ਉਹੀ ਦੇ ਦੇਹ* ।

੨੫- ਜੈਸਾ ਕਿ ਗਲੇ ਵਿਚ ਮੁਰਦੇ ਸਿਰਾਂ ਦੀ ਮਾਲਾ ਡਰਾਉਣੇ ਬਸਤ੍ਰ ਤੇ ਭਿਆਨਕ ਭਾਰੀ ਖੰਡਾ

੨੬- ਅਤੇ ਡਰੌਣੇ ਲਾਲ ਨੇਤ੍ਰ ਜੋ ਬੜੇ ਡਰਾਉਣੇ ਦਿਸਦੇ ਹਨ ਜੋ ਅੱਗ ਦੇ ਅੰਗਿਆਰਾਂ ਵਾਂਗ ਜਾਪਦੇ ਹਨ ।

੨੭- ਖੁਲੇ ਵਾਲ ਜੋ ਬਿਕਰਾਲ ਦਿਸਦੇ ਹਨ ਤੇ ਲਿਸਕਦੇ ਹਨ ਤਾਂ ਰੋਸ਼ਨੀ ਕਰਦੇ ਹਨ ।

੨੮- ਜਿਹਨਾ ਵਿਚੋਂ ਅਗਨ ਨਿਕਲਦੀ ਹੈ ਹੱਥਾਂ ਵਿਚ ਭਾਲੇ ਲਏ ਹੋਏ ਹੁੰਦੇ ਨੇ । ਪਰ-ਮਹਾਂ ਕਾਲ (ਅਕਾਲ) ਪੁਰਖ ਸਦਾ ਤੇਰੀ ਰੱਛ ਕਰਦਾ ਹੈ ।

੨੯- ਸੂਰਜ ਦੇ ਤੇਜ ਜਿਹੇ ਭਯਾਨਕ ਸਰੀਰ ਵਾਲੇ ਜਿਨਾਂ ਦੈਤਾਂ ਦੇ ਭੂਤਾਂ ਜਿਹੇ ਤਨ ਸਨ ਵੱਡੇ-ਵੱਡੇ ਭਾਰੀ ।

੩੦- ਜਿਨਾਂ ਦੇ ਮਨਾਂ ਵਿਚ ਬਹੁਤ ਭਾਰੀ ਗੁਮਾਨ (ਹੰਕਾਰ) ਦੇ ਭਰੇ ਹੋਏ ਸਨ ਜਿਹੜੇ ਵੱਡੀ ਤੋਂ ਵੱਡੀ ਭੀੜ ਬਣ ਜਾਣ ਤੇ ਪੈਰ ਪਿਛੇ ਨਹੀਂ ਸੀ ਹਟਾਉਂਦੇ

੩੧- ਬਿਨਾਂ ਕਿਸੇ ਭੈ ਦੇ ਸ਼ੇਰ ਵਾਂਗੂ ਭਬਕਦੇ ਸਨ ਬਿਨਾਂ ਕਿਸੇ ਭੈ ਦੇ ਰਣ ਵਿਚ ਥੁੜਕਦੇ ਸਨ ਅਤੇ ਢੋਲ ਨਗਾਰੇ ਵਜਾ ਕੇ ਭਿੜਦੇ ਸਨ ।

੩੨- ਇਹੋ ਜਿਹੇ ਸੂਰਮੇ ਘੁਮ-ਘੁਮ ਕੇ ਗਿਰੇ ਰਣ ਵਿਚ ਤੇਰੀ ਕਲਾ ਭਵਾਨੀ ਦੇ ਰੂਪ ਵਿਚ ਮਾਰੇ ਹੋਏ ।

੩੩- ਤੈਂ ਕਦੇ ਕਿਸੇ ਦੀ ਓਟ ਨਹੀਂ ਤੱਕੀ ਕ੍ਰੋੜਾਂ ਬਾਹਾਂ ਨਾਲ ਸੱਟ ਪਈ ਤਾਂ ਕ੍ਰੋੜਾਂ ਹੀ ਮਾਰ ਮੁਕਾਇ ।

੩੪- ਜਿਨਾਂ ਦੇ ਤਨ ਪਹਾੜਾਂ ਜਿਹੇ ਦਿਸਦੇ ਸਨ, ਜੇਹੜੇ ਇੰਦ੍ਰ ਜਿਹੇ ਦੇਵਾਂ ਤੋਂ ਵੀ ਨਹੀਂ ਹਾਰਦੇ ।

੩੫- ਜਦੋਂ ਜੋਸ਼ ਵਿਚ ਆ ਜਾਂਦੇ ਕਦੇ ਪਿਛੇ ਨਹੀ ਸੀ ਹਟਦੇ ਉਨਾਂ ਦੇ ਤਨਾ ਦੀਆਂ ਬੋਟੀਆਂ ਲੈ ਕੇ ਕਾਗ-ਗਿਧ ਆਸਮਾਨ ਵਲ ਚਲ ਗਏ ।

੩੬- ਉਹ ਰਜੇ ਮਹਾਰਾਜੇ ਘੁੰਮ-ਘੁੰਮ ਕੇ ਧਰਤੀ ਪਰ ਗਿਰੇ ਰਣ ਵਿਚ ਤੇਰੇ ਕਾਲੀ ਦੇ ਰੂਪ ਵਿਚ ਕ੍ਰੋਧ ਦੇ ਮਾਰੇ ਹੋਇ ।

੩੭- ਬੜੇ ਧੁਤ ਇੰਜਨਾ ਵਰਗੇ ਸ਼ਰੀਰ ਉਚੇ ਦੇਉ ਕੱਦ ਯੁੱਧ ਭੂਮੀ ਦੀ ਧੂੜ ਨਾਲ ਭਰੇ ਹੋਇ ਹੰਕਾਰੀ

੩੮-ਚਾਰੇ ਪਾਸਿਆਂ ਤੋਂ ਤੀਰ ਕਮਾਨ ਚੜ੍ਹਾਕੇ ਬੜੇ ਚਾਉ ਨਾਲ ਚਿਤ ਭਰਕੇ ਤੇ ਛੋਹਲੇ ਕਟਾ ਵੱਢੀ ਕਰਨ ਵਾਲੇ ।

੩੯- ਜਿਹੜੇ ਵਾ ਵਰੋਲੇ ਵਾਂਗ ਦਸੋ ਦਿਸਾ (ਪਾਸੇ) ਦੌੜੇ ਫਿਰਦੇ ਸਨ, ਉਹ ਨਾ ਕਟੇ ਜਾਣ ਵਾਲੇ । (ਬਿਕਟੀਲੇ) ਝਟ ਹੀ ਪਟਕਾ ਮਾਰੇ ।

੪੦- ਉਹ ਗਿਰੇ ਪਏ ਸਨ ਰਣ ਵਿਚ, ਜਿਨਾਂ ਦੇ ਨੇਤ੍ਰ ਰੋਸ ਨਾਲ ਭਰੇ ਰਣ ਵਿਚ ਜੋ ਸ਼ੇਰ ਵਾਂਗ ਗਜਦੇ ਸਨ ।

* ਐ ਮਾਤਾ ਤੂੰ ਕਦੇ ਏਸ ਏਸ ਵੇਸ ਵਿਚ ਵੀ ਹੋ ਵਰਤੀ ਹੈਂ ਜਦੋਂ ਅਕਾਲ ਪੁਰਖ ਕਈ ਸੂਰਤਾਂ ਵਿਚ ਵਸ ਕੇ ਖੇਡ ਰਿਹਾ ਹੈ ਜੋ ਸਭ ਕੁਝ ਉਸ ਦੀ ਕੁਦਰਤ ਦੇ ਸਦਕਾ ਹੀ ਹੋ ਰਿਹਾ ਹੈ ਇਸ ਵਿਚ ਨਾਂ ਕੋਈ ਸ਼ੰਕਾ ਹੈ ਨਾ ਕੋਈ ਭੇਦ ਵਾਲੀ ਗੱਲ ਹੀ ਹੈ ਜੇ ਅਸੀਂ ਬਚਿਆਂ ਵਾਂਗ ਅੱਖਾਂ ਪਰ ਦੋਇ ਹੱਥ ਰੱਖ ਕੇ ਕਹੀ ਜਾਈਏ ਦੱਸੋ ਕਿਨਮਿਨ ਕਾਨੀ ਕੌਣ ਕਿਰਿਆ ? ਤਾਂ ਇਲਾਜ ਕਿਹੜਾ ਵੈਦ ਕਰ ਸਕਦਾ ਹੈ ?

ਨੋਟ :- ਕੇਂਦਰੀ :- ਭਾਵ ਗੁਰੂ ਜੀ ਪਹਿਲਾਂ ਹੀ ਦੱਸ ਚੁਕੇ ਹਨ ਕਿ ਕੋਈ ਹੋਰ ਦੇਵੀ ਦੇ ਵਤਾ ਅਵਤਾਰ ਪੀਰ ਹੈ ਹੀ ਕੋਈ ਨਹੀਂ ।ਕਾਦਰ ਦੀ ਕੁਦਰਤ ਦਾ ਹੀ ਸਾਰਾ ਖੇਡ ਤਮਾਸ਼ਾ ਹੋ ਰਿਹਾ ਹੈ, ਕੁਦਰਤ ਰਾਹੀਂ ਹੀ ਦੇਖਿਆ ਜਾ ਸਕਦਾ ਹੈ ।

ਕੁਦਰਤਿ ਕਰਨੈ ਹਾਰ ਅਪਾਰਾ ।। ਕੀਤੇ ਕਾ ਨਾਹੀ ਕਿਹ ਚਾਰਾ ।।
ਨਿਰਭਉ ਸੋ ਸਿਰਿ ਨਾਹੀ ਲੇਖਾ ।। ਆਪਿਅਲੇਖੁ ਕੁਦਰਤਿ ਹੈ ਦੇਖਾ ।।

ਪੰ ੧੦੪੨ ।।ਮ: ੧ ।

ਇਸ ਲਈ ਇਸ ਪ੍ਰਕਰਣ ਵਿਚ ਗੁਰੂ ਜੀ ਕੁਦ੍ਰਤ ਮਾਤਾ ਨੂੰ ਮੁਖ ਰੱਖਕੇ ਉਸਨੂੰ ਭਗੌਤੀ ਚਰਿਤ੍ਰ ਦੇ ਰੂਪ ਵਿਚ ਬਿਆਨ ਕਰ ਰਹੇ ਹਨ ਅਰਥਾਤ ਹਰ ਏਕ ਸੂਰਤ ਸਕਲ ਕਲਾਕਾਰ ਵਿਚ ਭਗੌਤੀ ਪਾਟ ਅਦਾ ਕਰ ਰਹੀ ਹੈ । ਚਰਿਤ੍ਰ ਪਖਯਾਨ ਦੇ ਅੰਤ ਵਿਚ ਇਹੋ ਪਾਠ ਖੁਦ ਅਕਾਲ ਪੁਰਖ ਨੂੰ ਅਦਾ ਕਰਕੇ ਦਰਸਾਉਂਦੇ ਹਨ ।

੧– ਕੋਟਿਨ ਕੋਟ ਸੋਂ ਚੋਟ ਪਰੀ ਨਹਿ ਓਟ ਕਰੀ ਭਏ ਅੰਗ ਨ ਢੀਲੇ ।੨■ਜੇ ਨਿਪਟੇ ਅਕਟੇ ਭਟ ਤੇ ਚਟਦੈ ਛਿਤ ਪੈ ਪਟਕੇ ਗਰਬੀਲੇ। ੩ਜੇ ਨ ਹਟੇ ਬਿਕਟੇ ਭਟ ਕਾਹੂ ਸੋਂ ਤੇ ਚਟ ਦੈ ਚਟਕੇ ਚਟਕੀਲੇ ।। ੪ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ।।੨੧।। ੫ਧੂਮਰੀ ਧੂਰਿ ਭਰੇ ਧੁਮਰੇ ਤਨ ਧਾਏ ਨਿਸਾਚਰ ਲੋਹ ਕਟੀਲੇ।। ੬ਮੇਚਕ ਪਬਨ ਸੇ ਜਿਨਕੇ ਤਨ ਕੋਚ ਸਜੇ ਮਦਮੱਤ ਜਟੀਲੇ।। ੭ਰਾਮ ਭਨੈ ਅਤਿ ਹੀ ਰਿਸਿ ਸੌ ਜਗਨਾਇਕ ਸੌ ਰਨ ਠਾਟ ਠਟੀਲੇ ।। ੮ਤੇ ਝਟੋ ਦੈ ਪਟਕੇ ਛਿਤ ਪੈ ਰਨ ਰੋਰ ਪਰੇ ਰਨ ਸਿੰਘ ਰਜੀਲੇ ।।੨੨।। ੯ਬਾਜਤ ਡੰਕ ਅਤੰਕ ਸਮੈ ਲਖਿ ਦਾਨਵ ਬੰਕ ਬਡੇ ਗਰਬੀਲੇ ।। ੧੦ਛੂਟਤ ਬਾਨ ਕਮਾਨਨ ਕੇ ਤਨ ਕੈ ਨ ਭਏ ਤਿਨ ਕੇ ਤਨ ਢੀਲੇ ।। ੧੧ਤੇ ਜਗਮਾਤ ਚਿਤੈ ਚਪਿ ਕੈ ਚਟਿ ਦੈ ਛਿਤ ਪੈ ਚਟਕੇ ਚਟਕੀਲੇ ।। ੧੨ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ।।੨੩।। ੧੩ਜੰਗ ਜਗੇ ਰਨ ਰੰਗ ਸਮੈ ਅਰਿਧੰਗ ਕਰੇ ਭਟਿ ਕੋਟਿ ਦੁਸੀਲੇ ।। ੧੪ਰੁੰਡਨ ਮੁੰਡ ਬਿਥਾਰ ਘਨੇ ਹਰ ਕੌ ਪਹਿਰਾਵਤ ਹਾਰ ਛਬੀਲੇ।। ੧੫ਧਾਵਤ ਹੈ ਜਿਤਹੀ ਤਿਤਹੀ ਅਰਿ ਭਾਜਿ ਚਲੇ ਕਿਤਹੀ ਕਰਿ ਹੀਲੇ ।। ੧੬ਰੌਰ ਪਰੇ ਰਨ ਰਾਜਿਵ ਲੋਚਨ ਰੋਸ ਭਰੇ ਰਨ ਸਿੰਘ ਰਜੀਲੇ ।।੨੪।। ੧੭ਸੁੰਭ ਨਿਸੁੰਭ ਤੇਂ ਆਦਿਕ ਸੂਰ ਸਭੈ ਉਮਡੇ ਕਰਿ ਕੋਪ ਅਖੰਡਾ ।। ੧੮ਕੋਚ ਕ੍ਰਿਪਾਨ ਕਮਾਨਨ ਬਾਨ ਕਸੇ ਕਰ ਧੋਪ ਫਰੀ ਅਰੁ ਖੰਡਾ ।।੧੯ ਖੰਡ ਭਏ ਜੋ ਅਖੰਡਲ ਤੇ ਨਹਿ ਜੀਤਿ ਫਿਰੇ ਬਸੁਧਾ ਨਵਖੰਡਾ।। ੨੦ਤੇ ਜੁਤ ਕੋਪ ਗਿਰੇ ਬਿਨੁ ਓਪ ਕ੍ਰਿਪਾਨ ਕੇ ਕੀਨੇ ਕਈ ਕਟਿ ਖੰਡਾ ।।੨੫।। ਤੋਟਕ ਛੰਦ ।।♦ ੨੧ਜਬਹੀ ਕਰ ਕਾਲ ਕ੍ਰਿਪਾਨ ਗਹੀ ।। ੨੨ਨਹਿ ਮੋ ਤੇ ਪ੍ਰਭਾ ਤਿੰਹ ਜਾਤ ਕਹੀ ।। ੨੩ਤਿਹ ਤੇਜੁ ਲਖੇ ਭਟ ਯੌ ਭਟਕੇ।। ੨੪ਮਨੌ ਸੂਰ ਚੜ੍ਹਿਯੋ ਉਡਸੇ ਸਟਕੇ ।।੨੬।। ੨੫ਕੁਪਿ ਕਾਲਿ ਕ੍ਰਿਪਾਨ ਕਰੰ ਗਹਿਕੈ।। ੨੬ਦਲ ਦੈਤਨ ਬੀਚ ਪਰੀ ਕਹਿਕੈ ।। ੨੭ਘਟਿਕਾ ਇਕ ਬੀਚ ਸਭੈ ਹਨਿ ਹੋ । ੨੮ਤੁਮ ਤੇ ਨਹਿ ਏਕ ਬਲੀ ਗਨਿ ਹੋ ।।੨੭।। ਸਵੈਯਾ । ੨੯ਮੰਦਲ ਤੂਰ ਮ੍ਰਿਦੰਗ ਮੁਚੰਗਨ ਕੀ ਧੁਨਿ ਕੈ ਲਲਕਾਰਿ ਪਰੇ ।। ੩੦ਅਰੁ ਮਾਨ ਭਰੇ ਮਿਲਿ ਆਨਿ ਅਰੇ ੩੧ ਨ ਗੁਮਾਨ ਕੌ ਛਾਡਿ ਕੈ ਪੈਗੁ ਟਰੇ ।। ੩੨ਤਿਨਕੇ ਜਮ ਜੱਦਿਪ ਪ੍ਰਾਨ ਹਰੇ ੩੩ਨ ਮੁਰੇ ਤਬ ਲੌ ਇਹ ਭਾਂਤਿ ਅਰੇ ।। ੩੪ਜਸ ਕੌਂ ਕਰਿਕੈ ਨ ਚਲੇ ਡਰਿਕੈ ਲਰਿਕੈ ਮਰਿਕੈ ਭਵ ਸਿੰਧ ਤਰੇ ।।੨੮।। ੩੫ਜੇ ਨ ਮਿਟੇ ਬਿਕਟੇ ਭਟ ਕਾਹੂ ਸੌ ਬਾਸਵ ਸੌ ਕਬਹੂੰ ਨ ਪਛੇਲੇ ।। ੩੬ਤੇ ਗਰਜੇ ਜਬਹੀ ਰਨ ਮੈਂ ਗਨ ਭਾਜਿ ਚਲੇ ਬਿਨੁ ਆਪੁ ਅਕੇਲੇ।।

■ ਇਸ ਪ੍ਰਸੰਗ ਵਿਚ ਸ਼ਕਤੀ ਦੀ ਕਲਾ ਗੁਰਦੇਵ ਦਰਸਾਉਂਦੇ ਹਨ ਕਿ ਉਸ ਮਹਾਂ ਪ੍ਰਬਲ ਪ੍ਰਭੂ ਦੀ ਕੁਦਰਤ ਦੀ ਸ਼ਕਤੀ ਦੀ ਥੋ ਬਹਾ ਕਲਾ ਹੈ ਜਿਸਦੇ ਟਾਕਰੇ ਹੋਰ ਕੋਈ ਕਲਾ ਨਹੀ ਖਲੋਂਦੀ । ਦੂਜੇ ਸੂਰਮੇਂ ਮੌਤ ਤੋਂ ਬਿਨਾ ਹੋਰ ਕਿਸੇ ਸ਼ਕਤੀ ਤੋਂ ਡਰ ਕੇ ਭੈ ਖਾ ਕੇ ਮੈਦਾਨ ਜੰਗ ਵਿਚੋਂ ਪੈਰ ਪਿਛਾਂਹ ਨਹੀਂ ਹਟੱਦੇ । ਮਰਦੇ ਮਜ਼ਾਹਦ ਜੰਗ ਵਿਚ ਸੂਰਬੀਰਤਾ ਬਹਾਦਰੀ ਤੇ ਸਨਮੁਖ ਲੜਕੇ ਪ੍ਰਾਣ ਦਿੰਦੇ ਹਨ ਪਤੰਗਿਆਂ ਵਾਂਗ ਸੜਦੇ ਹਨ ਪਰ ਪਿਛਾਂਹ ਮੁਖ ਨਹੀਂ ਮੋੜਦੇ ।

(ਪਹਿਲਾ ਮਾਰਨ ਕਬੂਲ ਕਰ ......।।.......ਤੇ ਆਉ ਹਮਾਰੇ ਪਾਸ) ਦੇ ਮਹਾਂਵਾਕ ਤੇ ਅਮਲ ਕਰਦੇ ਹਨ ।

♦ ਇਸ ਤੋਂ ਸਾਬਤ ਕਰ ਦਿਤਾ ਕਿ ਦੇਵੀ ਨਹੀਂ ਸਗੋਂ ਅਕਾਲ ਸ਼ਕਤੀ ਸੀ-ਸਪੱਸ਼ਟ ਹੈ (ਜਬਹੀ ਕਰ ਕਾਲ ਕ੍ਰਿਪਾਨ ਗਹੀ) ਲਿਖਾਰੀ ਦੀ ਅੰਤ੍ਰੰਗ ਨੀਤੀ ਭਾਵਨਾਤਰੰ ਲੇਖ ਦਾ ਕੇਂਦਰੀ ਭਾਵ ਆਦਿ ਜਾਂ ਪ੍ਰਕ੍ਰਣ ਦੇ ਅੰਤ ਤੋਂ ਲਿਆ ਜਾਇਆ ਕਰਦਾ ਹੈ । ਜੋ ਇਸ ਅੰਤਲੇ ਛੰਦ ਦੇਂ ਬਿਜਲੀ ਵਾਂਗ ਲਿਸ਼ਕ ਕੇ ਪ੍ਰਕਾਸ਼ ਪਾ ਰਿਹਾ ਹੈ । ਤੇ ਦੱਸਿਆ ਹੈ ਕਿ ਅੰਤ ਉਥੇ, ਹੇ ਅਕਾਲ ਸ਼ਕਤੀ ! ਇਕ ਤੈਥੋ ਬਿਨਾਂ ਕੋਈ ਨਹੀਂ ਸੀ ਰਿਹਾ ।

੧– ਜਿਨਾਂ ਤੇ ਕ੍ਰੋੜਾਂ ਚੋਟਾਂ ਪੈਣ ਤੇ ਵੀ ਨਾ ਕਿਸੀ ਦਾ ਆਸਰਾ ਤਕਿਆ ਨਾ ਤਨ ਕਰਕੇ ਜ਼ਰਾ ਜਿਨਾਂ ਵੀ ਸੁਸਤ ਹੋਇ ਚੜ੍ਹਦੀ ਕਲਾ ਵਿਚ ਹੀ ਰਹੇ ਸਨ ।

੨– ਜਿਹੜੇ ਅਖੰੜ ਸੂਰਮੇ ਸਾਹਮਣੇ ਆਏ ਉਹਨਾਂ ਨਾਲ ਨਿਬੜਦੇ ਹੋਇ ਮਹਾਂ ਮਾਇਆ ਨੇ ਝਟ ਹੀ ਧਰਤੀ ਉਪਰ ਪਟਕਾ ਕੇ ਮਾਰੇ ਉਹਨਾਂ ਦੇ ਹੰਕਾਰ ਨੂੰ ਤੋੜ ਦਿਤਾ ।

੩– ਜੇਹੜੇ ਨਾਂ ਕਟੇ ਜਾਣ ਵਾਲੇ ਸੂਰਮੇ ਬੜੇ ਪੌਰਖੀ ਤੇ ਚਟਕੀਲੇ ਸਨ ।

੪– ਰੌਲਾ ਪਾ ਕੇ ਬੁੜਕ ਕੇ ਪੈਂਦੇ ਸਨ ਰਣ ਜੁਧ ਵਿਚ ਕ੍ਰੋਧ ਨਾਲ ਭਰੇ ਹੋਇ ਰਣ ਵਿਚ ਸ਼ੇਰ ਵਾਂਗ ਪੈਂਦੇ ਸਨ ।।੨੧।।

੫– ਰਣ ਭੂਮੀ ਦੀ ਧੂੜ ਨਾਲ ਭਰੇ ਹੋਏ ਸਰੀਰ ਉਮਡਕੇ ਪਏ ਦੈਂਤ ਜੋ ਲੋਹੇ ਨੂੰ ਵੀ ਕਟ ਦੇਣ ਵਾਲੇ ਸਖ਼ਤ ਤੇ ਸੂਰਮੇ ਸੀ ।

੬– ਕਾਲੇ ਪਹਾੜਾਂ ਜਿਹੇ ਕੱਦਾਵਰ ਤਨ ਤੇ ਲੋਹੇ ਦੇ ਕੌਚ ਪਹਿਨੇ ਹੋਇ ਹੰਕਾਰ ਵਿਚ ਮਸਤ ਤੇ ਸਿਰ ਤੇ ਕੇਸਾਂ ਵਾਲੇ ਸਨ ।

੭– ਰਾਮ–ਕਵੀ ਭਾਵ (ਸ੍ਰੀ ਦਸਮੇਸ਼) ਕਹਿੰਦਾ ਹੈ ਕਿ ਜਗਤ ਮਾਲਕ ਨਾਲ ਉਹਨਾਂ ਨੇ ਰਣ ਵਿਚ ਟਾਕਰਾ ਆਰੰਭ ਕਰ ਦਿਤਾ ।

੮– ਉਹਨਾਂ ਨੂੰ ਭਗਉਤੀ ਮਾਤਾ ਨੇ ਝੱਟ ਹੀ ਪਟਕਾ ਕੇ ਧਰਤੀ ਤੇ ਸੁਟੇ ਰੌਲਾ ਪਾ ਰਹੇ ਸਨ ਰਣ ਵਿਚ ਪਏ ਹਾਇ ਕਲਪ ਕਰਦੇ ਦਿਸਦੇ ਸਨ। ਜੋ ਬੜੇ ਜੁਝੈਲੇ ਤੇ ਬਹਾਦਰ ਸਨ ।।੨੨।।

੯– ਡੱਗਾ ਬਜਦਾ ਸੁਣਕੇ ਦੈਂਤ ਬੜੇ ਬਾਂਕੇ ਤੇ ਹੰਕਾਰੀ ਸਾਹਮਣੇ ਆਏ ।

੧੦– ਜੇਹੜੇ ਸਾਹਮਣਿਓਂ ਆ ਰਹੇ ਬਾਣਾਂ ਨੂੰ ਤੱਕ ਕੇ ਜ਼ਰਾ ਵੀ ਨਹੀਂ ਸੀ ਝਿਜਕੇ

੧੧– ਉਹ ਜਗਮਾਤਾ ਦੇ ਸਾਹਮਣੇ ਆਏ ਜੋ ਜਗਮਾਤਾ ਨੇ ਫੱਟ ਹੀ ਧਰਤੀ ਤੇ ਝਟਕਾ ਕੇ ਸੁੱਟ ਦਿਤੇ ।

੧੨– ਜੇਹੜੇ ਬੜਕਾਂ ਮਾਰਕੇ ਰੌਲਾ ਪਾਉਂਦੇ ਜੰਗ ਨੂੰ ਦੇਖ ਕੇ ਕ੍ਰੋਧ ਨਾਲ ਭਰੇ ਸ਼ੇਰ ਵਾਂਗੂ ਗੱਜ ਕੇ ਜਗਮਾਤਾ ਦੇ ਸਾਹਮਣੇ ਆਇ ਸਨ ।।੨੩।।

੧੩– ਹੋ ਰਹੇ ਜੰਗ ਦੇ ਵਿਚ ਕ੍ਰੋੜਾਂ ਹੀ ਜੋਧੇ ਅਧੋ–ਅਧੀ ਕਰ ਸੁੱਟੇ ਜੋ ਠੰਡੇ ਹੋਇ ਪਇ ਦਿਸਦੇ ਸਨ ।

੧੪– ਟੁੱਟੇ – ਸਿਰਾਂ ਦੇ ਢੇਰ ਬੇਅੰਤ ਐਉਂ ਜਾਪਦੇ ਸੀ ਜਿਵੇਂ ਦੇਵੀ ਦੇ ਪਹਿਨਣ ਲਈ ਹਾਰ ਪਰੋਏ ਜਾ ਰਹੇ ਹੋਣ ।

੧੫– ਸੂਰਮੇਂ ਇਧਰ ਉਧਰ ਨੂੰ ਭੱਜੇ ਜਾ ਰਹੇ ਹਨ ਕਿਤਨੇ ਹੀ ਬਹਾਨੇ ਬਣਾਕੇ ।

੧੬– ਜਿਨਾਂ ਦੀਆਂ ਕੌਲ ਫੁਲਾਂ ਜਿਹੇ ਖਿੜੇ ਨੇਤ੍ਰ ਸੀ ਜੋ ਬੜੇ ਕ੍ਰੋਧ ਨਾਲ ਭਰੇ ਆਏ ਸੀ ਜੋ ਸ਼ੇਰਾਂ ਵਾਂਗ ਜਚਦੇ ਸਨ ।।੨੪।।

੧੭– ਸੁੰਭ–ਨਿਸੁੰਭ ਜਿਹੇ ਅਤਿ ਬਲਵਾਨ ਸੂਰਮੇਂ ਦੈਂਤ ਆਦਿਕ ਸਾਰੇ ਹੀ ਇਕੱਠੇ ਹੋ ਕੇ ਝੁਰਮਟ ਪਾ ਕੇ ਉਛੱਲਕੇ ਨਾਂ ਰੋਕੇ ਜਾਣ ਵਾਲੇ ਕ੍ਰੋਧ ਕਰਕੇ ਝਪਟੇ ।

੧੮– ਜੋ–ਤੀਰ ਕਮਾਨ, ਤੇ ਤਲਵਾਰ ਆਦਿ ਸਸਤ੍ਰਾਂ ਨਾਲ ਕਸੇ ਸਜੇ ਹੋਇ ਸਨ ਸੂਰਮੇ ਖੰਡੇ ਗਏ ।

੧੯– ਅਤੇ ਉਹ ਸੂਰਮੇ ਖੰਡੇ ਗਏ ਜੋ ਕਿਸੇ ਤੋਂ ਵੀ ਖੰਡੇ ਕਟੇ ਨਹੀਂ ਸੀ ਗਏ ਉਹ ਮਾਰੇ ਗਏ, ਜਿਹੜੇ ਨੌਂ ਖੰਡ ਸਾਰੀ ਪ੍ਰਿਥਵੀ ਨੂੰ ਜਿੱਤੀ ਫਿਰਦੇ ਸਨ ।

੨੦– ਉਹ, ਐ ਮਾਤਾ ! ਤੇਰੇ ਕ੍ਰੋਧ ਅਗੇ ਕਟ ਕੇ ਟੁਕੜੇ ਹੋ ਕੇ ਕ੍ਰਿਪਾਨ ਦੇ ਕਟੇ ਹੋਏ ਐਉ ਗਿਰੇ ਪਏ ਸਨ ਮਾਨੋ ਬਣ ਦੇ ਟੋਟੇ ਕਰਕੇ ਸੁਟੇ ਪਏ ਨੇ ।।੨੪।।ਤੋਟਕ ਛੰਦ ।।

੨੧– ਜਿਸ ਵੇਲੇ ਕਾਲ ਨੇ ਕ੍ਰਿਪਾਨ ਹੱਥ ਲਈ ।

੨੨– ਉਸ ਵੇਲੇ ਕਾਲ ਦੇ ਤੇਜ ਨੂੰ ਤੱਕ ਕੇ ਜੋਧੇ ਐਉਂ ਛਾਈ ਮਾਈ (ਅਲੋਪ) ਹੋ ਗਏ ।

੨੪– ਜਿਵੇਂ ਸੂਰਜ ਚੜ੍ਹਨ ਨਾਲ ਤਾਰੇ ਅਲੋਪ ਹੋ ਜਾਂਦੇ ਨੇ ।।੨੬।।

੨੫– ਕਾਲ ਰੂਪੀ ਦੇਵੀ ਦੀ ਮੂਰਤ ਜਦੋਂ ਗੁੱਸਾ ਖਾ ਕੇ ਕ੍ਰਿਪਾਨ ਹੱਥ ਵਿਚ ਲੈ ਕੇ

੨੬– ਦੈਂਤਾਂ ਦੇ ਦਲ ਵਿਚ ਲਲਕਾਰਾ ਮਾਰ ਕੇ ਧਸੀ ।

੨੭– ਤਾਂ ਉਸ ਨੇ ਕਿਹਾ ਕਿ ਇਕ ਘੜੀ ਵਿਚ ਹੀ ਸਾਰਿਆਂ ਨੂੰ ਮਾਰ ਦਿਆਂਗੀ

੨੮– ਐ ! ਸ਼ਕਿਤ ਰੂਪ ਜਗਤ ਮਾਤਾ ਤੇਰੇ ਬਰਾਬਰ ਦਾ ਮੈਂ ਕੋਈ ਬਲੀ ਨਹੀ ਗਿਣਦਾ ।।੨੭।।

੨੯– ਜਦੋਂ ਤੇਰੇ ਤੇ ਦੈਂਤ ਢੋਲ ਨਗਾਰੇ ਆਦਿ ਵਾਜੇ ਵਜਾਉਂਦੇ ਹੋਇ ਲਲਕਾਰੇ ਮਾਰਦੇ ਟੁਟਕੇ ਆ ਪਏ, ਸਾਹਮਣੇ ਆ ਖੜੇ ।

੩੦– ਮਾਨ ਭਰੇ ਜੋਧੇ ਇੱਕਠੇ ਹੋ ਕੇ ਤੇਰੇ ਤੇ ਟੁੱਟ ਕੇ ਆ ਪਏ ।

੩੧– ਜੇਹੜੇ ਸੂਰਮੇ ਅਪਣੇ ਮਾਨ ਨੂੰ ਤਯਾਗ ਕੇ ਇਕ ਇਕ ਪੈਰ ਵੀ ਕਦੇ ਪਿਛੇ ਨਹੀਂ ਸੀ ਹੱਟਦੇ ।

੩੨– ਜਦੋਂ ਤੱਕ ਜਮਦੂਤ ਉਹਨਾਂ ਦੇ ਪ੍ਰਾਣ ਨਹੀਂ ਸੀ ਖੈਂਚ ਲੈਂਦਾ ਅਰਥਾਤ ਮਾਰਕੇ ਮੁਕਾ ਨਹੀਂ ਸੀ ਦਿੰਦਾ ਉਹ ਉਦੋਂ ਤੱਕ ਪਿਛੇ ਨਹੀਂ ਸੀ ਮੁੜੇ ਜੋ ਐਉਂ ਅੜ ਕੇ ਲੜਦੇ ਸਨ ।

੩੩– ਕਿਸੇ ਤੋਂ ਡਰ ਕੇ ਅਪਜਸ ਨਹੀਂ ਲੈਂਦੇ ਭਾਵ ਲੜਾਈ ਦੇ ਮੈਦਾਨ ਵਿਚ ਡਰ ਕੇ ਪਿਛੇ ਹਟਣ ਦਾ ਅਪਜਸ ਨਹੀਂ ਸੀ ਲੈਂਦੇ ।

੩੪– ਮੈਦਾਨ ਜੰਗ ਵਿਚ ਲੜਦੇ ਹੋਇ ਮਰ ਕੇ ਸੰਸਾਰ ਰੂਪੀ ਭਵ ਸਾਗਰ ਤੋਂ ਤਰ ਜਾਂਦੇ ਸਨ ।।੨੮।

੩੫– ਜੇਹੜੇ ਕਦੇ ਜੁਧ ਵਿਚ ਪਿਛੇ ਨਹੀਂ ਸਨ ਹਟੇ, ਅਰ ਕਿਸੇ ਤੋਂ ਕੱਟੇ ਵੀ ਨਹੀਂ ਗਏ, ਓਹ ਸੂਰਮੇਂ ਜਿਹੜੇ ਇੰਦ੍ਰ ਜਿਹੇ ਦੇਵਤੇ ਤੋਂ ਵੀ ਪਿਛੇ ਨਹੀਂ ਸਨ ਰਹੇ

੩੬– ਉਹਨਾਂ ਨੇ ਜਦੋਂ ਤੇਰੀ ਗੁਜ ਸੁਣੀ ਉਹ ਰਣ ਛੱਡ ਕੇ ਭਜ ਗਏ – ਰਣ ਵਿਚ ਐ ਅਕਾਲ ਪੁਰਖ ! ਤੂੰਹੀ ਇਕ ਅਕੇਲਾ ਰਹਿ ਗਿਆ– ਬਾਕੀ ਸਾਰਾ ਮੈਦਾਨ ਖਾਲੀ ਹੋ ਗਿਆ ।

ਤੇ ੧ ✠ਕ੍ਰੁਪਿ ਕਾਲਿ ਕਟੇ ਝਟ ਦੈ ਕਦਲੀ ਬਨ ਜਯੋਂ ਧਰਨੀ ਪਰ ਮੇਲੇ ।। ੨ਸ੍ਰੋਨ ਰੰਗੀਨ ਭਏ ਪਟ ਮਾਨਹੁ ਫਾਗੁ ਸਮੈ ਸਭ ਚਾਚਰਿ ਖੇਲੇ ।। ੨੯ ।। ਦੋਹਰਾ ।। ੩ ਚੜ੍ਹੀ ਚੰਡਿਕਾ ਚੰਡ ਹ੍ਵੈ ਤਪਤ ਤਾਂਬ੍ਰ ਸੇ ਨੈਨ ।। ੪ ਮੱਤ ਭਈ ਮਦਰਾ ਭਏ ਬਕਤ ਅਟਪਟੇ ਬੈਨ ।। ੩੦ ।। ਸਵੈਯਾ ।। ਸਭ ਸਤ੍ਰੁਨ ਕੋ ਹਨਿਹੌਂ ਛਿਨ ਮੈ ਸੁ ਕਹਿਯੋ ਬਚ ਕੋਪ ਕੀਯੋ ਮਨ ਮੈ ।। ੬ ਤਰਵਾਰਿ ਸੰਭਾਰਿ ਮਹਾਂ ਬਲ ਧਾਰਿ ਧਵਾਇਕੈ ਸਿੰਘ ਧਸੀ ਰਨ ਮੈ ।। ੭ਜਗਮਾਤ ਕੇ ਆਯੁਧੁ ਹਾਥਨ ਮੈਂ ਚਮਕੈ ਐਸੇ ਦੈਤਨ ਕੇ ਗਨ ਮੈ ।। ੮ਲਪਕੈ ਝਪਕੈ ਬੜਵਾਨਲ ਕੀ ਦਮਕੈ ਮਨੋ ਬਾਰਿਧ ਕੇ ਬਨ ਮੈ ।।੩੧।। ੯ ਕੋਪ ਅਖੰਡ ਕੈ ਚੰਡਿ ਪ੍ਰਚੰਡਿ ਮਿਆਨ ਤੇ ਕਾਢਿ ਕ੍ਰਿਪਾਨ ਗਹੀ ।। ੧੦ ਦਲ ਦੇਵ ਔ ਦੈਤਨ ਕੀ ਪ੍ਰਤਿਨਾ ਲਖਿ ਤੇਗ ਛਟਾ ਛਬਿ ਰੀਝ ਰਹੀ ।। ੧੧ ਸਿਰ ਚਿਛੁੱਰ ਕੇ ਇਹ ਭਾਂਤਿ ਪਰੀ ਨਹਿ ਮੋਂ ਤੇ ਪ੍ਰਭਾ ਤਿਹ ਜਾਤ ਕਹੀ ।। ੧੨ ਰਿਪੁ ਮਾਰਿਕੈ ਫਾਰਿ ਪਹਾਰ ਸੇ ਬੈਰੀ. ਪਤਾਰ ਲਗੇ ਤਰਵਾਰਿ ਬਹੀ ।।੩੨।। ਦੋਹਰਾ ।। ੧੩ ਤੁਪਕ ਤਬਰ ਬਰਛੀ ਬਿਸਿਖ ਅਸਿ ਅਨੇਕ ਝਮਕਾਹਿ ।। ੧੪ ਧੁਜਾ ਪਤਾਕਾ ਫਰਹਰੈ ਭਾਨ ਨ ਹੇਰੇ ਜਾਂਹਿ ।।੩੩।। ੧੫ਰਨ ਮਾਰੂ ਬਾਜੇ ਘਨੇ ਗਗਨ ਗੀਧ ਮੰਡਰਾਹਿ ।। ੧੬ ਚਟਪਟ ਦੈ ਜੋਧਾ ਬਿਕਟ ਝਟ ਪਟ ਕਟਿ ਕਟਿ ਜਾਂਹਿ ।। ੩੪ ।। ੧੭ਅਨਿਕ ਤੂਰ ਭੇਰੀ ਪ੍ਰਣਵ ਗੋ ਮੁਖ ਅਨਿਕ ਮ੍ਰਿਦੰਗ ।। ੧੮ ਸੰਖ ਬੇਨੁ ਬੀਨਾ ਬਜੀ ਮੁਰਲੀ ਮੁਰਜ ਮੁਚੰਗ ।।੩੫।। ੧੯ਨਾਦ ਨਫੀਰੀ ਕਾਨਰੇ ਦੁੰਦਭ ਬਜੇ ਅਨੇਕ ।। ੨੦ਸੁਨਿ ਮਾਰੂ ਕਾਤਰ ਭਿਰੇ ਰਨ ਤਜਿ ਫਿਰਯੋ ਨ ਏਕ ।। ੩੬ ।। ੨੧ ਕਿਚਪਚਾਇ ਜੋਧਾ ਮੰਡਹਿ ਲਰਹਿ ਸਨੰਮੁਖ ਆਨ ।। ੨੨ਧੁਕਿ ਧੁਕਿ ਪਰੈ ਕਬੰਧ ਭੂਅ ਸੁਰਪੁਰ ਕਰੈਂ ਪਯਾਨ ।। ੩੭ ।। ੨੩ਰਨ ਫਿਕਰਤ ਜੰਬੁਕ ਫਿਰਹਿ ਆਮਿਖ ਅਚਵਤ ਪ੍ਰੇਤ ।। ੨੪ ਗੀਧ ਮਾਸੁ ਲੈ ਲੈ ਉਡਹਿ ਸੁਭਟ ਨ ਛਾਡਹਿ ਖੇਤ ।। ੩੮ ।। ਸਵੈਯਾ ।। ੨੫ਨਿੱਸੁ ਨਨਾਦ ਡਹਡਹ ਡਾਮਰ ਦੈ ਦੈ ਦਮਾਮਨ ਕੋਂ ਨਿਜਕਾਨੇ ।। ੨੬ਭੂਰ ਦਈਤਨ ਕੋ ਦਲ ਦਾਰੁਨ ਦੀਹ ਹੁਤੇ ਕਰਿ ਏਕ ਨ ਜਾਨੇ ।। ੨੭ ਜੀਤਿ ਫਿਰੇ ਨਵਖੰਡਨ ਕੌ ਨਹਿ ਬਾਸਵ ਸੋਂ ਕਬਹੂੰ ਡਰਪਾਨੇ ।। ੨੮ਤੇ ਤੁਮ ਸੌ ਲਰਿਕੈ ਮਰਿਕੈ ਭਟ ਅੰਤ ਕੌ ਅੰਤਕੇ ਧਾਮ ਸਿਧਾਨੇ ।।੩੯।। ਦੋਹਰਾ ।। ੨੯ਰਨ ਡਾਕਿਨਿ ਡਹਕਤ ਫਿਰਤ ਕਹਕਤ ਫਿਰਤ ਮਸਾਨ ।। ੩੦ਬਿਨੁ ਸੀਸਨ ਡੋਲਤ ਸੁਭਟ ਗਹਿ ਗਹਿ ਕਰਨ ਕ੍ਰਿਪਾਨ ।।੪੦।। ੩੧ਅਸਿ ਅਨੇਕ ਕਾਢੇ ਕਰਨ ਲਰਹਿ ਸੁਭਟ ਸਮੁਹਾਇ ।। ੩੨ਲਰਿ ਗਿਰਿ ।

✠ ਕ੍ਰਪਿ ਕਾਲਿ ਕਟੇ - ਅਰਥਾਤ ਕਾਲ ਨੇ ਕ੍ਰੋਧਤ ਹੋ ਕੇ ... ਕੀ ਇਥੇ ਦੇਵੀ ਨੇ ਕ੍ਰੋਧਤ ਹੋ ਕੇ ਨਹੀਂ ਸੀ ਲਿਖਿਆ ਜਾ ਸਕਦਾ ? ਇਥੇ ਦੇਵੀ ਕਾਲ ਦਾ ਪ੍ਰਸਾਇਆ ਹੈ ।

੧– ਇਹੋ ਜਿਹੇ ਅਕੱਟ ਜੋਧੇ ਕ੍ਰੋਧ ਨਾਲ ਝੱਟ ਹੀ ਕੱਟ–ਕੱਟ ਕੇ ਐਓਂ ਲਿਟਾ ਦਿਤੇ ਜਿਵੇ ਕੇਲਿਆਂ ਦਾ ਜੰਗਲ ਕੱਟ–ਕੱਟ ਕੇ ਧਰਤੀ ਉਪਰ ਸੁਟਿਆ ਪਿਆ ਹੁੰਦਾ ਹੈ ।

੨– ਉਹਨਾਂ ਦੈਂਤਾਂ ਦੇ ਤਨ ਲਹੂ ਨਾਲ ਐਉ ਰੰਗੇ ਦਿਸਦੇ ਸਨ । ਰੰਗ ਨਾਲ ਲੱਥ–ਪੱਥ ਹੋ ਜਾਂਦੇ ਨੇ (ਜਿਵੇਂ ਫਗਣ ਦੇ ਮਹੀਨੇ ਸਭ ਰਲਕੇ ਹੋਲੀ ਖੇਲਦੇ ਨੇ ।।੨੯।।

੩– ਦੋਹਰਾ ।। ਉਸ ਵੇਲੇ ਦੇਵੀ ਸ਼ਕਤੀ ਆਪਣਾ ਚੰਡੀ ਰੂਪ ਧਾਰਕੇ ਦਲ ਤੇ ਚੜੀ ਉਸ ਵੇਲੇ ਉਸਦੇ ਨੇਤ੍ਰ ਜੋਸ਼ ਨਾਲ ਤਾਂਬੇ ਵਾਂਗ ਭਾਵ ਅਗਨ ਵਾਂਗ ਤਪ ਰਹੇ ਸਨ ।

੪– ਦੂਜੇ ਮਸਤੇ ਹੋਹਿ ਦੈਂਤ ਸ਼ਰਾਬੀਆਂ ਵਾਂਗ ਉਟ–ਪਟਾਂਗ ਬਚਨ ਬੋਲ ਰਹੇ ਸਨ ।। ੩੦ ।। ਸਵੈਯਾ ।।

੫– ਉਹਨਾਂ ਦੇ ਅਟ–ਪਟੇ ਬਚਨ ਸੁਣਕੇ ਦੈਵੀ ਸ਼ਕਤਿ ਨੇ ਮਨ ਵਿਚ ਕ੍ਰੋਧ ਕਰਕੇ ਕਿਹਾ ਕਿ ਦੁਸ਼ਮਨਾ ਨੂੰ ਮੈਂ ਹੁਣੇ ਇਕ ਛਿਨ ਵਿਚ ਮਾਰਾਂਗੀ ।

੬– ਅਤੇ ਤਲਵਾਰ ਸੰਭਾਲ ਲਈ ਮਹਾਂਬਲ ਧਾਰਨ ਕੀਤਾ ਸਿੰਘ ਤੇ ਸਵਾਰ ਹੋ ਕੇ ਤੇ ਉਸ ਨੂੰ ਦੁੜਾਕੇ ਰਣ ਵਿਚ ਜਾ ਗੱਜੀ ।

੭– ਜਗਤ ਮਾਤਾ ਦੇ ਹੱਥ ਵਿਚ ਜੁੱਧ ਸਮੇਂ ਜਿਵੇ ਤਲਵਾਰ ਚਮਕਦੀ ਹੈ ਤਿਵੇਂ ਮਾਤਾ ਸ਼ਕਤੀ ਦੈਂਤਾਂ ਦੇ ਝੁੰਡ ਵਿਚ ਚਮਕ ਰਹੀ ਸੀ ।

੮– ਲਪਕ ਕੇ – ਝਪਕਦੀ ਹੋਈ ਐਓਂ ਜਾਪਦੀ ਸੀ ਜਿਵੇਂ ਅਗਨ ਦੀ ਲਾਟ ਹਨੇਰੇ ਵਿਚ ਕਿਸੇ ਬਣ ਵਿਚ ਬਿਜਲੀ ਚਮਕਦੀ ਹੈ ।।੩੧।।

੯– ਨਾ ਮੁੜਨੇ ਵਾਲਾ ਗੁੱਸਾ ਧਾਰਨ ਕਰਕੇ ਚੰਡੀ ਨੇ ਪ੍ਰਚੰਡ ਰੂਪ ਧਾਰਕੇ ਮਿਆਨ ਵਿਚੋਂ ਧੂਕੇ ਤਲਵਾਰ ਹੱਥ ਵਿਚ ਫੜੀ ।

੧੦– ਦੇਵਤਿਆਂ ਤੇ ਦੈਂਤਾਂ ਦੀਆਂ ਫੌਜਾਂ ਦੀ ਆਭਾ ਤੱਕ ਕੇ ਬਿਜਲੀ ਵੀ ਵਿਸਮਾਦ ਹੋ ਰਹੀ ਸੀ ।

੧੧– ਅਤੇ ਉਸ ਵੇਲੇ ਸ਼ਕਤਿ ਦੀ ਤਲਵਾਰ ਚਿੱਛਰ ਨਾਮ ਦੈਂਤ ਦੇ ਸਿਰ ਵਿਚ ਐਉ ਪਈ, ਜੋ ਉਸ ਵੇਲੇ ਦੀ ਪ੍ਰਭਾ ਮੈਥੋਂ ਕਹੀ ਨਹੀਂ ਜਾਂਦੀ ।

੧੨– ਗੁਰੂ ਜੀ ਕਹਿੰਦੇ ਹਨ ਕਿ ਬੈਰੀ ਦੇ ਸਿਰ ਤਲਵਾਰ ਐਉਂ ਲੱਗੀ ਜਿਵੇਂ ਤਲਵਾਰ ਪਹਾੜ ਨੂੰ ਚੀਰ ਕੇ ਉਸ ਵਿਚੋਂ ਪਾਣੀ ਦਾ ਮੰਬਾ ਵਗਾ ਦਿਤਾ ਭਾਵ ਸ੍ਰੋਣਤ ਐਓਂ ਵਗ ਤੁਰਿਆ ।।੩੨।।

੧੩– ਦੋਹਰਾ – ਤੀਰ ਤਲਵਾਰ ਆਦਿ ਅਨੇਕਾਂ ਸ਼ਸਤ੍ਰ ਐਓਂ ਝਮਕਦੇ ਸਨ

੧੪– ਜਿਵੇਂ ਬਦਲਾਂ ਦੀਆਂ ਘਟਾਵਾਂ ਵਿਚ ਸੂਰਜ ਦਿਖਾਈ ਨਹੀਂ ਦਿੰਦਾ ।।੩੩।।

੧੫– ਰਣ ਵਿਚ ਅਨੇਕਾਂ ਮਾਰੂ ਵਾਜੇ ਵਜਦੇ ਹਨ ਆਸਮਾਨ ਵਿਚ ਗਿੱਧ ਆਦਿ ਪੰਛੀ ਘੁਮ ਰਹੇ ਹਨ । ਮਾਸਾਹਾਰੀ ।

੧੬– ਜੋਧੇ ਫਟਾ–ਫਟ ਸਮਸ਼ੇਰ ਚਿਲਾਉਂਦੇ ਹਨ ਅਤੇ ਨਾਂ ਕੱਟੇ ਜਾਣ ਵਾਲੇ ਜੋਧਿਆਂ ਨੂੰ ਝੱਟ–ਪੱਟ, ਕੱਟ ਸੁੱਟ ਰਹੇ ਹਨ ।।੩੪।।

੧੭– ਅਨੇਕ ਪ੍ਰਕਾਰੀ ਢੋਲ ਤੂਤੀਆਂ ਨਗਾਰੇ ਵਜੇ ਵਜ ਰਹੇ ਹਨ ।

੧੮– ਕਿਧਰੇ ਸੰਖ ਤੇ ਕਿਧਰੇ ਬੇਨ ਕਿਧਰੇ ਬੰਸਰੀ ਆਦਿ ਵਾਜੇ ਵਜ ਰਹੇ ਹਨ ।।੩੫।।

੧੯– ਹੋਰ ਕਈ ਕਈ ਕਿਸਮ ਦੇ ਨਾਦ ਜਿਵੇ ਨਫੀਰੀ, ਕਾਨਰੇ ਤੇ ਦੁੰਦਭੀ ਵਾਲੇ ਅਨੇਕਾਂ ਹੀ ਵਜਦੇ ਹਨ ।

੨੦– ਮਾਰੂ ਸਾਜ ਵਜਦੇ ਸੁਣਕੇ ਜੋਧੇ ਭਿੜ ਪਏ ਨੇ ਤੇ ਖੇਤ ਛਡ ਕੇ ਪਿਛੇ ਕੋਈ ਨਹੀ ਮੁੜਿਆ ।।੩੬।।

੨੧– ਬੜੇ ਜੋਸ਼ ਨਾਲ ਜੋਧੇ ਲੜ ਰਹੇ ਹਨ ਇਕ ਦੂਜੇ ਦੇ ਸਾਹਮਣੇ ਹੋ ਕੇ ।

੨੨– ਧੁਕ–ਧੁਕ ਕਰਕੇ ਤਨਾਂ ਵਚੋ ਸ੍ਰੋਣਤ (ਲਹੂ) ਬਾਹਰ ਨਿਕਲ ਰਿਹਾ ਹੈ। ਭੌਤਕ ਤਨ ਟੁਟ, ਟੁਟਕੇ ਧਰਤੀ ਪਰ ਗਿਰ ਰਹੇ ਹਨ ਤੇ ਜੀਵ ਆਤਮਾ ਦੇਵ ਲੋਕ ਨੂੰ ਤੁਰੀ–ਜਾ ਰਹੀ ਹੈ ।।੩੭।।

੨੩– ਰਣ ਦੇ ਵਿਚ ਗਿਦੜ–ਗਿੱਧ ਆਦਿ ਅਨੇਕ ਪਸ਼ੂ ਪੰਛੀ ਖੂਨ ਪੀਂਦੇ ਤੇ ਮਾਸ ਖਾਂਦੇ ਫਿਰਦੇ ਹਨ ਅਤੇ ਭੂਤ ਪ੍ਰੇਤ ਆਨੰਦ ਮਾਣ ਰਹੇ ਹਨ ।

੨੪– ਗਿੱਧ ਮਾਸ ਦੇ ਟੁਕੜੇ ਲੈ ਕੇ ਆਸਮਾਨ ਵੱਲ ਉਡ ਰਹੇ ਹਨ ਪਰ ਜੋਧੇ ਰਣ ਖੇਤ ਨਹੀਂ ਛੱਡਦੇ ਭਾਂਵ ਲੜੀ ਜਾ ਰਹੇ ਹਨ ।।੩੮।।

੨੫– □ਸਵੈਯਾ।।ਹੇ ਕਲਾਤਮਕ ਸ਼ਕਤੀ ਐ ਰਾਤ ਦਿਨ ਦੇ ਪ੍ਰਕਾਸ਼ ਰੂਪ ਸ਼ਕਤੀ ਜਦੋਂ ਦਮਾਮੇ ਤੇ ਚੋਟ ਮਾਰਕੇ ਮੈਦਾਨ ਵਿਚ ਵਿਚ ਨਿਤਰਦੀ ਹੈ ।

੨੬– ਤਾਂ ਉਹਨਾਂ ਨੂੰ ਭੇਰ ਕੇ ਸੁਟ ਦੇਂਦੀ ਹੈ ਭਾਂਵੇ ਦਲ ਲੱਖਾਂ ਦੀ ਗਿਣਤੀ ਵਿਚ ਹੋਵੇ ਪਰ ਤੂੰ ਉਸਨੂੰ ਇਕ ਬਰਾਬਰ ਵੀ ਨਹੀਂ ਗਿਣਦੀ ।

੨੭– ਜਿਹੜੇ ਦੈਂਤ ਕੁਲ ਪ੍ਰਿਥਵੀ ਨੋਂ ਖੰਡ ਨੂੰ ਜਿਤ ਕੇ ਵਿਜੱਈ ਹੋ ਗਏ ਸੀ ਜਿਹੜੇ ਦੇਵਤਿਆਂ ਦੇ ਪ੍ਰਭੂ ਇੰਦ੍ਰ ਤੋਂ ਵੀ ਨਹੀਂ ਸੀ ਡਰਦੇ ।

੨੮– ਉਹ ਕੁਲ–ਕੁਲਾਂ ਸੂਰਮੇ ਤੇਰੇ ਨਾਲ ਲੜਕੇ ਮਰਕੇ ਅੰਤ ਦੇ ਥਾਂ ਨੂੰ ਚਲੇ ਗਏ ਭਾਵ (ਮਰਕੇ ਖਤਮ) ਹੋ ਗਏ ।

੨੯– ਜਿਥੇ ਵੀ ਤੈਂ ਰਣ ਮੰਡਿਆ, ਉਥੇ ਮੁਰਦਿਆਂ ਦੇ ਆਹੂ ਲਾਹ ਦਿਤੇ ਤੇ ਮੁਰਦਿਆਂ ਦਾ ਮਾਸ ਖਾਣ ਵਾਲੇ ਜੀਵ ਖੁਸ਼ੀ ਦੇ ਕਹ ਕਹੇ ਮਾਰਦੇ ਤੇ ਮਾਸ ਖਾ–ਖਾ ਕੇ ਉਛਲਦੇ ਫਿਰਦੇ ਹਨ ।

੩੦– ਕਿਤੇ ਸੂਰਮੇਂ ਬਿਨਾਂ ਸਿਰਾਂ ਤੋਂ ਘੁੰਮਦੇ ਫਿਰਦੇ ਨੇ ਅਤੇ ਹੱਥਾਂ ਵਿਚ ਕ੍ਰਿਪਾਨ ਪਕੜੀ ਹੋਈ ਹੈ ।

੩੧– ਕਈ ਸੂਰਮੇ ਸਾਹਮਣੇ ਆ ਕੇ ਲੜਦੇ ਹਨ ।

੩੨– ਕਈ ਲੜ ਲੜਕੇ ਗਿਰ ਰਹੇ ਹਨ ਜੋ ।

□ ਇਸ ਸਵੈਯੇ ਵਿਚ ਦੇਵੀ ਸਕਤਿ ਦੀ ਉਪਮਾ ਕਰ ਰਹੇ ਤੇ ਕਹਿੰਦੇ ਹਨ ਕਿ ਇਹੋ ਜਿਹੇ ਜੋਧੇ ਸੂਰਮੇ ਜੋ ਤੈਂ ਪੈਦਾ ਕੀਤੇ ਤੇ ਉਹ ਸਾਰੇ ਤੁਹਾਡੀ ਮੁਖਾਲਫਤ ਕਰਕੇ ਅੰਤ ਨੂੰ ਅੰਤ ਦੇ ਘਰੀ ਹੀ ਜਾ ਵਸੇ । ਪਰ ਤੇਰੀ ਸ਼ਕਤਿ ਕਲਾ ਦਾ ਟਾਕਰਾ ਕੋਈ ਨਹੀ ਕਰ ਸਕਿਆ । ਜੋ ਬਿਅੰਤਤਾਈ ਦਾ ਪ੍ਰਤੀਕ ਹੈ ।

ਮਰਿ ਭੂ ਪਰ ਪਰੈ ਬਰੈਂ ਬਰੰਗਨਿ ਜਾਇ I।। ੪੧ ।। ੧ਅਨਤਰਿਯਾ ਜਯੋਂ ਸਿੰਧੁ ਕੋਂ ਚਹਤ ਤਰਨ ਕਰਿ ਜਾਉਂ ।। ੨ਬਿਨ ਨੌਕਾ ਕੈਸੇ ਤਰੈ ਲਏ ਤਿਹਾਰੋ ਨਾਉਂ ।।੪੨।। ੩ਮੂਕ ਉਚਰੈ ਸਾਸਤ੍ਰ ਖਟ ਪਿੰਗ ਗਿਰਨ ਚੜਿ ਜਾਇ ।। ੪ਅੰਧ ਲਖੈ ਬਧਰੋ ਸੁਨੈ ਜੌਂ ਤੁਮ ਕਰੌ ਸਹਾਇ ।। ੪੩।। ੫ਅਰਘ ਗਰਭ ਨ੍ਰਿਪ ਤ੍ਰਿਯਨ ਕੋ ਭੇਦ ਨ ਪਾਯੋ ਜਾਇ ।। ੬ਤਊ ਤਿਹਾਰੀ ਕ੍ਰਿਪਾ ਤੇ ਕਛੁ ਕਛੁ ਕਹੋ ਬਨਾਇ ।।੪੪।। ੭ਪ੍ਰਥਮ ਮਾਨਿ ਤੁਮਕੋ ਕਹੌਂ ਜਥਾ ਬੁੱਧਿ ਬਲੁ ਹੋਇ ।। ੮ਘਟਿ ਕਬਿਤਾ ਲਖਿਕੈ ਕਬਹਿ ਹਾਸ ਨ ਕਰਿਯਹੁ ਕੋਇ ।। ੪੫ ।। II੯ਪ੍ਰਥਮ ਧਯਾਇ ਸ੍ਰੀ ਭਗਵਤੀ ਬਰਨੌ ਤ੍ਰਿਯਾ ਪ੍ਰਸੰਗ ।। ੧੦ਮੋ ਘਟ ਮੈ ਤੁਮ ਹ੍ਵੈ ਨਦੀ ਉਪਜਹੁ ਬਾਕ ਤਰੰਗ ।। ੪੬ ।। ਸਵੈਯਾ ।। ੧੧ਮੇਰ ਕਿਯੋ ਤ੍ਰਿਣ ਤੇ ਮੁਹਿ ਜਾਹਿ ਗਰੀਬ ਨਿਵਾਜ ਨ ਦੂਸਰ ਤੋ ਸੋਂ ੧੨ਭੂਲ ਛਿਮੋ ਹਮਰੀ ਪ੍ਰਭੁ ਆਪੁ ਨ ਭੂਲਨਹਾਰ ਕਹੂੰ ਕੋਊ ਮੋ ਸੋਂ ।। ੧੪ ਸੇਵ ਕਰੈ ਤੁਮਰੀ ਤਿਨਕੇ ਛਿਨ ਮੈ ਧਨ ਲਾਗਤ ਧਾਮ ਭਰੋ ਸੋ ।। ਯਾ ਕਲਿ ਮੈ ਸਭ ਕਾਲਿ ਕ੍ਰਿਪਾਨ ਕੀ ਭਾਰੀ ਭੁਜਾਨ ਕੋ ਭਾਰੀ ਭਰੋਸੋਂ।।੪੭।। ੧੫ਖੰਡਿ ਅਖੰਡਨ ਖੰਡ ਕੈ ਚੰਡਿ ਸੁ ਮੁੰਡ ਰਹੇ ਛਿਤਮੰਡਲ ਮਾਂਹੀ ।। ੧੬ਦੰਡਿ ਅਦੰਡਨ ਕੌ ਭੁਜਦੰਡਨ ਭਾਰੀ ਘਮੰਡ ਕਿਯੋ ਬਲ ਬਾਹੀ ।। ੧੭ਥਾਪਿ ਅਖੰਡਲ ਕੌ ਸੁਰ ਮੰਡਲ ਨਾਦ ਸੁਨਯੋ ਬ੍ਰਹਮੰਡ ਮਹਾ ਹੀ ।। ੧੮ਕ੍ਰੂਰ ਕੁਵੰਡਲ ਕੋ ਰਨ ਮੰਡਲ ਤੇ ਸਮ ਸੂਰ ਕੋਊ ਕਹੂੰ ਨਾਹੀ ।। ੪੮।।੧।।

III ਇਤਿ ਸ੍ਰੀ ਚਰਿਤ੍ਰ ਪਖਯਾਨੇ ਚੰਡੀ ਚਰਿਤ੍ਰੇ ਪ੍ਰਥਮ ਧਯਾਇ ਸਮਾਪਤ ਮਸਤੁ ਸੁਭ ਮਸਤੁ ।।੧।। ਅਫਜੂੰ

ਦੋਹਰਾ ।। ੧੯ਚਿਤ੍ਰਵਤੀ ਨਗਰੀ ਬਿਖੈ ਚਿਤ੍ਰ ਸਿੰਘ ਨ੍ਰਿਪ ਏਕ ।। ੨੦ਤਾ ਕੇ ਗ੍ਰਿਹ ਸੰਪਤਿ ਘਨੀ ਰਥ ਗਜ ਬਾਜ ਅਨੇਕ ।।੧।। ੨੧ਤਾਕੋ ਰੂਪ ਅਨੂਪ ਅਤਿ ਜੋ ਬਿਧਿ ਧਾਰਯੋ ਸੁਧਾਰਿ ।। ੨੨ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਪੁਰ ਨਾਰਿ ।।੨।। ੨੩ਏਕ ਅਪਸਰਾ ਇੰਦ੍ਰ ਕੇ ਜਾਤ ਸਿੰਗਾਰ ਬਨਾਇ ।। ੨੪ਨਿਰਖਿ ਰਾਇ ਅਟਕਤਿ ਭਈ ਕੰਜ ਭਵਰ ਕੇ ਭਾਇ ।।੩।। ਅੜਿਲ ।। ੨੫ਰਹੀ ਅਪਸਰਾਂ ਰੀਝਿ ਰੂਪ ਲਖਿ ਰਾਇ ਕੋ ।। ੨੬ਪਠੀ ਦੂਤਿਕਾ ਛਲ ਕਰਿ ਮਿਲਨ ਉਪਾਇ ਕੋ।। ੨੭ਬਿਨੁ ਪ੍ਰੀਤਮ ਕੇ ਮਿਲੇ ਹਲਾਹਲ ਪੀਵ ਹੌਂ ।। ੨੮ਹੌ ਮਾਰਿ ਕਟਾਰੀ ਮਰਿਹੌਂ ਘਰੀ ਨ ਜੀਵ ਹੌਂ ।।੪।। ਦੋਹਰਾ ।। ੨੯ਤਾਂਹਿ ਦੂਤਿਕਾ ਰਾਇ ਸੋਂ ਭੇਦ ਕਹਯੋ ਸਮੁਝਾਇ ।। ੩੦ਬਰੀ ਰਾਇ ਸੁਖ ਪਾਇ ਮਨ ਦੁੰਦਭਿ ਢੋਲ ਬਜਾਇ ।।੫।। ੩੧ਏਕ ਪੁੱਤ੍ਰ ਤਾਂ ਤੇ ਭਯੋ ਅਮਿਤ ਰੂਪ ਕੀ ਖਾਨਿ ।। ੩੨ਮਹਾਂ ਰੁਦ੍ਰ ਹੂੰ ਰਿਸਿ ਕਰੇ ਕਾਮਦੇਵ ਪਹਿਚਾਨ ।।੬।। ੩੩ਬਹੁਤ ਬਰਸਿ ਸੰਗ ਅਪਸਰਾ ਭੂਪਤਿ ਮਾਨੇ ਭੋਗ ।। ੩੪ ਬਹੁਰਿ

---

I ਇਹ ਇਕ ਪ੍ਰਸਿੱਧ ਕਹਾਵਤ ਹੈ ਕਿ ਜਿਹੜਾ ਸੂਰਮਾ ਮੈਦਾਨੇ ਜੰਗ ਵਿਚ ਲੜਦਾ ਹੋਯਾ ਪਿੱਛੇ ਨਾ ਹਟੇ ਤੇ ਵੈਰੀ ਦੇ ਸਾਹਮਣੇ ਡਟ ਕੇ ਲੜਦਾ ਹੋਯਾ ਪ੍ਰਾਣ ਤਿਯਾਗ ਦੇਵੇ । ਉਸਨੂੰ ਸੁਰਗ ਦੀਆਂ ਅਪੱਛਰਾਂ ਪ੍ਰਸੰਨ ਹੋ ਕੇ ਚਾਹ ਕੇ ਵਰਦੀਆਂ ਹਨ । ਜਿਸ ਦਾ ਕੇਂਦਰੀ ਭਾਵ ਹੈ ਕਿ ਉਹ ਸੂਰਬੀਰ ਸਵਰਗਾਂ ਦਾ ਅਧਿਕਾਰੀ ਹੋ ਜਾਂਦਾ ਹੈ ।

II ਤੱਕੋ ਖਾਂ ਗੁਰਦੇਵ ਆਦਿ ਵਿਚ ਕਿਸੇ ਦੇਵੀ ਅੱਗੇ ਪ੍ਰਾਰਥਨਾ ਕਰਕੇ ਪ੍ਰਸੰਗ ਅਰੰਭਕ ਕ੍ਰਿਯਾ ਦਾ ਉਦਘਾਟਨ ਕਰਦੇ ਹਨ ਅਤੇ ਆਪਣੀ ਸ੍ਵਦਮੇਸੀ ਨੀਵੀਂ ਤੋਂ ਨੀਵੀਂ ਨਿਮ੍ਰਤਾ ਕਿਵੇ ਪ੍ਰਗਟ ਕਰਦੇ ਹਨ । ਅੱਗੇ ਤੱਕੋ ਇਹ ੪੭ਵਾਂ ਸਵੈਯਾ ਕਿਸ ਲਿਖਾਰੀ ਤੇ ਬਾਣੀ ਦੇ ਉਚਾਰੀ ਦਾ ਨਾਮ ਪ੍ਰਗਟ ਕਰ ਰਿਹਾ ਹੈ ।

III ਇਥੇ ਚਰਿਤ੍ਰ ਪਖਯਾਨੇ ਦਾ ਪਹਿਲਾ ਪ੍ਰਕਰਣ ਸ੍ਰੀ ਭਗੌਤੀ ਜੀ ਸਮਾਪਤ ਹੁੰਦਾ ਹੈ । ਜਿਸ ਤੇ ਪ੍ਰਮਾਦ ਹੈ ਕਿ ਭਗੌਤੀ ਸਬਦ ਦੇਵੀ ਲਈ ਹੀ ਪ੍ਰਯੋਗ ਹੋ ਸਕਦਾ ਹੈ। ਇਹ ਵਿਚਾਰ ਊਰਾ ਤੇ ਓਛਾ ਹੀ ਹੈ ਜਦੋਂ ਅਸੀ ਗਹਿਰਾਈ ਵਿਚ ਚੁੱਭੀ ਲਾ ਕੇ ਅੰਦਰਲੀ ਤੈਹ ਤੇ ਪੁਜਾਂਗੇ ਤਾਂ ਦੇਖਾਂਗੇ ਕਿ ਸ੍ਰੀ ਵਿਸ਼ਨੂੰ ਜੀ ਦਾ ਸ਼ਾਮ ਰੰਗ ਮੰਨਿਆ ਜਾਂਦਾਹੈ ਇਸ ਲਈ ਵਿਸ਼ਨੂੰ ਜੀ ਨੂੰ ਸ਼ਾਮ ਕਿਹਾ ਜਾਦਾ ਹੈ । ਲਛਮਣ ਨੂੰ ਸ਼ੇਸ਼ ਨਾਗ ਦਾ ਅਵਤਾਰ ਤੇ ਸ਼ਾਮ ਰੰਗ ਕਿਹਾ ਜਾਂਦਾ ਹੈ । ਸ੍ਰੀ ਕ੍ਰਿਸ਼ਨ ਜੀ ਨੂੰ ਮੁਕੰਮਲ ਸ਼ਾਮ ਯੋਜਤ ਕੀਤਾ ਜਾਂਦਾ ਹੈ । ਪਰ ਇਹਨਾਂ ਸਾਰੇ ਸ਼ਾਮਾਂ ਦੇ ਹੁੰਦੇ ਹੋਇਆਂ ਵੀ ਪ੍ਰਮ ਪਿਤਾ ਪ੍ਰਮਾਤਮਾ ਦੇਵ ਨੂੰ ਸਾਮ ਸੁੰਦ੍ਰ ਗੁਰਬਾਣੀ ਅਨੇਕਾਂ ਥਾਵਾਂ ਤੇ ਪ੍ਰਮਾਣ ਕਰਦੀ ਹੈ ਜੈਸਾ ਕਿ (ਸਾਮ ਸੁੰਦ੍ਰ ਤਜ ਨੀਂਦ ਕਿਉ ਆਈ) ਕੀ ਗੁਰਬਾਣੀ ਭੌਤਕ ਕ੍ਰਿਸਨ ਦੀ ਯਾਦ ਕਰਾ ਰਹੀ ਹੈ ? ਨਹੀ ਗੁਰਬਾਣੀ ਦਾ ਸੁਲੇਖ ਕ੍ਰਿਸਨ ਦੇ ਕ੍ਰਿਸਨ ਵਲ ਪ੍ਰੇਰਤ ਹੀ ਹੈ । ਇਸੇ ਤਰਾਂ ਪ੍ਰਮ ਪਿਆਰੇ ਮੇਰੇ ਪਿਤਾ ਸ੍ਰੀ ਦਸਮੇਸ ਜੀ ਪ੍ਰਮ ਸ਼ਕਤੀ ਜਗਤ ਜਨਨੀ ਜੋ ਪਰਸੂਤ ਹੋ ਕੇ ਜਗਤ ਨੂੰ ਜਨਮ ਦਿੰਦੀ ਹੋਈ ਵੀ (ਕੁਮਾਰੀ) ਕੁਆਰੀ ਬਿਨ ਬਿਆਹੇ ਕਹੀ ਜਾਂਦੀ ਹੈ । ਇਹ ਉਸਦਾ ਮੰਗਲ ਮਈ ਉਪਮਾਤ੍ਰ ਚਰਿਤ੍ਰ ਬਿਆਨ ਕਰਦੇ ਹਨ । ਹਰ ਏਕ ਲਿਖਾਰੀ ਦਾ ਨਿਸਠਾ ਉਸ ਆਦਿ ਮੰਗਲ ਮਈ ਬਾਣੀ ਤੋਂ ਹੀ ਜਾਣਿਆ ਜਾਂਦਾ ਹੈ ਜੋ ਲਿਖਾਰੀ ਸ਼ਰਧਾ ਭਾਵਨੀ ਨਾਲ ਕਲਮ ਉਲਾਰਨ ਤੋਂ ਪਹਿਲਾਂ ਆਪਣੇ ਇਸ਼ਟ ਦੇਵ ਦੀ ਸਰਣ ਲੈ ਕੇ ਲੇਖ ਉਲੇਖ ਤੇ ਫੁਰਨੇ ਦੀ ਜਾਚਨਾ ਕਰਦਾ ਹੈ । ਪ੍ਰਕ੍ਰਣ ਦੇ ਆਦਿ ਅੰਤ ਤੋਂ ਭਲੀ ਭਾਂਤ ਪ੍ਰਗਟ ਹੋ ਜਾਂਦਾ ☞

ਜੋ ਸੁਰਗ ਵਿਚ ਜਾ ਕੇ ਅੱਪਛਰਾਂ ਵਰ ਰਹੇ ਹਨ

੧– ਜੇ ਕੋਈ ਵਿਅਕਤੀ ਇਸ ਸੰਸਾਰ ਰੂਪੀ ਸਮੁੰਦਰ ਤੋਂ ਤਰ ਕੇ ਪਾਰ ਜਾਣਾਂ ਚਾਹੇ ਅਤੇ ਤਰਨ ਨਾ ਜਾਣਦਾ ਹੋਵੇ ।

੨– ਤਾਂ ਉਹ ਬਿਨਾਂ ਬੇੜੀ ਤੋਂ ਕਿਵੇਂ ਪਾਰ ਜਾ ਸਕਦਾ ਹੈ ਇਸੇ ਤਰ੍ਹਾਂ ਹੇ ਮੇਰੇ ਪ੍ਰਮ ਪਿਤਾ ਤੇਰਾ ਨਾਮ ਜਪੇ ਬਿਨਾਂ ਕੋਈ ਇਸ ਸੰਸਾਰ ਸਾਗਰ ਤੋਂ ਕਿਵੇਂ ਤਰ ਸਕਦਾ ਹੈ । ।।੪੨।।

੩– ਹੇ ਮੇਰੇ ਪ੍ਰਵਦਗਾਰ–ਤੇਰੇ ਨਾਮ ਜਪਣ ਨਾਲ ਤਾਂ ਗੁੰਗਾ ਵੀ ਛੇ ਸ਼ਾਸਤ੍ਰਾਂ ਦਾ ਉਚਾਰਨ ਕਰਨ ਲਗ ਜਾਂਦਾ ਹੈ ਅਤੇ ਪਿੰਗਲਾ ਵੀ ਪ੍ਰਬਤ ਤੇ ਜਾ ਚੜ੍ਹਦਾ ਹੈ

੪– ਅੰਧੇ ਨੂੰ ਤ੍ਰਿਭਵਣ ਦੀ ਲਖਤਾ ਹੋ ਜਾਂਦੀ ਹੈ, ਬੋਲਾ ਸੁਣਨ ਲੱਗ ਜਾਂਦਾ ਹੈ ਪਰ ਜਦੋਂ ਤੁਸੀਂ ਮੇਹਰ ਦੇ ਘਰ ਵਿਚ ਆ ਕੇ ਕਿਸੇ ਦੀ ਸਹਾਇਤਾ ਕਰਦੇ ਹੋ ।।੪੩।।

੫– ਜਿਵੇਂ ਪੰਜ ਮਾਹੀ ਗਰਭ ਵਿਚ ਬੱਚੇ ਦਾ ਭੇਦ ਨਹੀ ਲਗਦਾ, ਇਸੇ ਤਰਾਂ ਰਜ ਘਰਾਣੇ ਧਨ ਪਾਤ੍ਰ ਇਸਤ੍ਰੀਆਂ ਦੇ ਤੌਰ ਤਰੀਕੇ ਦਾ ਵੀ ਕੋਈ ਭੇਦ ਨਹੀਂ ਪਾਇਆ ਜਾਂਦਾ

੬– ਪਰ ਫੇਰ ਵੀ ਮੈਂ ਤੁਹਾਡੀ ਕ੍ਰਿਪਾ ਸਦਕਾ ਕੁਝ–ਕੁਝ ਉਹਨਾਂ ਬਾਰੇ ਕੁਝ ਬਣਾਵਟ ਬਣਾਕੇ ਦੱਸਦਾ ਹਾਂ ।।੪੪।।

੭– ਪਹਿਲਾਂ ਮੈਂ ਆਪਦੀ ਸਿੰਮ੍ਰਤੀ ਕਰਦਾ ਹਾਂ ਆਪਨੂੰ ਮਨਾਉਂਦਾ ਹਾਂ, ਫੇਰ ਮੈਂ ਆਪਣੀ ਬੁੱਧ ਦੇ ਬਲ ਅਨੁਸਾਰ ਬਿਆਨ ਕਰਦਾ ਹਾਂ ।

੮– ਐ ਪਾਠਕ ਜਨੋਂ ਮੇਰੀ ਇਸ ਕਵਿਤਾ ਨੂੰ ਘਟੀਆ ਜਾਣ ਕੇ ਤੁਸਾਂ ਕਿਸੇ ਨੇ ਹਾਸੀ ਨਹੀਂ ਕਰਨੀ ।।੪੫।।

੯– ਇਸ ਪਹਿਲੇ ਧਯਾਇ ਵਿਚ ਮੈਂ ਸ੍ਰੀ ਭਗਵਤੀ ਦੇ ਚਰਿਤ੍ਰ ਦਾ ਵਰਨਣ ਕਰਦਾ ਹਾਂ ਫੇਰ ਮੈਂ ਇਸਤ੍ਰੀਆਂ ਦਾ ਪ੍ਰਸੰਗ ਕਹਾਂਗਾ ।

੧੦– ਪ੍ਰਭੂ ਤੁਸੀਂ ਮੇਰੇ ਹਿਰਦੇ ਵਿਚ ਨਦੀ ਦੇ ਹੜ ਵਾਂਗ ਵਾਕਾਂ ਦਾ ਹੜ ਵਗਾ ਦਿਉ ਤਾਂ ਕਿ ਨਦੀ ਦੇ ਵਹਾਉ ਵਾਂਗ ਕਵਿਤਾ ਦਾ ਹੜ ਵਗ ਤੁਰੇ ।।੪੬।।

੧੧– ਹੇ ਕ੍ਰਿਪਾ ਦੇ ਸਾਗਰ ਮੈਂ ਤਾਂ ਇਕ ਤ੍ਰਿਣਕਾ ਹਾਂ ਪਰ ਤੁਸੀ ਮੇਰੇ ਤੇ ਮੇਹਰ ਕਰ ਦਿਓ ਮੇਰੇ ਜਿਹਾ ਹੋਰ ਕੋਈ ਗਰੀਬ ਨਹੀ ਪਰ ਗਰੀਬਾਂ ਨੂੰ ਨਿਵਾਜਣ ਵਾਲਾ ਆਪ ਤੋਂ ਬਿਨਾ ਦੂਸਰਾ ਹੋਰ ਕੋਈ ਨਹੀਂ ਹੈ ।

੧੨– ਹੇ ਪ੍ਰਭੂ ਮੇਰੀਆਂ ਭੁਲਾਂ ਤੇ ਛਿਮਾ ਕਰ ਦੇਣੀ ਕਿਉਂਕਿ ਮੇਰੇ ਜਿਹਾ ਭੁਲਣਹਾਰ ਹੋਰ ਕੌਣ ਹੈ ? ਭਾਵ ਕੋਈ ਨਹੀਂ ਹੈ ।

੧੩– ਪਰ ਜਿਹੜਾ ਸੇਵਾ ਸਿਮ੍ਰਤੀ ਕਰਦਾ ਹੈ ਉਹਨਾਂ ਦੇ ਤਾਂ ਛਿਨ ਵਿਚ ਧਨ ਨਾਲ ਘਰ ਭਰਪੂਰ ਹੋ ਜਾਂਦੇ ਨੇ ।

੧੪– ਇਸ ਕਲਿਜੁਗ ਦੇ ਸਮੇਂ ਐ ਕਾਲ ਰੂਪੀ ਕ੍ਰਿਪਾਨ ਦੇਵਾਂ ਦੇ ਦੇਵ ਤੇਰੀਆਂ ਬਾਹਵਾਂ ਤੇ ਮੈਨੂੰ ਬਹੁਤ ਭਾਰੀ ਭਰੋਸਾ ਹੈ ।।੪੭।।

੧੫– ਨਾਂ ਖੰਡੇ ਜਾਣ ਵਾਲੇ ਖੰਡਕੇ (ਟੋਟੇ) ਕਰਕੇ ਚੰਡ ਮੁੰਡ ਜੇਹੇ ਜੋਧੇ ਬਲਵਾਨ ਦੈਂਤ ਕੱਟੇ ਹੋਏ ਜੰਗ ਦੇ ਮੈਦਾਨ ਵਿਚ ਲੇਟੇ ਹੀ ਰਹ ਗਏ ਧਰਤੀ ਤੇ ।

੧੬– ਜਿਨ੍ਹਾਂ ਨੂੰ ਕੋਈ ਦੰਡ ਨਹੀਂ ਸੀ ਸਕਦਾ ਜਿਨਾਂ ਨੂੰ ਆਪਣੀ ਭੁਜ ਬਲ ਦਾ ਵੱਡਾ ਹੰਕਾਰ ਸੀ ਜੋ ਭੁਜ ਬਲ ਦੇ ਹੰਕਾਰ ਵਿਚ ਕਿਸੇ ਬਲੀ ਨੂੰ ਨਹੀਂ ਸੀ ਗਿਣਦੇ

੧੭– ਜਿਨਾਂ ਨੇ ਨਾ ਖੰਡੇ ਜਾਣ ਵਾਲੇ ਦੇਵ ਲੋਕ ਤੇ ਵੀ ਕਬਜ਼ਾ ਜਮਾ ਲਿਆ ਸੀ ਅਤੇ ਜਿਨਾਂ ਦਾ ਹੁਕਮ ਰੂਪੀ ਨਾਦ ਤਿਨਾਂ ਲੋਕਾਂ ਤੇ ਚਲਦਾ ਸੀ ।

੧੮– ਜਿਨਾਂ ਦੇ ਤੀਰ ਕਮਾਣ ਧਨੁਸ਼ ਬਲ ਦੇ ਬਰਾਬਰ ਕੋਈ ਕਿਤੇ ਵੀ ਨਹੀਂ ਸੀ ਐ ਪਰ ਤੇਰੇ ਬਲ ਅਗੇ ਸਭ ਢੈਹ ਢੇਰੀ ਹੋ ਗਏ ।੪੮।੧।

ਇਥੇ ਸ੍ਰੀ ਭਗੌਤੀ ਦੇਵੀ ਮਾਤਾ ਦਾ ਉਸਤਿਤ ਰੂਪ ਚਰਿਤ੍ਰ ਸਮਾਪਤ ਹੁੰਦਾ ਹੈ ਜੋ ਪਹਿਲਾ ਅਧਯਾ ਸੀ (ਮਸਤ ਸੁਭ ਮਸਤੁ ਪੂਰੀ ਤਰਾਂ ਸਭ ਪਵਿਤ੍ਰ ਚੰਗਾ)

ਨੋਟ :– (ਮਹਾਂ ਪੁਰਖਾਂ ਦਾ ਬੋਲਣਾ ਹੋਵੇ ਕਿਸੈ ਪ੍ਰਥਾਇ।।) ਜਿਸ ਦੀ ਗਰਾਂਉਡ ਤੇ ਕੋਈ ਵਿਸ਼ਾ ਵਸਤੂ ਅਰੰਭ ਕੀਤਾ ਜਾਂਦਾ ਹੈ ਉਹ ਹੈ ਕਾਰਣ ਰੂਪ । ਇਹ ਦੂਜਾ ਚਰਿਤ੍ਰ, ਰਾਜੇ–ਚਿਤ੍ਰ ਸਿੰਘ ਦਾ ਪ੍ਰਕਰਣ ਹੈ ਕਿ – ਜੋ ਬੁਢੇ, ਵੇਲੇ ਜਵਾਂ ਇਸਤ੍ਰੀ ਨਾਲ ਸ਼ਾਦੀ ਕਰਦਾ ਹੈ ਉਸ ਦਾ ਹਸ਼ਰ ਨਤੀਜਾ ਰਜ਼ੱਲਟ ਕੀ ਹੁੰਦਾ ਹੈ ? ਬੁੱਢੇ ਪਤੀ ਨਾਲ ਜਵਾਂ ਇਸਤ੍ਰੀ ਮੂੰਹ ਖੋਲਕੇ ਉਸਦੀ ਗੱਲ ਦਾ ਉੱਤਰ ਦੇਣਾ ਵੀ ਪੰਸਦ ਨਹੀ ਕਰਦੀ ਜੋ ਆਪ ਨੂੰ ਪਿੰਜਰੇ ਪਏ ਕਬੂਤਰ ਤੁੱਲ ਸਮਝਦੀ ਹੈ । ਅਤੇ ਜਵਾਂ ਪੁਰਸ਼ ਨੂੰ ਤਕਕੇ ਹਾਣ ਲਾਭ ਤੇ ਸਥਾਨ ਨੂੰ ਭੁਲਕੇ ਬੇਵੱਸ ਹੋਈ ਬੇ ਵਫਾਈ ਨਾਲ ਵਧਦੀ ਹੈ ਇਸ ਲਈ ਜਗਤ ਦੀ ਸ਼ੁਭ ਲੋਚਾ ਰਖਦੇ ਹੋਇ ਇਹੋ ਜਿਹੇ ਸੀਨ ਪੇਸ ਕਰਕੇ ਸ੍ਰੀ ਗੁਰਦੇਵ ਜੀ ਸਮਾਜ ਦੇ ਸੁਧਾਰ ਲਈ, ਆਪਣੇ ਪਿਆਰੇ ਸਿੱਖਾਂ ਨੂੰ ਇਹਨਾਂ ਬੇਢੰਗੇ ਨਤੀਜਿਆਂ ਤੋਂ ਖਬਰਦਾਰ ਕਰਦੇ ਹਨ । ਕਿ ਬੁਢਾਪੇ ਦੇ ਸਮੇ ਬਾਲ ਉਮਰ ਦੀ ਇਸਤ੍ਰੀ ਨਾਲ ਸ਼ਾਦੀ ਕਦੇ ਭੁਲਕੇ ਵੀ ਨਹੀ ਕਰਨੀ ਚਾਹਿਦੀ, ਜੋ ਅਜੋੜ ਦਾ ਕਾਰਣ ਬਣਦੀ ਹੈ ।

੧੯– ਚਿਤ੍ਰ ਵਤੀ ਨਗਰੀ ਵਿਚ ਚਿਤ੍ਰ ਸਿੰਘ ਰਾਜਾ ਸੀ ।

੨੦– ਜਿਸਦੇ ਘਰ ਵਿਚ ਧਨ ਮਾਲ ਬਹੁਤ ਸੀ, ਰਥ, ਘੋੜੇ, ਹਾਥੀ ਬੇਅੰਤ ਸਨ ।।੧।

੨੧– ਜਿਸਦਾ ਅਤਿ ਸੁੰਦ੍ਰ ਸਰੂਪ ਬਿਧਨਾ ਨੇ ਬਣਾ ਸੰਵਾਰ ਕੇ ਰਚਿਆ ਸੀ ।

੨੨– ਜਿਸ ਨੂੰ ਤੱਕ ਕੇ ਦੇਵ, ਅਸੁਰ ਜਾਂ ਕਿੰਨਰਨੀ ਪੁਰਵਾਸੀ ਇਸਤ੍ਰੀ ਪ੍ਰੇਰਤ ਹੋ ਜਾਂਦੀ ਸੀ ।।੨।।

੨੩– ਇਕ ਇੰਦ੍ਰ ਦੀ ਅੱਪਛਰਾਂ ਹਾਰ ਸਿੰਗਾਰ ਬਣਾ ਕੇ ਜਾ ਰਹੀ ਸੀ ਉਸ

੨੪– ਰਾਜੇ ਨੂੰ ਤੱਕ ਕੇ ਰੁਕ ਗਈ ਜਿਵੇਂ ਫੁਲ ਪਰ ਭਵਰਾ ਮੋਹਤ ਹੁੰਦਾ ਹੈ ਐਉ ਉਹ ਅਪਛਰਾਂ ਮਸਤ ਹੋ ਗਈ ।।੩।। ਤੇ ਰੁਕ ਗਈ ।

੨੫– ਰਾਜੇ ਦੇ ਰੂਪ ਪਰ ਅਪਛਰਾਂ ਮਸਤ ਹੋ ਗਈ ਤੇ ਉਸਨੂੰ ਤਕ ਕੇ ।

੨੬– ਇਕ ਸੇਵਕਣ ਉਸ ਨੂੰ ਮਿਲਣ ਦੇ ਸੰਦ੍ਰਵ ਵਿਚ ਰਾਜੇ ਕੋਲ ਭੈਜੀ ।

੨੭– ਜੇ ਮੈਨੂੰ ਪ੍ਰੀਤਮ ਨਾ ਮਿਲਿਆ ਤਾਂ ਮੈਂ ਜੈਹਰ ਪੀ ਲਵਾਂਗੀ ।

੨੮– ਜਾਂ ਕਟਾਰੀ ਮਾਰ ਕੇ ਮਰ ਜਾਵਾਂਗੀ ਇਕ ਘੜੀ ਨਹੀਂ ਜੀਵਾਂਗੀ ।੪

੨੯– ਉਸ ਵਿਚੋਲਣ ਨੇ ਰਾਜੇ ਨੂੰ ਜਾ ਕੇ ਸਾਰੀ ਗੱਲ ਦੱਸੀ ਟਿਕਾਕੇ ।

੩੦– ਰਾਜੇ ਨੇ ਬੜੇ ਪ੍ਰਸੰਨ ਹੋ ਕੇ ਉਸ ਅਪਛੱਰਾਂ ਨਾਲ ਵਿਆਹ ਦੀ ਰਸਮ ਕਰ ਲਈ ਖੂਬ ਢੋਲ ਵਾਜੇ ਵਜਾਕੇ ।।੫।।

੩੧– ਉਸ ਅੱਪਛਰਾਂ ਦੇ ਪੇਟੋਂ ਇਕ ਪੁੱਤਰ ਨੇ ਜਨਮ ਲਿਆ ਜੋ ਅਤਿ ਹੀ ਸੁੰਦ੍ਰਤਾ ਦੀ ਖਾਨ ਸੀ ।

੩੨– ਜਿਸ ਦੀ ਸੁੰਦ੍ਰਤਾ ਮਹਾਂ ਰੁਦਰ ਨੂੰ ਵੀ ਮਾਤ ਕਰਦੀ ਸੀ ਜਿਸ ਨੂੰ ਦੂਜਾ ਕਾਮਦੇਵ ਹੀ ਸਮਝੋ ।।੬।।

੩੩– ਬਹੁਤ ਸਾਰੇ ਵਰਸ਼ ਉਸ ਰਾਜੇ ਨੇ ਅੱਪਛਰਾਂ ਨਾਲ ਰੰਗ ਰਲੀਆਂ ਮਾਣੀਆਂ ਦੋਵੇ ਰਲ ਕੇ ਰਹੇ ।

੩੪– ਫੇਰ

ਹੈ ਪੇਟ ਅੰਦਰ ਇਤਿਹਾਸ ਜੋ ਵੀ ਲਿਖਿਆ ਜਾ ਸਕਦਾ ਹੈ ਜਿਵੇਂ ਅਸੀ ਪ੍ਰਮ ਸ਼ਕਤੀ ਨੂੰ ਮੰਨਦੇ ਹੋਏ ਵੀ ਧਰਤੀ ਮਾਤਾ ਨੂੰ ਮਾਤਾ ਮੰਨਦੇ ਹਾਂ ਕਿਉਂਕਿ ਧਰਤੀ ਮਾਤਾ ਜੀਵਾਂ ਨੂੰ ਆਪਣੀ ਛਾਤੀ ਤੇ ਬਿਸਰਾਮ ਦਿੰਦੀ ਹੈ ਇਸਨੂੰ ਜੀਵਤ ਰੱਖਣ ਲਈ ਆਪਣੀ ਛਾਤੀ ਵਿਚੋ ਖੁਰਾਕ ਤੇ ਨਿਤ ਵਰਤੋਂ ਦੇ ਅਨੇਕਾਂ ਪਦਾਰਥ ਬਖਸ਼ਦੀ ਹੈ । ਮੋਇਆ ਨੂੰ ਆਪਣੇ ਵਿਚ ਬਿਨਾਂ ਕਿਸੇ ਵਿਤਕਰੇ ਸਮੋ ਲੈਂਦੀ ਹੈ । ਇਸੇ ਤਰਾਂ ਦੂਜੀ ਮਾਂ ਉਹ ਹੈ ਜਿਸਨੇ ਸਾਨੂੰ ਜਨਮ ਦਿਤਾ ਸਾਡੇ ਜੀਵਨ ਤੋਂ ਆਪਾ ਵਾਰਿਆ । ਛਾਤੀਆਂ ਚੋਂ ਸ਼ੀਰ ਪਿਆਕੇ ਵੱਡੇ ਕੀਤਾ ਤੇ ਅਣ ਮਿਣਤ ਸੇਵਾ ਕਰਕੇ ਮੋਈ । ਅਹਸਾਨ ਨਹੀਂ ਜਤਾਇਆ । ਭਾਵੇਂ ਪੁਤਰਾਂ ਪਰ ਪਿਤਾ ਦਾ ਪੂਰਨ ਹੱਕ ਹੈ ਪ੍ਰਤੂੰ ਜਦੋਂ ਮਾਤਾ ਪਿਤਾ ਦੇ ਸਤਿਕਾਰੀ ਗੱਲ ਚਲਦੀ ਹੈ ਤਾਂ ਪਹਿਲੇ ਸਥਾਨ ਤੇ ਮਾਤਾ ਦਾ ਨਾਮ ਆਏਗਾ । ਪਿਛੋ ਪਿਤਾ ਦਾ ਜਿਵੇਂ ਕਿ (ਮਾਤਾ ਪਿਤਾ) ਪਿਤਾ ਪਿਛੋ ਕਿਹਾ ਜਾਂਦਾ ਹੈ ਇਸੇ ਤਰਾਂ ਗੁਰਦੇਵ ਨੇ (ਚਰਿੰਤ੍ਰ ਪਖਯਾਨੇ) ਦੇ ਆਦਿ ਵਿਚ ਜਗਤ ਜਨਨੀ ਮਹਾਂ ਮਾਯਾ ਕੁਦ੍ਰਤ ਰਾਣੀ ਦਾ ਉਪਮਾਤ੍ਰ ਚਰਿਤ੍ਰ ਲਿਖਕੇ ਉਸ ਦੀ ਉਸਤਿਤ ਬੇਨਤੀ ਕੀਤੀ ਹੈ ਕਿ ''ਪ੍ਰਥਮ ਮਾਨਿ ਤੁਮ ਕੋ ਕਹੋਂ ਜਥਾ ਬੁਧ ਬਲੁ ਹੋਇ '' । ਅਤੇ ਅਰੰਭ ਵਿਚ ਸਪਸ਼ਟ ਕੀਤਾ ਹੈ

ਤੁਹੀ ਜੋਗ ਮਾਯਾ ਤੁਹੀ ਬਾਕ ਬਾਨੀ ।। ਤੁਹੀ ਆਪੁ ਰੂਪਾ ਤੁਹੀ ਸ਼੍ਰੀ ਭਵਾਨੀ ।।
ਤੁਹੀ ਬਿਸੁਨ ਤੂੰ ਬ੍ਰਹਮ ਤੂੰ ਰੁਦ੍ਰ ਰਾਜੈ।। ਤੁਹੀ ਬਿਸ ਮਾਤ ਸਦਾ ਜੈ ਬਿਰਾਜੈ ।।

ਜਰਾ ਹੁਣ ਫੇਰ ਇਸ ਪ੍ਰਕਰਣ ਨੂੰ ਦੁਹਰਾਉ ਕਿਥੇ ਪ੍ਰਮਾਦ ਖੜਾ ਹੈ ਕਿਥੇ ਦੇਵੀ ਦੁਰਗਾ ਕਾਲੀ ਦਾ ਸਾਇਆ ਪੈਂਦਾ ਹੈ । ਆਪ ਤਾਂ ਕਹਿੰਦੇ ਨੇ ਕਿ ਮੇਰੇ ਤਾਂ ਬਚਾਉ ਲਈ ਸਾਰੇ ਸਸਤ੍ਰ ਵੀ ਤੂੰ ਹੈ ਅਤੇ ਮੇਰੇ ਲਈ ਦੁਰਗਾ ਕਾਲੀ ਸਰਸਵਤੀ ਹਿੰਗਲਾ ਪਿੰਗਲਾ ਤੋਤਲਾ ਭਵਾਨੀ ਸਭ ਕੁਝ ਤੂੰ ਹੀ ਹੈ ਜੈਸਾ ਕਿ :–

ਤੁਹੀ ਬਿਕ੍ਰਤ ਰੂਪਾ ਤੁਹੀ ਚਾਰ ਨੈਨਾ ਤੁਹੀ ਰੂਪ ਬਾਲਾ ਤੁਹੀਬਕ੍ਰ ਬੈਨਾ

। ਇਉਂ ਆਦਿ ਵਿਚ ਪ੍ਰਮ–ਪਿਤਾ ਦੀ ਪ੍ਰਮ ਸ਼ਕਤੀ ਮਾਤਾ ਦਾ ਚਲ ਚਰਿਤ੍ਰ ਹੈ ਪਖਯਾਨੇ ਦੇ ਅੰਤ ਵਿਚ ਪ੍ਰਮ ਪਿਤਾ ਦਾ ਚਰਿਤ੍ਰ ਲਿਖਿਆ ਗਿਆ ਹੈ ਜੋ ੪੦੫ਵਾਂ ਚਰਿਤ੍ਰ ਸ੍ਰੀ ਅਕਾਲ ਭਾਵ ਮਾਤਾ ਤੋਂ ਬਾਅਦ ਪ੍ਰਮ–ਪਿਤਾ ਪੰ: ੧੩੫੬ ਤੋਂ ੧੩੮੮ ਤੱਕ ਫੈਲਿਆ ਹੋਇਆ ਹੈ ਅਤੇ ੪੦੫ ਹੀ ਅੰਕ ਹਨ । ਕੀ ਇਹ ਕਮਾਲ ਨਹੀ ਹੈ ਅਤੇ ਇਸ ਚਰਿਤ੍ਰ ਦੇ ਅੰਤ ਵਿਚ ੩੭੬ ਅੰਕ ਪੰਨਾ ੧੩੮੬ ਤੇ ਕਬਯੋ ਬਾਚ ਚੌਪਈ ।।

ਅਪਸਰਾ ਇੰਦ੍ਰਕੇ ਜਾਤ ਭਈ ਉਡਿ ਲੋਗ ।।੮।। ੧ਤਿਹੱ ਬਿਨੁ ਭੂਪਤਿ ਦੁਖਿਤ ਹ੍ਵੈ ਮੰਤ੍ਰੀ ਲਏ ਬੁਲਾਇ ।। ੨ਚਿਤ੍ਰ ਚਿੱਤ੍ਰਿ ਤਾਕੋ ਤੁਰਿਤ ਦੇਸਨ ਦਯੋ ਪਠਾਇ ।।੯।। ੩ ਖੋਜਤ ਓਡਛ ਨਾਥ ਕੇ ਲਹੀ ਕੰਨਿਕਾ ਏਕ ।। ੪ਰੂਪ ਸਕਲ ਸਮ ਅਪਸਰਾ ਤਾਂਤੇ ਗੁਨਨ ਬਿਸੇਖ ।।੯ ।। ਚੌਪਈ ।। ੫ਸੁਨਤ ਬਚਨ ਨ੍ਰਿਪ ਸੈਨ ਬੁਲਾਯੋ ।। ੬ਭਾਂਤਿ ਭਾਂਤਿ ਸੋ ਦਰਬੁ ਲੁਟਾਯੋ ।। ੭ਸਾਜੇ ਸਸਤ੍ਰ ਕੌਚ ਤਨ ਧਾਰੇ ।। ੮ਸਹਰ ਓਡਛਾ ਓਰ ਸਿਧਾਰੇ ।।੧੦।। ੯ਭੇਵ ਸੁਨਤ ਉਨਹੂੰ ਦਲ ਜੋਰਯੋ ।। ੧੦ਭਾਂਤਿ ਭਾਂਤਿ ਭਏ ਸੈਨ ਨਿਹੋਰਯੋ ।। ੧੧ਰਨ ਛਤ੍ਰਿਨ ਕੋ ਆਇਸੁ ਦੀਨੋ ।। ੧੨ਅਪੁਨ ਜੁੱਧ ਹੇਤ ਮਨੁ ਕੀਨੋ ।। ੧੧ ।। ਦੋਹਰਾ ।। ੧੩ਭਾਤਿ ਭਾਂਤਿ ਮਾਰੂ ਬਜੇ ਮੰਡੇ ਸੁਭਟ ਰਨ ਆਇ ।। ੧੪ਅਮਿਤ ਬਾਨ ਬਰਛਾ ਭਏ ਰਹਤ ਪਵਨ ਉਰਝਾਇ ।।੧੨।। ਭੁਜੰਗ ਛੰਦ ।। ੧੫ਬੱਧੇ ਬਾਢਵਾਰੀ ਮਹਾਂਬੀਰ ਬਾਂਕੇ ।। ੧੬ਕਛੇ ਕਾਛਨੀ ਤੇ ਸਭੈ ਹੀ ਨਿਸਾਂਕੇ ।। ੧੭ਧਏ ਸਾਮੁਹੇ ਵੈ ਹਠੀ ਜੁੱਧ ਵਾਰੇ ।। ੧੮ਹਟੈ ਨਾ ਹਠੀਲੇ ਕਹੂੰ ਐਠਿਆਰੇ ।।੧੩।। ਦੋਹਰਾ ।। ੧੯ ਹਨਿਵਤਿ ਸਿੰਘ ਆਗੇ ਕਿਯੋ ਅਮਿਤ ਸੈਨ ਦੈ ਸਾਥ।। ੨੦ਚਿੱਤ੍ਰ ਸਿੰਘ ਪਾਛੇ ਰਹਯੋ ਗਹੈ ਬਰਛਿਯਾ ਹਾਥ ।। ੧੪ ।। ਸਵੈਯਾ।। ੨੧ਹਾਂਕਿ ਹਜਾਰ ਹਿਮਾਲਯ ਸੋ ਹਲਕਾਹਿਨ ਕੈ ਹਠਵਾਰਨ ਹੂੰਕੇ ।। ੨੨ਹਿੰਮਤਿ ਬਾਂਧਿ ਹਿਰੌਲਹਿ ਲੌ ਕਰ ਲੈ ਹਥਿਯਾਰ ਹਹਾ ਕਹਿ ਢੂਕੇ ।। ੨੩ਹਾਲਿ ਉਠਯੋ ਗਿਰ ਹੇਮ ਹਲਾਚਲ ਹੇਰਤ ਲੋਗ ਹਰੀ ਹਰ ਜੂ ਕੇ ।। ੨੪ਹਾਰਿ ਗਿਰੇ ਬਿਨੁ ਹਾਰੇ ਰਹੇ ੨ਅਰੁ ਹਾਥ ਲਗੇ ਅਰਿ ਹਾਸੀ ਹਨੂੰ ਕੇ ।।੧੫।। ੨੫ਠਾਢੇ ਜਹਾਂ ਸਰਦਾਰ ਬਡੇ ਕੁਪਿ ਕੌਚ ਕ੍ਰਿਪਾਨ ਕਸੇ ਪਠਨੇਟੇ ।। ੨੬ਆਨਿ ਪਰੇ ਹਠ ਠਾਨਿ ਤਹੀ ਸਿਰਦਾਰਨ ਤੇਟਿ ਬਰੰਗਨਿ ਭੇਟੇ ।।੨੭ਭਾਰੀ ਭਿਰੇ ਰਨ ਮੈਂ ਤਬ ਲੌ ਜਬ ਲੌ ਨਹਿ ਸਾਰ ਕੀ ਧਾਰ ਲਪੇਟੇ ।। ੨੮ਸੱਤ੍ਰੁ ਕੀ ਸੈਨ ਤਰੰਗਨਿ ਤੁੱਲਿ ਹ੍ਵੈ ਤਾਂ ਮੈਂ ਤੁਰੰਗ ਤਰੇ ਖਤਿਰੇਟੇ ।। ੧੬ ।। ਦੋਹਰਾ ।। ੨੯ਮਾਰਿ ਓਡਛਾ ਰਾਇ ਕੋ ਲਈ ਸੁਤਾ ਤਿਹੱ ਜੀਤਿ ।। ੩੦ਬਰੀ ਰਾਇ ਸੁਖ ਪਾਇ ਮਨ ਮਾਨਿ ਸਾਸਤ੍ਰ ਕੀ ਰੀਤਿ ।। ੧੭ ।। ੩੧ਓਡਛੇਸ ਜਾਕੀ ਹਿਤੂ ਚਿੱਤ੍ਰਮਤੀ ਤਿਹ ਨਾਮ ।। ੩੨ਹਨਿਵਤਿ ਸਿੰਘਹਿ ਸੋ ਰਹੈ ਚਿਤਵਤ ਆਠੋ ਜਾਮ ।। ੧੮ ।। ੩੩ ਪੜ੍ਹਨ ਹੇਤ ਤਾਂਕੋ ਨ੍ਰਿਪਤ ਸੌਪਯੋ ਦਿਜ ਗ੍ਰਿਹ ਮਾਹਿ ।। ੩੪ਏਕ ਮਾਸ ਤਾਸੋਂ ਕਹਯੋ ੪ਦਿਜਬਰ ਬੋਲਜਹੁ ਨਾਹਿ ।।੧੯।। ਚੌਪਈ ।। ੩੫ਰਾਜੇ ਨਿਜੁ ਸੁਤ ਨਿਕਟ ਬੁਲਾਯੋ ।। ੩੬ਦਿਜਬਰ ਤਾਂਹਿ ਸੰਗ ਲੈ ਆਯੌ ।। ੩੭ਪੜ੍ਹੋ ਪੜ੍ਹਯੋ ਗੁਨ ਛਿਤਪਤਿ ਕਹਿਯੋ ।। ੩੮ਸੁਨ ਸੁ ਅਬਚਨ ਮੋਨਿ ਹ੍ਵੈ ਰਹਿਯੋ ।।੨੦ ।। ਦੋਹਰਾ ।। ੩੯ਲੈ ਤਾਕੋ ਰਾਜੈ ਕਿਯਾ

(ਹਮਰੀ ਕਰੋ ਹਾਥ ਦੈ ਰੱਛਾ) ਚਲਦੀ ਹੈ ਜੋ ਅਕਾਲ ਪੁਰਖ ਅਗੇ ਬੇਨਤੀ ਦੇ ਸੰਦਰਵ ਵਿਚ ਪੜ੍ਹੀ ਜਾਂਦੀ ਹੈ

ਸ੍ਰੀ ਅਸਿਧੁਜ ਜਬ ਭਏ ਦਇਆਲਾ ।। ਪੂਰਨ ਕਰਾ ਗ੍ਰੰਥ ਤਤਕਾਲਾ।।

ਵਿਰੋਧੀ ਸੱਜਣ ਅਖਾਂ ਤੇ ਚਿਟੀਆਂ ਐਨਕਾਂ ਲਾ ਕੇ ਫੇਰ ਪੜਕੇ ਦੱਸਣ ਕਿ ਇਹ ਅਜਬ ਲੀਲਾ ਦਾ ਲਿਖਾਰੀ ਕੌਣ ਹੈ ?

ਨੋਟ :– 1.ਪਹਿਲੀ ਗਲਤੀ ਰਾਜੇ ਦੀ ਇਹ ਕਿ ਆਪਣੀ ਕਾਮੁਕ ਰੁਚੀ ਪੂਰੀ ਕਰਨ ਲਈ ਹਜ਼ਾਰਾਂ ਸੈਨਾਂ ਦੇ ਬੰਦੇ ਜੁਆਨ ਜੰਗੀ ਅਗਨ ਦੇ ਭਠ ਵਿਚ ਝੋਕੇ ਤੇ ਮਰਵਾਏ । ਲੱਖਾਂ ਰੁਪੈ ਪਬਲਿਕ ਦੀ ਭਲਾਈ ਦੇ ਖਜਾਨੇ ਵਿਚੋਂ ਇਕ ਕੁੜੀ ਹਾਸਲ ਕਰਨ ਵਜੋਂ ਭੇਟ ਚੜਾਏ

2. ਦੂਜੇ ਨਾਹਕ ਬਿਲਾ ਵਜਾ ਜੋਰ ਜਤਾ ਕੇ ਉੜੀਸਾ ਦੇ ਰਾਜੇ ਨੂੰ ਕਤਲ ਕਰਕੇ ਉਸ ਸੁਖੀ ਪਰਿਵਾਰ ਦਾ ਸੰਤਾਪ ਖੱਟਿਆ । ਜੋ ਸ਼ਾਹੀ ਪਰਵਾਰ ਨੂੰ ਉਜਾੜ ਕੇ ਤਬਾਹ ਕੀਤਾ । ਜੋ ਕਿਸੇ ਦੀ ਪੁੱਤਰੀ ਨੂੰ ਜਬਰੀ ਖੋਹਣਾ ਇਕ ਦਰਿੰਦੇ ਦੀ ਜ਼ਿੰਦਗੀ ਦਾ ਚਿੰਨ ਹੈ ਉਹ ਦ੍ਰਗਾਹ ਵਿਚ ਮਾਫ ਨਹੀ ਹੋ ਸਕਦਾ ।

3. ਇਕ ਬੁੱਢਾ ਪੁਰਸ਼ ਆਪਣੀ ਉਮਰ ਨਹੀਂ ਆਪਣੇ ਜਵਾਨ ਪੁਤ੍ਰ ਦੀ ਆਯੂ ਤੋਂ ਵੀ ਘੱਟ ਜੋ ਅਜੇ ਵਿਦਿਆ ਪੜਨ ਦੇ ਵੀ ਯੋਗ ਸੀ ਉਸ ਨਾਲ ਜਬਰੀ ਵਿਆਹ ਰਚਾਉਣਾ ਕਦੇ ਵੀ ਸਫਲਤਾ ਤੇ ਸੁਖ ਦੇਹ ਨਹੀਂ ਹੋ ਸਕਦਾ । ਇਸਤ੍ਰੀ ਧਨ ਦੀ ਘਾਟੀ ਪਦਾਰਥ ਦੀ ਕਮੀ ਪੀਯਾ ਦੇ ਪਿਆਰ ਬਦਲੇ ਵਾਰ ਸਕਦੀ ਹੈ ਪ੍ਰੰਤੂ ਪ੍ਰੀਤਮ ਦਾ ਅਜੋੜ ਉਸ ਲਈ ਅਸਹਿ ਸਦਮਾ ਹੈ ਜੋ ਨਹੀਂ ਸਹਾਰ ਸਕਦੀ । ਸਾਡੀ ਆਪ ਡਿੱਠੀ ਵਾਰਤਾ ਹੈ ਕਿ ਜਿਲਾ ਲਾਇਲਪੁਰ ਦੇ ਇਲਾਕੇ ਵਿਚ ਸ੍ਰ: ਜੋਗਿੰਦਰ ਸਿੰਘ ਇਕ ਰਈਸ ਸੀ ਜਿਸਦੇ ਆਪਣੇ ਪੰਜ ਮੁਰੱਬੇ ਪਿੰਡ ਨਾਲ ਆਲੀਸ਼ਾਨ ਤਿੰਨ ਚਾਰ ਏਕੜ ਚ ਬਾਗ ਪਕੇ ਮਕਾਨ ਨੌਕਰ ਤੇ ਨੰਬਰਦਾਰੀ ਸਭ ਕੁਝ ਸਿਰ ਕੱਢ ਸੀ । ਪਰ ਆਪ ਦੀ ਆਯੂ ੬੦ ਸਾਲ ਤੇ ਉਸਨੇ ਨਵੀਂ ਸ਼ਾਦੀ ਕੀਤੀ ਜੋ ਅਜੇ ੨੫ ਸਾਲ ਦੇ ਲਗਭਗ ਸੀ । ਹੋਰ ਕੋਈ ਵੱਡਾ ਪ੍ਰਵਾਰ ਨਹੀਂ ਸੀ ਸਾਰੀ ਜਾਇਦਾਦ ਦੀ ਮਾਲਕ ਉਸ ਦੇ ਪਿਛੋਂ ਸਰਦਾਰਨੀ ਨੇ ਹੋਣਾ ਸੀ ਅਜੇ ਉਸਦੇ ਬੱਚਾ

ਅੱਛਰਾਂ ਰਾਜੇ ਦੀ ਜਵਾਨੀ ਹੰਢਾ ਕੇ ਉਡਕੇ ਇੰਦ੍ਰ ਲੋਕ ਚਲੀ ਗਈ ।।੭।।

੧– ਉਸ ਅੱਛਰਾਂ ਤੋਂ ਬਿਨਾ ਰਾਜਾ ਬੜਾ ਬੇਚੈਨ ਹੋਇਆ ਅਤੇ ਆਪਣੇ ਸਾਰੇ ਵਜ਼ੀਰ ਤੇ ਅਹਿਲਕਾਰ ਬੁਲਾ ਲਏ ।

੨– ਉਸ ਅੱਛਰਾਂ ਦੇ ਚਿਤ੍ਰ ਦੇ ਕੇ ਝੱਟ ਹੀ ਆਪਣੇ ਸੂਹੀਏ ਦੇਸ਼ ਪ੍ਰਦੇਸ਼ਾਂ ਵਲ ਉਸ ਪਦਮਨੀ ਦੀ ਭਾਲ ਲਈ ਤੋਰ ਦਿਤੇ ।।੮।।

੩– ਲਭਦਿਆਂ–ਲਭਦਿਆਂ ਉੜੀਸਾ ਦੇਸ ਦੇ ਰਾਜੇ ਦੀ ਪੁਤ੍ਰੀ ਉਹਨਾ ਦੇਖੀ

੪– ਜਿਸਦਾ ਰੂਪ ਐਨ ਅੱਛਰਾਂ ਦੇ ਬਰਾਬਰ ਸੀ ਪਰ ਗੁਣ ਉਸ ਨਾਲੋਂ ਬਹੁਤ ਸਨ ।।੯।।

੫– ਜਦੋਂ ਉਹਨਾ ਸੂਹੀਆਂ ਨੇ ਆ ਕੇ ਰਾਜੇ ਚਿਤ੍ਰ ਸਿੰਘ ਨੂੰ ਦੱਸਿਆ ਸੁਣਦੇ ਸਾਰ ਰਾਜੇ ਨੇ ਸੈਨਾਪਤੀ ਨੂੰ ਬੁਲਾਇਆ ।

੬– ਤਰ੍ਹਾਂ–ਤਰ੍ਹਾਂ ਦੇ ਲੋੜ ਅਨੁਸਾਰ ਖਰਚ ਕਰਨ ਲਈ ਬਹੁਤ ਸਾਰਾ ਧਨ ਖਰਚ ਕਰਨ ਲਈ ਵੰਡਿਆ ।

੭– ਸ਼ਾਜੋ ਸਮਾਨ ਸ਼ਸਤ੍ਰ ਸੰਜੋਆ ਸੈਨਾਂ ਦੇ ਜੁਆਨਾ ਨੂੰ ਪਹਿਨਾਏ ਤੇ ਦਿੱਤੇ ।

੮– ਉੜੀਸਾ ਸ਼ਹਿਰ ਵਲ ਚੜਾਈ ਕਰ ਦਿੱਤੀ ।।੧੦।।

੯– ਸੈਨਾ ਦੀ ਚੜਾਈ ਸੁਣ ਕੇ ਉੜੀਸਾ ਦੇ ਰਾਜੇ ਨੇ ਭੀ ਆਪਣਾ ਫੌਜ ਦਾ ਦਲ ਇਕੱਤ੍ਰ ਕੀਤਾ ।

੧੦– ਅਤੇ ਤਰ੍ਹਾਂ–ਤਰ੍ਹਾਂ ਜੁੱਧ ਲਈ ਤਿਆਰੀ ਕਰ ਲਈ

੧੧– ਜੋਧਿਆਂ ਨੂੰ ਰਣ ਦੇ ਮੈਦਾਨ ਵਿਚ ਜਾ ਕੇ ਹਮਲਾਵਰ ਨੂੰ ਰੋਕਣ ਤੇ ਠੱਲਣ ਦੀ ਆਗਿਆ ਦਿਤੀ ।

੧੨– ਅਤੇ ਟਾਕਰੇ ਵਿਚ ਜੁਧ ਕਰਨ ਲਈ ਫੈਸਲਾ ਕਰ ਲਿਆ ।।੧੧।।

੧੩– ਅਨੇਕ ਭਾਂਤ ਦੇ ਮਾਰੂ ਜੰਗੀ ਬਾਜੇ–ਬੱਜੇ, ਸੂਰਮੇ ਰਣ ਵਿਚ ਪਹੁੰਚ ਗਏ ।

੧੪– ਅਨੇਕਾਂ ਬਾਣ, ਬਰਛੇ ਹਿਲੇ ਜਿਨਾ ਨੇ ਹਵਾ ਨੂੰ ਰੋਕ ਲਿਆ ।।੧੨।।

੧੫– ਕਤਲੇਆਮ ਕਰਨ ਵਾਲੇ ਮਹਾਬਲੀ ਜੋਧੇ ਅਗੇ ਵਧੇ ਜੋ ਬੜੇ ਬਾਂਕੇ ਜੁਆਨ ਸਨ ।

੧੬– ਜੋ ਬਲਾਵਾਂ ਵਾਂਗ ਦਿਸਦੇ ਸਨ ਜਿਨ੍ਹਾਂ ਨੂੰ ਜੁੱਧ ਵਿਚ ਲੜਨ ਤੋਂ ਜ਼ਰਾ ਵੀ ਸ਼ੰਕਾ ਨਹੀਂ ਸੀ ।

੧੭– ਆਮੋਂ ਸਾਹਮਣੇ ਇਕ ਦੇ ਦੂਜਾ ਦਲ ਟਾਕਰੇ ਤੇ ਆ ਖਲੋਤਾ ।

੧੮– ਜੇਹੜੇ ਬੜੇ ਹਠ ਦੇ ਪੱਕੇ ਸਨ ਇਕ ਪੈਰ ਪਿਛੇ ਨਹੀਂ ਹਟਦੇ ਅਤੇ ਆਪਣੇ ਬਲ ਦੇ ਜੋਸ਼ ਵਿਚ ਆਕੜੇ ਰਹਿੰਦੇ ਸੀ ।।੧੩।।

੧੯– ਰਾਜੇ ਚਿਤ੍ਰ ਸਿੰਘ ਨੇ ਆਪਣੇ ਉਸ ਅੱਛਰਾਂ ਦੇ ਪੇਟੋਂ ਜਣੇ ਪੁਤ੍ਰ ਹਨਿਵੰਤਿ ਸਿੰਘ ਨੂੰ ਸੈਨਾ ਦੀ ਵਾਂਗ ਡੋਰ ਦੇ ਕੇ ਅੱਗੇ ਕਰ ਦਿੱਤਾ ਅਤੇ ਬੇਅੰਤ ਸੈਨਾ ਨਾਲ ਦੇ ਦਿੱਤੀ

੨੦– ਚਿਤ੍ਰ ਸਿੰਘ ਆਪ ਹੱਥ ਵਿਚ ਬਰਛਾ ਲੈ ਕੇ ਪੁਸਤ ਪਰ ਹੋ ਗਿਆ ।।੧੪।।

੨੧– ਹਜ਼ਾਰਾਂ ਦੀ ਗਿਣਤੀ ਵਿਚ ਸੈਨਾ ਦਾ ਦਲ ਜੋ ਹਿਮਾਲਾ ਪਹਾੜ ਵਾਂਗ ਸੀ ਜਾ ਕੇ ਦੁਸ਼ਮਨ ਦੀ ਫੌਜ ਨੂੰ ਜਾ ਵੰਗਾਰਿਆ ਜੋ ਕਾਹਨ (ਕ੍ਰਿਸ਼ਨ) ਦੇ ਹਠੀ ਜੋਧਿਆ ਵਾਂਗ ਵਾਰ ਕਰਨ ਵਿਚ ਤਕੜੇ ਸਨ ।

੨੨– ਜੋ ਬੜੇ ਹਿੰਮਤੀ ਸਨ ਅਤੇ ਨਿਸ਼ਾਨ ਲਹਿ ਲਹਾ ਰਹੇ ਸਨ ਹਥਾਂ ਵਿਚ ਹਥਿਆਰ ਫੜੇ ਸਨ, ਹਿੜ ਹੜਾਕੇ ਹਸਦੇ ਹੋਇ ਕਹੱਕੇ ਮਾਰਦੇ ਦੁਸ਼ਮਨ ਦੀ ਫੌਜ ਦੇ ਸਾਹਮਣੇ ਜਾ ਢੁੱਕੇ ।

੨੩– ਐਉਂ ਜਾਪਦਾ ਸੀ ਜਿਵੇਂ ਬ੍ਰਫਾਨੀ ਹਿਮਾਲਾ ਪਹਾੜ ਗੂੰਜਦਾ ਹੋਇਆ ਹਲਾ ਚਲੀ ਪਾ ਰਿਹਾ ਸੀ, ਉੜੀਸਾ ਰਾਜੇ ਦੇ ਲੋਕ ਇਹ ਦ੍ਰਿਸ਼ ਦੇਖ ਰਹੇ ਸਨ ।

੨੪– ਜਿਹੜੇ ਮਾਰੇ ਗਏ ਉਹ ਤਾਂ ਧਰਤੀ ਤੇ ਗਿਰੇ ਪਏ ਸਨ ਜਿਹੜੇ ਜਿਉਂਦੇ ਸਨ ਉਹ ਕੁਝ ਅੜੇ–ਅੰਤ ਜਿਤ ਹਨਿਵੰਤ ਸਿੰਘ ਦੇ ਹਥ ਲਗੀ ।।੧੫।।

੨੫– ਜਿਹੜੇ ਸੂਰਮੇ ਜਿਉਂਦੇ ਸਨ ਉਹ ਡਟੇ ਰਹੇ ਜਿਥੇ ਉਹਨਾ ਦੇ ਸਰਦਾਰ ਬੜੇ ਕ੍ਰੋਧ ਨਾਲ ਕੋਚ ਤੇ ਕ੍ਰਿਪਾਨਾ ਕਸ ਕੇ ਜੋਸ਼ ਨਾਲ ਡਟੇ ਹੋਇ ਸਨ ਪਠਾਣਾਂ ਵਾਂਗ

੨੬– ਹਠ ਕਰਕੇ ਦੁਸ਼ਮਨ ਤੇ ਟੁੱਟ ਕੇ ਪਏ ਸੂਦਾਰਾਂ ਨਾਲ ਰੰਗੀਜ ਕੇ ਭਿੜੇ

੨੭– ਉਦੋਂ ਤਕ ਬੜਾ ਭਾਰੀ ਟਾਕਰਾ ਕੀਤਾ ਜੰਗੇ ਮੈਦਾਨ ਵਿਚ ਜਦੋਂ ਤਕ ਤੇਗ ਤੇਜ ਧਾਰ ਅਰਥਾਤ ਕਾਲ ਦੀ ਕ੍ਰਿਪਾ ਨਾਲ ਟੁਕੜੇ–ਟੁਕੜੇ ਹੋ ਕੇ ਧਰਤੀ ਤੇ ਨਹੀਂ ਗਿਰੇ

੨੮– ਪਰ ਦੁਸ਼ਮਨ ਦੀ ਸੈਨਾ, ਗੰਗਾ, ਜਮਨਾ, ਸਰਸਵਤੀ ਤ੍ਰਿਬੈਣੀ ਦੇ ਸਮਾਨ ਸਨ, ਜਿਸ ਦੇ ਹੜ ਵਿਚ ਤੇ ਤ੍ਰੰਗਾਂ ਅਗੇ ਵੀਰ ਤੁਰਦੇ ਫਿਰਦੇ ਸਨ ।।੧੬।।

੨੯– ਅੰਤ ਉੜੀਸਾ ਦੇ ਰਾਜੇ ਨੂੰ ਮਾਰ ਦਿੱਤਾ ਤੇ ਉਸਦੀ ਪੁੱਤ੍ਰੀ ਜਿਸ ਲਈ ਇਹ ਜੁਧ ਹੋਇਆ ਸੀ ਓਹ ਜਿੱਤ ਲਈ ।

੩੦– ਜਿਸ ਨਾਲ ਰਾਜੇ ਚਿਤ੍ਰ ਸਿੰਘ ਨੇ ਸ਼ਾਸਤ੍ਰ ਰੀਤੀ ਅਨੁਸਾਰ ਬੜੀ ਪ੍ਰਸੰਨਤਾ ਨਾਲ ਵਿਆਹ ਕਰ ਲਿਆ ।।੧੭।।

੩੧– ਉੜੀਸਾ ਦੇ ਰਾਜੇ ਦੀ ਪੁਤ੍ਰੀ ਜਿਸਦਾ ਨਾਮ ਚਿਤ੍ਰ ਮਤੀ ਸੀ ।

੩੨– ਹਨਿਵਤਿ ਸਿੰਘ ਨੂੰ ਰਾਤ ਦਿਨ ਚੇਤੇ ਤੋਂ ਨਹੀਂ ਭੁਲਦੀ ।।੧੮।।

੩੩– ਰਾਜੇ ਨੇ ਚਿਤ੍ਰਵਤੀ ਨੂੰ ਪੜਾਉਣ ਲਈ ਇਕ ਬ੍ਰਾਹਮਣ ਦੀ ਡਿਊਟੀ ਲਾਈ

੩੪– ਜੋ ਘਰ ਆ ਕੇ ਇਕ ਮਹੀਨਾ ਮੱਥਾ ਮਾਰਦਾ ਰਿਹਾ ਪਰ ਚਿਤ੍ਰਵਤੀ ਨੇ ਜ਼ਬਾਨ ਨਾਂ ਖੋਲੀ ।।੧੯।।

੩੫– ਰਾਜੇ ਨੇ ਆਪਣੇ ਪੁੱਤਰ ਹਿਨੁਵਤ ਸਿੰਘ ਨੂੰ ਬੁਲਾਇਆ

੩੬– ਜਿਸ ਨੂੰ ਉਹ ਬ੍ਰਾਹਮਣ ਜਾ ਕੇ ਨਾਲ ਲੈ ਆਇਆ ।

੩੭– ਰਾਜੇ ਨੇ ਚਿਤ੍ਰਵਤੀ ਨੂੰ ਪੜ੍ਹਨ ਵਾਸਤੇ ਕਿਹਾ ਕਿ ਗੁਣ ਪੜ ਲੈ ।

੩੮– ਰਾਜੇ ਦੇ ਬਚਨਾ ਨੂੰ ਕੁਬਚਨ ਜਾਣ ਕੇ ਚਿਤ੍ਰਵਤੀ ਚੁਪ ਰਹੀ ।।੨੦।।

੩੯– ਰਾਜੇ ਨੇ ਚਿਤ੍ਰਵਤੀ ਨੂੰ ਨਾਲ ਲੈ

☞ ਵੀ ਕੋਈ ਨਹੀ ਸੀ ਹੋਇਆ ਪਰ ਪਤਾ ਨਹੀਂ ਲੱਗਾ ਕਿ ਸਭ ਕੁਝ ਤਯਾਗਕੇ ਕਿਸ ਵੇਲੇ ਕਿਸ ਨਾਲ ਤੁਰ ਗਈ ਇਹ ਪ੍ਰਕਰਣ ਇਹ ਸਿਖਿਆ ਦਿੰਦਾ ਹੈ ਕਿ ਐਹ ਤਿੰਨ ਭੁਲਾਂ ਕਦੇ ਭੁਲਕੇ ਵੀ ਨਾ ਕਰੋ ।

ਫੇਰ ਇਕ ਇਸਤ੍ਰੀ ਦੇ ਫਲੀਆਂ ਗੁਲੇਢੇ ਬਣਾਉਟੀ ਵਿਚਾਰ ਤੇ ਇਤਬਾਰ ਕਰਨਾ ਅੰਬ ਵੱਢਕੇ ਅੱਕ ਨੂੰ ਵਾੜ ਦੇਣ ਦੇ ਤੁਲ ਹੈ ਇਸਤ੍ਰੀ ਤਾਂ ਹੋਰ ਮੁਹੀਆ ਹੋ ਸਕਦੀ ਹੈ ਪਰ ਇਹੋ ਜਿਹਾ ਖੂਬਸੂਰਤ ਜਵਾਨ ਤੇ ਜਰਨੈਲ ਜੁੱਧ ਜੀਤ ਪੁੱਤਰ ਕਿੱਥੋਂ ਮਿਲ ਸਕਦਾ ਹੈ । ਜਿਸਦੀ ਜਿੰਦ ਬਚਾਣਾ ਇਕ ਬੜੀ ਜਰੂਰੀ ਸੀ । ਜਿਸ ਨੂੰ ਦਾਨਸਮੰਦ ਵਜ਼ੀਰ ਸਾਖੀ ਤੇ ਸਾਖੀ ਪ੍ਰਮਾਣ ਤੇ ਪ੍ਰਮਾਣ ਦੇਕੇ ਰਾਜੇ ਨੂੰ ਰਾਹਿ ਰਾਸਤੀ ਤੇ ਕਰਕੇ ਸ਼ਾਹਜਾਦੇ ਦੀ ਜਿੰਦ ਬਚਾਉਣ ਦਾ ਸਫਲ ਅਪਰਾਲਾ ਕਰਦਾ ਹੈ ਗੁਰਦੇਵ ਦਾ ਇਹਨਾਂ ਘਟਨਾਂ ਨੂੰ ਪੜਕੇ ਪਾਠਕਾਂ ਨੂੰ ਸਾਵਧਾਨ ਕਰਨ ਦਾ ਸਫਲ ਯਤਨ ਹੈ । ਕਿ ਜਦੋਂ ਤੁਹਾਨੂੰ ਕੋਈ ਇਸਤ੍ਰੀ ਧੋਖਾ ਦੇਂਦੀ ਫਰੇਬ ਖੇਡਦੀ ਹੈ ਤੁਸੀਂ ਸਾਵਧਾਨ ਹੋਵੋ । ਜਿਵੇਂ ਪੂਰਨ ਦੀ ਮਾਤਾ ਇਛਰਾਂ ਨੇ ਰਾਜੇ ਖੜਗ ਸੈਨ ਨੂੰ ਕਿਹਾ ਸੀ ।

ਅਕ ਵੱਢਕੇ ਅੰਬਾਂ ਨੂੰ ਵਾੜ ਦੇਨਾਏਂ ਪਛੋਤਾਂਇਗਾ ਵਕਤ ਵਿਹਾਣੇ ਨੂੰ ਜੀ ।।

ਜੋ ਉਸਦਾ ਇਹ ਬਚਨ ਠੀਕ ਰਾਜੇ ਦੇ ਅਗੇ ਆ ਗਿਆ ਸੀ ਸੋ ਇਸੇ ਤਰਾਂ ਅਸੋਚ ਕਾਰਵਾਈ ਕਰਕੇ ਪਿਛੋਂ ਬਹੁਤ ਪਛਤਾਉਣਾ ਪੈਂਦਾ ਹੈ । ਪਰ ਜਦੋਂ ਵਕਤ ਹਥ ਤੋਂ ਨਿਕਲ ਜਾਵੇ ਫੇਰ ਪਛਤਾਇ ਕੁਝ ਨਹੀ ਬਣਦਾ ਇਸ ਲਈ ਹਰੇਕ ਕੰਮ ਦੀ ਹਰ ਪੁਰਸ਼ ਨੂੰ ਅਗਾਊ ਜਾਣਕਾਰੀ ਹੋਣੀ ਚਾਹੀਦੀ ਹੈ ।

ਅਪਨੇ ਧਾਮ ਪਧਾਨ ।। ੧ਸਖੀ ਸਹਸ ਠਾਢੀ ਜਹਾਂ ਸੁੰਦਰਿ ਪਰੀ ਸਮਾਨ ।।੨੧।। ੨ਬੋਲਤ ਸੁਤ ਮੁਖ ਤੇ ਨਹੀਂ ਯੌ ਨ੍ਰਿਪ ਕਹਯੋ ਸੁਨਾਇ ।। ੩ਚਿੱਤ੍ਰਮਤੀ ਤਿਹ ਲੈ ਗਈ ਅਪੁਨੇ ਸਦਨ ਲਵਾਇ ।।੨੨।। ਅੜਿਲ ।। ੪ਚੋਰ ਚਤੁਰਿ ਚਿਤ ਲਯੋ ਕਹੋ ਕਸ ਕੀਜੀਐ ।। ੫ਕਾਢਿ ਕਰਿਜਵਾ ਅਪਨ ਲਲਾ ਕੌ ਦੀਜੀਐ ।। ੬ਜੰਤ੍ਰ ਮੰਤ੍ਰ ਜੌ ਕੀਨੇ ਪੀਅਹਿ ਰਿਝਾਈਐ ।। ੭ਹੋ ਤਦਿਨ ਘਰੀ ਕੇ ਸਖੀ ਸਹਿਤ ਬਲਿ ਜਾਈਐ ।। ੨੩।। ਦੋਹਰਾ ।। ੮ਅਤਿ ਅਨੂਪ ਸੁੰਦਰ ਸਰਸ ਮਨੋ ਮੈਨ ਕੇ ਐਨ ।। ੯ਮੋ ਮਨ ਕੋ ਮੋਹਤ ਸਦਾ ਮਿੱਤ੍ਰ ਤਿਹਾਰੇ ਨੈਨ ।। ੨੪ ।। ਸਵੈਯਾ ।। ੧੦ਬਾਨ ਬਧੀ ਬਿਰਹਾ ਕੇ ਬਲਾਇ ਲਿਯੋ ਰੀਝਿ ਰਹੀ ਲਖਿ ਰੂਪ ਤਿਹਾਰੋ ।। ੧੧ਭੋਗ ਕਰੋ ਮੁਹਿ ਸਾਥ ਭਲੀ ਬਿਧਿ ਭੂਪਤਿ ਕੋ ਨਹਿ ਤ੍ਰਾਸ ਬਿਚਾਰੋ ।। ੧੨ਸੌ ਨ ਕਰੈ ਚਖੁ ਚਾਰੁ ਚਿਤੈਬੇ ਕੋ ਖਾਇ ਗਿਰੀ ਮਨ ਮੈਨ ਤਵਾਰੋ ।। ੧੩ਕੋਟਿ ਉਪਾਇ ਰਹੀ ਕੈ ਦਯਾ ਕੀ ਸੋ ਕੈਸੇ ਹੂੰ ਭੀਜਤ ਭਯੋ ਨ ਐਠਿਯਾਰੋ ।। ੨੫ ।। ਦੋਹਰਾ ।। ੧੪ਚਿਤ ਚੇਟਕ ਸੋ ਚੁਭਿ ਗਯੋਂ ਚਮਕਿ ਚਕ੍ਰਿਤ ਭਯੋ ਅੰਗ ।। ੧੫ਚੋਰਿ ਚਤੁਰ ਚਿਤ ਲੈ ਗਯੋ ਚਪਲ ਚਖਨ ਕੇ ਸੰਗ ।। ੨੬ ।। ੧੬ਹੇਰਿ ਰੂਪ ਤੁਹਿ ਬਸਿ ਭਈ ਗਹੌਂ ਕਵਨ ਕੀ ਓਟ ।। ੧੭ਮਛਰੀ ਜਯੋ ਤਰਫੈ ਪਰੀ ਚੁਭੀ ਚਖਨ ਕੀ ਚੋਟ ।। ੨੭ ।। ਚੌਪਈ ।। ੧੮ਵਾਂਕੀ ਕਹੀ ਨ ਨ੍ਰਿਪ ਸੁਤ ਮਾਨੀ ।। ੧੯ਚਿੱਤ੍ਰਮਤੀ ਤਬ ਭਈ ਖਿਸਾਨੀ ।। ੨੦ਚਿੱਤ੍ਰ ਸਿੰਘ ਪੈ ਜਾਇ ਪੁਕਾਰੋ ।। ੨੧ਬਡੋ ਦੁਸਟ ਇਹ ਪੁਤ੍ਰ ਤੁਹਾਰੋ ।। ੨੮ ।। ਦੋਹਰਾ ।। ੨੨ਫਾਰਿ ਚੀਰ ਕਰ ਆਪਨੇ ਮੁਖ ਨਖ ਘਾਇ ਲਗਾਇ ।। ੨੩ਰਾਜਾ ਕੋ ਰੋਖਿਤ ਕਿਯੋ ਤਨ ਕੋ ਚਿਹਨ ਦਿਖਾਇ ।।੨੯।। ਚੌਪਈ ।। ੨੪ਬਚਨ ਸੁਨਤ ਕ੍ਰੱਧਿਤ ਨ੍ਰਿਪ ਭਯੋ ।। ੨੫ਮਾਰਨ ਹੇਤ ਸੁਤਹਿ ਲੈ ਗਯੋ ।। ੨੬ ਮੰਤ੍ਰਿਨ ਆਨਿ ਰਾਵ ਸਮੁਝਾਯੋ ।। ੨੭ਤ੍ਰਿਯਾ ਚਰਿੱਤ੍ਰ ਨ ਕਿਨਹੂੰ ਪਾਯੋ ।। ੩੦ ।। ੧ ।।

੨੮ਇਤਿ ਸ੍ਰੀ ਚਰਿਤ੍ਰ ਪਖਯਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਦੁਤਿਯ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੨।।੭੮।। ਅਫਜੂ ।।

ਦੋਹਰਾ ।। ੨੯ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਿਯੋ ਪਠਾਇ ।। ੩੦ਭੋਰ ਹੋਤ ਅਪਨੇ ਨਿਕਟਿ ਬਹੁਰੋ ਲਿਯੋ ਬੁਲਾਇ ।। ੧ ।। ੩੧ਏਕ ਪੁੱਤ੍ਰਿਕਾ ਗ੍ਵਾਰ ਕੀ ਤਾ ਕੋ ਕਹੋਂ ਬਿਚਾਰ ।। ੩੨ਏਕ ਮੋਟਿਯਾ ਯਾਰ ਤਿਹ ਔਰ ਪਤਰਿਯਾ ਯਾਰ ।।੨।। ੩੩ਸ੍ਰੀ ਮ੍ਰਿਗ ਚੱਛੁਮਤੀ ਰਹੈ ਤਾਕੇ ਰੂਪ ਅਪਾਰ ।। ੩੪ਉਚ ਨੀਚ ਤਾਂ ਸੋ ਸਦਾ ਨਿਤਪ੍ਰਤਿ ਕਰੈ ਜੁਹਾਰ ।। ੩ ।। ਚੌਪਈ।। ੩੫ਸਹਰ ਕਾਲਪੀ ਮਾਹਿ ਬਸਤ

ਆਪਣੇ ਘਰ ਨੂੰ ਚਲਾ ਗਿਆ ।

੧- ਸੌ ਸਖੀਆ ਇਸਤ੍ਰੀਆਂ, ਸੁੰਦ੍ਰੀਆਂ, ਪਰੀਆਂ ਜਿਹੀਆਂ ਉਡੀਕ ਵਿਚ ਖੜੀਆਂ ਸਨ ।।੨੧।।

੨- ਰਾਜੇ ਨੇ ਆਪਨੇ ਪੁਤ੍ਰ ਹਨਵੰਤ ਨੂੰ ਕਿਹਾ ਕਿ ਪੁਤ੍ਰ ਇਹ ਮੂੰਹ ਤੋਂ ਕੁਝ ਬੋਲਦੀ ਨਹੀਂ ਹੈ - ਰਾਜਾ ਚਲਾ ਜਾਂਦਾ ਹੈ ।

੩- ਚਿਤ੍ਰਮਤੀ ਹਿਨਵਤਿ ਨੂੰ ਆਪਣੇ ਨਾਲ ਮੰਦਰ (ਭਵਨ) ਵਿਚ ਨਾਲ ਲੈ ਗਈ ।।੨੨।।

੪- ਤੇ ਘਰ ਲੈ ਜਾ ਕੇ ਹਨਿਵਤਿ ਸਿੰਘ ਨੂੰ ਕਹਣਿ ਲੱਗੀ ਕਿ ਐ ਚੋਰ ਤੈਂ ਮੇਰਾ ਚਿਤ ਚੁਰਾ ਲਿਆ ਹੈ - ਹੁਣ ਦੱਸ ਮੈਂ ਕੀ ਕਰਾਂ ?

੫- ਜਿਸਦਾ ਉਪਾਇ ਤਾਂ ਇਹ ਹੈ ਕਿ ਸੰਕ ਤਿਯਾਗ ਕੇ ਆਪਨਾ ਦਿਲ ਕੱਢ ਕੇ ਆਪਣੇ ਮਿਤ੍ਰ ਨੂੰ ਦੇ ਦਿੱਤਾ ਜਾਇ ।

੬- ਅਤੇ ਜੋ ਕੁਝ ਕਰਨਾ ਪਏ ਆਪਣੇ ਪ੍ਰੇਮੀ ਨੂੰ ਮਤਾਸਰ ਕੀਤਾ ਜਾਵੇ ।

੭- ਇਕ ਦਿਨ ਇਕ ਘੜੀ ਬਣ ਜਾਂਦਾ ਹੈ ਜੇ ਉਸ ਪ੍ਰੇਮੀ ਦੇ ਬਲਿਹਾਰ ਜਾਈਏ ।।੨੩।।

੮- ਤੇਰਾ ਰੂਪ ਬਹੁਤ ਅਨੂਪ ਹੈ ਜੋ ਕਾਮਦੇਵ ਜਿਹਾ ਸੁੰਦਰ ।

੯- ਮੇਰੇ ਮਨ ਨੂੰ ਇਹ ਹਰਦਮ ਮੋਹਦਾ ਹੈ ਐ ਮਿਤ੍ਰ ਤੇਰੇ ਨੇਤ੍ਰ ਮੇਰੇ ਚੁਭ ਗਏ ਨੇ ।।੨੪।।

੧੦- ਤੇਰੇ ਨੇਤ੍ਰਾਂ ਦੇ ਤੀਰ ਨਾਲ ਮੈਂ ਬਿਨੀ ਗਈ ਹਾਂ (ਵਿਛੋੜਾ) ਨਹੀਂ ਸਹਾਰ ਸਕਦੀ ਇਸ ਲਈ ਤੈਨੂੰ ਬੁਲਾਇਆ ਹੈ ਕਿ ਮੈਂ ਤੇਰੇ ਤੇ ਮੋਹਤ ਹੋ ਗਈ ਹਾਂ ਤੇਰੇ ਰੂਪ ਨੂੰ ਤੱਕ ਕੇ।

੧੧- ਹੁਣ ਤੂੰ ਮੈਨੂੰ ਤੜਫਾ ਨਹੀਂ ਮੇਰੇ ਨਾਲ ਭੋਗ ਵਿਲਾਸ ਕਰ ਐਨ ਖੁਲਕੇ ਰਾਜੇ ਦਾ ਕੋਈ ਡਰ ਭੈ ਨਾ ਰੱਖ ।

੧੨- ਓਹ ਤੇਰਾ ਕੁਝ ਨਹੀਂ ਵਿਗਾੜੇਗਾ ਉਸਦਾ ਚੇਤਾ ਫਿਕਰ ਨਾ ਕਰ-ਮੈਂ ਤੇਰੇ ਅੱਗੇ ਆਪੇ ਤੋਂ ਬੇਵੱਸ ਹੋ ਕੇ ਡਿੱਗ ਪਈ ਹਾਂ ।

੧੩- ਪਰ - ਕ੍ਰੋੜਾਂ ਉਪਾਇ ਕਰਨ ਤੇ ਬੀ- ਹਨਿਵਤਿ ਸਿੰਘ ਆਪਣੇ ਸਿਦਕ-ਧਰਮ ਤੋਂ ਹਿਲਕੇ ਟਸ ਤੋਂ ਮਸ ਨਾਂ ਹੋਇਆ, ਭਾਵ ਅਡੋਲ ਰਿਹਾ, ਨਹੀਂ ਡੋਲਿਆ ।।੨੪।।

੧੪- ਚਿਤ ਚੇਟਕ ਦੀ ਬਲਾ ਨੇ ਚੁਭ ਕੇ - ਅੰਗ ਅੰਗ ਚਕ੍ਰਾ ਦਿਤੇ ਹਨ ਜੋ ਤੌਰ ਭੌਰ ਹੋ ਰਹੇ ਹਨ ਅੰਗ ।

੧੫- ਚਾਲਾਕ ਚੋਰ, ਚਿੱਤ ਕੱਢ ਕੇ ਲੈ ਗਿਆ ਗੂੜੇ ਜਾਦੂ ਨਾਲ ।।੨੬।।

੧੬- ਮੈਂ ਤੇਰਾ ਰੂਪ ਤੱਕ ਕੇ ਤੇਰੇ ਜੋਗੀ ਹੀ ਹੋ ਗਈ ਹਾਂ ਹੁਣ ਮੈਂ ਹੋਰ ਕਿਸਦਾ ਆਸਰਾ ਟੇਕ ਲਵਾਂ ?

੧੭- ਮਛੀ ਵਾਂਗ ਪਈ ਤੜਫਦੀ ਹੈ ਐਸੀ ਜਾਦੂ ਰੂਪ ਕੁੰਡੀ ਦੀ ਸੱਟ ਲੱਗੀ ਹੈ ।।੨੭।।

੧੮- ਰਾਜੇ ਦੇ ਪੁਤ੍ਰ ਨੇ ਉਸਦੀ ਕਹੀ ਗੱਲ ਨਾ ਮੰਨੀ ।

੧੯- ਜਿਸ ਤੋਂ ਚਿਤ੍ਰਮਤੀ ਬੜੀ ਛਿੱਥੀ ਤੇ ਨਾ ਕਾਮਿਆਬੀ ਤੋਂ ਉਦਾਸ ਹੋ ਗਈ ।

੨੦- ਤਾਂ ਹੁਣ ਉਸਨੇ ਚਿਤ੍ਰ ਸਿੰਘ ਪਾਸ ਜਾ ਕੇ ਪੁਕਾਰ ਕੀਤੀ ।

੨੧- ਜੋ ਤੇਰਾ ਪੁਤ੍ਰ ਬਹੁਤ ਦੁੱਸ਼ਟ ਹੈ ।।੨੮।।

੨੨- ਤਨ ਦੇ ਮੇਰੇ ਉਸ ਨੇ ਖਿੱਚ-ਖਿੱਚ ਕੇ ਕਪੜੇ ਪਾੜ ਸੁਟੇ ਨੇ ਅਤੇ ਮੂੰਹ ਤੇ ਨੱਕ ਜਖ਼ਮੀ ਕਰ ਦਿੱਤੇ ਨੇ ।

੨੩- ਆਪਣੇ ਤਨ ਤੇ ਪਏ ਨਿਸ਼ਾਨ ਦਿਖਾ ਕੇ ਰਾਜੇ ਨੂੰ ਕ੍ਰੋਧਤ ਕਰ ਦਿਤਾ ।੨੯

੨੪- ਉਸ ਦੇ ਵਚਨ ਸੁਣਕੇ ਰਾਜਾ ਕ੍ਰੋਧਵਾਨ ਹੋ ਗਿਆ ।

੨੫- ਪੁਤਰ ਨੂੰ ਕਤਲ ਕਰਨ ਲਈ ਉਸਨੂੰ ਦਰਬਾਰ ਵਿਚ ਲੈ ਗਿਆ ।

੨੬- ਵਜ਼ੀਰ ਨੇ ਆ ਕੇ ਰਾਜੇ ਨੂੰ ਸਮਝਾਇਆ ।

੨੭- ਕਿ ਐ ਰਾਜਨ ! ਇਸਤ੍ਰੀਆਂ ਤੇ ਇਤਬਾਰ ਨਹੀਂ ਕਰੀਦਾ ਇਹਨਾ ਦੇ ਪਾਖੰਡਮਈ ਚਰਿਤ੍ਰਾਂ ਦਾ ਕਿਸੇ ਨੂੰ ਭੇਦ ਨਹੀਂ ਲੱਗਿਆ, ਇਸ ਨੂੰ ਸੋਚ ਕੇ ਤਸੱਲੀ ਨਾਲ ਕਾਰਵਾਈ ਕਰਨੀ ਚਾਹੀਦੀ ਹੈ ਤੈਸ਼ ਵਿਚ ਆ ਕੇ ਤੇਜ਼ੀ ਕਰਨੀ ਠੀਕ ਨਹੀਂ ।।੩੦।।੧।।

੨੮- ਇਥੇ ਪਹਿਲੇ ਦਿਨ ਦੀ ਕਾਰਵਾਈ ਤੇ ਦੂਜਾ ਚਰਿਤ੍ਰ ਖਤਮ ਹੁੰਦਾ ਹੈ ।।੨।।੭੮।।ਅਫਜੂ

---

੨੯- ਵਜ਼ੀਰ ਦੇ ਵਿਚਾਰ ਸੁਣਕੇ ਰਾਜੇ ਨੇ ਆਪਣੇ ਪੁਤ੍ਰ ਨੂੰ ਬੰਦੀ ਖਾਨੇ ਵਿਚ ਭੇਜ ਦਿੱਤਾ ।

੩੦- ਸਵੇਰੇ ਹੁੰਦੇ ਹੀ ਮੁੜਕੇ ਫੇਰ ਆਪਣੇ ਕੋਲ ਦਰਬਾਰ ਵਿਚ ਮੰਗਵਾ ਲਿਆ ।।੧।।

੩੧- ਰਾਜੇ ਨੂੰ ਸਮਝਾਉਣ ਲਈ ਸਿਆਣਾ ਵਜ਼ੀਰ ਦਲੀਲ ਦਿੰਦਾ ਹੋਇਆ ਇਕ ਹੋਰ ਘਟਨਾ ਰਾਜੇ ਨੂੰ ਸੁਣਾਉਂਦਾ ਹੈ । ਉਹ ਕਹੰਦਾ ਹੈ ਕਿ ਮੈਂ ਇਕ ਗਵਾਰ ਇਸਤ੍ਰੀ ਦੀ ਗੱਲ ਸੁਣਾਉਂਦਾ ਹਾਂ ।

੩੨- ਉਸ ਚਰਿਤ੍ਰਹੀਣ ਇਸਤ੍ਰੀ ਦੇ ਦੋ ਯਾਰ ਸਨ ਇਕ ਬਹੁਤ ਮੋਟਾ ਸੀ ਇਕ ਪਤਲਾ ਸੀ ।।੨।।

੩੩- ਸ੍ਰੀ ਮ੍ਰਿਗ ਚੱਛ ਮਤੀ ਉਸਦਾ ਨਾਮ ਸੀ ਜੋ ਬੜੀ ਸੁੰਦ੍ਰ ਰੂਪਵਾਨ ਸੀ ।

੩੪- ਵੱਡੇ-ਛੋਟੇ ਅਮੀਰ, ਗਰੀਬ ਸਾਰੇ ਉਸਦੇ ਅੱਗੇ ਨਿੰਵਦੇ ਸਨ ।।੩।।

੩੫- ਅਤੇ - ਕਾਲਪੀ ਸ਼ਹਿਰ ਦੀ ਵਸਨੀਕ ਸੀ ਉਹ ।

ਤੈ ।। ੧ਭਾਂਤਿ ਭਾਂਤਿ ਕੇ ਭੋਗ ਕਰੈ ਵੈ ।। ੨ਸ੍ਰੀ ਮ੍ਰਿਗ ਨੈਨ ਮਤੀ ਤਹ ਰਾਜੈ ।। ੩ਨਿਰਖਿ ਛਪਾਕਰਿ ਕੀ ਛਬਿ ਲਾਜੈ ।। ੪ ।। ਦੋਹਰਾ ।। ੪ਬਿਰਧਿ ਮੋਟਿਯੋ ਯਾਰ ਤਿਹੱ ਤਰੁਨ ਪਤਰਿਯੋ ਯਾਰ ।। ੫ਰਾਤ ਦਿਵਸ ਤਾਂਸੋਂ ਕਰੈ ਦ੍ਵੈ ਵੈ ਮੈਨ ਬਿਹਾਰ ।। ੫ ।। ੬ਹੋਤ ਤਰਨ ਕੇ ਤਰੁਨਿ ਬਸਿ ਬਿਰਧ ਤਰੁਨਿ ਬਸਿ ਹੋਇ ।। ੭ਇਹੈ ਰੀਤਿ ਸਭ ਜਗਤ ਕੀ ਜਾਨਤ ਹੈ ਸਭ ਕੋਇ ।।੬।। ੮ਤਰੁਨਿ ਪਤਰਿਯਾ ਸੌ ਰਮੈ ਮੋਟੇ ਨਿਕਟ ਨਾ ਜਾਇ ।। ੯ਜੌ ਕਬਹੂੰ ਤਾਸੋਂ ਰਮੈ ਮਨ ਭੀਤਰ ਪਛੁਤਾਇ ।।੭।। ੧੦ਰਮਤ ਪਤਰਿਯਾ ਸੰਗ ਹੁਤੀ ਆਨਿ ਮੋਟੀਏ ਯਾਰ ।। ੧੧ਪਾਯਨ ਕੋ ਖਰਕੋ ਕਿਯੋ ਤਵਨਿ ਤਰੁਨਿ ਕੇ ਦ੍ਵਾਰ ।।੮।। ੧੨ਕਹਯੋ ਪਤਰੀਏ ਯਾਰ ਕਹੱ ਜਾਹੁ ਦਿਵਰਿਯਹਿ ਫਾਂਧਿ ।। ੧੩ਜਿਨਿ ਕੋਊ ਪਾਪੀ ਆਇ ਹੈ ਮੁਹਿ ਤੁਹਿ ਲੈਹੈ ਬਾਂਧਿ ।।੯।। ੧੪ਅਤਿ ਰਤਿ ਤਾਸੋਂ ਮਾਨਿਕੈ ਯਾਰ ਪਤਰਿਯਹਿ ਟਾਰਿ ।। ੧੫ਭਰਭਰਾਇ ਉਠਿ ਠਾਢ ਭੀ ਜਾਨਿ ਮੋਟਿਯੋ ਯਾਰ ।। ੧੦ ।। ੧੬ਉਠਤ ਬੀਰਜ ਭੂ ਪਰ ਗਿਰਯੋ ਲਖਯੋ ਮੋਟਿਯੇ ਯਾਰ ।। ੧੭ਯਾਕੋ ਤੁਰਤੁ ਬਤਾਇਯੈ ਭੇਦ ਹਮੈ ਸੁ ਕੁਮਾਰਿ ।।੧੧।। ੧੮ਅਧਿਕ ਤਿਹਾਰੋ ਰੂਪ ਲਖਿ ਮੋਹਿ ਨ ਰਹੀ ਸੰਭਾਰ ।। ੧੯ਤਾਂਤੇ ਗਿਰਯੋ ਅਨੰਗ ਭੂਅ ਸਕਯੋ ਨ ਬੀਰਜ ਉਬਾਰ ।।੧੨।। ੨੦ਫੂਲਿ ਗਯੋ ਪਸੁ ਬਾਤ ਸੁਨਿ ਨਿਜੁ ਸੁਭ ਮਾਨੈ ਅੰਗ ।। ੨੧ਮੋਹਿ ਨਿਰਖਿ ਛਬਿ ਬਾਲ ਕੇ ਛਿਤ ਪਰ ਗਿਰਯੋ ਅਨੰਗ ।। ੧੩ ।।

੨੨ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਤਿਯ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।। ੩ ।। ੯੧ ।। ਅਫਜੂੰ ।।

ਚੌਪਈ ।। ੨੩ਬੰਦਿਸਾਲ ਨ੍ਰਿਪ ਪੂਤ ਪਠਾਯੋ ।। ੨੪ਭਈ ਭੋਰ ਫਿਰਿ ਪਕਰਿ ਮੰਗਾਯੋ ।। ੨੫ਮੰਤ੍ਰੀ ਪ੍ਰਭੁ ਸੋ ਬਚਨ ਉਚਰੇ♦ ।। ੨੬ਭੂਪਤਿ ਸੁਧਾ ਸ੍ਰਵਨੁ ਜਨੁ ਭਰੇ ।।੧।। ਦੋਹਰਾ ।। ੨੭ਮਹਾਂਨੰਦ ਮੁਰਦਾਰ ਕੀ ਹੁਤੀ ਬਹੁਰਿਯਾ ਏਕ ।। ੨੮ਤਾਂ ਸੋ ਰਤਿ ਮਾਨਤ ਹੁਤੇ ਹਿੰਦੂ ਤੁਰਕ ਅਨੇਕ ।।੨।। ੨੯ਮਹਾਂਨੰਦ ਮੁਰਦਾਰ ਕੀ ਘੁਰਕੀ ਤ੍ਰਿਯ ਕੋ ਨਾਮ ।। ੩੦ਕੋਪ ਸਮੈ ਨਿਜੁ ਨਾਹ ਕੋ ਘੁਰਕਤ ਆਠੋ ਜਾਮ ।।੩।। ੩੧ਏਕ ਚੱਛੁ ਤਾਕੋ ਰਹੈ ਬਿਰਧਿ ਆਪੁ ਤ੍ਰਿਯ ਜ੍ਵਾਨ ।। ੩੨ਸੋ ਯਾ ਪਰ ਰੀਝਤ ਨਹੀਂ ਯਾ ਕੇ ਵਾ ਮਹਿ ਪ੍ਰਾਨ ।।੪।। ੩੩ਕਾਜ ਕਵਨ ਹੁੰਕੇ ਨਿਮਿਤ ਗਯੋ ਧਾਮ ਕੋਂ ਧਾਇ ।। ਤਰੁਨ ਪੁਰਖ ਸੋ ਤਰਨਿ ਤਹੱ ਰਹੀ ਹੁਤੀ ਲਪਟਾਇ ।।੫।। ੩੫ਮਹਾਂਨੰਦ ਆਵਤ ਸੁਨਿਯੋ ਲਿਯੋ ਗਰੇ ਸੋਂ ਲਾਇ ।। ੩੬ਅਤਿ ਬਚਿਤ੍ਰ ਬਾਤੈ ਕਰੀ ਹ੍ਰਿਦੈ ਹਰਖ ਉਪਜਾਇ ।।੬।। ੩੭ਕਾਨ ਦੋਊ ਗਹਿਰੇਂ ਗਹੇ ਚੂਮਿ ਏਕ ਦ੍ਰਿਗ ਲੀਨ ।। ੩੮ ਇਹ ਛਲ ਸੌ ਛਲਿ

♦ ਦਾਨਾ ਵਜ਼ੀਰ ਰਾਜੇ ਨੂੰ ਸਿੱਧਾ ਤਾਂ ਵਰਜ ਨਹੀਂ ਸਕਦਾ ਸਮਾਜਕ ਅਖਾਨ ਹੈ ਕਿ ਕੌਣ ਕਹੇ ਰਾਣੀ ਨੂੰ ਅੱਗਾ ਢੱਕ । ਪ੍ਰੰਤੂ ਉਦਾਹਰਨਾ ਤੇ ਉਦਾਹਰਨਾ ਦੇ ਰਿਹਾ ਹੈ ਕਿ ਬੁੱਢਾ ਕਮਜ਼ੋਰ ਜਾਂ ਬਹੁਤ ਮੋਟਾ ਪਤੀ ਹੋਵੇ ਤਾਂ ਉਹਨਾ ਦੀ ਪਤਨੀ ਉਹਨਾ ਦੇ ਅਧੀਨ ਨਾ ਹੋ ਕੇ ਉਹਨਾਂ ਨੂੰ ਚਪਲ ਚਲਾਕੀ ਦੇ ਨਾਲ ਅੰਗੂਠੇ ਪਰ ਰੱਖਕੇ ਖਿਡਾਉਂਦੀ ਹੈ ਅਤੇ ਨਾਂ ਕਰਨ ਵਾਲੇ ਕੰਮ ਕਰਾਕੇ ਆਪਣੀ ਚੇਤੰਨਤਾ ਦੇ ਜ਼ਰੀਏ ਉਹਨਾਂ ਦੇ ਸਾਹਮਣੇ ਅਨਹੋਣੇ ਕੌਤਕ ਕਰਕੇ ਜਿਉਂਦੇ ਜਾਗਦੇ ਕਿਵੇਂ ਸੁਲਾਉਂਦੀ ਹੈ ? ਤਾਂ ਕਿ ਇਹਨਾਂ ਉਦਾਹਰਨਾ ਨੂੰ ਸੁਣਕੇ ਰਾਜਾ ਆਪਣੇ ਤੇ ਘਟਾ ਸਕੇ ਕਿ ਮੈਂ ਵੀ ਬਿਰਧ ਆਯੂ ਹੋਣ ਕਰਕੇ ਇਸ ਨੌ ਜਵਾਨ ਇਸਤ੍ਰੀ ਦੇ ਧੋਖੇ ਵਿਚ ਤਾਂ ਨਹੀਂ ਆ ਰਿਹਾ ਕੀ ਚਿਤ੍ਰਵਤੀ ਮੇਰੇ ਨਾਲ ਚਤ੍ਰਾਈ ਤਾਂ ਨਹੀਂ ਕਰ ਰਹੀ ? ਕਿਆ ਇਹ ਘਟਨਾਵਾਂ ਮੇਰੇ ਤੇ ਹਾਵੀ ਤਾਂ ਨਹੀਂ ਹੋ ਰਹੀਆਂ ? ਇਹ ਹਨ ਇਹਨਾਂ ਗਾਥਾਵਾਂ ਦੇ ਲਿਖਣ ਦੇ ਕਾਰਣ ਜੋ ਹਰੇਕ ਵਿਅਕਤੀ ਨਾਲ ਵਾਪਰ ਸਕਦੇ ਹਨ । ਜਿਸ ਲਈ ਇਹਨਾਂ ਕੰਡੈਲੇ ਰਾਹਾਂ ਦੀ ਜਾਣਕਾਰੀ ਹਰੇਕ ਪੁਰਸ਼ ਨੂੰ ਹੋਣੀ ਚਾਹੀਦੀ ਹੈ ਹਰੇਕ ਇਸਤ੍ਰੀ ਇਹਨਾਂ ਨੂੰ ਪੜ ਕੇ ਆਪਣੀ ਘਾਟ ਨੂੰ ਸੁਧਾਰ ਸਕਦੀ ਹੈ ਪੁਰਾਤਨ ਪਗ ਡੰਡੀਆਂ ਤੇ ਨਿਊ ਸਮਾਜ ਪੈਰ ਧਰਦਾ ਤੁਰਿਆ ਆਇਆ ਹੈ ਉਹੀ ਲੀਹਾਂ ਅਜ ਪਕੇ ਰੋਡ ਬਣਕੇ ਦੇਸ਼ ਸੁਧਾਰੀ ਦਾ ਮੂੰਹ ਬੋਲਦਾ ਅਖਾਣ ਬਣਿਆ ਹੈ –

ਡੰਡੀ–ਡੰਡੀ ਤੁਰਿਆ ਜਾਹ, ਔਝੜੀ ਨਾਂ ਪਵੀ ਛੱਡਕੇ ਰਾਹ ।

੧- ਕਾਮੁਕ ਰੁਚੀ ਅਧੀਨ ਅਨੇਕ ਪ੍ਰਕਾਰ ਭੋਗ ਮਾਣਦੀ ਸੀ

੨- ਜਿਸ ਦੇ ਹੁਸਨ ਅੱਗੇ ਅੱਪਛਰਾਂ ਵੀ ਸ਼ਰਮਾਂਦੀ ਸੀ

੩- ਜਿਸਦੀ ਛਬ ਅੱਗੇ ਚੰਦ੍ਰਮਾਂ ਵੀ ਲਾਜਵਾਬ ਹੁੰਦਾ ਸੀ ।।੪।।

੪- ਜਿਸ ਦੇ ਦੋ ਯਾਰ ਸਨ ਇਕ ਤਾਂ ਬੁਢਾ ਤੇ ਬਹੁਤਾ ਮੋਟਾ ਸੀ ਦੂਜਾ ਜਵਾਨ ਤੇ ਪਤਲੇ ਕੱਦ ਦਾ ਸੀ ।

੫- ਰਾਤ ਦਿਨ ਇਸ ਜਵਾਨ ਤੇ ਪਤਲੇ ਪ੍ਰੇਮੀ ਨਾਲ ਕਾਮ ਕੇਲ ਕਰਦੀ ਸੀ

੬- ਇਹ ਇਕ ਪ੍ਰਸਿਧ ਗੱਲ ਹੈ ਕਿ ਜੁਆਨ ਪੁਰਸ਼ ਦੇ ਜੁਆਨ ਇਸਤ੍ਰੀ ਅਧੀਨ ਹੋ ਕੇ ਰਹਿੰਦੀ ਹੈ ਪਰ ਬੁੱਢਾ ਹਮੇਸ਼ਾਂ ਜਵਾਨ ਇਸਤ੍ਰੀ ਦੇ ਅਧੀਨ ਹੁੰਦਾ ਹੈ

੭- ਇਹ ਰੀਤ ਸਾਰੇ ਸੰਸਾਰ ਦੀ ਪ੍ਰਚਲਤ ਰੀਤੀ ਹੈ ਜਿਸ ਨੂੰ ਹਰ ਕੋਈ ਜਾਣਦਾ ਹੈ ।।੬।।

੮- ਹੁਣ ਉਹ ਜਵਾਨ ਤੇ ਸੁੰਦਰ ਇਸਤ੍ਰੀ ਪਤਲੇ ਜੁਆਨ ਨਾਲ ਪ੍ਰੇਮ ਕਰਦੀ ਸੀ ਅਤੇ ਮੋਟੇ ਬੁੱਢੇ ਦੇ ਨੇੜੇ ਨਹੀ ਸੀ ਜਾਂਦੀ ।

੯- ਜੇ ਕਿਤੇ ਜਾਣਾ ਪੈ ਹੀ ਜਾਏ ਤਾਂ ਦਿਲੋ ਪਛੋਤਾਂਦੀ ਸੀ ।।੭।।

੧੦- ਇਕ ਦਿਵਸ ਉਹ ਪਤਲੇ ਪ੍ਰੇਮੀ ਨਾਲ ਹਮ ਬਿਸਤ੍ਰਾ ਸੀ ਉਤੋਂ ਮੋਟਾ ਬੁੱਢਾ ਆ ਗਿਆ ।

੧੧- ਜਦੋਂ ਉਸਦੇ ਪੈਰਾਂ ਦਾ ਖੜਕਾ ਹੋਇਆ ਉਸ ਦੇ ਦਰਵਾਜੇ ਅੱਗੇ ।।੮।।

੧੨- ਤਾਂ ਉਸ ਇਸਤ੍ਰੀ ਨੇ ਆਪਣੇ ਪਤਲੇ ਪ੍ਰੇਮੀ ਨੂੰ ਕਿਹਾ ਤੂੰ ਦਰਵਾਜੇ ਦੇ ਅੰਦਰ ਚਲਾ ਜਾਹ ।

੧੩- ਜੇ ਏਹ ਪਾਪੀ ਅੰਦਰ ਆ ਗਿਆ ਮੈਨੂੰ ਤੇ ਤੈਨੂੰ ਪਕੜ ਲਏਗਾ ।।੯।।

੧੪- ਪਤਲੇ ਪ੍ਰੇਮੀ ਨਾਲ ਰਜ-ਰਜ ਕੇ ਪ੍ਰੇਮ ਕਰਨ ਉਪ੍ਰੰਤ ਉਸ ਨੂੰ ਪਾਸੇ ਕਰ ਦਿਤਾ

੧੫- ਉਭੜਾ ਕੇ ਫਟਾ ਫਟ ਉਠ ਕੇ ਖੜੀ ਹੋ ਗਈ ਮੋਟੇ ਯਾਰ ਨੂੰ ਤੱਕ ਕੇ

੧੬- ਉਠ ਕੇ ਛੇਤੀ ਨਾਲ ਖੜੀ ਹੋ ਜਾਣ ਕਰਕੇ ਵੀਰਿਯ ਨਿਕਲ ਕੇ ਧਰਤੀ ਤੇ ਜਾ ਡਿੱਗਾ ਤਾ ਇਹ ਦ੍ਰਿਸ਼ ਮੋਟੇ ਪ੍ਰੇਮੀ ਨੇ ਤੱਕਿਆ

੧੭- ਤਾਂ ਉਸਨੇ ਛੇਤੀ ਨਾਲ ਪੁਛਿਆ ਕਿ ਆਹ ਕੀ ਕਾਰਣ ਹੈ ? ਦੱਸ ।।੧੧।।

੧੮- ਤਾਂ ਉਸ ਚਲਾਕ ਇਸਤ੍ਰੀ ਨੇ ਉਤਰ ਦਿਤਾ ਕਿ ਕੀ ਪੁਛਦੇ ਹੋ ਤੇਰਾ ਸੁੰਦਰ ਰੂਪ ਦੇਖਕੇ ਮੈਂ ਬੇਵਸ ਹੋ ਗਈ

੧੯- ਜਿਸ ਲਈ ਕਾਮਾਤੁ ਹੋ ਕੇ ਮੈ ਇਸ ਨੂੰ ਸੰਭਾਲ ਨਾ ਸਕੀ ।।੧੨।।

੨੦- ਬਸ ਆਪਣੇ ਰੂਪ ਦੀ ਪ੍ਰਸੰਸਾ ਸੁਣਕੇ ਉਹ ਪਸ਼ੂ (ਗੁਰੂ ਜੀ ਉਸ ਨੂੰ ਪਸ਼ੂ ਦੀ ਅਪਾਧੀ ਦਿੰਦੇ ਕਹਿੰਦੇ ਹਨ) ਕਿ ਉਸ ਨੇ ਆਪਣੇ ਆਪ ਨੂੰ ਆਪਣੇ ਤਨ ਨੂੰ ਬਹੁਤ ਵਧੀਆ ਜਾਣ ਲਿਆ ਕਿ ਵਾਕਈ ਇਹ ਠੀਕ ਗੱਲ ਹੈ ।।੧੩।।

੨੧- ਅਤੇ ਉਸਦੀ ਫੋਕੀ ਉਪਮਾ ਸੁਣਕੇ ਯਕੀਨ ਕਰ ਲਿਆ ਕਿ ਵਾਕਈ ਇਹ ਠੀਕ ਹੈ । ।।੧੩।।

੨੨- ਇਥੇ ਇਹ ਤੀਸਰਾ ਚਰਿਤ੍ਰ ਪੂਰਾ ਹੁੰਦਾ ਹੈ ।।੩।।੬੧।। ਅਫਜੂੰ

---

੨੩- ਰਾਜੇ ਨੇ ਪੁੱਤਰ ਨੂੰ ਫੇਰ ਕੈਦ ਕੋਠੜੀ ਵਿਚ ਭੇਜ ਦਿੱਤਾ

੨੪- ਸਵੇਰ ਹੋਈ ਫੇਰ ਕੈਦੀ ਹਾਲਤ ਵਿਚ ਆਪਣੇ ਕੋਲ ਮੰਗਾ ਲਿਆ

੨੫- ਵਜ਼ੀਰ ਨੇ ਫੇਰ ਬਾਦਸ਼ਾਹ ਨੂੰ ਮੁਖਾਤਬ ਕਰ ਕੇ ਕਿਹਾ

੨੬- ਅਤੇ ਰਾਜੇ ਦੇ ਕੰਨਾਂ ਵਿਚ ਅੰਮ੍ਰਿਤ ਜਿਹੇ ਸ਼ੁਭ ਬਚਨ ਭਰੇ ।।੧।।

੨੭- ਐ ਰਾਜਨ ਇਕ ਮਹਾਨੰਦ ਮੁਰਦਾਰ ਦੀ ਬਹੂ (ਇਸਤ੍ਰੀ) ਸੀ ।

੨੮- ਜੋ ਬੜੀ ਬਦਚਲਨ ਸੀ ਜਿਸਦੇ ਪਾਸ ਹਿੰਦੂ ਤੇ ਮੁਸਲਮਾਨ ਅਨੇਕਾਂ ਬੰਦੇ ਆਉਂਦੇ ਸਨ ।।੨।।

੨੯- ਅਤੇ ਉਸ ਮਹਾਨੰਦ ਮੁਰਦਾਰ ਦੀ ਇਸਤ੍ਰੀ ਦਾ ਨਾ ਘੁਰਕੀ ਸੀ ।

੩੦- ਉਹ ਕ੍ਰੋਧ ਵਿਚ ਆ ਕੇ ਮਹਾਂਨੰਦ ਆਪਣੇ ਪਤੀ ਨੂੰ ਅੱਠੇ ਪਹਿਰ ਘੁਰਕੀਆਂ (ਝਿੜਕਾਂ) ਦਿੰਦੀ ਰਹਿੰਦੀ ਸੀ (ਮੁਰਦਾਰ ਦਾ ਮਤਲਬ ਮਹਾਂਨੰਦ ਕਮਜ਼ੋਰ ਸੀ )।।੩।।

੩੧- ਮਹਾਂਨੰਦ ਇਕ ਤਾਂ ਇਕ ਅੱਖ ਤੋਂ ਕਾਣਾ ਸੀ ਦੂਜੇ ਬੁੱਢਾ ਸੀ ਅਤੇ ਇਸਤ੍ਰੀ (ਘੁਰਕੀ) ਜਵਾਨ ਅਵੱਸਥਾ ਵਿਚ ਸੀ

੩੨- ਇਸ ਲਈ ਮਹਾਂਨੰਦ ਤੇ ਸਤੁੰਸ਼ਟ ਨਹੀਂ ਸੀ ।।੪।।

੩੩- ਇਕ ਰੋਜ ਮਹਾਂਨੰਦ ਕਿਸੇ ਕੰਮ ਕਾਜ ਕਰਕੇ ਘਰ ਤੋਂ ਬਾਹਰ ਚਲਾ ਗਿਆ

੩੪- ਇਸ ਲਈ ਉਹ ਜਵਾਨ ਇਸਤ੍ਰੀ ਕਿਸੇ ਜਵਾਨ ਪੁਰਸ਼ ਨਾਲ ਕਲੋਲ ਮਸਤੀ ਵਿਚ ਉਰਝੀ ਰਹੀ ।।੫।।

੩੫- ਪਰ ਜਦੋਂ ਮਹਾਂਨੰਦ ਘਰ ਆਇਆ ਤਾਂ ਉਸ ਨੂੰ ਬੜੇ ਪ੍ਰੇਮ ਨਾਲ ਗਲ ਨਾਲ ਲਾ ਲਿਆ ।

੩੬- ਬੜੀਆਂ ਪ੍ਰੇਮ ਮਈ ਮਿਠੀਆ ਗੱਲਾਂ ਕੀਤੀਆਂ ਅਤੇ ਖੁਸ਼ੀ ਜਾਹਰ ਕੀਤੀ

੩੭- ਪ੍ਰੇਮ ਕਰਦੀ ਕਰਦੀ ਨੇ ਉਸਦੇ ਦੋਨੋ ਕੰਨ ਘੁਟ ਕੇ ਪਕੜ ਲਏ ਇਕ ਅੱਖ ਤੋਂ ਉਸਨੂੰ ਦਿਸਦਾ ਹੀ ਨਹੀਂ ਸੀ ਦੂਜੀ ਦੇ ਉਤੇ ਮੂੰਹ ਰਖਕੇ ਅੱਖ ਦਾ ਚੁੰਮਣ ਲੈਣ ਦੇ ਬਹਾਨੇ ਸਿਰ ਰੱਖ ਦਿੱਤਾ ।

੩੮- ਇਸ ਚਲਾਕੀ ਦੇ ਨਾਲ ਉਸ ਨੂੰ ਛਲਿਆ ਕਿ

ਕੈ ਜੜ੍ਹਹਿ ਯਾਰ ਬਿਦਾ ਕਰਿ ਦੀਨ ।।੭।। ੧ਸ੍ਰਵਨ ਨ ਕਛੁ ਖਰਕੋ ਸੁਨੈ ਇਕ ਚਖੁ ਸਕੈ ਨ ਹੇਰਿ ।। ੨ਪਰੋ ਸਦਾ ਮੋਰੇ ਰਹੈ ਲਹੈ ਨ ਭੇਵ ਅੰਧੇਰ।।੮।। ਹੇਰਿ ਰੂਪ ਤਵ ਬਸਿ ਭਈ ਮੋ ਤਨ ਬਢਯੋ ਅਨੰਗ।। ੪ਚੂੰਮਿ ਨੇਤ੍ਰ ਤਾਤੇ ਲਯੋ ਅਤਿ ਹਿਤ ਚਿਤ ਕੇ ਸੰਗ ।।੯।। ੫ਮਹਾਨੰਦ ਇਹ ਬਾਤ ਸੁਨਿ ਫੂਲਿ ਗਯੋ ਮਨ ਮਾਹਿ ।। ੬ਅਧਿਕ ਪ੍ਰੀਤਿ ਤਾਂਸੋਂ ਕਰੀ ਭੇਦ ਪਛਾਨਯੋ ਨਾਹਿ ।।੧੦।।੧।।

੭ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਥੋ ਚਰਿਤ੍ਰ ਸਮਾਪਤ
ਮਸਤੁ ਸੁਭ ਮਸਤੁ ।।੪।। ੧੦੧।। ਅਫਜੂ ।।

ਦੋਹਰਾ ।। ੧ਬੰਦਿਸਾਲ ਕੋ ਭੂਪ ਤਬ ਨਿਜੁ ਸੁਤ ਦਯੋ ਪਠਾਇ ।। ੨ਭੋਰ ਹੋਤ ਅਪਨੇ ਨਿਕਟਿ ਬਹੁਰੋ ਲੀਯੋ ਬੁਲਾਇ ।।੧।। ਚੌਪਈ ।। ੩ਬੰਦਿਸਾਲ ਨ੍ਰਿਪ ਪੂਤ ਪਠਾਯੋ ।। ੪ਭਈ ਭੋਰ ਫਿਰਿ ਪਕਰ ਮੰਗਾਯੋ ।। ੫ਮੰਤ੍ਰੀ ਪ੍ਰਭੁ ਸੋਂ ਬਚਨ ਉਚਾਰੇ ।। ੬ਜਾਨੁਕ ਸੋਕ ਦੂਰਿ ਕਰਿ ਡਾਰੇ ।।੨।। ਦੋਹਰਾ ।। ੭ਇਕ ਜੋਗੀ ਬਨ ਮੈ ਹੁਤੋ ਦ੍ਰੁਮ ਮੈਂ ਕੁਟੀ ਬਨਾਇ ।। ੮ਏਕ ਸਾਹ ਕੀ ਸੁਤਾ ਕੋ ਲੈ ਗਯੋ ਮੰਤ੍ਰ ਚਲਾਇ ।।੩।। ਚੌਪਈ ।। ੯ਕਾਸਿਕਾਰ* ਕੋ ਸਾਹਿਕ ਜਨਿਯਤ ।। ੧੦ਸਹਜ ❖ ਕਲਾ ਤਿਹੱ ਸੁਤਾ ਬਖਨਿਯਤ ।। ੧੧ਤਾਕੋ ਹਰਿ ਜੋਗੀ ਲੈ ਗਯੋ ।। ੧੨ਰਾਖਤ ਏਕ ਬਿਰਛ ਮੈ ਭਯੋ ।।੪।। ਦੋਹਰਾ ।। ੧੩ਕਰੀ ਕਿਵਾਰੀ ਬਿਰਛ ਕੀ ਖੋਦਿ ਕਿਯੋ ਤਿਹ ਗ੍ਰੇਹ ।। ੧੪ਰਾਤਿ ਦਿਵਸ ਤਾਕੋਂ ਭਜੈ ਅਧਿਕ ਬਢਾਇ ਸਨੇਹ ।।੫।। ੧੫ਮਾਰਿ ਕਿਵਰਯਾ ਬਿਰਛ ਕੀ ਆਪਿ ਨਗਰ ਮੈ ਆਇ ।। ੧੬ਮਾਂਗਿ ਭਿਛਾ ਨਿਸਿ ਕੇ ਸਮੈ ਰਹਤ ਤਿਸੀ ਦ੍ਰੁਮ ਜਾਇ ।।੬।। ੧੭ਜਾਇ ਤਹਾਂ ਆਪਨ ਕਰੈ ਹਾਥਨ ਕੋ ਤਤਕਾਰ ।। ੧੮ਸੁਨਤ ਸਬਦ ਤਾਕੀ ਤਰੁਨਿ ਛੋਰਤ ਕਰਨ ਕਿਵਾਰ ।।੭।। ਚੌਪਈ ।। ੧੯ਐਸੀ ਭਾਂਤਿ ਨਿਤ੍ਯ ਜੜ ਕਰੈ।। ੨੦ਮਧੁਰ ਮਧੁਰ ਧੁਨਿ ਬੇਨ ਉਚਰੈ ।। ੨੧ਰਾਜ ਕਲਾ ਬਿਨ ਸੀਸ ਭਗਾਵੈ ।। ੨੨ਸਹਜ ਕਲਾ ਬਿਨ ਸੀ ਨ ਸੁਨਾਵੈ ।।੮।। ਦੋਹਰਾ ।। ੨੨ਤਿਹੀ ਨਗਰ ਮੈਂ ਅਤਿ ਚਤੁਰ ਹੁਤੋ ਪੁਤ੍ਰ ਇਕ ਭੂਪ ।। ੨੩ਬਲ ਗੁਨ ਬਿਕ੍ਰਮ ਇੰਦ੍ਰ ਸਮ ਸੁੰਦਰ ਕਾਮ ਸਰੂਪ ।।੯।। ੨੪ਸੁਰੀ ਆਸੁਰੀ ਕਿੰਨ੍ਰਨੀ ਗੰਧਰਬੀ ਕਿਨ ਮਾਹਿ ।। ੨੫ਹਿੰਦੁਨੀ ਤੁਰਕਾਨੀ ਸਭੈ ਹੇਰਿ ਰੂਪ ਬਲਿ ਜਾਹਿ ।। ੧੦ ।। ਚੌਪਈ ੨੬ਨ੍ਰਿਪ ਸੁਤ ਤਾਂ ਕੇ ਪਾਛੇ ਧਾਯੋ ।। ੨੭ਤਿਨ ਜੁਗਿਯਹਿ ਕਛੁ ਭੇਦ ਨ ਪਾਯੋ ।। ੨੮ਜਬ ਵਹ ਜਾਇ ਬਿਰਛ ਮੈ ਬਰਯੋ ।। ੨੯ਤਬ ਛਿਤਪਤਿ ਸੁਤ ਦ੍ਰੁਮ ਪਰ ਚਰਯੋ।।੧੧।। ੩੦ਭਯੋ ਪ੍ਰਾਤ ਜੋਗੀ ਪੁਰ ਆਯੋ ।। ੩੧ਉਤਰਿ ਭੂਪ ਸੁਤ ਤਾਲ ਬਜਾਯੋ ।। ੩੨ਛੋਰਿ ਕਿਵਾਰ

ਕਾਸਕਾਰ । ਕਜਰੀ । ਤੁਰਕਸਤਾਨ ਦੇ ਪੂਰਬ ਵੱਲ ਇਕ ਨਗਰ ਹੈ ।

❖ ਸਮਝਦਾਰ ਵਜ਼ੀਰ ਦਾ ਮੁੱਦਾ ਰਾਜੇ ਨੂੰ ਸਮਝਾਉਣ ਦਾ ਹੈ ਆਹ ਦ੍ਰਿਸਟਾਂਤ ਤੇ ਦ੍ਰਿਸਟਾਂਤ ਹੈ ਕਿ ਐ ਰਾਜਨ ! ਇਸਤ੍ਰੀ ਆਪਣੇ ਮਨ ਦੀ ਸੰਤੁਸ਼ਟੀ ਲਈ ਹੋਰ ਕਿਸੇ ਹਾਣ ਲਾਭ ਦੀ ਪ੍ਰਵਾਹ ਨਹੀਂ ਕਰਦੀ । ਸਹਜ ਕਲਾ ਜੰਗਲ ਵਿਚ ਜੋਗੀ ਨਾਲ ਇਕ ਪੱਕੀ ਕੈਦ ਨੂੰ ਤ੍ਰਜੀਹ ਦਿੰਦੀ ਹੈ । ਆਪਣੇ ਖਾਨਦਾਨ ਜਾਂ ਸ਼ਾਹੂਕਾਰ ਮਾਪਿਆਂ ਦੀ ਇਜਤ ਬਿਇਜਤੀ ਦੀ ਕੋਈ ਪ੍ਰਵਾਹ ਤੱਕ ਨਹੀਂ ਕਰਦੀ । ਜਦੋਂ ਇਕ ਮਨ ਭਾਉਂਦਾ ਸਾਥੀ ਮਿਲ ਗਿਆ ਤਾਂ ਜੋਗੀ ਦੇ ਸਿਰ ਸੁਆਹ ਪਾਕੇ ਤੁਰਦੀ ਹੋਈ ਮੁੜਕੇ ਉਸ ਨੂੰ ਯਾਦ ਤੱਕ ਨਹੀਂ ਕੀਤਾ ।

ਨੋਟ : ਜਿਹੜੇ ਮੇਰੇ ਮਾਨਯੋਗ ਵੀਰ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਰੋਧੀ ਇਹਨਾਂ ਨਸੀਹਤਾਂ, ਗਿਆਨ ਦੇ ਚਸ਼ਮਿਆਂ ਤੇ ਭੋਗ ਵਿਲਾਸ ਦਾ ਦੋਸ਼ ਅਰੋਪਨ ਕਰਕੇ ਇਸਤੇ ਪਾਠ ਜਾਂ ਛਪਣ ਤੇ ਇਤਰਾਜ ਕਰਦੇ ਹਨ ਮੈਂ ਉਹਨਾ ਅੱਗੇ ਪਿਆਰ ਨਾਲ ਸਪਸ਼ਟੀਕਰਨ ਰੱਖਦਾ ਹਾਂ ਕਿ ਮੈਨੂੰ ਬੁੱਧ ਬਿਬੇਕ ਗਿਆਨ ਦਾ ਕੋਈ ਇਹੋ ਜਿਹਾ ਗ੍ਰੰਥ ਦੱਸਣ ਜਿਸ ਵਿਚ ਭੋਗ ਬਿਲਾਸ ਜਾਂ ਇਸਤਰੀ ਪੁਰਸ਼ ਦੇ ਘਨੌਣੇ ਸੁਮੇਲ ਦੀ ਵਾਰਤਾ ਨਾ ਹੋਵੇ । ਸਭ ਤੋ ਪਹਿਲਾਂ ਸ੍ਰੀ ਬ੍ਰਹਮਾਂ ਜੀ ਬਾਰੇ ਲਿਖਿਆ ਮਿਲਦਾ ਹੈ ਕਿ ਉਹ ਆਪਣੀ ਪੁਤ੍ਰੀ (ਸਰਸਵਤੀ) ਤੇ ਹੀ ਡੋਲ ਗਿਆ ਸੀ ।। ਫੇਰ ਸਿਵਾਂ ਬਾਰੇ ਲਿਖਿਆ ਇਤਿਹਾਸ ਗਵਾਹ ਹੈ ਕਿ ਸ਼ਿਵਜੀ ਪਾਰਬਤੀ ਦਾ ਬੜੇ ਧੂਮ ਧਾਮ ਨਾਲ ਵਿਆਹ ਹੋਇਆ ਅਤੇ ਇਕ ਸਾਲ ਰਾਤ ਦਿਨ ਭੋਗ ਵਿਲਾਸ ਵਿਚ ਹੀ ਰੁੱਝੇ ਰਹੇ, ਆਖਰ ਦੇਵਤਿਆਂ ਨੂੰ ਬੇਨਤੀ ਕਰਕੇ ਉਪਰਾਮ ਕਰਨਾ ਪਿਆ । ਸ੍ਰੀ ਵਿਸਵਾ ਮ੍ਰਿਤ ਨੂੰ ਇੰਦਰ ਦੀ ਅਪੱਛਰਾਂ ਨੇ ਬ੍ਰਹਮ ਰਿਸ਼ੀ ਦੀ ਪਦਵੀ ਪ੍ਰਾਪਤ ਕਰਨ ਜਾਣ ਵਾਲੇ ਰਾਹ ਤੋਂ ਆਪਣੇ ਨਾਲ ਭੋਗ ਵਿਲਾਸਾਂ ਵਿਚ ਉਲਝਾ ਲਿਆ ਸੀ ।, ਜੇ ਰਮਾਇਣ ਨੂੰ ਪੜੋਂ ਤਾਂ ਕੀ ਸਰੂਪ ਨਖਾ ਦਾ ਰੋਲ ਕੋਈ ਹੋਰ ਸੀ ? ਕੀ ਰਾਵਣ ਨੇ ਸੀਤਾ ਜੀ ਕੋਲੋ ਰੋਟੀਆਂ ਪਕਾਉਣੀਆਂ ਸਨ ? ਜੇ ਮਹਾਂ ਭਾਰਤ ਨੂੰ ਤੱਕੋ ਤਾਂ ਕੀ ਕ੍ਰੀਚਕ ਨੇ ਦਰੋਪਤੀ ਨੂੰ ਰਾਤ ਵੇਲੇ ਆਪਣੇ ਕਮਰੇ ਵਿਚ ਮੱਥਾ ਟੇਕਣ ਲਈ ਬੁਲਾਇਆ ਸੀ ? (ਜੁਝ ਮਹਿ ਜੋਰ ਛਲੀ ਚੰਦ੍ਰਾ ਵਲ) ਕ੍ਰਿਸਨ ਨੇ ਕੋਈ ਬਾਸਣੀ ਧਨ ਦੀ ਛਲੀ ਸੀ ? ਕੀ ਇੰਦ੍ਰ ਤੇ ਅਹਿਲਿਆ ਦੇ ਭੋਗ ਵਿਲਾਸ ਵਿਚ ਕੋਈ ਸ਼ੱਕ ਹੈ ? ਕੀ ਰਾਜੇ ਮਹਾ ਰਾਜੇ ਸੈਂਕੜੇ ਰਾਣੀਆਂ ਸਕੂਲ ਦੀਆਂ ਵਿਦਿਆਰਥਣਾਂ ਵਜੋਂ ਇਕੱਠੀਆਂ ਕਰਦੇ ਰਹੇ ? ਮੁਗਲਾਂ ☞

ਉਸ ਨੂੰ ਮੂਰਖ ਬਣਾ ਕੇ ਅੰਦਰੋਂ ਛਪੇ ਹੋਏ ਉਸ ਜਵਾਨ ਯਾਰ ਨੂੰ ਘਰੋਂ ਬਾਹਰ ਕੱਢ ਦਿੱਤਾ ।।੭।।

੧- ਕੰਨਾਂ ਨਾਲ ਕੁਝ ਖੜਕਾ (ਆਹਟ) ਵੀ ਨਾਂ ਸੁਣੀ ਪਰ ਇਕ ਅੱਖ ਤੋਂ ਦਿਸਦਾ ਹੀ ਨਹੀਂ ਸੀ ਦੂਜੀ ਘੁਰਕੀ ਨੇ ਢਕ ਲਈ ਉਹ ਵਿਚਾਰਾ ਕੁਝ ਦੇਖ ਹੀ ਨਾ ਸਕਿਆ, ਤੇ ਨਾਂ ਖੜਕਾ ਸੁਣ ਸਕਿਆ ।

੨- ਭ੍ਰਮ ਜਿਹੇ ਵਿਚ ਪੈ ਗਿਆ ਪਰ ਭੇਦ ਨਾ ਜਾਣ ਸਕਿਆ ।।੮।।

੩- ਤੇ ਬੋਲੀ ਕਿ ਅੱਜ ਮੈਂ ਤੇਰਾ ਰੂਪ ਤੱਕ ਕੇ ਮੈਂ ਤੇਰੇ ਨਾਲ ਆ ਚਿਮਟੀ ਕਿਉਂਕਿ ਤੈਨੂੰ ਤਕ ਕੇ ਮੇਰੇ ਮਨ ਤੇ ਕਾਮ ਦਾ ਪ੍ਰਭਾਉ ਪੈ ਗਿਆ ਸੀ ।

੪- ਇਸ ਹਿਤ (ਪ੍ਰੇਮ) ਵਸਿ ਹੋ ਕੇ ਮੈ ਤੇਰਾ ਨੇਤ੍ਰ ਚੁੰਮਿਆ ਸੀ ।।੯।।

੫- ਮਹਾਂਨੰਦ ਇਹ ਗੱਲ ਸੁਣ ਕੇ ਫੁੱਲ ਕੇ ਕੁੱਪਾ ਹੋ ਗਿਆ ਕਿੱਥੇ ਤਾਂ ਘੁਰਕੀਆਂ ਦਿੰਦੀ ਸੀ, ਕਿੱਥੇ ਅੱਜ ਪ੍ਰੇਮ ਨਾਲ ਉਸਦੀਆਂ ਸਿਫਤਾਂ ਕਰਦੀ ਹੈ ਤੇ ਵਡਿਆਉਂਦੀ ਹੈ ।

੬- ਬੜਾ ਪ੍ਰੇਮ ਤੇ ਪਿਆਰ ਕਰਕੇ ਖੁਸ਼ ਹੋਇਆ ਅਤੇ ਅੰਦਰਲੀ ਗੱਲ ਦਾ ਭੇਤ ਹੀ ਨਹੀਂ ਲੱਗਾ ।।੧੦।।੧।।

੭- ਇਥੇ ਚੌਥਾ ਚਰਿਤ੍ਰ ਸਮਾਪਤ ਹੁੰਦਾ ਹੈ ।।੪।।੧੦੧।। ਅਫਜੂੰ ।।

---

੧- ਰਾਜੇ ਨੇ ਆਪਣੇ ਪੁੱਤਰ ਨੂੰ ਬੰਦੀ ਖਾਨੇ ਭੇਜ ਦਿੱਤਾ ।

੨- ਸਵੇਰ ਹੋਈ ਫੇਰ ਮੁੜਕੇ ਬੁਲਾ ਲਿਆ

੩- ਸ਼ਾਮ ਨੂੰ ਕੈਦ ਖਾਨੇ ਰਾਜੇ ਨੇ ਪੁੱਤਰ ਨੂੰ ਭੇਜ ਦਿਤਾ

੪- ਸਵੇਰ ਹੁੰਦਿਆ ਫੇਰ ਪਕੜ ਮੰਗਾ ਲਿਆ ।

੫- ਵਜ਼ੀਰ ਨੇ ਰਾਜੇ ਨੂੰ ਕੁਝ ਬਚਨ ਕਹੇ ।

੬- ਉਹ ਬਚਨ ਐਸੇ ਸੁੰਦਰ ਸਨ, ਜਾਣੋਂ ਓਹਨਾਂ ਨੇ ਰਾਜੇ ਦੇ ਸਾਰੇ ਦੁਖ ਦੂਰ ਕਰ ਦਿੱਤੇ ।।੨।।

੭- ਐ ਰਾਜਨ ! ਇਕ ਜੋਗੀ ਜੰਗਲ ਵਿਚ ਰਹਿੰਦਾ ਸੀ ਜਿਸ ਨੇ ਘਣੇ ਜੰਗਲ ਬ੍ਰਿਛਾ ਵਿਚ ਝੌਂਪੜੀ ਬਣਾਈ ਹੋਈ ਸੀ

੮- ਜੋਗੀ ਇਕ ਸ਼ਾਹੂਕਾਰ ਦੀ ਲੜਕੀ ਨੂੰ ਗੱਲਾਂ ਦਾ ਮੰਤ੍ਰ ਲਾ ਕੇ ਆਪਣੇ ਨਾਲ ਜੰਗਲ ਵਿਚ ਬਣੀ ਕੁਟਿਆ ਵਿਚ ਲੈ ਗਿਆ

੯- ਕਾਸਿਕਾਰ - ਉਸ ਸ਼ਾਹੂਕਾਰ ਦਾ ਨਾਮ ਸੀ

੧੦- ਸਹਜ ਕਲਾ - ਉਸਦੀ ਪੁੱਤਰੀ ਨੂੰ ਕਹਿੰਦੇ ਸਨ ।

੧੧- ਜਿਸ ਨੂੰ ਜੋਗੀ ਚੁਰਾਕੇ ਲੈ ਗਿਆ

੧੨- ਜਿਹੜੀ ਬ੍ਰਿਛ ਦੀ ਝਿੜੀ ਵਿਚ ਕੁਟੀ ਬਣੀ ਹੋਈ ਸੀ ਉਸ ਵਿਚ ਉਸ ਸਹਜ ਕਲਾ ਨੂੰ ਜਾ ਰੱਖਿਆ ।।੪।।

੧੩- ਜਿਥੇ ਉਸ ਨੇ ਬ੍ਰਿਛ ਦੇ ਵਿਚ ਘਰ ਬਣਾ ਰੱਖਿਆ ਸੀ ।

੧੪- ਉਥੇ ਹੁਣ ਉਸ ਨੂੰ ਕੋਈ ਕਿਸੇ ਦੀ ਰੋਕ ਤਾਂ ਹੈ ਹੀ ਨਹੀਂ ਸੀ ਜਿਸ ਲਈ ਰਾਤ ਜਾਂ ਦਿਨ ਦੀ ਪ੍ਰਵਾਹ ਨਾ ਕਰਦਾ ਹੋਇਆ ਭੋਗ ਵਿਲਾਸ ਬੜੇ ਸਨੇਹ ਨਾਲ ਕਰਦਾ ਰਹਿੰਦਾ ।।੫।।

੧੫- ਕੁਟੀ ਨੂੰ ਬੰਦ ਕਰਕੇ ਆਪ ਪਾਸ ਦੇ ਕਿਸੇ ਨਗਰ ਵਿਚ ਚਲਾ ਜਾਂਦਾ

੧੬- ਸਾਰਾ ਦਿਨ ਭਿਛਿਆ ਮੰਗਦਾ ਰਾਤ ਨੂੰ ਉਸੇ ਰੁੱਖ ਦੀ ਕੁਟੀਆ ਵਿਚ ਆ ਜਾਂਦਾ ।।੬।।

੧੭- ਜਦੋਂ ਉਹ ਆਕੇ ਦਰਵਾਜੇ ਅੱਗੇ ਹੱਥਾਂ ਦੀ ਤਾੜੀ ਵਜਾਉਂਦਾ

੧੮- ਤਾਂ ਅੰਦਰੋ, ਸਹਜ ਕਲਾ, ਦਰਵਾਜ਼ਾ ਖੋਲ ਦਿੰਦੀ

੧੯- ਉਹ ਮੂਰਖ ਇਸੀ ਤਰ੍ਹਾਂ ਦਾ ਕਰਮ ਕਰਦਾ ਜਾਂਦਾ

੨੦- ਅਤੇ ਮਸਤੀ ਵਿਚ ਆਕੇ ਮਿਠੀ ਆਵਾਜ਼ ਵਿਚ ਬੇਨ ਭਾਵ ਬੰਸਰੀ ਵਜਾਇਆ ਕਰੇ ।

੨੧- ਇਸੇ ਤਰ੍ਹਾਂ ਉਹ ਖੁਸ਼ੀ ਨਾਲ ਰਾਜ ਕਲਾ ਸਮਾਨ ਸੁਖ ਭੋਗਦੇ ਰਹੇ

੨੨- ਅਤੇ ਸਹਜ ਕਲਾ ਵੀ ਕੋਈ ਚੀਸ ਨਹੀਂ ਸੀ ਭਰਦੀ ਭਾਵ ਸੰਤੁਸ਼ਟ ਸੀ, ਜਾਣੋ ਜੋਗੀ ਨਾਲ ਰਚਮਿਚ ਗਈ ਸੀ ।।੮।।

੨੩- ਉਸੇ ਗਾਉਂ ਵਿਚ ਬਹੁਤ ਹੀ ਸਿਆਣਾ ਤੇ ਚਾਲਾਕ ਇਕ ਰਾਜੇ ਦਾ ਪੁਤ੍ਰ ਸੀ

੨੪- ਬਲ ਕਰਕੇ ਗੁਣਾ ਕਰਕੇ ਤੇ ਰੂਪ ਕਰਕੇ ਇੰਦ੍ਰ ਦੇ ਬਰਾਬਰ ਸੁੰਦਰ ਐਉ ਜਾਪਦਾ ਸੀ ਜਿਵੇਂ ਆਪ ਕਾਮ ਦੇਵ ਨੇ ਹੀ ਸਰੂਪ ਧਾਰ ਲਿਆ ਹੈ ।।੯।।

੨੫- ਦੇਵ ਰਾਣੀ ਜਾਂ ਅਸੁਰ ਬਧੂ ਅਥਵਾ ਪਰੀ ਜਾਂ ਅੱਛਰਾਂ ਵੀ ਉਸਦੇ ਸਾਹਮਣੇ ਕਿਸੇ ਗਿਣਤੀ ਵਿਚ ਨਹੀਂ ਸੀ ।

੨੬- ਕੀ ਹਿੰਦਣੀ, ਕੀ ਤੁਰਕਣੀ, ਉਸ ਦੇ ਰੂਪ ਨੂੰ ਤੱਕ ਕੇ ਬਲਿਹਾਰ ਜਾਂਦੀਆਂ ਸਨ ।੧੦।।

੨੭- ਉਹ ਰਾਜੇ ਦਾ ਪੁਤ੍ਰ ਇਕ ਦਿਨ ਉਸ ਜੋਗੀ ਦਾ ਪਿੱਛਾ ਕਰਦਾ ਉਸ ਦੇ ਪਿੱਛੇ ਲੱਗ ਕੇ ਨਾਲ ਹੀ ਚਲਾ ਗਿਆ ।

੨੮- ਜਦ ਜੋਗੀ ਜਾ ਕੇ ਬ੍ਰਿਛਾ ਦੇ ਝੁੰਡ ਵਿਚ ਵੜਿਆ

੨੯- ਤਾਂ ਉਸ ਵੇਲੇ ਰਾਜੇ ਦਾ ਪੁਤ੍ਰ ਇਕ ਹੋਰ ਬ੍ਰਿਛ ਤੇ ਚੜ੍ਹਕੇ ਬੈਠ ਗਿਆ ।।੧੧।।

੩੦-ਸਵੇਰ ਹੁੰਦਿਆ ਜੋਗੀ ਭਿੱਛਾ ਲੈਣ ਤੁਰ ਗਿਆ ਰਾਜੇ ਦੇ ਪੁਤ੍ਰ ਨੇ ਸਭ ਹਾਲ ਜਾਣ ਲਿਆ ਜੋਗੀ ਪਿਛੋਂ -ਰਾਜੇ ਦੇ ਪੁਤ੍ਰ ਨੇ

੩੧- ਰੁੱਖ ਤੇ ਉਤਰ ਕੇ ਹੱਥਾਂ ਦੀ ਤਾੜੀ ਵਜਾ ਦਿੱਤੀ

੩੨- ਅੰਦਰੋਂ ਸਹਜ ਕਲਾ ਨੇ ਦਰਵਾਜਾ ਖੋਲ ਦਿੱਤਾ

---

☞ ਦੇ ਸਮੇਂ ਹਿੰਦੂ ਬਚੀਆਂ ਨੂੰ ਤੁਰਕ ਆਪਣੇ ਕਾਬੂ ਕਰਕੇ ਉਹਨਾਂ ਨਾਲ ਕੋਈ ਹੋਰ ਸਲੂਕ ਕਰਦੇ ਸਨ । ਰਾਜੇ ਭਰਥਰੀ ਦੀ ਰਾਣੀ ਨੇ ਰਥਵਾਨ ਨਾਲ ਯਾਰੀ ਨਹੀ ਸੀ ਕੀਤੀ ? ਕੀ ਰਥਵਾਨ ਕੰਜਰੀ ਨਾਲ ਭੋਗ ਵਿਲਾਸ ਕਰਦਾ ਨਹੀਂ ਲਿਖਿਆ ਤੇ ਉਹੀ ਕੰਜਰੀ ਵੇਸ਼ਵਾ ਦੇ ਨਾਲ ਰਾਜਾ ਭਰਥਰੀ ਆਪਣੀ ਲਿਖੀ ਪੁਸਤਕ ਯੋਗ ਭਰਥਰੀ ਵਿਚ ਨਹੀ ਲਿਖਦਾ ? ਕੀ ਮਹਾਰਾਜਾ ਰਣਜੀਤ ਸਿੰਘ ਨੇ ੪੦ ਰਾਣੀਆਂ ਜੰਗੇ ਪਲਟਨ ਵਜੋਂ ਭਰਤੀ ਕੀਤੀਆਂ ਸਨ ? ਚਾਲੀ ਦੇ ਹੁੰਦਿਆਂ ਫੇਰ ਵੇਸਵਾ ਨਾਲ ਭੋਗ ਵਿਲਾਸ ਨਹੀਂ ਕਰਦਾ ਰਿਹਾ ? ਜੇ ਇਹ ਲਿਸਟ ਬਣਾਉਣ ਲਗੀਏ ਤਾਂ ਮਣਾ ਮੂੰਹ ਇਤਿਹਾਸ ਵਜੂਦ ਵਿਚ ਆ ਸਕਦਾ ਹੈ । ਤਾਂ ਹੁਣ ਮੇਰੇ ਵੀਰ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਵਿਰੋਧੀ ਦੱਸਣ ਕਿ ਉਹ ਕਿਹੜੇ ਕਿਹੜੇ ਗ੍ਰੰਥ ਨੂੰ ਖੂਹ ਟੋਬੇ ਵਿਚ ਸੁਟਣਗੇ ? ਨਹੀ, ਉਧਰ ਕਦੇ ਕਿਸੇ ਮੂੰਹ ਨਹੀ ਕੀਤਾ ਬ੍ਰਹਮ ਗਿਆਨੀ ਸੰਤਾਂ ਭਗਤਾਂ ਤੋਂ ਬਿਨਾਂ ਕੋਈ ਵਿਰੋਧੀ ਸੱਜਣ ਨਿਤ੍ਰ ਕੇ ਹਲਫੀਆ ਬਿਆਨ ਭੇਜੇ ਜਿਸ ਨੇ ਭੋਗ ਵਿਲਾਸ ਨਹੀਂ ਕੀਤੇ - ਭੋਗ ਵਿਲਾਸ ਤੋਂ ਬਿਨਾ ਆਪ ਕਿਵੇਂ ਪੈਦਾ ਹੋਇ ਤੇ ਉਹਨਾ ਦੇ ਪਿਤਾਮਾਂ ਕਿਥੋ ਆਇ, ਉਹਨਾਂ ਦੀ ਔਲਾਦ ਕਿਵੇਂ ਪੈਦਾ ਹੋਈ ? ਜੇ ਇਹ ਇਕ ਸਰਵ ਵਿਆਪੀ ਲੀਲਾ ਹੈ ਤਾਂ ਹੁਜਤਾਂ ਕਿਉਂ ? ਬਾਣੀ ਦਾ ਸੰਕੇਤ ਹੈ :- ਧਨ ਪਿਰ ਮਿਲਿ ਵੇਲ ਵਧੰਦੀ ।।ਪੰ: ੭੯।।ਮ:੪।।

ਖਸਮੁ ਪਛਾਣਹਿ ਆਪਣਾ ਤਨੁ ਮਨ ਆਗੈ ਦੇਇ ।।ਪੰ:੩੮।ਮ:੩ ।।- ੲ - ਮਾਂ ਕੀ ਰਕਤੁ ਪਿਤਾ ਬਿਧ ਧਾਰਾ । ਮੂਰਤਿ ਸੂਰਤਿ ਕਰਿ ਅਪਾਰਾ ।।ਪੰ: ੧੦੨੯।।ਮ:੧।।- ਜਾ ਪਿਰ ਜਾਣੈ ਆਪਣਾ ਤਨੁ ਮਨੁ ਆਗੈ ਧਰੇਇ ।। ਸੁਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ।।ਪੰ: ੩੧।।ਮ: ੩।। - ਜੇ ਲਖੁ ਇਸਤ੍ਰੀਆ ਭੋਗ ਕਰੇ ।। ਪੰ: ੨੬ ਇਸਤ੍ਰੀ ਭੋਗ, ਪਦਾਰਥਕ ਭੋਗ, ਮਾਯਕ ਭੋਗ ਦੇ ਜਥਾਰਥ ਭੋਗ ਤੇ ਕਟਾਕਸ਼ ਨਹੀ । ਪਤੀ ਪਤਨੀ ਦਾ ਸੰਜੋਗ ਕੁਦਰਤ ਨੇ ਨਿਯੋਜਤ ਕੀਤਾ ਹੈ ਜਿਵੇਂ (ਰਸਿ ਰਸਿ ਭੋਗ ਕਰਹਿ ਬਹੁ ਰੰਗੀ) ਪੰ:੧੮੦।।ਮ:੫।। ਰਾਜ ਕਮਾਵੈ ਦਹਦਿਸ ਸਾਰੀ । ਮਾਣੈ ਰੰਗ ਭੋਗ ਬਹੁ ਨਾਰੀ ।। ਪੰ:੧੭੬।।ਮ:੫।। ਬਹੁਤ ਲੋੜ ਹੈ ਇਸ ਵਿਸ਼ੇ ਨੂੰ ਸਮਝਣ ਦੀ ---

ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰ। ☞

ਕੁਅਰਿ ਤਿਨ ਦੀਨੋ ।। ੧ਤਾਂ ਸੋਂ ਕੁਅਰ ਭੋਗ ਦ੍ਰਿੜ ਕੀਨੋ ।।੧੨।। ਦੋਹਰਾ।। ੨ਲੇਹਜ ਪੇਹਜ ਭੱਛ ਸੁਭ ਭੋਜਨ ਭਲੋ ਖਵਾਇ ।। ੩ਤਾਂਸੋਂ ਰਤਿ ਮਾਨਤ ਭਯੋ ਹ੍ਰਿਦੈ ਹਰਖ ਉਪਜਾਇ ।।੧੩।। ੪ਤਾ ਤ੍ਰਿਯ ਕੋ ਜੋ ਚਿਤ ਹੁਤੋ ਨ੍ਰਿਪ ਸੁਤ ਲਿਯੋ ਚੁਰਾਇ ।। ੫ਤਾ ਦਿਨ ਤੇ ਤਿਹੱ ਜੋਗਿਯਹਿ ਚਿਤ ਤੇ ਦਿਯੋ ਭੁਲਾਇ ।।੧੪।। ਅੜਿਲ।। ੬ਭਲੋ ❖ਹੇਰਿ ਕਰਿ ਬੁਰੋ ਨ ਕਬਹੂ ਨਿਹਾਰਿਯੈ।। ੭ਚਤੁਰ ਪੁਰਖੁ ਕੋ ਪਾਇ ਨ ਮੂਰਖ ਚਿਤਾਰਿਯੈ ।। ੮ਧਨੀ ਚਤੁਰ ਅਰੁ ਤਰੁਨ ਤਰੁਨਿ ਜੋ ਪਾਇ ਹੈ । ੯ਹੋ ਬਿਰਧ ਕਰੂਪ ਨਿਧਨ ਜੜ ਪੈ ਕਿਯੋ ਜਾਇ ਹੈ ।।੧੫।। ਦੋਹਰਾ ।। ੧੦ਸਾਹ ਸੁਤਾ ਤਾਂਸੋਂ ਕਹਯੋ ਸੰਗ ਚਲਹੁ ਲੈ ਮੋਹਿ ।। ੧੧ਭੋਗ ਕਰੋਗੀ ਜੋਗ ਤਜਿ ਅਧਿਕ ਰਿਝੈਹੋਂ ਤੋਹਿ ।। ੧੬।। ਚੌਪਈ ।। ੧੨ਤਬ ਮੈ ਚਲੌਂ ਸੰਗ ਲੈ ਤੋ ਕੋ ।। ਜੁਗਿਯਹਿ ਬੋਲਿ ਮਾਨੁ ਹਿਤ ਮੋ ਕੋ । ੧੪ਆਂਖਿ ਮੂੰਦਿ ਦੋਊ, ਬੀਨ ਬਜੈਯੇ । ੧੫ਮੋਰੇ ਕਰ ਤੇ ਤਾਲ ਦਿਵੈਯੈ ।।੧੭।। ੧੬ਆਂਖਿ ਮੂੰਦਿ ਦੋਊ, ਬੀਨ ਬਜਾਈ ।। ੧੭ਤਿਹ ਤ੍ਰਿਯ ਘਾਤ ਭਲੀ ਲਖਿ ਪਾਈ ।। ੧੮ਨ੍ਰਿਪ ਸੁਤ ਕੇ ਸੰਗ ਭੋਗ ਕਮਾਯੋ ।। ੧੮ਚੋਟ ਚਟਾਕਨ ਤਾਲ ਦਿਵਾਯੋ ।।੧੮।। ਦੋਹਰਾ ।। ੧੯ਅਤਿ ਰਤਿ ਕਰਿ ਤਾਕੋ ਲਿਯੋ ਅਪਨੇ ਹੈ ਕਰਿ ਸ੍ਵਾਰ ।। ੨੦ਨਗਰ ਸਾਲਪੁਰ ਕੌ ਗਯੋ ਬਿਰਛ ਕਿਵਰਿਯਹਿ ਮਾਰਿ ।।੧੯।।੧।।

੨੧ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਮੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੫।। ੧੨੦ ।। ਅਫਜੂ ।।

।। ਦੋਹਰਾ ।। ੨੨ਬੰਦਿਸਾਲ ਕੋ ਭੂਪ ਤਬ ਨਿਜ ਸੁਤ ਦਿਯੋ ਪਠਾਇ।। ੨੩ਭੋਰ ਹੋਤ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ ।।੧।। ੨੪ਪੁਨਿ ਮੰਤ੍ਰੀ ਐਸੇ ਕਹੀ ਏਕ ਤ੍ਰਿਯਾ ਕੀ ਬਾਤ ।। ੨੫ਸੋ ਸੁਨਿ ਨ੍ਰਿਪ ਰੀਝਤ ਭਯੋ ੨੬ਕਹੋ ਕਹੋ ਮੁਹਿ ਤਾਤ ।।੨।। ੨੭ਏਕ ਬਧੂ ਥੀ ਜਾਟ ਕੀ ਦੂਜੈ ਬਰੀ ਗਵਾਰ ।। ੨੮ਖੇਲਿ ਅਖੇਟਕ ਨ੍ਰਿਪਤਿ ਇਕ ਆਨਿ ਭਯੋ ਤਿਹ ਯਾਰ ।।੩।। ਅੜਿਲ।। ੨੯ਲੰਗ ਚਲਾਲਾ ਕੋ ਇਕ ਰਾਇ ਬਖਾਨਿਯੈ ।। ੩੦ਮਧੁਕਰ ਸਾਹ ਸੁ ਬੀਰ ਜਗਤ ਮੈ ਜਾਨਿਯੈ ।। ੩੧ਮਾਲਮਤੀ ਜਟਿਯਾ ਸੌ ਨੇਹੁ ਲਗਾਇਯੋ ।। ੩੨ਹੋ ਖੇਲਿ ਅਖੇਟਕ ਭਵਨ ਤਵਨ ਕੇ ਆਇਯੋ ।।੪।। ਦੋਹਰਾ ।। ੩੩ਖੇਲਿ ਅਖੇਟਕ ਆਨਿ ਨ੍ਰਿਪ ਰਤਿ ਮਾਨੀ ਤਿਹੱ ਸੰਗ ।। ੩੪ਇਹੀ ਬੀਚ ਆਵਤ ਭਯੋ ਜਾਟ ਰੀਛ ਕੇ ਰੰਗ ।।੫।। ੩੫ਜਾਟਾਵਤ ਲਖਿ ਨ੍ਰਿਪ ਡਰਯੋ ਕਹਯੋ ਨ ਡਰਿ ਬਲਿ ਜਾਉ ।। ੩੬ਤਿਹੱ ਦੇਖਤ ਤੁਹਿ ਕਾਢਿ ਹੌ ਤਾਂਕੇ ਸਿਰ ਧਰਿ ਪਾਉ ।।੬।। ਅੜਿਲ ।। ੩੭ਏਕ ਕੁਠਰਿਯਾ ਬੀਚ ਰਾਵ ਕੋਂ ਰਾਖਿਯੋ ।

❖ ਕੋਈ ਵੀ ਵਿਅਕਤੀ ਚੰਗੀ ਵਸਤੂ ਨੂੰ ਛੱਡ ਕੇ ਕੋਜ਼ੀ ਵੱਲ ਨਹੀਂ ਤੱਕਦਾ। ਬੁਧੀਵਾਨ ਨੂੰ ਤੱਕ ਕੇ ਮੂਰਖ ਨੂੰ ਕੌਣ ਯਾਦ ਕਰਦਾ ਹੈ ? ਧਨੀ ਅਤੇ ਚਤੁਰ (ਸਿਆਣਾ) ਅਕਲਮੰਦ ਤੇ ਜੁਆਨ ਜੇ ਕਿਸੇ ਮੂਰਖ ਇਸਤ੍ਰੀ ਨੂੰ ਮਿਲਦਾ ਹੋਵੇ ਤਾਂ ਉਹ ਬੁੱਢੇ ਤੇ ਕਰੋਹਣੇ, ਨਿਰਧਨ (ਧਨ ਹੀਣ) ਕੋਲ ਕਿਉਂ ਜਾਇਗੀ ਇਹ ਸਮਾਜਕ ਲੀਲਾ ਹੈ ਕਿ ਪੁਤ੍ਰੀ ਦਾ ਕਿਸੇ ਦੇ ਪੁਤ੍ਰ ਨਾਲ ਮੇਲ ਮਿਲਾਉਣ ਲਈ ਹਰੇਕ ਪਾਸੇ ਦੀ ਘੋਖ ਕੀਤੀ ਜਾਂਦੀ ਹੈ।

☞ ਨਾ ਮਾਣੇ ਮੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰ ।। ਪੰ ੫੧।।ਮ੧।।

ਜੇ ਕਹੋ (ਰਤ ਮਾਨੀ ਤਿਹ ਸੰਗ)। ਸ਼ਬਦ ਅਸ਼ਲੀਲ ਹੈ ਤਾਂ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਇਹ ਅਨੇਕਾ ਥਾਂਈ ਮਿਲੇਗਾ ਜੈਸਾ ਕਿ "ਪਰ ਧਨ ਪਰ ਨਾਰੀ ਰਤ ਨਿੰਦਾ ਬਿਖ ਖਾਈ ਦੁਖ ਪਾਇਆ"।। ਪੰ:੧੨੫੫ਮ:੧।। ਜਿਸਦਾ ਭਾਵ ਅਰਥ ਹੈ ਕਿ ਜੋ ਸਖਸ਼ ਪਰਾਇਆ ਧਨ, ਅਤੇ ਪਰਾਈ ਇਸਤ੍ਰੀ ਨਾਲ ਰਤ ਹੁੰਦਾ ਹੈ-ਉਹ ਹੈ ਜ਼ਹਿਰ ਖਾਣੀ ਅਤੇ ਜ਼ਹਿਰ ਖਾਣ ਵਾਲਾ ਦੁਖੀ ਹੁੰਦਾ ਹੈ। ਫੇਰ ਇਸ ਦਾ ਭੇਦ ਕੀ ਹੈ ? ਉਹ ਇਹ ਕਿ ਇਥੇ ਸੰਕੋਚਵਾਂ ਲਿਖਿਆ ਗਿਆ ਹੈ। ਪਰ ਸ੍ਰੀ ਦਸਮੇਸ਼ ਜੀ ਨੇ ਓਨਹੀ ਢੰਗ ਨਾਲ ਇਸ ਨੂੰ ਰਹਸਮਈ ਅਤੇ ਵਿਅੰਗ ਨਾਲ ਸਜਾਕੇ ਦੱਸਿਆ ਹੈ। ਕਿ ਐ ਰਾਜਨ ! ਤੂੰ ਸੋਚ ਕੇ ਚਲ, ਇਸਤ੍ਰੀ ਕਿਸੇ ਦੀ ਮਿਤ੍ਰ ਨਹੀਂ ਬਣਦੀ। ਓਹ ਸਭ ਬੁਰਾਈਆਂ ਕਰਕੇ ਆਪ ਬਰੀਯਲ ਰਹਿੰਦੀ ਹੈ। ਆਹ ਦੇਖੋ ਮਾਲਮਤੀ, ਜੱਟੀ ਨੇ ਆਪਣੇ ਖਸਮ ਦੀਆਂ ਅੱਖਾਂ ਵਿਚ ਕਿਵੇਂ ਘੱਟਾ ਪਾ ਕੇ ਯਾਰ ਆਪਣੇ ਜੱਟ ਦੇ ਸਿਰ ਪਰ ਪੈਰ ਰੱਖ ਕੇ ਬਾਹਰ ਕਢ ਦਿਤਾ ਅਤੇ ਪਰਾਏ ਪੁਰਸ਼ ਨਾਲ ਰਤ ਰਹਿੰਦੀ ਹੋਈ, ਆਪਣੇ ਮਾਲਕ ਨੂੰ ਨਾ ਪਸੰਦ ਕਰਕੇ ਉਸਦੀ ਨਿਰਾਦਰੀ ਕਰਦੀ ਹੋਈ ਫੇਰ ਕਿਵੇਂ ਆਪ ਨੂੰ ਪੂਰਨ ਪਤਿਬ੍ਰਤਾ ਸਿੱਧ ਕਰਨ ਵਿਚ ਸਫਲ ਤੇ ਕਿਵੇਂ ਕਾਮਯਾਬ ਹੋ ਜਾਂਦੀ ਹੈ। ਕਿਵੇਂ ਪੂਰਨ ਹਮਦਰਦੀ ਜਤਾਉਂਦੀ ਹੈ ਨਾਲੇ ਆਪਣੇ ਪਤੀ ਨੂੰ ਆਪਣੇ ਯਾਰ ਦੇ ਪੈਰਾਂ ਹੇਠਾ ਰੋਲਦੀ ਹੈ।

੧- ਅੰਦਰ ਜਾਕੇ ਰਾਜ ਪੁਤ੍ਰ ਨੇ ਸਹਜ ਕਲਾ ਨਾਲ ਖੂਬ ਦਿਲ ਕਰਕੇ ਗੱਲਾ ਬਾਤਾਂ ਤੇ ਭੋਗ ਬਿਲਾਸ ਕੀਤਾ ।।੧੨।।

੨- ਦੋਹਾਂ ਨੇ ਰਲਕੇ ਦੁਧ ਮਿੱਠਾ ਆਦਿ ਖਾਣ ਪੀਣ ਕੀਤਾ ।

੩- ਦੋਏ ਜਣੇ ਬੜੇ ਖੁਸ਼ੀ ਖੁਸ਼ੀ ਦੀਆਂ ਗੱਲਾਂ ਕਰਦੇ ਰਹੇ ।।੧੩।।

੪- ਤਾਂ ਹੁਣ ਸਹਜ ਕਲਾ ਦਾ ਚਿੱਤ ਸਾਹਿਜਾਦੇ ਨੇ ਖੋਹ ਲਿਆ ।

੫- ਉਸੇ ਦਿਨ ਸਹਜ ਕਲਾ ਨੇ ਜੋਗੀ ਨੂੰ ਦਿਲੋਂ ਭੁਲਾ ਦਿੱਤਾ ।।੧੪।।

੬- ਭਲੀ ਵਸਤੂ ਨੂੰ ਤਿਯਾਗ ਕੇ ਬੁਰੀ ਵਸਤੂ ਨੂੰ ਕੋਈ ਨਹੀਂ ਤੱਕਦਾ।

੭- ਸਮਝਦਾਰ ਪੁਰਖ ਦੀ ਪ੍ਰਾਪਤੀ ਕਰਕੇ, ਕੋਈ ਮੂਰਖ ਨੂੰ ਯਾਦ ਨਹੀਂ ਕਰਦਾ ।

੮- ਅਮੀਰ, ਚਤੁਰ-ਚਲਾਕ ਅਤੇ ਨੌਜਵਾਨ ਗੱਭਰੂ ਨੂੰ ਜੇ ਕੋਈ ਮੁਟਿਆਰ ਪ੍ਰਾਪਤ ਕਰ ਲਵੇ ਤਾਂ ।

੯- ਉਹ ਬੁੱਢੇ ਤੇ ਕਸੋਹਣੇ, ਧਨਹੀਨ ਮੂਰਖ ਦੇ ਨੇੜੇ ਨਹੀਂ ਜਾਂਦੀ ।।੧੫।।

੧੦- ਸ਼ਾਹੂਕਾਰ ਦੀ ਪੁਤ੍ਰੀ ਭਾਵ ਸਹਜ ਕਲਾ ਰਾਜ ਕੰਵਰ ਨੂੰ ਕਹਿੰਦੀ ਹੈ ਕਿ ਆਪਣੇ ਨਾਲ ਲੈ ਚੱਲ ।

੧੧- ਮੈਂ ਜੋਗੀ ਨੂੰ ਤਿਯਾਗ ਕੇ ਤੇਰੇ ਨਾਲ ਗ੍ਰਹਿਸਥ ਆਸ਼੍ਰਮ ਕਰਾਂਗੀ ਅਤੇ ਸੇਵਾ ਕਰਕੇ ਤੈਨੂੰ ਸੁਖ ਦੇਕੇ ਪ੍ਰਸੰਨ ਕਰਾਂਗੀ ।।੧੬।।

੧੨- ਰਾਜ ਪੁਤ੍ਰ ਨੇ ਕਿਹਾ ਕਿ ਮੈ ਤਾਂ ਤੈਨੂੰ ਨਾਲ ਲਜਾਵਾਂਗਾ

੧੩- ਜੇ ਤੂੰ ਜੋਗੀ ਨੂੰ ਹਟਾ ਕੇ ਮੇਰੇ ਨਾਲ ਜਾਟਾਉ (ਪ੍ਰੇਮ) ਕਰੇਂ

੧੪- ਅਰਥਾਤ ਆਪ ਦੋਵੇਂ ਅੱਖਾਂ ਮੀਚਕੇ ਬੀਨ ਬਜਾਵੇ ਤੇ

੧੫- ਮੇਰੇ ਹੱਥਾ ਤੋਂ ਗਿੱਧਾ ਬਜਾਵੇ ।।੧੭।।

੧੬- ਸਹਜ ਕਲਾ ਨੇ ਉਸ ਦੀ ਇਹ ਸ਼ਰਤ ਮੰਨ ਲਈ ।

੧੭- ਉਸ ਇਸਤ੍ਰੀ ਨੇ ਇਹ ਸਮਾ ਠੀਕ ਸਮਝਿਆ

੧੮- ਰਾਜੇ ਦੇ ਪੁਤ੍ਰ ਨਾਲ ਕਾਮ ਕੇਲ ਕੀਤਾ । ਚੋਟ ਚਟਾਕਨ ਤਾਲ ਵਜਾਇਆ ।।੧੮।।

੧੯- ਐਉਂ ਸਹਜ ਕਲਾ ਨੇ ਰਾਜ ਕੰਵਰ ਨੂੰ ਆਪਣੇ ਰਤ ਹੋਣ ਉਪ੍ਰੰਤ ਰਾਜ ਕੁਮਾਰ ਦੇ ਨਾਲ ਘੋੜੇ ਤੇ ਸਵਾਰ ਹੋ ਗਈ

੨੦- ਆਪਣੇ ਨਗਰ ਸਾਲ ਪੁਰ ਨੂੰ ਦੋਵੇਂ ਚਲੇ ਗਏ , ਬਿਰਛਾ ਵਿਚ ਝੌਂਪੜੀ ਦਾ ਦਰਵਾਜਾ ਬੰਦ ਕਰਕੇ ।।੧੯।। ਜੋਗੀ ਬੀਨ ਵਜਾਉਂਦਾ ਹੀ ਰਹਿ ਗਿਆ

੨੧- ਇਥੇ ਪੰਜਾਵਾਂ ਚਰਿਤ੍ਰ ਤੇ ਰਾਜੇ ਵਜੀਰ ਦੀ ਗੱਲ ਖਤਮ ਹੋ ਜਾਂਦੀ ਹੈ ।।੫।।੧੨੦।।ਅਫਜੂੰ।।

---

੨੨- ਰਜੇ ਨੇ ਆਪਣੇ ਪੁਤ੍ਰ ਨੂੰ ਬੰਦੀ ਖਾਨੇ ਨੂੰ ਭੇਜ ਦਿਤਾ

੨੩- ਦੂਜੇ ਦਿਨ ਸਵੇਰ ਹੁੰਦੇ ਹੀ ਫੇਰ ਬੁਲਾ ਲਿਆ ।।੧।।

੨੪- ਫੇਰ ਵਜੀਰ ਨੇ ਇਕ ਇਸਤ੍ਰੀ ਦੀ ਗੱਲ ਇਸ ਤਰ੍ਹਾਂ ਕਹੀ

੨੫- ਜਿਸ ਨੂੰ ਸੁਣਕੇ ਰਾਜਾ ਬੜਾ ਪ੍ਰਭਾਵਤ ਹੋਇਆ ਤੇ ਵਜੀਰ

੨੬- ਨੂੰ ਬੋਲਿਆ ਕਿ ਪੁਤ੍ਰ ਮੈਨੂੰ ਕਹਿਕੇ ਸੁਣਾ ।।੨।।

੨੭- ਵਜੀਰ ਬੋਲਿਆ ਕਿ ਇਹ ਜੱਟ ਦੀ ਬਹੂ (ਇਸਤ੍ਰੀ) ਸੀ ਜੋ ਗੁਆਰ (ਮੂਰਖ) ਪੁਰਸ਼ ਨਾਲ ਵਿਆਹੀ ਗਈ ।

੨੮- ਜਿਸ ਦੇ ਘਰ ਵਿਚ ਇਕ ਰਾਜੇ ਦਾ ਆਉਣਾ ਜਾਣਾ ਹੋ ਗਿਆ ਜੋ ਯਾਰ ਦੇ ਤੌਰ ਪਰ ਕਾਮ ਕੇਲ ਕਰਨ ਆਉਂਦਾ ਸੀ ।।੩।।

੨੯- ਜਿਸ ਰਜੇ ਨੂੰ ❖ਲੰਗ ਚਲਾਲਾ ਦਾ ਰਾਜਾ ਕਹਿੰਦੇ ਸਨ

੩੦- ਅਤੇ ਮਧੁਕਰ ਸ਼ਾਹ - ਬੀਰ ਉਸ ਦਾ ਨਾਮ ਸੀ ਅਰਥਾਤ ਇਸ ਨਾਮ ਨਾਲ ਜਾਣਿਆ ਜਾਂਦਾ ਸੀ

੩੧- ਜਿਸਦਾ ਇਸ ਸਾਲ ਮਤੀ ਜੱਟੀ ਨਾਲ ਪਿਆਰ ਜੋੜ ਹੋ ਗਿਆ

੩੨- ਇਕ ਦਿਨ ਕਾਮ ਕੇਲ ਦੀ ਇਛਾ ਨਾਲ ਉਹ ਮਾਲ ਮਤੀ ਜੱਟੀ ਦੇ ਘਰ ਆਇਆ ।।੪।।

੩੩- ਦੋਹਾਂ ਨੇ ਪ੍ਰੇਮ ਨਾਲ ਕੇਲ ਕੀਤੇ ਤੇ ਖੁਸ਼ੀ ਮਾਣੀ

੩੪- ਤੇ ਇਤਨੇ ਨੂੰ ਮਾਲ ਮਤੀ ਦੇ ਘਰ ਵਾਲਾ ਜੱਟ ਜੋ ਰਿਛ ਜਿਹਾ ਜਾਪਦਾ ਸੀ ਆ ਗਿਆ ।।੫।।

੩੫- ਜੱਟ ਨੂੰ ਆਉਂਦਾ ਤੱਕ ਕੇ ਰਜਾ ਘਬਰਾਇਆ ਮਾਲ ਮਤੀ ਬੋਲੀ ਮੈਂ ਤੇਰੇ ਬਲਿਹਾਰ ਜਾਂਦੀ ਹਾਂ ਡਰਨ ਦੀ ਕੋਈ ਗੱਲ ਨਹੀਂ ।

੩੬- ਮੈ ਇਸਦੇ ਸਾਹਮਣੇ ਹੀ ਤੈਨੂੰ ਬਾਹਰ ਕੱਢ ਦਿਆਂਗੀ ਇਸ ਦੇ ਸਿਰ ਤੇ ਪੈਰ ਧਰਾ ਕੇ ।।੬।।

੩੭- ਰਜੇ ਨੂੰ ਇਕ ਨਾਲ ਦੇ ਕੋਠੇ ਵਿਚ ਬਿਠਾ ਦਿਤਾ

❖ ਜਿਲ੍ਹਾ ਪਟਿਆਲੇ ਦੇ ਇਲਾਕੇ ਦਾ ਇਕ ਨਗਰ ਹੈ ਗੁਰਪੁਰਵਾਸੀ ਸੰਤ ਗੁਰਬਖਸ਼ ਸਿੰਘ ਜੀ ਹਰਪਾਲਪੁਰ ਵਾਲਿਆਂ ਦੇ ਪ੍ਰਬੰਧ ਵਿਚ ਪਿੰਡ ਲੰਗ ਚਲਾਲਾ ਵਿਖੇ ਸਰਦਾਰ ਕਰਨੈਲ ਸਿੰਘ ਦੇ ਘਰ ਅਸੀਂ ਅਖੰਡ ਪਾਠ ਕੀਤਾ ਸੀ ।

[੧]ਰੋਇ ਬਚਨ ਮੂਰਖ ਸੋ ਇਹ ਬਿਧਿ ਭਾਖਿਯੋ ।। [੨]ਰੈਨ ਸਮੈਂ ਇਕ ਬੁਰੋ ਸੁਪਨ ਮੁਹਿ ਆਇਯੋ ।। [੩]ਹੋ ਜਾਨੁਕ ਤੋ ਕਹੱ ਸਯਾਮ ਭੁਜੰਗ ਚਬਾਇਯੋ।।੭।। ਦੋਹਰਾ ।। [੪]ਤਾਂ ਤੇ ਮੈ ਅਪਨੇ ਸਦਨ ਦਿਜਬਰ ਲਿਯੋ ਬੁਲਾਇ ।। [੫]ਉਨ ਮੋਕੋ ਐਸੇ ਕਹਯੋ ਭੇਦ ਸਕਲ ਸਮੁਝਾਇ ।।੮।। [੬]ਜੋ ਕੋਊ ਨਾਰਿ ਪਤਿਬ੍ਰਤਾ ਜਾਪੁ ਜਪੈ ਹਿਤੁ ਲਾਇ।। [੭]ਅਕਸ ਮਾਤ੍ਰ ਪ੍ਰਗਟੈ ਪੁਰਖ ਏਕ ਭੂਪ ਕੇ ਭਾਇ ।। ੯ ।। [੮]ਜੌਂ ਤੁਮਰੇ ਸਿਰ ਜਾਇ ਧਰਿ ਪੁਰਖ ਪਾਵ ਬਡਭਾਗ ।। [੯]ਤੌ ਤੁਮਹੂੰ ਜੀਵਤ ਬਚੋ ਹਮਰੋ ਬਚੈ ਸੁਹਾਗ ।।੧੦।। [੧੦]ਤਾਂਤੇ ਤਵ ਆਗਯਾ ਭਏ ਜਾਪੁ ਜਪਤ ਹੌਂ ਜਾਇ ।। [੧੧]ਤੁਮਰੇ ਮਰੇ ਮੈ ਜਰਿ ਮਰੋਂ ਜਿਯੇ ਜਿਵੋਂ ਸੁਖੁ ਪਾਇ ।।੧੧।। [੧੨]ਜੌਂ ਹੌਂ ਹੋਂ ਸੁ ਪਤਿਬ੍ਰਤਾ ਜੌਂ ਮੋ ਮੈ ਸਤ ਆਇ ।। [੧੩]ਏਕ ਪੁਰਖ ਤਬ ਜਾਇ ਧਰਿ ਯਾਕੇ ਸਿਰ ਪਰਿ ਪਾਂਇ ।।੧੨।। [੧੪]ਸੁਨਤ ਬਚਨ ਰਾਜਾ ਉਠਯੋ ਤਾਂਕੇ ਸਿਰ ਪਗ ਠਾਨਿ।। ਗਯੋ ਪ੍ਰਸੰਨਯ ਮੂਰਖ ਭਯੋ ਤ੍ਰਿਯਾ ਪਤਿੱਬ੍ਰਤ ਜਾਨਿ ।।੧੩।।੧।।

[੧੬]ਇਤਿ ਸ੍ਰੀ ਚਰਿੱਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਖਸਟਮੋਂ ਚਰਿਤ੍ਰ ਸਮਾਪਤ

ਮਸਤੁ ਸੁਭ ਮਸਤੁ ।।੬।।੧੩੩।। ਅਫਜੂੰ

।।ਦੋਹਰਾ।। [੧੭]ਸਾਹਜਹਾਨਾ ਬਾਦ I ਮੈ ਏਕ ਤੁਰਕ ਕੀ ਨਾਰਿ ।। [੧੮]ਇਕ ਚਰਿਤ੍ਰ ਅਤਿ ਤਿਨ ਕਿਯੋ ਸੋ ਤੁਹਿ ਕਹੌਂ ਸੁਧਾਰਿ ।।੧।। [੧੯]ਅਨਿਕ ਪੁਰਖ ਤਾਸੋ ਸਦਾ ਨਿਸੁ ਦਿਨ ਕੇਲ ਕਮਾਹਿ ।। [੨੦]ਸ੍ਵਾਨ ਹੇਰਿ ਲਾਜਤ ਤਿਨੈ ਇਕ ਆਵਹਿ ਇਕ ਜਾਹਿ □ ।।੨।। ਚੌਪਈ ।। [੨੧]ਸੋ ਇਕਰਹੈ ਮੁਗਲ ਕੀ ਬਾਮਾ ।। ਜੈਨਾਬਾਦੀ ਤਾਂਕੋ ਨਾਮਾ।। [੨੨]ਬਹੁ ਪੁਰਖਨ ਸੋਂ ਕੇਲ ਕਮਾਵੈ ।। [੨੩]ਅਧਿਕ ਢੀਠ ਨਹਿ ਹ੍ਰਿਦੈ ਲਜਾਵੈ ।।੩।। ਦੋਹਰਾ ।। [੨੪]ਜਾਹਿਦ ਖਾਂ ਆਗੇ ਹੁਤੋ ਬੇਗ ਯੂਸਫ ਗਯੋ ਆਇ ।। [੨੫]ਭਰਭਰਾਇ ਉਠਿ ਠਾਢ ਭੀ ਤਾਂਹਿ ਬੈਦ ਠਹਿਰਾਇ ।।੪।। ਅੜਿਲ ।। [੨੬]ਟਰਿ ਆਗੇ ਤਿਹ ਲਿਯੋ ਬਚਨ ਯੋਂ ਭਾਖਿਯੋ ।। ਤੁਮਰੇ ਅਰਥਹਿ ਬੈਦ ਬੋਲਿ ਮੈ ਰਾਖਿਯੋ ।। [੨੮]ਤਾਤੇ ਬੇਗਿ ਇਲਾਜ ਬੁਲਾਇ ਕਰਾਇਯੈ ।। [੨੯]ਹੋ ਹ੍ਵੈ ਕਰਿ ਅਬੈ ਅਰੋਗ ਤੁਰਤ ਘਰ ਜਾਇਯੈ ।।੫।। ਦੋਹਰਾ।। [੩੦]ਦੌਰੇ ਆਵਤ ਹੌਕਨੀ ਸੋਏ ਊਰਧ ਸਵਾਸ।। [੩੧]ਬਹੁ ਠਾਢੇ ਜਾਨੂੰ ਦੁਖੈਂ ਯਹੈ ਤ੍ਰਿਦੋਖ ਪ੍ਰਕਾਸ ।।੬।। ਅੜਿਲ।। [੩੨]ਤੁਮਰੋ ਕਰੋ ਇਲਾਜ ਨ ਹਾਸੀ ਜਾਨਿਯੋ ।। [੩੩]ਰੋਗ ਹੇਤ ਅਨੁਸਰੌ ਬੁਰੋ ਮਤਿ ਮਾਨਿਯੋ ।। [੩੪]ਬੈਦ ਧਾਇ ਗੁਰ ਮਿਤ ਤੇ ਭੇਦ ਦੁਰਾਇਯੈ ।। ਹੋ ਕਹੌਂ ਕਵਨ ਕੇ ਆਗੇ ਬ੍ਰਿਥਾ ਜਨਾਇਯੈ ।।੭।। ਕਬਿੱਤੁ।। [੩੬]ਦਾਦੁਰੀ ਚਬਾਈ ਤਾਕੇ ਮੂਰਿਯੈ ਧਸਾਈ ਘਨੀ ਛੇਰਿਨ ਚੁਗਾਈ ਵਾਹਿ ਜੂਤਨਿ ਕੀ ਮਾਰਿ ਕੈ ।। [੩੭]ਰਾਖ ਸਿਰ

I ਇਹ ਦਿੱਲੀ ਦਾ ਉਪ ਨਾਮ ਸ਼ਾਹ ਜਹਾਂ ਬਾਦਸ਼ਾਹ ਤੋਂ ਪ੍ਰਚੱਲਤ ਹੋਇਆ ਹੈ□ ਕਿਆ ਐਸੀ ਬਦਲਚਨ ਇਸਤ੍ਰੀ ਨੂੰ ਲੇਖਕ ਤ੍ਰਜੀਹ ਦਿੰਦਾ ਹੈ ? ਨਹੀ, ਤੱਕੋ ਕੀ ਕਹਿੰਦਾ ਹੈ ਕਿ ਉਹ ਤਾਂ ਕੁੱਤਿਆਂ ਨਾਲੋਂ ਵੀ ਬੇਸ਼ਰਮ ਸੀ, ਜਿਸ ਨੂੰ ਵੇਖ ਕੇ ਕੁੱਤੇ ਵੀ ਸ਼ਰਮ ਖਾਂਦੇ ਸਨ!

ਨੋਟ :ਅੱਗੇ ਫੇਰ ਸ਼ਾਹ ਜਹਾਨਾ ਬਾਦ ਦੀ ਮੁਸਲਮਾਨ ਇਸਤ੍ਰੀ (ਜੈਨਾ ਬਾਦੀ) ਦਾ ਪ੍ਰਸੰਗ ਦੱਸਦੇ ਹਨ ਕਿ ਕਿਤਨੀ ਨਿਰਲੱਜ ਸੀ ਉਹ ਜੋ ਬੇਸਵਾ ਦਾ ਪੂਰਨ ਸਰੂਪ ਸੀ । ਗੁਰੂ ਜੀ ਇਹਨਾਂ ਵਿਸ਼ੱਈ ਲੋਕਾਂ ਦਾ ਮਖੌਲ ਉੜਾਉਂਦੇ ਹੋਇ ਵਿਅੰਗ ਨਾਲ ਸਿੱਧ ਕਰਦੇ ਸਨ । ਕਿ ਪਰ ਇਸਤ੍ਰੀ ਦੇ ਭੋਗਤਾ ਇਸ ਜ਼ਹਿਰ ਨੂੰ ਖਾ ਪੀ ਕੇ ਕਿਵੇਂ ਦੁਖੀ ਹੋ ਕੇ ਮਰਦੇ ਨੇ । ਭਾਂਵੇ ਕਹਿਣ ਨੂੰ ਤਾਂ ਵਿਸ਼ਾ ਭੋਗ ਹਰ ਪੁਰਸ਼ ਲਈ ਇਕ ਨੇਮਤ ਹੀ ਹੈ ਪਰ ਜਦੋਂ ਕੋਈ ਇਸਤ੍ਰੀ ਪਰ ਪੁਰਸ਼ ਨਾਲ ਪ੍ਰੇਮ ਫਾਹੀ ਵਿਚ ਫਸ ਜਾਇ ਉਹ ਆਪਣੇ ਪਤੀ ਦੀ ਵਫਾਦਾਰੀ ਤੋਂ ਵੇਹਲੀ ਹੋ ਜਾਂਦੀ ਹੈ ਬਲਕਿ ਅੰਦਰ ਖਾਤੇ ਉਸ ਤੋਂ ਖੁਣਸ ਖਾਂਦੀ ਹੈ । ਕਿਵੇਂ ਜਾਹਦ ਖਾਂ ਨੂੰ ਘਰੋਂ ਬਾਹਰ ਕੱਢਿਆ ਕਿਵੇਂ ਆਪਣੀ ਹਮਦਰਦੀ ਜਤਾਕੇ (ਬੇਗ ਯੂਸਫ) ਨੂੰ ਜਲੀਲ ਕਰਕੇ ਵੀ ਉਸ ਦੀ ਹਮਦਰਦੀ ਜਿੱਤੀ । ਪਰ ਇਹੋ ਜਿਹੇ ਮੂਰਖ ਲੋਗ ਜੋ ਆਪਣੀ ਅਕਲ ਤੋ ਓਕਾ ਹੀ ਥੋਥੇ ਹਨ। ਭੂਤਾਂ ਪ੍ਰੇਤਾਂ ਦੇ ਬਿਸ਼ਵਾਸੀ ਇਹੋ ਜਿਹੇ ਜਾਲ ਵਿਚ ਫਸ ਕੇ ਆਪਣਾ ਭਵਿੱਖ ਵਿਗਾੜ ਲੈਂਦੇ ਨੇ । ਕਿਤਨਾ ਮੂਰਖ ਸੀ ਉਹ (ਬੇਗ ਯੂਸਫ) ਇਤਨੀ ਬੇਇਜ਼ਤੀ ਕਰਾ ਕੇ ਵੀ (ਜੈਨਾ ਵਾਦੀ) ਆਪਣੀ ਕਹੌਤੀ ਇਸਤ੍ਰੀ ਨੂੰ ਆਪਣੀ ਵਫਾਦਾਰ ਪਤਨੀ ਮੰਨੀ ਬੈਠਾ ਹੈ ।

ਇਹੋ ਜਿਹਾ ਮੂਰਖ ਰੋਪੜ ਸ਼ਹਿਰ ਵਿਚ ਇਕ ਹੰਸ ਰਾਜ ਕੁਲਫੀਆਂ ਵਾਲਾ ਹੁੰਦਾ ਸੀ ਉਹ ਇਕ ਸਾਧ ਦੇ ਅਡੇ ਚੜ੍ਹ ਗਿਆ ਸਾਧ ਨੂੰ ਗੁਰੂ ਮੰਨਕੇ ਲਗਾ ਸੇਵਾ ਕਰਨ, ਘਰ ਦੇ ਵਿਚ ਨਾਲ ਰਹਿਣ ਲਈ ਅਧਾ ਮਕਾਨ ਉਸ ਨੂੰ ਸੌਂਪ ਦਿਤਾ । ਜੋ ਗੁਰੂ ਜੀ ਕਹੇ ਨੇਤ੍ਰ ਨੂਟ ਕੇ ਕਰੀ ਜਾਂਦੇ । ਸਾਧ ਨੇ ਇਸਤ੍ਰੀ ਪੁਰਸ਼ਾਂ ਬੀਵੀ ਤੇ ਪੁਤ੍ਰੀਆਂ ਦੇ ਸਿਰ ਪਰ ਉਸਤ੍ਰਾ ਫਰਾਕੇ ਸਾਫ ਕਰਾ ਦਿੱਤੇ ਘਰ ਵਿਚ ਹੁੰਦੇ ਸਰਮਾਏ ਦੀ ਵੀ ਸਫਾਈ ਕਰ ਦਿਤੀ ਅਤੇ ਆਪ ਤੁਰਦਾ ਹੋਇਆ । ਫੇਰ ਉਹੀ ਹੰਸਰਾਜ ਨੇਤ੍ਰਾਂ ਵਿਚ ਮੋਟੇ-ਮੋਟੇ ਗਲੇਡੂ ਭਰਕੇ ਹਾਹੁਕੇ ਲੈ ਕੇ ਕਹਿੰਦਾ ਸੀ ਕਿ ਹੋਰ ਤਾਂ ਸਾਡੇ ਕੋਲ ਕੀ ਛੱਡਣਾ ਸੀ ਸਾਡੇ ਤਾਂ ਸਿਰ ਪਰ ਉਸ ਸਾਧ ਨੇ ਵਾਲ ਵੀ ਨਹੀਂ ਛੱਡੇ । ਸੋ ਇਸ ਲਈ ਗੁਰਦੇਵ ਦਾ ਸਾਨੂੰ ਇਹਨਾ ਧੋਖਿਆਂ ਤੋਂ ਸਾਵਧਾਨ ਕਰਨ ਲਈ ਇਹ ਸ੍ਰੀ ਤਰਿਯਾ ਚਰਿਤ੍ਰ ਜੇਹੀ ਸਿਖਯਾ ਦਾਯਕ ਬਾਣੀ ਉਚਾਰਨੀ ਪਈ ਜੇ ਅਸੀ ਇਸ ਲਾਭ ਦਾ ਨਾ ਪ੍ਰਾਪਤ ਕਰੀਜੇ ਤਾਂ ਸਾਡੀ ਬਦ ਕਿਸਮਤੀ ਹੀ ਹੋ ਸਕਦੀ ਹੈ ।

੧- ਜੱਟ ਦੇ ਘਰ ਆਉਂਦਿਆਂ ਸਾਰ ਹੀ ਆਪ ਰੋਣ ਲੱਗ ਪਈ ਅਤੇ ਉਸ ਨੂੰ ਕਹਿਣ ਲੱਗੀ ।

੨- ਕਿ ਰਾਤੀਂ ਮੈਨੂੰ ਇਕ ਬੜਾ ਬੁਰਾ ਸੁਪਨਾ ਆਇਆ ਸੀ

੩- ਜਾਣੋਂ ਤੈਨੂੰ ਕਾਲੇ ਨਾਗ ਨੇ ਖਾ ਲਿਆ ਹੈ ।।੭।।

੪- ਇਸ ਕਰਕੇ ਆਪਣੇ ਘਰ ਬ੍ਰਾਹਮਣ ਜੋਤਸ਼ੀ ਨੂੰ ਬੁਲਾਕੇ ਮੈਂ ਇਸ ਬਾਰੇ ਪੁੱਛਿਆ ਲਈ ਸੀ

੫- ਜੋਤਸ਼ੀ ਨੇ ਮੈਨੂੰ ਦੱਸਿਆ ਸਾਰੀ ਗੱਲ ਸਮਝਾਕੇ ।।੮।।

੬- ਕਿ ਜੇ ਕੋਈ ਪਤਿਬਰਤਾ ਇਸਤ੍ਰੀ ਮਨ ਲਾ ਕੇ ਜਾਪ ਕਰੇ

੭- ਤਾਂ ਦਿਖਾਵੇ ਮਾਤ੍ਰ ਰਾਜੇ ਦੀ ਸ਼ਕਲ ਦਾ ਇਕ ਪੁਰਖ ਪ੍ਰਗਟ ਹੋ ਜਾਵੇਗਾ ।।੯।।

੮- ਜੇਹੜਾ ਪੁਰਸ਼ ਅਕਸ ਮਾਤ੍ਰ (ਦਿਖਾਵੇ ਮਾਤ੍ਰ) ਪ੍ਰਗਟ ਹੋਵੇਗਾ ਉਹ ਤੇਰੇ ਸਿਰ ਪਰ ਭਾਗਾਂ ਵਾਲਾ ਪੈਰ ਰੱਖ ਕੇ ਬਾਹਰ ਚਲਾ ਜਾਵੇ ।

੯- ਤਾਂ ਤੂੰ ਜਿਉਂਦਾ ਬਚ ਸਕਦਾ ਹੈਂ ਇਸ ਤਰ੍ਹਾਂ ਮੇਰਾ ਸੁਹਾਗ ਬਚੇਗਾ ।।੧੦।।

੧੦- ਇਸ ਲਈ ਜੇ ਤੇਰੀ ਆਗਿਯਾ ਹੋਵੇ ਤਾਂ ਮੈ ਅੱਖਾਂ ਮੀਚ ਕੇ ਬੈਠ ਕੇ ਅੰਤ੍ਰ ਧਿਆਨ ਹੋ ਕੇ ਜਾਪ ਜਪਦੀ ਹਾਂ ।

੧੧- ਜੇ ਤੇਰੀ ਮੌਤ ਹੋ ਗਈ ਤਾਂ ਮੈਂ ਤੇਰੇ ਨਾਲ ਜਲ ਕੇ ਸਤੀ ਹੋਕੇ ਮਰ ਜਾਵਾਂਗੀ ਮੈਨੂੰ ਤਾਂ ਤੇਰੇ ਜੀਵਣ ਨਾਲ ਹੀ ਸੁੱਖ ਹੈ ।।੧੧।।

੧੨- ਜੇ ਮੈਂ ਪੂਰੀ ਪਤੀਬ੍ਰਤਾ ਹਾਂ, ਜੇ ਮੇਰੇ ਅੰਦਰ ਪੂਰੀ ਪਤੀਬ੍ਰਤਾ ਦੀ ਸਤ੍ਯਾ ਹੈ

੧੩- ਤਾਂ ਫੇਰ ਹੇ ਰਾਮ ਜੀ ! ਇਕ ਪੁਰਖ ਪ੍ਰਗਟ ਕਰੋ ਜੋ ਮੇਰੇ ਪਤੀ ਤੇ ਆਪਣਾ ਚਰਨ ਛੁਹਾ ਕੇ ਲੰਘ ਜਾਵੇ ।।੧੨।।

੧੪- ਸੁਨਤ ਬਚਨ ਰਾਜਾ ਉਠਯੋ ਤਾਕੇ ਸਿਰ ਪਗ ਠਾਨਿ ।।

੧੫- ਉਹ ਮੂਰਖ ਪ੍ਰਸੰਨ ਹੋ ਗਿਆ ਉਹ ਬਦਮਾਸ਼ ਇਸਤਰੀ ਨੂੰ ਪਤੀਬ੍ਰਤਾ ਦ੍ਰਿੜ ਕਰਕੇ ।।੧੩।।

੧੬- ਇਥੇ ਹੁਣ ਛੇਵਾਂ ਚਰਿਤ੍ਰ ਸਮਾਪਤ ਹੈ ।।੬।।੧੩੩।।ਅਫਜੂੰ ।।

---

੧੭- ਇਕ ਸ਼ਾਹ ਜਹਾਨਾ ਬਾਦ ਨਗਰ ਵਿਚ ਤੁਰਕਣੀ ਇਸਤ੍ਰੀ ਸੀ

੧੮- ਇਕ ਚਰਿਤ੍ਰ ਉਸ ਨੇ ਕੀਤਾ ਸੀ ਵਜ਼ੀਰ ਨੇ ਰਾਜੇ ਨੂੰ ਕਿਹਾ ਕਿ ਮੈਂ ਹੁਣ ਤੁਹਾਨੂੰ ਉਹ ਸੁਣਾਉਂਦਾ ਹਾਂ ।।੧।।

੧੯- ਅਨੇਕਾਂ ਹੀ ਪੁਰਸ਼ ਉਸ ਨਾਲ ਕੇਲ ਕਰਦੇ ਸਨ

੨੦- ਜਿਸ ਨੂੰ ਤੱਕ ਕੇ ਕੁਤੇ ਵੀ ਸ਼ਰਮ ਖਾਂਦੇ ਸਨ ਜਾਣੋਂ ਉਹ ਪਸ਼ੂਆਂ ਨਾਲੋਂ ਵੀ ਨਿਲੱਜ ਇਸਤ੍ਰੀ ਸੀ । ਜਿਸ ਦੇ ਘਰ ਵੇਸਵਾ ਵਾਂਗ ਇਕ ਆਉਂਦਾ ਤੇ ਇਕ ਜਾਂਦਾ ਸੀ ।।੨।।

੨੧- ਜੋ ਇਕ ਮੁਗਲ ਦੀ ਇਸਤ੍ਰੀ ਸੀ ਤੇ (ਜੈਨਾ ਬਾਈ) ਉਸਦਾ ਨਾਮ ਸੀ

੨੨- ਬਹੁਤ ਪੁਰਸ਼ਾਂ ਨਾਲ ਉਸਦਾ ਮੇਲ ਜੋਲ ਸੀ ।

੨੩- ਜੋ ਬੜੀ ਬੇਸ਼ਰਮ ਸੀ , ਉਸਦੇ ਹ੍ਰਿਦੇ ਵਿਚ ਕਿਸੇ ਦੀ ਸ਼੍ਰਮ ਨਹੀਂ ਸੀ ।।੩।।

੨੪- ਇਕ ਦਿਨ ਜਾਹਿਦ ਖਾਨ ਅੱਗੇ ਹੀ ਘਰ ਆਇਆ ਹੋਇਆ ਸੀ ਉਪਰੋ ਹੀ ਬੇਗ ਯੂਸਫ ਆ ਗਿਆ ਜੋ ਉਸਦਾ ਪਤੀ ਸੀ

੨੫- ਫਟਾ ਫਟ ਉਠ ਕੇ ਖੜੀ ਹੋ ਗਈ ਤੇ ਜਾਹਦ ਖਾਂ ਬਾਰੇ ਬੋਲੀ ਕਿ ਇਹ ਇਕ ਨਾਮੀ ਵੈਦ ਹੈ ।।੪।।

੨੬- ਭਾਵ ਪਹਿਲਾਂ ਹੀ ਉਸਦਾ ਅੱਗਾ ਰੋਕ ਕੇ ਕਹਿਣ ਲੱਗੀ ।

੨੭- ਮੈਂ ਤੁਹਾਡਾ ਇਲਾਜ ਕਰਾਉਣ ਲਈ ਇਹ ਵੈਦ ਬੁਲਾਇਆ ਹੈ

੨੮- ਇਸ ਲਈ ਇਸ ਤੋਂ ਆਪਣਾ ਇਲਾਜ ਕਰਾਉ

੨੯- ਬਸ ਹੁਣੇ ਅਰੋਗ ਹੋ ਕੇ ਤੁਸੀਂ ਘਰ ਜਾਉਗੇ ।।੫।।

੩੦- ਵੈਦ ਜੀ ਨੇ ਦੇਖ ਕੇ ਦੱਸਿਆ ਤੈਨੂੰ ਜਿਹੜੇ ਦੌਰੇ ਪੈਂਦੇ ਨੇ ਤੇ ਹੌਂਕਨੀ ਭੀ ਹੈ ਸੌਣ ਵੇਲੇ ਉਖੜੇ ਹੋਏ ਸਾਹ ਆਉਂਦੇ ਨੇ ।

੩੧- ਅਤੇ ਬਹੁਤਾ ਚਿਰ ਖੜਲ ਨਾਲ ਲੱਤਾਂ ਦੁਖਦੀਆਂ ਹਨ ਇਹ ਤੈਨੂੰ ਤ੍ਰਿਦੋਖ ਦੀ ਬਿਮਾਰੀ ਹੈ ।।੬।।

੩੨- ਮੈਂ ਤੇਰਾ ਪੱਕਾ ਇਲਾਜ ਕਰ ਦਿਆਗਾਂ - ਹਾਸੀ ਨਾ ਜਾਨਣੀ !

੩੩- ਮੈਂ ਤੇਰਾ ਇਲਾਜ ਰੋਗ ਅਨੁਸਾਰ ਕਰ ਦਿਆਂਗਾ ਤੂੰ ਆਪਣੇ ਦਿਲ ਵਿਚ ਬੁਰਾ ਨਾ ਮੰਨੀ ।

੩੪- ਵੈਦ ਕੋਲੋਂ ਤੇ ਗੁਰੂ ਕੋਲੋਂ ਭੇਦ ਛੁਪਾਕੇ ਨਹੀਂ ਰਖੀਦਾ ।

੩੫- ਜੇ ਇਹਨਾਂ ਤੋਂ ਭੇਦ ਛੁਪਾਕੇ ਰਖੋਗੇ ਤਾਂ ਹੋਰ ਕਿਸ ਪਾਸ ਜਾ ਕੇ ਦੱਸੋਗੇ ਆਪਣੀ ਹਾਲਤ ।।੭।।

੩੬- ਕੁਝ ਚੀਜਾਂ ਨਾ ਖਾਣ ਵਾਲੀਆਂ ਫੂਕਾਂ ਮਾਰਕੇ ਖੁਆਈਆਂ ਕੁਝ ਹੂਰਾ ਮੁੱਕੀ ਵੀ ਜੜੀ, ਜੁਤੀਆਂ ਵੀ ਲਗਾਈਆ ਬਕਰੀ ਅਗੇ ਵੀ ਮੱਥਾ ਟਿਕਾਇਆ - ਗੁਦਾ ਵਿਚ ਡੰਡਾ ਫੇਰਿਆ

੩੭- ਸਿਰ ਵਿਚ ਸੁਆਹ ਵੀ ਪਾਈ ।

ਪਾਈ ਤਾਂਕੀ ਮੁੱਛੈ ਭੀ ਮੁੰਡਾਈ ਦੋਊ, ਐਸੀ ਲੀਕੈ ਲਾਈ, ਕੋਊ ਸਕੈ ਨ ਉਚਾਰਿਕੈ ।।[੧]ਗੋਦਰੀ ਡਰਾਈ ਤਾਂਤੇ ਭੀਖ ਭੀ ਮੰਗਾਈ ਤਿਹੱ ਐਸੋ ਕੈ ਚਰਿਤ੍ਰ ਤਾਹਿ ਗ੍ਰਿਹ ਤੇ ਨਿਕਾਰਿਕੈ ।। [੨]ਤ੍ਰਿਯ ਕੋ ਐਸੋ ਚਰਿਤ੍ਰ ਵਾਹਿ ਕੋ ਦਿਖਾਇ ਜਾਰ ਆਪੁ ਟਰਿ ਗਯੋ ਮਹਾ ਮੂਰਖ ਕੋ ਟਾਰਿਕੈ ।।੮।। [੩]ਚੌਪਈ।। ਭੀਖਿ ਮਾਂਗ ਬਹੁਰੋ ਘਰ ਆਯੋ ।। ਤਹਾਂ ਤਵਨ ਕੋ ਦਰਸ ਨ ਪਾਯੋ ।। [੪]ਕਹਿੰ ਗਯੋ ਜਿਨ ਮੁਰ ਰੋਗ ਘਟਾਇਸ ।। [੫]ਯਹ ਜੜ ਭੇਵ ਨੈਕ ਨਹਿ ਪਾਇਸ ।।੯।। [੬]ਤਬ ਅਬਲਾ ਯੌ ਬਚਨ ਉਚਾਰੇ ।। [੭]ਕਹੋ ਬਾਤ ਸੁਨੁ ਮੀਤ ਹਮਾਰੇ ।। [੮]ਸਿਧਿ ਔਖਧ ਜਾਕੇ ਕਰ ਆਯੋ ।। [੯]ਦੈ ਤਿਨ ਬਹੁਰਿ ਨ ਦਰਸ ਦਿਖਾਯੋ ।।੧੦।। ਦੋਹਰਾ ।। [੧੦]ਮੰਤ੍ਰੀ ਔਰ ਰਸਾਇਨੀ ਜੌ ਭਾਗਨ ਮਿਲਿ ਜਾਤ ।। [੧੧]ਦੈ ਔਖਧ ਤਬਹੀ ਭਜੈ ਬਹੁਰਿ ਨ ਦਰਸ ਦਿਖਾਤ ।।੧੧।। ਚੌਪਈ ।। [੧੨]ਤਾਕੋ ਕਹਯੋ ਸੱਤਿ ਕਰਿ ਮਾਨਯੋ ।। [੧੩]ਭੇਦ ਅਭੇਦ ਜੜ੍ਹ ਕਛੂ ਨ ਜਾਨਯੋ ।। [੧੪]ਤਾਸੋਂ ਅਧਿਕ ਸੁ ਨੇਹ ਸੁਧਾਰਯੋ ।। [੧੫]ਮੇਰੋ ਬਡੋ ਰੋਗ ਤ੍ਰਿਯ ਟਾਰਯੋ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤਮੋਂ ਚਰਿਤ੍ਰ ਸਮਾਪਤ

ਮਸਤੁ ਸਭ ਮਸਤੁ ।।੭।।੧੪੫।। ਅਫਜੂੰ।।

ਦੋਹਰਾ ।। [੧੭]ਸਹਰ ਅਕਬਰਾ ਬਾਦ ਮੈਂ ਤ੍ਰਿਯਾ ਕ੍ਰਿਪਾ* ਕੀ ਹੀਨ ।। [੧੮]ਮੰਤ੍ਰ ਜੰਤ੍ਰ ਅਰੁ ਤੰਤ੍ਰ ਸਭ ਤਿਨ ਮੈਂ ਅਧਿਕ ਪ੍ਰਬੀਨ ।।੧।। [੧੯]ਸ੍ਰੀ ਅਨੁਰਾਗ ਮਤੀ ਕੁਅਰਿ ਲੋਗ ਬਖਾਨਹਿ ਤਾਹਿ ।। [੨੦]ਸੁਰੀ ਆਸੁਰੀ ਕਿੰਨ੍ਰਨੀ ਰੀਝਿ ਰਹਤ ਲਖਿ ਵਾਹਿ ।।੨।। ਅੜਿਲ ।। [੨੧]ਬਹੁ ਪੁਰਖਨ ਸੌਂ ਬਾਲ ਸਦਾ ਰਤਿ ਮਾਨਈ ।।[੨੨]ਕਾਹੂ ਕੀ ਨਹਿ ਲਾਜ ਹ੍ਰਿਦੈ ਮੈਂ ਆਨਈ ।। [੨੩]ਸੈਯਦ♦ ਸੇਖ ਪਠਾਨ ਮੁਗਲ ਬਹੁ ਆਵਹੀ ।। [੨੪]ਹੋ ਤਾਸੋ ਭੋਗ ਕਮਾਇ ਬਹੁਰਿ ਘਰ ਜਾਵਹੀ ।।੩।। ਦੋਹਰਾ।। [੨੫]ਐਸੇ ਹੀ ਤਾਸੋਂ ਸਭੈ ਨਿਤਿਪ੍ਰਤਿ ਭੋਗ ਕਮਾਹਿ ।। [੨੬]ਬਰਿਯਾ ਅਪਨੀ ਆਪਨੀ ਇਕ ਆਵੈ ਇਕ ਜਾਂਹਿ ।।੪।। [੨੭]ਪ੍ਰਥਮ ਪਹਰ ਸੈਯਦ ਰਮੈਂ ਸੇਖ ਦੂਸਰੇ ਆਨਿ ।। [੨੮]ਤ੍ਰਿਤਿਯ ਪਹਰ ਮੁਗਲਾਵਈ ਚੌਥੇ ਪਹਰ ਪਠਾਨ ।।੫।। ਚੌਪਈ ।। [੨੯]ਭੂਲਿ ਪਠਾਨ ਪ੍ਰਥਮ ਹੀ ਆਯੋ ।। [੩੦]ਪੁਨਿ ਸੈਯਦ ਮੁਖਿ ਆਨਿ ਦਿਖਾਯੋ ।। [੩੧]ਲੈ ਸੁ ਪਠਾਨ ਖਾਟ ਤਰ ਦੀਨੋ ।। [੩੨]ਸੈਯਦਹਿ ਲਾਇ ਗਰੇ ਸੌ ਲੀਨੋ ।। ੬।। [੩੩]ਸੇਖ ਸੈਯਦ ਕੇ ਪਾਛੇ ਆਯੋ ।। [੩੪]ਘਾਸ ਬਿਖੈ ਸੈਯਦਹਿ ਛਪਾਯੋ ।। [੩੫]ਤਬ ਲੌ ਮੁਗਲ ਆਇ ਹੀ ਗਯੋ ।। [੩੬]ਸੇਖਹਿ ਡਾਰਿ ਗੋਨਿ ਮਹਿ ਦਯੋ ।।੭।।

♦ ਇਸੇ ਤਰਾਂ –– ਅਠਵੇਂ ਪ੍ਰਸੰਗ ਵਿਚ ਸ੍ਰੀ ਅਨੁਰਾਗਮਤੀ ਦੇ ਘਰ ਸਯਦ –ਸ਼ੇਖ–ਪਠਾਣ–ਮੁਗਲ ਨੇ ਪਰ ਇਸਤ੍ਰੀ ਦੇ ਘਰ ਆ ਕੇ ਕੀ ਖੱਟੀ ਕੀਤੀ ? ਜਿਨ੍ਹਾਂ ਨੇ ਆਪਣੇ ਕਿਸੇ ਗੁਰ ਪੀਰ ਦਾ ਕਿਹਾ ਕੰਨਾਂ ਨੂੰ ਲਾ ਕੇ ਨਹੀਂ ਸੁਣਿਆ ਉਹਨਾਂ ਦਾ ਇਹੀ ਹਾਲ ਹੁੰਦਾ ਹੈ – ਜੋ ਇਹਨਾਂ ਚਾਰਾਂ ਮੂਰਖਾਂ ਦਾ ਹੋਇਆ । ਜੋ ਸ੍ਰੀ ਅਨੁਰਾਗ ਮਤੀ ਦੇ ਇਸ਼ਕ ਵਿਚ ਸੜਕੇ ਸਵਾਹ ਹੋ ਗਏ । ਜਿਸ ਲਈ ਵੈਰਾਗ ਮੂਰਤੀ ਸ਼ਾਹੀ ਸ਼ਹੀਦ ਗੁਰੂ ਤੇਗ ਬਹਾਦਰ ਜੀ ਆਪਣੀ ਪਵਿਤ੍ਰ ਬਾਣੀ ਵਿਚ ਕਹਿੰਦੇ ਸਨ :–

ਬਿਖਿਆ ਸਕਤ ਰਹਿਓ ਨਿਸਿ ਬਾਸੁਰ ਕੀਨੋ ਅਪਨੋ ਭਾਇਓ ।।੧।। ਰਹਾਉ ।। ਗੁਰੂ ਉਪਦੇਸਿ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ।।ਪੰ:੧੨੨੩।।ਮ:੯।

ਸ੍ਰੀ ਦਸ਼ਮੇਸ਼ ਜੀ ਉਹਨਾਂ ਦੇ ਨਮੂਨੇ ਪੇਸ਼ ਕਰਕੇ ਜੋ ਪ੍ਰਾਣੀਆਂ ਨਾਲ ਲਿਪਾਏਮਾਨ ਹੁੰਦੇ ਹਨ ਉਹਨਾਂ ਦੇ ਕੁਕਰਮਾ ਦੇ ਨਤੀਜੇ ਦਸਦੇ ਹਨ ਜਿਨਾਂ ਇਸਤ੍ਰੀਆਂ ਨੂੰ ਗੁਰਬਾਣੀ ਖੋਟੀਆਂ ਗ੍ਰਦਾਨਦੀ ਹੈ ਜਿਵੇਂ ਕਿ ਆਉਗਣਿ ਆਰੀਆ ਖਸਮੋ ਘੁਥੀਆ ਹੋਈਆਂ ਹਨ ਉਹਨਾਂ ਦੇ ਅਉਗੁਣਾ ਤੇ ਖੋਟ ਦਾ ਪ੍ਰਦਾ ਚੁਕ ਕੇ ਅਕਸ ਦਿਖਾ ਰਹੇ ਹਨ ਕਿ ਉਹ ਕੀ ਕੀ ਕਰ ਗੁਜਰਦੀਆ ਹਨ ਜਿਨਾਂ ਨੂੰ ਗੁਰਬਾਣੀ ਐਉਂ ਇਸ਼ਾਰਾ ਕਰਦੀ ਹੈ :–

ਅਉਗਣਿਆਰੀ ਕੰਤ ਨ ਭਾਵੈ ।। ਮਨ ਕੀ ਜੂਠੀ ਜੂਠ ਕਮਾਵੈ ।। ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰੂ ਬੂਝ ਨ ਪਾਈ ਹੇ ।।੬।।ਮੰ:੧੦੮੭।ਮ:੩।।

ਫੇਰ ਜੇ ਗੁਰੂ ਗੋਬਿੰਦ ਸਿੰਘ ਜੀ ਇਹ ਗਿਆਨ ਨਾ ਸਮਝਾਉਣ ਤਾਂ ਫੇਰ ਹੋਰ ਕਿਥੋ ਸੂਝ ਪਵੇਗੀ ।* ਇਹਨਾ ਕੁਕਰਮਾਂ ਦੀ ਨਾਲੋ ਨਾਲ ਦਾਨਾ ਵਜ਼ੀਰ ਰਾਜੇ ਨੂੰ ਇਹ ਦ੍ਰਿਸਟਾਂਤ ਕਰਕੇ ਅਸ਼ਰਤਨ ਸਮਝਾਉਣਾਂ ਚਾਹੁੰਦਾ ਹੈ ਕਿ ਜਦੋਂ ਕਾਮਾਤ੍ਰ ਇਸਤ੍ਰੀ ਆਪਣੇ ਪਤੀ ਨਾਲ ਬੇਵਫਾਈ ਕਰਕੇ ਦੂਜੇ ਦੇ ਮੋਹ ਜਾਲ ਵਿਚ ਫਸ ਕੇ ਐਸੇ ਅਸ਼ਰਤ ਤਾਂ ਕਰਦੀਆਂ ਨੇ ਪਰ ਜਦੋਂ ਕੋਈ ਆਪਣੀ ਜਾਨ ਨੂੰ ਅਉਕੜ ਦਿਸੇ ਤਾਂ ਉਹਨਾਂ ਤੇ ਆਪ ਕੁਰਬਾਨ ਨਹੀਂ ਹੁੰਦੀਆ ,ਸਗੋਂ ਉਹਨਾਂ ਨੂੰ ਕੁਰਬਾਨ ਕਰਕੇ ਆਪਾ ਬਚਾ ਜਾਂਦੀਆਂ ਨੇ । ਇਸ ਲਈ ਇਹਨਾਂ ਸਕਾਰ ਇਸਤ੍ਰੀਆਂ ਤੇ ਪੂਰਨ ਭਰੋਸਾ ਕਰਨਾ ਖਤ੍ਰੇ ਤੋਂ ਖਾਲੀ ਨਹੀਂ ਅਤੇ ਧਰਮ ਇਸਤ੍ਰੀ ਪਤੀ ਬਾਰੇ ਤਾਂ ਗੁਰਬਾਣੀ ਵਿਚ ਪੂਰਨ ਪ੍ਰਮ ਪਿਤਾ ਦੇ ਮਿਲਾਪ ਲਈ ਪ੍ਰਮੁਖ ਉਦਾਹਰਨ ਵਜੋਂ ਹਰੇਕ ਪੰਨੇ ਤੇ ਵਰਤਿਆ ਹੈ – ☞

ਉਸ ਦੀ ਦੋਵੇ ਮੁਛਾਂ ਵੀ ਮੁੰਨ ਦਿਤੀਆਂ, ਉਸ ਦੇ ਨਾਲ ਉਹ ਕਾਰੀਗਰੀ ਕੀਤੀ ਜੋ ਕਿਸੇ ਨੂੰ ਦੱਸ ਵੀ ਨਾ ਸਕੇ ।

੧- ਮੁੜ ਮੰਗਤਿਆਂ ਵਾਲੀ ਗੋਦੜੀ ਗਲ ਵਿਚ ਪਾਕੇ ਪਿੰਡ ਵਿਚ ਭੀਖ ਮੰਗਣ ਲਈ ਤੋਰ ਦਿੱਤਾ, ਇਸ ਬਹਾਨੇ ਉਸ ਨੂੰ ਘਰ ਤੋਂ ਬਾਹਰ ਤੋਰ ਦਿੱਤਾ ।

੨- ਇਹੋ ਜਿਹਾ ਜੈਨਾ ਵਾਦੀ ਇਸਤ੍ਰੀ ਨੇ ਅਤੇ ਜਾਹਦ ਖਾ ਨੇ ਰਲ ਕੇ ਚਿਰਿਤ੍ਰ ਦਿਖਾਇਆ ਕਿ ਬੇਗ ਯੂਸਫ ਨੂੰ ਭੀਖ ਮੰਗਣ ਦੇ ਬਹਾਨੇ ਘਰੋਂ ਬਾਹਰ ਤੋਰ ਦਿੱਤਾ ਤੇ ਉਹ ਇਸਤ੍ਰੀ ਦਾ ਯਾਰ, ਉਸ ਮਹਾਂ ਮੂਰਖ ਨੂੰ ਘਰੋ ਬਾਹਰ ਤੋਰ ਕੇ ਬੇਫਿਕਰ ਹੋ ਕੇ ਆਪ ਤੁਰ ਗਿਆ ।

੩- ਜਦੋਂ ਬੇਗ ਯੂਸਫ ਮੁਗਲ ਪਿੰਡ ਦੀ ਸੈਰ ਕਰਕੇ ਘਰ ਆਇਆ ਤਾਂ ਉਥੇ ਵੈਦ ਜੀ ਨਾ ਦਿਖੇ ।

੪- ਆਪਣੀ ਇਸਤ੍ਰੀ ਜੈਨਾ ਵਾਦੀ ਤੋਂ ਪੁੱਛਦਾ ਹੈ ਕਿ ਉਹ ਵੈਦ ਜਿਸ ਨੇ ਇਲਾਜ ਕਰਕੇ ਮੇਰਾ ਰੋਗ ਘਟਾਇਆ ਹੈ ਉਹ ਕਿਥੇ ਗਿਆ ?

੫- ਉਹ ਮੂਰਖ ਅੰਦਰਲੇ ਭੇਦ ਨੂੰ ਜਰਾ ਵੀ ਨਾ ਜਾਣ ਸਕਿਆ ।।੯।।

੬- ਤਾਂ ਜੈਨਾ ਵਾਦੀ ਇਸਤ੍ਰੀ ਨੇ ਇਹ ਜਵਾਬ ਦਿੱਤਾ ।

੭- ਐ ਮੇਰੇ ਪਿਆਰੇ ਪਤੀ ਮੈ ਦਸਦੀ ਹਾਂ ਤੂੰ ਸੁਣ

੮- ਇਹ ਸਿੱਧ ਲੋਕ ਸੀ, ਇਹ ਜਿਸ ਦੇ ਘਰ ਵੀ ਇਲਾਜ ਕਰਦਾ ਹੈ ।

੯- ਉਥੇ ਮੁੜ ਕੇ ਕਦੀ ਵੀ ਮੂੰਹ ਨਹੀਂ ਦਿਖਾਉਂਦਾ ।।੧੦।।

੧੦- ਭਾਵੇ ਕੋਈ ਸਿਆਣਾ ਮੰਤ੍ਰੀ ਹੋਵੇ, ਭਾਵੇਂ ਹੋਵੇ ਰਸਾਇਣੀ ਜੇ ਕਿਤੇ ਉਹ ਚੰਗੇ ਭਾਗਾਂ ਨਾਲ ਮਿਲ ਜਾਵੇ ।

੧੧- ਉਹ ਦਵਾਈ ਦੇਕੇ ਇਹੋ ਜਿਹਾ ਭਜਦਾ ਹੈ ਕਿ ਮੁੜ ਕੇ ਕਦੇ ਵੀ ਮੂੰਹ ਨਹੀ ਦਿਖਾਉਂਦਾ ।।੧੧।।

੧੨- ਮੁਗਲ ਨੇ ਵੀ ਆਪਣੀ ਬਾਰਾਂ ਤਾਲੀ ਇਸਤ੍ਰੀ ਦਾ ਕਿਹਾ ਸਚ ਕਰਕੇ ਮਨ ਲਿਆ ।

੧੩- ਉਸ ਮੂਰਖ ਨੇ ਠੀਕ ਜਾਂ ਅਠੀਕ, ਸਚ-ਝੂਠ ਦੇ ਭੇਦ ਨੂੰ ਉੱਕਾ ਹੀ ਨਾ ਪਛਾਣਿਆ

੧੪- ਸਗੋਂ ਉਸ ਨੂੰ ਅੱਗੇ ਨਾਲੋਂ ਚੰਗੀ ਸਮਝਕੇ ਬਹੁਤਾ ਨੇੜੇ ਹੋ ਗਿਆ ।

੧੫- ਕਿ ਮੇਰੀ ਇਸਤ੍ਰੀ ਬੜੀ ਚੰਗੀ ਤੇ ਸਿਆਣੀ ਹੈ ਜਿਸ ਨੇ ਮੇਰਾ ਇਲਾਜ ਕਰਾਯਾ ਹੈ । ।।੧੨।। ੧

੧੬- ਇਥੇ ਰਾਜੇ ਤੇ ਵਜ਼ੀਰ ਦੀ ਚਲ ਰਹੀ ਲੜੀ ਦੇ ਸਤਵੇਂ ਚਰਿਤ੍ਰ ਦੀ ਸਮਾਪਤੀ ਹੈ ।। ੭।।੧੪੫।। ਅਫਜੂੰ ।।

---

੧੭- ਅਕਬਰਾ ਬਾਦ ਸ਼ਹਿਰ ਇਕ ਇਸਤ੍ਰੀ ਬੜੀ ਕ੍ਰਮ ਹੀਣ ਸੀ

੧੮- ਮੰਤ੍ਰ, ਜੰਤ੍ਰ ਤੰਤ੍ਰ ਸਭ ਜਾਣਦੀ ਸੀ ਜੋ ਬੜੀ ਸਿਆਣੀ ਸੀ ।।੧।।

੧੯- ਸ੍ਰੀ ਅਨੁਰਾਗ ਮਤੀ ਕਰਕੇ ਉਸ ਨੂੰ ਲੋਕ ਬੁਲਾਉਂਦੇ ਸੀ ।

੨੦- ਦੇਵ, ਦੈਂਤ ਤੇ ਸਾਧਾਰਨ ਇਸਤ੍ਰੀ ਉਸਨੂੰ ਤੱਕ ਕੇ ਹੈਰਾਨ ਹੁੰਦੀ ਸੀ ਭਾਵ - ਬਹੁਤ ਸੁੰਦ੍ਰ ਇਸਤ੍ਰੀ ਸੀ ।।੨।।

੨੧- ਬਹੁਤ ਸਾਰੇ ਪੁਰਖਾਂ ਨਾਲ ਉਹ ਇਸਤ੍ਰੀ ਇਸ਼ਕ ਮਾਣਦੀ ਸੀ ।

੨੨- ਇਤਨੀ ਢੀਠ ਸੀ ਕਿ ਉਹ ਕਿਸੇ ਦੀ ਵੀ ਦਿਲ ਵਿਚ ਲਾਜ ਸ਼ਰਮ ਨਹੀਂ ਸੀ ਕਰਦੀ ।

੨੩- ਇਕ ਸਯਦ ਇਕ ਸ਼ੇਖ, ਇਕ ਪਠਾਣ, ਇਕ ਮੁਗਲ ਬਹੁਤ ਹੀ ਰੋਜ ਉਸ ਦੇ ਘਰ ਆਉਂਦੇ ਸਨ ।

੨੪- ਉਸ ਦੇ ਨਾਲ ਪ੍ਰੇਮ ਕ੍ਰੀੜਾ ਕਰਕੇ ਘਰ ਚਲੇ ਜਾਂਦੇ ਸੀ ।।੩।।

੨੫- ਇਸੇ ਤਰਾਂ ਇਹ ਸਾਰੇ ਰੋਜ਼ ਆ ਕੇ ਰੋਜ਼ ਕੇਲ ਕਰਦੇ ।

੨੬- ਉਹ ਇਸਤਰੀ ਦੂਜੇ ਦਾ ਭੇਦ ਨਹੀਂ ਸੀ ਦਿੰਦੀ ਸਮੇ ਮੁਕੱਰਰ ਕੀਤੇ ਹੋਏ ਸਨ, ਆਪਣੇ ਮੁਕੱਰਰ ਸਮੇਂ ਪਰ ਇਕ ਚਲਾ ਜਾਂਦਾ ਤੇ ਦੂਜਾ ਆ ਜਾਂਦਾ ।।੪।।

੨੭- ਪਹਿਲੇ ਪਹਰ ਸਯਦ ਆਉਂਦਾ, ਦੂਜੇ ਪਹਰ ਸ਼ੇਖ ਆ

੨੮- ਜਾਂਦਾ ਤੀਜੇ ਪਹਿਰ ਮੁਗਲ ਆਉਂਦਾ ਅਤੇ ਚੌਥੇ ਪਹਿਰ ਪਠਾਨ ।।੫।।

੨੯- ਇਕ ਦਿਨ ਭੁਲੇਖੇ ਨਾਲ ਭੁਲਣੀ ਖਾ ਕੇ ਪਠਾਣ ਪਹਲੇ ਪਹਿਰ ਆ ਹੀ ਆ ਗਿਆ ।

੩੦- ਉਹ ਅਜੇ ਘਰ ਹੀ ਸੀ ਕਿ ਸਯਦ ਆ ਗਿਆ ।

੩੧- ਅਨੁਰਾਗ ਮਤੀ ਨੇ ਪਠਾਣ ਨੂੰ ਮੰਜੇ ਦੇ ਥੱਲੇ ਲੁਕਾ ਦਿਤਾ

੩੨- ਸਯਦ ਨਾਲ ਹਮ ਬਿਸਤ੍ਰਾ ਹੋ ਗਈ ।।੬।।

੩੩- ਸਯਦ ਦੇ ਪਿਛੇ ਸ਼ੇਖ ਜੀ ਆ ਗਏ

੩੪- ਤਾਂ ਸਯਦ ਨੂੰ ਨਾਲ ਤੂੜੀ ਵਾਲੀ ਕੋਠੜੀ ਵਿਚ ਲੁਕਾ ਦਿੱਤਾ ।

੩੫- ਇਤਨੇ ਨੂੰ ਮੁਗਲ ਵੀ ਆ ਗਿਆ।

੩੬- ਤਾਂ ਸ਼ੇਖ ਨੂੰ ਬੋਰੀਆਂ ਆਦਿ ਵਿਚ ਲੁਕਾ ਦਿਤਾ ।।੭।।



ੳ- ਪ੍ਰਿਉ ਅਪਨਾ ਗੁਰਿ ਬਸਿ ਕਰਿ ਦੀਨਾ
ਭੋਗਉ ਭੋਗ ਨਿਸੰਗਾ ।।ਪੰ: ੧੨੧੦।।ਮ: ੫।।

ਅ- ਜਾਂ ਤਿਸ ਭਾਵੈ ਤਾਂ ਕਰੇ ਭੋਗ
ਤਨੁ ਮਨੁ ਸਾਚੇ ਸਾਹਿਬ ਜੋਗੁ ।। ਪੰ:।।੧੨੮।।ਮ:੩।।

ਦੋਹਰਾ ।। ੧ਤਿਹ ਪਾਛੇ ਕੁਟਵਾਰ ਕੇ ਗਏ ਪਯਾਦੇ ਆਇ ।। ੨ਤੁਰਤੁ ਕੁਠਰਿਯਾ ਨਾਜ ਕੀ ਮੁਗਲਹਿ ਦਯੋ ਦੁਰਾਇ ।।੮।। ੩ਘੇਰਿ ਪਯਾਦਨ ਜਬ ਲਈ ਰਹਯੋ ਨ ਕਛੂ ਉਪਾਇ ।। ੪ਨਿਕਸਿ ਆਪੁ ਠਾਢੀ ਭਈ ਗ੍ਰਿਹਕੋ ਆਗਿ ਲਗਾਇ ।।੯।। ੫ਦੁਹੂੰ ਹਾਥ ਪੀਟਤ ਭਈ ਜਰਯੋ ਜਰਯੋ ਗ੍ਰਿਹ ਭਾਖਿ ।। ੬ਵੈ ਚਾਰੋ ਤਾਂ ਮੈ ਜਰੇ ਕਿਨਹੂੰ ਨ ਹੇਰੀ ਰਾਖਿ I ।।੧੦।।੧।।

੭ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟਮੋ ਚਰਿਤ੍ਰ ਸਮਾਪਤ ਮਸਤੁ ਸਭ ਮਸਤੁ ।।੮।।੧੫੫।। ਅਫਜੂੰ।।

।। ਦੋਹਰਾ ।। ੮ਸਹਰ ਲਹੌਰ ਬਿਖੈ ਹੁਤੀ ਏਕ ਬਹੁਰਿਯਾ ਸਾਹ ।। ੯ਕਮਲ ਨਿਰਖਿ ਲੋਚਨ ਲਜਤ ਹੇਰਿ ਲਜਤ ਮੁਖ ਮਾਹ ।।੧।। ਚੌਪਈ ।। ੧੦ਸ੍ਰੀ ਜਗਜੋਤਿ ਮਤੀ ਤਿਹ ਨਾਮਾ ।। ੧੧ਜਾ ਸਮ ਔਰ ਨ ਜਗ ਮੋਂ ਬਾਮਾ ।। ੧੨ਅਧਿਕ ਤਰੁਨਿ ਕੀ ਪ੍ਰਭਾ ਬਿਰਾਜੈ ।। ੧੩ਲਖਿ ਤਾਕੌ ਤੜਿਤਾ ਤਨ ਲਾਜੈ ।।੨।। ਦੋਹਰਾ ।। ੧੪ਇਕ ਰਾਜਾ ਅਟਕਤ ਭਯੋ ਨਿਰਖਿ ਤਰਨਿ ਕੇ ਅੰਗ ।। ੧੫ਰਤਿ ਮਾਨੀ ਰੁਚਿ ਮਾਨਿਕੈ ਅਤਿ ਹਿਤ ਚਿਤ ਕੇ ਸੰਗ ।।੩।। ੧੬ਸੋ ਨ੍ਰਿਪ ਪਰ ਅਟਕਤ ਭਈ ਨਿਤਿ ਗ੍ਰਹ ਲੇਤ ਬੁਲਾਇ ।। ੧੭ਚਿੱਤ੍ਰਕਲਾ ਇਕ ਸਹਚਰੀ ਤਿੱਹ ਗ੍ਰਿਹ ਤਾਂਹਿ ਪਠਾਇ।।੪।। ਚਿਤ੍ਰਕਲਾ ਜੋ ਸਹਚਰੀ ਸੋ ਨ੍ਰਿਪ ਰੂਪ ਨਿਹਾਰਿ ।। ੧੮ਗਿਰੀ ਮੂਰਛਨਾ ਹ੍ਵੈ ਧਰਨਿ ਹਰਿ ਅਰਿ ਸਰ ਗਯੋ ਮਾਰਿ ।।੫।। ਚੌਪਈ ।। ੧੯ਉਠਤ ਬਚਨ ਨ੍ਰਿਪ ਸਾਥ ਉਚਾਰੇ ।। ੨੦ਆਜੁ ਭਜੋ ਮੁਹਿ ਰਾਜ ਪਿਆਰੇ ।। ੨੧ਹੇਰਿ ਤੁਮੈ ਹਰ ਅਰਿ ਬਸ ਭਈ ।। ੨੨ਮੋ ਕਹੌ ਬਿਸਰਿ ਸਕਲ ਸੁਧਿ ਗਈ ।।੬।। ਦੋਹਰਾ ।। ੨੩ਸੁਨਤ ਬਚਨ ਨ੍ਰਿਪ ਨਾ ਕਰਯੋ ਤਾਸੋ ਭੋਗ ਬਨਾਇ । ੨੪ਸੰਗ ਲਯਾਇ ਇਹੇ ਖਾਇ ਰਿਸਿ II ਕਹਿਯੋ ਸਾਹ ਸੌ ਜਾਇ ।।੭।। ਅੜਿੱਲ ।। ੨੫ਸੁਨਤ ਬਚਨ ਤਿਹੋ ਸਾਹ ਤੁਰਤੁ ਘਰ ਆਇਯੋ । ੨੬ਲਖਯੋ ਤਵਨ ਤ੍ਰਿਯ ਭੇਦ ਅਧਿਕ ਦੁਖ ਪਾਇਯੋ ।। ੨੭ਮੋਰਿ ਨਿਰਖਿ ਪਤਿ ਨ੍ਰਿਪ ਕੌਂ ਜਿਯ ਤੇ ਮਾਰਿ ਹੈ ।। ੨੮ਹੋ ਤਾ ਪਾਛੇ ਹਮ ਹੂੰ ਕੌ ਤੁਰਤੁ ਸੰਘਾਰਿ ਹੈ।।੮।। ਦੋਹਰਾ । ੨੯ਤਾਤੇ ਆਗੈ ਕੀਜਿਯੈ ਨ੍ਰਿਪ ਕੋ ਤੁਰਤੁ ਉਪਾਇ ।। ੩੦ਜਿਯ ਤੇਂ ਜੀਯਤ ਨਿਕਾਰਿਯੈ ਭੋਜਨ ਭਲੋ ਖਵਾਇ ।।੯।। ੩੧ਇਕ ਸਫ ਬੀਚ ਲਪੇਟਿ ਤਿਹੋਂ ਧਰਿਯੋ ਭੀਤ ਸੋ ਲਾਇ ।। ੩੨ਜਾਇ ਸਾਹ ਆਗੇ ਲਿਯੋ ਭੋਜਨ ਭਲੋ ਮੰਗਾਇ ।।੧੦।। ਅੜਿਲ ।। ੩੩ਭੋਜਨ ਭਲੋ ਸਾਹ ਕੌ ਤਾਹਿ ਖਵਾਇਯੋ ।। ੩੪ਬਹੁਰਿ ਬਚਨ ਤਾਂਕੋ ਇਹ ਭਾਂਤਿ ਸੁਨਾਇਯੋ ।। ੩੫ਭਰਿ ਮੇਵਾ ਕੀ ਮੁਠਿ ਯਾ ਸਫ ਮੋਂ

I ਜਦ ਕਿ ਮੁਸਲਮਾਨਾ ਵਿਚ ਅੱਗ ਚ' ਸੜ ਕੇ ਮਰਨਾ ਬਹੁਤ ਵੱਡਾ ਕਾਫਰਾਨਾ ਮੌਤ ਮੰਨੀ ਜਾਂਦੀ ਹੈ ।

II ਐਊਂ – ਇਸ ਪ੍ਰਕਰਣ ਦਾ ਸਾਰ ਅੰਸ ਗੁਰਦੇਵ ਦਸਦੇ ਹਨ ਕਿ ਕਿਸੇ ਵੀ ਇਸਤ੍ਰੀ ਨੂੰ ਆਪਣੇ ਅੰਦਰੂਨੀ ਭੇਦ ਨਹੀਂ ਦੇਣੇ ਚਾਹੀਦੇ । ਚਿਤ੍ਰ ਕਲਾ ਜੋ ਜਗਜੋਤਿ ਮਤੀ ਦੀ ਸੇਵਕਾ ਸੀ ਉਸ ਨੂੰ ਉਹਨਾ ਦੇ ਸਾਰੇ ਭੇਤ ਸਨ, ਜਿਸ ਲਈ ਉਸ ਨੇ ਭੇਦਾਂ ਦਾ ਸਿਟਾ ਤੇ ਨਿਚੋੜ ਪ੍ਰਗਟ ਕੀਤਾ ਉਹ ਪਾਠਕਾਂ ਦੇ ਅਗੇ ਹੈ । ਜਿਸ ਬਾਰੇ ਕਿਹਾ ਜਾ ਸਕਦਾ ਹੈ ਕਿ

ਘਰ ਦਾ ਭੇਤੀ ਲੰਕਾ ਢਾਹੇ – ਪਰ ਸ਼ਾਹ ਦੀ ਇਸਤ੍ਰੀ ਨੇ ਕਿਵੇਂ ਸ਼ਾਹ ਨੂੰ ਧੋਖੇ ਵਿਚ ਰੱਖ ਕੇ ਉਸ ਦੇ ਹਥੋਂ ਆਪਣੇ ਯਾਰ ਨੂੰ ਮੇਵੇ ਵੀ ਖੁਆ ਦਿਤੇ, ਤੇ ਉਸ ਨੂੰ ਪ੍ਰਗਟ ਵੀ ਨਹੀਂ ਹੋਣ ਦਿੱਤਾ ਅਤੇ ਆਪ ਸ਼ਾਹ ਹੀ ਪੂਰੀ ਵਫਾਦਾਰ ਵੀ ਆਪ ਨੂੰ ਸਿੱਧ ਕਰ ਦਿੱਤਾ ।

੧- ਸ੍ਰੀ ਅਨੁਰਾਗ ਮਤੀ ਦੀ ਪੜਤ ਬਦਨਾਮ ਤਾਂ ਹੈ ਹੀ ਸੀ, ਕਿਸੇ ਨੇ ਕੋਤਵਾਲੀ ਸੂਹ ਜਾ ਦਿਤੀ ਪੋਲੀਸ ਦੇ ਸਿਪਾਹੀ ਆ ਖੜਕੇ ।

੨- ਤਾਂ ਉਸ ਨੇ ਮੁਗਲ ਨੂੰ ਦਾਨਿਆ ਦੀ ਕੋਠੀ ਵਿਚ ਲਕੋ ਦਿਤਾ ।।੮।।

੩- ਜਦੋਂ ਕਿ ਪੋਲੀਸ ਨੇ ਚਾਰੇ ਪਾਸੇ ਘੇਰਾ ਪਾ ਲਿਆ ਹੈ ਹੁਣ ਇਹਨਾਂ ਤੋਂ ਬਚਣ ਦਾ ਕੋਈ ਚਾਰਾ ਨਹੀਂ ਸੀ ।

੪- ਤਾਂ ਘਰ ਨੂੰ ਅਗਨ ਲਾ ਕੇ ਆਪ ਬਾਹਰ ਜਾ ਖੜੀ ।।੯।।

੫- ਦੋਹੀਂ ਹੱਥੀ ਪਿੱਟਣ ਲੱਗ ਪਈ ਤੇ ਰੌਲਾ ਪਾ ਦਿਤਾ ਹੈ ਮੈਂ ਮਾਰੀ ਗਈ ਮੇਰਾ ਘਰ ਸੜ ਗਿਆ ।

੬- ਉਹ ਚਾਰੇ ਯਾਰ ਉਸ ਘਰ ਵਿਚ ਸੜ ਕੇ ਮਰ ਗਏ ਕਿਸੇ ਨੇ ਸੁਆਹ ਫੋਲ ਕੇ ਵੀ ਨਾ ਦੇਖੀ ।।੧੦।।

੭- ਇਥੇ ਅੱਠਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।।੮।।੧੫੫।। ਅਫਜੂੰ।।

---

੮- ਲਾਹੌਰ ਸ਼ਹਿਰ ਦੇ ਵਿਚ ਇਕ ਸ਼ਾਹ (ਸ਼ਾਹੂਕਾਰ) ਦੀ ਵਹੁਟੀ ਸੀ ।

੯- ਜਿਸ ਦੇ ਨੇਤ੍ਰਾਂ ਨੂੰ ਤੱਕ ਕੇ ਕਮਲ ਫੁੱਲ ਵੀ ਸ਼ਰਮੇਂਦਾ ਸੀ ।।੧।।

੧੦- ਜਿਸਦਾ ਸ੍ਰੀ ਜਗਜੋਤਿ ਮਤੀ ਨਾਮ ਸੀ

੧੧- ਜਿਸ ਦੇ ਬਰਾਬਰ ਦੀ ਜਗਤ ਵਿਚ ਕੋਈ ਇਸਤ੍ਰੀ ਨਹੀਂ ਸੀ

੧੨- ਜਿਸ ਇਸਤ੍ਰੀ ਦੀ ਬੇਹੱਦ ਪ੍ਰਭਾ ਸੀ । ਭਾਵ ਬਹੁਤ ਸੋਹਣੀ ਇਸਤ੍ਰੀ ਸੀ ।

੧੩- ਜਿਸ ਨੂੰ ਤੱਕ ਕੇ ਬਿਜਲੀ ਵੀ ਲੱਜਿਯਾਵਾਨ ਹੁੰਦੀ ਸੀ ।।੨।

੧੪- ਜਿਸਦੀ ਸੁੰਦ੍ਰਤਾ ਨੂੰ ਤੱਕ ਕੇ ਇਕ ਰਾਜਾ ਉਸ ਤੇ ਚਾਹਕ ਹੋ ਗਿਆ ।

੧੫- ਜਿਸ ਕਰਕੇ ਉਸ ਰਾਜੇ ਨੇ ਸ੍ਰੀ ਜਗ ਜੋਤਿ ਨੂੰ ਕਿਵੇਂ ਕਾਬੂ ਕਰਕੇ ਉਸ ਨਾਲ ਪ੍ਰੇਮ ਖੇਡ ਖੇਡੀ ।।੩।।

੧੬- ਸੋ ਹੁਣ ਸ੍ਰੀ ਜਗਜੋਤਿ ਮਤੀ ਵੀ ਰਾਜੇ ਤੇ ਮੋਹਤ ਹੋ ਕੇ ਟਿਕ ਗਈ ਜਿਸ ਕਰਕੇ ਹਰ ਰੋਜ ਹੀ ਉਸਨੂੰ ਆਪਣੇ ਘਰ ਬੁਲਾ ਲੈਂਦੀ ।

੧੭- ਸ੍ਰੀ ਜਗਜੋਤਿ ਕਲਾ ਦੀ ਇਕ ਗੋਲੀ (ਸੇਵਕ) ਸੀ ਜੋ ਰਾਜੇ ਕੋਲ ਉਸਦਾ ਸੁਨੇਹਾ ਲੈ ਕੇ ਜਾਂਦੀ ਔਂਦੀ ਸੀ, ਜੋ ਰਾਜੇ ਦਾ ਸੁੰਦਰ ਰੂਪ ਦੇਖ ਕੇ ਮਸਤ ਹੋ ਗਈ

੧੮- ਜਿਸ ਨੂੰ ਕਾਮ ਨੇ ਐਸਾ ਤੀਰ ਮਾਰਿਆ ਕਿ ਮੂਰਛਾ ਖਾ ਕੇ ਧਰਤੀ ਤੇ ਗਿਰ ਪਈ ।।੪।।

੧੯- ਗਈ ਤਾਂ ਰਾਜੇ ਕੋਲ ਸ੍ਰੀ ਜਗਜੋਤਿ ਦਾ ਸੁਨੇਹਾ ਲੈ ਕੇ ਸੀ, ਪਰ ਹੁਣ ਉਠ ਕੇ ਰਾਜੇ ਨੂੰ ਕਹਿਣ ਲੱਗੀ ।

੨੦- ਕਿ ਐ ਪਿਆਰੇ ਰਾਜਾ ! ਅੱਜ ਤੁਸੀਂ ਮੇਰੇ ਨਾਲ ਹੀ ਕਾਮ ਕ੍ਰੀੜਾ ਕਰੋ

੨੧- ਮੈਂ ਆਪਦਾ ਸੁੰਦ੍ਰਤਾ ਭਰਿਆ ਰੂਪ ਤੱਕ ਕੇ ਕਾਮ ਵਸ ਹੋ ਗਈ ਹਾਂ

੨੨- ਜਿਸ ਲਈ ਮੈਨੂੰ ਸਾਰੀਆਂ ਸੁਧਾਂ ਭੁਲ ਗਈਆਂ ਹਨ ।।੬।।

੨੩- ਰਾਜੇ ਨੇ ਉਸਦਾ ਇਹ ਬਚਨ ਸੁਣਕੇ ਉਸ ਨਾਲ ਵਿਹਾਰ ਕਰਨ ਤੋਂ ਇਨਕਾਰ ਕਰ ਦਿਤਾ

੨੪- ਵੈਸੇ ਰਾਜੇ ਨੂੰ ਘਰ ਆਉਣ ਲਈ ਸ੍ਰੀ ਜਗਜੋਤਿ ਦਾ ਸੁਨੇਹਾ ਦੇਕੇ ਬੁਲਾਕੇ ਘਰ ਵਿਚ ਛਡਕੇ ਕ੍ਰੋਧ ਨਾਲ ਭਰਕੇ ਜਾਕੇ ਸ਼ਾਹੂਕਾਰ ਨੂੰ ਭੇਜ ਦਿਤਾ ।।੭।।

੨੫- ਸ਼ਾਹ ਇਹ ਗੱਲ ਸੁਣਕੇ ਝੱਟ ਹੀ ਘਰ ਨੂੰ ਆ ਗਿਆ

੨੬- ਜਦੋਂ ਸ੍ਰੀ ਜਗਜੋਤਿ ਇਸਤ੍ਰੀ ਨੂੰ ਸ਼ਾਹ ਦੇ ਆਉਣ ਦਾ ਪਤਾ ਲੱਗਾ ਤਾਂ ਬੜੀ ਦੁਖੀ ਹੋਈ ।

੨੭- ਤੇ ਉਸ ਨੇ ਮਨ ਵਿਚ ਵਿਚਾਰਿਆ ਕਿ ਜੇ ਮੇਰਾ ਪਤੀ ਦੇਖੇਗਾ ਤਾਂ ਰਾਜੇ ਨੂੰ ਕਤਲ ਕਰ ਦੇਵੇਗਾ ।

੨੮- ਅਤੇ ਉਸ ਤੋਂ ਪਿਛੋਂ ਮੈਨੂੰ ਵੀ ਮਾਰ ਦੇਵੇਗਾ ।।੮।।

੨੯- ਇਸ ਲਈ ਝੱਟ ਪੱਟ ਕੋਈ ਉਪਾਇ ਕਰਨਾ ਚਾਹੀਦਾ ਹੈ

੩੦- ਇਸ ਲਈ ਰਾਜੇ ਨੂੰ ਜਿਉਂਦੇ ਜੀਅ ਘਰ ਤੋਂ ਭੇਜਿਆ ਜਾਵੇ ਕੁਝ ਖੁਆ ਪਿਆਕੇ ।।੯।।

੩੧- ਇਕ ਸਫ ਨਿਗਾ ਪਈ ਰਾਜੇ ਨੂੰ ਸਫ ਵਿਚ ਲਪੇਟ ਦਿਤਾ ਅਤੇ ਦੀਵਾਰ ਨਾਲ ਖੜਾ ਕਰ ਦਿਤਾ

੩੨- ਸ਼ਾਹ ਨੂੰ ਅੱਗੇ ਹੋ ਕੇ ਸਵਾਗਤ ਕੀਤਾ ਕੁਝ ਖਾਣ ਪੀਣ ਵਾਲੇ ਪਦਾਰਥ ਪਹਿਲਾ ਹੀ ਰਾਜੇ ਲਈ ਮੰਗਾ ਕੇ ਰਖੇ ਹੋਇ ਸਨ ।।੧੦।।

੩੩- ਉਹੀ ਭੋਜਨ ਪਹਿਲੇ ਸ਼ਾਹ ਨੂੰ ਖੁਆ ਦਿਤੇ

੩੪- ਤੇ ਫੇਰ ਸ਼ਾਹ ਨੂੰ ਕਿਹਾ ਕਿ

੩੫- ਇਕ ਮੁਠ ਮੋਵਿਆ ਦੀ ਇਸ ਸਫ ਵਿਚ

ਡਾਰੀਯੈ ।। ੧ਹੋ ਪਰੇ ਜੀਤਿਯੈ ਦਾਵ, ਪਰੇ ਬਿਨੁ ਹਾਰਿਯੈ ।। ੧੧ ।। ਦੋਹਰਾ ੨ਮੇਵਾ ਸਾਹੁਨਿ ਸਾਹੁ ਲੈ ਤਿਹ ਸਫ ਭੀਤਰਿ ਡਾਰਿ । ੩ਖਾਹਿ ਨ੍ਰਿਪਤਿ ਤੂੰ ਭੱਛ ਸੁਭ ਐਸੇ ਕਹਯੋ ਸੁਧਾਰਿ ।੧੨। ੪ਸੁਨਤ ਸਾਹੁ ਚਮਕਿਯੋ ਬਚਨ ਤ੍ਰਿਯ ਕੌਂ ਕਹਯੋ ਰਿਸਾਇ । ੫ਤੈ ਮੁਹਿ ਕਿਯੋ ਰਾਜਾ ਕਹਯੋ ਮੋਕਹੁ ਬਾਤ ਬਤਾਇ ।।੧੩।। ੬ਧਾਮ ਰਹਤ ਤੋਰੇ ਸੁਖੀ ਤੋਸੋਂ ਨੇਹੁ ਬਢਾਇ । ੭ਤਾਂਤੇ ਮੈ ਰਾਜਾ ਕਹਯੋ ਮੇਰੇ ਤੁਮਹੀ ਰਾਇ ।।੧੪।। ੮ਰੀਝ ਗਯੋ ਜੜ ਬਾਤ ਸੁਨਿ ਭੇਦ ਨ ਸਕਯੋ ਪਛਾਨਿ । ੯ਤੁਰਤਿ ਗਯੋ ਹਾਟੈ ਸੁ ਉਠਿ ਅਧਿਕ ਪ੍ਰੀਤਿ ਮਨ ਮਾਨਿ । ੧੫। ੧੦ਸਾਹੁ ਗਏ ਤ੍ਰਿਯ ਸਾਹੁ ਕੀ ਨ੍ਰਿਪ ਕੋ ਦਯੋ ਨਿਕਾਰਿ। ੧੧ਸੁਨਤ ਬਾਤਿ ਅਤਿ ਕੋਪ ਕੈ ਅਧਿਕ ਲੌਂਡਿਯਹਿ ਮਾਰ ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੌਮੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੯।।੧੭੧।। ਅਫਜੂੰ।।

ਦੋਹਰਾ ।। ੧੨ਤਵਨ ਲੌਂਡਿਯਹਿ ਸਾਹੁ ਤ੍ਰਿਯ ਮਾਰੀ ਜੋ ਰਿਸਿ ਖਾਇ ।। ੧੩ਕਿਯ ਚਰਿਤ੍ਰ ਤਿਨ, ਮੰਤ੍ਰਿਜਨ ਨ੍ਰਿਪ ਸੋ ਕਹਯੋ ਸੁਨਾਇ ।੧। ਚੌਪਈ ।। ੧੪ਚੋਟਨ ਲਗੇ ਰੋਹ ਮਨ ਆਨੋ । ੧੫ਜਾਇ ਸੈਯਦ ਸੋ ਕਰਯੋ ਯਰਾਨੋ ।। ੧੬ਨਿਤ ਤਿਹੱ ਅਪਨੇ ਸਦਨ ਬੁਲਾਵੈ ।। ੧੬ਸਾਹੁ ਤ੍ਰਿਯਾ ਕੋ ਦਰਬੁ ਲੁਟਾਵੈ ।।੨।। ਦੋਹਰਾ ।। ੧੭ਸਾਹੁ ਤਿਯਾ ਕੀ ਖਾਟ ਪਰ ਇਕ ਦਿਨ ਤਾਹਿ ਸਵਾਇ ।। ੧੮ਸਾਹੁ ਤ੍ਰਿਯਾ ਸੋਂ ਅਗਮਨੈ ਕਹਯੋ ਬਚਨ ਯੋਂ ਜਾਇ ।।੩।। ੧੯ਤਵਨੈ ਨ੍ਰਿਪਤੁ ਅਹਿਤ ਪਗਯੋ ਬੇਗਿ ਬੁਲਾਵਤ ਤੋਹਿ ।। ੨੦ਚਲੋ ਅਬੈ ਉਠਿ ਤੁਮ ਤਹਾਂ ਬਾਤ ਸ੍ਰਵਨ ਧਰਿ ਮੋਹਿ ।।੪।। ੨੧ਨ੍ਰਿਪ ਠਾਢੋ ਹੇਰੈ ਤੁਮੇ ਤੁਮਰੇ ਅਤਿ ਹਿਤਿ ਪਾਗਿ ।। ੨੨ਬੇਗਿ ਚਲੋ ਉਠਿ ਤਹਾਂ ਤੁਮ ਜਹਾਂ ਬਰਤੁ ਹੈ ਆਗਿ ।।੫।। ੨੩ਸੁਨਤ ਬਚਨ ਤ੍ਰਿਯ ਤਹੱ ਚਲੀ ਕਹਯੋ ਨ੍ਰਿਪਤ ਸੋਂ ਧਾਇ । ੨੪ਸੋਇ ਯਾਰ ਤੁਮਰੀ ਰਹੀ ਗਹੋ ਚਰਨ ਦੋਊ ਜਾਇ ।।੬।। ੨੫ਆਪ ਅਗਮਨੇ ਦੌਰ ਕੈ ਸੈਯਦਹਿ ਕਹਿਯੋ ਸੁਨਾਇ ।। ੨੬ਗਹਿ ਕ੍ਰਿਪਾਨ ਜਾਗਤ ਰਹੋ ਜਿਨਿ ਨ ਗਹੈ ਕੋਊ ਆਇ ।।੭।। ੨੭ਚੋਰ ਜਰਾਵਤ ਆਗਿ ਜਹੱ ਤਹ ਤ੍ਰਿਯ ਪਹੁੰਚੀ ਜਾਇ ।। ੨੮ਲੂਟਿ ਕੂਟਿ ਤਾਕੋ ਦਿਯੋ ਗਹਿਰੇ ਗੜੇ ਦਬਾਇ ।।੮।। ਅੜਿਲ ।। ੨੯ਚਰਨ ਛੁਅਨ ਦੋਊ ਕਾਲ ਪ੍ਰੇਰਿ ਨ੍ਰਿਪ ਆਨਿਯੋ । ੩੦ਚਿਤ੍ਰਕਲਾ ਕੋ ਬਚਨ ਸਤਿ ਕਰਿ ਮਾਨਿਯੋ ।। ੩੧ਉਠਤ ਤੇਗ ਕੋ ਤਬ ਬਿਨ ਘਾਵ ਪ੍ਰਹਾਰਿਯੋ । ੩੨◆ਹੋ ਸੁਘਰ ਸਿੰਘ ਰਾਜਾ ਕੋ ਹਨਹੀ ਡਾਰਿਯੋ ।।੯।। ਦੋਹਰਾ ।। ੩੩ਸਾਹੁ ਬਧੂ

◆ ਇਹ ਪਰ ਇਸਤ੍ਰੀ ਤੇ ਪਰ ਪੁਰਖ ਦੇ ਸਨੇਹ ਦੇ ਸਿੱਟੇ ਪ੍ਰਗਟ ਕਰਕੇ ਦੱਸੇ ਹਨ, ਪਾਠਕ ਜਨ ਵਿਚਾਰ ਕੇ ਤੱਕਣ ਕਿ ਇਸ ਅਉਲੇਖ ਤੋਂ ਸਾਨੂੰ ਕੀ ਸਿੱਧ ਹੁੰਦਾ ਹੈ ? ਇਹ ਬਿ ਕਰਮਾਂ ਵਿਚ ਨਾ ਇਸਤ੍ਰੀ ਸੁਖੀ ਰਹਿ ਸਕਦੀ ਹੈ ਨਾਂ ਪੁਰਸ਼, ਭਾਵੇਂ ਉਹ ਕਿਸੇ ਦੇਸ਼ ਦਾ ਰਾਜਾ ਵੀ ਕਿਉਂ ਨਾ ਹੋਵੇ । ਇਹੋ ਜਿਹੀਆਂ ਉਦਾਹਰਨਾਂ ਦੇਕੇ ਗੁਰਦੇਵ ਇਹਨਾਂ ਪਵਿਤ੍ਰ ਬਚਨਾਂ ਦਾ ਤੱਤ ਕੱਢਕੇ ਕਹਿੰਦੇ ਹਨ ਕਿ ਭਾਈ ਇਹਨਾਂ ਪੰਜਾਂ ਨਾਲ ਕਦੇ ਵੀ ਸਨੇਹ ਨਾ ਕਰੋ

ਪਰ ਸ਼ਸਤ੍ਰ ਪਰ ਘੋੜਕਾ ਪਰ ਨਾਰੀ ਪਰ ਗ੍ਰਿਹ ।

ਪਰ ਧਨ ਪਰ ਮਨਭੇਸ ਪਰ ਇਨਕਾ ਕਿਆ ਅਸਨੇਹ ।੧੬। ਗੁਰ ਰਤਨ ਮਾਲ ਪਾ:੧

ਆਮ ਹੀ ਪਬਲਿਕ ਵਿਚ ਇਹ ਬਦੀਆਂ ਘਰ ਕਰ ਗਈਆਂ ਹਨ ਜਿਨਾਂ ਤੋਂ ਜਾਣੂ ਕਰਾਕੇ ਗੁਰਦੇਵ ਸਾਨੂੰ ਪ੍ਰਹੇਜਗਾਰ ਹੋਣ ਲਈ ਤਾਕੀਦ ਕਰਦੇ ਹਨ ਤੇ ਕਹਿੰਦੇ ਨੇਂ ਕਿ ਐ ਮੂਰਖਾ ਇਹ ਕੀ ਕੰਮ ਹੈ ਜੋ ਤੈਂ ਅਪਣਾ ਲਿਆ । ਇਸੇ ਵਿਚ ਖੁਣਕੇ ਰਹਿ ਗਿਆ ਹੈਂ । ਕਦੇ ਘੜੀ ਹਰਿਜਸ ਕਰਨ ਜਾਂ ਸੁਨਣ ਵਿਚ ਨਹੀ ਲਾਈ ਨੇਂ ਗੋਲਕਾਂ ਤੈਨੂੰ ਸੰਸਾਰ ਯਾਤਰਾ ਦੀ ਸਫਲਤਾ ਲਈ ਦਿਤੀਆਂ ਸਨ, ਜੋ ਤੈਂ ਉਹਨਾਂ ਨੂੰ ਅਪਵਿਤ੍ਰ ਕਰ ਦਿਤਾ ਹੈ ਹਰਿ ਨਾਮ ਜਪਣ ਦੀ ਬਜਾਏ ਵਿਪ੍ਰੀਤ ਕੰਮਾਂ ਵਿਚ ਰੁੱਝ ਗਿਆ ਹੈਂ ਜਿਸ ਦੇ ਫਲ ਸਰੂਪ ਜਨਮ ਮਰਨ ਦੇ ਚੱਕ੍ਰ ਕੱਟਦਾ ਰਹੇਗਾ : ਪਾਵਨ ਬਚਨ ਹੈ :–

ਨਉਮੀ ਨਵੇ ਛਿਦ੍ਰ ਅਪਵੀਤ।।
ਹਰਿਨਾਮੁ ਨ ਜਪਹਿ ਕਰਤ ਬਿਪਰੀਤਿ ।।
ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ।।
ਕਰਨ ਨ ਸੁਨਹੀ ਹਰਿ ਜਸੁ ਬਿੰਦ ।।
ਹਿਰਹਿ ਪਾਰਦਰਬੁ ਉਦਰ ਕੈ ਤਾਈ ।।
ਅਗਨਿ ਨ ਨਿਵਰੈ ਤ੍ਰਿਸਨਾ ਨ ਬੁਝਾਈ ।।
ਹਰਿ ਸੇਵਾ ਬਿਨੁ ਇਹ ਫਲ ਲਾਗੇ ।।
ਨਾਨਕ ਪ੍ਰਭ ਬਿਸਰਤ ਮਰਿ ਜਮਹਿ ਅਭਾਗੇ ।।੯।। ਪੰ:੨੯੮।।ਮ:੫।।

ਸੁੱਟ ਦਿਉ

੧- ਜੇਕਰ ਇਸ ਸਫ (ਟਾਟ) ਵਿਚ ਤੁਹਾਡਾ ਨਿਸ਼ਾਨਾ ਡਿਗ ਪਏਗਾ ਤਾਂ ਤੁਸੀਂ ਜਿੱਤ ਜਾਵੋਗੇ, ਨਹੀਂ ਤਾਂ (ਪਰੇ ਬਿਨ ਹਾਰੀਐ) ਹਾਰ ਜਾਵੋਗੇ ।।੧੧।।

੨- ਸ਼ਾਹ ਨੇ ਮੇਵਿਆਂ ਦੀ ਮੁੱਠੀ ਭਰਕੇ ਸਫ ਦੇ ਵਿਚ ਪਾ ਦਿੱਤੀ

੩- ਤੇ ਸ਼ਾਹੂਕਾਰਨੀ ਨੇ ਆਪ ਕਹਿ ਦਿਤਾ ਕਿ ਰਾਜਾ ਤੂੰ ਖਾਹ ਇਹ ਮੇਵੇ ਸਾਰੇ ।।੧੨।।

੪- ਸ਼ਾਹ ਇਹ ਗੱਲ ਸੁਣਕੇ ਕੁਝ ਚਮਕਿਆ ਤੇ ਇਸਤ੍ਰੀ ਨੂੰ ਸੰਬੋਧਨ ਕਰਕੇ ਕਿਹਾ ਕ੍ਰੋਧ ਨਾਲ

੫- ਕਿ ਤੈਂ ਮੈਨੂੰ ਰਾਜਾ ਕਿਵੇਂ ਕਿਹਾ ? ਇਹ ਦੱਸ ! ।।੧੩।।

੬- ਸ੍ਰੀ ਜਗਜੋਤਿ ਮਤੀ ਨੇ ਉੱਤਰ ਦਿੱਤਾ ਕਿਹਾ ਕਿ ਮੈਂ ਤੇਰੇ ਘਰ ਹਮੇਸ਼ਾ ਸੁਖ ਨਾਲ ਵਸਦੀ ਹਾਂ, ਅਤੇ ਮੇਰਾ ਤੇਰੇ ਨਾਲ ਅਤਿ ਪਿਆਰ ਨਾਲ ਜੀਵਨ ਨਿਭ ਰਿਹਾ ਹੈ ।

੭- ਇਸ ਲਈ ਮੈਂ ਰਾਜਾ ਕਿਹਾ ਹੈ ਕਿਉਂਕਿ ਮੇਰੇ ਲਈ ਤਾਂ ਤੂੰ ਹੀ ਰਾਜਾ ਹੈਂ ।।੧੪।।

੮- ਉਹ ਮੂਰਖ ਸ਼ਾਹੂਕਾਰ ਇਹ ਗੱਲ ਸੁਣ ਕੇ ਪ੍ਰਸੰਨ ਹੋ ਗਿਆ ਅੰਦਰਲਾ ਭੇਦ ਸਮਝ ਹੀ ਨਾ ਸਕਿਆ ।

੯- ਇਹ ਗੱਲ ਸੁਣ ਕੇ ਖ਼ੁਸ਼ ਹੋ ਕੇ ਹੱਟ (ਦੁਕਾਨ) ਤੇ ਚਲਾ ਗਿਆ, ਚਿਤ੍ਰ ਕਲਾ ਗੋਲੀ ਦੀ ਦੱਸੀ ਗੱਲ ਆਈ ਗਈ ਕਰ ਦਿਤੀ, ਅਤੇ ਸ੍ਰੀ ਜਗਜੋਤਿ ਮਤੀ ਨੂੰ ਆਪਣੀ ਪਿਆਰੀ ਵਫਾਦਾਰ ਮਨ ਵਿਚ ਮੰਨ ਲਿਆ ।।੧੫।।

੧੦- ਸ਼ਾਹ ਜੀ ਦੁਕਾਨ ਨੂੰ ਚਲੇ ਗਏ ਸ਼ਾਹ ਦੀ ਇਸਤ੍ਰੀ ਨੇ ਰਾਜੇ ਨੂੰ ਸਫ ਵਿਚ ਬਾਹਰ ਕੱਢ ਦਿਤਾ ।

੧੧- ਤੇ ਪਿਛੋਂ ਕ੍ਰੋਧ ਵਿਚ ਆ ਕੇ ਚਿਤ੍ਰ ਕਲਾ ਨੇ ਨੌਕਰਾਣੀ ਨੂੰ ਰੱਜ ਕੇ ਮਾਰ ਪਾਈ ।।੧੬।।੧।। ਇਥੇ ਨਾਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।।੯।।੧੭੧।।

---

ਅਫਜੂੰ ।। ਹੁਣ ਇਹ ਪ੍ਰਸੰਗ ਅਗੇ ਦਸਵੇਂ ਚਰਿਤ੍ਰ ਵਿਚ ਪ੍ਰਵੇਸ਼ ਹੁੰਦਾ ਹੈ ।

੧੨- ਸ਼ਾਹ ਦੀ ਇਸਤ੍ਰੀ ਨੇਂ ਕ੍ਰੋਧ ਨਾਲ ਗੁੱਸਾ ਖਾਕੇ ਆਪਣੀ ਗੋਲੀ ਨੂੰ ਮਾਰ ਪਿਟ ਕੀਤੀ ਤਾਂ ਉਸ ਲੌਂਡੀ ਨੇ ਵੀ ਇਕ ਚਰਿਤ੍ਰ ਨੂੰ ਨਿਮੰਤ੍ਰਨ ਕੀਤਾ ਭਾਵ ਸਦਾ ਦਿਤਾ

੧੩- ਕਿਉਂਕਿ ਹੁਣ ਉਹ ਚਿਤ੍ਰ ਕਲਾ ਗੋਲੀ ਰਾਜੇ ਤੋਂ ਵੀ ਅਤੇ ਸ੍ਰੀ ਜਗਜੋਤਿ ਮਤੀ ਤੋਂ ਵੀ ਵੱਟਾ ਲੈਣ ਦੀ ਬ੍ਰਿਉਂਤ ਬਣਾਉਂਦੀ ਹੈ - ਸੱਟਾਂ ਲਗਣ ਕਰਕੇ ਉਸ ਦੇ ਮਨ ਨੇ ਗੁੱਸਾ ਆਂਦਾ ।

੧੪- ਜਦੋਂ ਗੋਲੀ ਨੂੰ ਸੱਟਾਂ ਲਗੀਆਂ ਤਾਂ ਉਸ ਦੇ ਮਨ ਵਿਚ ਗੁੱਸਾ ਪ੍ਰਵੇਸ਼ ਕਰ ਗਿਆ ।

੧੫- ਜਿਸ ਲਈ ਇਸ ਵੱਟੇ ਦੀ ਸਕੀਮ ਨਾਲ ਇਕ ਸਯਦ ਨਾਲ ਯਾਰੀ ਲਾ ਲਈ ਜਾਕੇ ਉਸ ਗੋਲੀ ਨੇ ।

੧੬- ਹੁਣ ਸਯਦ ਨੂੰ ਉਕਸਾਹ ਕੇ ਅਤੇ ਸਯਦ ਤੋਂ ਧੰਨ ਦੀ ਬੋਛਾੜ ਨਾਲ ਸਾਹ ਦੀ ਇਸਤ੍ਰੀ ਨਾਲ ਵੀ ਮਿਲਾ ਦਿਤਾ । ਸਯਦ ਨੂੰ ਅਪਨੇ ਘਰ ਰੋਜ ਬੁਲਾ। ਕੇ ਸਾਹ ਦੀ ਇਸਤ੍ਰੀ ਨੂੰ ਧਨ ਦੀ ਮਾਰ ਪਵਾ ਦਿਤੀ ।।੨।।

੧੭- ਇਕ ਦਿਨ ਸ਼ਾਹ ਦੀ ਇਸਤ੍ਰੀ ਦੇ ਪਲੰਘ ਦੇ ਉਪਰ ਸਯਦ ਨੂੰ ਸਮਝਾ ਕੇ ਸਵਾ ਦਿਤਾ ਕੇ ਜੇ ਰਾਜਾ ਆਵੇ ਤਾਂ ਉਸਨੂੰ ਕਤਲ ਕਰ ਦੇਵੀਂ ਤਾਂ ਕੇ ਤੇਰੇ ਅੱਗੋਂ ਰਾਸਤਾ ਸਾਫ ਹੋ ਜਾਵੇ ।

੧੮- ਸਯਦ ਨੂੰ ਸ਼ਾਹਣੀ ਦੇ ਮੰਜੇ ਤੇ ਸੌਣ ਤੋਂ ਪਹਲਿ ਹੀ ਸ਼ਾਹਣੀ ਨੂੰ ਵਚਨ ਕੀਤਾ ।।੩।।

੧੯- ਕਿ ਤੈਨੂੰ ਪਿਆਰ ਕਰਨ ਲਈ ਰਾਜਾ ਬੁਲਾਉਂਦਾ ਹੈ ਤੂੰ

੨੦- ਝਟ ਪਟ ਚਲੀ ਜਾਹ ਮੇਰੀ ਗੱਲ ਸੁਣਕੇ ।।੪।।

੨੧- ਰਾਜਾ ਖੜਾ ਤੈਨੂੰ ਉਡੀਕਦਾ ਹੈ । ਇਸ ਤੋਂ ਪਹਲਾਂ ਚਿਤ੍ਰ ਕਲਾ ਨੇ ਇਕ ਚੋਰਾਂ ਦੇ ਗ੍ਰੋਹ ਨਾਲ ਆਂਟ ਲਾਈ ਹੋਈ ਸੀ ਕਿ ਮੈਂ ਮਾਲ ਨਾਲ ਭਰੀ ਸਾਮੀ ਭੇਜਾਂਗੀ । ਤੁਸੀ ਉਸਨੂੰ ਖਤਮ ਕਰਕੇ ਉਸਦੇ ਸਾਰੇ ਗਹਣਿ ਗੱਟੇ ਕਾਬੂ ਕਰ ਲੈਣੇ ਜੋ ਅਗ ਦੀ ਧੂਣੀ ਬਾਲ ਕੇ ਕੁਝ ਫ਼ਾਸਲੇ ਪਰ ਬੈਠੇ ਸਨ ।

੨੨- ਸ਼ਾਹਣੀ ਨੂੰ ਕਹਿ ਦਿੱਤਾ ਕਿ ਜਿਥੇ ਔਹ ਸਾਹਮਣੇ ਅੱਗ ਬਲਦੀ ਰਹੀ ਹੈ ਉਥੇ ਰਾਜਾ ਖੜਾ ਤੇਰਾ ਇੰਤਜ਼ਾਰ ਕਰ ਰਿਹਾ ਹੈ । ਤੂੰ ਝਟ ਪਟ ਸਾਹਮਣੇ ਅੱਗ ਬਲਦੀ ਕੋਲ ਚਲੀ ਜਾਹ ।।੫।।

੨੩- ਉਧਰ ਸ਼ਾਹਣੀ ਨੂੰ ਤੋਰ ਕੇ ਆਪ ਰਾਜੇ ਪਾਸ ਚਲੀ ਗਈ ਤੇ ਰਾਜੇ ਨੂੰ ਜਾ ਕੇ ਕਿਹਾ ।

੨੪- ਕਿ ਤੇਰੀ ਯਾਰ ਇਸਤ੍ਰੀ ਪਲੰਘ ਤੇ ਪਈ ਹੈ ਤੁਹਨੂੰ ਛੇਤੀ ਬੁਲਾਇਆ ਹੈ ਦੋਇ ਜਾ ਕੇ ਇਕੱਠੇ ਹੋ ਜਾਉ ।।੬।।

੨੫- ਆਪ ਦੌੜਕੇ ਸਯਦ ਪਾਸ ਆ ਗਈ ਤੇ ਉਸ ਨੂੰ ਆਕੇ ਕਿਹਾ

੨੬- ਕਿ ਕ੍ਰਿਪਾਨ ਹੱਥ ਵਿਚ ਲੈ ਕੇ ਸਾਵਧਾਨ ਹੋ ਕੇ ਜਾਗਦੇ ਰਹਿਣਾ ਐਸਾ ਨਾ ਹੋਵੇ ਕੋਈ ਤੈਨੂੰ ਪਕੜ ਹੀ ਲਵੇ ।।੭।।

੨੭- ਜਿੱਥੇ ਚੋਰ ਅੱਗ ਬਾਲੀ ਬੈਠੇ ਸੀ ਸ੍ਰੀ ਜਗਜੋਤਿ ਮਤੀ ਉਥੇ ਜਾ ਪੁੱਜੀ ।

੨੮- ਚੋਰਾਂ ਨੇ ਸ਼ਾਹਣੀ ਦੇ ਗਹਣਿ ਕੱਪੜੇ ਲਾਹੇ ਕਤਲ ਕਰਕੇ ਇਕ ਟੋਇ ਵਿਚ ਦਫਨਾ ਦਿੱਤਾ ।।੮।।

੨੯- ਉਧਰ ਰਾਜੇ ਨੇ ਚਿਤ੍ਰ-ਕਲਾ ਦੀ ਗੱਲ ਸੱਚੀ ਜਾਣ ਕੇ ਉਸਦਾ ਪ੍ਰੇਰਿਆ ਹੋਇਆ ਉਥੇ ਆ ਗਿਆ

੩੦- ਸ਼ਾਹਣੀ ਦੇ ਪੈਰ ਹਲਾਇ ਰਾਜੇ ਨੇ ਜਾਣਿਆ ਕਿ ਚਿਤ੍ਰਕਲਾ ਸੱਚ ਹੀ ਹੈ । ਸ਼ਾਹਣੀ ਦੇ ਪੈਰ ਹਲਾਏ ।

੩੧- ਤਾ ਆਉਣ ਸਾਰ ਹੀ ਸਯਦ ਨੇ ਜੋ ਤਲਵਾਰ ਫੜੀ ਪਹਿਲਾਂ ਹੀ ਇਸ ਘਾਤ ਵਿਚ ਪਿਆ ਸੀ, ਉਸ ਨੇ ਉਠਕੇ ਬਿਨਾਂ ਕਿਸੇ ਘੌਲ (ਦੇਰ) ਦੇ ਐਸੀ ਤਲਵਾਰ ਖਿਚਕੇ ਮਾਰੀ ।

੩੨- ਜਿਸਨੇ ਉਸ ਸੁਘਰ ਸੈਨ ਨਾਮ ਦੇ ਰਾਜੇ ਨੂੰ ਕਤਲ ਹੀ ਕਰ ਦਿਤਾ ।।੯।।

੩੩- ਉਧਰ ਸ਼ਾਹ ਦੀ (ਬਹੁਟੀ) ਘਰਵਾਲੀ

ਚੋਰਨ ਹਨੀ ਸੈਯਦ ਨ੍ਰਿਪ ਕੋਂ ਘਾਇ ।। [੧]ਤਵਨ ਲੌਂਡਿਯਹਿ ਲੈ ਗਯੋ ਅਪਨੇ ਸਦਨ ਬਨਾਇ ।।੧੦।। [੨]ਤ੍ਰਿਯਹਿ ਨ ਅੰਤਰ ਦੀਜਿਯੈ ਤਾਕੋ ਲੀਜੈ ਭੇਦ।। ਬਹੁ ਪੁਰਖਨ ਕੇ ਕਰਤ ਹੈ ਹ੍ਰਿਦੈ ਚੰਚਲਾ ਛੇਦ ।।੧੧।। [੪]ਚਿਤ ਤ੍ਰਿਯ ਕੋ ਹਰਿ ਲੀਜਿਯੈ ਤਾਹਿ ਨਾ ਦੀਜੈ ਚਿੱਤ । [੫]ਨਿਤਪ੍ਰਤਿ ਤਾਹਿ ਰਿਝਾਝਿਯੈ ਦੈ ਦੈ ਅਗਨਿਤ ਬਿੱਤ ।। ੧੨।। [੬]ਗੰਧ੍ਰਬ ਜੱਛ ਭੁਜੰਗ ਗਨ ਨਰ [੨]ਬਪੁਰੇ ਕਿਨ ਮਾਂਹਿ ।। [੭]ਦੇਵ ਅਦੇਵ ਤ੍ਰਿਯਾਨ ਕੇ ਭੇਵ ਪਛਾਨਤ ਨਾਹਿ ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਦਸਮੋ ਚਰਿਤ੍ਰ, ਸਮਾਪਤ

ਮਸਤੁ ਸੁਭ ਮਸਤੁ ।।੧੦।।੧੮੪।। ਅਫ਼ਜੂੰ।।

।।ਦੋਹਰਾ।। [੮]ਬਹੁਰਿ ਮੰਤ੍ਰਿ ਬਰ ਰਾਇ ਸੋਂ ਭੇਦ ਕਹਯੋ ਸਮੁਝਾਇ ।। [੯]ਸਭਾ ਬਿਖੈ ਭਾਖਤ ਭਯੋ ਦਸਮੀ ਕਥਾ ਬਨਾਇ ।।੧।। [੧੦]ਬਨਿਯਾ ਏਕ ਪਿਸੌਰ ਮੈਂ ਤਾਹਿ ਕੁਕ੍ਰਿਆ ਨਾਰਿ ।। [੧੧]ਤਾਂਹਿ ਮਾਰਿ ਤਾਸੌਂ ਜਰੀ ਸੋ ਮੈਂ ਕਹੋ ਸੁਧਾਰਿ ।।੨।। [੧੨]ਬਨਿਕ ਬਨਿਜ ਕੇ ਹਿਤ ਗਯੋ ਤਾਂਤੇ ਰਹਯੋ ਨਾ ਜਾਇ ।। [੧੩]ਏਕ ਪੁਰਖ ਰਾਖਤ ਭਈ ਅਪੁਨੇ ਧਾਮ ਬੁਲਾਇ ।।੩।। [੧੪]ਰੈਨਿ ਦਿਵਸ ਤਾਂਸੌਂ ਰਮੈ ਜਬ ਸੁਤ ਭੂਖੋ ਹੋਇ ।। [੧੫]ਪ੍ਰੀਤ ਮਾਤ ਲਖਿ ਦੁਘਦ ਹਿਤ ਦੇਤ ਉੱਚ, ਸੁਰ ਰੋਇ ।।੪।। ਚੌਪਈ । [੧੬]ਜਬ ਸੁਤ ਭੂਖੋ ਹੋਇ ਪੁਕਾਰੈ ।। [੧੭]ਤਬ ਮੁਖ ਸੋਂ ਯੋਂ ਜਾਰ ਉਚਾਰੈ ।। [੧੮]ਤ੍ਰਿਯ, ਯਾਂਕੋ ਤੁਮ ਚੁਪਨ ਕਰਾਵੋ ।। [੧੯]ਹਮਰੇ ਚਿਤ ਕੋ ਸੋਕ ਮਿਟਾਵੋ ।।੫।। [੨੦]ਉਠਿ ਅਸਥਨ ਤਾਂਕੋ ਤਿਨ ਦਯੋ ।। [੨੧]ਲੈ, ਅਸਥਨ ਚੁਪ ਬਾਲ ਨ ਭਯੋ ।। [੨੨]ਨਿਜ ਸੁਤ ਕੋ ਨਿਜੁ ਕਰਨ ਸੰਘਾਰਯੋ ।। [੨੩]ਆਨਿ ਮਿੱਤ੍ਰ ਕੋ ਸੋਕ ਨਿਵਾਰਯੋ ।।੬।। [੨੪]ਬਾਲ ਰਹਤ ਚੁਪ ਜਾਰ ਉਚਾਰੋ ।। [੨੫]ਅਬ ਕਯੋਂ ਨ ਰੋਵਤ ਬਾਲ ਤਿਹਾਰੋ ।। [੨੬]ਤਬ ਤਿਨ ਬਚਨ ਤਰੁਨਿ ਯੌਂ ਭਾਖਯੋ ।। [੨੭]ਤਵ ਹਿਤ ਮਾਰਿ ਪੂਤ ਮੈ ਰਾਖਯੋ ।।੭।।

ਦੋਹਰਾ ।। [੨੮]ਜਾਰ ਬਚਨ ਸੁਨਿਕੈ ਡਰਯੋ ਅਧਿਕ, [੮]ਤ੍ਰਾਸ ਮਨ ਠਾਨਿ ।। [੨੯]ਤਾ ਤ੍ਰਿਯ ਕੀ ਨਿੰਦਆ ਕਰੀ ਬਾਲ ਚਰਿਤ ਮੁਖਿ ਆਨਿ ।।੮।। [੩੦]ਜਾਰ ਜਬੈ ਐਸੇ ਕਹਯੋ ਨਿਰਖ ਤਰੁਨਿ ਕੀ ਓਰ ।। [੩੧]ਤਾਹਿ ਤੁਰਤ ਮਾਰਤ ਭਈ ਹ੍ਰਿਦੈ ਕਟਾਰੀ ਘੋਰ ।।੯।। [੩੨]ਪੁੱਤ੍ਰ ਔਰ ਤਿਹ ਜਾਰ ਕੋ ਇਕ ਕੋਨਾ ਮੈ ਜਾਏ ।। [੩੩]ਮਰਦ ਏਕ ਲਗਿ ਭੂਮਿ ਖਨਿ ਦੁਹੂੰਅਨ •ਦਯੋ ਦਬਾਇ ।।੧੦।। [੩੪]ਅਤਿਥ ਏਕ ਤਿਹ ਘਰ ਹੁਤੋ ਤਿਨ ਸਭ ਚਰਿਤ ਨਿਹਾਰਿ ।। ਬਨਿਕ ਮਿੱਤ੍ਰ ਤਾਕੋ ਹੁਤੋ ਤਾਸੋ ਕਹਿਯੋ ਸੁਧਾਰਿ ।।੧੧।। ਚੌਪਈ।। [੩੫]ਬਚਨ ਸੁਨਤ ਬਨਿਯੋ ਘਰ ਆਯੋ ।। [੩੬]ਤਾ ਤ੍ਰਿਯ ਸੋ ਯੌ ਬਚਨ ਸੁਨਾਯੋ ।। [੩੭]ਜੋ ਗ੍ਰਿਹ

• ਜਦੋਂ ਕੋਈ ਇਸਤ੍ਰੀ ਵਿਸ਼ੇ ਭੋਗਾਂ ਦੇ ਅਧੀਨ ਹੋ ਜਾਇ ਹਨਿਵੰਤ ਸਿੰਘ ਵਜ਼ੀਰ ਰਾਜੇ ਚਿਤ੍ਰ ਸਿੰਘ ਨੂੰ ਕਹਿ ਰਿਹਾ ਹੈ ਕਿ ਉਹ ਕਚਿਤ੍ਰਕ ਵਿਕਾਰੀ ਵਿਸ਼ੇ ਅਧੀਨ ਹੋਈ ਇਸਤ੍ਰੀ ਕਿਸੇ ਵੀ ਕੁਕਰਮ ਕਰਨ ਤੋਂ ਗੁਰੇਜ਼ ਨਹੀਂ ਕਰਦੀ ਜਿਸ ਦੇ ਬਦਲੇ ਉਸ ਦੀ ਆਪਣੀ ਸਮੂਹਕ ਸੁੱਖਾਂ ਦੀ ਪ੍ਰਸਥਿਤੀ ਵੀ ਕਿਉਂ ਨਾ ਵਿਗੜ ਜਾਇ । ਇਸ ਲਈ ਇਹੋ ਜਿਹੀ ਇਸਤ੍ਰੀ ਤੇ ਵਿਸ਼ਵਾਸ ਕਰਨਾ ਜਾਂ ਉਸ ਨੂੰ ਦਿਲੀ ਭੇਦ ਦੇਣ ਵਾਲਾ ਪੁਰਸ਼ ਵੀ ਖਤ੍ਰੇ ਤੋਂ ਖਾਲੀ ਨਹੀਂ ਤੇ ਇਹੋ ਜਿਹੀ ਇਸਤ੍ਰੀ ਤੇ ਭਰੋਸਾ ਕਰਨ ਵਾਲੇ ਅਮੂਰਖ ਨਹੀ । ਜਿਸ ਤੋਂ ਸੁਚੇਤ ਹੋਣ ਵਿਚ ਹੀ ਦਾਨਾਈ ਹੈ –

ਗਹੁ ਨਾਲ ਤੱਕੋ ਪੁਤ੍ਰ ਕਿਉਂ ਮਾਰਿਆ ? ਇਹ ਕਿ ਉਹ ਉਸ ਦੇ ਮਨੋਰੰਜਨ ਵਿਚ ਰੁਕਾਵਟ ਸੀ।

ਮ੍ਰਿਤ ਕਿਉਂ ਮਾਰਿਆ ? ਉਸ ਤੋਂ ਪੁਤੱਰ ਦੇ ਕਤਲ ਦਾ ਖਤ੍ਰਾ ਸੀ ।

ਪਤੀ ਕਿਉਂ ਮਾਰਿਆ ? ਕਿਉਂਕਿ ਉਸ ਨੂੰ ਉਸ ਦੇ ਚਲੱਨ ਅਤੇ ਕੁਕਰਮ ਕਰਤਬ ਤੋਂ ਸਮੂਹਕ ਪੂਰਾ ਗਿਆਨ ਹੋ ਗਿਆ ਸੀ ਜੋ ਪੂਰਨ ਖਤ੍ਰੇ ਦਾ ਅਲਾਰਮ ਸੀ ।

ਆਪ ਕਿਉਂ ਸੜਕੇ ਮਰੀ ? ਇਸ ਲਈ ਕਿ ਪੁਤੱਰ ਤੇ ਮ੍ਰਿਤ ਦੀ ਲਾਸ਼ ਅੰਦਰ ਕੋਨੇ ਵਿਚ ਦਫਨਾਈ ਗਈ ਹੈ ।

ਜਦੋਂ ਇਹ ਸਾਰੇ ਰਾਜ, ਸਮਾਜ ਵਿਚ ਖੁਲ ਜਾਣਗੇ ਤਾਂ ਬਦਨਾਮੀ ਦੇ ਨਾਲ ਉਸ ਦੀ ਜਾਨ ਸੰਕਟ ਵਿਚ ਪੈ ਜਾਇਗੀ । ਜਿਵੇਂ ਕੋਈ ਵਿਅਕਤੀ ਨਸ਼ੇ ਤੇ ਜੋਸ਼ ਅਧੀਨ ਕੋਈ ਕਤਲ ਕਰ ਦਿੰਦਾ ਹੈ ਅਤੇ ਉਸ ਦੋਸ਼ ਦੇ ਦੰਡ ਤੋਂ ਬਚਣ ਲਈ ਆਪਣੇ ਗੋਲੀ ਜਾਂ ਬਰਛਾ ਅਥਵਾ ਜ਼ਹਿਰ ਦਾ ਇਸਤੇਮਾਲ ਕਰ ਖੁਦਕਸ਼ੀ ਕਰ ਲੈਂਦਾ ਹੈ । ਇਸੇ ਤਰ੍ਹਾਂ ਉਸ ਇਸਤ੍ਰੀ ਨੇ ਪੁੱਤ੍ਰ ਮਿਤ੍ਰ ਦਾ ਅਜੇ ਕਿਸੇ ਨੂੰ ਸੁਰਾਗ ਨਾ ਦੇਕੇ ਪਤੀ ਨੂੰ ਚੋਰ ਕਤਲ ਕਰ ਗਏ ਕਹਿਕੇ ਖੂਬ ਧੂਮ ਧਾਮ ਨਾਲ ਪਤੀ ਦੀ ਦੇਹ ਨਾਲ ਸੜਕੇ ਸਤੀ ਦਾ ਮਰਾਤਬਾ ਹਾਸਲ ਕਰਕੇ ਆਪਣੇ ਕੁਕਰਮ ਤੇ ਪਰਦਾ ਪਾ ਕੇ ਫੁਕ ਦਿਤਾ । ਤੇ ਸਮਾਜ ਲਈ ਦੱਸ ਦਿੱਤਾ ਕਿ ਮੈ ਪਰ ਪੁਰਖ ਗਾਮਤਾ ਅਤੇ ਮੇਰੇ ਮ੍ਰਿਤ ਨੇ ਪਰ ਨਾਰ ਗਾਮਤਾ ਵਿਚੋਂ ਕੀ ਪ੍ਰਾਪਤੀ ਕੀਤੀ ਜੋ ਸਮਾਜ ਲਈ ਇਕ ਨਸੀਹਤ ਦਾ ਬਰਦਾਨ ਹੈ

ਪੁੱਤਰ ਮਿੱਤ੍ਰ ਕੋ ਮਾਰਕੇ ਖਸਮ ਦਾ ਕੀਤਾ ਘਾਤਿ ।।
ਆਪ ਗਈ ਸੰਸਾਰ ਤੋਂ ਪਿਛੇ ਰਹ ਗਈ ਬਾਤਿ ।।

ਚੋਰਾਂ ਨੇ ਮਾਰ ਦਿੱਤੀ ਉਧਰ ਸਜਦ ਨੇ ਰਾਜੇ ਨੂੰ ਖਤਮ ਕਰ ਦਿਤਾ ।

੧- ਅਤੇ ਉਸ ਗੋਲੀ ਨੂੰ ਸਜਦ ਆਪਣੇ ਨਾਲ ਲੈ ਗਿਆ ਘਰ ਵਾਲੀ ਬਣਾ ਕੇ ।।੧੦।।

ਇਹ ਸਾਰਾ ਕੁਝ ਕਿਉਂ ਹੋਇਆ ਕਿਉਕਿ ਉਸ ਗੋਲੀ ਨੂੰ ਸਾਰੇ ਭੇਦ ਦਾ ਪਤਾ ਸੀ - ਇਸ ਲਈ ਲੇਖਕ ਦਾ ਮੰਤਵ ਹੈ ।

੨- ਕਿ ਕਿਸੇ ਇਸਤ੍ਰੀ ਨੂੰ ਆਪਣੇ ਅੰਦਰੂਨੀ ਮਾਮਲੇ ਵਿਚ ਕਦੀ ਭੇਦ ਨਹੀਂ ਦੇਣਾ ਚਾਹੀਦਾ ਸਗੋਂ ਉਸਦੀ ਹਰਕਤ ਨੂੰ ਆਪ ਸਮਝਣਾ ਚਾਹੀਦਾ ਹੈ ।

੩- ਇਹ ਚੰਚਲ (ਚਾਲਾਕ) ਇਸਤ੍ਰੀਆਂ ਅਨੇਕਾਂ ਪੁਰਸ਼ਾਂ ਦੇ ਦਿਲਾਂ ਵਿਚ ਛੇਕ ਪਾ ਦਿੰਦੀਆਂ ਹਨ ।।੧੧।।

੪- ਇਸਤ੍ਰੀ ਦੇ ਅੰਦਰੂਨੀ ਚਿੱਤ ਦੀ ਗੱਲ ਨੂੰ ਸਮਝੀਏ, ਪਰ ਉਸਨੂੰ ਅਪਣਾ ਅੰਦਰੂਨੀ ਭੇਦ ਨਾ ਦਿਉ ।

੫- ਸਗੋਂ ਇਸਤ੍ਰੀ ਨੂੰ ਖੁਲਾ-ਡੁੱਲਾ ਧਨ ਦੇ ਕੇ ਖੁਸ਼ ਰੱਖੀਏ ।।੧੨।।

੬- ਗੰਧ੍ਰਬ ਜੱਛ ਭੁਜੰਗ ਗਣ ਆਦਿ ਵੀ ਇਹਨਾਂ ਤੇ ਕਾਬੂ ਨਹੀਂ ਪਾ ਸਕੇ । ਮਨੁੱਖ ਵਿਚਾਰੇ ਕਿਸ ਗਿਣਤੀ ਵਿਚ ਹਨ ।

੭- ਦੇਵਤੇ ਅਤੇ ਦੈਂਤ ਵੀ ਇਸਤ੍ਰੀਆਂ ਦੇ ਭੇਦਾਂ ਦੀ ਪਛਾਣ ਨਹੀਂ ਕਰ ਸਕਦੇ । ।।੧੩।।੧।।

ਇਥੇ ਦਸਵਾਂ ਚਰਿਤ੍ਰ ਸਮਾਪਤ ਹੈ ।।੧੦।।੧੮੪।।ਅਫਜੂੰ।।

---

੮- ਅੱਗੇ ਹੁਣ ਵਜੀਰ ਰਜੇ ਨੂੰ ਇਹ ਸਾਰੇ ਭੇਦ ਦਸਦਾ ਹੋਇਆ ਸਮਝਾਉਂਦਾ ਹੈ

੯- ਸਭਾ ਵਿਚ ਕਹਿ ਰਿਹਾ ਹੈ ਅਗਲੀ ਦਸਵੀਂ ਕਥਾ ਦੱਸਕੇ ।।੧।।

੧੦- ਅੱਗੇ ਕਹਿੰਦਾ ਹੈ ਕਿ ਇਕ ਬਾਣੀਆਂ ਪਿਸ਼ੌਰ ਵਿਚ ਰਹਿੰਦਾ ਸੀ ਜਿਸ ਦੀ ਇਸਤ੍ਰੀ ਬੜੀ ਕੁਕ੍ਰਮਣ (ਵਿਭਚਾਰਨ) ਸੀ ।

੧੧- ਜੇਹੜੀ ਉਸ ਨੂੰ ਮਾਰ ਕੇ ਆਪ ਵੀ ਉਸਦੇ ਨਾਲ ਸੜ ਗਈ ਸੀ ਹੁਣ ਮੈ ਉਸ ਦੀ ਕਥਾ ਦਸਦਾ ਹਾਂ ।।੨।।

੧੨- ਬਾਣੀਆਂ ਬਣਜ (ਵਪਾਰ) ਦੇ ਵਾਸਤੇ ਕਿਸੇ ਹੋਰ ਦੇਸ ਚਲਾ ਗਿਆ, ਹੁਣ ਇਸ ਇਸਤ੍ਰੀ ਤੋਂ ਮਰਦ ਬਿਨਾ ਰਹਿਆ ਨਹੀਂ ਸੀ ਜਾਂਦਾ ।

੧੩- ਇਸ ਲਈ ਉਸ ਨੇ ਇਕ ਹੋਰ ਪੁਰਸ਼ ਘਰ ਵਿਚ ਰੱਖ ਲਿਆ ।।੩।।

੧੪- ਹੁਣ ਰਾਤ ਦਿਨ ਬਿਨਾਂ ਕਿਸੇ ਰੋਕ ਟੋਕ ਤੋਂ ਉਸ ਨਾਲ ਹਮ ਬਿਸਤ੍ਰਾ ਰਹਿਣ ਲੱਗੀ ।ਪਰ ਉਸਦਾ ਇਕ ਪੁਤ੍ਰ ਸੀ ਜਦ ਉਸ ਨੂੰ ਭੁੱਖ ਲਗਦੀ ਤਾਂ ਰੋਣ ਲੱਗ ਜਾਂਦਾ ।

੧੫- ਪਰ ਜਦੋਂ ਉਹ ਮਾਤਾ ਨੂੰ ਓਪਰੇ ਪੁਰਸ਼ ਨਾਲ ਪ੍ਰੀਤ ਕਰਦੀ ਤੱਕਦਾ, ਤਦ ਵੀ ਡਰ ਨਾਲ ਉੱਚੀ ਸੁਰ ਵਿਚ ਰੋਣ ਲੱਗ ਜਾਂਦਾ ।।੪।।

੧੬- ਜਦੋਂ ਪੁਤ੍ਰ ਭੁੱਖਾ ਰੋਣ ਲਗਦਾ ਤਾਂ

੧੭- ਤਾਂ ਉਸਦਾ ਯਾਰ ਉਸ ਨੂੰ ਮੂੰਹ ਤੋਂ ਕਹਿੰਦਾ ।

੧੮- ਕਿ ਇਸ ਬੱਚੇ ਨੂੰ ਰੋਣ ਤੋਂ ਚੁਪ ਕਰਾ ਦੇਹ ।

੧੯- ਇਸ ਤੋਂ ਮੈਨੂੰ ਬੇਚੈਨੀ ਹੁੰਦੀ ਹੈ ਇਸ ਲਈ ਮੇਰੀ ਬੇਚੈਨੀ ਇਸ ਨੂੰ ਚੁਪ ਕਰਾ ਕੇ ਦੂਰ ਕਰ ਦੇਹ ।।੫।।

੨੦- ਤਾਂ ਉਠਕੇ ਉਸ ਇਸਤ੍ਰੀ ਨੇ ਦੁੱਧੀ ਉਸ ਦੇ ਮੂੰਹ ਵਿਚ ਪਾਈ ਤਾਂ ਕੇ ਦੁੱਧ ਪੀ ਕੇ ਚੁਪ ਕਰ ਜਾਵੇਗਾ ।

੨੧- ਪਰ ਬਾਲ ਡਰ ਕਰਕੇ ਚੁਪ ਹੀ ਨਾ ਕੀਤਾ ।

੨੨- ਉਸ ਕਾਮੁਕ ਰੁਚੀ ਵਿਚ ਇਸਤ੍ਰੀ ਨੇ ਕ੍ਰੋਧ ਵਿਚ ਆ ਕੇ ਆਪਣੇ ਹੱਥਾਂ ਨਾਲ ਗਲਾ ਘੁੱਟ ਕੇ ਬੱਚੇ ਨੂੰ ਮਾਰ ਹੀ ਦਿਤਾ।

੨੩- ਉਸ ਬਾਲ ਨੂੰ ਮਾਰ ਕੇ ਲਿਟਾ ਕੇ ਆਪ ਆਪਣੇ ਮਿਤ੍ਰ ਨਾਲ ਕਲੋਲ ਕਰਨ ਲੱਗੀ ।।੬।।

੨੪- ਕੁਝ ਦੇਰ ਹੋ ਗਈ ਬਾਲ ਚੁੱਪ ਪਿਆ ਸੀ ਤਾਂ ਉਸਦੇ ਯਾਰ ਨੇ ਪੁੱਛਿਆ ।

੨੫- ਕਿ ਹੁਣ ਤੇਰਾ ਪੁਤ੍ਰ ਕਿਉਂ ਨਹੀਂ ਰੋਂਦਾ ਕਿਉਂਕਿ ਬੱਚਾ ਅਨਹਰਕਤ ਪਿਆ ਦਿਸਿਆ ।

੨੬- ਤਾਂ ਉਸ ਇਸਤ੍ਰੀ ਨੇ ਐਉ ਕਿਹਾ ।

੨੭- ਕਿ ਤੇਰੇ ਪਿਆਰ ਬਦਲੇ ਮੈਂ ਆਪਣਾ ਪੁੱਤਰ ਮਾਰ ਹੀ ਦਿਤਾ ਹੈ ।।੭।।

੨੮- ਉਸਦਾ ਯਾਰ ਇਹ ਸੁਣਕੇ ਭੈ ਭੀਤ ਹੋ ਗਿਆ ਅਤੇ ਮਨ ਵਿਚ ਬੜਾ ਦੁੱਖ ਮੰਨਿਆ ।

੨੯- ਉਸ ਨੇ ਉਸ ਇਸਤ੍ਰੀ ਨੂੰ ਬਾਲ ਦੇ ਨਾਲ ਇਹੋ ਜਿਹਾ ਘਿਨਾਉਣੀ ਹਰਕਤ ਦੇਖ ਕੇ ਧਮਕਾਇਆ ਤੇ ਨਿੰਦਣਾ ਕੀਤਾ ।।੮।।

੩੦- ਜਦੋਂ ਯਾਰ ਨੇ ਕ੍ਰੋਧ ਨਾਲ ਐਉ ਕਿਹਾ ਇਸਤ੍ਰੀ ਵੱਲ ਤੱਕ ਕੇ

੩੧- ਝਟ ਉਸਦੇ ਕਾਲਜੇ ਵਿਚ ਕਟਾਰੀ ਖੋਭ ਦਿਤੀ ।।੯।।

੩੨- ਪੁਤ੍ਰ ਨੂੰ ਤੇ ਉਸ ਯਾਰ ਨੂੰ ਘਰ ਦੇ ਇਕ ਕੋਨੇ ਵਿਚ

੩੩- ਕਿਸੇ ਪੁਰਸ਼ ਨੂੰ ਬੁਲਾ ਕੇ ਟੋਆ ਪੁੱਟ ਲਿਆ, ਉਸ ਟੋਏ ਵਿਚ ਦੋਹਾਂ ਲਾਸ਼ਾਂ ਨੂੰ ਰੱਖ ਕੇ ਮਿਟੀ ਪਾ ਕਾ ਦਬਾ ਦਿੱਤਾ ।।੧੦।।

੩੪- ਇਕ ਬਾਹਰੋਂ ਆਇਆ ਪੁਰਸ਼ ਕਿਸੇ ਨਾਲ ਦੇ ਕਮਰੇ ਵਿਚ ਸੀ ਜੋ ਕਿਸੇ ਝਰੋਖੇ ਵਿਚੋਂ ਇਹ ਸਾਰੀ ਕਾਰਵਾਈ ਨੂੰ ਤਕਦਾ ਰਿਹਾ । ਜਿਸ ਨੇ ਜਾਕੇ ਇਹ ਕਹਾਣੀ ਦਾ ਕੌਤਕ ਜਾ ਕੇ ਬਾਣੀਏ ਨੂੰ ਦੱਸਿਆ ।।੧੧।।

੩੫- ਇਹ ਗੱਲ ਸੁਣਕੇ ਬਾਣੀਆ ਘਰ ਆਇਆ

੩੬- ਤੇ ਇਸਤ੍ਰੀ ਨਾਲ ਇਸ ਪ੍ਰਕਾਰ ਗੱਲ ਕੀਤੀ ।

੩੭- ਕਿ ਮੈਨੂੰ ਆਹ ਕੋਨਾ ਘਰ ਦਾ ਪੁੱਟ ਕੇ ਦਿਖਾ ।

ਕੋਨਾ ਖੋਦਿ ਦਿਖੈ ਹੈ ।। ੧ਤਬ ਤੋਕੌ ਪਤਿ ਧਾਮ ਬਸੈ ਹੈ ।।੧੨।। ਅੜਿਲ ।। ੨ਜਬ ਤਾ ਤ੍ਰਿਯ ਸੌ ਬਨਿਕ ਬਚਨ ਯੌ ਭਾਖਿਯੋ ।। ੩ਤਮਕਿ ਤੇਗ ਕੀ ਦਈ ਮਾਰਿਹੀ ਰਾਖਿਯੋ ।। ੪ਕਾਟਿ ਮੂੰਡ ਤਾਕੋਂ ਇਹ ਭਾਂਤਿ ਉਚਾਰਿਯੋ ।। ੫ਹੋ ਲੂਟਿ ਚੋਰ ਲੈ ਗਏ ਧਾਮ ਇਹ ਮਾਰਿਯੋ ।।੧੩।। ਦੋਹਰਾ ।। ੬ਪਤਿ ਮਾਰਯੋ ਸੁਤ ਮਾਰਯੋ ਧਨ ਲੈ ਗਏ ਚੁਰਾਇ ।। ੭ਤਾ ਪਾਛੇ ਮੈ ਹੂੰ ਜਰੌ ਢੋਲ ਮ੍ਰਿਦਗ ਬਜਾਇ ।।੧੪।। ੮ਭਯੋ ਪ੍ਰਾਤ ਚੜਿ ਚਿਖਾ ਪੈ ਚਲੀ ਜਰਨ ਕੇ ਕਾਜ ।। ੯ਲੋਗ ਤਮਾਸੇ ਕੋ ਚਲੇ ਲੈ ੨ਲਕਰਿਨ ਕੋ ਸਾਜ।।੧੫।। ਦੋਹਰਾ ।। ੧੦ਸੁਨਤ ਸੋਰ ਲੋਗਾਨ ਕੋ ਬਾਜਤ ਢੋਲ ਮ੍ਰਿਦੰਗ ।। ੧੧ਲਖਯੋ ਹੁਤੋ ਜੌਨੈ ਅਤਿਥ ਵਹੈ ਚਲਯੋ ਹੈ ਸੰਗ ।। ੧੬।। ਚੌਪਈ ।। ੧੨ਸੋਊ ਅਤੀਤ ਸੰਗ ਹੂੰ ਚਲੋ ।। ੧੩ਦੇਖੌ ਜੌਨ ਤਮਾਸੋ ਭਲੇ ।। ੧੪ਤਿਨ ਤਾਸੋ ਯੌ ਬਚਨ ਉਚਾਰੋ ।। ੧੫ਸੁਨੋ ਨਾਰਿ ਤੁਮ ਕਹਯੋ ਹਮਾਰੋ ।।੧੭।। ਦੋਹਰਾ ।। ੧੬ਵਹ ਕਾ ਕਿਯ, ਵਹੁ ਕਾ ਕਿਯੋ ਇਹ ਕਾ ਕਿਯਸ ਕੁਕਾਇ ।। ੧੭ਕਹਯੋ ਜੁ ਤੁਮ ਆਗੇ ਕਹਤ ਤੇਰਉ ਕਰਤ ਉਪਾਇ ।।੧੮।। ੧੮ਸੁਤ ਘਾਯੋ ਮਿਤ ਘਾਇਯੋ ਅਰੁ ਨਿਜੁ ਕਹਿ ਪਤਿ ਘਾਇ ।। ੧੯ਤਿਹ ਪਾਛੈ ਆਪਨ ਜਰੀ ਢੋਲ ਮ੍ਰਿਦੰਗ ੮ਬਜਾਇ ।।੧੯।। ਅੜਿਲ।। ੨੦ਨਿਜੁ ਮਨ ਕੀ ਕਛੁ ਬਾਤ ਨ ਤ੍ਰਿਯ ਕੋ ਦੀਜਿਯੈ ।। ੨੧ਤਾਕੋ ਚਿੱਤ ਚੁਰਾਇ ਸਦਾ ਹੀ ਲੀਜਿਯੈ ।। ੨੨ਨਿਜੁ ਮਨ ਕੀ ਤਾ ਸੋ ਜੋ ਬਾਤ ਸੁਨਾਇਯੈ ।। ੨੩ਹੋ ਬਾਹਰ ਪ੍ਰਗਟਤ ਜਾਇ ਆਪੁ ਪਛੁਤਾਇਯੈ ।। ੨੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਗਯਾਰਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧।।੨੦੩।। ਅਫਜੂੰ ।।

।। ਦੋਹਰਾ ।। ੨੪ਬਿੰਦ੍ਰਾਬਨ ਬ੍ਰਿਖਭਾਨ ਕੀ ਸੁਤਾ ਰਾਧਿਕਾ ਨਾਮ☼ ।। ੨੫ਹਰਿ ਸੌ ਕਿਯਾ ਚਰਿਤ੍ਰ ਤਿਹੱ ਦਿਨ ਕਹੱ ਦੇਖਤ ਬਾਮ ।।੧।। ੨੬ਕ੍ਰਿਸਨ ਰੂਪਿ ਲਖਿ ਬਸਿ ਭਈ ਨਿਸੁ ਦਿਨ ਹੇਰਤ ਤਾਹਿ ।। ੨੭ਬਯਾਸ ਪਰਾਸਰ ਅਸੁਰ ਸੁਰ ਭੇਦ ਨ ਪਾਵਤ ਜਾਹਿ ।।੨।। ੨੮ਲੋਕ ਲਾਜ ਜਿਹ ਹਿਤ ਤਜੀ ਔਰ ਤਜਯੋ ਧਨ ਧਾਮ ।। ੨੯ਕਿਹ ਬਿਧਿ ਪਯਾਰੋ ਪਾਇਯੈ ਪੂਰਨ ਹੋਵਹਿ ਕਾਮ ।।੩।। ੩੦ਮਿਲਨ ਹੇਤ ਇਕ ਸਹਚਰੀ ਪਠੀ ਚਤੁਰਿ ਜਿਯ ਜਾਨਿ ।। ੩੧ਕਵਨੈ ਛਲ ਮੋਕੌ ਸਖੀ, ਮੀਤ ਮਿਲੈਯੈ ਕਾਨੁ ।।੪।। ਅੜਿਲ।। ੩੨ਬ੍ਰਹਮ ਬਯਾਸ ਅਰੁ ਬੇਦ ਭੇਦ ਨਹਿ ਜਾਨਹੀ ।। ੩੩ਸਿਵ ਸਨਕਾਦਿਕ ਸੇਸ ਨੇਤ ਕਰਿ ਮਾਨਹੀ ।। ੩੪ਜੋ ਸਭ ਭਾਂਤਿਨ ਸਦਾ ਜਗਤ ਮੈ ਗਾਇਯੈ ।। ੩੫ਹੋ ਤਵਨ ਪੁਰਖ ਸਜਨੀ ਮੁਹਿ ਆਨਿ ਮਿਲਾਇਯੈ ।।੫।।

☼ ਪ੍ਰਸ਼ਨ ਹੈ :– ਕਿ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਨੇ ਕ੍ਰਿਸਨ ਲੀਲਾ ਸਮੂਹਕ ਬੜੇ ਵਿਸਥਾਰ ਨਾਲ ਲਿਖੀ ਹੈ ਤਾਂ ਰਾਧਾ ਬਾਰੇ ਇਥੇ ਨਿਵੇਕਲਾ ਲਿਖਣ ਦੀ ਕੀ ਲੋੜ ਭਾਸੀ ?

ਉੱਤਰ :– ਵਿਚ ਇਹ ਕਿ ਗੁਰਦੇਵ ਨੇ ਪਿਛੇ ਪ੍ਰਮੇਸ਼ਰੀ ਮਾਤਾ ਦੀ ਉਸਤਿਤ ਲਿਖਣ ਉਪ੍ਰੰਤ ੧੦ ਚਰਿਤ੍ਰ ਉਹਨਾਂ ਕੁਕਰਮਣ ਇਸਤ੍ਰੀਆਂ ਦੇ ਦੱਸੇ ਹਨ । ਜੋ ਆਪ ਨੂੰ ਖਸਮਾਂ ਦੇ ਸਾਹਮਣੇ ਪਤਿਬ੍ਰਤਾ ਪਤੀ ਦੀ ਵਫਾਦਾਰ ਤਾਂ ਸਿੱਧ ਕਰਦੀਆਂ ਹਨ , ਪਰ ਉਹਨਾਂ ਦੀ ਹਾਜ਼ਰੀ ਅਹਾਜਰੀ ਵਿਚ ਜ਼ਲੀਲ ਕਰਕੇ ਪਤੀ ਨੂੰ ਸਮਾਜ ਸਮੇਤ ਧੋਖਾ ਦਿੰਦੀਆਂ ਹਨ । ਜਿਸ ਬਾਰੇ ਗੁਰਬਾਣੀ ਕਹਿੰਦੀ ਹੈ ਕਿ (ਵੇਸ ਕਰੇ ਕਰੂਪਿ ਕੁਲਖਣੀ ਮਨ ਖੋਟੇ ਕੂੜਿਆਰ ।। ਪ: ੮੯।ਮ:੩।। ਇਸ ਤੋਂ ਅੱਗੇ ੧੨ਵਾਂ ਚਰਿਤ੍ਰ ਰਾਧਕਾ ਦਾ ਦੇਕੇ ਸਿੱਧ ਕੀਤਾ ਹੈ ਕਿ ਸੱਚੇ ਦਿਲੋਂ ਅੰਤਰੀਵ ਦਿਲ ਦੀ ਅੰਤਲੀ ਡੂੰਘਾਈ ਵਿਚ ਜਾਕੇ ਮੀਤ ਮਿਲਨ ਦੇ ਸੁੱਚੇ ਪਿਆਰ ਨਾਲ ਜਗਤ ਸੁੱਖਾਂ ਨੂੰ ਕੁਸੇਲੇ ਕਹਿਕੇ ਇਕ ਬਿੱਜੂ ਬਰਾਬਰ ਉਧਾਰਨ ਦਿਤੀ ਹੈ । ਕਿਉਕਿ ਬਿਜੂ ਇਕ ਬੜਾ ਹੀ ਜਾਹਲ ਤੇ ਬੇਸੁਰਾ ਅਤੇ ਘਟੀਆ ਜਾਨਵਰ ਹੈ – ਜਿਸ ਨੂੰ ਭਲੇ ਬੁਰੇ ਦੀ ਕੋਈ ਸੂਝ ਨਹੀਂ ਹੁੰਦੀ । ਜੇ ਕਿਸੇ ਵਿਅਕਤੀ ਜੇ ਚੱਕ ਮਾਰ ਜਾਇ ਤਾ ਉਹ ਜਿੰਦਾ ਨਹੀਂ ਰਹਿ ਸਕਦਾ । ਜੇ ਕੋਈ ਘਟੀਆ ਤੋਂ ਘਟੀਆ ਮੂਰਖਤਾ ਵਾਲਾ ਕੰਮ ਕਰੇ ਤਾਂ ਉਸ ਨੂੰ ਆਮ ਸਮਾਜ ਵਿਚ ਬਿਜੂ ਕਿਹਾ ਜਾਂਦਾ ਹੈ । ਇਸ ਲਈ ਹਾਰ ਸਿੰਗਾਰ ਮਹਿਲ ਤੇ ਮਕਾਨ, ਜਗਤ ਦੀ ਲਾਜ ਤੇ ਸ਼ਰਮ , ਧਨ, ਮਨ ਤੇ ਤਨ ਪਿਯਾ ਲਈ ਨਿਛਾਵਰ ਕਰਦੀ ਹੈ ਜਿਵੇਂ ਰਾਧਾ ਨੇ ਕ੍ਰਿਸਨ ਦੀ ਪ੍ਰਾਪਤੀ ਲਈ ਬਿਹਬਲਤਾ ਪ੍ਰਗਟਾਈ ਹੈ – ਐਨ ਇਸੇ ਤਰ੍ਹਾਂ ਸ੍ਰੀ ਗੁਰੂ ਨਾਨਕ ਜੋਤ ਚੋਥੀ ਗੁਰੂ ਰਾਮਦਾਸ ਜੀ ਗੁਰਸਿਖ ਦੀ ਦਸ਼ਾ ਪ੍ਰਗਟਾਉਦੇ ਨੇ :–

ਅੰਤਰਿ ਪਿਆਸ ਉਠੀ ਪ੍ਰਭ ਕੇਰੀ,
ਸੁਣਿ ਗੁਰ ਬਚਨ ਮਨਿ ਤੀਰ ਲਗਈਆ ।।
ਮਨ ਕੀ ਬਿਰਥਾ ਮਨ ਹੀ ਜਾਣੈ ਅਵਰੁ ਕਿ ਜਾਣੇ ਕੋ ਪੀਰ ਪਰੀਆ ।।੧।। ਰਾਮ ਗੁਰਿ ਮੋਹਿਨ ਮੋਹਿ ਮਨੁ ਲਈਆਂ ।।
ਹਉ ਆਕਲ ਬਿਕਲ ਭਈ ਗੁਰ ਦੇਖੇ, ਹਉ ਲੋਟ ਪੋਟ ਹੋਇ ਪਈਆ ।।੧।। ਰਹਾਉ ।।

੧- ਤਾਂ ਮੈਂ ਤੈਨੂੰ ਆਪਨੇ ਘਰ ਵਸਾਵਾਂਗਾ ।।੧੨।।

੨- ਜਦੋਂ ਉਸ ਇਸਤ੍ਰੀ ਨੂੰ ਬਾਣੀਏ ਨੇ ਇਹ ਗੱਲ ਆਖੀ

੩- ਤੁਰਤ ਤੇਗ ਮਾਰਕੇ ਬਾਣੀਆ ਵੀ ਮਾਰਕੇ ਸੁਟ ਦਿੱਤਾ (ਝਟਕਾ ਦਿੱਤਾ)

੪- ਉਸਦਾ ਸਿਰ ਵੱਢ ਕੇ ਕਹਿਣ ਲੱਗੀ ।

੫- ਲੋਕੋ! ਚੋਰ ਘਰ ਲੁੱਟਕੇ ਲੈ ਗਏ ਤੇ ਮੇਰੇ ਪਤੀ ਨੂੰ ਕਤਲ ਕਰ ਗਏ ।।੧੩।।

੬- ਮੇਰਾ ਪਤੀ ਮਾਰ ਦਿੱਤਾ ਤੇ ਪੁੱਤ੍ਰ ਵੀ ਮਾਰ ਦਿੱਤਾ ਧਨ ਚੋਰ ਚੁਰਾ ਕੇ ਲੈ ਗਏ

੭- ਹੁਣ ਮੈ ਜੀਅ ਕੇ ਕੀ ਕਰਨਾ ਹੈ - ਮੈਂ ਵੀ ਢੋਲ ਝਾਂਜਰਾ ਵਜਾ ਕੇ ਪਤੀ ਨਾਲ ਸੜਕੇ ਸਤੀ ਹੋ ਜਾਵਾਂਗੀ ।।।੧੪।।

੮- ਸਵੇਰ ਹੁੰਦੇ ਹੀ ਚਿਖਾ ਪਰ ਚੜ੍ਹਕੇ ਸੜਨ ਵਾਸਤੇ ਤਯਾਰ ਹੋ ਗਈ ।

੯- ਲੋਕ ਤਮਾਸ਼ਬੀਨ ਦੇਖਣ ਲਈ ਤੁਰ ਪਏ - ਚਿਖਾ ਲਈ ਲਕੜੀਆਂ ਆਦਿ ਸਾਮਾਨ ਲੈ ਕੇ ।।੧੫।।

੧੦- ਜਿਸ ਵੇਲੇ ਲੋਕਾਂ ਦਾ ਰੌਲਾ-ਰੱਪਾ ਤੇ ਢੋਲ ਛੈਣੇ ਬੱਜਦੇ ਸੁਣੇ

੧੧- ਜਿਸ ਅਜਨਬੀ ਨੇ ਘਰ ਚਿ ਕੌਤਕ ਵਰਤਦਾ ਤਕਿਆ ਸੀ ਉਹ ਵੀ ਇਕੱਠ ਦੇ ਨਾਲ ਰਲ ਗਿਆ ।।੧੬।।

੧੨- ਅਤੇ ਉਹ ਅਤੀਤ ਪੁਰਸ਼ ਵੀ ਸੰਗ ਹੀ ਜਾ ਰਿਹਾ ਸੀ ।

੧੩- (ਆਪਣੇ ਮਨ 'ਚ ਕਹਿੰਦਾ ਹੈ ਕਿ) ਕਿ ਚਲੋ ਚਲਕੇ ਇਹ ਤਮਾਸ਼ਾ ਦੇਖਦੇ ਹਾਂ,

੧੪- ਅਤੇ ਉਸ ਨੇ ਜਾਕੇ ਉਸ ਇਸਤ੍ਰੀ ਨੂੰ ਕਿਹਾ

੧੫- ਕਿ ਐ ਇਸਤ੍ਰੀ ਤੂੰ ਮੇਰੀ ਗੱਲ ਸੁਣ ।।੧੭।।

੧੬- ਕਿ ਮੈਨੂੰ ਦੱਸ ਕਿ ਤੈਂ ਪਹਿਲਾਂ ਕੀ ਕੀਤਾ ਸੀ ਅਰਥਾਤ ਜਦ ਪੁਤ੍ਰ ਮਾਰ ਦਿਤਾ ਸੀ ਤੇ ਫੇਰ ਤੈਂ ਕਿਹੜਾ ਕਿਹੜਾ ਕੁਕਾਜ ਕੀਤਾ ? ਜੋ ਹੁਣ ਅਡੰਬਰ ਰਚੀ ਫਿਰਦੀ ਹੈਂ ।

੧੭- ਅਗੋਂ ਇਸਤ੍ਰੀ ਨੇ ਉੱਤਰ ਦਿੱਤਾ ਕਿ ਜੇ ਕਿਤੇ ਤੂੰ ਇਹ ਗੱਲ ਮੈਨੂੰ ਪਹਿਲਾਂ ਕਹਿੰਦਾ ਤਾਂ ਤੇਰਾ ਵੀ ਉਪਾਏ ਕਰ ਦਿੰਦੀ, ਪਰ ਹੁਣ ਤੂੰ ਮੈਨੂੰ ਇਹ ਗੱਲ ਬੇ-ਵਕਤ ਕੀਤੀ ਹੈ ।।੧੮।।

੧੮- ਤਾਂ ਹੁਣ ਵਜੀਰ ਰਜੇ ਨੂੰ ਕਹਿੰਦਾ ਹੈ ਕਿ ਐ ਰਾਜਨ ! ਉਸ ਇਸਤ੍ਰੀ ਨੇ ਪਹਿਲਾਂ ਪੁਤ੍ਰ ਮਾਰਿਆ, ਫੇਰ ਯਾਰ ਕਤਲ ਕੀਤਾ, ਅਤੇ ਆਪਣਾ ਪਤੀ ਵੀ ਕਤਲ ਕਰ ਦਿਤਾ ।

੧੯- ਉਹਨਾਂ ਦੇ ਪਿਛੋਂ ਢੋਲ ਤੇ ਬਾਜੇ ਵਜਾਕੇ ਆਪ ਵੀ ਸੜ ਮਰੀ ।।੧੯।।

੨੦-ਇਸ ਲਈ ਯਾਦ ਰੱਖੋ ਆਪਣੀ ਅੰਦਰੂਨੀ ਗੱਲ ਕਦੇ ਨਾ ਇਸਤ੍ਰੀ ਨੂੰ ਦੱਸੋ ।

੨੧- ਹਮੇਸ਼ਾ ਉਸ ਨੂੰ ਸਮਝੋ ਕਿ ਉਹ ਕਿਸ ਰਾਹ ਚਲਦੀ ਹੈ

੨੨- ਜੇ ਕੋਈ ਆਪਣੇ ਮਨ ਦੇ ਅੰਦਰੂਨੀ ਗੱਲ ਇਸਤ੍ਰੀ ਪਾਸ ਦਸਦਾ ਹੈ ।

੨੩- ਉਹ ਲੁਕੀ ਨਹੀਂ ਰਹਿ ਸਕਦੀ - ਇਸਤ੍ਰੀ ਜਰੂਰ ਕਿਸੇ ਪਾਸ ਉਹ ਗੱਲ ਕਰ ਦੇਵੇਗੀ ਜੋ ਪਿਛੋਂ ਪਛਤਾਉਣਾ ਪੈਂਦਾ ਹੈ ।।੨੦।।੧।।

ਇਥੇ ਗਿਆਰਵਾਂ ਚਰਿਤ੍ਰ ਸਮਾਪਤ ਹੈ ।।੧੧।।੨੦੩।।ਅਫਜੂੰ

---

੨੪- ਬਿੰਦਰਾ ਬਨ ਦੇ ਵਸਨੀਕ ਬ੍ਰਿਖਭਾਨ ਦੀ ਰਾਧਕਾ ਨਾਮੀ ਪੁਤ੍ਰੀ ਸੀ।

੨੫- ਉਸਨੇ ਕ੍ਰਿਸ਼ਨ ਨਾਲ ਚਰਿਤ੍ਰ ਕੀਤਾ ਜਦੋਂ ਇਕ ਦਿਨ ਕ੍ਰਿਸ਼ਨ ਨੂੰ ਜਾਂਦਿਆ ਤੱਕਿਆ ।।੧।।

੨੬- ਕ੍ਰਿਸ਼ਨ ਜੀ ਦੇ ਰੂਪ ਨੂੰ ਤੱਕ ਕੇ ਉਸ ਵਿਚ ਉਲਝ ਗਈ ਰਾਤ ਦਿਨ ਉਸ ਨੂੰ ਤੱਕ ਰਹੀ ਸੀ ।

੨੭- ਬੇਦ ਬਿਆਸ ਜਿਹੇ ਵਿਦਵਾਨ ਲਿਖਾਰੀ ਪ੍ਰਾਸਰ ਆਦਿ ਦੇਵ-ਦੈਂਤ ਜਿਸ (ਕ੍ਰਿਸ਼ਨ ਜੀ) ਦਾ ਭੇਦ ਨਹੀ ਪਾ ਸਕਦੇ ।।੨।।

੨੮- ਉਸ ਕ੍ਰਿਸ਼ਨ ਨੂੰ ਤੱਕ ਕੇ ਰਾਧਾ ਨੇ ਲੋਕ ਲਾਜ ਦੀ ਸ਼ਰਮ ਹਿਯਾ ਸਭ ਲਾਹ ਸੁਟੀ । ਨਾਲ ਧਨ ਤੇ ਘਰ ਦੀ ਵੀ ਕੋਈ ਪ੍ਰਵਾਹ ਨਾਂ ਕੀਤੀ - ਇਕੋ ਲਗਨ ਲੱਗ ਗਈ ।

੨੯- ਕਿ ਕਿਸੇ ਤਰਾਂ ਮੈਂ ਇਸ ਕ੍ਰਿਸ਼ਨ ਪਿਆਰੇ ਨੂੰ ਹਾਸਲ ਕਰ ਲਵਾਂ ਤਾਂ ਮੈਂ ਕਾਮਿਆਬ ਹੋਵਾਂਗੀ ।।੩।।

੩੦- ਕ੍ਰਿਸ਼ਨ ਨੂੰ ਮਿਲਨ ਲਈ ਇਕ ਗੋਲੀ ਸਿਆਣੀ ਸਮਝਕੇ ਕ੍ਰਿਸ਼ਨ ਜੀ ਵੱਲ ਭੇਜੀ

੩੧- ਤੇ ਉਸ ਨੂੰ ਕਿਹਾ ਕਿ ਐ ਸਖੀ ! ਕੋਈ ਹੀਲਾ ਕਰਕੇ ਮੈਨੂੰ ਮੇਰੇ ਮਿਤ੍ਰ ਕ੍ਰਿਸ਼ਨ ਨਾਲ ਮੈਨੂੰ ਮਿਲਾ ਦੇਹ ।।੪।।

੩੨- ਜਿਸ ਨੂੰ ਬ੍ਰਹਮਾ ਤੇ ਬੇਦ ਬਿਆਸ ਅਤੇ ਬੇਦ, ਸ਼ਿਵ

੩੩- ਤੇ ਸਨਕ, ਸਨੰਦਨ, ਸਨਾਤਨ, ਸੰਤ ਕੁਮਾਰ (ਇਹ ਚਾਰ ਬ੍ਰਹਮਾ ਦੇ ਪੁੱਤਰ) ਅਤੇ ਸ਼ੇਸ਼ ਵੀ ਨੇਤ ਕਰਕੇ ਮੰਨਦੇ ਹਨ ।

੩੪- ਜਿਸ ਨੂੰ ਹਰ ਤਰ੍ਹਾਂ ਤੇ ਜਗਤ ਵਿਚ ਗਾਇਆ ਜਾਂਦਾ ਹੈ

੩੫- ਹੇ ਮੇਰੀ ਸਜਣੀ ! (ਸਖੀ) ਉਸ ਪੁਰਖ ਨੂੰ ਕਿਵੇ ਵੀ ਮੈਨੂੰ ਲਿਆ ਕੇ ਮਿਲਾ ਦੇਹ।।੫।।

ਅਤੇ ਜੋ ਮੇਰੀ ਇਸ ਜੁਦਾਈ ਦੇ ਸਮੇ ਦਸ਼ਾ ਹੋ ਰਹੀ ਹੈ ਉਹ ਜਾਕੇ ਦਸਣਾ ।

---

ਹਉ ਨਿਰਖਤ ਫਿਰਤ ਸਭਿ ਦੇਸ ਦਿਸੰਤਰ ਮੈ ਪ੍ਰਭ ਦੇਖਨ ਕੋ ਬਹੁਤੁ
ਮਨਿ ਚਾਈਆ । ਮਾਨੁ ਤਨੁ ਕਾਟਿ ਦੇਉ ਗੁਰ ਆਗੈ
ਜਿਨਿ ਹਰਿ ਪ੍ਰਭ ਮਾਰਗੁ ਪੰਥ ਦਿਖਾਈਆ
।।੨।। ੫:੮੩੫-੩੬।।ਮ:੪।।

ਸ਼ਬਦ ਵਡੇਰਾ ਹੈ ਕੇਂਦਰੀ ਨੁਕਤਾ ਹੈ ਕਿ ਗੁਰੂ ਦਾ ਸਿਖ ਪ੍ਰਭੂ ਨਾਲ ਮਿਲਾਪ ਕਰਨਾ ਚਾਹੁੰਦਾ ਹੈ, ਪਰ ਉਸ ਵਾਸਤੇ ਉਹ ਗੁਣ ਕਿਹੜੇ ਹਨ ? ਜਿਨ੍ਹਾਂ ਸਦਕਾ ਅਸੀਂ ਪ੍ਰਭੂ ਦੀ ਪ੍ਰਾਪਤੀ ਕਰ ਸਕਦੇ ਹਾਂ । ਇਸ ਤੇ ਇਕ ਸਿਆਣੀ ਰੂਹ ਸੁਝਾਉ ਦਿੰਦੀ ਹੈ । ("ਚਲ ਚਲ ਸਖੀ ਹਮ ਪ੍ਰਭੁ ਪਰਬੋਧਹ ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ") ਅਰਥਾਤ ਚਲ ਸਖੀਏ ਅਸੀਂ ਪ੍ਰਭੂ ਪ੍ਰਾਪਤੀ ਦੇ ਸੰਦਰਵ ਵਿਚ ਚੰਗੀ ਤਰਾਂ ਸਮਝੀਏ, ਅਤੇ ਗੁਣਾ ਰੂਪੀ ਜਾਦੂ ਦਾ ਟੂਣਾ ਕਰਕੇ ਪ੍ਰਭੂ ਨੂੰ ਪ੍ਰਾਪਤ ਕਰੀਏ । ਉਸ ਨੂੰ ਭਗਤ ਵਛਲ ਕਹਿੰਦੇ ਹਨ, ਚੱਲੋ ਉਸ ਦੇ ਪਿਛੇ ਪੈ ਜਾਈਏ ਪਰ ਇਸ ਲਈ ਸਾਨੂੰ ਜੇ ਪ੍ਰਭੂ ਮਿਲਾਪ ਦੀ ਤਾਂਗ ਹੈ ਤਾਂ ਕਿਸੇ ਇਸਤ੍ਰੀ ਦੇ ਨੇਕ ਜੀਵਨ ਦੀ ਉਧਾਰਨ ਦਾ ਸਹਾਰਾ ਲੈਣਾ ਪਏਗਾ । ਜਿਨਾਂ ਗੁਣਾ ਕਰਕੇ ਇਕ ਇਸਤ੍ਰੀ ਪਤੀ ਪ੍ਰਾਪਤੀ ਪ੍ਰਭੂ ਤੇ ਗੁਰੂ ਮਾਲਕ ਨੂੰ ਰਿਝਾ ਸਕਦੀ ਹੈ - ਜਿਸਨੇ ਆਪ ਰਿਝਾ ਲਿਆ ਹੋਵੇ । ਸਾਨੂੰ ਵੀ ਉਸ ਇਸਤ੍ਰੀ ਵਾਲੇ ਗੁਣ ਸਿੱਖਣੇ ਚਾਹੀਦੇ ਹਨ ਜਿਨਾਂ ਗੁਣਾਂ ਦੀ ਉਦਾਹਰਨਾਂ ਲਈ ਗੁਰਦੇਵ ਨੇ ਰਾਧਾ ਦੀ ਚੋਣ ਕੀਤੀ ਹੈ । ਜੋ ਅੱਗੇ ਦਸੇ ਹਨ ਤਕੋ ਰਾਧਾ ਦੇ ਗੁਣ ਨਾਲ ਜੁੜਦੇ ਹਨ ਕਿ ਨਹੀ । ........

ਖਿਮਾ ਸੀਗਾਰ ਕਰੇ ਪ੍ਰਭ ਖੁਸੀਆ ਮਨਿ ਦੀਪਕ ਗੁਰ ਗਿਆਨੁ
ਬਲਈਆ ।। ਰਸ ਰਸ ਭੋਗ ਕਰੇ ਪ੍ਰਭੁ ਮੇਰਾ, ਹਮ ਤਿਸੁ ਆਗੈ ਜੀਉ
ਕਟਿ ਕਟਿ ਪਈਆ ।।੫।।

ਹਰਿ ਹਰਿ ਹਾਰੁ ਕੰਠ ਹੈ ਬਨਿਆ, ਮਨੁ ਮੋਤੀ ਚੂਰੁ ਵਡ ਗਹਨ ਗਹਨਈਆ।

੧ਕਬਿੱਤ ।। ਸਿਤਤਾ ਬਿਭੂਤ ਅਤੇ ਮੇਖੁਲੀ ਨਿਮੇਖ ਸੰਦੀ ਅੰਜਨ ਦੀ ਸੇਲੀ ਦਾ ਸੁਭਾਵ ਸੁਭ ਭਾਖਣਾ।। ੨ਭਗਵਾ ਸੁ ਭੇਸ ਸਾਡੇ ਨੈਣਾ ਦੀ ਲਲਾਈ ਸਈਯੋ ਯਾਰਾਂ ਦਾ ਧਯਾਨ ਏਹੋ ਕੰਦ ਮੂਲ ਚਾਖਣਾ ।। ੩ਰੋਦਨ ਦਾ ਮੱਜਨੁ ਸੁ ਪੁਤਰੀ ਪੱਤ੍ਰ ਗੀਤ ੫ਗੀਤਾ ਦੇਖਣ ਦੀ ਭਿੱਛਯਾ ਧਯਾਨ ਧੂੰਆ ਬਾਲ ਰਾਖਣਾ ।। ੪ਆਲੀ ਏਨਾ ਗੋਪਿਯਾਂ ਦਿਯਾਂ ਅੱਖੀਆਂ ਦਾ ਜੋਗੁ ਸਾਰਾ ਨੰਦ ਦੇ ਕੁਮਾਰ ਨੂੰ ਜਰੂਰ ਜਾਇ ਆਖਣਾ ।।੬।। ੫ਬੈਠੀ ਹੁਤੀ ਸਾਜਿਕੈ ਸਿੰਗਾਰ ਸਭ ਸਖਿਯਨ ਮੈ ਯਾਹੀ ਬੀਚ ਕਾਨ੍ਹ ਜੂ ਦਿਖਾਈ ਆਨਿ ਦੈ ਗਏ ।। ੬ਤਬ ਹੀ ਤੇ ਲੀਨੋ ਹੈ ਚੁਰਾਇ ਚਿੱਤੁ ਮੇਰੋਂ ਮਾਈ ਚੇਟਕ ਚਲਾਇ ਮਾਨੋ ਚੇਰੀ ਮੋਹਿ ਕੈ ਗਏ ।। ੭ਕਹਾਂ ਕਰੋਂ ਕਿਤੈ ਜਾਂਉਂ ਮਰੋ ਕਿਧੋ ਬਿਖੁ ਖਾਉਂ ੮ਬੀਸ ਬਿਸ੍ਵੇ ਮੇਰੇ ਜਾਨ ਬਿਛੂ ਸੋ ਡਸੈ ਗਏ ।। ੯ਚਖਨ ਚਿਤੋਨ ਸੋਂ ਚੁਰਾਇ ਚਿਤੁ ਮੇਰੋ ਲੀਯੋ ਲਟਪਟੀ ਪਾਗ ਸੋਂ ਲਪੇਟਿ ਮਨੁ ਲੈ ਗਏ ।।੭।। ਦੋਹਰਾ ।। ੯ਲਾਲ ਬਿਰਹ ਤੁਮਰੇ ਪਗੀ ਮੋ ਪੈ ਰਹਯੋ ਨ ਜਾਇ ।। ੧੦ਤਾਂਤੇ ਮੈਂ ਆਪਨ ਲਿਖੀ ਪਤਿਯਾ ਅਤਿ ਅਕੁਲਾਇ ।।੮।। ਕਬਿੱਤ।। ੧੧ਰੂਪ ਭਰੇ ਰਾਗੁ ਭਰੇ ਸੁੰਦਰ ਸੁਹਾਗ ਭਰੇ ਮ੍ਰਿਗ ਔ ਮਿਮੋਲਨ ਕੀ ਮਾਨੋ ਇਹ ਖਾਨਿ ਹੈਂ ।। ੧੨ਮੀਨ ਹੀਨ ਕੀਨੇ ਛੀਨ ਲੀਨੇ ਹੈਂ ਬਿਧੁਪ ਰੂਪ ਚਿੱਤ ਕੇ ਚੁਰਾਇਬੇ ਕੌ ਚੋਰਨ ਸਮਾਨ ਹੈਂ ।। ੧੩ਲੋਗੋਂ ਕੇ ਉਜਾਗਰ ਹੈਂ ਗੁਨਨ ਕੇ ਨਾਗਰ ਹੈਂ ਸੁਰਤਿ ਕੇ ਸਾਗਰ ਹੈਂ ਸੋਭਾ ਕੇ ਨਿਧਾਨ ਹੈਂ ।। ੧੪ਸਾਹਿਬ ਕੀ ਸੀਰੀ ਪੜੇ ਚੇਟਕ ਕੀ ਚੀਰੀ ਅਰੀ ਆਲੀ ਤੇਰੇ ਨੈਨ ਰਾਮ ਚੰਦ੍ਰ ਕੇ ਸੇ ਬਾਨ ਹੈਂ ।।੯।। ਦੋਹਰਾ ।। ੧੫ਮੈਨ ਪ੍ਰਭਾ ਇਕ ਸਹਚਰੀ ਤਾ ਕੌ ਲਿਯੋ ਬੁਲਾਇ ।। ੧੬ਤਾਂਹਿ ਪਠਾਯੋ ਕ੍ਰਿਸਨ ਪ੍ਰਤਿ ਭੇਦ ਸਕਲ ਸਮਝਾਇ ।।੧੦।। ੧੭ਤਾਂਕੇ ਕਰ ਪਤਿਯਾ ਦਈ ਕਹੋ ਕ੍ਰਿਸਨ ਸੋ ਜਾਇ ।। ੧੮ਤੁਮਰੇ ਬਿਰਹ ਰਾਧਾ ਬਧੀ ਬੇਗਿ ਮਿਲੋ ਤਿਹ ਆਇ ।।੧੧।। ੧੯ਬ੍ਰਿਜ ਬਾਲਾ ਬਿਰਹਿਨਿ ਭਈ ਬਿਰਹ ਤਿਹਾਰੇ ਸੰਗ ।। ੨੦ਤਹ ਤੁਮ ਕਥਾ ਚਲਾਇਯੋ ਕਵਨੋ ਪਾਇ ਪ੍ਰਸੰਗ ।।੧੨।। ੨੧ਜਬ ਰਾਧਾ ਐਸੇ ਕਹਯੋ ਮੈਨ ਪ੍ਰਭਾ ਕੇ ਸਾਥ ।। ੨੨ਮੈਨ ਪ੍ਰਭਾ ਚਲਿ ਤਹੱ ਗਈ ਜਹਾਂ ਹੁਤੇ ਬ੍ਰਿਜਨਾਥ ।।੧੩।।ਚੌਪਈ।। ੨੩ਪਤਿਯਾ ਖੋਲਿ ਜਬੈ ਹਰਿ ਬਾਚੀ।। ੨੪ਲਖੀ ਪ੍ਰੀਤਿ ਤਾਂ ਕੀ ਮਨ ਸਾਚੀ ।। ੨੫ਤਾਂਕੇ ਤਿਨ ਜੋ ਕਬਿਤ ਉਚਾਰੇ ।। ੨੬ਜਾਨੁਕ ਬਜ੍ਰ ਲਾਲ ਖਚਿ ਡਾਰੇ ।।੧੪।। ਸਵੈਯਾ।। ੨੭ਰੀਝ ਭਰੇ ਰਸ ਰੀਤ ਭਰੇ ਅਤਿ ਰੂਪ ਭਰੇ ਸੁਖ ਪੈਯਤ ਹੇਰੇ ।। ੨੮ਚਾਰੋ ਚਕੋਰ ਸਰੋਰੁਹ ਸਾਰਸ ਮੀਨ ਕਰੇ ਮ੍ਰਿਗ ਖੰਜਨ ਚੇਰੇ ।। ੨੯ਭਾਗ ਭਰੇ ਅਨੁਰਾਗ ਭਰੇ ਸੁਹਾਗ ਭਰੇ ਮਨ ਮੋਹਤ ਮੇਰੇ ।।

ਹਰਿ ਹਰਿ ਸਰਧਾ ਸੇਜ ਵਿਛਾਈ ਪ੍ਰਭੁ ਛੋਡਿ ਨ ਸਕੇ ਬਹੁਤ ਮਨ ਭਈਆ ।।੬।।

ਪੰ: ੮੩੬ ਮ:੪। ਗੁਰੂ ਦੇ ਸਿਖ ਨੇ ਰਾਧਾ ਤੋਂ ਸਿਖਿਆ ਨਹੀਂ ਲੈਣੀ ਸਗੋਂ ਆਪ ਰਾਧਾ ਹੀ ਹੋ ਜਾਣਾ ਹੈ ।

ਮੈ ਕਾਮਣਿ ਮੇਰਾ ਕੰਤ ਕਰਤਾਰੁ ।।
ਜੇਹਾ ਕਰਾਏ ਤੇਰਾ ਕਰੀ ਸੰਗਾਰ ।।੧।।
ਜਾ ਤਿਸੁ ਭਾਵੈ ਤਾਂ ਕਰੇ ਭੋਗ ।।
ਤਨ ਮਨ ਸਾਚੇ ਸਹਬਿ ਜੋਗੁ ।। ਪੰ: ੧੧੨੮।।ਮ:੩।।

ਇਸ ਵਿਚ ਕੋਈ ਸੰਦੇਹ ਨਹੀਂ ਕਿ ਸਭੇ ਇਸਤ੍ਰੀਆਂ ਸਹੁਰੇ ਘਰ ਜਾਂਦੀਆਂ ਹਨ, ਸਾਰੀਆਂ ਦੇ ਵਿਆਹ ਤੇ ਮੁਕਲਾਵੇ ਹੁੰਦੇ ਨੇ ਪਰ ਧਨਤਾ ਯੋਗ ਉਹੀ ਹਨ ਜਿਨ੍ਹਾਂ ਦਾ ਪਤੀ ਪ੍ਰਮੇਸ਼ਰ ਨਾਲ ਪਿਆਰ ਕਾਇਮ ਹੈ ਮਹਾਂ ਬਚਨ ਹੈ :-

ਸਭਨਾ ਸਹੁਰੇ ਵੰਞਣਾ ਸਭਿ ਮੁਕਲਾਵਣ ਹਾਰ ।।
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ।।ਪੰ:੫੦-੫੧।ਮ:੫।

ਵਿਰੋਧੀ ਸੱਜਣਾਂ ਦਾ ਇਹ ਕਹਿਣਾ ਕਿ ਇਸ ਵਿਚ ਭੋਗ ਵਿਲਾਸ ਦਾ ਜ਼ਿਕਰ ਹੈ, ਪਰ ਆਦਿ ਗੁਰੂ ਗ੍ਰੰਥ ਸਾਹਿਬ ਨੂੰ ਕੀ ਕਹੋਗੇ ਜਦ ਕਿ ਇਹ ਕ੍ਰਿਯਾ ਬ੍ਰਹਮ ਗਿਆਨ ਦਾ ਸੱਚਾ ਅੰਗ ਹੈ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਵਿਤ੍ਰ ਫੁਰਮਾਣ ਹੈ :-

ੳ-ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ।ਪੰ:੫੮।ਮ:੧।
ਅ-ਬਿਨੁ ਪਿਰ ਧਨ ਸੀਗਾਰੀਐ ਜੋਬਨ ਬਾਦਿ ਖੁਆਰੁ ।

੧– ਐਸ ਵੇਲੇ ਮੇਰੀ ਉਜਲਤਾ ਤੇ ਸਵੱਛਤਾ ਤੇ ਲਿਬਾਸ ਸਭ ਕੁਝ ਮੰਦੀ ਦਸ਼ਾ ਦਾ ਮੇਰੇ ਹਾਲ ਦਾ ਸਭ ਕੁਝ ਦੱਸਣਾ ।(ਕ੍ਰਿਸ਼ਨ ਜੀ ਨੂੰ ਜਾ ਕੇ)

੨– ਉਦਾਸੀ ਦਾ ਭੇਸ ਸਾਡੇ ਨੇਤ੍ਰਾਂ ਦਾ ਸਿੰਗਾਰ ਹੈ, ਐ ਸਹੀਏ! ਯਾਰਾ ਦਾ ਧਿਆਨ ਹੀ ਸਾਡੇ ਲਈ ਖੁਰਾਕ ਹੈ ।

੩– ਰੋਣਾ ਤੇ ਵਿਰਲਪ ਕਰਨਾ ਹੀ ਸਾਡਾ ਗੁਸਲ (ਇਸ਼ਨਾਨ) ਹੈ , ਪੱਤ੍ਰ ਲਿਖਣੇ ਹੀ ਸਾਡੇ ਗੀਤ ਬਣੇ ਹੋਇ ਨੇ, ਗਿਆਨ ਤੇ ਦੇਖਣ ਦੀ ਭਿਖਿਆ ਭਾਵ (ਚਾਹਤ) ਪਿਆਰੇ ਦਾ ਧਯਾਨ ਸਾਡੇ ਜੋਗ ਦੀ ਧੂਣੀ ਬਾਲਣਾ ਹੈ ।

੪– ਭਵਰਾ ਬਣਿਆ ਇਨਾਂ ਅੱਖੀਆਂ ਦਾ ਦੇਖਣ ਦਾ ਚਾਊ ਜੋ ਸਾਡਾ ਜੋਗ ਬਣਿਆ ਹੋਇਆ ਹੈ ਇਹ ਸਾਰਾ ਹਾਲ ਨੰਦ ਦੇ ਪੁਤ੍ਰ (ਕ੍ਰਿਸ਼ਨ) ਨੂੰ ਜਾਕੇ ਦੱਸਣਾ ।।੬।।

੫– ਮੈਂ ਸਾਰਾ ਸ਼ਿੰਗਾਰ ਬਣਾ ਕੇ ਸਖੀਆਂ ਵਿਚ ਬੈਠੀ ਸੀ ਜਦੋ ਕ੍ਰਿਸ਼ਨ ਜੀ ਦਿਖਾਈ ਆ ਦਿੱਤੀ

੬– ਉਸੇ ਵੇਲੇ ਮੇਰੇ ਮਾਹੀ ਕ੍ਰਿਸ਼ਨ ਨੇ ਮੇਰਾ ਚਿਤ ਚੁਰਾ ਲਿਆ ਜਾਣੋਂ ਕੋਈ ਮੰਤ੍ਰ ਮਾਰਕੇ ਆਪਣੀ ਸੇਵਕਣ ਕਰ ਗਏ

੭– ਹੁਣ ਮੈਂ ਕੀ ਕਰਾਂ, ਕਿੱਥੇ ਜਾਵਾਂ, ਕੀ ਮੈਂ ਕਿਤੇ ਜ਼ਹਿਰ ਖਾ ਕੇ ਮਰ ਜਾਵਾਂ ? ਮੇਰੀ ਤਾਂ ਜਾਨ ਨੂੰ ਜਾਣੋ ਸੂਪ ਡੰਗ ਮਾਰ ਗਿਆ ।

੮– ਅੱਖਾਂ (ਨੇਤ੍ਰਾਂ) ਦਾ ਤੀਰ ਮਾਰਕੇ ਮੰਤ੍ਰ ਦੁਆਰਾ ਮੇਰਾ ਚਿੱਤ ਚੋਰੀ ਕਰ ਲਿਆ, ਲਟ ਪਟੀ ਜਿਹੀ ਪੱਗ ਦੇ ਵਿਚ ਮੇਰੇ ਮਨ ਨੂੰ ਲਪੇਟ ਕੇ ਲੈ ਗਿਆ ।।੭।।

੯– ਐ ਨੰਦ ਲਾਲ ! ਮੈਂ ਤੇਰੇ ਵਿਛੋੜੇ ਵਿਚ ਪੈ ਤਾਈ ਹਾਂ, ਹੁਣ ਮੈਥੋਂ ਤੇਰੀ ਜੁਦਾਈ ਸਹੀ ਨਹੀਂ ਜਾਂਦੀ ।

੧੦– ਇਸ ਕਰਕੇ ਮੈ ਪਤ੍ਰੀ (ਚਿੱਠੀ) ਆਪਨੂੰ ਲਿਖੀ ਹੈ ਅਤਿ ਵਿਆਕਲ ਹੋ ਕੇ

੧੧– ਤੁਹਾਡੇ ਨੇਤ੍ਰ ਜਦੋਂ ਮੈਂ ਤੱਕੇ ਤਾਂ ਉਹ ਪ੍ਰੇਮ ਦੇ ਭਰੇ ਹੋਇ ਰਾਗ ਸਹਿਤ ਸੁੰਦਰ ਜੋ ਸੁਹਾਗ ਦੀ ਪ੍ਰਭਾ ਦਿੰਦੇ ਸਨ, ਮ੍ਰਿਗ ਤੇ ਮਮੋਲਿਆ ਦੀ ਮਾਨੋ ਇਕ ਖਾਨ ਸਮ ਦਿਸੇ ।

੧੨– ਜੋ ਮਾਨੋ ਮੈਨੂੰ ਮੱਛੀ ਨੂੰ ਪਾਣੀ ਤੋਂ ਬਿਨਾ ਕਰ ਗਏ ਅਤੇ ਮੈਥੋਂ ਸਭ ਕੁਝ ਖੋਕੇ ਲੈ ਗਏ ਜੋ ਨੇਤ੍ਰ ਚਿਤ ਦੀ ਚੋਰੀ ਕਰਨ ਲਈ ਚੋਰਾਂ ਵਾਂਗ ਹਨ ।

੧੩– ਜੇਹੜੇ ਲੋਕਾਂ ਵਿਚ ਬੜੇ ਪ੍ਰਸਿਧ ਹਨ ਅਤੇ ਗੁਨਾਂ ਦੇ ਨਾਗ੍ਰਕ ਆਗੂ ਹਨ ਅਤੇ ਸੁੰਦ੍ਰਤਾ ਦੇ ਸਮੁੰਦਰ ਹਨ, ਉਪਮਾ ਦੇ ਖਜ਼ਾਨੇ ਹਨ ।

੧੪– ਮਿਠਾਸ ਦੇ ਪ੍ਰਧਾਨ ਹਨ, ਜੋ ਬੜੇ ਜਾਦੂ ਦਾ ਅਸਰ ਰਖਦੇ ਨੇ ਇਹ ਤੇਰੇ ਭੌਰੇ ਜਿਹੇ ਨੇਤ੍ਰ ਸ਼ਿਕਾਰ ਕਰਨ ਲਈ ਮਾਨੋਂ ਰਾਮ ਬਾਣ ਹਨ ।।੯।।

੧੫– ਮੈਨ ਪ੍ਰਭਾ ਨਾਮੀ, ਇਕ ਦਾਸੀ ਨੂੰ ਕੋਲ ਬੁਲਾ ਲਿਆ (ਰਾਧਕਾ ਨੇ)

੧੬– ਉਸ ਨੂੰ ਕ੍ਰਿਸ਼ਨ ਵੱਲ ਭੇਜ ਦਿਤਾ ਤੇ ਸਾਰੀ ਅੰਦਰਲੀ ਗੱਲ ਸਮਝਾ ਕੇ ।।੧੦।।

੧੭– ਉਸ ਦੇ ਹੱਥ ਵਿਚ ਲਿਖੀ ਪੱਤ੍ਰਕਾ ਦੇ ਦਿੱਤੀ ਕਿ ਤੂੰ ਆਹ ਸਭ ਕੁਝ ਕ੍ਰਿਸ਼ਨ ਨੂੰ ਜਾਕੇ ਦੱਸ ਦੇਵੀਂ

੧੮– ਕਿ ਤੇਰੇ ਵਿਜੋਗ ਵਿਚ ਰਾਧਾ ਬਿੰਨੀ ਗਈ ਹੈ ਤੁਸੀਂ ਛੇਤੀ ਤੋਂ ਛੇਤੀ ਉਸ ਨੂੰ ਜਾਕੇ ਮਿਲੋ ।।੧੧।।

੧੯– ਐ ਕ੍ਰਿਸ਼ਨ ! ਬ੍ਰਿਜ ਦੀ ਰਹਿਣ ਵਾਲੀ ਬਾਲਕੀ ਵਿਯੋਗੁਣ ਹੋ ਗਈ ਹੈ ਤੇਰੇ ਵਿਛੋੜੇ ਦੇ ਨਾਲ

੨੦– ਰਾਧਾ ਨੇ ਗੋਲੀ ਨੂੰ ਕਿਹਾ ਕਿ ਕ੍ਰਿਸ਼ਨ ਪਾਸ ਜਾਕੇ ਤੂੰ ਕਿਸੇ ਗੱਲ ਦੇ ਢੰਗ ਨਾਲ ਇਹ ਗੱਲ ਕਿਸ਼ਨ ਨੂੰ ਕਹਿਣੀ ।।੧੨।।

੨੧– ਜਿਸ ਵੇਲੇ ਰਾਧਾ ਨੇ ਇਸ ਤਰ੍ਹਾਂ ਮੈਨ ਪ੍ਰਭਾ ਸਖੀ ਨੂੰ ਕਿਹਾ

੨੨– ਮੈਨ ਪ੍ਰਭਾ ਉਥੇ ਨੂੰ ਚਲੀ ਗਈ ਜਿਥੇ ਬ੍ਰਿਜ ਨਾਥ ਕ੍ਰਿਸ਼ਨ ਬੈਠੇ ਸੀ ।।੧੩।।

੨੩– ਜਿਸ ਵੇਲੇ ਪੱਤ੍ਰਕਾ ਖੋਲ ਕੇ ਕ੍ਰਿਸ਼ਨ ਨੇ ਪੜੀ

੨੪– ਜਿਸ ਤੇ ਰਾਧਾ ਨੇ ਆਪਣੀ ਸੱਚੀ ਪ੍ਰੀਤ ਸੱਚੇ ਮਨ ਨਾਲ ਲਿਖੀ ਹੋਈ ਸੀ ।

੨੫– ਜਿਸ ਪ੍ਰੀਤ ਦੇ ਉਸ ਨੇ ਕਬਿੱਤ ਬਣਾ ਕੇ ਲਿਖੇ ਹੋਇ ਸਨ ।

੨੬– ਉਹ ਐਉਂ ਸਨ ਜਿਵੇਂ ਬੜੇ ਕੀਮਤੀ ਲਾਲ ਖਿਚ ਕੇ ਸਿੱਟੇ ਹੋਣ ।।੧੪।।

੨੭– ਉਹ ਅੱਖਰ ਬੜੇ ਪਿਆਰ ਦੇ ਭਰੇ ਤੇ ਮਿਠਾਸ ਦੇ ਭਰੇ ਬੜੇ ਸੁੰਦ੍ਰਤਾ ਨਾਲ ਪ੍ਰੋਕੇ ਸੁਖੀ ਕਰਨ ਵਾਲੇ ਕ੍ਰਿਸ਼ਨ ਨੇ ਤੱਕੇ । (ਪਿਆਰ ਨਾਲ)

੨੮– ਉਹ ਐਉਂ ਜਾਪਦੇ ਸਨ ਜਿਵੇ ਚੰਦ੍ਰਮਾਂ ਨੂੰ ਚਕੋਰ ਤੱਕਦੀ ਹੈ ਜਾਂ ਕਿਸੇ ਮ੍ਰਿਗ ਨੈਨੀ ਨੇ ਆਪਣੇ ਨੇਤ੍ਰਾਂ ਦੇ ਬਾਣ ਨਾਲ ਕਿਸੇ ਨੂੰ ਆਪਣੇ ਵੱਸ ਕਰ ਲਿਆ ਹੁੰਦਾ ਹੈ

੨੯– ਜੋ ਕ੍ਰਿਸ਼ਨ ਨੂੰ ਐਉਂ ਜਾਪੇ ਜਿਵੇਂ ਬੜੇ ਭਾਗਾਂ ਵਾਲੇ ਅੱਖਰ ਲਿਖੇ ਹੋਇ ਸੀ ਅਤੇ ਪ੍ਰੇਮ ਦੀ ਤੰਦ ਨਾਲ ਪ੍ਰੋਇ ਹੋਇ ਸੀ ਅਤੇ ਸੁਹਾਗ ਦੀ ਕਾਮਨਾ ਪ੍ਰਗਟ ਕਰ ਰਹੇ ਸੀ ਜੋ ਕ੍ਰਿਸ਼ਨ ਜੀ ਕਹਿੰਦੇ ਹਨ ਕਿ ਇਹ ਅੱਖਰ ਮੇਰੇ ਮਨ ਨੂੰ ਮੋਹਤ ਕਰਦੇ ਹਨ, ਜੋ ਅਗੇ ਲਿਖੇ ਹਨ ।

---

☞ ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸਿੰਗਾਰੁ ।। ਪੰ: ੫੮।।ਮ:੧।।

ੲ –ਜੇ ਘਰਿ ਆਵੈ ਕੰਤੁ ਤ ਸਭ ਕਿਛ ਪਾਈਐ ।।
ਹਰਿਹਾ ਕੰਤੈ ਬਾਝੁ ਸੀਗਾਰ ਸਭੁ ਬਿਰਥਾ ਜਾਈਐ ।। ਪੰ:੧੩੬੧।।

ਸ –ਕਾਮਣਿ ਰੰਗੁ ਤਾ ਚੜੈ ਜਾ ਪਿਰ ਕੈ ਅੰਕਿ ਸਮਾਇ ।।੩੧।।ਪੰ:੭੫੬।।ਮ:੩।।

ਇਹ ਇਕ ਪ੍ਰਭੂ ਪ੍ਰਾਪਤੀ ਦਾ ਸਫਲ ਪ੍ਰਯਾਸ ਹੈ ਕਿ
(ਇਸਤ੍ਰੀ ਰੂਪ ਚੇਰੀ ਕੀ ਨਿਆਈ)
ਹੋ ਕੇ ਹੀ ਪ੍ਰਭੂ ਜੇ ਕਿਸੇ ਪ੍ਰਾਪਤਿ ਕੀਤਾ ਹੈ – ਤਾਂ ਇਸਤ੍ਰੀ ਤੋਂ ਸਾਨੂੰ ਸਿਖਿਆ ਲੈਣੀ ਹੀ ਪਏਗੀ ।

(ਗੁਣ ਕਾਮਣ ਕਰਿ ਹਰਿ ਪ੍ਰਭੁ ਲਹੀਆ) ।। ਪੰ:੮੩੬।।

ਇਹ ਹੁਣ ਪਾਠਕਾਂ ਦੀ ਇੱਛਾ ਹੈ ਕਿ ਅਸੀਂ ਰਾਧਾ ਹੋਣਾ ਹੈ ਜਾਂ ਸ੍ਰੀ ਜੋਤਿ ਪ੍ਰਭਾ । ਗੁਰਦੇਵ ਨੇ ਓਨਹੀ ਇਤਿਹਾਸ ਰਚਕੇ ਇਹ ਦੋਨੋ ਪੱਖ ਸਾਡੇ ਸਾਹਮਣੇ ਰਖ ਦਿੱਤੇ ਹਨ । ਇਹ ਕਿ :–

ੳ –ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ।।

ਅ –ਨਾਨਕ ਝੂਰਿ ਮਰਹਿ ਦੋਹਾਗਣੀ ਜਿਨ ਅਵਰੀ ਲਾਗਾ ਨੇਹੁ ।। ।।ਪੰ:੧੨੮੦।।ਮ:੨।।

ੲ –ਰੁਖੋ ਭੋਜਨ ਭੂਮਿ ਸੈਨ ਸਖੀ ਪ੍ਰਿਅ ਸੰਗਿ ਸੂਖਿ ਬਿਹਾਤ ।ਪ:੧੩੦੬।ਮ:੫

ਸ –ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ਪੰ: ੧੨੫੫।ਮ:੧।

[੧]ਮਾਨ ਭਰੇ ਸੁਖ ਖਾਨਿ ਜਹਾਨ ਕੇ ਲੋਚਨ ਸ੍ਰੀ ਨੰਦ ਨੰਦਨ ਤੇਰੇ ।।੧੫।। [੨]ਸੋਹਤ ਸੁੱਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਸੁ ਢਾਰ ਢਰੇ ਹੈਂ ।। [੩]ਸਾਰਸ ਸੋਮ ਸੁਰਾ ਸਿਤ ਸਾਇਕ ਕੰਜ ਕੁਰੰਗਨ ਕ੍ਰਾਂਤਿ ਹਰੇ ਹੈਂ ।। [੪]ਖੰਜਨ ਔ ਮਕੱਰਧ੍ਰਜ ਮੀਨ ਨਿਹਾਰਿ- ਸਭੈ ਛਬਿ ਲਾਜ ਮਰੇ ਹੈਂ ।। [੪]ਲੋਚਨ ਸ੍ਰੀ ਨੰਦ ਨੰਦਨ ਕੇ ਬਿਧਿ ਮਾਨਹੁ ਬਾਨ ਬਨਾਇ ਧਰੇ ਹੈਂ ।।੧੬।। ਕਬਿੱਤੁ ।। [੫]ਚਿੰਤਾ ਜੈਸੇ ਚੰਦਨ ਚਿਰਾਗ ਲਾਗੈ ਚਿਤਾ ਸਮ ਚੇਟਕ ਸੇ ਚਿੱਤ੍ਰ ਚਾਰੁ ਚੌਪਖਾਂ ਕੁਸੈਲ ਸੀ ।। [੬]ਚਿਤਾ ਜੈਸੇ ਚੀਰ ਚਪਲਾ ਸੀ ਚਿਤਵਨ ਲਾਗੈ ਚੀਰਬੇ ਸੀ ਚੌਪਖਾਂ ਸੁਹਾਤੁ ਨ ਰੁਚੈਲ ਸੀ ।। [੭]ਚੰਗੁਲ ਸੀ ਚੌਪ ਸਰ ਚਾਪ ਜੈਸੋ ਚਾਮੀ ਕਰ ਚੋਟ ਸੀ ਚਿਨੌਤ ਲਾਗੈ ਸੀਰੀ ਲਾਗੈ ਸੈਲ ਸੀ ।। [੮]ਚਟਕ ਚੁਪੇਟ ਸੀ ਲਗਤ ਬਿਨਾ ਚਿੰਤਾ ਮਨਿ ਚਾਬੁਕ ਸੋ ਚੌਰ ਲਾਗੈ ਚਾਂਦਨੀ ਚੁਰੈਲ ਸੀ ।।੧੭।। ਦੋਹਰਾ।। ਪੜਿ ਪਤਿਯਾ ਤਾਕੀ ਤੁਰਤੁ ਰੀਝਿ ਗਏ ਬ੍ਰਿਜਨਾਥ ।। [੧੦]ਸਖੀ ਏਕ ਪਠਵਤ ਭਏ ਮੈਨ ਪ੍ਰਭਾ ਕੇ ਸਾਥ ।।੧੮।। [੧੧]ਰਾਧਾ ਸੌ ਮਿਲਨੋ ਬਦਯੋ ਜਲ ਜਮੁਨਾ ਮੈ ਜਾਇ ।। [੧੨]ਸਖੀ ਪਠੀ ਤਾਕੋ ਤਬੈ ਤਿਹ ਮੁਹਿ ਆਨਿ ਮਿਲਾਇ ।।੧੯।। [੧੩]ਸਖੀ ਤੁਰਤ ਤਹੱ ਕੌ ਚਲੀ ਸ੍ਰੀ ਜਦੁਪਤਿ ਕੇ ਹੇਤ ।। [੧੪]ਜੈਸੇ ਪਵਨ ਪ੍ਰਚੰਡ ਕੌ ਤਨ ਨ ਦਿਖਾਈ ਦੇਤ ।।੨੦।। [੧੫]ਤੜਿਤਾ ਕ੍ਰਿਤ ਜਾਕੌ ਸਖੀ ਚਤੁਰਿ ਕਹਤ ਤ੍ਰਿਯ ਆਇ ।। [੧੬]ਸੋ ਹਰਿ ਰਾਧਾ ਪ੍ਰਤਿ ਪਠੀ ਭੇਦ ਸਕਲ ਸਮਝਾਇ ।।੨੧।। ਸਵੈਯਾ ।। [੧੭]ਫੂਲ ਫੁਲੇਲ ਲਗਾਇਕੈ ਚੰਦਲ ਬੈਠਿ ਰਹੀ ਕਰਿ ਭੋਜਨ ਭਾਮਨਿ ।। [੧੮]ਬੇਗ ਬੁਲਾਵਤ ਹੈ ਬਡ ਡਯਾਛ ਕਰੋ ਨ ਬਿਲੰਬ ਚਲੋ ਗਜ ਗਾਮਿਨਿ ।। [੧੯]ਆਜ ਮਿਲੋ ਘਨ ਸੇ ਤਨ ਕੋ ਘਹਰੈ ਘਨ ਮੈ ਜੈਸੇ ਕੌਧਤ ਦਾਮਿਨਿ ।। [੨੦]ਮਾਨਤ ਬਾਤ ਨ ਜਾਨਤ ਤੈਂ ਸਖੀ ਜਾਤ ਬਿਹਾਤ ਇਤੈ ਬਹੁ ਜਾਮਿਨਿ ।।੨੨।। [੨੧]ਗੋਪ ਕੋ ਭੇਖ ਕਬੈ ਧਰਿ ਹੈਂ ਹਰਿ ਕੁੰਜ ਗਰੀ ਕਬ ਆਨਿ ਬਸੈ ਹੈਂ ।। [੨੨]ਮੋਰ ਪਖਊਅਨ ਕੌ ਧਰਿਹੈ ਕਬ ਗਾਰਨਿ ਕੈ ਗ੍ਰਿਹ ਗੋਰਸ ਖੈਹੈਂ ।। [੨੩]ਬੰਸੀ ਬਜੈਹੈਂ ਕਬੈ ਜਮੁਨਾ ਤਟ ਤੋਹਿ ਬੁਲਾਵਨ ਮੋਹਿ ਪਠੈ ਹੈਂ ।।■[੨੪]ਮਾਨ ਕਹਯੋ ਹਮਰੋ ਹਰਿ ਪੈ ਚਲੁ ਰੀ ਬਹੁਰੋ ਹਰਿ ਹੂੰ ਨ ਬੁਲੈਂ ਹੈਂ ।।੨੩।। [੨੫]ਤੇਰੀ ਸਰਾਹ ਸਦੈਵ ਕਰੈਂ ਤ੍ਰਿਯ ਤੇਰੀ ਕਥਾ ਪਿਯ ਗਾਵਤ ਹੈਂ ।। [੨੬]ਹਿਤ ਤੇਰੇ ਸਿੰਗਾਰ ਸਜੈ ਸਜਨੀ ਹਿਤ ਤੇਰੇ ਹੀ ਬੇਨ ਬਜਾਵਤ ਹੈਂ ।। [੨੭]ਹਿਤ ਤੇਰੇ ਹੀ ਚੰਦਨ ਔ ਘਨਸਾਰ ਦੋਊ ਘਸਿ ਅੰਗ ਲਗਾਵਤ ਹੈਂ ।। [੨੮]ਹਰਿ ਕੋ ਮਨੁ ਸ੍ਰੀ ਬ੍ਰਿਖਭਾਨ ਕੁਮਾਰਿ ਹਰਯੋ ਕਹੂੰ ਜਾਨ ਨ ਪਾਵਤ ਹੈਂ ।। ੨੪।। [੨੯]ਮੋਰ ਪਖਾ ਕੀ ਛਟਾ ਮਧੁ ਮੂਰਤਿ ਸੋਭਿਤ ਹੈ ਜਮੁਨਾ ਕੇ

■ ਸਾਧੂ, ਸੰਤ ਤੇ ਉਤਮ ਗ੍ਰੰਥ ਰੂਪੀ ਸਖੀਆਂ ਕਹਿ ਰਹੀਆਂ ਹਨ ਕਿ ਸਾਡਾ ਆਖਿਆ ਮੰਨੋ . ਗੁਰਦੇਵ ਗੁਰਬਾਣੀ ਦੇ ਰੂਪ ਵਿਚ ਗੁਰੂ ਦੁਆਰੇ ਜਾਂ ਨਾਲ ਦੇ ਘਰ ਵਿਚ ਅਥਵਾ ਸਾਡੇ ਗਰਾਉਂ ਵਿਚ ਆਏ ਹੋਇ ਨੇ, ਉਥੇ ਪਾਠ ਹੋ ਰਿਹਾ ਹੈ ਕੀਰਤਨ ਹੁੰਦਾ ਹੈ, ਕਥਾ ਹੋ ਰਹੀ ਹੈ । ਗੁਰੂ ਦੀ ਹਜੂਰੀ ਵਿਚ ਸਤਸੰਗ ਹੋ ਰਿਹਾ ਹੈ, ਛੇਤੀ ਚਲੋ ਸਤਸੰਗ ਵਿਚ ਗੁਰੂ ਜੀ ਬਿਰਾਜ ਰਹੇ ਨੇ । ਪਰ ਸਾਡਾ ਉਤ੍ਰ ਹੈ - ਕਿ ਸਾਨੂੰ ਕਿਹੜੇ ਸੱਦਾ ਪਤ੍ਰ ਆਇਆ ਹੈ ਜੇ ਸੱਦਾ ਪੱਤ੍ਰ ਆ ਹੀ ਗਿਆ ਹੈ ਤਾਂ ਚਲੋ ਮੂੰਹ ਰੱਖਣ ਲਈ ਭੋਗ ਪੈਣ ਤੋਂ ਦਸ ਮਿੰਟ ਪਹਿਲਾਂ ਜਾਂ ਕੁਝ ਪਿਛੋਂ ਹਾਜ਼ਰੀ ਲੁਵਾਈ-ਦਿਲੀ ਰੁਚਤ ਕੋਈ ਨਹੀਂ । ਜਾਂ ਫੇਰ ਨਾਂ ਵੇ ਹਲ ਹੋਣ ਦੀ ਕਹਾਣੀ ਬਣੀ ਬਣਾਈ ਹੈ । ਸਮਾਜਕ ਲੀਕਾਂ ਪਹਿਲੋਂ ਤੇ ਗੁਰਮਤਿ ਵਿਚਾਰ ਤੇ ਵਿਹਾਰ ਮਹਿਜ ਤੇ ਮਹਿਜ ਪ੍ਰਦਰਸ਼ਨੀ ਮਨ ਮਤੀ ਸਾਡੀ ਅਗਵਾਈ ਕਰਦੇ ਨੇ । ਅਸੀ ਨਿਰੀਆਂ ਬੀਬੀਆਂ ਦ੍ਹਾੜੀਆਂ ਤੇ ਪੋਚਵੀਆ ਪੱਗਾਂ ਬੰਨਕੇ ਗੁਰਸਿਖ ਨਹੀ ਕਹੇ ਜਾ ਸਕਦੇ। ਗੁਰੂ ਜੀ ਕਹਿੰਦੇ ਨੇ :-

ਵੇਸ ਕਰੇ ਕੁਰੂਪਿ ਕੁਲਖਣੀ ਮਨ ਖੋਟੈ ਕੂੜਿਆਰ ।।
ਪਿਰ ਕੈ ਭਾਣੈਨਾ ਚਲੈ ਹੁਕਮ ਕਰੇ ਗਾਵਾਰ ।। ਪੰ:੮੯।।ਮ:੩।।

੧– ਐ ਨੰਦ ਦੇ ਪੁਤ੍ਰ ! ਤੇਰੇ ਨੇਤ੍ਰ ਬੜੇ ਮਾਨ ਸੁੱਖਾਂ ਦੀ ਭਰੀ ਖਾਨ ਤੁੱਲ ਹਨ ਜਿਵੇ ਸਾਰੇ ਜਹਾਨ ਦੇ ਸੁੱਖਾਂ ਨਾਲ ਭਰੇ ਹੋਇ ਹਨ ।।੨੫।।

੨– ਜੋ ਬੜੇ ਸੁੰਦਰ ਸੰਵਾਰੇ ਹੋਇ, ਜੋਬਨ (ਸੋਹੱਪਣ) ਦੀ ਜੋਤਿ ਵਾਂਗ ਚਲੇ ਹੋਇ ਹਨ

੩– ਅਤੇ ਜੋ ਕਮਲ ਅਥਵਾ ਮਕ੍ਰਧ੍ਵਜ, ਮੱਛੀ ਆਦਿ ਤਕ ਕੇ ਇਹਨਾਂ ਦੀ ਛਬੀ ਅੱਗੇ ਲਾਜ ਨਾਲ ਸਹਿਮਦੇ ਨੇ

੪– ਸ੍ਰੀ ਨੰਦ ਦੇ ਪੁਤ੍ਰ ਦੇ ਨੇਤ੍ਰ ਮਾਨੋਂ ਬਿਧਨਾਂ ਨੇ ਦਿਲਾ ਨੂੰ ਭਿੰਨਣ ਵਾਲੇ ਬਾਣ (ਤੀਰ) ਬਨਾਇ ਹਨ ।।੧੬।।

੫– ਚਿੰਤਾ ਸਾਡਾ ਚੰਦਨ ਹੈ, ਦੀਵੇ ਬਲਦੇ ਚਿਤਾ ਜਾਪਦੇ ਹਨ ਅਤੇ ਘਰ ਦੀ ਸਜਾਵਟ ਇਕ ਜਾਦੂ ਦਿਸਦਾ ਹੈ ਤੇ ਚੌਬਾਰੇ ਅਟਾਰੀਆਂ ਚਿਤ ਨੂੰ ਨਹੀਂ ਭਾਉਂਦੀਆਂ

੬– ਬਸਤ੍ਰ ਚਿਤਾ ਜਾਪਦੇ ਨੇ, ਚਿਤ ਦਾ ਆਰਮ ਬਿਜਲੀ ਵਾਂਗ ਉਡ ਗਿਆ ਹੈ ਜੇਵਰ ਹਾਰ ਤੇ ਚੌਬਾਰਿਆਂ ਵਲ ਰੁਚੀ ਨਹੀਂ ਰਹੀ

੭– ਘਰ ਦੇ ਸੁਖ ਐਉਂ ਜਾਪਦੇ ਨੇ ਜਿਵੇਂ ਕਮਾਣ ਤੋਂ ਨਿਕਲੇ ਤੀਰ ਛਾਲ ਨਾਲ ਵੱਜਕੇ ਖੜਕ ਰਹੇ ਹੁੰਦੇ ਨੇ । ਹਾਰ ਸਿੰਗਾਰ ਤੇ ਮਿੱਠੇ ਭੋਜਨ ਬਰਛੇ ਵਾਂਗ ਲਗਦੇ ਨੇ

੮– ਘਰ ਦੇ ਸੁਖ ਚਪੇਟ ਵਾਂਗ ਜਾਪਦੇ ਨੇ ਇਸ ਮਨ ਨੂੰ ਚਿੰਤਾ ਵਿਚ ਘਿਰੇ ਨੂੰ ਵਾਯੂ ਵੀ ਚੁਪੇੜਾਂ ਮਾਰਦੀ ਚਾਬਕ ਵਾਂਗ ਲਗਦੀ ਹੈ ਅਤੇ ਦਿਨ ਦੀ ਰੋਸ਼ਨੀ ਵੀ ਚੜੇਲ ਜਿਹੀ ਲਗਦੀ ਹੈ ।।੧੭।।

੯– ਵੈਰਾਗ ਤੇ ਪ੍ਰੇਮ, ਪ੍ਰੀਤੀ ਭਰੀ ਬਹਿਬਲਤਾ ਵਿਚ ਗੜੂੱਚ ਹੋ ਕੇ ਲਿਖੀ ਪੱਤ੍ਰਕਾ ਪੜ੍ਹਕੇ ਪ੍ਰਭਾਵਤ ਹੋ ਗਏ ਸ੍ਰੀ ਕ੍ਰਿਸ਼ਨ ਜੀ

੧੦– ਅਤੇ ਇਕ ਸਹੇਲੀ ਮੈਨ ਪ੍ਰਭਾ ਦੇ ਨਾਲ ਭੇਜ ਦਿੱਤੀ ।।੧੮।।

੧੧– ਰਾਧਾ ਨੂੰ ਮਿਲਨਾ ਮਨਜ਼ੂਰ ਹੈ ਜਮਨਾ ਦੇ ਜਲ ਵਿਚ

੧੨– ਸਖੀ ਨੂੰ ਕਹਿ ਦਿਤਾ ਕਿ ਤੂੰ ਉਥੇ ਰਾਧਾ ਨੂੰ ਲਿਆ ਕੇ ਮਿਲਾ ਦੇਵੀਂ ।।੧੯।।

੧੩– ਸਖੀ ਉਸੇ ਵੇਲੇ ਰਾਧਾ ਵੱਲ ਚੱਲ ਪਈ ਸ੍ਰੀ ਕ੍ਰਿਸ਼ਨ ਦੇ ਕੰਮ ਲਈ

੧੪– ਸਖੀ ਐਉ ਤੇਜੀ ਨਾਲ ਜਾਂਦੀ ਕਿਸੇ ਨੂੰ ਦਿਸੀ ਨਹੀਂ ਜਿਵੇਂ ਤੇਜ ਹਵਾ ਚਲਦੀ ਹੈ ਪਰ ਦਿਸਦੀ ਨਹੀਂ ।।੨੦।।

੧੫– ਜੋ ਬਿਜਲੀ ਵਾਂਗ ਤੇਜ ਤੇ ਸਿਆਣੀ ਇਸਤ੍ਰੀਆਂ ਮੰਨਦੀਆਂ ਸੀ ।

੧੬– ਉਸ ਨੂੰ ਕ੍ਰਿਸ਼ਨ ਨੇ ਰਾਧਾ ਵੱਲ ਭੇਜਿਆ ਸਾਰੀ ਗਲ ਸਮਝਾਕੇ ।।੨੧।।

੧੭– ਅਗੋਂ ਰਾਧਾ ਫੁੱਲ ਤੇ ਖੁਸ਼ਬੂ ਲਾਕੇ ਚੰਦਨ ਦਾ ਟਿੱਕਾ ਲਗਾਕੇ ਬਣ –ਠਣ ਕੇ ਭੋਜਨ ਖਾ ਕੇ ਤਿਆਰ ਹੋ ਰਾਧਾ ਬੈਠੀ ਸੀ

੧੮– ਆ ਕੇ ਸਖੀ ਨੇ ਕ੍ਰਿਸ਼ਨਾ ਦਾ ਸੁਨੇਹਾ ਦਿਤਾ ਕਿ ਤੈਨੂੰ ਛੇਤੀ ਬੁਲਾਇਆ ਹੈ ਤੇਰੇ ਮਿੱਤ੍ਰ ਨੇ ਦੇਰ ਨਾਂ ਕਰੋ ਛੇਤੀ ਚੱਲੋ

੧੯– ਅੱਜ ਹੀ ਜਾ ਮਿਲ ਸਿਆਮ ਨੂੰ ਜਿਵੇ ਕਾਲੇ ਬਦਲਾਂ ਵਿਚ ਬਿਜਲੀ ਜਾ ਮਿਲਦੀ ਹੈ ।

੨੦– ਕੀ ਤੈਨੂੰ ਪਤਾ ਨਹੀਂ ਕਿ ਕ੍ਰਿਸ਼ਨ ਨੇ ਤੈਨੂੰ ਮਿਲਨਾਂ ਮੰਨ ਲਿਆ ਹੈ ਦੇਰ ਹੋ ਰਹੀ ਹੈ ਐਥੋਂ ਉਹ ਜਮਨਾ ਤੇ ਚਲੇ ਗਏ ਨੇ ।।੨੨।।

੨੧– ਰਾਧਾ ਸਖੀ ਤੋਂ ਪੁੱਛਦੀ ਹੈ ਕਿ ਕ੍ਰਿਸ਼ਨ ਜੀ ਗੁਆਲਿਆਂ ਵਾਲਾ ਭੇਖ ਕਦੋਂ ਕਰਨਗੇ ? ਅਤੇ ਇਹਨਾਂ ਗਲੀਆਂ ਵਿਚ ਕਦੋਂ ਫੇਰਾ ਮਾਰਨਗੇ ?

੨੨– ਮੋਰ ਦੇ ਫੰਗਾਂ ਵਾਲਾ ਤਾਜ ਸਿਰ ਤੇ ਕਦੋ ਧਰਨਗੇ ਅਤੇ ਗੁਆਰ ਬਾਲਾਂ ਨਾਲ ਉਹਨਾਂ ਦੇ ਘਰ ਉਹਨਾਂ ਨੂੰ ਕਦੋਂ ਸਿਖਿਆ ਦੇਣਗੇ ? ਕਦੋਂ ਦੁੱਧ ਛਕਣਗੇ

੨੩– ਅਤੇ ਜਮਨਾ ਦੇ ਕਿਨਾਰੇ ਕਦੋਂ ਬੰਸ੍ਰੀ ਵਿਜੋਂਣਗੇ ਤੇ ਫੇਰ ਮੈਨੂੰ ਬੁਲਾਵਣ ਵਾਸਤੇ ਤੈਨੂੰ ਭੇਜਣਗੇ ?

੨੪– ਸਖੀ ਕਹਿੰਦੀ ਹੈ ਕਿ ਮੇਰਾ ਕਹਿਆ ਮੰਨਕੇ ਤੂੰ ਹੁਣੇ ਕ੍ਰਿਸ਼ਨ ਪਾਸ ਚੱਲ, ਫੇਰ ਨਹੀਂ ਬੁਲਾਉਣਗੇ ।।੨੩।।

੨੫– ਐ ! ਰਾਧਾ ਤੇਰੀ ਤਾਂ ਉਹ ਬਹੁਤ ਸਰਾਹਨਾ ਕਰਦੇ ਨੇ ਉਹ ਤਾਂ ਪਿਆਰੇ ਹੁਮੇਸ਼ਾ ਹੀ ਤੇਰੀਆਂ ਗੱਲਾਂ ਕਰਦੇ ਨੇ

੨੬– ਤੇਰੇ ਲਈ ਹੀ ਐ ਸਜਨੀ ! ਉਸ ਨੇ ਸ਼ਿੰਗਾਰ ਕੀਤਾ ਹੈ ਤੇਰੇ ਵਾਸਤੇ ਹੀ ਬੰਸਰੀ ਵਜਾ ਰਹੇ ਨੇ ।

੨੭– ਤੇਰੇ ਵਾਸਤੇ ਚਿੱਟਾ ਤੇ ਲਾਲ ਚੰਦਨ ਨੂੰ ਘਿਸਾ ਕੇ ਉਸ ਨੇ ਅਪਣੇ ਅੰਗਾਂ ਤੇ ਲਾਇਆ ਹੈ

੨੮– ਕ੍ਰਿਸ਼ਨ ਦਾ ਮਨ ਤਾਂ ਬ੍ਰਿਖਭਾਨ ਦੀ ਪੁਤ੍ਰੀ ਨੇ ਐਸਾ ਚੁਰਾਇਆ ਹੈ ਕਿ ਹੋਰ ਪਾਸੇ ਜਾਂਦਾ ਹੀ ਨਹੀਂ ।।੨੪।।

੨੯– ਮੋਰ ਦੇ ਫੰਗਾਂ ਵਾਲੀ ਕਲਗੀ ਮੋਹਣੀ ਮੂਰਤ ਤੇ ਜਮਨਾ ਦੇ ਕਿਨਾਰੇ ਸੁਭਾਇ ਮਾਨ ਹੈ । (ਸ੍ਰੀ ਕ੍ਰਿਸ਼ਨ ਭਗਵਾਨ)

ਕਿਨਾਰੈ ।। ੧ਬੂਝਤ ਬਾਤ ਬਿਹਾਲ ਭੇ ਬੱਲਭ ਬਾਲ ਚਲੋਂ ਜਹਾਂ ਲਾਲ ਬਿਹਾਰੈ ।। ੨ਰਾਧਿਕਾ ਮਾਧਵ ਕੀ ਬਤਿਯਾਂ ਸੁਨਿਕੈ ਅਕੁਲਾਇ ਉਠੀ ਡਰ ਡਾਰੈ ।। ੩ਯੌ ਸੁਨਿ ਬੈਨ ਚਲੀ ਤਜਿ ਐਨ ਰਹਯੋ ਨਹਿ ਮਾਨ ੩ਮਨੋਜ ਕੇ ਮਾਰੈ ।।੨੫।। ੪ਮੋਤੀ ਕੇ ਅੰਗ ਬਿਰਾਜਤ ਭੂਖਨ ਮੋਤੀ ਕੇ ਬੇਸਰ ਕੀ ਛਬ ਬਾਢੀ ।। ੫ਮੋਤੀ ਕੇ ਚੌਸਰ ਹਾਰ ਫਬੈ ਦੁਤਿ ਮੋਤਿਨ ਕੇ ਗਜਰਾਨ ਕੀ ਗਾਢੀ ।। ੬ਰਾਧਿਕਾ ਮਾਧਵ ਕੌਂ ਜਮੁਨਾ ਤਟ ਕੰਜ ਗਹੇ ਕਰ ਜੋਵਤਿ ਠਾਢੀ ।। ੭ਛੀਰ ਕੇ ਸਾਗਰ ਕੋ ਮਥਿਕੈ ਮਨੋ ਚੰਦ ਕੋਂ ਚੀਰ ਸਭੈ ਤਨ ਕਾਢੀ ।।੨੬।। ਚੌਪਈ ।। ੮ਨਾਵਤ ਜਹਾਂ ਆਪੁ ਹਰਿ ਠਾਢੇ ।। ੯ਅਧਿਕ ਹ੍ਰਿਦੈ ਮੈ ਆਨੰਦ ਬਾਢੇ ।। ੧੦ਬਾਰ ਗੁਪਾਲ ਪਾਰ ਬ੍ਰਿਜ ❋ਨਾਰੀ ।। ਗਾਵਤ ਗੀਤ ਬਜਾਵਤ ਤਾਰੀ ।।੨੭।। ਸਵੈਯਾ ।। ੧੨ਕ੍ਰੀੜਤ ਹੈ ਜਹਾਂ ਕਾਨ ਕੁਮਾਰ ੧੩ਬਡੇ ਰਸ ਸਾਥ ਬਡੇ ਜਲ ਮਾਹੀਂ ।। ੧੪ਵਾਰ ਤ੍ਰਿਯਾ ਉਹਿ ਪਾਰ ਗੁਪਾਲ ਬਿਰਾਜਤ ਗ੍ਵਾਰਨਿ ਕੇ ਦਲ ਮਾਹੀ ।। ੧੫ਲੈ ਡੁਬਕੀ ਦੋਊ ਆਪਸ ਮੈਂ ਰਤਿ ਮਾਨਿ ਉਠੈ ਦ੍ਰਿੜ ਜਾਇ ਤਹਾਂ ਹੀ ।। ਯੋਂ ਰੁਚਿ ਮਾਨਿ ਰਮੈਂ ਰਸ ਸੋ ਮਨੋ ਦੂਰਿ ਰਹੇ ਕੋਊ ਜਾਨਤ ਨਾਹੀ ।।੨੮।। ੧੭ਖੇਲਤੀ ਲਾਲ ਸੋਂ ਬਾਲ ਭਲੀ ਬਿਧਿ ਕਾਹੂੰ ਸੋਂ ਬਾਤ ਨ ਭਾਖਤ ਜੀ ਕੀ ।। ੧੮ਨੇਹ ਜਗਯੋ ਨਵ ਜੋਬਨ ਕੋ ਉਰ ਬੀਚ ਰਹੀ ਗਡਿ ਮੂਰਤਿ ਪੀ ਕੀ । ੧੯ਬਾਰਿ ਬਿਹਾਰ ਮੈਂ ਨੰਦ ਕੁਮਾਰ ਸੋ ਕ੍ਰੀੜਤ ਹੈ ਕਰਿ ਲਾਜ ਸਖੀ ਕੀ ।। ੨੦ਜਾਇ ਉਠੈ ਬਲ ਤੌਨ ਹਿਤੇ ਰਡਿ ਮਾਨ ਦੋਊ ਮਨ ਮਾਨਤ ਜੀ ਕੀ ।। ੨੯।। ਸੋਰਠਾ ।। ੨੧ਜੋ ਨਿਜੁ ਤ੍ਰਿਯ ਕੋ ਦੇਤ ਪੁਰਖ ਭੇਦ ਕਛੁ ਆਪਨੋ ।। ੨੨ਤਾਕੇ ਬਿਧਨਾ ਲੇਤ ਪ੍ਰਾਨ ਹਰਨ ਕਰਿ ਪਲਕ ਮੈਂ ।। ੩੦ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਦਾਦਸਮੰ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੨।।੨੩੩।। ਅਫਜੂੰ।।

ਦੋਹਰਾ ।। ੨੩ਬਹੁਰਿ ਸੁ ਮੰਤ੍ਰੀ ਰਾਇ ਸੋ ਕਥਾ ਉਚਾਰੀ ਆਨਿ ।। ੨੪ਸੁਨਤ ਸੀਸ ਰਾਜੈ ਧੁਨਯੋ ਰਹਯੋ ਮੋਨ ਮੁਖਿ ਠਾਨਿ ।।੧।। ੨੫ਪਦੂਆ ਉਹਿਟਿਯਾ ਬਸੈ ਗੈਨੀ ਹਮਰੇ ਗਾਉਂ ।। ੨੬ਦਾਸ ਖਸਮ ਤਾਕੋ ਰਹਤ ਰਾਮਦਾਸ ਤਿਹ ਨਾਉਂ ।।੨।। ੨੭ਰਾਮਦਾਸ ਅਨਤੈ ਰਹਤ ਪਦੂਆ ਕੇ ਸੰਗ ਸੋਇ ।। ੨੮ਨਾਨੁ ਹੇਤ ਉਠਿ ਜਾਤ ਤਹਾਂ ਜਬੈ ਦੁਪਹਰੀ ਹੋਇ ।।੩।। ੨੯ਇਕ ਦਿਨ ਪਦੂਆ ਕੇ ਸਦਨ ਬਹੁ ਜਨ ਬੈਠੇ ਆਇ ।। ੩੦ਭੇਦ ਨ ਪਾਯੋ ਗੈਨਿਯਹਿ ਤਹਾਂ ਪਹੂੰਚੀ ਜਾਇ ।।੪।। ਚੌਪਈ ।। ੩੧ਤਬੈ ਤੁਰਤ ਤ੍ਰਿਯ ਬਚਨ ਉਚਾਰੇ ।। ੩੨ਰਾਮਦਾਸ ਆਏ ਨ ਤੁਹਾਰੇ ।।

❋ ਖਾਸ ਨੁਕਤੇ ਦੀ ਗੱਲ ਜੋ ਵਿਚਾਰਨ ਯੋਗ ਹੈ – ਉਹ ਇਹ ਕਿ ਦਰਿਆ ਜਮਨਾ ਦੇ ਉਆਰ ਕ੍ਰਿਸ਼ਨ ਤੇ ਕ੍ਰਿਸ਼ਨ ਦੇ ਸਾਥੀ ਗਵਾਰ ਬਾਲ ਜੋ ਗਊਆਂ ਚਾਰਦੇ ਸਨ ਉਹ ਇਕ ਕਲਾਸ ਦੇ ਰੂਪ ਵਿਚ ਰਲ ਕੇ ਨਹਾ ਰਹੇ ਹਨ । ਅਤੇ ਰਾਧਕਾ ਸਖੀਆਂ ਨਾਲ ਮਿਲ ਕੇ ਜਮਨਾ ਦੇ ਪਾਰਲੇ ਤੱਟ ਤੇ ਨਹਾ ਰਹੀ ਹੈ, ਫੇਰ ਉਹ ਗੋਤਾ ਮਾਰਕੇ ਕ੍ਰੀੜਤ ਕਿਵੇਂ ਹੋ ਸਕਦੇ ਨੇ ਜਿਸ ਦਾ ਅਸਲ ਭਾਵ ਦਰਸੌਣਾ ਹੈ ਕਿ ਉਹ ਅੰਦਰੋਂ ਹਿਰਦੇ ਦੀ ਵੇਧਨ ਸਦਕਾ ਇਕ ਦੂਜੇ ਦੇ ਦਰਸ਼ਨ ਅਭਿਲਾਸ਼ੀ ਹੋਣ ਦੇ ਨਾਤੇ ਸੱਚੇ ਪ੍ਰੇਮ ਤੇ ਪ੍ਰਤੀਕ ਦੀ ਸਿੱਖ ਦਾ ਦ੍ਰਿਸ਼ ਪੇਸ਼ ਕਰਦੇ ਨੇ । ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਆਪਣੇ ਸਿੱਖਾਂ ਨੂੰ ਚਮਤਕਾਰੀ ਢੰਗ ਨਾਲ ਕਿਹਾ ਸੀ ''ਹਾਜਰ – ਗੈਰ ਹਾਜਰ, ਗੈਰ ਹਾਜਰ, ਹਾਜਰ''
ਜੋ ਅੱਜ ਦੇ ਸਿੱਖਾ ਵਿਚ ਕਲਪਨਾ ਹੋ ਕੇ ਰਹਿ ਗਈ ਹੈ – ਜੈਸਾ ਕਿ ਮਹਾਂਵਾਕ ਹੈ :–

ਜੀਅਹੁ ਨਿਰਮਲ ਬਾਹਰਹੁ ਨਿਰਮਲ ।।
ਬਾਹਰਤੁ ਤ ਨਿਰਮਲ ਜੀਅਹੁ ਨਿਰਮਲ।।

ਸਤਿਗੁਰ ਤੇ ਕਰਣੀ ਕਮਾਣੀ ।। ਕੂੜ ਕੀ ਸੋਇ ਪਹੁੰਚੇ ਨਾਹੀ ਮਨਸਾ ਸਚਿ ਸਮਾਣੀ।।
ਜੇ ਤਾਂ ਇਹ ਗੁਣ ਸਾਡੇ ਅੰਦਰ ਢੁਕਦੇ ਹਨ ਫੇਰ ਅਸੀਂ ਸਚਮੁਚ ਦੀ ਰਾਧਕਾ ਕਹੇ ਜਾ ਸਕਦੇ ਹਾਂ, ਪ੍ਰੰਤੂ ਜੇ ਕਰ ''ਜੀਅਹੁ ਮੈਲੇ ਬਾਹਰਹੁ ਨਿਰਮਲ ।।'' ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮ ਜੂਐ ਹਾਰਿਆ ।। ਪੰ:੯੧੯।।ਮ:੩।। ਵਾਲੀ ਸਥਿਤੀ ਸਾਡੇ ਕੋਲ ਹੈ ਤਾਂ ਫਿਰ ਅਸੀਂ ਪਹਿਲੇ ਦਸਾਂ ਚਰਿਤ੍ਰਾਂ ਵਾਲੀਆਂ ਇਸਤ੍ਰੀਆਂ ਦੇ ਟਾਕਰੇ ਕੱਲੇ ਕੱਲੇ ਹੀ ਬਹੁਤ ਹਾਂ ਭਾਵ ਉਹਨਾਂ ਦਸਾਂ ਨਾਲੋਂ ਵੀ ਭੈੜੇ ਗੁਣ ਸਾਡੇ ਕੋਲ ਮੌਜੂਦ ਹਨ । ਕਿਉਂਕਿ ਅਸੀਂ ਇਕ ਗੁਰੂ ਦੇ ਲੜ ਨਹੀਂ ਲਗੇ । ਕਈ ਕਈ ਮਿੱਤਰ ਮੁਹੀਆ ਕੀਤੇ ਹੋਏ ਹਨ । ਬਹੁਤੇ ਮਿੱਤ੍ਰਾਂ ਵਾਲੀ ਇਸਤ੍ਰੀ ਦੇ ਮੁਰਦੇ ਨੂੰ ਵੀ ਕੋਈ ਚੁਕਣ ਵਾਲਾ ਨਹੀਂ ਲਭਦਾ ਕਿਉਂਕਿ ਉਸਦਾ ਕੋਈ ਵੀ ਸਖਸ਼ ਮਾਲਕ ਕੁਹਾਣ ਦਾ ਹੱਕਦਾਰ ਨਹੀਂ ਹੁੰਦਾ । ਪੁਤ੍ਰ ਨੂੰ ਵੀ ਹਰਾਮੀ ਸਦਿਆ ਜਾਂਦਾ ਹੈ । ਪਰ ਰਾਧਾਂ ਨੇ ੧੬੦੦ ਕ੍ਰਿਸ਼ਨ ਦੀ ਨਾਰੀ ਵਿਚੋਂ ਪਟਰਾਣੀ ਦਾ ਦਰਜਾ ਪ੍ਰਾਪਤ ਕਰ ਲਿਆ ਸੀ । ਯਾਦ ਰੱਖੋ ਸਤਿਗੁਰ ਤਾਹੀਓ ਮਿਲਦਾ ਹੈ ਜੇ ਗੁਰ ਸਿਖ ਰੂਪੀ ਸਖੀ ਰਾਧਾ ਵਾਂਗ ਚਿਤ ਰਖੇ ਹਜ਼ੂਰ ਦੇ ਵਿਚ । ਮਹਾਂ ਵਾਕ ਹੈ :–

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ।। ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰ ।।ਮੰ:੯੮।।ਮ:੩।।
ਨਾਨਕ ਸਤਿਗੁਰ ਤਾਂ ਮਿਲੈ ਜਾ ਮਨੁ ਰਹੈ ਹਦੂਰਿ ।।
ਪੰ: ੮੪।।ਮ:੩।।



੧- ਤੇਰੀ ਗੱਲ ਸੁਣ ਕੇ ਕ੍ਰਿਸ਼ਨ ਕਾਹਲਾ ਪੈ ਰਿਹਾ ਹੈ ਬਾਲੜੀ ! ਚਲੋ ਜਿਥੇ ਨੰਦ ਲਾਲ ਬਿਰਾਜਦਾ ਹੈ ।

੨- ਰਾਧਕਾ ਕ੍ਰਿਸ਼ਨ ਦੀਆਂ ਇਹ ਬਾਤਾਂ ਸੁਣਕੇ ਕਾਹਲੀ ਨਾਲ ਉਠੀ, ਸਮਾਜਕ ਡਰ ਭੈ ਪਰਾਂ ਸੁੱਟ ਦਿੱਤੇ

੩- ਇਹ ਗੱਲਾਂ ਸੁਣਕੇ ਘਰ ਛਡਕੇ ਚਲ ਪਈ ਮਨ ਤੇ ਕੋਈ ਮਾਨ ਨਾ ਰਿਹਾ ਕਾਮ ਦੀ ਮਾਰ ਕਰਕੇ ।।੨੫।।

੪- ਮੋਤੀ ਜੜਤ ਅੰਗਾਂ ਵਿਚ ਗਹਿਣੇ ਸਜ ਰਹੇ ਹਨ ਮੋਤੀਆਂ ਸਮਾਨ ਹੀ ਸ਼ੋਭਾ ਬੜੀ ਪ੍ਰਭਾਵਿਤ ਛਬੀ ਸੀ ।

੫- ਮੋਤੀਆਂ ਦਾ ਚੋਲੜੀ ਹਾਰ ਫਬ ਰਿਹਾ ਸੀ । ਦੋਹਾਂ ਬਾਹਾਂ ਵਿਚ ਗਜਰੇ ਸਜ ਰਹੇ ਸਨ, ਪਾਏ ਹੋਇ ਸਨ ।

੬- ਰਾਧਿਕਾ ਅਤੇ ਕ੍ਰਿਸ਼ਨ ਨੂੰ ਜਮਨਾ ਦੇ ਘਾਟ ਤੇ ਦੇਖਕੇ ਜਮਨਾ ਜਲ ਵੀ ਖਲੋ ਗਿਆ ਕਿਉਂਕਿ

੭- ਉਸ ਵੇਲੇ ਰਾਧਿਕਾ ਦਾ ਹੁਸਨ ਜੋਬਨ ਐਉਂ ਜਾਪਦਾ ਸੀ ਜਿਵੇਂ ਸਮੁੰਦਰ ਨੂੰ ਰਿੜਕ ਕੇ ਚੰਦ੍ਰਮਾਂ ਪ੍ਰਗਟਿਆ ਸੀ ਅਤੇ ਚੰਦ੍ਰਮਾਂ ਨੂੰ ਚੀਰ ਕੇ ਉਸ ਵਿਚੋਂ ਰਾਧਕਾ ਕੱਢੀ ਹੋਵੇ ।।੨੬।।

੮- ਜਿਥੇ ਆਪ ਕ੍ਰਿਸ਼ਨ ਨਹਾ ਰਿਹਾ ਸੀ ।

੯- ਉਸ ਨੂੰ ਤੱਕ ਕੇ ਹ੍ਰਿਦੇ ਵਿਚ ਹੁਲਾਸ ਵਧਦਾ ਸੀ ।

੧੦- ਜਮਨਾ ਦੇ ਉਆਰ ਕ੍ਰਿਸ਼ਨ ਨਹਾ ਰਿਹਾ ਸੀ ਤੇ ਪਰਲੇ ਪਾਸੇ ਹੋਰ ਬ੍ਰਿਜ ਦੀਆਂ ਇਸਤ੍ਰੀਆਂ ਨ੍ਹਾ ਰਹੀਆਂ ਸਨ

੧੧- ਗੀਤ ਗਾ ਰਹੇ ਸਨ ਤੇ ਤਾੜੀਆਂ ਵਜਾ ਰਹੇ ਸਨ ।।੨੭।।

੧੨- ਜਿਥੇ ਸ਼ਹਜ਼ਾਦਾ ਕ੍ਰਿਸ਼ਨ ਨ੍ਹਾਂ ਰਿਹਾ ਸੀ ।

੧੩- ਬੜੇ ਪ੍ਰੇਮ ਦੇ ਨਾਲ ਤੇ ਡੂੰਘੇ ਜਲ ਦੇ ਵਿਚ

੧੪- ਗਵਾਰ ਇਸਤ੍ਰੀਆਂ ਸਨ ਪਾਰਲੇ ਪਾਸੇ ਕ੍ਰਿਸ਼ਨ ਜੀ ਦੂਜੇ ਗਵਾਰ ਗਾਈ ਚਰਾਨ ਵਾਲੇ ਬੱਚਿਆਂ ਦੇ ਟੋਲੇ ਦੇ ਵਿਚ (ਨਾਲ)

੧੫- ਲੈ ਚੁੱਭੀ ਮਾਰਦੇ ਹਨ ਦੋਏ-ਇਕ ਦੂਜੇ ਨਾਲ ਭਾਵ ਰਾਧਕਾ ਜਮਨਾਂ ਦੇ ਇਕ ਪਾਸੇ ਹੈ ਕ੍ਰਿਸ਼ਨ ਜਮਨਾ ਦੇ ਦੂਜੇ ਪਾਸੇ ਹੈ । ਚੁੱਭੀ ਮਾਰਕੇ ਇਕ ਦੂਜੇ ਨੂੰ ਮਿਲਦੇ ਹਨ, ਜਦੋਂ ਬਾਹਰ ਨਿਕਲਦੇ ਨੇ ਦੋਵੇਂ ਅਪੇ ਅਪਣੇ ਥਾਂ ਤੇ ਹੀ ਹੁੰਦੇ ਨੇ ।

੧੬- ਇਸ ਤਰਾਂ ਪ੍ਰੇਮ ਪੂਰਕ ਇਕ ਦੂਜੇ ਨਾਲ ਰਸ ਮਾਣ ਰਹੇ ਹਨ, ਪਰ ਪਤਾ ਕਿਸੇ ਨੂੰ ਕੁਝ ਨਹੀਂ ਚਲਦਾ ਕਿਉਂਕਿ ਉਹ ਜਮਨਾ ਦੇ ਉਰਲੇ ਪੱਤਣ ਤੇ ਉਹ ਪ੍ਰਲੇ ਪੱਤਣ ਤੇ ਹਨ ।। ਦੂਰਿ ਰਹੇ ਕੋਊ ਜਾਨਤ ਨਾਹੀ ❖।। ੨੮।।

੧੭- ਕ੍ਰਿਸ਼ਨ ਨਾਲ ਰਾਧਕਾ ਪ੍ਰੇਮ ਸਹਤ ਖੇਲਦੇ ਹਨ ਪਰ ਆਪਣੇ ਅੰਦਰਲੀ ਗੱਲ ਕਿਸੇ ਨੂੰ ਨਹੀਂ ਦਸਦੇ ।

੧੮- ਰਾਧਕਾ ਦੇ ਹਿਰਦੇ ਵਿਚ ਨੌਂ ਜੁਆਨੀ ਦਾ ਪਿਆਰ ਜਗਿਆ ਅਤੇ ਕ੍ਰਿਸ਼ਨ ਦੀ ਮੂਰਤ ਹਿਰਦੇ ਵਿਚ ਉਕਰੀ ਗਈ

੧੯- ਚਲ ਰਹੇ ਪਾਣੀ ਦੇ ਵਿਚ ਕ੍ਰਿਸ਼ਨ ਦੇ ਨਾਲ ਕ੍ਰੀੜਾ ਕਰ ਰਹੀ ਹੈ, ਰਾਧਿਕਾ ਸਖੀਆਂ ਤੋਂ ਉਹਲਾ ਰੱਖ ਕੇ

੨੦- ਦੋਇ ਜੀਅ ਦੀ ਮਨ ਮਾਨ ਖੇਡ ਖੇਡਦੇ ਹਨ ।।੨੯।। ਪਰ ਕਿਸੇ ਨੂੰ ਆਪਣੇ ਮਨ ਦਾ ਭੇਤ ਨਹੀਂ ਦੇ ਰਹੇ

੨੧- ਜਿਸਦਾ ਅੰਦਰੀਵ ਭਾਵ ਹੈ ਕਿ ਜਿਹੜਾ ਸਖਸ਼ ਆਪਣੇ ਦਿਲ ਦਾ ਭੇਤ ਆਪਣੀ ਇਸਤ੍ਰੀ ਨੂੰ ਦਿੰਦਾ ਹੈ ਉਹ

੨੨- ਮੌਤ ਦੇ ਪੰਜੇ ਵਿਚ ਜਾਂ ਪੈਂਦਾ ਹੈ ਦੇਰ ਨਹੀਂ ਲਗਦੀ ਭਾਵ ਇਕ ਪਲ ਵਿਚ ।।੩੦।।੧।। ਇਥੇ ੧੨ਵਾ ਚਰਿਤ੍ਰ ਸਮਾਪਤ ਹੈ।।੧੨।।੨੩੩।।ਅਫਜੂੰ।।

---

੨੩- ਅਗੇ ਮੰਤ੍ਰੀ ਨੇ ਰਾਜੇ ਅੱਗੇ ਹੋਰ ਪ੍ਰਸੰਗ ਉਚਾਰਨ ਕੀਤਾ

੨੪- ਰਾਜੇ ਨੇ ਸੁਣ ਕੇ ਚੁਪ ਕੀਤੇ ਹੀ ਸਿਰ ਹਲਾਇਆ ।।੧।।

ਨੋਟ ਕਰੋ ਪਿਛੇ ੧੦ ਪ੍ਰਸੰਗ ਕੁਕਰਮੀ ਕਰਕੇ ਕਰਮਸੀਲ ਦਸਿਆ ਹੈ ਹੁਣ ੧੦ ਹੋਰ ਕੁਕ੍ਰਮਣੀ ਦਸਦੇ ਹਨ ।

੨੫- ਪਦੂਆ ਨਾਮੀ ਪੁਰਸ਼ ਉਹਦੀਆ ਨਾਮ ਗਾਉਂ ਵਿਚ ਰਹਿੰਦਾ ਸੀ ਗੈਨੀ ਨਾਮਕ ਇਸਤ੍ਰੀ, ਵਜ਼ੀਰ ਕਹਿ ਰਿਹਾ ਹੈ ਕਿ ਗੈਨੀ ਸਾਡੇ ਪਿੰਡ ਵਿਚ ਰਹਿੰਦੀ ਸੀ

੨੬- ਜਿਸ ਦੇ ਪਤੀ ਦਾ ਰਾਮਦਾਸ ਨਾਮ ਸੀ।।੨।।

੨੭- ਕਿਸੇ ਕੰਮ ਕਾਰ ਦੇ ਸਿਲਸਿਲੇ ਵਿਚ ਰਾਮਦਾਸ ਹੋਰ ਥਾਂ ਰਹਿੰਦਾ ਸੀ ਅਤੇ ਗੈਨੀ ਕਿਸੇ ਹੋਰ ਪੁਰਸ਼ ਪਦੂਆ ਨਾਮੀ ਨਾਲ ਹਮ ਬਿਸਤਰਾ ਰਹਿੰਦੀ ਭਾਵ ਸੌਂਦੀ ।

੨੮- ਨਦੀ ਦੇ ਬਹਾਨੇ ਉਹ ਗੈਨੀ ਪਦੂਆ ਦੇ ਘਰ ਦੁਪਹਿਰ ਨੂੰ ਚਲੀ ਜਾਂਦੀ ।।੩।।

੨੯- ਇਕ ਦਿਨ ਪਦੂਆ ਦੇ ਘਰ ਕੁਝ ਹੋਰ ਪੁਰਸ਼ ਬੈਠੇ ਸਨ

੩੦- ਗੈਨੀ ਨੇ ਉਹਨਾਂ ਦਾ ਪਤਾ ਨਾ ਹੋਣ ਕਰਕੇ ਪਦੂਆ ਦੇ ਘਰ ਚਲੀ ਗਈ

੩੧- ਗੈਨੀ ਨੇ ਉਹਨਾਂ ਪੁਰਸ਼ਾਂ ਨੂੰ ਤੱਕ ਕੇ ਸੋਚਿਆ ਕਿ ਇਹ ਲੋਕ ਸ਼ੱਕ ਕਰਨਗੇ ਕਿ ਗੈਨੀ ਐਥੇ ਕਿਸ ਲਈ ਆਈ ਹੈ ਜਿਸ ਲਈ ਉਸ ਨੇ ਝੱਟ ਹੀ ਇਕ ਬਹਾਨਾ ਘੜ ਲਿਆ ਤੇ

੩੨- ਆਕੇ ਬੋਲੀ ਕਿ ਪਦੂਆ ਕੀ ਮੇਰਾ ਪਤੀ ਭਾਵ, ਰਾਮਦਾਸ ਤੇਰੇ ਕੋਲ ਨਹੀਂ ਆਇਆ, ਉਹਨਾਂ ਪੁਛਿਆ ਕਿ ਉਹ ਕਿਹੜਾ ਰਾਮਦਾਸ ਹੈ, ਜਿਸ ਨੂੰ ਤੂੰ ਲੱਭ ਰਹੀ ਹੈ ?

---

ਰਾਧਾਂ ਦਾ ਮਨ ਹਦੂਰ ਸੀ ਇਸੇ ਲਈ ੧੬੦੦ ਰਾਣੀਆਂ ਤੋਂ ਅੱਗੇ ਨਿਕਲੀ ਬਲਕੇ ਕ੍ਰਿਸ਼ਨ ਤੋਂ ਵੀ ਪਹਿਲਾ ਰਾਧਾ ਨੂੰ ਯਾਦ ਕੀਤਾ ਜਾਂਦਾ ਹੈ ਜਿਵੇਂ -ਰਾਧੇ ਸ਼ਾਮ-ਰਾਧਾਬਲਭ-ਰਾਧੇ ਕ੍ਰਿਸ਼ਨ ਜਿਸ ਲਈ ਗੁਰਬਾਣੀ ਤਾਕੀਦ ਕਰਦੀ ਹੈ ਕਿ ਐ ਗੁਰ ਸਿਖੋ ਤੁਸੀ ਆਪਣੇ ਗੁਰੂ ਕ੍ਰਿਸ਼ਨ ਦੇ ਅਟੋ :-

''ਤਨੁ ਮਨੁ ਸਉਪਉ ਕ੍ਰਿਸ਼ਨ ਪਰੀਤਿ।।ਪੰ:੪੧੩।।ਮ:੧

ਸਿਖਾਂ ਦਾ ਕ੍ਰਿਸ਼ਨ - ਗੁਰਦੇਵ ਹੀ ਹੈ ।

ਰਾਧਾ ਦੇ ਕ੍ਰਿਸ਼ਲ ਪ੍ਰੀਤ ਦੀ ਲਗਨ ਕਵੀ ਧਨੀ ਰਾਮ ਚਾਤ੍ਰਿਕ ਪ੍ਰਸ਼ਪ ਮਾਲਾ ਵਿਚ ਸਿਦਕ ਦਾਹਨੀ ਦਾ ਉਲੇਖ ਐਉਂ ਕਰਦੇ ਹਨ ਵੰਨਗੀ ਮਾਤ੍ਰ - ਰਾਧਾ ਉਧੋ ਮੋਲ ਸੁਨੇਹਾ ਦਿੰਦੀ ਹੈ ਕਿ ਜਾਕੇ ਐਉਂ ਆਖੀ ਮੇਰੇ ਵੱਲੋਂ :-

ਪ੍ਰੇਮ ਇਹ ਪਿਛਾਂ ਨਹੀ ਮੁੜਨ ਜੋਗਾ ਬੇੜੇ ਸਿਦਕ ਦੇ ਠਿੱਲ੍ਹਦੇ ਰਹਿਣਗੇ ਵੇ ।

ਇਨਾਂ ਨਵਾਂ ਤੋਂ ਮਾਸ ਵੱਖ ਨਹੀ ਹੋਣਾ ਜਦ ਤਕ ਚੰਦ ਸੂਰਜ ਚੜ੍ਹੇ ਰਹਿਣਗੇ ਵੇ।

ਇਸ ਇਸ਼ਕ ਕੀ ਛਿੜੇਗੀ ਵਾਰ ਮਾਹੀਆ । ਜਿੱਥੇ ਚਾਰ ਬੰਦੇ ਰਲਕੇ ਬਹਿਣਗੇ ਵੇ।

ਕੜੀਆ ਕੁਬਜਾਂ ਦਾ ਕਿਸੇ ਨਹੀ ਨਾਉਂ ਲੈਣਾ ਰਾਧਾਂ ਆਖਕੇ ਕ੍ਰਿਸ਼ਨ ਕਹਿਣਗੇ ਵੇ ।

ਤ੍ਰੈ ਸੌ ਸੱਠ ਜੁੜ ਪਏਗੀ ਨਾਰ ਤੈਨੂੰ, ਜਮ ਜਮ ਹੋਣ ਪਏ ਇਕਬਾਲ ਤੇਰੇ ।

ਪਰਲੋ ਤੀਕ ਪਰ ਮੰਦਰਾਂ ਵਿਚ ਚਾਤ੍ਰਿਕ, ਏਸੇ ਬੰਦੀ ਨੇ ਵੱਸਣਾ ਏ ਨਾਲ ਤੇਰੇ ।

❖ ਇਹ ਗੁਰੂ ਜੀ ਮਿਲਨੇ ਦੀ ਵਿਧੀ ਦਸਦੇ ਹਨ ਕਿ ਕਿਸੇ ਨੂੰ ਉਤੋਂ ਮਿਲਣ ਨਾਲ ਮੇਲ ਨਹੀਂ ਹੁੰਦਾ, ਮੇਲ ਉਹ ਹੈ ਜੋ ਸੱਚੀ ਮੁੱਚੀ ਦਿਲ ਨਾਲ ਮਿਲਿਆ ਜਾਵੇ । ਭਾਵੇਂ ਤਨ ਦੂਰ-ਦੂਰ ਹੋਵਨ । ਸਵਾਲ ਹੈ ਉਹ ਕਿਵੇਂ ? ਉਹ ਇਸ ਤਰ੍ਹਾਂ ਕ੍ਰਿਸ਼ਨ ਜਮਨਾ ਦੇ ਪਾਰ ਹੈ- ਰਾਧਾ ਜਮਨਾਂ ਦੇ ਉਆਰਲੇ ਤਟ ਤੇ ਗੋਤਾ ਲਾ ਕੇ ਇਕ ਦੂਜੇ ਨੂੰ ਮਿਲਦੇ ਹਨ ।

ਜਿਸ ਨੂੰ ਕਹੀਦਾ ਹੈ ਦਿਲੀ ਮਿਲਾਪ - ਸ੍ਰੀ ਗੁਰੂ ਅੰਗਦ ਦੇਵ ਜੀ ਵਿਧੀ ਦਸਦੇ ਹਨ ਕਿ :-

ਮਿਲਿਐ ਮਿਲਿਆ ਨਾ ਮਿਲੈ ਮਿਲੈ ਮਿਲਆ ਜੇ ਹੋਇ ।। ਅੰਤਰ ਆਤਮੈ ਜੋ ਮਿਲੇ ਮਿਲਿਆ ਕਹੀਐ ਸੋਇ ।।੩।।ਪੰ: ੭੯੧।।ਮ: ੨।। ਇਹ ਮਿਲਾਪ ਦੀ ਬਿਧੀ ਰਾਧਾਂ ਤੋਂ ਪ੍ਰਾਪਤਿ ਹੁੰਦੀ ਹੈ ਆਪਾ ਮਾਰਕੇ ਪ੍ਰੀਤਮ ਕ੍ਰਿਸ਼ਨ ਨੂੰ ਵਸ ਕਰ ਲਿਆ।। ਸ੍ਰੀ ਗੁਰੂ ਅਰਜਨ ਦੇਵ ਜੀ ਇਕ ਸਖੀ ਜੋ ਰਾਧਾ ਵਾਂਗ ਪ੍ਰੀਤਮ ਨਾਲ ਮਿਲਕੇ ਇਕਮਿਕ ਹੋ ਗਈ ਹੈ ਉਸ ਤੋਂ ਢੰਗ ਪੁੱਛਦੇ ਹਨ :-

ਲਾਲਨ ਰਾਵਿਆ ਕਵਨ ਗਤੀਰੀ ।। ਸਖੀ ਬਤਾਵਹੁ ਮੁਝਹਿ ਮਤੀ ਰੀ ।।੧।।→

।। [੧]ਮੇਰੇ ਪਤਿ ਪਰਮੇਸਰ ਓਊ ।। ਕਹਾਂ ਗਯੋ ਤਾਹਿ ਬਤਾਵਹੁ ਕੋਊ ।।੫।। ਦੋਹਰਾ ।। [੨]ਗਰਾਓਰ ਕਹੋਂ ਯੋ ਗਈ ਜਾਤ ਭਏ ਉਠਿ ਲੋਗ ।। [੩]ਤੁਰਤੁ ਆਨਿ ਤਾਸੌ ਰਮੀ ਮਨ ਮੈ ਭਈ ਨਿਸੋਗ ।।੬।। [੪]ਪਦੂਆ ਸੋ ਰਤਿ ਮਾਨਿਕੈ ਤਹਾਂ ਪਹੂੰਚੀ ਆਇ ।। [੫]ਰਾਖਯੋ ਹੁਤੋ ਸਵਾਰਿ ਜਹੱ ਆਪਨ ਸਦਨ ਸੁਹਾਇ ।।੭।। [੬]ਕੈਸੋ ਹੀ ਬੁਧਿ ਜਨ ਕੋਊ ਚਤੁਰ ਕੈਸਊ ਹੋਇ ।। [੭]ਚਰਿਤ ਚਤੁਰਿਯਾ ਤ੍ਰਿਯਨ ਕੋ ਪਾਇ ਸਕਤ ਨਹਿ ਕੋਇ ।।੮।। [੮]ਜੋ ਨਰ ਅਪੁਨੇ ਚਿੱਤ ਕੌ ਤ੍ਰਿਯ ਕਰ ਦੇਤ ਬਨਾਇ ।। [੯]ਜਰਾ ਤਾਂਹਿ ਜੋਬਨ ਹਰੈ ਪ੍ਰਾਨ ਹਰਤ ਜਮ ਜਾਇ ।।੯।। ਸੋਰਠਾ ।। [੧੦]ਤ੍ਰਿਯਹਿ ਨ ਦੀਜੈ ਭੇਦ ਤਾਹਿ ਭੇਦ ਲੀਜੈ ਸਦਾ ।। [੧੧]ਕਹਤ ਸਿੰਮ੍ਰਿਤਿ ਅਰੁ ਬੇਦ ਕੋਕ ਸਾਰਊ ਯੌ ਕਹਤ ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਦਸਮੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੩।।੨੪੩।। ਅਫਜੂੰ।।

ਦੋਹਰਾ ।। [੧੨]ਬਹੁਰਿ ਸੁ ਮੰਤ੍ਰੀ ਰਾਇ ਸੌ ਕਥਾ ਉਚਾਰੀ ਏਕ ।। [੧੩]ਅਧਿਕ ਮੋਦ ਮਨ ਮੈ ਬਢੈ ਸੁਨਿ ਗੁਨ ਬਢੈ ਅਨੇਕ ।।੧।। [੧੪]ਏਕ ਤ੍ਰਿਯਾ ਗਈ ਬਾਗ ਮੈਂ ਰਮੀ ਔਰ ਸੌ ਜਾਇ ।। [੧੫]ਤਹਾਂ ਯਾਰ ਤਾਕੋ ਤੁਰਤ ਦੁਤਿਯ ਪਹੂੰਚਯੋ ਆਇ ।।੨।। ਚੌਪਈ।। [੧੬]ਜਾਰ ਆਵਤ ਜਬ ਤਿਨ ਤ੍ਰਿਯ ਲਹਯੋ ।। [੧੭]ਦੁਤਿਯ ਮੀਤ ਸੌ ਇਹ ਬਿਧਿ ਕਹਯੋ ।। [੧੮]ਮਾਲੀ ਨਾਮ ਆਪਨ ਤੁਮ ਕਰੋ ।। [੧੯]ਫੂਲ ਫਲਨਿ ਆਗੇ ਲੈ ਧਰੋ ।।੩।। ਦੋਹਰਾ ।। [੨੦]ਜੋ ਹਮ ਇਹ ਜੁਤ ਬਾਗ ਮੈ ਬੈਠੇ ਮੋਦ ਬਢਾਇ ।। [੨੧]ਫੂਲ ਫਲਨ ਲੈ ਤੁਮ ਤੁਰਤੁ ਆਗੇ ਧਰੋ ਬਨਾਇ ।।੪।। [੨੨]ਤਬੈ ਤਵਨ ਤਿਯੋਂ ਹੀ ਕਿਯੋ ਜੋ ਤ੍ਰਿਯ ਤਿਹੱ ਸਿਖ ਦੀਨ ।। [੨੩]ਫੂਲ ਫੂਲੇ ਅਰੁ ਫਲ ਘਨੇ ਤੋਰਿ ਤੁਰਤੁ [੨੪]ਕਰ ਲੀਨ ।।੫।। [੨੪]ਤ੍ਰਿਯਾ ਸਹਿਤ ਜਦ ਬਾਗ ਮੈ ਜਾਰ ਬਿਰਾਜਿਯੋ ਜਾਇ ।। [੨੫]ਤੌ ਤਿਨ ਫੂਲ ਫਲ ਲੈ ਤੁਰਤੁ ਆਗੇ ਧਰੇ ਬਨਾਇ ।।੬।। [੨੬]ਇਹ ਮਾਲੀ ਇਹ ਬਾਗ ਕੋ ਆਯੋ ਤੁਮਰੇ ਪਾਸ ।। [੨੭]ਬਹੁ ਯਾਕੋ ਧਨ ਦੀਜਿਯੈ ਜਿਨਿ ਇਹ ਜਾਇ ਨਿਰਾਸ ।।੭।। ❖ [੨੮]ਸੁਨਤ ਬਚਨ ਤ੍ਰਿਯਕੋ ਤਰੁਨਿ ਬਹੁ ਧਨ ਦਿਯ ਤਿਹੱ ਹਾਥ ।। [੨੯]ਮਾਲੀ ਕਰਿ ਕਾਢਯੋ ਹਿਤੂ ਇਹ ਚਰਿਤ੍ਰ ਕੇ ਸਾਥ ।।੮।। [੩੦]ਪੁਹਪਮਤੀ ਇਹ ਛਲ ਭਏ ਮਿੱਤ੍ਰਹਿ ਦਿਯੋ ਟਰਾਇ ।। [੩੧]ਮਾਲੀ ਕਰਿ ਕਾਢਯੋ ਤਿਸੈ ਰੂਪ I ਨਗਰ ਕੇ ਰਾਇ ।।੯।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਤੁਰਦਸਮੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੪।।੨੫੨।। ਅਫਜੂੰ।।

☞ ਸੁਰਬ ਸੁਹਬ ਸੁਹਵੀ ।। ਅਪਨੇ ਪ੍ਰੀਤਮ ਕੈ ਰੰਗਿ ਰਤੀ ।।੧।। ਰਹਾਉ ।।

ਗੁਰੂ ਜੀ ਦੇ ਇਸ ਪ੍ਰਸ਼ਨ ਦਾ ਉਤੱਰ ਸਖੀ ਦੇਦੀ ਤੇ ਦੱਸਦੀ ਹੈ ਪਰ ਗੁਰੂ ਜੀ ਕਹਿੰਦੇ ਹਨ ਕਿ ਮੈਂ :-

ਪਾਵ ਮਲੋਵਉ ਸੰਗ ਨੈਨ ਭਤੀਰੀ ।। ਜਹਾ ਪਠਾਵਉ ਜਾਉ ਤਤੀ ਰੀ ।।੨।।

ਜਪ ਤਪ ਸੰਜਮ ਦੇਉ ਜਤੀ ਰੀ ।। ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨਪਤੀ ਰੀ ।।੩।।

ਮਾਣੁ ਤਾਣੁ ਅਹੰ ਬੁਧਿ ਹਤੀ ਰੀ ।।

ਸਾ ਨਾਨਕ ਸੋਹਾਗਵਤੀ ਰੀ। ।।੪।।ਪੰ:੭੩੯।।ਮ:੫।।

ਅਰਥਾਤ :- ਜਿਸ ਨੇ ਆਪਣੀ ਇਜੱਤ ਬਲ ਅਤੇ ਹੰਕਾਰ ਵਾਲੀ ਮੱਤ ਮਾਰ ਦਿੱਤੀ ਹੈ - ਪੰਜਵੇ ਪਾਤਸ਼ਾਹ ਜੀ ਦਾ ਫੁਰਮਾਣ ਹੈ ਕਿ ਉਹੀ ਸੁਹਾਗ ਵਤੀ ਹੋਕੇ ਸੁਹਾਗ ਸੁੱਖ ਮਾਣ ਸਕਦੀ ਹੈ ਜਿਵੇ ਰਾਧਾ ਨੇ ਇਹ ਪੂਰਨੇ ਪਾ ਕੇ ਦੱਸੇ ਹਨ ।

I ਇਹ ਵੀ ਰੂਪ ਨਗਰ - ਰੋਪੜ ਰਾਜੇ ਦੀ ਹੀ ਦਾਸਤਾਨ ਹੈ

❖ ਪਾਠਕ ਜਨੋ ਵਿਚਾਰ ਕੇ ਤੱਕੋ ਇਸ ਰਾਜੇ ਨੇ ਪਰ ਤ੍ਰਿਯਾ ਦੇ ਪ੍ਰੇਮ ਵਿਚੋਂ ਸਵਾਇ ਮੂਰਖਤਾ ਤੋਂ ਹੋਰ ਕੀ ਪ੍ਰਾਪਤਿ ਕੀਤਾ । ਰਾਜੇ ਤੋਂ ਇਕ ਮਾਲੀ ਦੀ ਪੋਜੀਸ਼ਨ ਵਿਚ ਇਕ ਨਾਰ ਦੀ ਗੁਲਾਮੀ ਕੀਤੀ ਇਸ ਲਈ ਵਜ਼ੀਰ ਰਾਜੇ ਦੱਸ ਰਿਹਾਹੈ ਕਿ ਜਿਵੇਂ ਗੈਨੀ ਇਸਤ੍ਰੀ ਕਹਿ ਰਹੀ ਹੈ ਕਿ ਮੇਰਾ ਤੇ ਰਾਮਦਾਸ ਹੀ ਪਤੀ ਪ੍ਰਮੇਸ਼ਰ ਹੈ ਜੋ ਮੈ ਉਸ ਨੂੰ ਲੱਭਦੀ ਫਿਰਦੀ ਹਾਂ । ਇਸ ਤਰ੍ਹਾਂ ਹਰੇਕ ਇਸਤ੍ਰੀ ਕਹਿੰਦੀ ਸੁਣੀਦੀ ਹੈ ਕਿ ਪਤੀ ਤਾਂ ਪ੍ਰਮੇਸ਼ਰ ਹੁੰਦਾ ਹੈ, ਜਿਸ ਤੋਂ ਆਪ ਨੂੰ ਪਤਿਬਰਤਾ ਤੇ ਪਤੀ ਦੀ ਵਫਾਦਾਰ ਸਿੱਧ ਕਰਨਾ ਹੀ ਹੁੰਦਾ ਹੈ ਪਰ ਬਾਦੀਆਂ ਜੀ ਦੇ ਨਾਲ ਹੋਰ ਯੋਜਤ ਹੁੰਦੀਆਂ ਹਨ , ਉਹਨਾ ਨੂੰ ਗਹੁ ਨਾਲ ਤੱਕਣ ਦੀ ਅਵਸ਼ਕਤਾ ਹੋਣੀ ਚਾਹੀਦੀ ਹੈ ਇਹੋ ਜੇਹੀਆਂ ਇਸਤ੍ਰੀਆਂ ਤੇ ਵਿਸ਼ਵਾਸ਼ ਕਰਨਾ ਯੋਗ ਨਹੀਂ । ਸ੍ਰੀ ਗੁਰੂ ਅਮਰਦਾਸ ਜੀ ਦਾ ਪਵਿਤ੍ਰ ਬਚਨ ਹੈ

ਪਿਰ ਕੀ ਸਾਰ ਨ ਜਾਣਈ ਦੂਜੈ ਭਾਇ ਪਿਆਰੁ।

ਸਾ ਕੁਸੁਧ ਸਾ ਕੁਲਖਣੀ ਨਾਨਕ ਨਾਰ ਵਿਚਿ ਕੁਨਾਰਿ ।।ਪੰ:੬੫੨।। ☞

੧-ਜੇਹੜੇ ਮੇਰੇ ਪਤੀ ਪ੍ਰਮੇਸ਼ਰ ਨੇ ਮੈਂ ਉਹਨਾ ਬਾਰੇ ਪੁੱਛਦੀ ਹਾਂ ਜੇ ਤੁਹਾਨੂੰ ਕਿਸੇ ਨੂੰ ਪਤਾ ਹੈ ਤਾਂ ਮੈਨੂੰ ਦੱਸੋ ਕੋਈ ਇਹ ਕਿ ਉਹ ਕਿਥੇ ਚਲਾ ਗਿਆ ਹੈ ।।੫।।

੨- ਗਲਾ ਦਬਾ ਕੇ ਜਿਵੇਂ ਬੜੀ ਦੁਖੀ ਅਵਸਥਾ ਵਿਚ ਹੋਵੇ ਇਹ ਕਹਿਕੇ ਐਧਰ ਉਧਰ ਹੋ ਗਈ, ਤੇ ਜੇਹੜੇ ਲੋਕ ਆਏ ਬੈਠੇ ਸਨ ਉਹ ਉਠ ਕੇ ਜਦੋਂ ਚਲੇ ਗਏ ।

੩- ਝਟ ਮੁੜ ਕੇ ਫੇਰ ਆ ਗਈ ਪਦੂਆ ਨਾਲ ਕੇਲ ਕਰਕੇ ਸਾਰਾ ਸੋਗ ਦੂਰ ਹੋ ਗਿਆ ।।੬।।

੪- ਪਦੂਆ ਨਾਲ ਖੁਸ਼ੀ ਮਾਣ ਕੇ ਉਥੇ ਆ ਪਹੁੰਚੀ

੫- ਜੇਹੜਾ ਉਸ ਦਾ ਆਪਣਾ ਘਰ ਸੀ ।।੭।।

੬- ਵਜੀਰ ਕਹਿੰਦਾ ਹੈ ਕਿ ਐ ਬਾਦਸ਼ਾਹ ਭਾਵੇਂ ਕਿਨਾ ਹੀ ਬੁਧੀ ਵਾਨ ਤੇ ਚਾਲਾਕ ਪੁਰਸ਼ ਵੀ ਕਿਉਂ ਨਾ ਹੋਵੇ ।

੭- ਉਹ ਵੀ ਇਨ੍ਹਾਂ ਚਾਲਾਕ ਇਸਤ੍ਰੀਆਂ ਦੇ ਚਰਿਤ੍ਰ ਚਾਲਾਕੀ ਦਾ ਭੇਦ ਨਹੀਂ ਪਾ ਸਕਦਾ ।।੮।।

੮- ਇਸ ਲਈ ਜਿਹੜਾ ਵੀ ਸਖਸ਼ ਇਹੋ ਜਿਹੀ ਚਾਲਾਕ ਇਸਤ੍ਰੀ ਨੂੰ ਬਿਸ਼ਵਾਸੀ ਜਾਣ ਕੇ ਆਪਣੇ ਅੰਦਰਲੇ ਭੇਦ ਦਿੰਦਾ ਹੈ

੯- ਉਹ ਆਪਣੀ ਜਵਾਨੀ ਗਵਾ ਕੇ ਬੁਢਾਪੇ ਦਾ ਸ਼ਿਕਾਰ ਹੋ ਜਾਂਦਾ ਹੈ ਜਿਸ ਲਈ ਪ੍ਰਾਣ ਵੀ ਜਮਾਂ ਦੇ ਹਵਾਲੇ ਹੋ ਜਾਂਦੇ ਨੇ ।।੯।।

੧੦- ਇਸ ਲਈ ਇਹੋ ਜੇਹੀ ਇਸਤ੍ਰੀ ਦੀ ਪਹਿਚਾਣ ਕਰੀਏ ਅਤੇ ਆਪਣੇ ਦਿਲ ਦਾ ਭੇਦ ਉਸ ਨੂੰ ਨਾ ਦਿਤਾ ਜਾਇ ।

੧੧- ਇਸ ਗੱਲ ਦੀ ਬੇਦ ਅਤੇ ਸਿਮ੍ਰਿਤੀ ਤੇ ਕੋਕ ਸ਼ਾਸਤ੍ਰ ਸਾਰੇ ਤਾਕੀਦ ਕਰਦੇ ਹਨ ।।੧੦।।੧।।

ਇਥੇ ਤੇਰਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।।੧੩।।੨੪੩।। ਅਫਜੂੰ

੧੨- ਮੁੜਕੇ ਫੇਰ ਵਜ਼ੀਰ ਨੇ ਰਾਜੇ ਅੱਗੇ ਵਿਚਾਰ ਰਖਿਆ ਇਕ

੧੩- ਜਿਸ ਨੂੰ ਸੁਣਕੇ ਖੁਸ਼ੀ ਹੁੰਦੀ ਹੈ ਤੇ ਗੁਣ ਵੀ ਬਹੁਤ ਵਧਦੇ ਹਨ ।।੧।।

੧੪- ਇਕ ਇਸਤ੍ਰੀ ਆਪਣੇ ਬਾਗ ਵਿਚ ਗਈ ਉਥੇ ਜਾਕੇ ਕਿਸੇ ਹੋਰ ਨਾਲ ਹੀ ਸਮਿਲਤ ਹੋਈ

੧੫- ਇਤਨੇ ਵਿਚ ਹੀ ਇਕ ਹੋਰ ਉਸਦਾ ਕੋਈ ਦੂਸਰਾ ਯਾਰ ਆ ਗਿਆ ।।੨।।ਚੌਪਈ।।

੧੬- ਜਿਸ ਵੇਲੇ ਉਸ ਇਸਤ੍ਰੀ ਨੇ ਦੂਜਾ ਯਾਰ ਔਂਦਾ ਤੱਕਿਆ

੧੭- ਤਾਂ ਪਹਿਲੇ ਨੂੰ ਕਿਹਾ ਕਿ ਤੂੰ ਐਉਂ ਕਹਿ

੧੮- ਕਿ ਮੈਂ ਇਸ ਬਾਗ ਦਾ ਮਾਲੀ ਹਾਂ ਅਤੇ

੧੯- ਬਾਗ ਵਿਚੋਂ ਕੁਝ ਫੁਲ ਕੁਝ ਖਾਣ ਵਾਲੇ ਫਲ ਲਿਆ ਕੇ ਇਸ ਦੇ ਅਗੇ ਰੱਖ ਦੇਹ ।।੩।।

੨੦- ਜਦੋਂ ਅਸੀਂ ਬਾਗ ਵਿਚ ਪ੍ਰੇਮ ਨਾਲ ਗੱਲਾਂ ਕਰਦੇ ਹੋਵਾਂਗੇ ਬੈਠਕੇ

੨੧- ਤੁਸਾਂ ਝੱਟ ਹੀ ਫੁਲ ਤੇ ਫਲ ਲਿਆਕੇ ਸਾਡੇ ਅੱਗੇ ਰੱਖ ਦੇਣੇ ।।੪।।

੨੨- ਤਾਂ ਉਸ ਨੇ ਉਸੇ ਤਰਾਂ ਦਾ ਕੰਮ ਕੀਤਾ ਜੋ ਉਸ ਇਸਤ੍ਰੀ ਨੇ ਸਿਖਾਇਆ ਸੀ

੨੩- ਫੁਲ ਔਰ ਫਲ ਖਾਸੇ ਉਸ ਨੇ ਬਾਗ ਵਿਚੋਂ ਤੋੜ ਲਏ ।।੫।।

੨੪- ਜਦੋਂ ਉਸ ਇਸਤ੍ਰੀ ਦੇ ਕੋਲ ਉਸਦਾ ਯਾਰ ਆ ਕੇ ਬੈਠਾ ਸੀ ਤਾਂ

੨੫- ਪਹਿਲੇ ਨੇ ਉਸਦੇ ਝੱਟ ਹੀ ਫੁਲ ਤੇ ਫਲ ਅੱਗੇ ਲਿਆ ਧਰੇ ।।੬।।

੨੬- ਨਾਲੇ ਕਹਿ ਦਿੱਤਾ ਕਿ ਇਹ ਇਸ ਬਾਗ ਦਾ ਮਾਲੀ ਹੈ ਜੋ ਤੇਰੇ ਪਾਸ ਆਇਆ ਹੈ

੨੭- ਇਸ ਨੂੰ ਖੁੱਲਾ ਗੱਫਾ ਦੇ ਛੱਡ ਤਾਂ ਕਿ ਉਦਾਸ ਹੋ ਕੇ ਨਾ ਜਾਵੇ ।।੭।।

੨੮- ਇਸਤ੍ਰੀ ਦਾ ਇਹ ਬਚਨ ਸੁਣਕੇ ਉਸ ਜੁਆਨ ਨੇ ਖੁਲੇ ਭਾਵ ਖਾਸੇ ਪੈਸੇ ਦੇ ਦਿਤੇ ਉਸ ਦੇ ਹੱਥ ਵਿਚ ।

੨੯- ਮਾਲੀ ਕਹਿ ਕੇ ਉਸ ਨੂੰ ਬਾਗ ਵਿਚੋਂ ਬਾਹਰ ਟਰਕਾ ਦਿਤਾ ਇਸ ਚਿਰਤ੍ਰ ਨੂੰ ਕਰ ਕੇ ।।੮।।

੩੦- ਪੁਹਪ ਮਤੀ ਨਾਮ ਦੀ ਇਸਤ੍ਰੀ ਨੇ ਇਹ ਛਲ ਕਰਕੇ ਆਪਣੇ ਮ੍ਰਿਤ ਨੂੰ ਟਾਲ ਦਿਤਾ

੩੧- ਜਿਸ ਨੂੰ ਮਾਲੀ ਕਹਿ ਕੇ ਉਥੋਂ ਤੋਰ ਦਿੱਤਾ ਜੋ ਕੇ ਇਕ ਰੂਪ ਨਗਰ ਦਾ ਰਾਜਾ ਸੀ ।।੯।।੧।।

ਇਥੇ ਇਹ ਚੌਦਵਾਂ ਚਰਿਤ੍ਰ ਸਮਾਪਤ ਹੈ ।।੧੪।।੨੫੨।।ਅਫਜੂੰ।।

---

☞ ਓਹ ਇਸਤ੍ਰੀਆਂ ਨਹੀਂ ਕੁ ਇਸਤ੍ਰੀਆਂ ਨੇ ਜੋ ਖਸਮ ਨੂੰ ਤੇ ਸਮਾਜ ਨੂੰ ਧੋਖੇ ਵਿਚ ਰਖਦੀਆਂ ਹਨ । ਜਿਹੜੇ ਪੁਰਸ਼ ਇਹੋ ਜਿਹੀਆਂ ਪਰ ਇਸਤ੍ਰੀਆਂ ਨਾਲ ਨੇਹ ਲਾਉਂਦੇ ਹਨ ਉਹ ਬੇਇਜ਼ਤ ਤੇ ਖੁਆਰ ਹੁੰਦੇ ਨੇ ਅਤੇ ਪਰ ਪੁਰਖੀ ਇਸਤ੍ਰੀ ਅਸੋਤ ਹੁੰਦੀ ਹੈ । ਜੋ ਲੋਕ ਜਾਂ ਵਿਰੋਧੀ ਭਾਵੇ ਸਬਦ ਨੂੰ ਅਸ਼ਲੀਲ ਕਹਿੰਦੇ ਨੇ ਉਹ ਤਾਂ ਆਪ ਅਸ਼ਲੀਲ ਹਨ ਕਿਉਕਿ ਉਹ ਅਸ਼ਲੀਲਤਾ ਨੂੰ ਪ੍ਰਖ ਹੀ ਨਹੀ ਸਕੇ - ਪਵਿਤ੍ਰ ਬਚਨ ਹੈਂ :-

ੳ - ਸਦਾ ਰਵੈ ਪਿਰੁ ਆਪਣਾ ਸੋਭਾ ਵੰਤੀ ਨਾਰਿ ।।ਪੰ:੯੫੦।।ਮ:੩।।

ਅ - ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ।।

ਪੰ:੩੮।।ਮ:੫।।

ੲ - ਅਨਹਤ ਵਾਜ ਵਜਹਿ ਘਰ ਮਹਿ ਪਿਰ ਸੰਗਿ ਸੇਜ ਖਿਫਾਈ ।।

।।ਪੰ:੨੪੭।।ਮ:੫।।

ਸ - ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ।। ਉਹੀ ।।

ਦੋਹਰਾ ।। [੧]ਕਥਾ ਚਤੁਰਦਸ ਮੰਤ੍ਰ ਬਰ ਨ੍ਰਿਪ ਸੌ ਕਹੀ ਬਖਾਨਿ ।। [੨]ਸੁਨਤ ਰੀਝਿ ਕੈ ਨ੍ਰਿਪ ਰਹੇ ਦਿਯੋ ਅਧਿਕ ਤਿਹ ਦਾਨ ।।੧।। [੩]ਏਕ ਬਿਮਾਤ੍ਰਾ ਭਾਨ ਕੀ ਰਾਮਦਾਸ ਪੁਰ ਬੀਚ ।। [੪]ਬਹੁ ਪੁਰਖਨ ਸੌ ਰਤਿ ਕਰੈ ਉਚ ਨ ਜਾਨੈ ਨੀਚ ।।੨।। [੫]ਤਾਕੋ ਪਤਿ ਮਰਿ ਗਯੋ ਜਬੈ ਤਾਹਿ ਰਹਯੋ ਅਵਧਾਨ ।। [੬]ਅਧਿਕ ਹ੍ਰਿਦੈ ਭੀਤਰ ਡਰੀ ਲੋਕ ਲਾਜ ਜਿਯ ਜਾਨਿ ।।੩।। ਚੌਪਈ ।। [੭]ਭਾਨਮਤੀ ਤਿਹ ਨਾਮ ਬਖਨਿਯਤ ।। ਬਡੀ ਛਿਨਾਰਿ ਜਗਤ ਮੈਂ ਜਨਿਯਤ ।। [੮]ਜਬ ਤਾਕੋਂ ਰਹਿ ਗਯੋ ਅਪਨਾ ।। [੯]ਤਬ ਅਬਲਾ ਕੋ ਹ੍ਰਿਦੈ ਡਰਾਨਾ ।। ੪ ।। ਅੜਿਲ ।। [੧੦]ਤਿਨ ਪ੍ਰਸਾਦ ਹੂ ਕਿਯ ਬਹੁ ਪੁਰਖ ਬੁਲਾਇਕੈ ।। [੧੧]ਤਿਨ ਦੇਖਤ ਰਹੀ ਸੋਇ ਸੁ ਖਾਟ ਡਸਾਇਕੈ ।। [੧੨]ਚਮਕਿ ਠਾਢ ਉਠਿ ਭਈ ਚਰਿਤ੍ਰ ਮਨ ਆਨਿ ਕੇ ।। [੧੩]ਹੋ ਪਤਿ ਕੋ ਨਾਮ ਬਿਚਾਰ ਉਚਾਰਯੋ ਜਾਨ ਕੈਂ ।।੫।। ਦੋਹਰਾ ।। [੧੪]ਜਾ ਦਿਨ ਮੋਰੇ ਪਤਿ ਮਰੇ ਮੋਸੋਂ ਕਹਯੋ ਬੁਲਾਇ ।। [੧੫]ਜੋ ਅਬ ਤੂੰ ਮੋਮੋਂ ਜਰੈਂ ਪਰੈਂ ਨਰਕ ਮੋ ਜਾਇ ।।੬ ।। ਅੜਿੱਲ ।। [੧੬]ਭਾਨ ਲਰਿਕਵਾ ਰਹੈ ਸੇਵ ਤਿਹ ਕੀਜਿਯੈ ।। ਪਾਲਿ ਪੋਸਿ ਕਰਿ ਤਾਹਿ ਬਡੋ ਕਰਿ ਲੀਜਿਯੈ ।। [੧੮]ਆਪੁ ਜਦਿਨ ਵਹ ਖੈਹੈ ਖਾਟਿ ਕਮਾਇਕੈ ।। [੧੯]ਹੋ ਤਦਿਨ ਸੁਪੁਨ ਤੁਹਿ ਦੈਹੋ ਹੌਹੂੰ ਆਇਕੈ ।।੭।। ਦੋਹਰਾ ।। [੨੦]ਭਾਨ ਕਰੋ ਕਰਤੇ ਬਡੋ ਸੁਪਨ ਦਿਯੋ ਪਤਿ ਆਇ ।। [੨੧]ਤਾਤੇ ਹੌ ਹਰਿਰਾਇ ਕੇ ਜਰਤ ਕੀਰਤਿ ਪੁਰ ਜਾਇ ।।੮।। ਅੜਿਲ ।। [੨੨]ਲੋਗ ਹਟਕਿ ਬਹੁ ਰਹੇ ਨ ਤਿਨ ਬਚ ਮਾਨਿਯੋ ।। [੨੩]ਧਨੁ ਲੁਟਾਇ ਉਠਿ ਚਲੀ ਘਨੋ ਹਠ ਠਾਨਿਯੋ ।। [੨੪]ਰਾਮਦਾਸ ਪੁਰ ਛਾਡਿ ਕੀਰਤਿ ਪੁਰ ਆਇਕੈ ।। [੨੫]ਹੋ ਇਕ ਪਗ ਠਾਢੇ ਜਰੀ ਮ੍ਰਿਦੰਗ ਬਜਾਇਕੈ ।। ੯ ।। ਦੋਹਰਾ ।। [੨੬]ਬਹ ਲੋਗਨ ਦੇਖਤ ਜਰੀ ਇਕ ਪਗ ਠਾਢੀ ਸੋਇ ।। [੨੭]ਹੇਰਿ ਰੀਝਿ ਰੀਝਿਕ ਰਹੇ ਭੇਦ ਨ ਜਾਨਤ ਕੋਇ ।।੧੦।। [੨੮]ਸਕਲ ਜਗਤ ਮੈਂ ਜੇ ਪੁਰਖੁ ਤ੍ਰਿਯ ਕੋ ਕਰਤ ਬਿਸਾਸ ।। [੨੯]ਸਾਤਿ ਦਿਵਸ ਭੀਤਰ ਤੁਰਤੁ ਹੋਤ ਤਵਨ ਕੋ ਨਾਸ ।।੧੧।। [੩੦]ਜੋ ਨਰ ਕਾਹੂ ਤ੍ਰਿਯਾ ਕੋ ਦੇਤ ਆਪਨੋ ਚਿੱਤ ।। [੩੧]ਤਾ ਨਰ ਕੌ ਇਹ ਜਗਤ ਮੈਂ ਹੋਤ ਖੁਆਰੀ ਨਿੱਤ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਪੰਦ੍ਰਸਮੋ ਚਰਿਤ੍ਰ

ਸਮਾਪਤ ਮਸਤ ਸੁਭ ਮਸਤ ।।੧੫।।੨੬੪।।ਅਫਜੂੰ ।।

ਦੋਹਰਾ ।। [੩੧]ਤੀਰ ਸੱਤੁਦ੍ਰਵ ਕੇ ਹੁਤੋ ਰਹਤ ਰਾਇ ਸੁਖ ਪਾਇ ।। [੩੨]ਦਰਬ ਹੇਤ ਤਿਹ ਠੌਰ ਹੀ ਰਾਮਜਨੀ ਇਕ ਆਇ ।। ੧ ।।

ਪ੍ਰਸ਼ਨ ਹੈ ਕਿ ਜਦ ਇਸਨੇ ਸੜ ਕੇ ਹੀ ਮਰਨਾ ਸੀ ਤਾਂ ਇਸ ਭਾਨਮਤੀ ਇਸਤ੍ਰੀ ਨੂੰ ਇਸ ਚਰਿਤ੍ਰ ਦੀ ਰਚਨਾ ਕਰਨ ਦੀ ਲੋੜ ਕੀ ਸੀ ?

ਉਤ੍ਰ – ਤੇ ਸਾਵਧਾਨ – ਇਹ ਕਿ ਭਾਨ ਮਤੀ ਸਿਖਰਾਂ ਦੀ ਬਿਭਚਾਰਨ ਤੇ ਕੁਚਿੱਤਰ ਇਸਤ੍ਰੀ ਸੀ ਜਿਸਦਾ ਇਕ ਪੁਤੱਰ ਵੀ ਸੀ । ਪਰ ਹੁਣ ਗ੍ਰਭ ਹੋਣ ਤੇ ਉਹ ਪੁਤ੍ਰ ਤੋਂ ਵੀ ਲਜਿਆ ਮਾਨ ਸੀ ਤੇ ਸਮਾਜ ਦੀ ਨਿਗਾਹ ਵਿਚ ਵੀ ਗਿਰਦੀ ਸੀ ਜਿਸ ਲਈ ਉਸ ਨੂੰ ਇਸ ਨਿਮੋਸ਼ੀ ਦੇ ਜੀਵਨ ਨਾਲੋ ਮੌਤ ਹੀ ਪ੍ਰਦਾ ਓਢਣਾ ਠੀਕ ਜਾਪਿਆ । ਪਰ ਸਵਾਲ ਹੋ ਸਕਦਾ ਹੈ ਕਿ ਜੇ ਇਹ ਇਤਨੀ ਪਤੀਵਰਤਾ ਇਸਤ੍ਰੀ ਸੀ ਤਾਂ ਪਤੀ ਦੇ ਨਾਲ ਸੜਕੇ ਸਤੀ ਹੁੰਦੀ ਹੁਣ ਕਈ ਸਾਲਾਂ ਤੋਂ ਬਾਅਦ ਇਸ ਨੂੰ ਸਤੀ ਹੋਣਾ ਕਿਵੇ ਸੁਝਿਆ ? ਜਿਸ ਲਈ ਉਸ ਨੇ ਬਹੁਤ ਸਾਰੇ ਪੁਰਸ਼ਾਂ ਦੀ ਹਾਜਰੀ ਵਿਚ ਇਹ ਡਰਾਮਾ ਰਚ ਕੇ ਸਿੱਧ ਕੀਤਾ ਕਿ ਉਸ ਵੇਲੇ ਮੇਰੇ ਪਤੀ ਦੀ ਆਗਿਆ ਨਹੀ ਸੀ – ਜੋ ਆਗਿਆ ਮੈਨੂੰ ਉਹਨਾਂ ਆਕੇ ਅੱਜ ਦਿਤੀ ਹੈ । ਇਸ ਢੰਗ ਨਾਲ ਉਹ ਸਮਾਜ ਦੀਆਂ ਨਿਗਾਹਾਂ ਵਿਚ ਘੱਟਾ ਕੇਰਕੇ ਆਪ ਨੂੰ ਦੁੱਧ ਧੋਤੀ ਸਾਬਤ ਕਰਕੇ ਕੀਰਤਪੁਰ ਆ ਕੇ ਸਤੀ ਹੋਣ ਦਾ ਢੰਗ ਰਚਿਆ ਤਾ ਕੇ ਇਸ ਦੇ ਕੁਕਰਮਾ ਦਾ ਦੇਜਕਾ ਢਕਿਆ ਰਹਿ ਸਕੇ । ਪਰ ਗੁਰਮਤ ਗਿਆਨ ਦੇ ਅੰਧੇਰੇ ਵਿਚ ਹਰ ਵਿਅਕਤੀ ਇੰਦ੍ਰੀਆਂ ਦੇ ਅਧੀਨ ਹੋ ਕੇ ਮੁਸੀਬਤਾਂ ਸਹੇੜ ਲੈਂਦਾ ਹੈ ਅਤੇ ਇੰਦ੍ਰੀਆਂ ਦੇ ਪ੍ਰਬਲ ਬੇਗ ਦਾ ਸ਼ਿਕਾਰ ਹੋ ਕੇ ਕਸ਼ਟ ਭੋਗਦਾ ਹੈ । ਕਬੀਰ ਜੀ ਨੇ ਇਹ ਸਭ ਕੁਝ ਤੋਲ ਕੇ ਹੀ ਕਿਹਾ ਹੈ । (ਨੈਨੂ ਨਕਟੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ।।ਪੰ:੧੧੦੪।।) ਜੇਕਰ ਭਾਨ ਮਤੀ – ਇੰਦ੍ਰੀ ਤੇ ਕਾਬੂ ਪਾ ਕੇ ਆਪਣੇ ਕਹੇ ਲਾ ਲੈਂਦੀ ਤਾਂ ਅੱਜ ਇਹ ਕਿ ਅਨੋਖਾ ਢੰਗ ਰਚ ਕੇ ਸੜਕੇ ਸਵਾਹ ਨਾਂ ਹੁੰਦੀ । ਜਿਸ ਤੋ ਪਾਠਕਾਂ ਨੂੰ ਸਿਖਿਆ ਯੋਜਤ ਹੁੰਦੀ ਹੈ ਕਿ ਆਪਣੇ ਨੇਤ੍ਰ ਤੇ ਸ੍ਰਵਣ ਅਤੇ ਜ਼ਬਾਨ ਲਿੰਗਕ ਇੰਦ੍ਰੀ ਆਦਿ ਨੂੰ ਆਪਣੇ ਅਧੀਨ ਕਰਨ ਦਾ ਬਲ ਪ੍ਰਾਪਤ ਕਰਨਾ ਚਾਹੀਦਾ ਹੈ ਜਿਸ ਦੀ ਅਣਹੋਂਦ ਦੇ ਕਾਰਣ ਇਹੋ ਜਿਹੀਆਂ ਅਨੇਕ ਬਿਪਤਾਵਾਂ ਜਨਮ ਲੈਂਦੀਆਂ ਹਨ ।

੧- ਜਦੋਂ ਵਜ਼ੀਰ ਨੇ ਚੌਧਵੀਂ ਕਹਾਣੀ ਰਜੇ ਨੂੰ ਸੁਣਾ ਦਿੱਤੀ ।

੨- ਉਸਨੂੰ ਸੁਣਕੇ ਪ੍ਰਸੰਨ ਹੋ ਕੇ ਰਜੇ ਨੇ ਵਜ਼ੀਰ ਨੂੰ ਇਨਾਮ ਦੇ ਤੌਰ ਤੇ ਕੁਝ ਮਾਇਆ ਦਿੱਤੀ ।।੧।।

੩- ਇਕ ਇਸਤ੍ਰੀ ਭਾਨ ਮਤੀ ਨਾਮ ਦੀ ਅੰਮ੍ਰਿਤਸਰ ਵਿਚ ਰਹਿੰਦੀ ਸੀ ।

੪- ਉਸ ਦੇ ਕਈ ਪੁਰਸ਼ਾਂ ਨਾਲ ਮੇਲ ਮਿਲਾਪ ਸੀ ਜੋ ਕਿਸੇ ਉਚ ਨੀਚ ਜਾਤ ਪਾਤ ਦੀ ਪ੍ਰਵਾਹ ਨਹੀਂ ਸੀ ਕਰਦੀ ।।੨।।

੫- ਉਸ ਦਾ ਪਤੀ ਮਰ ਗਿਆ ਉਪ੍ਰੰਤ ਉਸ ਨੂੰ ਗਰਭ ਠਹਿਰ ਗਿਆ ।

੬- ਜਿਸ ਕਰਕੇ ਦਿਲ ਵਿਚ ਬਹੁਤ ਡਰੀ ਕਿ ਮੈਨੂੰ ਲੋਕ ਕੀ ਕਹਿਣਗੇ ਇਹ ਜੀਅ ਵਿਚ ਜਾਣਿਆ ।।੩।।

੭- ਜਿਸ ਨੂੰ ਭਾਨ ਮਤੀ ਕਹਿ ਕੇ ਬੁਲਾਉਂਦੇ ਸੀ ।। ਜਗਤ ਵਿਚ ਉਸਨੂੰ ਬੜੀ ਚੰਚਲ ਜਾਣਦੇ ਸਨ ।।

੮- ਜਿਸ ਵੇਲੇ ਉਸਨੂੰ ਗਰਭ ਠਹਿਰ ਗਿਆ

੯- ਤਾਂ ਉਸ ਇਸਤ੍ਰੀ ਦਾ ਦਿਲ ਡਰ ਨਾਲ ਕੰਬਿਆ।।੪।।

੧੦- ਤਾਂ ਉਸ ਨੇ ਬਹੁਤ ਸਾਰੇ ਪੁਰਸ਼ਾ ਨੂੰ ਸੱਦਾ ਪੱਤ੍ਰ ਦੇ ਕੇ ਰੋਟੀ ਖਾਣੇ ਦਾ ਪ੍ਰਬੰਧ ਕੀਤਾ

੧੧- ਅਤੇ ਉਹਨਾ ਦੇ ਸਾਹਮਣੇ ਆਪ ਮੰਜਾ ਡਾਹਕੇ ਉਸਦੇ ਉਪਰ ਪੈਕੇ ਸੌਂ ਗਈ

੧੨- ਉਸ ਨੇ ਇਕ ਚਰਿਤ੍ਰ ਖੇਡਿਆ ਕਿ ਇਕ ਦਮ ਉਭੜਕੇ ਉਠ ਬੈਠੀ

੧੩- ਤੇ ਜਾਣ ਬੁਝ ਕੇ ਕਹਿੰਦੀ ਹੈ ਕਿ ਮੇਰਾ ਪਤੀ ਆਇਆ ਸੀ ਉਸ ਨੇ ਮੈਨੂੰ ਆਵਾਜ ਮਾਰੀ ।।੫।।

੧੪- ਅਤੇ ਕਿਹਾ ਕਿ ਜਿਸ ਦਿਨ ਮੇਰੇ ਪਤੀ ਮਰੇ ਸਨ ਉਹਨਾ ਮੈਨੂੰ ਬੁਲਾਕੇ ਕਿਹਾ ਸੀ ।

੧੫- ਕਿ ਜੇ ਤੂੰ ਹੁਣ ਮੇਰੇ ਨਾਲ ਜਲਕੇ ਮਰੀ ਤਾਂ ਨਰਕਾਂ ਵਿਚ ਜਾ ਪਏਂਗੀ ਜਿਸ ਲਈ ਮੈ ਉਸ ਵੇਲੇ ਸਤੀ ਨਾ ਹੋਈ ।।੬।। ਤੇ ਕਿਹਾ ਸੀ

੧੬- ਕਿ ਐ ਭਾਨ ਮਤੀ ਦੇਖ ਤੇਰੇ ਪਾਸ ਪੁੱਤਰ ਹੈ ਇਸ ਦੀ ਤੈਂ ਸੇਵਾ ਕਰਨੀ ਤੇ

੧੭- ਇਸ ਨੂੰ ਪਾਲ ਸੰਵਾਰਕੇ ਵੱਡਾ ਕਰਨਾ ।

੧੮- ਜਦੋਂ ਉਹ ਆਪ ਕਮਾ ਕੇ ਖਾਣ ਲੱਗ ਜਾਵੇਗਾ ।

੧੯- ਉਸ ਵੇਲੇ ਮੈ ਆਕੇ ਤੈਨੂੰ ਬੁਲਾ ਲਵਾਂਗਾ ।।੭।।

੨੦- ਹੁਣ ਮੈਨੂੰ ਉਸਨੇ ਆ ਕੇ ਕਿਹਾ ਹੈ ਕਿ ਐ ਭਾਨ ਮਤੀ ! ਹੁਣ ਤੇਰਾ ਪੁਤਰ ਕਰਤਾ ਪੁਰਖ ਨੇ ਵੱਡਾ ਭਾਵ ਜਵਾਨ ਕਰ ਦਿਤਾ ਹੈ ਇਹ ਗੱਲ ਮੈਨੂੰ ਆਕੇ ਸੁਪਨੇ ਵਿਚ ਕਹਿ ਗਏ ਹਨ ਮੇਰੇ ਪਤੀ ਜੀ ।

੨੧- ਇਸ ਲਈ ਹੁਣ ਮੈ ਗੁਰੂ ਹਰਿ ਰਾਏ ਦੇ ਦੇਹਰੇ ਕੀਰਤਪੁਰ ਜਾਕੇ ਜਲਕੇ ਸਤੀ ਹੋ ਜਾਵਾਂਗੀ ।।੮।।

੨੨- ਲੋਕ ਸੜ ਮਰਨ ਤੋਂ ਬਥੇਰਾ ਰੋਕ ਰਹੇ ਪਰ ਉਸ ਨੇ ਕਿਸੇ ਦਾ ਬਚਨ ਨਹੀਂ ਮੰਨਿਆ ।

੨੩- ਧਨ ਵੰਡ ਵੰਡਾ ਕੇ ਤੁਰ ਪਈ ਬੜਾ ਸਿਰੜ ਕਰਕੇ ।

੨੪- ਰਾਮਦਾਸ ਗੁਰੂ ਦੀ ਨਗਰੀ ਅੰਮ੍ਰਿਤਸਰ ਤੋਂ ਛੱਡਕੇ ਕੀਰਤ ਪੁਰ ਆ ਗਈ ।

੨੫- ਆਲੇ ਦਵਾਲੇ ਲਕੜਾਂ ਚਣਾ ਕੇ ਇਕ ਪੈਰ ਭਾਰ ਖੜੀ ਹੋ ਗਈ ਅਤੇ ਅਗਨ ਲਗਾ ਕੇ ਤੇ ਢੋਲ ਵਜਾਕੇ ਸੜ ਕੇ ਮਰ ਗਈ ।।੯।।

੨੬- ਬਹੁਤ ਸਾਰੇ ਲੋਕਾਂ ਦ ਦੇਖਦਿਆਂ ਇਕ ਪੈਰ ਭਾਰ ਖੜੀ ਹੋ ਕੇ ਸੜਕੇ ਮਰ ਗਈ

੨੭- ਦੇਖਣ ਵਾਲੇ ਹੈਰਾਨ ਹੋ ਗਏ ਪਰ ਅਸਲ ਅੰਦਰੂਨੀ ਭੇਦ ਨੂੰ ਕੋਈ ਵੀ ਨਾ ਜਾਣ ਸਕਿਆ ।।੧੦।।

੨੮- ਇਸ ਲਈ ਜਗਤ ਵਿਚ ਜੇ ਕੋਈ ਇਸਤ੍ਰੀ ਤੇ ਭਰੋਸਾ ਰੱਖਦਾ ਹੈ । ਤਾਂ

੨੯- ਉਸਦਾ ਇਕ ਹਫਤੇ ਦੇ ਅੰਦਰ ਅੰਦਰ ਭਾਵ ਥੋੜੇ ਸਮੇਂ ਵਿਚ ਹੀ ਨਾਸ ਹੋ ਜਾਂਦਾ ਹੈ ।

੩੦- ਜੇ ਕੋਈ ਪੁਰਸ਼ ਕਿਸੇ ਇਸਤ੍ਰੀ ਤੇ ਭਰੋਸਾ ਕਰਕੇ ਅੰਦਰੂਨੀ ਗੱਲ ਕਰ ਦਿੰਦਾ ਹੈ ।

੩੧- ਉਸ ਇਨਸਾਨ ਨੂੰ ਰੋਜ ਹੀ ਖੁਆਰੀ ਦਾ ਮੂੰਹ ਦੇਖਣਾ ਪੈਂਦਾ ਹੈ ਇਸ ਜਗਤ ਵਿਚ ।।੧੨।।੧।।

ਇਥੇ ਹੀ ਇਹ ਪੰਦ੍ਰਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।

---

।।੧੫।।੨੬੪।। ਅਫਜ਼ੂੰ

੩੧- ਸਤਲੁਜ ਦੇ ਕਿਨਾਰੇ ਇਕ ਰਾਜਾ ਸੁਖ ਪੂਰਵਕ ਰਹਿੰਦਾ ਸੀ

੩੨- ਮਾਇਆ ਦੇ ਹਿਤ ਇਥੇ ਇਕ ਬੇਸਵਾ ਆ ਗਈ ।।

ਅੜਿਲ ।। ੧ਛਜਿਯਾ ਜਾਕੋ ਨਾਮ ਸਕਲ ਜਗ ਜਾਨਈ ।। ੨ਲਧੀਆ ਵਾਕੀ ਨਾਮ ਹਿਤੂ ਪਹਿਚਾਨਈ ।। ੩ਜੋ ਕੋਊ ਪੁਰਖ ਬਿਲੋਕਤ ਤਿਨ ਕੌ ਆਇਕੈ ।। ੪ਹੋ ਮਨ ਬਚ ਕ੍ਰਮ ਕਰਿ ਰਹਿਤ ਹ੍ਰਿਦੈ ਸੁਖੁ ਪਾਇਕੈ ।।੨।। ਦੋਹਰਾ ।। ੫ਨਿਰਖਿ ਰਾਇ ਸੌ ਬਸਿ ਭਈ ਤਿਹੱ ਬਸਿ ਹੋਤ ਨ ਸੋਇ ।। ੬ਤਿਨ ਚਿਤ ਮੈ ਚਿੰਤਾ ਕਰੀ ਕਹਿ ਬਿਧਿ ਮਿਲਬੋ ਹੋਇ ।।੩।। ੭ਯਹ ਮੋ ਪਰ ਰੀਝਤ ਨਹੀਂ ਕਹੁ ਕਸ ਕਰੋਂ ਉਪਾਇ ।। ੮ਮੋਰੇ ਸਦਨ ਨ ਆਵਈ ਮੁਹਿ ਨਹਿ ਲੇਤ ਬੁਲਾਇ ।।੪।। ੯ਤੁਰਤੁ ਤਵਨ ਕੋ ਕੀਜਿਯੈ ਕਿਹ ਬਿਧਿ ਮਿਲਨ ਉਪਾਇ ।। ◆੧੦ਜੰਤ੍ਰ ਮੰਤ੍ਰ ਚੇਟਕ ਚਰਿਤ੍ਰ ਕੀਏ ਸੁ ਬਸਿ ਹੈੜ ਜਾਇ ।।੫।। ੧੧ਜੰਤ੍ਰ ਮੰਤ੍ਰ ਰਹੀ ਹਾਰਿ ਕਰਿ ਰਾਇ ਮਿਲਯੋ ਨਹਿ ਆਇ ।। ੧੨ਏਕ ਚਰਿਤ੍ਰ ਤਬ ਤਿਨ ਕਿਯੋ ਬਸਿ ਕਰਬੇ ਕੇ ਭਾਇ ।।੬।। ੧੩ਬਸਤ੍ਰ ਸਭੈ ਭਗਵੇ ਕਰੇ ਧਰਿ ਜੁਗਿਯਾ ਕੋ ਭੇਸ ।। ੧੪ਸਭਾ ਮੱਧਯ ਤਿਹ ਰਾਇ ਕੌ ਕੀਨੋ ਆਨਿ ਅਦੇਸ ।।੭।। ਅੜਿਲ ।। ੧੫ਤਿਹ ਜੁਗਿਯਹਿ ਲਖਿ ਰਾਇ ਰੀਝਿ ਚਿਤ ਮੈ ਰਹਯੋ ।। ੧੬ਯਾ ਤੇ ਕਛੁ ਸੰਗ੍ਰਹੌਂ ਮੰਤ੍ਰ ਮਨ ਮੋ ਚਹਯੋ ।। ੧੭ਤਿਹ ਗ੍ਰਿਹਿ ਦਿਯੋ ਪਠਾ ਇਕ ਦੂਤ ਬੁਲਾਇਕੈ ।। ੧੮ਹੋ ਕਲਾ ਸਿਖਨ ਕੇ ਹੇਤ ਮੰਤ੍ਰ ਸਮਝਾਇਕੈ ।।੮।। ਚੌਪਈ ।। ੧੯ਚਲਿ ਸੇਵਕ ਜੁਗਿਯਾ ਪਹਿ ਆਵਾ ।। ੨੦ਰਾਇ ਕਹਯੋ ਸੋ ਤਾਹਿ ਜਤਾਵਾ ।। ੨੧ਕਛੁ ਮੰਤ੍ਰ ਮੁਰ ਈਸਹਿ ਦੀਜੈ ।। ੨੨ਕ੍ਰਿਪਾ ਜਾਨਿ ਕਾਰਜ ਪ੍ਰਭੁ ਕੀਜੈ ।।੯।। ਦੋਹਰਾ ।। ੨੩ਪਹਰ ਏਕ ਲੌ ਛੋਰਿ ਦ੍ਰਿਗ ਕਹੀ ਜੋਗਿਯਹਿ ਬਾਤ ।। ੨੪ਲੇ ਆਵਹੁ ਰਾਜਹਿ ਇਹਾਂ ਜੋ ਗੁਨ ਸਿਖਯੋ ਚਹਾਤ ।।੧੦।। ੨੫ਅਰਧ ਰਾਤ੍ਰ ਬੀਤੇ ਜਬੈ ਆਵੈ ਹਮਰੇ ਪਾਸ ।। ੨੬ਸ੍ਰੀ ਗੋਰਖ ਕੀ ਮਯਾ ਤੇ ਜੈਹੈ ਨਹੀ ਨਿਰਾਸ ।।੧੧।। ਚੌਪਈ ।। ੨੭ਸੇਵਕ ਤਾਸੋ ਜਾਇ ਸੁਨਾਯੋ ।। ੨੮ਅਰਧ ਰਾਤ੍ਰ ਬੀਤੇ ਸੁ ਜਗਾਯੋ ।। ੨੯ਤਾ ਜੁਗਿਯਾ ਕੇ ਗ੍ਰਿਹ ਲੇ ਆਯੋ ।। ੩੦ਹੇਰਿ ਰਾਇ ਤ੍ਰਿਯ ਅਤਿ ਸੁਖ ਪਾਯੋ ।।੧੨।। ਦੋਹਰਾ ।। ੩੧ਰਾਜਾ ਸੋਂ ਆਇਸੁ ਕਹੀ ਦੀਜੈ ਲੋਗ ਉਠਾਇ ।। ੩੨ਧੂਪ ਦੀਪ ਅੱਛਤ ਪੁਹਪ ਆਛੇ ਸੁਰਾ ਮੰਗਾਇ ।।੧੩।। ੩੩ਤਬ ਰਾਜੈ ਤੈਸੋ ਕੀਆ ਲੋਗਨ ਦਿਯਾ ਉਠਾਇ ।। ੩੪ਧੂਪ ਦੀਪ ਅੱਛਤ ਪੁਹਪ ਆਛੋ ਸੁਰਾ ਮੰਗਾਇ ।। ੧੪।। ੩੪ਤਬ ਰਾਜੈ ਅਪਨੇ ਸਭਨ ਲੋਗਨ ਦਿਯਾ ਉਠਾਇ ।। ੩੬ਆਪੁ ਇਕੇਲੋ ਹੀ ਰਹਯੋ ਮੰਤ੍ਰ ਹੇਤ ਸੁਖ ਪਾਇ ।। ੧੫।। ਚੌਪਈ ।। ੩੭ਰਹਯੋ ਏਕਲੋ ਰਾਇ ਨਿਹਾਰਯੋ ।। ੩੮ਤਬ ਜੋਗੀ ਇਹ ਭਾਂਤਿ ਉਚਾਰਯੋ ।। ੩੯ਚਮਤਕਾਰ ਇਕ ਤੋਹਿ ਦਿਖੈਹੋਂ ।। ੪੦ਤਿਹ ਪਾਛੇ ਤੁਹਿ ਮੰਤ੍ਰ ਸਿਖੈਹੋ ।।੧੬।। ਦੋਹਰਾ ।। ੪੧ਹੋਤ ਪੁਰਖ ਤੇ ਮੈ ਤ੍ਰਿਯਾ, ਤ੍ਰਿਯ ਤੇ ਨਰ ਹੈੜ ਜਾਂਉ ।। ੪੨ਨਰ

◆ਇਸ ਪ੍ਰਕਰਣ ਬਾਰੇ ਬਹੁਤ ਸਾਰੇ ਵਿਦਵਾਨ ਦਾ ਮੱਤ ਹੈ ਕਿ ਇਹ ਚਰਿਤ੍ਰ ਸ੍ਰੀ ਕਲਗੀਧਰ ਪਾਤਸ਼ਾਹ ਜੀ ਨੇ ਹੀ ਵਰਤਾਇਆ ਹੈ, ਕਿਉਂਕਿ ਆਪ ਦੱਸਣਾ ਚਾਹੁੰਦੇ ਹਨ ਕਿ ਤੁਹਾਡੇ ਦ੍ਰਿੜ ਨਿਸ਼ਚਿਤ ਵਿਸ਼ਵਾਸ਼ ਤੇ ਕੋਈ ਜੰਤ੍ਰ ਮੰਤ੍ਰ ਕਾਰਗਰ ਨਹੀਂ ਹੋ ਸਕਦਾ । ਦੂਜੇ–ਜਿਵੇਂ –ਦੇਵੀ ਪ੍ਰਗਟਾਵੇ ਦੇ ਪਾਜ ਨੂੰ ਖੋਲਣ ਲਈ ਸ੍ਰੀ ਅਨੰਦ ਪੁਰ ਸਾਹਿਬ ਹੀ ਬ੍ਰਾਹਮਣਾਂ ਨੂੰ ਬੁਲਾ ਕੇ ਦੇਵੀ ਪ੍ਰਗਟ ਕਰਨ ਦਾ ਸੱਦਾ ਦੇ ਕੇ ਪ੍ਰਗਟ ਕੀਤਾ ਸੀ ਕਿ ਇਹ ਬ੍ਰਾਹਮਣ ਝੂਠੇ ਹਨ ਇਹਨਾਂ ਤੇ ਵਿਸਵਾਸ਼ ਕਰਕੇ ਅੱਗੇ ਨੂੰ ਕੋਈ ਧੋਖੇ ਵਿਚ ਨਾ ਆਵੇ । ਇਹ ਬ੍ਰਾਹਮਣ ਦੇਵੀ ਪ੍ਰਗਟਾਉਣ ਲਈ ਕੋਈ ਪਹੁੰਚ ਨਹੀ ਰੱਖਦੇ । ਇਸੇ ਤਰ੍ਹਾਂ ਦ੍ਰਿੜ ਇਰਾਦੇ ਅੱਗੇ ਤੁਹਾਡੇ ਤੇ ਮੰਤ੍ਰ, ਜੰਤ੍ਰ, ਤੰਤ੍ਰ ਕੋਈ ਬਲ ਨਹੀਂ ਪਾ ਸਕਦੇ । ਪਰ ਅੱਧੀ ਰਾਤ ਦੇ ਸਮੇਂ ਸ੍ਰੀ ਦਸ਼ਮੇਸ਼ ਜੀ ਬੇਸਵਾ ਦੇ ਘਰ ਜਾਣਾ ਵੀ ਸੰਕੇ ਤੋਂ ਖਾਲੀ ਨਹੀਂ । ਦੂਜੇ ਇਸ ਪ੍ਰਕਰਣ ਦੇ ਅੰਦਰੋਂ ਕੋਈ ਗਵਾਹੀ ਸ੍ਰੀ ਅਨੰਦਪੁਰ ਸਾਹਿਬ ਦੀ ਨਹੀਂ ਮਿਲਦੀ । ਹਾਂ, ਦੇਸ ਦਸਾਂਤ੍ਰ ਦੇ ਲੋਕ ਆ ਕੇ ਮਨ ਭਾਉ ਵਰ ਪਾਉਂਦੇ ਹਨ, ਇਹ ਟੂਕ ਸੰਸੇ ਨੂੰ ਧੱਕਾ ਦਿੰਦੀ ਹੈ । ਹੋ ਸਕਦਾ ਹੈ ਕਿ ਬੇਸਵਾਵਾਂ ਦੇ ਦਰ ਵੱਲੋਂ ਸਮਾਜ ਦਾ ਮੂੰਹ ਮੋੜਨ ਲਈ ਇਹ ਕੌਤਕ ਵਰਤਾਇਆ ਹੋਵੇ । ਤਾਂਕੇ ਦੱਸਿਆ ਜਾਵੇ ਕਿ ਸਰਪ, ਵਿਛੂ ਅਤੇ ਬੇਸਵਾ, ਇਹ ਕਿਸੇ ਦੇ ਮਿਤ੍ਰ ਨਹੀਂ ਹੁੰਦੇ–ਭਾਵੇਂ ਕਿਤਨੀ ਔਕੜ ਸਿਰ ਤੇ ਆ ਪਵੇ ਪਰ ਇਹਨਾਂ ਤਿੰਨਾ ਦੀ ਸਿਰੀ ਤੇ ਉਂਗਲ ਨਾ ਰੱਖੇ ਕਦੇ ਵੀ । ਜਿਹੜੇ ਲੋਕ ਇਹਨਾਂ ਨੂੰ ਅਪਨਾਉਣ ਲਈ ਮਾਯਾ ਚੜ੍ਹਾਉਂਦੇ ਹਨ । ਉਹਨਾਂ ਨੂੰ ਸਬਕ ਦਿੱਤਾ ਹੈ ਕਿ ਕੋਲੋਂ ਮਾਇਆ ਦੇ ਕੇ ਇਹਨਾਂ ਤੋਂ ਦੂਰ ਭੱਜ ਜਾਉ । ਸ੍ਰੀ ਦਸਮੇਸ਼ ਜੀ ਦਾ ਸਖਤ ਹੁਕਮ ਹੈ :–

> ਵੇਸਵਾ ਦੁਆਰੇ ਸਿੱਖ ਜੋ ਜਾਵੈ ।। ਕਹੈ ਗੁਰੂ ਵੋਹ ਸਿੱਖ ਨਾ ਭਾਵੈ ।।
> ਵਾਹਿਗੁਰੂ ਕਹੇ ਬਿਨਾ ਜੋ ਖਾਵੈ ।।
> ਬੇਸਵਾ ਦੁਆਰੇ ਸਿੱਖ ਜੋ ਜਾਵੈ ।।
> ਪਰ ਇਸਤ੍ਰੀ ਸਿਉ ਨੇਹੁ ਲਗਾਵੈ ।।
> ਕਹੈ ਗੋਬਿੰਦ ਸਿੰਘ ਵਹੁ ਸਿੱਖ ਨਹੀਂ ਭਾਵੈ ।। (ਖਾਲਸਾ ਰਹਿਤਨਾਮਾ)

੧- ਜਿਸਦਾ ਛਜਿਯਾ ਨਾਮ ਸੀ ਸਾਰੇ ਲੋਕ ਜਾਣਦੇ ਸਨ ।

੨- ਲਧੀਆ ਨਾਮਕ ਉਸਦੀ ਗੋਲੀ ਸੀ, ਯਾਦ ਰੱਖੋ ।

੩- ਜੇ ਕੋਈ ਪੁਰਸ਼ ਛਜਿਯਾ ਨੂੰ ਆਕੇ ਤੱਕਦਾ ਸੀ ਤਾਂ ਉਸ ਦੀ

੪- ਸੁੰਦਰਤਾ ਨੂੰ ਤੱਕ ਕੇ ਵਾਹ ਵਾਹ ਕਹਿ ਉਠਦਾ ਸੀ ਭਾਵ ਉਸਦਾ ਹੀ ਹੋ ਕੇ ਰਹਿ ਜਾਂਦਾ ਸੀ ।।੨।।

੫- ਛਜਿਯਾ ਰਾਜੇ ਨੂੰ ਤੱਕ ਕੇ ਉਸਦੇ ਮੋਹ ਜਾਲ ਵਿਚ ਫਸ ਗਈ ਪਰ ਰਾਜੇ ਨੇ ਉਸ ਦੀ ਕੋਈ ਪ੍ਰਵਾਹ ਨੇੜਤਾ ਨਹੀਂ ਜਤਾਈ ।

੬- ਤਾਂ ਹੁਣ ਛਜਿਯਾ ਨੇ ਚਿੱਤ ਵਿੱਚ ਚਿੰਤਾ ਲਾ ਲਈ ਕਿ ਹੁਣ ਇਸ ਰਾਜੇ ਨਾਲ ਕਿਵੇਂ ਮਿਲਾਪ ਕੀਤਾ ਜਾਵੇ ? ।।੩।।

੭- ਇਹ ਰਾਜਾ ਮੇਰੇ ਤੇ ਚਾਹ ਨਹੀਂ ਰੱਖਦਾ । ਤਾਂ ਇਸ ਦੇ ਮਿਲਾਪ ਲਈ ਕੀ ਉਪਾਇ ਕਰਾਂ ?

੮- ਇਹ ਮੇਰੇ ਘਰ ਨਹੀਂ ਆਉਂਦਾ ਤੇ ਨਾਂ ਮੈਨੂੰ ਆਪਣੇ ਕੋਲ ਹੀ ਬੁਲਾਉਂਦਾ ਹੈ ।।੪।।

੯- ਇਸ ਲਈ ਛੇਤੀ ਹੀ ਕੋਈ ਢੰਗ ਇਸ ਦੇ ਮਿਲਣ ਦਾ ਕਰੀਏ ।

੧੦- ਵਸਿ ਕਰਨ ਵਾਲੇ ਜੰਤ੍ਰ, ਮੰਤ੍ਰ, ਜਾਦੂ ਟੂਣੇ ਕਰੇ ਤਾਂ ਕਿ ਕਿਵੇਂ ਵੱਸ ਹੋ ਜਾਵੇ ।।੫।।

੧੧- ਪਰ ਜੰਤ੍ਰ, ਮੰਤ੍ਰ, ਤੰਤ੍ਰ ਕਰਕੇ ਵੀ ਹਾਰ ਹੀ ਪੱਲੇ ਪਈ । ਰਾਜਾ ਫੇਰ ਵੀ ਆ ਕੇ ਨਾਂ ਮਿਲਿਆ

੧੨- ਫੇਰ ਉਸਨੇ ਸੋਚ ਸਮਝਕੇ ਇਕ ਚਰਿਤ੍ਰ (ਢੌਂਗ) ਰਚਿਆ ਰਾਜੇ ਨੂੰ ਵਸਿ ਕਰਨ ਲਈ ।।੬।।

੧੩- ਉਹ ਇਹ ਕਿ ਉਸ ਨੇ ਭਗਵੇਂ ਕਪੜੇ ਰੰਗ ਲਏ ਅਤੇ ਜੋਗੀ ਦਾ ਭੇਸ ਬਣਾ ਲਿਆ

੧੪- ਰਾਜੇ ਦੀ ਲੱਗੀ ਸਭਾ ਵਿਚ ਆ ਕੇ ਸਿਰ ਨਿਵਾਕੇ ਸਤਿਕਾਰ ਕੀਤਾ ।।੭।।

੧੫- ਉਸ ਨੂੰ ਜੋਗੀ ਸਮਝਕੇ ਰਾਜੇ ਦੇ ਦਿਲ ਵਿਚ ਵਿਸ਼ਵਾਸ਼ ਹੋ ਗਿਆ ।

੧੬- ਅਤੇ ਉਸ ਕੋਲੋਂ ਕੋਈ ਮੰਤ੍ਰ ਸਿਖਣ ਦੀ ਲਾਲਸਾ ਉਤਪੰਨ ਹੋ ਗਈ । (ਰਾਜੇ ਦੇ ਮਨ ਵਿਚ)

੧੭- ਇਸ ਲਈ ਇਕ ਕਰਮਚਾਰੀ ਬੁਲਾਕੇ ਉਸ ਜੋਗੀ ਦੇ ਘਰ ਭੇਜ ਦਿੱਤਾ

੧੮- ਕੋਈ ਜਾਦੂਮਈ ਕਲਾ ਸਿੱਖਣ ਲਈ ਸਾਰੀ ਗੱਲ ਸਮਝਾ ਕੇ ਦੂਤ ਨੂੰ ਉਸ ਜੋਗੀ ਦੇ ਘਰ (ਡੇਰੇ) ਭੇਜ ਦਿੱਤਾ ।।੮।।

੧੯- ਸੇਵਕ ਚਲ ਕੇ ਜੋਗੀ ਪਾਸ ਆਇਆ ।

੨੦- ਜੋ ਕੁਝ ਰਾਜੇ ਨੇ ਕਿਹਾ ਸੀ ਉਹ ਆ ਕੇ ਜੋਗੀ ਨੂੰ ਕਹਿ ਦਿੱਤਾ ਭਾਵ (ਦੱਸ ਦਿੱਤਾ)

੨੧- ਕਿ ਕੋਈ ਜੰਤ੍ਰ, ਮੰਤ੍ਰ ਮੇਰੇ ਮਾਲਕ ਨੂੰ ਦੇ ਦਿਉ ।

੨੨- ਆਪਣੀ ਕਿਰਪਾ ਕਰਕੇ (ਜਾਣਕੇ) ਇਹ ਕੰਮ ਸਵਾਮੀ ਜੀ ਤੁਸਾਂ ਕਰ ਦਿਉ ।।੯।।

੨੩- ਜੋਗੀ ਨੇ ਇਕ ਪਹਿਰ ਤੱਕ ਅੱਖਾਂ ਮੀਟ ਕੇ ਸਮਾਧੀ ਲਾ ਰੱਖੀ ਇਕ ਪਹਿਰ ਉਪ੍ਰੰਤ ਨੇਤ੍ਰ ਖੋਲੇ ਤੇ ਮੁੜ ਜੋਗੀ ਨੇ ਨੌਕਰ ਨੂੰ ਇਹ ਗੱਲ ਕਹੀ ।

੨੪- ਕਿ ਰਾਜੇ ਨੂੰ ਐਥੇ ਲੈ ਆਵੇ ਜੇ ਉਹ ਕੋਈ ਗੁਣ ਸਿਖਣਾ ਚਾਹੁੰਦਾ ਹੈ ।।੧੦।।

੨੫- ਜੋਗੀ ਨੇ ਦੂਤ ਨੂੰ ਕਿਹਾ ਕਿ ਜਿਸ ਵੇਲੇ ਅੱਧੀ ਰਾਤ੍ਰੀ ਬੀਤ ਜਾਵੇ ਉਸ ਵੇਲੇ ਰਾਜਾ ਮੇਰੇ ਪਾਸ ਆ ਜਾਵੇ ।

੨੬- ਸ੍ਰੀ ਗੋਰਖ ਨਾਥ ਦੀ ਕ੍ਰਿਪਾ ਸਦਕਾ ਕਾਮਿਆਬ ਹੋ ਕੇ ਜਾਵੇਗਾ ।।੧੧।।

੨੭- ਸੇਵਕ ਨੇ ਜਾ ਕੇ ਰਾਜੇ ਨੂੰ ਸਾਰੀ ਗੱਲ ਜਾ ਸੁਣਾਈ ।

੨੮- ਅਤੇ ਅੱਧੀ ਰਾਤ ਬੀਤ ਜਾਣ ਤੇ ਰਾਜੇ ਨੂੰ ਜੁਗਾ ਦਿਤਾ ।

੨੯- ਰਾਜੇ ਨੂੰ ਆਇਆ ਤੱਕ ਕੇ ਰਾਜਮਤੀ ਨੇ ਆਪਣੀ ਸਕੀਮ ਦੀ ਕਾਮਿਆਬੀ ਤੱਕ ਬੜੀ ਖੁਸ਼ੀ ਤੇ ਸੁਖ ਮਹਿਸੂਸ ਕੀਤਾ ।।੧੨।।

੩੦- ਅਤੇ ਰਾਜਮਤੀ ਨੇ ਰਾਜੇ ਨੂੰ ਜੋਗੀ ਦੇ ਭੇਸ ਵਿਚ ਕਿਹਾ ਕਿ ਜਿਹੜੇ ਪੁਰਸ਼ ਤੇਰੇ ਨਾਲ ਆਏ ਹਨ ਇਹਨਾਂ ਨੂੰ ਵਾਪਸ ਭੇਜ ਦਿਉ ।

੩੧- ਫੁੱਲ ਤੇ ਧੂਪ ਤੇ ਵਧੀਆ ਸ਼ਰਾਬ ਮੰਗਾ ਲਈ ।।੧੩।।

੩੨- ਰਾਜੇ ਨੇ ਜੋਗੀ ਦੀ ਗੱਲ ਮੰਨ ਕੇ ਆਪਣੇ ਆਦਮੀ ਵਾਪਸ ਭੇਜ ਦਿੱਤੇ ।

੩੩- ਧੂਪ ਦੀਪ ਤੇ ਸ਼ਰਾਬ ਆਦਿ ਜੋਗੀ ਦੇ ਕਹੇ ਮੁਜਬ ਆ ਗਈ ।।੧੪।।

੩੪- ਫੇਰ ਰਾਜੇ ਨੇ ਆਪਣੇ ਸਾਰੇ ਬੰਦੇ ਟੋਰ ਦਿੱਤੇ ।

੩੫- ਆਪ ਇੱਕਲਾ ਹੀ ਉਥੇ ਰਹਿ ਗਿਆ ਮੰਤ੍ਰ ਸਿੱਖਣ ਲਈ ਪ੍ਰਸੰਨ ਹੋ ਕੇ ।।੧੫।।

੩੬- ਜਿਸ ਵੇਲੇ ਉਸ ਵੇਸਵਾ ਨੇ ਰਾਜੇ ਨੂੰ ਇਕੱਲਿਆਂ ਤੱਕਿਆ ।

੩੭- ਤਾਂ ਉਸ ਵੇਲੇ ਜੋਗੀ ਨੇ ਰਾਜੇ ਨੂੰ ਐਉਂ ਕਿਹਾ

੩੮- ਕਿ ਪਹਿਲਾਂ ਮੈਂ ਤੈਨੂੰ ਇਕ ਅਸਚਰਜ ਖੇਡ ਦਿਖਾਉਂਦਾ ਹਾਂ ।

੩੯- ਉਪ੍ਰੰਤ ਫੇਰ ਤੈਨੂੰ ਮੰਤ੍ਰ ਸਿਖਾਵਾਂਗਾ ।।੧੬।।

੪੦- ਉਹ ਚਮਤਕਾਰ ਕੀ ਹੈ ? ਕਿ ਮੈਂ ਪਹਿਲਾਂ ਪੁਰਸ਼ ਤੋਂ ਇਸਤ੍ਰੀ ਬਣ ਜਾਵਾਂਗੀ ਅਤੇ ਫੇਰ ਇਸਤ੍ਰੀ ਤੋਂ ਪੁਰਸ਼ ਹੋ ਜਾਵਾਂਗੀ ।

੪੧- ਨਰ (ਪੁਰਸ਼)

ਹੈ ਸਿਖਵੌਂ ਮੰਤ੍ਰ ਤੁਹਿ ਤ੍ਰਿਯ ਹ੍ਵੈ ਭੋਗ ਕਮਾਂਉ ।।੧੭।। ਰਾਇ ਬਾਚ ।। [੧]ਪੁਰਖ ਮੰਤ੍ਰ ਦਾਇਕ ਪਿਤਾ ਮੰਤ੍ਰ ਦਾਇ ਤ੍ਰਿਯ ਮਾਤ ।। [੨]ਤਿਨ ਕੀ ਸੇਵਾ ਕੀਜਿਯੈ ਭੋਗ ਨ ਕੀਨਾ ਜਾਤ ।।੧੮।। ਅੜਿੱਲ ।। [੩]ਬਹੁ ਬਰਿਸਨ ਲਗਿ ਜਾਨਿ ਸੇਵ ਗੁਰ ਕੀਜਿਯੈ ।। [੪]ਜਤਨ ਕੋਟਿ ਕਰਿ ਬਹੁਰਿ ਸੁ ਮੰਤ੍ਰਹਿ ਲੀਜਿਯੈ ।। [੫]ਜਾਹਿ ਅਰਥ ਕੇ ਹੇਤ ਸੀਸ ਨਿਹੁਰਾਇਯੈ ।। [੬]ਹੋ ਕਹੋ ਚਤੁਰਿ ਤਾਸੌਂ ਕਯੋ ਕੇਲ ਮਚਾਇਯੈ ।।੧੯।। ਚੌਪਈ ।। [੭]ਤਬ ਜੋਗੀ ਇਹ ਭਾਂਤਿ ਸੁਨਾਯੋ ।। [੮]ਤਵ ਭੇਟਨ ਹਿਤ ਭੇਖ ਬਨਾਯੋ ।। [੯]ਅਬ ਮੋਰੇ ਸੰਗ ਭੋਗ ਕਮੈਯੈ ।। [੧੦]ਆਨ ਪਿਯਾ ਸੁਭ ਸੇਜ ਸੁਹੈਯੈ ।।੨੦।। ਦੋਹਰਾ ।। [੧੧]ਤਨ ਤਰਫਤ ਤਵ ਮਿਲਨ ਕੌ ਬਿਰਹ ਬਿਕਲ ਭਯੋ ਅੰਗ ।। [੧੨]ਸੇਜ ਸੁਹੈਯੈ ਆਨ ਪਿਯ ਆਜੁ ਰਮੋ ਮੁਹਿ ਸੰਗ ।।੨੧।। [੧੩]ਭਜੇ ਬਧੈਹੋ ਚੋਰ ਕਹਿ ਤਜੇ ਦਿਵੈਹੌਂ ਗਾਰਿ ।। [੧੪]ਨਾ ਤਰ ਸੰਕ ਬਿਸਾਰਿ ਕਰਿ ਮੋ ਸੌ ਕਰਹੁ ਬਿਹਾਰ ।।੨੨।। [੧੫]ਕਾਮਾਤੁਰ ਹੈ ਜੋ ਤਰੁਨਿ ਆਵਤ ਪਿਯ ਕੇ ਪਾਸ ।। [੧੬]ਮਹਾਂ ਨਰਕ ਸੋ ਡਾਰਿਯਤ ਦੈ ਜੋ ਜਾਨ ਨਿਰਾਸ ।।੨੩।। [੧੭]ਤਨ ਅਨੰਗ ਜਾਕੇ ਜਗੈ ਤਾਹਿ ਨ ਦੈ ਰਤਿ ਦਾਨ ।। [੧੮]ਤਵਨ ਪੁਰਖ ਕੋਂ ਡਾਰਿਯਤ ਜਹਾਂ ਨਰਕ ਕੀ ਖਾਨਿ ।।੨੪।। ਅੜਿੱਲ ।। [੧੯]ਰਾਮਜਨੀ ਗ੍ਰਿਹ ਜਨਮ ਬਿਧਾਤੈ ਮੁਹਿ ਦਿਯਾ ।। [੨੦]ਤਵ ਮਿਲਬੇ ਹਿਤ ਭੇਖ ਜੋਗ ਕੇ ਮੈਂ ਲਿਯਾ ।। [੨੧]ਤੁਰਤ ਸੇਜ ਹਮਰੀ ਅਬ ਆਨਿ ਸੁਹਾਇਯੈ ।। [੨੨]ਹੋ ਹੈ ਦਾਸੀ ਤਵ ਰਹੋ ਨ ਮੁਹਿ ਤਰਸਾਇਯੈ ।।੨੫।। ਦੋਹਰਾ ।। [੨੩]ਕਹਾ ਭਯੋ ਸੁਘਰੇ ਭਏ ਕਰਤ ਜੁਬਨ ਤੋ ਮਾਨ ।। [੨੪]ਬਿਰਹ ਬਾਨ ਮੋਕੋ ਲਗੇ ਬ੍ਰਿਥਾ ਨ ਦੀਜੈ ਜਾਨ ।।੨੬।। ਅੜਿੱਲ ।। [੨੫]ਬ੍ਰਿਥਾ ਨ ਦੀਜੈ ਜਾਨ ਮੈਨ ਬਸਿ ਮੈਂ ਭਈ ।। [੨੬]ਬਿਰਹਿ ਸਮੁੰਦ ਕੇ ਬੀਚ ਬੂਡਿ ਸਿਰ ਲੌ ਗਈ ।। [੨੭]ਭੋਗ ਕਰੇ ਬਿਨੁ ਮੋਹਿ ਜਾਨ ਨਹਿ ਦੀਜਿਯੈ ।। [੨੮]ਹੋ ਘਨਵਾਰੀ ਨਿਸ ਹੇਰਿ ਗੁਮਾਨ ਨ ਕੀਜਿਯੈ ।।੨੭।। [੨੯]ਦਿਸਨ ਦਿਸਨ ਕੇ ਲੋਗ ਤਿਹਾਰੇ ਆਵਹੀ ।। [੩੦]ਮਨ ਬਾਛਤ ਜੋ ਬਾਤ ਉਹੈ ਬਰ ਪਾਵਹੀ ।। [੩੧]ਕਵਨ ਅਵੱਗਯਾ ਮੋਰਿ ਨ ਤੁਮ ਕਹੱ ਪਾਇਯੈ ।। [੩੨]ਹੋ ਦਾਸਨ ਦਾਸੀ ਹ੍ਵੈ ਸੇਜ ਸੁਹਾਇਯੈ ।।੨੮।। [੩੩]ਮੰਤ੍ਰ ਸਿਖਨ ਹਿਤ ਧਾਮ ਤਿਹਾਰੇ ਆਇਯੌ ।। [੩੪]ਤੁਮ ਆਗੇ ਐਸੋ ਇਹ ਚਰਿਤ ਬਨਾਇਯੋ ।। [੩੫]ਮੈਂ ਨ ਤੁਹਾਰੇ ਸੰਗ ਭੋਗ ਕਯੋਹੂੰ ਕਰੌਂ ।। [੩੬]ਹੋ ਧਰਮ ਛੁਟਨ ਕੇ ਹੇਤ ਅਧਿਕ ਮਨ ਮੈਂ ਡਰੌਂ ।।੨੯।। ਚੌਪਈ ।। [੩੭]ਰਾਮਜਨੀ ਬਹੁ ਚਰਿਤ੍ਰ ਬਨਾਏ ।। [੩੮]ਹਾਇ ਭਾਇ ਬਹੁ ਭਾਂਤਿ ਦਿਖਾਏ ।। [੩੯]ਜੰਤ੍ਰ ਮੰਤ੍ਰ ਤੰਤ੍ਰ ਅਤਿ ਕਰੇ ।। [੪੦]ਕੈਸੇ ਹੂੰ ਰਾਇ ਨ ਕਰ ਮੈਂ ਪਰੇ ।।੩੦।।

ਹੋ ਕੇ ਤੈਨੂੰ ਮੰਤ੍ਰ ਸਿਖਾਵਾਂਗੀ ਤੇ ਇਸਤ੍ਰੀ ਹੋ ਕੇ ਫੇਰ ਤੇਰੇ ਨਾਲ ਭੋਗ ਬਿਲਾਸ ਕਰਾਂਗੀ ।।੧੭।।

੧- ਰਾਜੇ ਨੇ ਕਿਹਾ "ਕਿ ਜੋ ਪੁਰਸ਼ ਮੰਤ੍ਰ ਸਿਖਾਉਂਦਾ ਹੈ ਉਹ ਪਿਤਾ ਤੁੱਲ ਹੁੰਦਾ ਹੈ ਜੇ ਇਸਤ੍ਰੀ ਮੰਤ੍ਰ ਦੇਵੇ ਤਾਂ ਮਾਤਾ ਸਮਾਨ ਹੁੰਦੀ ਹੈ ।

੨- ਉਨ੍ਹਾਂ ਦੀ ਸੇਵਾ ਸਤਿਕਾਰ ਕਰੀਦਾ ਹੈ ਭੋਗ ਨਹੀਂ ਕੀਤਾਂ ਜਾਂਦਾ ।।੧੮।।

੩- ਰਾਜਾ ਕਹਿੰਦਾ ਹੈ ਕਿ ਪਹਿਲਾਂ ਬਹੁਤ ਕਾਲ ਤੱਕ ਗੁਰੂ ਦੀ ਸੇਵਾ ਕਰੀਦੀ ਹੈ ਕਰਨੀ ਚਾਹੀਦੀ ਹੈ ਕਰਨੀ ਬਣਦੀ ਹੈ ।

੪- ਕ੍ਰੋੜਾਂ ਜਤਨ ਕਰਨ ਉਪ੍ਰੰਤ ਗੁਰੂ ਤੋਂ ਮੰਤ੍ਰ ਲਈਦਾ ਹੈ ਲੈਣਾ ਚਾਹੀਦਾ ਹੈ ।

੫- ਜਿਸ ਦੇ ਅੱਗੇ ਗੁਣ ਲੈਣ ਵਾਸਤੇ ਸਿਰ ਨਿਵਾਈਦਾ ਹੈ ।

੬- ਦੱਸ, ਐ ਸਿਆਣੀ ਇਸਤ੍ਰੀ ! ਉਸ ਦੇ ਨਾਲ ਕਿਵੇਂ ਕੇਲ ਕੀਤਾ ਜਾ ਸਕਦਾ ਹੈ ।।੧੯।।

੭- ਫੇਰ ਜੋਗੀ ਨੇ ਇਸ ਤਰ੍ਹਾਂ ਕਿਹਾ

੮- (ਕਿ ਮੈਂ ਜੋਗੀ ਨਹੀਂ ,ਨਾ ਤੇਰਾ ਗੁਰੂ ਹਾਂ) ਮੈਂ ਤਾਂ ਤੇਰੇ ਮਿਲਣੇ ਖਾਤ੍ਰ ਇਹ ਜੋਗੀ ਦਾ ਭੇਸ ਕੀਤਾ ਹੈ ।

੯- ਇਸ ਲਈ ਆ ਹੁਣ ਤੂੰ ਮੇਰੇ ਨਾਲ ਭੋਗ ਬਿਲਾਸ ਕਰ !

੧੦- ਆ ਮੇਰੇ ਪਤੀ ! ਤੂੰ ਸੁੰਦਰ ਸੇਜ ਪਰ ਸੁਭਾਇਮਾਨ ਹੋਵੇਂ ।।੨੦।।

੧੧- ਮੇਰਾ ਸਰੀਰ ਤੇਰੇ ਮਿਲਣ ਲਈ ਤੜਫਦਾ ਹੈ ਅਤੇ ਤੇਰੇ ਵਿਛੋੜੇ ਕਰਕੇ ਮੇਰੇ ਅੰਗ ਵਿਆਕੁਲ ਹੋ ਰਹੇ ਹਨ ਭਾਵ (ਸਥਿਲ) ਹੋ ਗਏ ਹਨ ।

੧੨- ਆ ਹੁਣ, ਆ ਕੇ ਮੇਰੀ ਸੇਜ ਤੇ ਸੁਭਾਇਮਾਨ ਹੋ, ਅਤੇ ਅੱਜ ਮੇਰੇ ਨਾਲ ਪਿਆਰ ਪੀਘ ਪਾ ।।੨੧।।

੧੩- ਜੇ ਤੂੰ ਭੱਜਣਾ ਚਾਹੇਂ ਤਾਂ ਚੋਰ-ਚੋਰ ਕਹਿ ਕੇ ਸ਼ੋਰ ਪਾ ਕੇ ਪਕੜਾ ਦਿਆਂਗੀ । ਜੇ ਤੂੰ ਮੈਨੂੰ ਗਰਿਹਣ ਨਹੀਂ ਕਰੇਗਾ ਤਾਂ ਤੈਨੂੰ ਮੈਂ ਫਸਾ ਦਿਆਂਗੀ ।

੧੪- ਨਹੀਂ ਤਾਂ ਨਿਸ਼ੰਕ ਹੋ ਕੇ ਮੇਰੀ ਸੇਜ ਤੇ ਆ ਕੇ ਮੇਰੇ ਨਾਲ ਬਿਹਾਰ ਕਰ ।।੨੨।।

੧੫- ਜਦੋਂ ਕੋਈ ਇਸਤ੍ਰੀ ਕਾਮਾਤ੍ਰ ਹੋ ਕੇ ਪਤੀ ਪਾਸ ਆਉਂਦੀ ਹੈ ।

੧੬- ਜੇ ਉਸਦੀ ਆਸ ਆਦਮੀ ਪੂਰੀ ਨਾ ਕਰੇ ਤਾਂ ਉਸ ਨੂੰ ਕੁੰਭੀ ਨਰਕ ਵਿਚ ਪਾਇਆ ਜਾਂਦਾ ਹੈ ।।੨੩।।

੧੭- ਜਿਸ ਇਸਤ੍ਰੀ ਦੇ ਤਨ ਤੇ ਕਾਮ ਦਾ ਵੇਗ ਹੋਵੇ ਤੇ ਉਸ ਨੂੰ ਜੇ ਕੋਈ ਪੁਰਸ਼ ਰਤ ਦਾਨ (ਭੋਗ ਨਹੀਂ ) ਕਰਦਾ ।

੧੮- ਉਸ ਪੁਰਸ਼ ਨੂੰ ਨਰਕ ਦੇ ਡੂੰਘੇ ਟੋਏ ਵਿਚ ਸੁੱਟਿਆ ਜਾਂਦਾ ਹੈ ।।੨੪।।

੧੯- ਵੇਸਵਾ ਦੇ ਘਰ ਬਿਧਨਾਂ (ਵਾਹਿਗੁਰੂ) ਨੇ ਮੈਨੂੰ ਜਨਮ ਦਿੱਤਾ ਹੈ ।

੨੦- ਫੇਰ ਤੇਰੇ ਮਿਲਣੇ ਵਾਸਤੇ ਜੋਗੀ ਦਾ ਭੇਸ ਮੈਂ ਕੀਤਾ ।

੨੧- ਬਿਨਾਂ ਕਿਸੇ ਦੇਰ ਤੋਂ ਹੁਣ ਮੇਰੀ ਸੇਜ ਤੇ ਆ ਕੇ ਸੁਭਾਇਮਾਨ ਹੋ ਜਾਹ ।

੨੨- ਮੈਂ ਤੇਰੀ ਦਾਸੀ ਬਣ ਕੇ ਰਹਾਂਗੀ । ਹੁਣ ਤੂੰ ਬਹੁਤਾ ਨਾ ਤਰਸਾ ।।੨੫।।

੨੩- ਕੀ ਹੋਇਆ ? ਜੇ ਤੁਸੀਂ ਬੜੇ ਸੁੰਦਰ ਹੋ ਜਿਸ ਕਰਕੇ ਇਸ ਜੋਬਨ ਤੇ ਮਾਣ ਕਰਦੇ ਹੋ

੨੪- ਤੇਰੇ ਵਿਛੋੜੇ ਦੇ ਤੀਰ ਮੇਰੇ ਖੁੱਭ ਗਏ ਹਨ ਹੁਣ ਇਹਨਾਂ ਨੂੰ ਬੇਅਰਥ ਨਾ ਜਾਣ ਦੇਹ ।।੨੬।।

੨੫- ਇਸ ਲਈ ਇਹਨਾਂ ਨੂੰ ਐਵੇਂ ਨਾ ਜਾਣ ਦੇਹ, ਕਾਮ ਵੱਸ ਮੈਂ ਹੋ ਰਹੀ ਹਾਂ ।

੨੬- ਤੇਰੇ ਵਿਛੋੜੇ ਦੇ ਸਮੁੰਦ੍ਰ ਵਿਚ ਮੈਂ ਸਿਰ ਤੱਕ ਡੁਬ ਗਈ ਹਾਂ ।

੨੭- ਇਸ ਲਈ ਮੈਨੂੰ ਭੋਗੇ ਬਿਨਾ ਨਾ ਜਾਣ ਦੇਹ ।

੨੮- ਐਸਵਰਜ ਦੀ ਡਰਾਉਣੀ ਰਾਤ ਨੂੰ ਤੱਕ ਕੇ ਗੁਮਾਨ ਨਾ ਕਰ ।।੨੭।।

੨੯- ਦੇਸ਼ਾਂ ਬਿਦੇਸ਼ਾਂ ਦੇ ਲੋਕ ਤੇਰੇ ਪਾਸ ਆਉਂਦੇ ਹਨ ।

੩੦- ਜਿਹਾ ਜਿਹਾ ਕਿਸੇ ਦਾ ਸਵਾਲ ਹੁੰਦਾ ਹੈ ਤੁਸੀਂ ਉਸਨੂੰ ਦਿੰਦੇ ਹੋ ( ਸਭ ਦੀ ਇਛਾ ਪੂਰੀ ਕਰਦੇ ਹੋ )

੩੧- ਮੈਂ ਕੀ ਗੁਨਾਹ ਕੀਤਾ ਹੈ ? ਜੋ ਤੁਸੀਂ ਮੇਰਾ ਕਿਹਾ ਨਹੀਂ ਮੰਨਦੇ ਮੈਨੂੰ ਦੱਸੋ !

੩੨- ਮੈਨੂੰ ਆਪਣੇ ਦਾਸਾਂ ਦੀ ਦਾਸੀ ਜਾਣ ਕੇ ਮੇਰੀ ਸੇਜ ਤੇ ਸੁਭਾਇਮਾਨ ਹੋ ਜਾਵੋ ।।੨੮।।

੩੩- ਰਾਜਾ ਕਹਿੰਦਾ ਹੈ - ਕਿ ਮੈਂ ਤਾਂ ਮੰਤ੍ਰ ਸਿੱਖਣ ਲਈ ਤੇਰੇ ਘਰ ਆਇਆ ਹਾਂ ।

੩੪- ਤੈਂ ਅੱਗੇ ਆਹ ਹੋਰ ਹੀ ਕੌਤਕ ਰਚ ਲਿਆ ਹੈ ।

੩੫- ਮੈਂ ਤੇਰੇ ਨਾਲ ਕਿਵੇਂ ਵੀ ਭੋਗ ਨਹੀਂ ਕਰਾਂਗਾ ।

੩੬- ਕਿਉਂਕਿ ਧਰਮ ਦੇ ਨਸ਼ਟ ਹੋ ਜਾਣ ਦਾ ਮੈਨੂੰ ਬਹੁਤ ਡਰ ਹੈ ।।੨੯।।

੩੭- ਉਸ ਵੇਸਵਾ ਨੇ ਅਨੇਕ ਚਰਿਤ੍ਰ ਬਣਾਇ ।

੩੮- ਹਾਵ-ਭਾਵ ਅਨੇਕ ਭਾਂਤ ਦੇ ਭੈ ਤੇ ਪਿਆਰ ਦੇ ਰੰਗ ਦਿਖਾਏ ।

੩੯- ਜੰਤ੍ਰ, ਮੰਤ੍ਰ, ਤੰਤ੍ਰ ਆਦਿ ਅਨੇਕ ਭਾਂਤ ਦੇ ਕਰੇ

੪੦- ਕਿਸੇ ਤਰਾਂ ਵੀ ਰਾਜ਼ਾ ਉਸ ਦੇ ਹੱਥ ਨਾ ਆਇਆ ।।੩੦।।

ਭਾਵ- ਉਸਦੇ ਨਾਲ ਸਹਿਮਤ ਨਾ ਹੋਇਆ ਜਿਸ ਤੋਂ ਝਿੱਥੀ ਪੈ ਕੇ ਹੋਰ ਚਾਰਾ ਨਾ ਚਲਦਾ ਤੱਕ ਕੇ -

ਅੜਿਲ ।। ੧ਚੋਰ ਚੋਰ ਕਹਿ ਉਠੀ ਸੁ ਆਂਗਨ ਜਾਇਕੈ ।। ੨ਤ੍ਰਾਸ ਦਿਖਾਯੋ ਤਾਹਿ ਮਿਲਨ ਹਿਤ ਰਾਇ ਕੈ ।। ੩ਬਹੁਰਿ ਕਹੀ ਤ੍ਰਿਯ ਆਇ ਬਾਤ ਸੁਨ ਲੀਜਿਯੈ ।। ੪ਹੋ ਅਬੈ ਬਧੈਹੋਂ ਤੋਹਿ ਕਿ ਮੋਹਿ ਭਜੀਜਿਯੈ ।।੩੧।। ੫ਚੋਰ ਬਚਨ ਸੁਨਿ ਲੋਗ ਪਹੁੰਚੇ ਆਇਕੈ ।। ੬ਤਿਨ ਪ੍ਰਤਿ ਕਹਯੋ ਕਿ ਸੋਤ ਉਠੀ ਬਰਰਾਇਕੈ ।। ੭ਗਏ ਧਾਮ ਤੇ ਕਹਯੋ ਮਿਤ੍ਰ ਕੌ ਕਰ ਪਕਰਿ ।। ੮ਹੋ ਅਬੈ ਬਧੈਹੌਂ ਤੋਹਿ ਕਿ ਮੋ ਸੋ ਭੋਗ ਕਰਿ ।।੩੨।। ਦੋਹਰਾ ।। ੯ਤਬੈ ਰਾਇ ਚਿਤ ਕੇ ਬਿਖੈ ਐਸੇ ਕਿਯਾ ਬਿਚਾਰ ।। ੧੦ਚਰਿਤ ਖੇਲਿ ਕਛੁ ਨਿਕਸਿਯੈ ਇਹੈ ਮੰਤ੍ਰ ਕਾ ਸਾਰ ।।੩੩।। ੧੧ਭਜੋਂ ਤੌ ਇਜਤ ਜਾਤ ਹੈ ਭੋਗ ਕਿਯੇ ਧ੍ਰਮ ਜਾਇ ।। ੧੨ਕਠਿਨ ਬਨੀ ਦੁਹੂੰ ਬਾਤ ਤਿਹ ਕਰਤਾ ਕਰੈ ਸਹਾਇ ।।੩੪।। ੧੩ਪੂਤ ਹੋਇ ਤੌ ਭਾਂਡ ਵਹ ਸੁਤਾ ਤੌ ਬੇਸਯਾ ਹੋਇ*।। ੧੪ਭੋਗ ਕਰੇ ਭਾਜਤ ਧਰਮ ਭੱਜੇ ਬੰਧਾਵਤ ਸੋਇ ।।੩੫।। ਚੌਪਈ ।। ੧੫ਕਹਯੋ ਸੁਨਹੁ ਤੁਮ ਬਾਤ ਪਯਾਰੀ ।। ੧੬ਦੇਖਤ ਥੋ ਮੈ ਪ੍ਰੀਤਿ ਤਿਹਾਰੀ ।। ੧੭ਤੁਮ ਸੀ ਤ੍ਰਿਯਾ ਹਾਥ ਜੋ ਪਰੈ ।। ਬਡੋ ਮੂੜ ਜੋ ਤਾਹਿ ਪ੍ਰਹਰੈ ।।੩੬।। ਦੋਹਰਾ ।। ੧੯ਰੂਪਵੰਤ ਤੋਸੀ ਤ੍ਰਿਯਾ ਪਰੈ ਜੁ ਕਰ ਮੈ ਆਇ ।। ੨੦ਤਾਹਿ ਤਯਾਗ ਮਨ ਮੈਂ ਕਰੈ ਤਾਕੋ ਜਨਮ ਲਜਾਇ ।।੩੭।। ੨੧ਪੋਸਤ ਭਾਂਗ ਅਫੀਮ ਬਹੁ ਲੀਜੈ ਤੁਰਤੁ ਮੰਗਾਇ ।। ੨੨ਨਿਜ ਕਰ ਮੋਹਿ ਪਿਵਾਇਯੈ ਹ੍ਰਿਦੈ ਹਰਖ ਉਪਜਾਇ ।।੩੮।। ੨੩ਤੁਮ ਮਦਰਾ ਪੀਵਹੁ ਘਨੋ ਹਮੈ ਪਿਵਾਵਹੁ ਭੰਗ ।। ੨੪ਚਾਰਿ ਪਹਰ ਕੌ ਮਾਨਿਹੌ ਭੋਗ ਤਿਹਾਰੇ ਸੰਗ ।।੩੯।। ਚੌਪਈ ।। ੨੫ਫੂਲਿ ਗਈ ਸੁਨ ਬਾਤ ਅਯਾਨੀ ।। ੨੬ਭੇਦ ਅਭੇਦ ਕੀ ਬਾਤ ਨਾ ਜਾਨੀ ।। ੨੭ਅਧਿਕ ਹ੍ਰਿਦੈ ਮੈ ਸੁਖ ਉਪਜਾਯੋ ।। ੨੮ਅਮਲ ਕਹਯੋ ਸੋ ਤੁਰਤੁ ਮੰਗਾਯੋ ।।੪੦।। ਦੋਹਰਾ ।। ੨੯ਪੋਸਤ ਭਾਂਗ ਅਫੀਮ ਬਹੁ ਗਹਿਰੀ ਭਾਂਗ ਘੁਟਾਇ ।। ੩੦ਤੁਰਤ ਤਰਨਿ ਲਯਾਵਤ ਭਈ ਮਦ ਸਤ ਬਾਰ ਚੁਆਇ ।।੪੧।। ਅੜਿੱਲ ।। ੩੧ਰਾਇ ਤਬੈ ਚਿਤ ਭੀਤਰ ਕਿਯਾ ਬਿਚਾਰ ਹੈ ।। ੩੨ਯਾਹਿ ਨ ਭਜਿਹੋਂ ਆਜੁ ਮੰਤ੍ਰ ਕਾ ਸਾਰ ਹੈ ।। ੩੩ਅਧਿਕ ਮੱਤ ਕਰਿ ਯਾਹਿ ਖਾਟ ਪਰ ਡਾਰਿਕੈ ।। ੩੪ਹੋ ਸਾਠਿ ਮੁਹਰ ਦੈ ਭੱਜਿਹੋਂ ਧਰਮ ਸੰਭਾਰਿਕੈ ।।੪੨।। ਦੋਹਰਾ ।। ੩੫ਰੀਤਿ ਨ ਜਾਨਤ ਪ੍ਰੀਤ ਕੀ ਪੈਸਨ ਕੀ ਪਰਤੀਤ ।। ੩੬ਬਿੱਛੂ ਬਿਸੀਅਰੁ ਬੇਸਯਾ ਕਹੋ ਕਵਨ ਕੇ ਮੀਤ ।।੪੩।। ੩੭ਤਾਕੇ ਮਦ ਪਯਾਯੋ ਘਨੋ ਅਤਿ ਚਿਤ ਮੋਦ ਬਢਾਇ ।। ੩੮ਮੱਤ ਸਵਾਈ ਖਾਟ ਪਰ ਆਪਿ ਭਜਨ ਕੇ ਭਾਇ ।।੪੪।। ੩੯ਮਦਰਾ ਪਯਾਯੋ ਤਰੁਨਿ ਕੋ ਨਿਜੁ ਕਰ ਪਯਾਲੇ ਡਾਰਿ ।। ੪੦ਇਹ ਛਲ ਸੌ ਤਿਹ ਮੱਤ ਕਰਿ ਰਾਖੀ ਖਾਟ ਸੁਵਾਰਿ ।।੪੫।।

*ਓਨਰੀ ਇਤਿਹਾਸ ਅਨੁਸਾਰ ਤੇ ਧ੍ਰਮ ਪੱਖੋਂ ਉਪ੍ਰੋਕਤ ਪ੍ਰਸੰਗ ਗੁਰਬਾਣੀ ਤੇ ਵੇਦ ਪੁਰਾਣਾ ਦੇ ਅਨੁਕੂਲ ਹੈ, ਜਿਸਦੀ ਭਾਈ ਗੁਰਦਾਸ ਜੀ ਐਉਂ ਤਾਕੀਦ ਕਰਦੇ ਹਨ:-

ਜਿਉਂ ਬਹੁ ਮਿਤੀ ਵੇਸਵਾ ਸਭ ਕੁਲਖਣ ਪਾਪ ਕਮਾਵੈ ।।
ਲੋਕਹੁੰ ਦੇਸਹੁੰ ਬਾਹਰੀ ਤਿਹੁੰ ਪਖਾਂ ਕਲੰਕ ਲਗਾਵੈ ।।
ਡੁੱਬੀ ਡੋਬੇ ਹੋਰਨਾਂ ਮਹੁਰਾ ਮਿਠਾ ਹੋਇ ਪਚਾਵੈ ।।੧੭।।੫।।
ਘੰਡਾ ਹੇੜੀ ਮਿਰਗ ਜਿਉਂ ਦੀਪਕ ਹੋਇ ਪਤੰਗ ਜਲਾਵੈ ।।
ਦੁਹੀ ਸਰਾਈ ਜਰਦਰੂ ਪਥਰ ਬੇੜੀ ਪੂਰ ਡੁਬਾਵੈ ।।
ਮਨਮੁਖ ਮਨ ਅਠ ਖੰਡ ਹੋਇ ਦੁਸਟਾ ਸੰਗਤਿ ਭਰਮ ਭੁਲਾਵੈ ।।
ਵੇਸੁਆ ਪੁਤ੍ਰ ਨਿਨਾਉ ਸਦਾਵੈ ।। (ਭਾ: ਗੁਰਦਾਸ ਜੀ)

ਅਰਥਾਤ ਵੇਸਵਾ ਕਿਸੇ ਵੀ ਕੁਲੱਖਣ ਪਾਪ ਕਰਨੋ ਨਹੀਂ ਰੁਕਦੀ । ਲੋਕ ਤੇ ਦੇਸ ਕਾਲ, ਪੇਕੇ ਨਾਨਕੇ, ਅਤੇ ਸਹੁਰੇ ਘਰ ਦੀ ਉਸ ਨੂੰ ਕੋਈ ਕਾਣ ਨਹੀਂ ਹੁੰਦੀ । ਜਿਥੇ ਉਹ ਆਪ ਡੁੱਬ ਗਈ ਹੁੰਦੀ ਹੈ, ਉਥੇ ਜੇਹੜਾ ਵੀ ਉਸ ਦੇ ਕੋਲ ਜਾਂਦਾ ਹੈ ਉਹ ਉਸ ਨੂੰ ਵੀ ਆਪਣੇ ਨਾਲ ਲੈ ਡੁਬਦੀ ਹੈ । ਵਿਸ਼ੇ ਰੂਪ ਮੋਹਰੇ ਨੂੰ ਮਿਠਾ ਲਪੇਟ ਕੇ ਜਿਵੇਂ ਘੰਡਾ ਹੇੜੀ ਤੇ ਮਿਰਗ ਅਤੇ ਦੀਵੇ ਤੇ ਪਤੰਗਾ ਡਿਗ ਕੇ ਸੜ ਮਰਦਾ ਹੈ । ਇਸੇ ਤਰ੍ਹਾਂ ਵੇਸ਼ਵਾ ਦੀ ਸੰਗਤ ਕਰਨ ਵਾਲਾ ਪੁਰਸ਼ ਸੜਕੇ ਸੁਆਹ ਹੋ ਜਾਂਦਾ ਹੈ । ਫਲ ਸਰੂਪ ਲੋਕ-ਪ੍ਰਲੋਕ ਦੋਹਾਂ ਤੋਂ ਜਾਂਦਾ ਰਹਿੰਦਾ ਹੈ ਜਿਵੇਂ ਪੱਥਰ ਦੀ ਬੇੜੀ ਸਾਰੇ ਸਾਥ ਨੂੰ ਲੈ ਕੇ ਡੁੱਬ ਜਾਂਦੀ ਹੈ ਮਨਮੁਖਾਂ ਦਾ ਮਨ ਇਹਨਾਂ ਰੂਪ ਆਦਿ ਦੇ ਲਾਲਚ ਵਿਚ ਟੁੱਟਕੇ ਅੱਠ ਟੋਟੇ ਹੋ ਜਾਂਦਾ ਹੈ । ਜਿਸ ਲਈ ਕੁਸੰਗਤ ਤੇ ਭੁੱਲ ਜਾਂਦਾ ਹੈ, ਤੇ

ਵੇਸਵਾ ਤੇ ਪੇਟੋਂ ਜੰਮਿਆਂ ਪੁਤ੍ਰ ਕੰਜਰ ਹੀ ਕੁਹਾਂਦਾ ਹੈ, ਉਸ ਦਾ ਨਾਮ ਕੋਈ ਨਹੀਂ ਲੈਂਦਾ । ਸੋਚੋ ਕਿ ਇਹ ਪ੍ਰਕਰਣ ਅਸ਼ਲੀਲ ਹੈ ਜਾਂ ਇਕ ਜਿਉਂਦੀ ਜਾਗਦੀ ਦਲੀਲ ਹੈ !

੧– ਵਿਹੜੇ ਵਿਚ ਜਾ ਕੇ ਚੋਰ–ਚੋਰ ਦਾ ਰੌਲਾ ਪਾਉਣ ਲੱਗੀ ।

੨– ਡਰ ਦਿਖਾਇਆ ਰਾਜੇ ਨੂੰ ਆਪਣੇ ਮਿਲਾਪ ਲਈ ਸਹਿਮਤ ਕਰਨ ਖਾਤ੍ਰ ।

੩– ਫੇਰ ਆ ਕੇ ਉਹ ਇਸਤ੍ਰੀ ਰਾਜੇ ਨੂੰ ਕਹਿਣ ਲੱਗੀ ਕਿ ਮੇਰੀ ਗੱਲ ਸੁਣ ਲੈ ।

੪– ਹੁਣੇ ਤੈਨੂੰ ਚੋਰ ਬਣਾ ਕੇ ਪਕੜਾ ਦੇਵਾਂਗੀ ਨਹੀਂ ਤਾਂ ਮੇਰੇ ਨਾਲ ਮਿਲਾਪ ਕਰੋ ।।੩੧।।

੫– ਚੋਰ ਦੀ ਆਵਾਜ਼ ਸੁਣ ਕੇ ਮੁਹੱਲੇ ਦੇ ਲੋਕ ਆ ਪਹੁੰਚੇ ।

੬– ਉਹਨਾਂ ਨੂੰ ਕਿਹਾ ਕਿ ਸੁੱਤੀ ਪਈ ਦੇ ਬੁੜ੍ਹਾਇਕੇ ਮੂੰਹੋਂ ਨਿਕਲ ਗਿਆ ਸੀ, ਚੋਰ ਕੋਈ ਨਹੀਂ ਹੈ ਉਹਨਾਂ ਨੂੰ ਇਹ ਕਹਿ ਕੇ ਟ੍ਰਕਾ ਦਿੱਤਾ ।

੭– ਲੋਕ ਆਪਣੇ ਘਰੀਂ ਚਲੇ ਗਏ ਰਾਜੇ ਮਿਤ੍ਰ ਦਾ ਹੱਥ ਪਕੜ ਕੇ ਕਿਹਾ ।

੮– ਕਿ ਹੁਣੇ ਲੋਕਾਂ ਨੂੰ ਬਲਵਾ ਪਕੜਾ ਦਿਆਂਗੀ ਨਹੀਂ ਤਾਂ ਮੇਰੇ ਨਾਲ ਕ੍ਰੀੜਤ ਹੋ ।।੩੨।।

੯– ਤਾਂ ਫੇਰ ਰਾਜਾ ਚਿਤ ਵਿਚ ਸੋਚਣ ਲੱਗਾ ਤੇ ਵਿਚਾਰ ਕੀਤਾ ।

੧੦– ਕਿ ਕੋਈ ਚਰਿਤ੍ਰ ਬਣਾਕੇ ਇਥੋਂ ਨਿਕਲਿਆ ਜਾਵੇ ਜੋ ਤਾਹੀ ਠੀਕ ਬਚਾ ਹੋ ਸਕਦਾ ਹੈ ।।੩੩।।

੧੧– ਜੋ ਵੇਸ਼ਵਾ ਦੀ ਸੁਹਬਤ ਕਰਦਾ ਹਾਂ ਤਾਂ ਬੇਇਜ਼ਤੀ ਦਾ ਕਾਰਣ ਬਣਦੀ ਹੈ ਤੇ ਧਰਮ ਭ੍ਰਸ਼ਿਟ ਹੁੰਦਾ ਹੈ । ਜੇ ਦੌੜਦਾ ਹਾਂ ਲੋਕ ਬੇਇਜ਼ਤੀ ਕਰਨਗੇ ।

੧੨– ਦੋਹੀਂ ਪਾਸੀਂ ਔਖਿਆਈ ਬਣ ਗਈ ਹੈ ਕਰਤਾ ਪੁਰਖ ਹੀ ਸਹਾਇਤਾ ਕਰਕੇ ਬਚਾਵੇ ।।੩੪।।

੧੩– ਜੇ ਮੈਂ ਇਸ ਵੇਸਵਾ ਨਾਲ ਸੰਜੋਗ ਕਰਦਾ ਹਾਂ ਅਤੇ ਮੇਰੇ ਉਸ ਵੀਰਜ ਤੋਂ ਇਸ ਦੇ ਪੁੱਤ੍ਰ ਪੈਦਾ ਹੋ ਜਾਂਦਾ ਹੈ ਤਾਂ ਉਹ ਕੰਜਰ ਕਹਾਇਗਾ, ਜੇ ਪੁੱਤ੍ਰੀ ਹੁੰਦੀ ਹੈ ਤਾਂ ਉਹ ਵੇਸਵਾ ਬਣੇਗੀ ।

੧੪– ਦੂਜੇ ਪਰ ਨਾਰੀ ਨਾਲ ਭੋਗ ਕਰਕੇ ਧਰਮ ਨਸ਼ਟ ਹੁੰਦਾ ਹੈ, ਜੇ ਦੌੜਦਾ ਹਾਂ ਤਾਂ ਇਹ ਚੋਰ ਕਹਿਕੇ ਪਕੜਾ ਦੇਵੇਗੀ ।

੧੫– ਐਉਂ ਸਾਰੀ ਗੱਲ ਸੋਚ ਵਿਚਾਰ ਕੇ ਨੌਲੇ ਤੇ ਦੈਲਾ ਮਾਰਨ ਲਈ ਬੋਲੇ ਕਿ ਮੇਰੀ ਗੱਲ ਸੁਣ, ਤੂੰ ਮੈਨੂੰ ਬੜੀ ਪਿਆਰੀ ਹੈ ।

੧੬– ਮੈ ਤਾਂ ਤੇਰੀ ਪ੍ਰੀਤ ਦੇਖਦਾ ਸੀ ਕਿ ਕੀ ਇਹ ਕੱਚੀ ਤਾਂ ਨਹੀਂ ?

੧੭– ਜੋ ਤੇਰੇ ਜਿਹੀ ਸੁੰਦਰ ਇਸਤ੍ਰੀ ਕਿਸੇ ਨੂੰ ਮਿਲੇ (ਹੱਥ ਆਵੇ)

੧੮– ਉਹ ਤਾਂ ਬਹੁਤ ਹੀ ਮੂਰਖ ਹੈ ਜੋ ਉਹਨੂੰ ਧਿਕਾਰੇ (ਭਾਵ ਤਿਆਗੇ) ।।੩੬।।

੧੯– ਤੇਰੇ ਜਿਹੀ ਸੁੰਦਰ ਰੂਪਵਾਨ ਇਸਤ੍ਰੀ ਕਿਸੇ ਦੇ ਹੱਥ ਆ ਜਾਏ ।

੨੦– ਜੇ ਉਸ ਨੂੰ ਤਿਆਗੇ ਤਾਂ ਉਹ ਤਾਂ ਪਿਛੋਂ ਮਨ ਵਿਚ ਪਛਤਾਏਗਾ ਹੀ (ਸ਼ਰਮਸਾਰ) ਹੋਵੇਗਾ ।।੩੭।।

੨੧– ਐਉਂ ਕੰਮ ਕਰ, ਪੋਸਤ ਜਾਂ ਭੰਗ ਜਾਂ ਅਫੀਮ ਕੋਈ ਨਸ਼ਾ ਹੁਣੇ ਮੰਗਵਾ ਲੈ ।

੨੨– ਉਹ ਨਸ਼ਾ ਮੈਨੂੰ ਪਿਆ ਦੇਹ ਆਪਣੇ ਹੱਥੀਂ ਪ੍ਰਸੰਨ ਹੋ ਕੇ (ਖੁਸ਼ੀ) ਨਾਲ ਪਿਲਾ ਦੇ ।।੩੮।।

੨੩– ਤੂੰ ਤਾਂ ਖੁੱਲ ਕੇ ਰੱਜ ਕੇ ਸ਼ਰਾਬ ਪੀ ਲੈ ਤੇ ਮੈਨੂੰ ਭੰਗ ਪਿਲਾ ਦੇਹ ।

੨੪– ਫੇਰ ਮੈਂ ਮੇਰੇ ਨਾਲ ਚਾਰ ਪਹਿਰ ਭੋਗ ਬਿਲਾਸ ਦੀ ਖੁਸ਼ੀ ਲਵਾਂਗਾ ।।੩੯।।

੨੫– ਉਹ ਬੇ ਸਮਝ ਇਸਤ੍ਰੀ ਇਹ ਗੱਲ ਸੁਣ ਕੇ ਖੁਸ਼ੀ ਨਾਲ ਫੁੱਲ ਗਈ

੨੬– ਇਸਦੇ ਅੰਦਰੂਨੀ ਭੇਦ ਨੂੰ ਨਾ ਸਮਝੀ ।(ਕਿ ਰਾਜਾ ਮੈਨੂੰ ਬੁੱਧੂ ਬਣਾਕੇ ਤੁਰ ਜਾਵੇਗਾ )

੨੭– ਦਿਲ ਵਿਚ ਬੜੀ ਖੁਸ਼ੀ ਮਹਿਸੂਸ ਕੀਤੀ ਉਸ ਇਸਤ੍ਰੀ ਨੇ ।

੨੮– ਜੇਹੜੇ ਅਮਲ ਕਹੇ ਸੀ ਉਹ ਝੱਟ ਮੰਗਾ ਲਏ ਉਸ ਨੇ ।।੪੦।।

੨੯– ਪੋਸਤ, ਭੰਗ, ਅਫੀਮ ਆ ਗਏ ਅਤੇ ਖੂਬ ਗੂੜੀ ਭੰਗ ਘੋਟਾ ਲਈ ।

੩੦– ਅਤੇ ਝੱਟ ਹੀ ਉਸ ਜਵਾਨ ਇਸਤ੍ਰੀ ਨੇ ਸੱਤ ਵਾਰੀ ਕੱਢੀ ਹੋਈ ਵਧੀਆ ਸ਼ਰਾਬ ਲੈ ਆਂਦੀ ।।੪੧।।

੩੧– ਰਾਜੇ ਨੇ ਚਿੱਤ ਵਿਚ ਵਿਚਾਰ ਕੀਤਾ ਕਿ–

੩੨– ਇਸ ਇਸਤ੍ਰੀ ਨਾਲ ਮੈਂ ਸੰਗ ਨਹੀਂ ਕਰਨਾ ਕਿਉਂ ਕਿ ਇਹ ਗੁਰੂ ਤੇ ਵੇਦ ਮੰਤ੍ਰ ਦਾ ਤੱਤ ਹੈ । (ਇਹੇ ਮੰਤ੍ਰ ਕਾ ਸਾਰ ......)

੩੩– ਨਸ਼ੇ ਨਾਲ ਇਸ ਨੂੰ ਬੇਹੋਸ਼ ਕਰਕੇ ਮੰਜੇ ਪਰ ਸੁੱਟ ਦਿੱਤਾ ।

੩੪– ਸੱਠ ਮੋਹਰਾਂ ਦਾ ਲਾਲਚ ਦੇ ਕੇ ਖਿਸਕ ਜਾਵਾਂਗਾ ਆਪਣੇ ਧਰਮ ਨੂੰ ਪੱਲੇ ਰੱਖਕੇ ਭਾਵ (ਸੰਭਾਲਕੇ) ।।੪੨।।

੩੫– ਇਹ ਲੋਕ ਪ੍ਰੀਤ ਦੀ ਰੀਤ ਨਹੀਂ ਜਾਣਦੇ ਹੁੰਦੇ । ਇਹਨਾਂ ਨੂੰ ਤਾਂ ਪੈਸਿਆਂ ਨਾਲ ਹੀ ਗਰਜ਼ ਹੁੰਦੀ ਹੈ ।

੩੬– ਬਿਛੂ, ਸੂਪ ਅਤੇ ਬੇਸਵਾ ਦੱਸੋ ਇਹ ਕਿਸ ਦੇ ਕਦੇ ਮਿਤ੍ਰ ਹੁੰਦੇ ਹਨ ? ।।੪੩।।

੩੭– ਉਸ ਨੂੰ ਸ਼ਰਾਬ ਪਿਆ ਕੇ ਖੁਸ਼ੀ ਨਾਲ ਰਜਾ ਦਿੱਤੀ ਉਸ ਨੂੰ

੩੮– ਬੇਹੋਸ਼ ਕਰਕੇ ਮੰਜੇ ਤੇ ਸੁਆ ਦਿਤੀ ਆਪ ਦੌੜਨ ਦੇ ਵਾਸਤੇ ।।੪੪।।

੩੯– ਉਸ ਜਵਾਨ ਇਸਤ੍ਰੀ ਨੂੰ ਸ਼ਰਾਬ ਆਪਣੇ ਹੱਥੀਂ ਪਿਆਲੇ ਵਿਚ ਪਾ ਕੇ ਪਿਲਾ ਦਿੱਤੀ

੪੦– ਇਸ ਚਤ੍ਰਾਈ ਦੇ ਨਾਲ ਉਸ ਨੂੰ ਅਮਲ ਨਾਲ ਬੇਹੋਸ਼ ਕਰਕੇ ਮੰਜੇ ਪਰ ਸਿਟਕੇ ਸਵਾ ਦਿੱਤਾ ।।੪੫।।

ਅੜਿਲ ।। ੧ਭਰਿ ਭਰਿ ਨਿਜੁ ਕਰ ਪਯਾਲੇ ਮੱਦ ਤਿਹੱ ਪਿਯਾਯੋ ।। ੨ਰਾਮਜਨੀ ਸੌ ਅਧਿਕ ਸਨੇਹ ਜਤਾਇਯੈ ।। ੩ਮੱਤ ਹੋਇ ਸੈ ਗਈ ਰਾਇ ਤਬ ਯੌ ਕਿਯੋ ।। ੪ਹੋ ਸਾਠਿ ਮੁਹਰ ਦੈ ਤਾਹਿ, ਭੰਜਨ ਕੋ ਮਗੁ ਲਿਯੋ ।।੪੬।। ੫ਜੋ ਤੁਮ ਸੌ ਹਿਤ ਕਰੈ ਨ ਤੁਮ ਤਿਹ ਸੋ ਕਰੋ ।। ੬ਜੋ ਤੁਮਰੇ ਰਸ ਢਰੇ ਨ ਤਿਹੱ ਰਸ ਤੁਮ ਢਰੋ ।। ੭ਜਾਕੋ ਚਿਤ ਕੀ ਬਾਤ ਆਪੁ ਨਹਿ ਪਾਇਯੈ ।। ੮ਹੋ ਤਾਕਹੱ ਚਿਤ ਕੋ ਭੇਦ ਨ ਕਬਹੁ ਜਤਾਇਯੈ ।।੪੭।। ਦੋਹਰਾ ।। ੯ਰਾਇ ਭੰਜਯੋ ਤ੍ਰਿਯ ਮੱਤ ਕਰਿ, ਸਾਠਿ ਮੁਹਰਿ ਦੈ ਤਾਂਹਿ ।। ੧੦ਆਨਿ ਬਿਰਾਜਯੋ ਧਾਮ ਮੈ ਕਿਨਹੂੰ ਨ ਹੇਰਯੋ ਵਾਹਿ ।।੪੮।। ਅੜਿਲ ।। ੧੧ਤਬੈ □ਰਾਇ ਗ੍ਰਿਹ ਆਇ ਸੁ ਪ੍ਰਣ ਐਸੋ ਕਿਯੋ ।। ੧੨ਭਲੇ ਜਤਨ ਸੌ ਰਾਖਿ ਧਰਮ ਅਬ ਮੈ ਲਿਯੋ ।। ੧੩ਦੇਸ ਦੇਸ ਨਿਜੁ ਪ੍ਰਭ ਕੀ ਪ੍ਰਭਾ ਬਿਥੇਰਿ ਹੋ ।। ੧੪ਹੋ ਆਨ ਤ੍ਰਿਯਾ ਕਹੱ ਬਹੁਰਿ ਨ ਕਬਹੂੰ ਹੇਰਿਹੋਂ ।।੪੯।। ਦੋਹਰਾ ।। ੧੫ਵਹੈ ਪ੍ਰਤੱਗਯਾ ਤਦਿਨ ਤੇਂ ਬਯਾਪਤ ਮੋ ਹਿਯ ਮਾਹਿ ।। ੧੬ਤਾਂ ਦਿਨ ਤੇ ਪਰ ਨਾਰਿ ਕੌ ਹੇਰਤ ਕਬਹੂੰ ਨਾਹਿ ।।੫੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਪ੍ਰਖ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ

ਖੋੜਸਮੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੬।।੩੧੪।। ਅਫਜੂੰ ।।

।। ਅੜਿਲ ।। ੧੭ਬੰਦਸਾਲ ਨ੍ਰਿਪ ਸੁਤ ਕੋ ਦਿਯੋ ਪਠਾਇਕੈ ।। ੧੮ਭੋਰ ਹੋਤ ਪੁਨ ਲਿਯੋ ਸੁ ਨਿਕਟਿ ਬੁਲਾਇਕੈ ।। ੧੯ਮੰਤ੍ਰੀ ਤਬਹੀ ਕਥਾ ਉਚਾਰੀ ਅਨਿਕੈ ।। ੨੦ਹੋ ਬਢਯੋ ਭੂਪ ਕੇ ਭਰਮ ਅਧਿਕ, ਜਿਯ ਜਾਨਿਕੈ ।।੧।। ਦੋਹਰਾ ।। ੨੧ਸਹਰ ਬਦਖਸਾਂ ❖ਮੈਂ ਹੁਤੀ ਏਕ ਮੁਗਲ ਕੀ ਬਾਲ ।। ੨੨ਤਾ ਸੌ ਕਿਯਾ ਚਰਿਤ੍ਰ ਤਿਨ ਸੋ ਤੁਮ ਸੁਨੰਹੁ ਨ੍ਰਿਪਾਲ ।।੨।। ੨੩ਬਿਤਨਮਤੀ ਇਕ ਚੰਚਲਾ ਹਿਤੂ ਮੁਗਲ ਕੀ ਏਕ ।। ੨੪ਜੰਤ੍ਰ ਮੰਤ੍ਰ ਅਰੁ ਬਸੀ ਕਰ ਜਾਨਤ ਹੁਤੀ ਅਨੇਕ ।।੩।। ਅੜਿਲ ।। ੨੫ਏਕ ਦਿਵਸ ਤਿਨ ਲੀਨੀ ਸਖੀ ਬੁਲਾਇਕੈ ।। ੨੬ਪਰਿ ਗਈ ਤਿਨਮੈ ਹੋਡ ਸੁ ਐਸੇ ਆਇਕੈ ।। ੨੭ਕਾਲਿ ਸਜਨ ਕੇ ਬਾਗ ਕਹਯੋ ਚਲਿ ਜਾਇ ਹੌ ।। ੨੮ਹੋ ਇਹ ਮੂਰਖ ਕੇ ਦੇਖਤ ਭੋਗ ਕਮਾਇ ਹੋ ।।੪।। ਦੋਹਰਾ ।। ੨੯ਦੁਤਿਯ ਸਖੀ ਐਸੇ ਕਹਯੋ ਸੁਨੁ ਸਖਿ ਬਚਨ ਹਮਾਰ ।। ੩੦ਭੋਗ ਕਮੈਹੌਂ ਯਾਰ ਸੋ ਨਾਰ ਬਧੈਹੌਂ ਜਾਰ ।।੫।। ਚੌਪਈ ।। ੩੧ਅਸਤਾਚਲ ਸੂਰਜ ਜਬ ਗਯੋ ।। ੩੨ਪ੍ਰਾਚੀ ਦਿਸ ਤੇ ਸਸਿ ਪ੍ਰਗਟਯੋ ।। ੩੩ ਭਾਗਵਤਿਨ ਉਪਜਯੋ ਸੁਖ ਭਾਰੋ ।। ੩੪ ਬਿਰਹਿਨਿ ਕੌ ਸਾਇਕ ਸਸਿ ਮਾਰੋ ।।੬।। ਦੋਹਰਾ ।। ੩੫ਅਸਤਾਚਲ ਸੂਰਜ ਗਯੋ ਰਹਯੋ ਚੰਦ੍ਰ ਮੰਡਰਾਇ ।। ੩੬ਲਪਟਿ ਰਹਯੋ ਪਿਯ ਤ੍ਰਿਯਨ ਸੋਂ ਤ੍ਰਿਯਾ ਪਿਯਨ ਲਪਟਾਇ ।।੭।।●

□ ਇਸ ਪ੍ਰਰਕਣ ਦਾ ਸਾਰੰਸ਼ ਇਹ ਹੈ ਕਿ ਪਾਠਕ ਜਨ ਪ੍ਰਣ ਲੈਣ ਕਿ ਭਾਂਵੇ ਕੋਈ ਜਤਨ ਕਰਨਾ ਪਵੇ । ਉਹ ਕਰਕੇ ਧਰਮ ਦੀ ਰਖਿਯਾ ਕੀਤਾ ਜਾਵੇ । ਔਰ ਜਿਥੋਂ ਤੱਕ ਹੋ ਸਕੇ ਆਪਣੇ ਇਸ਼ਟ ਦੇਵ ਅਤੇ ਪ੍ਰਮਪਿਤਾ ਦੀ ਪ੍ਰਭਤਾ ਦੇ ਹਿਤ ਵਿਚ ਪ੍ਰਭਤਾ ਬਖੇਰਨੀ ਖਿੰਡਾਉਣੀ ਭਾਵ ਅਰਥ ਪਚਾਰ ਕਰਨ ਵਿਚ ਆਯੂ ਬਤੀਤ ਕਰਨੀ, ਬਖੇਰਨੀ ਇਨਸਾਨੀ ਫਰਜ ਹੈ । ਪਰ ਇਸਤ੍ਰੀ ਭਾਵ ਹੋਰ ਇਸਤ੍ਰੀ ਨੂੰ ਤੱਕਣਾ ਪੂਰਨ ਗੁਨਾਹ ਹੈ । ਇਹ ਪਾਪ ਹੈ ।

ਜੋ ਅਜੀਮ ਸੰਤਾਪਤਾ ਕਾਰਨ ਬਣਦਾ ਹੈ । ਡਰੋ ਇਸ ਸੰਤਾਪ ਤੋਂ, ਬਚੋ ਇਸ ਖੂਨੀ ਪਾਪ ਤੋਂ ।

❖ ਬਦਖਸਾਂ– ਅਫਗਾਨਿਸਤਾਨ ਦਾ ਤਾਤਾਰ ਦੀ ਹੱਦ ਉਪਰ ਇਕ ਸ਼ਹਿਰ ਅਤੇ ਆਸ ਪਾਸ ਦਾ ਦੇਸ਼ ।

● ਕੀ ਉਪ੍ਰੋਕਤ ਲੇਖ ਨੂੰ ਕਹੋਗੇ ਕਿ ਇਹ ਤਾਂ ਅਸ਼ਲੀਲ ਹੈ ? ਨਹੀ ,ਇਹ ਅਸ਼ਲੀਲ ਨਹੀਂ ।ਸਗੋਂ ਦਲੀਲ ਹੈ ਕਿ ਇਸਤ੍ਰੀ ਪੁਰਸ਼ ਦਾ ਸੰਜੋਗ ਤੇ ਵਿਜੋਗ ਧੁਰ ਦ੍ਰਗਾਹੋਂ ਨੀਯਤ ਹੈ । ਫਰਜ਼ ਕਰੋ ਇਕ ਜਵਾਨ ਪੁਰਸ਼ ਕਿਸੇ ਨੇਤਰਹੀਣ ਮੁਟਿਆਰ ਨੂੰ ਬਾਹੋਂ ਫੜਕੇ ਖੋਬੇ ਤੋਂ ਬਚਾਉਦਾ ਹੈ ਤਾਂ ਉਹ ਅੱਗੋਂ ਇਹ ਕਹੇਗੀ ਵੀਰਾ ਤੂੰ ਜਿਉਂਦਾ ਰਹੇ, ਤੂੰ ਮੇਰੇ ਨਾਲ ਭਲਾ ਕੀਤਾ ਹੈ । ਦੂਜਾ ਇਕ ਨੌਜਵਾਨ ਕਿਸੇ ਮੁਟਿਆਰ ਨੂੰ ਬਾਹੋਂ ਫੜ ਕੇ ਖਿੱਚ ਲੈਂਦਾ ਹੈ ਤਾਂ ਅੱਗੋਂ ਓਹ ਲੜਕੀ ਕੀ ਕਹੇਗੀ ? ਮਰਜਾਣੇ ਢੈਹ ਜਾਣੇ ਨੇ ਮੇਰੀ ਇੱਜਤ ਨੂੰ ਹੱਥ ਪਾਇਆ ਹੈ । ਇਸ ਲਈ ਮਹਾਂ ਪੁਰਸ਼ਾਂ ਦੇ ਲਿਖੇ ਲੇਖ ਅਸ਼ਲੀਲ ਨਹੀਂ ਹੁੰਦੇ, ਸਗੋਂ ਅਗਿਆਨੀ ਅੰਧੇ ਨੂੰ ਰਾਹ ਪਾਉਣ ਲਈ ਇਕ ਦਲੀਲ ਹੋਕੇ ਨਿਬੜਦੇ ਹਨ ।

ਜੈਸਾ–ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ।।

ਪੰ: ੧੨੩੨।।ਮ: ੯।।

ਅ – ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ ।। ਕਾਮਿ ਕਰੋਧਿ ਜਲੈ ਸਭੁ ਕੋਈ ।।

ਪੰ: ੧੦੬੨ ।। ਤ: ੩।।

ੲ – ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ ।।

ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣਿ ਵਿਹਾਇ ।।੩੦।।ਪੰ:੧੩੮੯।।

ਸ – ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ........... ।।

ਪੰ: ੪੫੫ ।। ਮ: ੫੧ ।।

ਵਿਰੋਧੀ ਸੱਜਣ ਜਰਾ ਅੱਖਾਂ ਟੱਡ ਕੇ ਤੱਕਣ ਕਿ ਕੀ ਇਹ ਸਭ ਅਸ਼ਲੀਲਤਾ ਹੀ ਹੈ ☞

੧- ਆਪਣੇ ਹੱਥਾਂ ਨਾਲ ਪਿਆਲੇ ਭਰ-ਭਰ ਕੇ ਉਸ ਨੂੰ ਪਿਆ ਦਿੱਤੇ ਸ਼ਰਾਬ ਦੇ

੨- ਗੱਲਾਂ ਬਾਤਾਂ ਨਾਲ ਉਸ (ਚਾਲਾਕ) ਵੇਸਵਾ ਨੂੰ ਪੂਰਨ ਪਿਆਰ ਦਿਖਾਇਆ

੩- ਜਿਸ ਵੇਲੇ ਬੇਹੋਸ਼ ਹੋ ਗਈ ਤਾਂ ਰਾਜੇ ਐਉਂ ਕੀਤਾ

੪- ਕਿ ਸੱਠ (੬੦) ਮੋਹਰਾਂ ਉਸ ਨੂੰ ਦੇ ਕੇ ਆਪ ਆਪਣੇ ਰਾਹ ਪੈ ਗਿਆ (ਇਥੇ ਹੁਣ ਅੱਗੇ ਇਸ ਪ੍ਰਕਰਣ ਦਾ ਨਿਚੋੜ ਦੱਸਿਆ ਹੈ) ਕਿ ।।੪੬।।

੫- ਜੇ ਇਹੋ ਜਿਹੇ ਸੰਦਰਵ ਵਿਚ ਕੋਈ ਤੁਹਾਡੇ ਨਾਲ ਪਿਆਰ ਜਤਾਵੇ ਤਾਂ ਤੁਸੀਂ ਖ਼ਬਰਦਾਰ ਰਹੋ- ਉਸ ਨਾਲ ਤੁਸੀਂ ਪਿਆਰ ਨਾ ਕਰੋ ।

੬- ਜੇ ਤੁਹਾਡੇ ਤੇ ਕੋਈ (ਖੋਟੀ ਭਾਵਨਾ ਨਾਲ) ਪਿਆਰ ਕਰਨਾ ਚਾਹੇ ਤਾਂ ਤੁਸੀਂ ਨਾ ਕਰੋ ।

੭- ਜਿਸ ਦੇ ਅੰਦਰੂਨੀ ਭਾਵ ਤੁਸੀ ਨਹੀ ਸਮਝ ਸਕੇ

੮- ਉਸ ਅੱਗੇ ਆਪਣੇ ਦਿਲ ਦੀ ਗੱਲ ਕਦੇ ਨਾ ਕਹੋ ।।੪੭।।

੯- ਰਾਜਾ ਦੌੜਿਆ ਬੇਸਵਾ ਨੂੰ ਬੇਹੋਸ਼ ਕਰਕੇ ਮੁਹਰਾਂ ਦੇ ਕੇ

੧੦- ਚੁਪ-ਚਪੀਤਾ ਆਪਣੇ ਘਰ ਆ ਗਿਆ ਉਸ ਨੂੰ ਹੋਰ ਕਿਸੇ ਨਾ ਵੇਖਿਆ ।।੪੮।।

੧੧- ਫੇਰ ਰਾਜੇ ਨੇ ਘਰ ਆ ਕੇ ਇਹ ਪ੍ਰਣ ਕੀਤਾ ।

੧੨- ਕਿ ਸ਼ੁਕ੍ਰ ਹੈ ਕਿ ਚੰਗੇ ਜਤਨ ਨਾਲ ਮੈਂ ਆਪਣਾ ਧਰਮ ਨਸ਼ਟ ਹੋਣ ਤੋਂ ਬਚਾ ਲਿਆ ਹੈ ।

੧੩- ਹੁਣ ਮੈਂ ਆਪਣੇ ਸਾਰੇ ਦੇਸ਼ ਵਿਚ ਆਪਣੇ ਮਾਲਕ ਪ੍ਰਭੂ ਦਾ ਜਸ (ਕੀਰਤੀ) ਫੈਲਾਵਾਂਗਾ ।

੧੪- ਹੋਰ ਇਸਤ੍ਰੀ (ਪਰ ਤ੍ਰਿਆ) ਵੱਲ ਕਦੇ ਨਹੀ ਵੇਖਾਂਗਾ ।।੪੯।।

੧੫- ਇਹ ਪ੍ਰਣ ਕੀਤਾ ਹੋਇਆ ਉਸ ਦਿਨ ਤੋਂ ਮੇਰੇ ਹਿਰਦੇ ਵਿਚ ਟਿਕਿਆ ਹੋਇਆ ਹੈ

੧੬- ਉਸ ਦਿਨ ਤੋਂ ਮੈਂ ਪਰ ਇਸਤ੍ਰੀ ਨੂੰ ਕਦੇ ਵੀ ਨਹੀਂ ਤੱਕਦਾ ।।੫੦।।੧।।

ਇਥੇ ਸੋਲਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।।੧੬।। ੩੧੪ ।। ਅਫ਼ਜੂੰ ।।

੧੭- ਰਾਜੇ ਨੇ ਆਪਣੇ ਪੁਤਰ ਨੂੰ ਬੰਦ ਸਾਲ (ਕੈਦ ਵਿਚ) ਭੇਜ ਦਿੱਤਾ ।

੧੮- ਦੂਸਰੇ ਦਿਨ ਸਵੇਰ ਹੁੰਦੇ ਹੀ ਫੇਰ ਨੇੜੇ ਬੁਲਾਕੇ

੧੯- ਵਜ਼ੀਰ ਨੇ ਕਥਾ ਉਚਾਰਨ ਕੀਤੀ ਆ ਕੇ

੨੦- ਰਾਜੇ ਦੇ ਜੀਅ ਵਿਚ ਇਹਨਾਂ ਕਥਾਵਾਂ ਨੂੰ ਸੁਣਕੇ ਦਿਲ 'ਚ ਭਰਮ ਜਿਹਾ ਵੱਧ ਗਿਆ ।।੧।।

੨੧- ਵਜ਼ੀਰ ਨੇ ਕਥਾ ਅਰੰਭ ਕੀਤੀ ਕਿ ਇਕ ਬਦਖਸਾਂ ਸ਼ਹਿਰ ਵਿਚ ਇਕ ਮੁਗਲ ਦੀ ਇਸਤ੍ਰੀ ਸੀ ।

੨੨- ਉਸ ਨੇ ਮੁਗਲ ਨਾਲ ਇਕ ਚਰਿਤ੍ਰ ਖੇਡਿਆ ਹੇ ਰਾਜਨ । ਹੁਣ ਤੁਸੀਂ ਉਹ ਸੁਣੋ ।।੨।।

੨੩- ਬਿਤਨਮਤੀ ਨਾਮ ਦੀ ਇਕ ਚੰਚਲ ਇਸਤ੍ਰੀ ਇਕ ਮੁਗਲੈਂ ਦੀ ਇਸਤ੍ਰੀ ਸੀ

੨੪- ਜੇਹੜੀ ਜੰਤ੍ਰ, ਮੰਤ੍ਰ ਤੇ ਬਸੀਕਰਨ (ਵੱਸ ਕਰਨ ਵਾਲੇ ਮੋਹਣੀ ਮੰਤਰ ਆਦਿ) ਅਨੇਕਾਂ ਹੀ ਜਾਣਦੀ ਸੀ ।।੩।।

੨੫- ਇਕ ਦਿਨ ਉਸ ਨੇ ਆਪਣੀ ਇਕ ਸਖੀ (ਸਹੇਲੀ) ਬੁਲਾਈ

੨੬- ਉਹਨਾਂ ਦੇ ਵਿਚ ਜਿੱਦ ਪੈ ਗਈ । ਇਕ ਕਹਿੰਦੀ ਕਿ ਮੈਂ ਬਹੁਤ ਹੁਸ਼ਿਆਰ ਹਾਂ, ਦੂਜੀ ਕਹਿੰਦੀ ਮੈਂ ਤੈਥੋਂ ਵੱਧ ਚਲਾਕ ਹਾਂ ।

੨੭- ਚੰਚਲ ਮਤੀ ਕਹਿੰਦੀ ਹੈ ਕਿ ਦੇਖ ਕਲ ਮੈਂ ਬਾਗ ਵਿਚ ਜਾਵਾਂਗੀ

੨੮- ਇਸ ਮੂਰਖ (ਮੁਗਲ) ਦੇ ਸਾਹਮਣੇ (ਹਾਜ਼ਰੀ ਵਿਚ) ਆਪਣੇ ਯਾਰ ਨਾਲ ਭੋਗ ਬਿਲਾਸ ਕਰਾਂਗੀ ।।੪।।

੨੯- ਦੂਜੀ ਬੋਲੀ ਕਿ ਐ ਸਖੀ । ਦੇਖ ਮੇਰੀ ਗੱਲ ਸੁਣ ।

੩੦- ਮੈਂ ਭੋਗ ਤਾਂ ਕਮਾਂਵਾਂਗੀ ਯਾਰ ਨਾਲ, ਪਰ ਸੁੱਥਣ (ਸਲਵਾਰ) ਦਾ ਨਾਲਾ ਘਰ ਵਾਲੇ ਤੋਂ ਬਨਾਵਾਂਗੀ ।।੫।।

੩੧- ਜਿਸ ਵੇਲੇ ਸੂਰਜ ਅਸਤ ਭਾਵ (ਛੁਪ ਗਿਆ)

੩੨- ਪੱਛਮ ਵਲੋਂ ਚੰਦ੍ਰਮਾਂ ਚੜ ਆਇਆ ।

੩੩- (ਭਾਗਵਤਨ) ਭਾਗਾਂ ਵਾਲੀਆਂ ਨੂੰ ਸੁਖ ਪ੍ਰਾਪਤ ਹੁੰਦਾ ਹੈ ਜਿਨ੍ਹਾਂ ਦੇ ਸੁਹਾਗ ਘਰ ਹੁੰਦੇ ਹਨ ।

੩੪- ਸੁਹਾਗ ਤੋਂ ਵਿਛੜੀਆਂ ਨੂੰ ਕਾਮ ਤੀਰ ਮਾਰਦਾ ਹੈ ।।੬।।

੩੫- ਜਿਸ ਵੇਲੇ ਸੂਰਜ ਛਿਪ ਜਾਂਦਾ ਹੈ ਚੰਦ੍ਰਮਾਂ ਚਮਕਦਾ ਹੈ ।

੩੬- ਉਸ ਵੇਲੇ ਇਸਤ੍ਰੀ ਪੁਰਸ਼ ਆਪੋ ਆਪਣੀਆਂ ਸੇਜਾਂ ਤੇ ਜੁਟਕੇ ਸੇਜ ਮਾਣਦੇ ਹੁੰਦੇ ਹਨ

☞ ਕੀ ਸਾਡੀਆਂ ਬੀਬੀਆਂ ਭੈਣਾਂ ਬੜੇ ਸੁਰ ਨਾਲ ਰੇਡਿਓ ਤੇ ਪਾਠ ਕਰਦੀਆਂ ਨਹੀ ਸੁਣੀਦੀਆਂ ? ਕਦੇ ਕਿਸੇ ਬੁਰਾ ਨਹੀ ਮਨਾਇਆ ।

ਇਹ ਅਸ਼ਲੀਲਤਾ ਨਹੀਂ । ਇਖਲਾਕਤਾ ਹੈ, ਸੰਸਾਰ ਮੰਚ ਦੇ ਅਖਾੜੇ ਦੀਆਂ ਲੱਟ-ਲੱਟ ਕਰਕੇ ਜਗਦੀਆਂ ਮਿਸਾਲਾਂ ਹਨ ਜੋ ਓਨਰੀ ਇਤਿਹਾਸ ਦੀ ਰੋਸ਼ਨੀ ਵਿਚ ਉਦਾਹਰਨਾ ਦਿਖਾ ਰਹੀਆਂ ਨੇ ।

ਉਡਗ ਤਗੀਰੀ ਰਵਿ ਅਥਨ ਪ੍ਰਭਾ ਪ੍ਰਵਾਨਾ ਪਾਇ ।। ੨ਜਾਂਨੁਕ ਚੰਦ੍ਰ ਅਮੀਨ ਕੇ ਫਿਰੇ ਬਿਤਾਲੀ ਆਇ ।।੮।। ਚੌਪਈ ।। ੩ਅਸਤਾ ਸੋ ਭੋਗਨ ਤਿਨ ਮਾਨੇ ।। ਚਾਰਿ ਜਾਮ ਘਟਿਕਾ ਇਕ ਜਾਨੇ ।। ੪ਚੌਥੇ ਜਾਮ ਸੋਇ ਕਰਿ ਰਹੇ ।। ੫ਚਤੁਰਨ ਕੇ ਗ੍ਰੀਵਾਂ ਕੁਚ ਗਹੇ ।।੯।। ਦੋਹਰਾ ।। ੬ਨਾਨ ਖਾਨ ਅਰੁ ਦਾਨ ਹਿਤ ਦਿਨ ਦਿਖਿ ਜਗਿ ਹੈ ਰਾਜ ।। ੭ਦੁਜਨ ਦਲਨ ਦੀਨੋ ਧਰਨ ਦੁਸਟਨ ਦਹਿਬੇ ਕਾਜ ।।੧੦।। ਸਵੈਯਾ ।। ੮ਜਾਨਿ ਪਯਾਨ ਬਿਛੋਹ ਤ੍ਰਿਯਾਨ ਕੇ ਛੋਭ ਬਡਯੋ ਉਰ ਭੀਤਰ ਭਾਰੀ ।। ੯ਅੰਚਰ ਡਾਰਿਕੈ ਮੋਤਿਨ ਹਾਰ ਦੁਰਾਵਤ ਜਾਨਿ ਭਯੋ ਉਜਿਆਰੀ ।। ੧੦ਪਾਨਹੂੰ ਪੇਛਤ ਪ੍ਰੀਤਮ ਕੋ ਤਨ ਕੈਸੇ ਰਹੈ ਇਹ ਚਾਹਤ ਪਯਾਰੀ ।। ੧੧ਚੰਦ ਚੜਯੋ ਸੁ ਚਹੈ ਚਿਰ ਲੌ ਚਿਤ ਦੇਤ ਦਿਵਾਕਰ ਕੀ ਦਿਸਿ ਗਾਰੀ ।।੧੧।।◆ ਭੁਜੰਗ ਛੰਦ ।। ੧੨ਚਲੋਂ ਪ੍ਰਾਨ ਪਯਾਰੇ ਫੂਲੇ ਫੂਲ ਆਛੇ ।। ੧੩ਦਿਪੈ ਚਾਰ ਮਾਨੋ ਢਰੇ ਮੈਨ ਸਾਂਛੇ ।। ਕਿਧੋ ਗੀਰ ਬਾਨੇਸ ਹੂੰਕੇ ਸੁਧਾਰੇ ।। ਸੁਨੇ ਕਾਨ ਐਸੇ ਨ ਵੈਸੇ ਨਿਹਾਰੇ ।। ੧੨।। ੧੪ਤਿਹੀ ਬਾਗ ਹੂੰ ਮੈ ਤਰੋਰੁਹ ਚਬੈਯੇ ।। ❖ਰਿਝੈਯੈ ਤੁਮੈ ਭੋਗ ਭਾਵਤ ਕਮੈਯੈ ।। ੧੮ਬਿਲੰਬ ਨ ਕਰੋ ਪ੍ਰਾਤ ਹੋਤੇ ਪਧਾਰੈਂ ।। ੧੯ਸਤੈ ਚਿੱਤ ਕੇ ਦੂਰਿ ਕੈ ਸੋਕ ਡਾਰੈਂ ।।੧੩।। ਅੜਿਲ ।। ੨੦ਲਈ ਸਹਚਰੀ ਚਤੁਰਿ ਸੁ ਏਕ ਬੁਲਾਇ ਕੈ ।। ੨੧ਕਹੋ ਪਿਅਰਵਾ ਸਾਥ ਭੇਦ ਸਮਝਾਇਯੈ ।। ੨੨ਲਿਖਿ ਪਤਿਯਾ ਕਰ ਦਈ ਕਹਯੋ ਤਿਹੱ ਦੀਜਿਯੋ ।। ੨੩ਹੋ ਕਾਲਿ ਹਮਾਰੇ ਬਾਗ ਕ੍ਰਿਪਾ ਚਲਿ ਕੀਜਿਯੋ ।। ੧੪।। ੨੪ਕਹਯੋ ਪਿਅਰਵਹਿ ਐਸ ਭੇਦ ਸਮੁਝਾਇਯੋ ।। ੨੫ਕਾਲਿ ਹਮਾਰੇ ਬਾਗ ਕ੍ਰਿਪਾ ਕਰਿ ਆਇਯੋ ।। ੨੬ਜਬੈ ਮੁਗਲ ਛਲਿ ਦੈਹੋਂ ਰੁਖ ਚੜ੍ਹਾਇਕੈ ।। ੨੭ਹੋ ਤਬੈ ਸਜਨਵਾ ਮਿਲਿਯਹੁ ਹਮ ਕੋ ਆਇਕੈ ।।੧੫।। ਦੋਹਰਾ ।। ੨੮ਪ੍ਰਾਤ ਮੁਗਲ ਕੋ ਲੈ ਚਲੀ ਅਪਨੇ ਬਾਗ ਲਿਵਾਇ ।। ੨੯ਰਸ ਕਸ ਲੈ ਮਦਰਾ ਚਲੀ ਹ੍ਰਿਦੈ ਹਰਖ ਉਪਜਾਇ ।।੧੬।। ੩੦ਬਾਗ ਮੁਗਲ ਕੋ ਲੈ ਚਲੀ ਉਤ ਨ੍ਰਿਪ ਸੁਤਹਿ ਬੁਲਾਇ ।। ੩੧ਫਲਨ ਚਬਾਵਨ ਕੇ ਨਮਿਤ ਚੜ੍ਹੀ ਬਿਰਛ ਪਰ ਜਾਇ ।।੧੭।। ੩੨ਚੜ੍ਹਤ ਰੁਖ ਐਸੇ ਕਹਯੋ ਕਹਾ ਕਰਤ ਤੈ ਕਾਜ ।। ੩੩ਮੁਹਿ ਦੇਖਤ ਤ੍ਰਿਯ ਅਨਤ ਸੋ ਰਮਤ ਨ ਆਵਤ ਲਾਜ ।।੧੮।। ੩੪ਉਤਰਿ ਰੁਖ ਤੇ ਯੌ ਕਹੀ ਕਹਾਂ ਗਈ ਵਹ ਤ੍ਰੀਅ ।। ਤੈਂ ਜਿਹੱ ਅਬ ਭੋਗਤ ਹੁਤੇ, ਅਧਿਕ ਮਾਨਿ ਸੁਖ ਜੀਅ ।।੧੯।। ੩੫ਮੈ ਨ ਰਮਯ ਤ੍ਰਿਯ ਅਨਤ ਸੋਂ ਭਯੋ ਭੇਦ ਯਹ ਕੌਨ ।। ੩੬ਕਛੁ ਚਰਿਤ੍ਰ ਇਹ ਰੁਖ ਮੈਂ ਯੋਂ ਕਹਿ ਬਾਂਧੀ ਮੌਨ ।।੨੦।। ੩੭ਯੌ ਚਿੰਤਾ ਚਿਤ ਬੀਚ ਕਰਿ ਚੜ੍ਹਯੋ ਬਿਰਛ ਪਰ ਧਾਇ ।। ੩੮ਰਤਿ

◆ ਇਥੋਂ ਤੱਕ ਆਮ ਸੁਹਾਗਣਾਂ ਤੇ ਦੁਹਾਗਣਾਂ ਦਾ ਵਰਨਣ ਕੀਤਾ ਹੈ – ਜਿਵੇਂ ਕਿ ਪਹਿਲੇ ਗੁਰੂ ਨਾਨਕ ਦੇਵ ਰੂਪ ਕਹਿੰਦੇ ਹਨ:–

ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ।।
ਅੰਕੁ ਜਲਉ ਤਨੁ ਜਾਲੀਅਉ ਤਨ ਮਨੁ ਜਲਿ ਬਲਿ ਜਾਇ ।।
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ।।੧।।
ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ।। ਪੰ:੫੪।।ਮ:੧।।
ਅ–ਨਿਤ ਰਵੈ ਸੁਹਾਗਣੀ ਸਾਚੀ ਨਦਰਿ ਰਜਾਇ ।। ਉਹੀ ।।
ੲ–ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ।।
ਪੰ:੩੮।।ਮ:੧।।

❖ ਨਿਰਾ ਇਸਤ੍ਰੀ ਭੋਗ ਨੂੰ ਹੀ ਭੋਗ ਨਹੀਂ ਕਿਹਾ ਜਾਂਦਾ । ਪਦਾਰਥਾਂ ਦੀ ਵਰਤੋਂ ਨੂੰ ਭੀ ਭੋਗ ਲਗਾਉਣਾ ਕਿਹਾ ਜਾਂਦਾ ਹੈ । ਜਿਵੇਂ ਪ੍ਰਸਾਦ ਤਿਆਰ ਹੈ ਭੋਗ ਲਗਾਉ । ਹਰ ਵਸਤੂ ਦੀ ਵਰਤੋਂ ਲਈ ਭੋਗ ਸ਼ਬਦ ਵਰਤਿਆ ਜਾਂਦਾ ਹੈ ।

੧- ਜਿਵੇਂ ਸੂਰਜ ਦੇ ਛਿਪਾਊ ਤੇ ਤਾਰੇ ਮੰਡਲਾਉਂਦੇ ਨੇ ਅਤੇ ਪ੍ਰਵਾਨੇ ਦੀਵੇ ਦੀ ਲੋਅ ਲਈ ਉਤਾਵਲੇ ਹੋ ਕੇ ਘੁੰਮਦੇ ਨੇ ।

੨- ਜਾਂ ਐਉਂ ਜਾਣ ਲਉ ਕਿ ਜਿਵੇਂ ਹਨੇਰੀ ਰਾਤ ਵੇਲੇ ਚੌਕੀਦਾਰ ਢੰਡੋਰਾ ਦੇਣ ਲਈ ਫਿਰ ਰਿਹਾ ਹੁੰਦਾ ਹੈ ।।੮।।

੩- ਇਸੇ ਤਰ੍ਹਾਂ ਸੂਰਜ ਛੁਪੇ ਰਾਤ ਸਮੇਂ ਸੁਹਾਗਣਾ ਪਤੀ ਸੇਜ ਦੇ ਸੁਖ ਵਿਚ ਚਾਰ ਪਹਿਰ ਦੀ ਰਾਤ ਨੂੰ ਇਕ ਘੜੀ ਵਾਂਗ ਗੁਜਾਰੀ ਜਾਂਦਦੀ ਹੈ ।

੪- ਚੌਥੇ ਪਹਿਰ ਸੌਂ ਜਾਂਦੇ ਨੇ ।

੫- ਜੋ ਗਲੇ ਵਿਚ ਪ੍ਰੇਮ ਵੰਗੜੀਆਂ ਸੰਯੁਕਤ ਹੁੰਦੇ ਨੇ ।।੯।।

੬- ਸਵੇਰੇ ਨਾਉਣ ਤੇ ਕੁਝ ਖਾਣ ਪੀਣ ਅਰਥਾਤ ਨਾਮ ਦਾਨ ਦਾ ਸਮਾ ਹੋ ਜਾਂਦਾ ਹੈ ਅਤੇ ਸੂਰਜ ਦਾ ਰਾਜ ਹੋ ਜਾਂਦਾ ਹੈ ।

੭- ਚੋਰ ਯਾਰ ਦੇ ਦਿਲਾਂ ਵਿਚ ਡਰ, ਭੈ, ਦੁਸ਼ਟਾਂ ਦਾ ਨਾਸ ਤੇ ਸਾਧੂ ਸੰਤ ਦਾ ਮਾਣ ਕਰਨ ਦਾ ਸਮਾ ਆ ਜਾਂਦਾ ਹੈ ।

੮- ਲੇਕਨ ਪਤੀ ਪਤਨੀ ਦੇ ਮਿਲਾਪ ਤੋਂ ਵਿਛੋੜਾ ਹੋਣ ਦਾ ਇਸਤ੍ਰੀਆਂ ਦੇ ਦਿਲ ਵਿਚ ਭਾਰੀ ਛੋਭ ਹੋ ਜਾਂਦਾ ਹੈ ।

੯- ਜਿਨਾ ਦੇ ਪ੍ਰਿਯਾ ਦਿਸ਼ਾ ਪੂਰੀ ਹੁੰਦੇ ਨੇ ਉਹ ਮੂੰਹ ਅੱਗੇ ਕਪੜਾ ਕਰਕੇ ਹੰਝੂਆਂ ਦੇ ਮੋਤੀਆਂ ਦਾ ਹਾਰ ਪਹਿਨ ਰਹੀਆ ਹੁੰਦੀਆਂ ਹਨ ।

੧੦- ਇਨ੍ਹਾਂ ਦੇ ਮਨ ਦੀ ਚਾਹ ਹੁੰਦੀ ਹੈ ਕਿ ਪ੍ਰੀਤਮ ਦੇ ਪਿਆਰ ਬਿਨਾਂ ਉਹ ਕਿਵੇਂ ਰਹਿਣ ? ਉਹ ਪ੍ਰੀਤਮ ਦੇ ਪੈਰ ਪਲੋਸਣਾ ਚਾਹੁੰਦੀਆਂ ਹਨ ।

੧੧- ਸੁਹਾਗਣਾਂ ਦੀ ਚਾਹ ਚੰਦ ਨਾਲ ਅਰਥਾਤ ਰਾਤ ਨਾਲ ਹੁੰਦੀ ਹੈ ਅਤੇ ਸੂਰਜ ਇਸਾ ਨੂੰ ਬੁਰਾ ਜਾਣਦੀਆਂ ਹਨ ।।੧੧।।

੧੨- ਬਿਤਨ ਮਤੀ ਇਸਤ੍ਰੀ ਆਪਣੇ ਪਤੀ ਮੁਗਲ ਨੂੰ ਕਹਿੰਦੀ ਹੈ ਕਿ ਐ ਮੇਰੇ ਪ੍ਰਾਣਾਂ ਤੋਂ ਪਿਆਰੇ ਪਤੀ ! ਆਪਣੇ ਬਾਗ ਵਿਚ ਬੜੇ ਵਧੀਆ ਫੁੱਲ ਤੇ ਫਲ ਲੱਗੇ ਹੋਏ ਨੇ ।

੧੩- ਉਹ ਚਾਰ ਦਿਨਾਂ ਨੂੰ ਪੱਕ ਕੇ ਝੜ ਜਾਣਗੇ ਜੋ ਬੜੇ ਸਵੱਛ ਹਨ ।

੧੪- ਇਹੋ ਜਿਹੇ ਸੁਧਰੇ ਹੋਏ ਫਲ ਕਦੇ ਕਿਸੇ ਵਣ ਵਿਚ ਨਹੀਂ ਦੇਖੇ ।

੧੫- ਇਹੋ ਜਿਹੇ ਸੁੰਦਰ ਫਲ ਨਾ ਕੰਨਾਂ ਲਾਲ ਸੁਣੇ ਨੇ ਨਾ ਕਦੇ ਵੇਖੇ ਨੇ ।।੧੨।।

੧੬- ਚੱਲੋ ਉਥੇ ਬਾਗ ਵਿਚ ਚਲਕੇ ਫਲ ਤੋੜ ਤੋੜ ਕੇ ਖਾਵਾਂਗੇ ।

੧੭- ਮਨ ਭਾਉਂਦੇ ਫਲ ਭੋਗਣਾ ਅਰਥਾਤ ਖਾਣਾ ਮੈਂ ਤੁਹਾਨੂੰ ਤੋੜ ਤੋੜ ਕੇ ਦੇਵਾਂਗੀ ਤੁਸੀਂ ਮਨ ਭਾਉਂਦੇ ਫਲ ਖਾਣਾ ।

੧੮- ਦੇਰ ਨਾ ਕਰੋ ਚਲੋ ਸੁਵੇਰਾਂ ਹੀ ਚਲੇ ਚਲੀਏ ।

੧੯- ਚਲੋ ਖੁਸ਼ੀ ਨਾਲ ਮਨ ਭਾਉਂਦੇ ਫਲ ਖਾ ਕੇ ਸਾਰੇ ਸੋਕ ਭੁਲਾ ਦੇਏ ।।੧੩।।

੨੦- ਮੁਗਲ ਨੂੰ ਇਹ ਕਹਿਕੇ ਇਕ ਬੜੀ ਸਿਆਣੀ ਜਿਹੀ ਸੇਵਕਾ (ਦਾਸੀ) ਬੁਲਾ ਲਈ ।

੨੧- ਉਸਨੂੰ ਕਿਹਾ ਕੀ ਮੇਰੇ ਮਿੱਤਰ ਨੂੰ ਜਾ ਕੇ ਇਹ ਗੱਲ ਸਮਝਾ ਦੇਹ ।

੨੨- ਅਤੇ ਇਕ ਪੱਤ੍ਰਕਾ ਲਿਖਕੇ ਦੇ ਦਿੱਤੀ ਜਿਸ ਰਜੇ ਦੇ ਪੁੱਤਰ ਨਾਲ ਉਸਦਾ ਪਿਆਰ ਸੀ ਉਸ ਨੂੰ ਦੇਣ ਲਈ ਕਹਿ ਦਿੱਤਾ ।

੨੩- ਉਸ ਤੇ ਲਿਖਿਆ ਸੀ ਕਿ ਕਲ੍ਹ ਸਵੇਰੇ ਕ੍ਰਿਪਾ ਕਰਕੇ ਸਾਡੇ ਬਾਗ ਵਿਚ ਆ ਜਾਣਾ ।।੧੪।।

੨੪- ਸੇਵਕਾ ਨੂੰ ਕਿਹਾ ਕਿ ਮੇਰੇ ਪ੍ਰੇਮੀ ਨੂੰ ਐਸ ਤਰ੍ਹਾਂ ਭੇਦ ਸਮਝਾ ਦੇਣਾ ।

੨੫- ਕਿ ਕਲ੍ਹ ਨੂੰ ਸਾਡੇ ਬਾਗ ਵਿਚ ਕਿਰਪਾ ਕਰਕੇ ਆ ਜਾਣਾ ।

੨੬- ਜਦੋਂ ਮੈਂ ਮੁਗਲ ਨੂੰ ਰੁੱਖ ਤੇ ਚੜ੍ਹਾ ਕੇ ਧੋਖਾ ਦੇਵਾਂਗੀ ।

੨੭- ਐ ਸਾਜਨ ! ਤੂੰ ਉਸੇ ਵੇਲੇ ਮੈਨੂੰ ਆ ਮਿਲਣਾ ।।੧੫।।

੨੮- ਸਵੇਰ ਹੁੰਦਿਆ ਹੀ ਮੁਗਲ ਨੂੰ ਨਾਲ ਲੈ ਕੇ ਆਪਣੇ ਬਾਗ ਵਿਚ ਚਲੀ ਗਈ ।

੨੯- ਹੋਰ ਖਾਣ ਪੀਣ ਵਾਲੇ ਰਸ ਮਾਸ ਤੇ ਸ਼ਰਾਬ ਆਦਿ ਖੁਸ਼ੀ ਦੇ ਸਾਮਾਨ ਨਾਲ ਲੈ ਲਏ ਪ੍ਰਸੰਨਤਾ ਨਾਲ ।।੧੬।।

੩੦- ਇਧਰ ਮੁਗਲ ਨੂੰ ਨਾਲ ਲੈ ਕੇ ਚਲ ਪਈ ।ਉਧਰ ਰਜੇ ਦੇ ਪੁੱਤਰ ਨੂੰ ਬੁਲਾ ਲਿਆ

੩੧- ਅਤੇ ਆਪ ਫਲ ਖਾਣ ਲਈ ਬ੍ਰਿਛ ਤੇ ਜਾ ਚੜ੍ਹੀ ।।੧੭।।

੩੨- ਰੁੱਖ ਪਰ ਚੜ੍ਹਕੇ ਹੇਠਾਂ ਨੂੰ ਮੂੰਹ ਕਰਕੇ ਬੋਲੀ ਤੇ ਮੁਗਲ ਨੂੰ ਕਿਹਾ ਕਿ ਤੂੰ ਇਹ ਕੀ ਕੰਮ ਕਰ ਰਿਹਾ ਹੈ ? (ਅਰਚਜ ਜਿਹੀ ਹੋ ਕੇ)

੩੩- ਕਿ ਤੂੰ ਮੇਰੇ ਸਾਹਮਣੇ ਦੇਖਦੇ ਹੋਏ ਹੋਰ ਇਸਤ੍ਰੀ ਨਾਲ ਭੋਗ ਕਰ ਰਿਹਾ ਹੈ, ਤੈਨੂੰ ਸ਼ਰਮ ਨਹੀਂ ਆਉਂਦੀ ।।੧੮।।

੩੪- ਥੋੜੇ ਚਿਰ ਪਿਛੋਂ ਹੇਠਾਂ ਉਤਰਕੇ ਬੋਲੀ ਕਿ ਕਿਥੇ ਗਈ ਉਹ ਇਸਤ੍ਰੀ ਜਿਸ ਨੂੰ ਤੂੰ ਹੁਣੇ ਬੜਾ ਪ੍ਰਸੰਨ ਹੋ ਕੇ ਭੋਗ ਰਿਹਾ ਸੀ ? ।।੧੯।।

੩੫- ਮੁਗਲ ਕਹਿੰਦਾ ਹੈ ਕਿ ਮੈਂ ਕੋਈ ਕਿਸੇ ਇਸਤ੍ਰੀ ਨਾਲ ਨਹੀਂ ਮਿਲਿਆ । ਇਹ ਕਿਆ ਅਸਚਰਜ ਕੌਤਕ ਹੈ ? (ਮੁਗਲ ਵੀ ਹੈਰਾਨ ਪ੍ਰੇਸ਼ਾਨ ਹੋ ਗਿਆ)

੩੬- ਬਿਤਨਮਤੀ ਨੇ ਕਿਹਾ ਕਿ ਇਸ ਰੁੱਖ ਵਿਚ ਕੋਈ ਕਰਾਮਾਤ ਹੈ ਇਹ ਕਹਿ ਕੇ ਚੁੱਪ ਹੋ ਗਈ ।।੨੦।।

੩੭- ਇਸ ਤਰ੍ਹਾਂ ਚਿੰਤਾਤੁਰ ਜਿਹਾ ਹੋ ਕੇ ਮੁਗਲ ਆਪ ਉਸ ਰੁੱਖ ਪਰ ਚੜ੍ਹ ਗਿਆ ।

੩੮- ਉਸ ਵੇਲੇ ਰਜੇ ਦੇ ਪੁੱਤਰ ਨੂੰ ਬੁਲਾ ਕੇ ਉਸਦੇ ਨਾਲ ਬਗਲਗੀਰ ਹੋ ਗਈ ।

ਮਾਨੀ ਤ੍ਰਿਯ ਨ੍ਰਿਪਤਿ ਕੇ ਸੁਤ ਕੋ ਨਿਕਟ ਬੁਲਾਇ ॥੨੧॥ ੧ਅਤਿ ਪੁਕਾਰ ਕਰਿ ਦੂਖਤ ਤੇ ਉਤਰਯੋ ਨ੍ਰਿਪ ਸੁਤ ਜਾਨਿ ॥ ੨ਉਤਰਤ ਦਿਯੋ ਭਜਾਇ ਤ੍ਰਿਯ ਕਛੂ ਨ ਦੇਖਯੋ ਆਨਿ ॥੨੨॥ ਅੜਿਲ ॥ ੩ਚਲਿ ਕਾਜੀ ਪੈ ਗਯੋ ਤਾਹਿ ਐਸੇ ਕਹਯੋ ॥ ੪ਏਕ ਰੂਖ ਅਚਰਜ ਕੋ ਆਂਖਿਨ ਮੈ ਲਹਯੋ ॥ ੫ਤਾਕੋ ਚਲਿ ਕਾਜੀ ਜੂ ਆਪੁ ਨਿਹਾਰਿਯੈ ॥ ੬ਹੋ ਮੇਰੋ ਚਿਤ ਕੋ ਭਰਮੁ ਸੁ ਆਜੁ ਨਿਵਾਰਿਯੈ ॥੨੩॥ ॥ ਦੋਹਰਾ ॥ ੭ਸੁਨਤ ਬਚਨ ਕਾਜੀ ਉਠਯੋ ਸੰਗ ਲਈ ਨਿਜੁ ਨਾਰਿ ॥ ੮ਚਲਿ ਆਯੋ ਤਿਹੱ ਰੂਖ ਤਰ ਲੋਗ ਸੰਗ ਕੋ ਟਾਰਿ❖ ॥੨੪॥ ਚੌਪਈ ॥ ੯ਭੇਦਿ ਨਾਰਿ ਸੌ ਸਭ ਤਿਨ ਕਹਿਯੋ ॥ ੧੦ਤਾ ਪਾਛੇ ਤਿਹੱ ਦ੍ਰੁਮ ਕੋ ਲਹਯੋ ॥ ੧੧ਤਿਨਹੂੰ ਅਪਨੋ ਮਿੱਤ੍ਰ ਬੁਲਾਇਯੈ ॥ ੧੨ਰੂਖ ਚਰੇ ਪਿਯ ਭੋਗ ਕਮਾਯੋ ॥੨੫॥ ਅੜਿਲ ॥ ੧੩ਮੋਹਿ ਮੀਰ ਜੋ ਕਹਯੋ ਸਤਿ ਮੋ ਜਾਨਿਯੋ ॥ ੧੪ਤਾ ਦਿਨ ਤੇ ਤਿਨ ਮੁਗਲ ਹਿਤੂ ਕਰਿ ਮਾਨਿਯੋ ॥ ੧੫ਤਵਨ ਦਿਵਸ ਤੇ ਕਾਜੀ ਚੇਰੋ ਹ੍ਵੈ ਰਹਯੋ ॥ ੧੬ਹੋ ਸੱਤਿ ਬਚਨ ਸੋਊ ਭਯੋ ਜੁ ਮੋਕੋ ਇਨ ਕਹਯੋ ॥੨੬॥ ਦੋਹਰਾ ॥ ◆੧੭ਕੋਟ ਕਸਟ ਸਯਾਨੇ ਸਹਹਿ ਕੈਸੌ ਦਹੈ ਅਨੰਗ ॥ ੧੮ਨੈਕ ਨੇਹੱ ਨਹਿ ਕੀਜਿਯੈ ਤਊ ਤਰਨਿ ਕੇ ਸੰਗ ॥੨੭॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਪਤ ਦਸਮੋ , ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੧੭॥੩੪੧॥ ਅਫਜੂੰ ॥

ਦੋਹਰਾ ॥ ੧੯ਕਥਾ ਸਤ੍ਰਵੀ ਰਾਮ ●ਕਬਿ ਉਚਰੀ ਹਿਤ ਚਿਤ ਲਾਇ ॥ ੨੦ਬਹੁਰਿ ਕਥਾ ਬੰਧਨ ਨਿਮਿਤਿ ਮਨ ਮੈ ਕਰਯੋ ਉਪਾਇ ॥੧॥ ੨੧ਧਾਮ ਨਿਕਟ ਤਾਕੇ ਹੁਤੀ ਹੋੜਬਦੀ ਜਿਹੱ ਨਾਰਿ ॥ ੨੨ਤਿਨਹੂੰ ਕਰਯੋ ਚਰਿਤ੍ਰ ਇਕ ਸੋ ਤੁਮ ਸੁਨਹੁ ਸੁਧਾਰਿ ॥੨॥ ਚੌਪਈ ॥ ੨੩ਸ੍ਰੀ ਛਲ ਛਿੱਦ੍ਰ ਕੁਅਰਿ ਤਿਹੱ ਨਾਮਾ ॥ ਦੂਜੇ ਰਹਤ ਮੁਗਲ ਕੀ ਬਾਮਾ ॥ ੨੪ਤਿਨ ਜੁ ਕਿਯਾ ਸੁ ਚਰਿਤ੍ਰ ਸੁਨਾਊਂ ॥ ੨੫ਤਾਂਤੇ ਤੁਮਰੋ ਹ੍ਰਿਦੈ ਰਿਝਾਊਂ ॥੩॥ ਅੜਿੱਲ ॥ ੨੬ਏਕ ਦਿਵਸ ਤਿਨ ਮਿਹੰਦੀ ਲਈ ਮੰਗਾਇਕੈ ॥ ੨੭ਲੀਪਿ ਆਪਨੇ ਹਾਥ ਪਤਿਹਿ ਦਿਖਰਾਇਕੈ ॥ ੨੮ਯਾਰਿ ਦੂਸਰੇ ਸੰਗ ਯੋਂ ਕਹਯੋ ਸੁਧਾਰਿਕੈ ॥ ੨੯ਹੋ ਐਹੋ ਤੁਮਰੇ ਤੀਰ ਤਿਹਾਰੇ ਪਯਾਰ ਕੈ ॥੪॥ ਚੌਪਈ ॥ ੩੦ਪਿਯ ਪਯਾਰੇ ਆਯੋ ਜਬ ਜਾਨਯੋ ॥ ੩੧ਯਾਰ ਦੂਸਰੇ ਸੰਗ ਬਖਾਨਯੋ ॥ ੩੨ਮੈਂ ਅਬਹੀ ਲਘੁ ਕੇ ਹਿਤ ਜੈਹੋਂ ॥ ੩੩ਆਨਿ ਨਾਰ ਤਵ ਪਾਸ ਬਧੈਹੋਂ ॥੫॥ ਦੋਹਰਾ ॥ ੩੪ਨਾਰ ਖੁਲਾਯੋ ਜਾਰ ਤੇ ਗਈ ਜਾਰ ਕੇ ਪਾਸ ॥ ੩੫ਜਾਇ ਨ੍ਰਿਪਿਤਿ ਕੇ ਸੰਗ ਰਮੀ ਰੰਚਕ ਕਿਯਾ ਨ ਤ੍ਰਾਸ ॥੬॥ ਅੜਿੱਲ ॥ ੩੬ਮੁਹਰ ਪਰਾਪਤਿ

❖ਮੌਲਵੀ ਨੇ ਇਹ ਵਿਚਾਰ ਕੇ ਕਿਹਾ ਜੇ ਮੈਂ ਇਸ ਪ੍ਰਛਾਈ ਵਹਿਮ ਨੂੰ ਦੂਰ ਕਰ ਦਿੱਤਾ ਤਾਂ ਰਾਜੇ ਦਾ ਪੁੱਤਰ ਨਰਾਜ ਹੋ ਜਾਊ । ਇਸ ਲਈ ਉਸ ਨੂੰ ਖੁਸ਼ ਰੱਖਣਾ ਚਾਹੀਦਾ ਹੈ । ਜਿਵੇਂ ਸਿਆਸੀ ਮੁਖੀ ਆਪਣੇ ਆਕਾ ਨੂੰ ਪ੍ਰਸੰਨ ਕਰਨ ਲਈ ਧਰਮ ਦੇ ਜਰੱਰੇ ਉਡਾ ਦਿੰਦੇ ਹਨ, ਅਤੇ ਉਹਨਾ ਦਾ ਧਰਮ ਨਾਲ ਦੂਰ ਦਾ ਵਾਸਤਾ ਵੀ ਨਹੀਂ ਹੁੰਦਾ ।

◆ਇੱਥੇ ਹੁਣ ਉਪ੍ਰੋਕਤ ਲੇਖ ਦਾ ਕੇਂਦਰੀ ਭਾਵ ਦੱਸਿਆ ਹੈ – ਕਦੇ ਵੀ ਇਹੋ ਜਿਹੀਆ ਪਰ ਇਸਤ੍ਰੀਆਂ ਜਾਂ ਆਪਣੀ ਬਦਚਲਨ ਇਸਤ੍ਰੀ ਤੇ ਵਿਸਵਾਸ਼ ਜਾਂ ਭਰੋਸਾ ਨਹੀਂ ਕਰਨਾ ਚਾਹੀਦਾ । ਜੋ ਮਨਮੁਖਤਾ ਦਾ ਚਿੰਨ ਪੇਸ਼ ਕਰਦਾ ਹੈ ਜੋ ਗੁਰੂ ਤੇ ਪ੍ਰੇਮਸ਼ਰ ਵੱਲੋਂ ਨਿਲੱਜ ਹੋ ਚੁੱਕੇ ਨੇ ।

●ਰਾਮ ਦੇ ਨਾਮ ਦਾ ਕਵੀ ਭਾਂਵੇਂ ਗੁਰੂ ਜੀ ਦੇ ਕਵੀਆ ਵਿਚ ਵੀ ਹੈ ਸੀ , ਪ੍ਰੰਤੂ ਗੁਰੂ ਸਾਹਿਬ ਨੂੰ ਵੀ ਅੰਮ੍ਰਿਤ ਦੇ ਪ੍ਰਯਾਸ ਤੋਂ ਪਹਿਲੇ ਗੋਬਿੰਦ ਰਾਮ ਜਾਂ ਗੋਬਿੰਦ ਰਾਇ ਹੀ ਕਿਹਾ ਜਾਂਦਾ ਸੀ । ਦਸਮ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਅੰਮ੍ਰਿਤ ਦੇ ਸੰਕਲਨ ਤੋਂ ਪਹਿਲੇ ਲਿਖੀ ਗਈ ਹੈ । ਤਾਂ ਹੀ ਤਿੰਨ ਬਾਣੀਆਂ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚੋਂ ਲਈਆਂ ਗਈਆਂ । ਜਿਨਾਂ ਦਾ ਸਿੰਘ ਜਾਪ ਸਾਹਿਬ, ਸਵੈਯੇ, ਚੌਪਈ ਅਤੇ ਚੰਡੀ ਦੀ ਵਾਰ ਦਾ ਪਾਠ ਕਰਿਆ ਕਰਦੇ ਹੁੰਦੇ ਸੀ । ਕਵੀਆ ਦੀ ਸੂਚੀ ਜਿਸ ਵੇਲੇ ਇਤਿਹਾਸ ਵਿਚ ਕਲਮ ਬੰਦ ਹੋਈ ੫੨ ਸੀ ।–ਪ੍ਰੰਤੂ ੮੪ ਕਵੀਆਂ ਦੀ ਸੂਚੀ ਵੀ ਮੁਹੀਆ, ਹੈ ਜੋ ਪਾਠਕਾਂ ਦੀ ਜਾਣਕਾਰੀ ਲਈ ਐਉਂ ਹੈ – ੧–ਭਾਈ ਮਨੀ ਸਿੰਘ ਜੀ, ੨–ਭਾਈ ਨੰਦ ਲਾਲ ਜੀ ੩–ਭਾ: ਚੌਪਾ ਸਿੰਘ ੪–ਭਾ: ਦਇਆ ਸਿੰਘ ੫–ਪੰਡਿਤ ਕਿਰਪਾ ਰਾਮ ੬–ਨਲੂਆ ਵੈਰਾਗੀ ੭–ਭਾ: ਰਾਮ ਕੁਇਰ ੮–ਪੰਡਿਤ ਦੇਵੀ ਦਾਸ ੯–ਲੱਖਣ ਰਾਇ ੧੦–ਭਾ: ਭੋਜ ਰਾਜ ੧੧–ਤਨਮੁਖ ਲਹੌਰੀ ੧੨–ਚੰਦ੍ਰ ਸੈਨ ਸੈਨਾਪਤੀ ੧੩–ਕਾਂਸੀ ਰਾਮ ੧੪–ਪ੍ਰਹਲਾਦਿ ਰਾਇ ੧੫–ਅੰਮ੍ਰਿਤ ਰਾਇ ਲਾਹੌਰੀ ੧੬–ਮੰਗਲ ਰਾਇ ੧੭–ਹੰਸ ਰਾਮ ਬਾਜ ਪੇਈ ੧੮–ਕੁੰਵਰੇਸ ੧੯–ਟਹਿਕਨ ੨੦–ਚੰਦ ੨੧–ਅਣੀ ਰਾਇ ੨੨–ਸੁਖਦੇਵ ੨੩–ਬ੍ਰਿੰਦ ੨੪–ਗਿਰਧਰ ਲਾਲ ੨੫–ਆਲਮ ੨੬–ਨੰਦ ਰਾਮ ੨੭–ਹਰਿ ਦਾਸ ੨੮–ਗੋਪਾਲ ੨੯–ਧਰਮ ਸਿੰਘ ੩੦–ਗੁਰਦਾਸ ਸਿੰਘ ੩੧–ਗੁਰਦਾਸ ਗੁਣੀ ੩੨–ਭਾ: ਫੇਰੂ ੩੩–ਬ੍ਰਹਮ ਭੱਟ ੩੪–ਹੀਰ ਭੱਟ ੩੫–ਸੁੰਦਰ ੩੬–ਸ਼ਾਰਦਾ ੩੭–ਸੁਦਾਮਾ ੩੮–ਚੰਦਨ ੪੦–ਧੰਨਾ ਸਿੰਘ ੪੧–ਰਾਮਦਾਸ ੪੨–ਬ੍ਰਿਜ ਲਾਲ ੪੩–ਮੀਰ ਛਬੀਲਾ ੪੪–ਮੀਰ ਮੁਸਕੀ ੪੫–ਕੋਸੋ ਸਿੰਘ ਭੱਟ ੪੬–ਦੇਸਾ ਸਿੰਘ ਭੱਟ ੪੭–ਨਰਬਦ ਸਿੰਘ ਭੱਟ ੪੮–ਕੀਰਤ ਸਿੰਘ ੪੯–ਨਿਹਚਲ ਫਕੀਰ ੫੦–ਪਿੰਡੀ ਲਾਲ ੫੧–ਨੰਦ ਲਾਲ ੫੨–ਮੱਲੂ ੫੩–ਕਲੂਆ ੫੪–ਬੱਲੂ ੫੫–ਬੱਲਭ ੫੬–ਅੱਲੂ ੫੭–ਮਧੂ ੫੮–ਉਦੇ ਰਾਇ ੫੯–ਠਾਕੁਰ ੬੦–ਮਾਨ ਦਾਸ ਵੈਰਾਗੀ ੬੧–ਈਸ਼ਰ ਦਾਸ ੬੨–ਮਥਰਾ ਦਾਸ ੬੩–ਰਾਮ ਚੰਦ੍ਰ ੬੪–ਮਦਨ ਗਿਰਿ ੬੫–ਰਾਇ ਸਿੰਘ ੬੬–ਸੁਖਾ ਸਿੰਘ ੬੭–ਮਹਾਂ ਸਿੰਘ ੬੮–ਹਰ ਜਸ ਰਾਇ ਹਜੂਰੀ ੬੯–ਪੰਡਿਤ ਰਘੂ ਨਾਥ ੭੦–ਪੰਡਿਤ ਮਿੱਠੂ ੭੧–ਮਦਨ ਸਿੰਘ ੭੨–ਧਿਆਨ ਸਿੰਘ ੭੩–ਮਾਲਾ ਸਿੰਘ ੭੪–ਬਿਧੀ ਚੰਦ ੭੫–ਖਾਨ ਚੰਦ ੭੬–ਬ੍ਰਿਖਾ ੭੭–ਰਾਵਲ ੭੮–ਸ਼ੇਖ ੭੯–ਸਾਹਿਬ ਚੰਦ ੮੦– ਧਰਮ ਚੰਦ ੮੧–ਆਲਮ ਸਿੰਘ ੮੨–ਨਾਨੂ ਰਾਇ ☞

ਰਾਜੇ ਦੇ ਪੁੱਤਰ ਨੂੰ ਸੈਨਤ ਨਾਲ ਬੁਲਾ ਕੇ ।।੨੧।।

੧- ਰੌਲਾ ਪਾਉਂਦਾ ਮੁਗਲ ਰਾਜੇ ਦੇ ਪੁੱਤਰ ਨਾਲ ਕੇਲ ਕਰਦੀ ਬਹੁਟੀ ਨੂੰ ਤੱਕ ਕੇ ਜਦੋਂ ਮੁਗਲ ਰੁੱਖ ਤੋਂ ਹੇਠਾਂ ਉਤਰਿਆ ।

੨- ਉਸਦੇ ਉਤਰਦੇ ਤੱਕ ਰਾਜੇ ਦੇ ਪੁੱਤਰ ਨੂੰ ਭਜਾ ਦਿੱਤਾ ਤਾਂ ਮੁਗਲ ਨੂੰ ਆ ਕੇ ਕੁਝ ਵੀ ਨਾ ਦਿਸਿਆ ।।੨੨।।

੩- ਹੁਣ ਹੈਰਾਨ ਜਿਹਾ ਹੋ ਕੇ ਮੁਗਲ ਮੌਲਵੀ ਪਾਸ ਗਿਆ ਤੇ ਜਾ ਕੇ ਉਸ ਨੂੰ ਇਸ ਤਰ੍ਹਾਂ ਕਿਹਾ

੪- ਕਿ ਇਕ ਦਰੱਖਤ ਮੈਂ ਆਪਣੀਆਂ ਅੱਖਾਂ ਨਾਲ ਤੱਕਿਆ ਹੈ ਜੋ ਬੜਾ ਹੀ ਅਸਚਰਜ ਹੈ ।

੫- ਐ ਮੌਲਵੀ ਤੁਸੀ ਚੱਲ ਕੇ ਆਪ ਦੇਖੋ ।

੬- ਮੈਨੂੰ ਇਹ ਜੋ ਸੰਕਾ ਹੋ ਕਿਆ ਹੈ ਇਹ ਮੇਰੇ ਮਨ ਦਾ ਭ੍ਰਮ ਨਵਿਰਤ ਕਰੋ ।।੨੩।।

੭- ਇਹ ਸੁਣ ਕੇ ਮੌਲਵੀ ਉਠ ਖੜਾ ਹੋਇਆ ਤੇ ਆਪਣੀ ਇਸਤ੍ਰੀ ਮੌਲਵੀ ਨੇ ਆਪਣੇ ਨਾਲ ਲੈ ਲਈ ।

੮- ਚੱਲ ਕੇ ਉਸ ਰੁੱਖ ਥੱਲੇ ਪੁੱਜ ਗਿਆ ਆਪਣੀ ਲੋਕ ਲਾਜ ਪਰਾਂ ਸੁੱਟ ਦਿੱਤੀ ।।੨੪।।

੯- ਮੌਲਵੀ ਨੇ ਆਪਣੀ ਇਸਤ੍ਰੀ ਨੂੰ ਇਸ ਦੇ ਸੰਦਰਵ ਵਿਚ ਸਾਰਾ ਅੰਦਰੂਨੀ ਭੇਦ ਸਮਝਾ ਦਿੱਤਾ ।

੧੦- ਉਪ੍ਰੰਤ ਮੁਗਲ ਨੂੰ ਕਿਹਾ ਕਿ ਤੂੰ ਹੁਣ ਬ੍ਰਿਛ ਦੇ ਉਪਰ ਚੜ੍ਹ ਜਾਹ-ਆਪ ਵੀ ਨਲ ਹੀ ਚੜ੍ਹ ਗਿਆ ।

੧੧- ਮੌਲਵੀ ਨੇ ਆਪਣੀ ਇਸਤ੍ਰੀ ਨੂੰ ਜੋ ਸਮਝਾਇਆ ਹੋਇਆ ਸੀ ਉਸੇ ਅਨੁਸਾਰ ਮੌਲਵੀ ਦੀ ਇਸਤ੍ਰੀ ਨੇ ਵੀ ।

੧੨- ਜੋ ਮਿੱਤਰ ਬੋਲਾਇਆ ਹੋਇਆ ਸੀ ਉਸ ਨਾਲ ਕੇਲ ਕੀਤਾ, ਜਿਸ ਵੇਲੇ ਮੌਲਵੀ ਤੇ ਮੁਗਲ ਰੁੱਖ ਤੇ ਚੜੇ ਹੋਏ ਸਨ ।।੨੫।।

੧੩- ਤਾਂ ਹੁਣ ਮੁਗਲ ਨੇ ਮੌਲਵੀ ਅਨੁਸਾਰ ਸਾਰਾ ਭਾਣਾ ਵਰਤਦਾ ਤੱਕ ਕੇ ਤਸੱਲੀ ਪ੍ਰਗਟਾਈ ਅਤੇ ਯਕੀਨ ਕਰ ਲਿਆ ਕਿ ਇਹ ਰੁੱਖ ਕਰਾਮਾਤੀ ਹੈ ।

੧੪- ਉਸੇ ਦਿਨ ਤੋਂ ਉਸ ਮੁਗਲ ਨੇ ਆਪਣੀ ਇਸਤ੍ਰੀ ਨੂੰ ਪੂਰਨ ਸੱਚੀ ਤੇ ਆਪਣੀ ਹਿਤਕਾਰੀ ਕਰਕੇ ਮੰਨ ਲਿਆ ।

੧੫- ਅਤੇ ਉਸਤੋਂ ਮੁਗਲ ਮੌਲਵੀ ਦਾ ਵੀ ਸੇਵਕ ਹੋ ਕੇ ਰਹਿ ਗਿਆ ਕਿ ਜੋ ਕਾਜ਼ੀ ਨੇ ਕਿਹਾ ਹੈ ਇਹ ਸੱਚ ਹੀ ਹੈ ।

੧੬- ਅਤੇ ਉਹ ਵੀ ਸੱਚ ਹੀ ਹੈ ਜੋ ਮੈਨੂੰ ਬਿਤਨਮਤੀ ਨੇ ਕਿਹਾ ਸੀ ।।੨੬।।

੧੭- ਕਿ ਸਮਝਦਾਰ ਪੁਰਸ਼ ਪਰ ਜੇ ਕ੍ਰੋੜਾਂ ਕਸ਼ਟ ਵੀ ਆ ਪੈਣ ਉਹ ਸਹਾਰ ਲੈਣੇ ਚਾਹੀਦੇ ਹਨ ਭਾਵੇਂ ਕਿਤਨਾ ਵੀ ਕਾਮ ਸਤਾਵੇ ।

੧੮- ਪਰ ਕਦੇ ਵੀ ਇਹੋ ਜਿਹੀਆਂ ਦੁਰਾਚਾਰੀ ਇਸਤ੍ਰੀਆਂ ਦੀ ਸੰਗਤ ਨਾ ਕਰੋ ।।੨੭।।

੧੭ਵਾਂ ਚਰਿਤ੍ਰ ਸਮਾਪਤ ਹੈ ।। ੧੭।। ੩੪੧।। ਅਫਜੂੰ ।।

੧੯- ਉਪਰੋਕਤ ਸਤਾਰਵੀਂ ਕਥਾ ਰਾਮ ਕਵੀ ਜੋ ਸਤਲੁਜ ਦਰਿਆ ਦੇ ਕਿਨਾਰੇ (ਸ੍ਰੀ ਅਨੰਦਪੁਰ ਸਾਹਿਬ) ਰਹਿੰਦਾ ਹੈ ਨੇ ਬੜੇ ਹਿਤ ਨਾਲ ਲਿਖੀ ਹੈ ।

੨੦- ਅਗੇ ਹੋਰ ਕਥਾ ਰਚਨ ਲਈ ਮਨ ਵਿਚ ਵਿਚਾਰਿਆ ਹੈ ।।੧।।

੨੧- ਮੁਗਲ ਦੀ ਇਸਤ੍ਰੀ (ਬਿਤਨਮਤੀ) ਦੇ ਘਰ ਦੇ ਨਾਲ ਹੀ (ਛਲ ਛਿਦ੍ਰ) ਨਾਮ ਦੀ ਉਸਦੀ ਉਹ ਸਹੇਲੀ ਰਹਿੰਦੀ ਜਿਸ ਨੇ ਪਹਿਲੇ ਦਿਨ ਰਲਕੇ ਦੋਨਾਂ ਨੇ ਇਹ ਮਤਾ ਪਕਾਇਆ ਸੀ (ਹੋੜਵਤੀ) ਚਰਿਤ੍ਰ ਹੱਥੀ ਸੈਨਤ ।

੨੨- ਉਸ ਨੇ ਚਰਿਤ੍ਰ ਖੇਡਿਆ ਇਕ ਤੁਸੀਂ ਸੁਣੋ ਸਮਝਕੇ ।।੨।।

੨੩- ਛਲ ਛਿਦ੍ਰ ਨਾਮੀ ਇਸਤ੍ਰੀ ਜਿਸ ਦਾ ਨਾਮ ਸੀ ।ਮੁਗਲ ਦੀ ਇਸਤ੍ਰੀ ਦੇ ਨਾਲ ਦੂਜੇ ਘਰ ਵਿਚ ਰਹਿੰਦੀ ਸੀ ।

੨੪- ਜਿਹੜਾ ਉਸ ਨੇ ਚਰਿਤ੍ਰ ਕੀਤਾ ਮੈਂ ਉਹ ਸੁਣਾਉਂਦਾ ਹਾਂ ।

੨੫- ਐ ਰਾਜਨ ! ਇਹ ਸੁਣ ਕੇ ਤੈਨੂੰ ਪ੍ਰਚਾਉਂਦਾ ਹਾਂ ।।੩।।

੨੬- ਇਕ ਦਿਨ ਉਸ ਨੇ ਮੰਗਾਕੇ ਮਹਿੰਦੀ ਪੀਸ ਕੇ ਲਾਈ ।

੨੭- ਦੋਵੇਂ ਹੱਥ ਮਹਿੰਦੀ ਨਾਲ ਲਿਪਕੇ ਆਪਣੇ ਪਤੀ ਨੂੰ ਦਿਖਾ ਦਿੱਤੇ ।

੨੮- ਆਪਣੇ ਦੂਸਰੇ ਯਾਰ ਨੂੰ ਐਉ ਕਹਿ ਕੇ ਸਮਝਾ ਦਿੱਤਾ ਜੋ ਨਾਲ ਦੇ ਕਿਸੇ ਥਾਂ ਵਿਚ ਪਹਿਲੇ ਹੀ ਬਿਠਾਇਆ ਹੋਇਆ ਸੀ ।

੨੯- ਕਿ ਤੂੰ ਐਥੇ ਬੈਠ ਮੈਂ ਹੁਣੇ ਤੇਰੇ ਪਾਸ ਤੇਰੇ ਨਾਲ ਪਿਆਰ ਕਰਨ ਲਈ ਆਵਾਂਗੀ ।।੪।।

੩੦- ਜਦੋਂ ਪਿਆਰੇ ਪਤੀ ਨੇ ਜਾਣ ਲਿਆ ਕਿ ਇਸ ਦੇ ਦੋਨੋਂ ਹੱਥਾਂ ਨੂੰ ਮਹਿੰਦੀ ਲੱਗੀ ਹੋਈ ਹੈ ।

੩੧- ਤਾਂ ਹੁਣ ਦੂਸਰੇ ਯਾਰ ਪਾਸ ਜਾਣ ਲਈ ਪਤੀ ਨੂੰ ਕਹਿੰਦੀ ਹੈ ।

੩੨- ਕਿ ਮੈਂ ਹੁਣੇ ਪਿਸ਼ਾਬ ਕਰਨ ਲਈ ਜਾਣਾ ਹੈ, ਮੇਰੇ ਹੱਥ ਠੀਕ ਨਹੀਂ , ਇਸ ਲਈ ਮੇਰਾ ਨਾਲਾ ਖੋਲ ਦੇਹ ।

੩੩- ਫੇਰ ਆ ਕੇ ਨਾਲਾ ਤੇਰੇ ਪਾਸੋਂ ਹੀ ਬਨ੍ਹਾਂ ਲਵਾਂਗੀ ।।੫।।

੩੪- ਪਤੀ ਤੋਂ ਨਾਲਾ ਖੁਲਾ ਲਿਆ ਤੇ ਯਾਰ ਪਾਸ ਚਲੀ ਗਈ ।

੩੫- ਜੋ ਇਕ ਰਾਜਾ ਸੀ ਉਸਦੇ ਨਾਲ ਜਾ ਕੇ ਕਾਮ ਕ੍ਰੀੜਾ ਕੀਤਾ ਜਰਾ ਵੀ ਕੋਈ ਭੈ ਨਾ ਮੰਨਿਆ ।।੬।।

੩੬- ਇਥੇ ਲੇਖਕ ਲਿਖਦਾ ਹੈ ਕਿ ਜੇ ਕਿਸੇ ਨੂੰ ਮੋਹਰ ਮਿਲਦੀ ਹੋਵੇ ।

☞੮੩-ਨੰਦ ਚੰਦ ੮੪ਦਇਆ ਰਾਮ ਪਰੋਹਤ । ਇਹਨਾਂ ਵਿਚੋਂ ਕੁਝ ਵਿਛੜ ਗਏ ਕੁਝ ਗੈਰ ਹਾਜਰ ਹੋ ਗਏ - ਪਰਿ ਸੂਚੀ ਕਲਮਬੰਦ ਕਰਨ ਸਮੇਂ ੫੨ਦੀ ਸੂਚੀ ਰਚੀ ਗਈ ।
੧੭ ਵੈਸਾਖ ੧੭੪੪ ਬਿ: (੧੬੮੭ ਈ:) ਨੂੰ ਰਾਜਾ ਮੇਦਨੀ ਪ੍ਰਕਾਸ਼ ਦੇ ਸੱਦੇ ਤੇ ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ (ਨਾਹਨ) ਗਏ ਸੀ ਤਾਂ ਉਸ ਵੇਲੇ ਭਾਈ ਮਨੀ ਸਿਘ ਜੀ ਵੀ ਸਾਹਿਬਾਂ ਦੇ ਨਾਲ ਪਾਸ ਸਨ । ਉਥੇ ਉਸ ਵੇਲੇ ੫੨ ਕਵੀ ਸਾਹਿਬਾਂ ਦੇ ਦਰਬਾਰ ਵਿਚ ਨਾਲ ਸਨ, ਜਿੰਨਾਂ ਵਿਚੋਂ ਭਾਈ ਮਨੀ ਸਿੰਘ ਜੀ ਇਕ ਸਨ । ਜਿਸ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਲਿਖਤ ਪੰਥ ਪ੍ਰਕਾਸ਼ ਵਿਚੋ ਵੀ ਹੋ ਜਾਂਦੀ ਹੈ ਜੋ ਐਉ ਲਿਖਦੇ ਹਨ - ਕਵੀ ਬਵੰਜਾ ਥੇ ਗੁਰੁ ਪਾਸ ।। ਜਿਨ ਮੇਂ ਗਨਨਾ ਇਨ ਕੀ ਖਾਸ ।। ਜੋ ਭਾਈ ਮਨੀ ਸਿੰਘ ਵੱਲ ਇਸ਼ਾਰਾ ਹੈ ੧੭੪੮ ਬਿ: (੧੬੯੧ ਈ:) ਵਿਸਾਖੀ ਨੂੰ ਭਾਈ ਮਨੀ ਸਿੰਘ ਨੂੰ ਦੀਵਾਨੀ ਦੀ ਉੱਚੀ ਪਦਵੀ ਤੇ ਨਿਯੁਕਤ ਕਰ ਦਿੱਤਾ ਗਿਆ । ਉਹ ਹਰ ਰੋਜ ਅਨੰਦਪੁਰ ਵਿਖੇ ਸਿੱਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਕੀ ਕਥਾ ਸੁਣਾਇਆ ਕਰਦੇ ਸਨ । ਭਾਈ ਮਨੀ ਸਿੰਘ ਦੀ ਵਿਦਵਤਾ ਤੇ ਗਿਆਨ ਸਦਕਾ (ਸ੍ਰੀ ਗੁਰੂ ਗੋਬਿੰਦ ਸਿੰਘ) ਜੀ ਨੇ ਖਾਲਸਾ ਸਾਜਣ ਉਪ੍ਰੰਤ ਅੰਮਿਤ੍ਰਸਰੀ ਸਿੱਖ ਸੰਗਤਾਂ ਦੀ ਬੇਨਤੀ ਨੂੰ ਸਵੀਕਾਰ ਕਰਦਿਆਂ ਹੋਇਆ ਭਾਈ ਮਨੀ ਸਿੰਘ ਨੂੰ ਸ੍ਰੀ ਹਰਿ ਮੰਦਰ ਸਾਹਿਬ ਦੇ ਗ੍ਰੰਥੀ ਤੇ ਅਕਾਲ ਬੁੰਗੇ ਦੇ ਮੁਖੀ (ਜੱਥੇਦਾਰ ਸਿੰਘ ਸਾਹਿਬ) ਨਿਯੁਕਤ ਕਰਕੇ ਭੇਜਿਆ । ਇੰਨ੍ਹਾਂ ਨੇ ਸੀਸ ਭੇਟ ਕੌਤਕ ਵਾਲੇ ਸਾਲ ਹੀ ਜੇਠ ਸ਼ੁਦੀ ਚੌਥ ਨੂੰ ਹਰਿਮੰਦਰ ਸਾਹਿਬ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ ਤੇ ਪਿਛਲੀ ਮਰਿਯਾਦਾ ਨੂੰ ਬੰਦ ਕਰਕੇ ਗੁਰੁ ਮਰਿਯਾਦਾ ਦਾ ਪ੍ਰਵਾਹ ਚਲਾਇਆ । ਆਪਣੇ ਕਾਲ ਅਤੇ ਉਸ ਤੋਂ ਪਹਿਲਾਂ ਭਾਈ ਸਾਹਿਬ ਦੀ ਅਧਿਕ ਰੁਚੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ ਕਰਕੇ ਸਿੱਖੀ ਸਿਧਾਂਤਾ ਅਤੇ ਪਰੰਪਰਾਵਾਂ ਦੀ ਵਿਆਖਿਆ ਕਰਨ ਦੀ ਰਹੀ । ਉਹ ਕਥਾ ਵਾਰਤਾ ਨੂੰ ਧਰਮ ਪ੍ਰਚਾਰ ਦਾ ਇਕ ਪ੍ਰਭਾਵਕਾਰੀ ਅੰਗ ਸਮਝਦੇ ਸਨ । ਇਸ ਲਈ ਉਨ੍ਹਾਂ ਨੂੰ ਵਿਦਵਾਨ ਵਜੋਂ ਗਿਆਨੀ ਕਰਕੇ ਸਨਮਾਨਿਆ ਜਾਂਦਾ ਸੀ । ਕਥਾ ਕਰਨ ਤੋਂ ਇਲਾਵਾ ਉਹ ਗੁਰਬਾਣੀ ਦੇ ਅਰਥ ਵੀ ਪੜਾਉਂਦੇ ਸਨ । ਉਨ੍ਹਾਂ ਤੋਂ ਪੜ੍ਹਨ ਵਾਲਿਆਂ ਦੀ ਸ਼ਿਸ਼ ਪਰੰਪਰਾਵੀ ਗਿਆਨੀ ਸੰਪ੍ਰਦਾਇ ਅਖਵਾਈ । ਜੋ ਹੁਣ ਤਕ ਚਲੀ ਆ ਰਹੀ ਹੈ ਅਤੇ ਸੰਪਰਦਾਈ ਤੇ ਟਕਸਾਲੀ ਸੰਪਰਦਾ ਮੰਨੀ ਜਾਂਦੀ ਹੈ । ਭਾਈ ਮਨੀ ਸਿੰਘ ਦੇ ਨਾਲ-ਗੁਰ ਬਾਣੀ ਤੇ ਗੁਰ ਇਤਿਹਾਸ ਦੀ ਵਿਆਖਿਆ ਵਖਿਆਨ ਨਾਲ ਸਬੰਧਿਤ ਜੋ ਰਚਨਾਵਾਂ ਜੋੜੀਆਂ ਜਾਂਦੀਆਂ ਹਨ-ਉਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:-

ੳ- ਪੋਥੀਆਂ ਦੀ ਲਿਖਾਈ, ਪਾਵਨ ਦਮਦਮੀ ਬੀੜ ਅਤੇ ਦਸਮ ਗ੍ਰੰਥ ਸਾਹਿਬ

ਅ- ਸਾਖੀਆ ਦੀ ਰਚਨਾ (ਗਿਆਨ ਰਤਨਾਵਲੀ-ਭਗਤ ਰਤਨਾਵਲੀ) ਗੁਰ ਬਿਲਾਸ ਪਾਤਸ਼ਾਹੀ ੬ ਤੇ ਗੁਰ ਬਿਲਾਸ ਪਾਤਸ਼ਾਹੀ ਦਸਵੀ- ੲ - ਹੋਰ ਫੁਟਕਲ ਰਚਨਾਵਾਂ । ਇਹ ਸੂਚੀ ਵਿਚ ਰਾਮ ਸ਼ਾਮ ਦਾ ਨਾਮ ਕਿਤੇ ਹੈ ਹੀ ਨਹੀਂ । ਭਲਾ ਜੇ ਹੋਵੇ ਵੀ ਤਾਂ ਜਿਵੇ ਰਾਮ ਚੰਦਰ ਨੂੰ ਰਾਮ ਮੰਨ ਲਵੋ ਤਾਂ ਇਸੇ ਤਰਾਂ ਨੰ: ੩੧ ਤੇ ਗੁਰਦਾਸ ਗੁਣੀ ਅਤੇ ਨੰ: ੩੦ ਤੇ ਗੁਰਦਾਸ ਸਿੰਘ ਦਾ ਨਾਮ ਯੋਜਤ ਹੈ । ਤਾਂ ਕੀ ਹੁਣ ਭਾਈ ਗੁਰਦਾਸ ਦੀ ਬਾਣੀ ਨੂੰ ਕਵੀਆਂ ਦੀ ਬਾਣੀ ਮੰਨ ਕੇ ਸੁਟ ਦਿਆਂਗੇ । ਫੇਰ ਕੀ ਭਾਈ ਮਨੀ ਸਿੰਘ ਜਿਹੇ ਵਿਦਵਾਨ ਭੀ ਪ੍ਰਮਾਦ ਵਿਚ ਹੀ ਰਹੇ ? ਜੋ ਵਿਚਰਾਨ ਯੋਗ ਹੈ ।

ਹੋਇ ✡ਟਕਾ ਕੋ ਲੇਵਈ ।। ੧ਬਿਨੁ ਦੀਨੇ ਧਨ ਸਰੈ ਤ ਕੋ ਧਨ ਦੇਵਈ ।। ੨ਧਨੀ ਤਯਾਗਿ ਨਿਰਧਨ ਕੇ ਕੋ ਗ੍ਰਿਹ ਜਾਵਈ ।। ੩ਹੋ ਰਾਵ ਤਯਾਗਿ ਕਰਿ ਰੰਕ ਕਵਨ ਚਿਤ ਲਯਾਵਈ ।।੭।। ਦੋਹਰਾ ।। ੪ਨੇਹ ਠਾਨਿ ਰਤਿ ਮਾਨਿ ਕਰਿ ਰਾਜਾ ਦਿਯਾ ਉਠਾਇ ।। ੫ਲਗੀ ਮਿਹੰਦਿਆ ਕਰ ਰਹੀ ਨਾਰ ਬਧਾਯੋ ਆਇ ।।੮।। ੬ਬੈਨ ਸੁਨਤ ਮੂਰਖ ਉਠਯੋ ਭੇਦ ਨ ਸਕਯੋ ਪਛਾਨਿ ।। ੭ਬਾਧਯੋ ਬੰਦ ਇਜਾਰ ਕੌ ਅਧਿਕ ਪ੍ਰੀਤਿ ਮਨ ਮਾਨਿ ।।੯।। ੮ਪ੍ਰੀਤਿ ਕੈਸਿਯੈ ਤਨ ਬਢੈ ਕਸਟ ਕੈਸਹੂ ਹੋਇ ।। ੯ਤਊ ਤਰੁਨਿ ਸੋ ਦੋਸਤੀ ਭੂਲਿ ਨੇ ਕਰਿਯਹੁ ਕੋਇ ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਸਟ ਦਸਮੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੮।।੩੫੧।। ਅਫਜੂੰ ।।

।। ਚੌਪਈ ।। ੧੦ਬੰਦਸਾਲ ਨ੍ਰਿਪ ਸੁਤਹਿ ਪਠਾਯੋ ।। ੧੧ਪ੍ਰਾਤ ਸਮੈ ਪੁਨਿ ਨਿਕਟਿ ਬੁਲਾਯੋ ।। ੧੨ਬਹੁਰੋ ਮੰਤ੍ਰੀ ਕਥਾ ਉਚਾਰਯੋ ।।੧੩ਚਿੱਤ੍ਰ ਸਿੰਘ ਕੋ ਭਰਮੁ ਨਿਵਾਰਯੋ ।।੧।।ਦੋਹਰਾ ।। ੧੪ਸਾਹ ਜਹਾਨਾ ਬਾਦ ਮੈ ਏਕ ਮੁਗਲ ਕੀ ਬਾਲ ।। ੧੫ਤਾਂ ਸੋ ਕਿਯਾ ਚਰਿਤ੍ਰ ਇਕ ਸੋ ਤੁਮ ਸੁਨਹੁ ਨ੍ਰਿਪਾਲ ।।੨।। ਚੌਪਈ ।। ੧੬ਤਾਕੋ ਨਾਮ ਨਾਦਰਾ ਬਾਨੋ ।। ੧੭ਅਮਿਤ ਰੂਪ ਤਾਂ ਕੋ ਜਗ ਜਾਨੋ ।। ੧੮ਅਧਿਕ ਤਰੁਨਿ ਕੋ ਤੇਜ ਬਿਰਾਜਤ ।। ੧੯ਜਾ ਸਮ ਅਨਤ ਨ ਕਤਹੂੰ ਰਾਜਤ ।।੩।। ਦੋਹਰਾ ।। ੨੦ਨਿਸ ਦਿਨ ਬਾਸ ਤਹਾਂ ਕਰੈ ਮੁਗਲਨ-ਅਨਤੈ ਜਾਇ ।। ੨੧ਔਰ ਇਸਤ੍ਰਿਯਨ ਸੋਂ ਭਜੈ ਤ੍ਰਿਯ ਤੌਂ ਕਛੁ ਨ ਸੰਕਾਇ ।।੪।। ੨੨ਹੇਰ ਮੁਗਲ ਅਨਤੈ ਰਮਤ ਤਰੁਨਿ ਧਾਰ ਰਿਸਿ ਚਿੱਤ ।। ੨੩ਕੀਨਾ ਏਕ ਬੁਲਾਏ ਗ੍ਰਿਹ ਬਾਲ ਬਨਿਕ ਕੋ ਮਿੱਤ ।।੫।। ੨੪ਏਕ ਦਿਵਸ ਤਾਸੌਂ ਕਹਯੋ ਭੇਦ ਸਕਲ ਸਮਝਾਇ ।। ੨੫ਪੁੱਤ੍ਰ ਧਾਮ ਤਿਹ ਰਾਖਯੋ ਨਿਜੁ ਪਤਿ ਤੇ ਡਰ ਪਾਇ ।।੬।। ਪਿਯ ਸੋਵਤ ਤ੍ਰਿਯ ਜਾਗਿਕੈ ਪਤ ਕੌ ਦਿਯੋ ਜਗਾਇ ।। ੨੭ਲੈ ਆਗਯਾ ਸੁਤ ਬਨਿਕ ਕੇ ਸੰਗ ਬਿਹਾਰੀ ਜਾਇ ।।੭।। ੨੯ਪਿਯ ਸੋਵਤ ਤ੍ਰਿਯ ਜੋ ਜਗੈ ਕਹੈ ਦੁਸਟ ਕੋਊ ਆਇ ।। ੩੦ਤੁਰਤੁ ਦੋਸਤੀ ਪਤਿ ਤਜੈ ਨਾਤ ਨੇਹ ਛੁਟਿ ਜਾਇ ◆।।੮।। ਅੜਿਲ ।। ੩੧ਪਿਯ ਕੋਂ ਪ੍ਰਿਥਮ ਜਵਾਇ ਆਪ ਪੁਨਿ ਖਾਇਯੈ ।। ੩੨ਪਿਯ ਪੂਛੇ ਬਿਨੁ ਨੈਕ ਨ ਲਘੁ ਕਹੱ ਜਾਇਯੈ ।। ੩੩ਜੋ ਪਿਯ ਆਇਸੁ ਦੇਇ ਸੁ ਸਿਰ ਪਰ ਲੀਜਿਯੈ ।। ੩੪ਹੋ ਬਿਨੁ ਤਾਕੇ ਕਛੁ ਕਹੇ ਨ ਕਾਰਜ ਕੀਜਿਯੈ ।।੯।। ਦੋਹਰਾ ।। ੩੫ਬਿਨੁ ਪਿਯ ਕੀ ਆਗਯਾ ਲਈ ਮੈ ਲਘ ਕੋ ਨਹਿ ਜਾਉ ।। ੩੬ਕੋਟਿ ਕਸਟ ਤਨ ਪੈ ਸਹੋਂ ਪਿਯ ਕੋ ਕਹਯੋ ਕਮਾਉ ।। ੧੦ ।। ੩੭ਸੁਨਤ ਬਚਨ ਮੂਰਖ ਮੁਗਲ ਆਗਯਾ ਤ੍ਰਿਯ

✡ਦੋ ਮਨਸੂਰੀ ਪੈਸੇ ਨੂੰ ਟਕਾ ਕਿਹਾ ਜਾਂਦਾ ਸੀ – ਜੋ ਇਕ ਪੈਸਾ ਦੇ ਕੇ ਮਿਲਦੇ ਸਨ ਅਤੇ ਧੇਲਾ ਕਰਕੇ ਚਲਦੇ ਸਨ ।

◆ਸਾਰ ਅੰਸ਼–ਪਹਿਲੀ ਗਲਤੀ ਮੁਗਲ ਨੇ ਇਹ ਕੀਤੀ ਕਿ ਇਕ ਘਰੋਗੀ ਸੁਘੜ ਇਸਤ੍ਰੀ ਦੇ ਹੁੰਦਿਆ ਦੂਜੀਆਂ ਪਾਸ ਗਿਆ । ਉਹ ਵੀ ਨਿਸੰਕ ਵਿਪਰਦ ਜੋ ਕੱਖਾਂ ਦੀ ਕੁਲੀ ਨੂੰ ਅਗਨ ਦਾ ਲਾਂਬੂ ਲਾ ਕੇ ਉਸ ਦੇ ਅੰਦਰ ਪੈ ਕੇ ਸੌਣ ਵਾਲੀ ਗੱਲ ਹੈ ।

(ਉਰਝਿ ਰਹਿਓ ਇੰਦ੍ਰੀ ਰਸ ਪ੍ਰਰਿਓ ਬਿਖੈ ਠਗਾਉਰੀ ਖਾਵਤ ਹੇ ।।੧।।

ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ।। ਪ: ੮੨੧।। ਮ:੫।।

ਠੱਗ ਨੂੰ ਅੱਗੋਂ ਹੋਰ ਠੱਗ ਮਿਲ ਗਿਆ । ਜੋ ਨਾਦਰਾ ਬਾਨੋ ਨੇ ਉਸ ਦੇ ਵੀ ਸਿਰ ਤੇ ਹੱਥ ਫੇਰ ਦਿਖਾਇਆ । ਜੇਕਰ ਨਾਦਰਾ ਬਾਨੋ ਬਿਨਾਂ ਦੱਸੇ ਜਾਂਦੀ ਤਾਂ ਸੰਕਾ ਹੋ ਸਕਦਾ ਸੀ ਕਿ ਰਾਤ ਦੇ ਵੇਲੇ ਕਿੱਥੇ ਗਈ ਹੈ, ਇਸ ਲਈ ਇਸ ਸੰਕੇ ਦੀ ਵੀ ਗੁੰਜਾਇਸ਼ ਨਹੀ ਰਹਿਣ ਦਿੱਤੀ । ਇਸ ਲਈ ਜਿਥੇ ਅਸੀਂ ਚਾਹੁੰਦੇ ਹਾਂ ਕਿ ਸਾਡੀ ਇਸਤਰੀ ਸਾਡੇ ਕੰਟਰੋਲ ਤੇ ਵਫਾਦਾਰੀ ਵਿਚ ਸੋਯਮ ਪ੍ਰਸਾਰਥ ਰਹੇ ਤਾਂ ਸਾਨੂੰ ਆਪ ਵੀ ਕਿਸੇ ਅਚਾਰਕ ਬ੍ਰਯਾਸ ਦੀ ਕੰਨੀ ਹੱਥ ਵਿਚ ਰੱਖਣੀ ਚਾਹੀਦੀ ਹੈ ।

ਉਹ ਟਕਾ ਕਿਉਂ ਲਏਗਾ ?

੧- ਜੇ ਕਿਸੇ ਦਾ ਕੰਮ ਬਿਨਾ ਧਨ ਦਿੱਤੇ ਹੁੰਦਾ ਹੋਵੇ, ਉਹ ਧਨ ਕਿਸੇ ਨੂੰ ਕਿਉਂ ਦੇਵੇਗਾ ।

੨- ਧਨੀ ਨੂੰ ਛੱਡਕੇ ਨਿਰਧਨ ਦੇ ਘਰ ਕੌਣ ਜਾਂਦਾ ਹੈ ?

੩- ਰਾਜੇ ਨੂੰ ਛੱਡਕੇ ਕੰਗਾਲ ਨੂੰ ਕੌਣ ਮਨ ਤੇ ਲਿਆਉਂਦਾ ਹੈ ਭਾਵ-ਕੋਈ ਨਹੀਂ ।।੧।।

੪- ਸ੍ਰੀ ਛਲ ਛਿਦ੍ਰ ਨੇ ਬੜੇ ਸਨੇਹ ਦੇ ਨਾਲ ਰਾਜੇ ਨਾਲ ਵਿਹਾਰ ਕੀਤਾ ਤੇ ਉਸ ਨੂੰ ਤੋਰ ਦਿੱਤਾ ।

੫- ਉਸੇ ਤਰ੍ਹਾਂ ਹੱਥਾਂ ਨੂੰ ਮਹਿੰਦੀ ਲਗੀ ਹੋਈ ਹੈ ਨਾਲਾ ਆ ਕੇ ਪਤੀ ਤੋਂ ਬਨਾ ਲਿਆ ।।੮।।

੬- ਉਸ ਦੀ ਗੱਲ ਸੁਣਕੇ ਮੂਰਖ ਪਤੀ ਨੇ ਉਠਕੇ ਅੰਦਰੂਨੀ ਗੱਲ ਨੂੰ ਨਾ ਜਾਣ ਕੇ

੭- ਸੁੱਥਣ ਦਾ ਨਾਲਾ ਬੰਨ ਦਿੱਤਾ । ਉਸ ਇਸਤ੍ਰੀ ਨੂੰ ਬੜੀ ਪ੍ਰੀਤ ਵਾਲੀ ਪ੍ਰੇਮਣ ਜਾਣ ਕੇ ।।੯।।

੮- ਇਥੇ ਵਜੀਰ ਰਾਜੇ ਨੂੰ ਕਹਿ ਰਿਹਾ ਹੈ ਕਿ ਭਾਵੇਂ ਕਿੰਨਾਂ ਵੀ ਮਨ ਤੇ ਪ੍ਰੇਮ ਦਾ ਅਸਰ ਹੋਵੇ ਭਾਵੇਂ ਕਿੰਨਾ ਵੀ ਕਸ਼ਟ ਸਹਿਣਾ ਪੈ ਜਾਵੇ ਪਰ -

੯- ਜੁਆਨ ਇਸਤ੍ਰੀ ਨਾਲ ਦੋਸਤੀ ਭੁੱਲਕੇ ਵੀ ਨਾ ਕਰੇ ਕੋਈ - ਜੋ ਰਾਜੇ ਵੱਲ ਇਸ਼ਾਰਾ ਸੀ ।।੧੦।।੧।।

ਇਥੇ ਇਹ ਅਠਾਰਵਾਂ ਚਰਿਤ੍ਰ ਸਮਾਪਤ ਹੈ ।।੧੮।।੩੪੯।। ਅਫਜੂੰ ।।

੧੦- ਰਾਜੇ ਨੇ ਪੁੱਤਰ ਨੂੰ ਬੰਦੀ ਖਾਨੇ ਭੇਜ ਦਿੱਤਾ -

੧੧- ਸਵੇਰ ਹੁੰਦੇ ਹੀ ਫੇਰ ਕੋਲ ਬੁਲਾ ਲਿਆ -

੧੨- ਵਜੀਰ ਨੇ ਮੁੜ ਕਥਾ ਕਹੀ -

੧੩- ਅਤੇ ਚਿਤ੍ਰ ਸਿੰਘ ਰਾਜੇ ਦਾ ਭਰਮ ਦੂਰ ਕੀਤਾ ।।੧।।

੧੪- ਸ਼ਾਹ ਜਹਾਨਾ ਬਾਦ ਨਗਰ ਵਿਚ ਇਕ ਮੁਗਲ ਦੀ ਇਸਤ੍ਰੀ ਸੀ ।

੧੫- ਉਸ ਨੇ ਮੁਗਲ ਨਾਲ ਇਕ ਚਰਿਤ੍ਰ ਕੀਤਾ ਐ ਨਰਾਂ ਦੇ ਬਾਦਸ਼ਾਹ ! ਤੂੰ ਹੁਣ ਉਹ ਸੁਣ ।।੨।।

੧੬- ਉਸ ਦਾ ਨਾਮ ਨਾਦਰਾ ਬਾਨੋ ਸੀ ।

੧੭- ਜੋ ਅਤਿ ਸੁੰਦਰ ਰੂਪਵਾਨ ਸੀ । ਉਸਨੂੰ ਜਗ ਜਾਣਦਾ ਸੀ ।

੧੮- ਉਸ ਮੁਟਿਆਰ ਇਸਤ੍ਰੀ ਦੇ ਮੁੱਖ ਪਰ ਬੜਾ ਤੇਜ਼ ਸੀ ।

੧੯- ਜਿਸ ਦੇ ਬਰਾਬਰ ਹੋਰ ਨਹੀਂ ਕਿਤੇ ਦਿਸਦੀ ।।੩।।

੨੦- ਉਹ ਰਾਤ ਦਿਨ ਆਪਣੇ ਘਰ ਵਿੱਚ ਵਸਦੀ ਰਹਿੰਦੀ । ਪਰ ਮੁਗਲ ਹੋਰ ਥਾਵਾਂ ਤੇ ਜਾਂਦਾ ਸੀ ।

੨੧- ਹੋਰ ਇਸਤ੍ਰੀਆਂ ਦਾ ਸੰਗ ਕਰੇ ਤੇ ਆਪਣੇ ਘਰ ਦੀ ਇਸਤ੍ਰੀ ਦੀ ਕੋਈ ਪ੍ਰਵਾਹ ਜਾਂ ਸੰਗ ਨਹੀਂ ਸੀ ਕਰਦਾ ।।੪।।

੨੨- ਆਪਣੇ ਪਤੀ ਨੂੰ ਹੋਰ ਇਸਤ੍ਰੀਆਂ ਵੱਲ ਜਾਂਦਾ ਤੱਕ ਕੇ (ਨਾਦਰਾ ਬਨੋ) ਨੇ ਦਿਲ ਵਿਚ ਰਿਸ (ਤ੍ਰਕ) ਖਾਧੀ ।

੨੩- ਤੇ ਇਕ ਬਾਣੀਏ ਪੁੱਤਰ ਨੂੰ ਬੁਲਾਕੇ ਉਸ ਨਾਲ ਮਿਤ੍ਰਤਾ ਪਾ ਲਈ ।।੫।।

੨੪- ਇਕ ਦਿਨ ਉਸ ਨੂੰ ਸਾਰੇ ਭੇਦ ਦੀ ਗੱਲ ਸਮਝਾਕੇ ਕਿਹਾ -

੨੫- ਬਾਣੀਏ ਨੂੰ ਕਹਿ ਦਿੱਤਾ ਕਿ ਤੇਰੇ ਪੁੱਤਰ ਨੂੰ ਮੈਂ ਆਪਣੇ ਘਰ ਰੱਖਿਆ ਹੈ - ਕਿਉਂ ਕਿ ਮੇਰਾ ਪਤੀ ਘਰ ਨਹੀਂ ਮੈਨੂੰ ਇਕੱਲੀ ਨੂੰ ਡਰ ਲੱਗਦਾ ਹੈ ।।੬।।

੨੬- ਉਸ ਨੂੰ ਕਿਸੇ ਨਾਲ ਸਵਾ ਦਿੱਤਾ ਨਾਲ ਦੇ ਕੋਠੇ ਵਿਚ ।

੨੭- ਜਦੋਂ ਉਸਦਾ ਪਤੀ ਸੌਂ ਰਿਹਾ ਸੀ ਤਾਂ ਉਸ ਇਸਤ੍ਰੀ ਨੇ ਜਾਗ ਕੇ ਆਪਣੇ ਪਤੀ ਨੂੰ ਜਗਾ ਦਿੱਤਾ ।

੨੮- ਅਤੇ ਪਤੀ ਤੋਂ ਆਗਿਆ ਲੈ ਕੇ ਉਸ ਬਾਣੀਏ ਦੇ ਪੁੱਤਰ ਨਾਲ ਜਾ ਰਮੀ ।।੭।। ਆਗਿਆ ਕਿਵੇਂ ਲਈ ?

੨੯- ਆਪਣੇ ਪਤੀ ਨੂੰ ਕਹਿੰਦੀ ਹੈ ਕਿ ਜੇ ਕਰ ਪਤੀ ਸੌਂ ਰਿਹਾ ਹੋਵੇ ਅਤੇ ਇਸਤ੍ਰੀ ਜਾਗਦੀ ਹੋਵੇ ਅਤੇ ਕੋਈ ਦੁਸ਼ਟ ਆ ਕੇ ਕਹਿ ਦੇਵੇ ਕਿ ਤੇਰੀ ਇਸਤ੍ਰੀ ਕਿਥੇ ਗਈ ਹੈ ਤਾਂ ਸ਼ੱਕ ਹੋ ਜਾਂਦਾ ਹੈ ਜਿਸ ਕਰਕੇ ਪਤੀ -

੩੦- ਪਤਨੀ ਦੀ ਤੁਰੰਤ ਅਪਣਤ ਛੱਡ ਦੇਵੇਗਾ ਤੇ ਇਕ ਦੂਜੇ ਨਾਲੋਂ ਪਿਆਰ ਟੁੱਟ ਜਾਂਦਾ ਹੈ ।।੮।।

੩੧- ਕਿਉਂ ਕਿ ਇਸਤ੍ਰੀ ਦਾ ਧਰਮ ਹੈ ਪਹਿਲਾਂ ਪਤੀ ਨੂੰ ਭੋਜਨ ਖੁਵਾਕੇ ਪਿਛੋਂ ਆਪ ਖਾਵੇ

੩੨- ਅਤੇ ਪਤੀ ਤੋਂ ਪੁਛੇ ਬਿਨਾਂ ਕਦੇ ਵੀ ਪਿਸਾਬ ਕਰਨ ਨਾ ਜਾਵੇ ।

੩੩- ਜੇ ਪਤੀ ਆਗਿਆ ਦੇਵੇ ਤਾਂ ਸਿਰ ਮੱਥੇ ਤੇ ਧਰੇ ।

੩੪- ਬਿਨਾਂ ਪਤੀ ਦੀ ਆਗਿਆ ਤੋਂ ਕੋਈ ਕੰਮ ਨਹੀਂ ਕਰਨਾ ਚਾਹੀਦਾ ।।੯।।

੩੫- ਇਸ ਲਈ ਮੈਂ ਤੈਨੂੰ ਜਗਾਇਆ ਹੈ ਕਿ ਤੇਰੀ ਆਗਿਆ ਲਏ ਬਿਨਾਂ ਮੈਂ ਪਿਸ਼ਾਬ ਕਰਨ ਨਹੀਂ ਜਾਂਦੀ ।

੩੬- ਭਾਵੇਂ ਕ੍ਰੋੜ ਦੁਖ ਝੱਲਣਾ ਪਵੇ ਪਰ ਮੈਂ ਤੇਰੀ ਆਗਿਆ ਲਏ ਬਿਨਾਂ ਕੋਈ ਕੰਮ ਨਹੀਂ ਕਰਦੀ-ਜੋ ਤੂੰ ਕਹੇਂ ਉਹ ਕਰਾਂਗੀ ।।੧੦।।

੩੭- ਇਹ ਬਚਨ ਸੁਣ ਕੇ ਮੂਰਖ ਮੁਗਲ ਨੇ ਇਸਤ੍ਰੀ ਨੂੰ ਜਾਣ ਦੀ ਆਗਯਾ ਦੇ ਦਿੱਤੀ ।

ਕਹ ਦੀਨ ।। ੧ਰੀਝ ਗਯੋ ਜੜ ਬੈਨ ਸੁਨਿ ਸਕਯੋ ਨ ਕਛੁ ਛਲ ਚੀਨ ।।੧੧।। ੨ਸੁਨਤ ਬਚਨ ਤ੍ਰਿਯ ਉਠਿ ਚਲੀ ਪਿਯ ਕੀ ਆਗਯਾ ਪਾਇ ।। ੩ਰਤਿ ਮਾਨੀ ਸੁਤ ਬਨਿਕ ਸੋ ਹ੍ਰਿਦੈ ਹਰਖ ਉਪਜਾਇ ।।੧੨।। ੪ਪਰੈ ਆਪਦਾ ਕੈਸਿਯੈ ਕੋਟ ਕਸਟ ਸਹਿ ਲੇਤ ।। ੫ਤਊ ਸੁਘਰ ਨਰ ਇਤ੍ਰਿਯਨ ਭੇਦ ਨ ਅਪਨੋ ਦੇਤ ।।੧੩।। ੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨੀਸਵੋਂ ਚਰਿਤ੍ਰ ਸਮਾਪਤ

ਮਸਤੁ ਸੁਭ ਮਸਤੁ ।।੧੯।।੩੬੪।। ਅਫਜੂੰ ।।

।। ਭੁਜੰਗ ਛੰਦ ।। ੬ਬਹੁਰਿ ਬੰਦ ਗ੍ਰਿਹ ਮਾਝ ਨ੍ਰਿਪ ਪੂਤ ਡਾਰਯੋ ।। ੭ਭਈ ਭੋਰ ਬਹੁਰੋ ਨਿਕਟ ਕੋ ਹਕਾਰਯੋ ।। ੮ਤਬੈ ਮੰਤ੍ਰ ਯੌਂ ਰਾਇ ਸੋਂ ਬੈਨ ਭਾਖਯੋ ।। ੯ਚਿਤਰ ਸਿੰਘ ਕੇ ਪੂਤ ਕੋ ਪ੍ਰਾਨ ਰਾਖਯੋ ।।੧।। ੧੦ਸਹਰ ਚੀਨ ਮਾਚੀਨ ਮੈ ਏਕ ਨਾਰੀ ।। ੧੧ਰਹੈ ਆਪਨੇ ਖਾਵੰਦਹਿ ਅਧਿਕ ਪਯਾਰੀ ।। ੧੨ਜੋ ਸੋ ਬੈਨ ਭਾਖੇ ਵਹੀ ਬਾਤ ਮਾਨੈ ।। ੧੩ਬਿਨਾ ਤਾਹਿ ਪੂਛੇ ਨਹੀਂ ਕਾਜ ਠਾਨੈ ।।੨।। ੧੪ਦਿਨੋ ਰੈਨ ਡਾਰੇ ਰਹੇ ਤਾਹਿ ਡੇਰੇ ।। ੧੫ਬਿਨਾ ਤਾਹਿ ਨਾਹਿ ਇੰਦ੍ਰ ਕੀ ਹੂਰ ਹੇਰੈ ।। ੧੬ਤ੍ਰਿਯਾ ਰੂਪ ਆਨੂਪ ਲਹਿ ਪੀਯ ਜੀਵੈ ।। ੧੭ਬਿਨਾ ਨਾਰਿ ਪੂਛੇ ਨਹੀ ਪਾਨ ਪੀਵੈ ।।੩।। ੧੮ਮਤੀ ਲਾਲ ਨੀਕੇ ਰਹੇ ਨਾਮ ਬਾਲਾ ।। ੧੯ਦਿਪੈ ਚਾਰੁ ਆਭਾ ਮਾਨੋ ਰਾਗ ਮਾਲਾ ।। ੨੦ਸੁਨੀ ਕਾਨ ਐਸੀ ਨ ਵੈਸੀ ਨਿਹਾਰੀ ।। ੨੧ਭਈ ਹੈ ਨ ਆਗੇ ਨ ਹ੍ਵੈ ਹੈ ਕੁਮਾਰੀ ।।੪।। ੨੨ਮਨੋ ਆਪ ਲੈ ਹਾਥ ਬ੍ਰਹਮੈ ਬਨਾਈ ।। ੨੩ਕਿਧੌਂ ਦੇਵ ਜਾਨੀ ਕਿਧੌਂ ਮੈਨ ਜਾਈ ।। ੨੪ਭਈ ਨਾਹਿ ਨਹਿ ਹੈ ਨ ਹ੍ਵੈ ਹੈ ਤ੍ਰਿਵੈਸੀ ।। ੨੫ਮਨੋ ਜੱਛਨੀ ਨਾਗਨੀ ਕਿੱਨ੍ਰਨੈ ਸੀ ।।੫।। ੨੬ਤਿਨਕ ਦੇਸ ਕੇ ਰਾਵ ਸੌ ਨੇਹ ਠਾਨਯੋ ।। ੨੭ਮਹਾ ਚਤੁਰ ਤਿਹੱ ਚਿੱਤ ਕੇ ਬੀਚ ਜਾਨਯੋ ।। ਅਧਿਕ ਰੂਪ ਆਨੂਪ ਤਾਕੋ ਬਿਰਾਜੈ ।। ੨੯ਲਖੇ ਜਾਹਿ ਕੰਦ੍ਰੱਪ ਕੋ ਦ੍ਰੱਪ ਭਾਜੈ ●।। ੬।। ਦੋਹਰਾ ।। ੩੦ਅਧਿਕ ਪ੍ਰੀਤ ਤਾਸੌ ਕਰੀ ਚਿਤ ਮੈਂ ਚਤੁਰ ਪਛਾਨ ।। ੩੧ਛਾਡਿ ਦਈ ਲੱਜਾ ਸਭੈ ਬਧੀ ਬਿਰਹ ਕੇ ਬਾਨ ।।੭।। ਤੋਟਕ ਛੰਦ ।। ੩੨ਲਖਿ ਰੂਪ ਲਲਾ ਜੁਕੋ ਰੀਝ ਰਹੀ ।। ੩੩ਜਿਹ ਜੋਤ ਪ੍ਰਭਾ ਨਹਿ ਜਾਤ ਕਹੀ ।। ੩੪ਨਿਸ ਏਕ ਤ੍ਰਿਯਾ ਤਿਹੱ ਬੋਲ ਲਿਯੋ ।। ੩੫ਮਨ ਭਾਵਤ ਭੂਪ ਸੌ ਭੋਗ ਕਿਯੋ ।।੮।। ੩੬ਸਿਗਰੀ ਨਿਸ ਭੂਪ ਸੌ ਭੋਗ ਕਰਯੋ ।। ੩੭ਇਹ ਬੀਚ ਤ੍ਰਿਯਾ ਪਤਿ ਆਨ ਪਰਯੋ ।। ੩੮ਤਿਹੱ ਆਵਤ ਜਾਨਿ ਡਰੀ ਹਿਯ ਮੈ ।। ੩੯ਇਹ ਭਾਂਤਿ ਚਰਿਤ੍ਰੱ ਠਟਿਯੋ ਜਿਯ ਮੈ ।।੯।। ਦੋਹਰਾ ।। ੪੦ਤਕਿਯਾ ਕਰਿ ਰਾਖਯੋ ਨ੍ਰਿਪਹਿ ਆਪਨੀ ਸੇਜ ਬਨਾਇ ।। ਜਾਇ ਪਿਯਹਿ ਆਗੇ ਲਿਯੋ ਪਰਮ ਪ੍ਰੀਤਿ ਉਪਜਾਇ ।।੧੦।। ੪੧ਭੂਪ ਲਖਯੋ ਚਿਤ

●ਪਰ ਇਸ ਮਨ ਦਾ ਕੀ ਭਰੋਸਾ ਹੈ ਕਿਸ ਵੇਲੇ ਫਿਸਲ ਜਾਇ ? ਮਨ ਇਕੱਲਾ ਨਹੀਂ ਇਸ ਦੇ ਕਈ ਹੋਰ ਸਾਥੀ ਹਨ। ਜਿਨ੍ਹਾਂ ਵਿਸ਼ਿਆਂ ਦੇ ਵਿਚ ਉਰਝਿਆ ਹੋਇਆ ਹੈ ਉਹ ਹੈ ਇਸ ਨੂੰ ਵਿਸ਼ਿਆ ਦੀ ਸੰਗਤ। ਜਿਨ੍ਹਾਂ ਦੀ ਸੰਗਤ ਕਰਕੇ ਅਨੇਕਾਂ ਲਹਿਰਾਂ ਸਮੁੰਦਰ ਦੀ ਨਿਆਈ ਇਸ ਵਿਚ ਉਠਦੀਆਂ ਹਨ। ਗੁਰੂ ਜੀ ਦਾ ਪਾਵਨ ਬਚਨ ਹੈ:-

ਉਰਝਿ ਰਹਿਓ ਬਿਖਿਆ ਕੇ ਸੰਗਾ ।। ਮਨਹਿ ਬਿਆਪਤ ਅਨਿਕ ਤਰੰਗਾ ।।

।।੧।। ਪੰ: ੭੫੯ ।। ਮ: ੫।।

ਮਨੁੱਖ ਦੀ ਕੀ ਹਸਤੀ ਹੈ ? ਗੁਰੂ ਸੰਗਤ ਤੋਂ ਬਿਨ ਆਪਣੇ ਆਪ ਇਸ ਮਨ ਸ਼ਕਤੀ ਨੂੰ ਕਾਬੂ ਕਰ ਸਕੇ ਅਤੇ ਉਹ ਵੀ ਕੌਣ ਹੈ ਜੋ ਇਸ ਤੇ ਪਰਤੀਤ ਕਰਕੇ ਥੱਲੇ ਨਹੀਂ ਡਿਗਿਆ ? ਧਨ ਤੇ ਰੂਪ ਦੋਇ ਮਹਾਂ ਮੋਹਨੀ ਮਾਇਆ ਦਾ ਛਲ ਹੈ। ਜੋ ਸਿੱਧਾ ਨਰਕ ਨੂੰ ਲੈ ਜਾਣ ਲਈ ਪਸੰਜਰ ਨਹੀਂ ਸਪੈਸ਼ਲ ਗੱਡੀ ਹੈ। ਜਿਸ ਲਈ ਇਸ ਦਾ ਕੋਈ ਵਿਸਾਹ ਨਹੀਂ। ਪੈਖੜ ਤੋਂ ਬਿਨਾਂ ਖੋਤਾ ਅਵਾਰਾਗਰਦੀ ਤੋਂ ਨਹੀਂ ਰੁਕਦਾ। ਇਸ ਲਈ ਇਹ ਬੇਸ਼ਰਮ ਮਨ ਜਮਾਂ ਦੇ ਡੰਡੇ ਖਾਣ ਦੇ ਰਾਹ ਪੈ ਕੇ ਆਪਣਾ ਜਪ ਤਪ ਸਭੇ ਕੁਝ ਗਵਾ ਲੈਂਦਾ ਹੈ-ਬਾਣੀ ਦਾ ਕਥਨ ਹੈ:-

ਕਵਨੁ ਕਵਨ ਨਹੀਂ ਪਤਰਿਆ ਤੁਮਰੀ ਪਰਤੀਤਿ ।।

ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ ।।੧।।

ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂੰ ਮਹਾ ਉਦਮਾਦਾ ।।

ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ ।।੧।। ਰਹਾਉ ।।

ਜਪ ਤਪ ਸੰਜਮ ਤੁਮ ਖੰਡੇ ਜਮ ਕੇ ਦੁਖ ਡਾਂਡ ।।

ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ ।।੨।। ਪੰ:੮੧੫।।☞

੧- ਮੂਰਖ ਉਸ ਦੀਆਂ ਗੱਲਾਂ ਸੁਣਕੇ ਖੁਸ਼ ਹੋ ਗਿਆ ਉਸਦੇ ਧੋਖੇ ਨੂੰ ਨਾ ਜਾਣ ਸਕਿਆ ।।੧੧।।

੨- ਆਗਿਆ ਲੈ ਕੇ ਉਹ ਇਸਤ੍ਰੀ ਉਠ ਕੇ ਚਲੀ ਗਈ ।

੩- ਅਤੇ ਬਾਣੀਏ ਦੇ ਪੁਤ੍ਰ ਨਾਲ ਬੜੇ ਪ੍ਰੇਮ ਨਾਲ ਰਤ ਮਾਨੀ ।।੧੨।।

੪- ਵਜ਼ੀਰ ਕਹਿੰਦਾ ਹੈ ਕਿ ਭਾਵੇਂ ਕਿੰਨੀ ਵੀ ਮੁਸ਼ਕਲ ਕਿਉਂ ਨਾ ਆਏ ਉਹ ਸਹਿ ਲਵੇ ।

੫- ਪਰ ਸਿਆਣਾ (ਦਾਨਾ) ਪੁਰਸ਼ ਇਸਤ੍ਰੀ ਨੂੰ ਭੇਦ ਨਹੀਂ ਦਿੰਦਾ ।

ਇਥੇ ਉਨੀਵਾਂ ਚਰਿਤ੍ਰ ਸਮਾਪਤ ਹੈ ।।੧੯।।੩੬੪।। ਅਫਜੂੰ ।।

੬- ਫੇਰ ਬੰਦੀ ਖਾਨੇ ਰਜੇ ਨੇ ਆਪਣੇ ਪੁੱਤਰ ਨੂੰ ਭੇਜ ਦਿੱਤਾ ਅਤੇ

੭- ਸਵੇਰ ਹੋਈ ਕੋਲ ਬੁਲਾ ਲਿਆ ।

੮- ਤਦ ਵਜ਼ੀਰ ਨੇ ਰਾਜੇ ਨੂੰ ਬਚਨ ਕਿਹਾ -

੯- ਰਾਜੇ ਚਿਤਰ ਸਿੰਘ ਦੇ ਪੁੱਤਰ ਦੇ ਪ੍ਰਾਣਾਂ ਦੀ ਰਖਿਆ ਹਿਤ ।।੧।।

੧੦- ਐ ਰਾਜਾ ! ਚੀਨ ਦੇ ਸ਼ਹਿਰ ਮਾਚੀਨ ਵਿਚ ਇਕ ਇਸਤ੍ਰੀ ਸੀ ।

੧੧- ਜੋ ਆਪਣੇ ਮਾਲਕ (ਪਤੀ) ਨੂੰ ਬਹੁਤ ਹੀ ਪਿਆਰੀ ਸੀ ।

੧੨- ਉਹ ਇਸਤ੍ਰੀ ਆਪਣੇ ਪਤੀ ਨੂੰ ਜੋ ਵੀ ਗੱਲ ਕਹਿੰਦੀ ਉਹੋ ਕੁਝ ਉਸ ਦਾ ਪਤੀ ਮੰਨ ਲੈਂਦਾ ।

੧੩- ਬਿਨਾਂ ਉਸਦੇ ਪੁੱਛੇ ਕੋਈ ਕੰਮ ਨਹੀਂ ਸੀ ਕਰਦਾ ।।੨।।

੧੪- ਦਿਨ ਰਾਤ ਉਸ ਦਾ ਪਤੀ ਉਸਦੇ ਕੋਲ ਹੀ ਟਿਕਿਆ ਰਹਿੰਦਾ ।

੧੫- ਉਸ ਤੋਂ ਬਿਨਾਂ ਇੰਦਰ ਦੇਵਤੇ ਦੀ ਹੂਰ ਵੱਲ ਵੀ ਨਹੀਂ ਸੀ ਤੱਕਦਾ ।

੧੬- ਇਸਤ੍ਰੀ ਅਤਿ ਰੂਪਵਾਨ ਤੇ ਸੁੰਦਰ ਸੀ । ਜਿਸ ਨੂੰ ਦੇਖ-ਦੇਖ ਕੇ ਉਸਦਾ ਪਤੀ ਜਿਉਂਦਾ ਸੀ ।

੧੭- ਬਿਨਾਂ ਆਪਣੀ ਇਸਤ੍ਰੀ ਦੇ ਪੁਛੇ ਪਾਣੀ ਵੀ ਨਹੀਂ ਸੀ ਪੀਂਦਾ ।।੩।।

੧੮- ਲਾਲ ਮਤੀ ਨਾਮ ਦੀ ਉਹ ਇਸਤ੍ਰੀ ਬੜੀ ਹੀ ਚੰਗੀ ਸੀ ਸੁੰਦਰ ਆਭਾ (ਸੋਭਾ) ਦਿੰਦੀ ਸੀ ।

੧੯- ਜਾਣੋ ਚਾਰ ਸੂਰਜ ਚੜੇ ਹੋਏ ਹਨ ਜਾਂ ਮੋਹ ਲੈਣ ਵਾਲੀ ਰਾਗਾਂ ਦੀ ਮਾਲਾ, ਜਾਂ ਗੰਧ੍ਰਵਾ ਦੀ ਕਿੰਨਰੀ ਹੁੰਦੀ ਹੈ ।

੨੦- ਸੁਣੀ ਨਾਹ ਕੰਨਾਂ ਨਾਲ ਇਹੋ ਜਿਹੀ, ਨਾਂ ਕਦੇ ਇਹੋ ਜਿਹੀ ਕਦੇ ਦੇਖੀ ਹੈ ।

੨੧- ਨਾਂ ਇਹੋ ਜਿਹੇ ਪਹਿਲਾਂ ਕੋਈ ਹੋਈ, ਨਾ ਕੋਈ ਇਹੋ ਜਿਹੀ ਇਸਤ੍ਰੀ ਹੋਵੇਗੀ ।।੪।।

੨੨- ਐਉਂ ਜਾਪਦਾ ਸੀ ਕਿ ਜਿਵੇਂ ਬ੍ਰਹਮਾਂ ਨੇ ਆਪਣੇ ਹੱਥਾਂ ਨਾਲ ਬਣਾਈ ਹੈ ।

੨੩- ਐਉਂ ਜਾਪਦੀ ਜਿਵੇਂ ਜਾਂ ਤਾਂ ਕਿਸੇ ਦੇਵਤੇ ਦੀ ਪੁੱਤ੍ਰੀ ਹੈ ਜਾਂ ਕਾਮ ਦੇਵ ਨੇ ਜਨਮ ਦਿੱਤਾ ਹੈ ।

੨੪- ਹੋਈ ਨਾ ਹੁਣ ਤੱਕ ਨਾ ਹੈ, ਨਾ ਹੋਵੇਗੀ ਉਸ ਜੇਹੀ ।

੨੫- ਜਾਣੋ ਨਾ ਹੀ ਜੱਛਾਂ ਦੀ ਕੁਲ ਵਿਚ ਅਤੇ ਨਾ ਹੀ ਨਾਗਾਂ ਦੀ ਕੁਲ ਵਿਚ ਨਾ ਹੀ ਕਿੰਨਰਾ ਦੀ ਕੁਲ ਵਿਚ, ਐਸੀ ਰੂਪਵਾਨ ਇਸਤ੍ਰੀ ਹੋਵੇਗੀ ।।੫।।

੨੬- ਉਸ ਨੇ ਆਪਣੇ ਦੇਸ ਦੇ ਰਾਜੇ ਨਾਲ ਨਿਹ (ਪਿਆਰ) ਲਾ ਲਿਆ, ਜੁਟਾ ਲਿਆ ।

੨੭- ਉਸ ਰਾਜੇ ਨੂੰ ਇਸਤ੍ਰੀ ਨੇ ਦਿਲ ਵਿਚ ਬੜਾ ਸਮਝਦਾਰ ਜਾਣਿਆ ।

੨੮- ਜਿਸ ਦੇ ਚਿਹਰੇ ਤੇ ਬਹੁਤ ਸੁੰਦ੍ਰਤਾ ਤੇ ਰੂਪ ਬਿਰਾਜਮਾਨ ਸੀ ।

੨੯- ਜਿਸ ਨੂੰ ਤੱਕ ਕੇ ਸੂਰਜ ਦਾ ਮਾਨ ਵੀ ਮਿਟ ਜਾਂਦਾ ਸੀ ।।੬।।

੩੦- ਉਸ ਦੇ ਨਾਲ ਉਸ ਇਸਤ੍ਰੀ ਨੇ ਗੂੜੀ ਪ੍ਰੀਤ ਪਾ ਲਈ ਉਸਨੂੰ ਚੰਗਾ ਜਾਣਕੇ (ਪਛਾਣਕੇ)

੩੧- ਸਾਰੀ ਲੋਕ ਲਾਜ ਲਾਹ ਕੇ ਸੁੱਟ ਦਿੱਤੀ । ਉਸ ਰਾਜੇ ਦੇ ਪ੍ਰੇਮ ਦੇ ਤੀਰ ਨਾਲ ਬਿਨੀ ਗਈ ।।੭।।

੩੨- ਪ੍ਰੇਮੀ ਦਾ ਮੁੱਖ ਦੇਖਕੇ ਉਸ ਪਰ ਬਿਹਬਲ ਹੋ ਗਈ ।

੩੩- ਜਿਸ ਦੇ ਰੂਪ ਦੀ ਚਮਕ ਦਾ ਪ੍ਰਭਾਵ ਕਿਹਾ ਨਹੀਂ ਜਾਂਦਾ ।

੩੪- ਇਕ ਰਾਤ ਦੇ ਵੇਲੇ ਉਸ ਇਸਤ੍ਰੀ ਨੇ ਰਾਜੇ ਨੂੰ ਸੱਦ ਲਿਆ । ਜਦ ਕਿ ਉਸਦਾ ਪਤੀ ਕਿਸੇ ਕੰਮ ਬਾਹਰ ਗਿਆ ਹੋਇਆ ਸੀ ।

੩੫- ਹੁਣ ਹੋਰ ਕੋਈ ਅੱਗੇ ਰੋੜਾ ਨਹੀਂ ਸੀ ਬੇਖਟਕੇ ਕੇਲ ਕਲੋਲ ਤੇ ਮਨ ਭਾਉਂਦੀਆਂ ਖੁਸ਼ੀਆਂ ਕੀਤੀਆਂ ।।੮।।

੩੬- ਸਾਰੀ ਰਾਤ ਰਾਜੇ ਨਾਲ ਲੰਘ ਗਈ ।

੩੭- ਇਤਨੇ ਨੂੰ ਇਸਤ੍ਰੀ ਦਾ ਪਤੀ ਆ ਗਿਆ । ਜਦ ਕਿ ਕੁਝ ਰਾਤ ਅਜੇ ਬਾਕੀ ਸੀ ।

੩੮- ਜਿਸ ਦੇ ਆਉਣ ਕਰਕੇ ਹ੍ਰਿਦਾ ਕੰਬਿਆ ਤੇ ਭੈ ਭੀਤ ਹੋ ਗਈ ।

੩੯- ਇਕ ਚਰਿਤ੍ਰ ਫੁਰਿਆ ਦਿਲ ਵਿਚ ।।੯।।

੪੦- ਆਪਣੇ ਮੰਜੇ ਦੇ ਸਰਾਣੇ ਰਾਜੇ ਨੂੰ ਕੱਠਾ ਕਰਕੇ ਪਾ ਦਿੱਤਾ ਉਸ ਦੇ ਉਪਰ ਆਪਣੇ ਸਾਰੇ ਕੱਪੜੇ ਪਾ ਕੇ ਢਕ ਦਿੱਤਾ ।

੪੧- ਦਰਵਾਜ਼ਾ ਖੋਲ ਕੇ ਪਤੀ ਨੂੰ ਨਾਲ ਲੈ ਕੇ ਬੜੇ ਪ੍ਰੇਮ ਦੇ ਨਾਲ ਉਸਨੂੰ ਉਸਦੇ ਪਲੰਘ ਤੇ ਬਿਠਾ ਦਿੱਤਾ ।।੧੦।।

੪੨- ਰਾਜਾ ਹੁਣ ਉਸ ਨੂੰ ਤੱਕ ਕੇ ਚਿਤ ਵਿਚ ਕਹਿ ਰਿਹਾ ਸੀ -

☞ ਜਿਹੜੀ ਇਸਤ੍ਰੀ ਖਸਮ ਦੀ ਮੌਜੂਦਗੀ ਵਿਚ ਕਿਸੇ ਪਰਾਏ ਪੁਰਸ਼ ਨੂੰ ਚਾਹੁੰਦੀ ਹੈ ਉਹ ਸਿੱਧੀ ਨਰਕਾਂ ਨੂੰ ਜਾਂਦੀ ਹੈ:-

ਨਿਖਤ ਮਾਰਿਆ ਰਬ ਨਹੀਂ ਰਿਜ਼ਕ ਦੇਂਦਾ, ਕੋਲ ਹੁੰਦਿਆਂ ਜੇਹੜਾ ਉਧਾਰ ਰੱਖੇ ।।
ਉਹਦੇ ਜਿਹਾ ਨ ਦੁਸ਼ਟ ਹੈ ਹੋਰ ਭਾਰੀ, ਗਲੇ ਗਊ ਗਰੀਬ ਤੇ ਤਲਵਾਰ ਰੱਖੇ ।।
ਲੇਖਾ ਮੁਕਦਾ ਨਾਲ ਦੇ ਨਾਲ ਜਾਵੇ, ਸਿਰ ਤੇ ਮੂਲ ਨਾ ਕਿਸੇ ਦਾ ਭਾਰ ਰੱਖੇ ।।
ਉਸ ਰੰਨ ਉਤੇ ਕਦੇ ਵਿੱਸੀਏ ਨਾਂ, ਖਸਮ ਨਾਲ ਜੋ ਅੰਦਰੋ ਖਾਰ ਰੱਖੇ ।।
ਝਾਟਾ ਸਾੜੀਏ ਅੱਗ ਦੇ ਨਾਲ ਉਹਦਾ, ਵਿਚੋਂ ਗੈਰ ਤੇ ਉਤੋਂ ਪਿਆਰ ਰੱਖੇ ।।
ਕਾਲੀਦਾਸ ਮਰ ਕੇ ਸਿੱਧੀ ਨਰਕ ਜਾਏ, ਜਿਹੜੀ ਖਸਮ ਦੇ ਹੁੰਦੇ ਯਾਰ ਰੱਖੇ ।।
ਚਿੱਕੜ ਵਿਚ ਦੋਵੇਂ ਭਰੇ ਪੈਰ ਤੇਰੇ, ਔਖਾ ਪੁੱਟਣਾ ਅੱਗਾਂ ਨੂੰ ਹੁੱਤਦਾ ਏ ।।
ਕਲੂ ਕਾਲ ਆਇਆ ਛੇਤੀ ਨਾਮ ਬੇਵਹੁ, ਸਮਾਂ ਹੋਰ ਨਾਹੀ ਆਨ ਰੁੱਤ ਦਾ ਏ ।।
ਬਾਜ਼ੀ ਸਿਰਾਂ ਤੇ ਧੜਾਂ ਦੀ ਲਾ ਜੀਵਾਂ, ਕੋਈ ਨਾਲ ਨਸੀਬ ਦੇ ਜਿੱਤਦਾ ਏ ।।
ਕਾਲੀ ਦਾਸ ਵਿਸਾਰ ਕੇ ਪਾਕ ਅੱਲਾ, ਆਸ਼ਕ ਹੋ ਗਿਆ ਬੰਦਾ ਖਾਕ ਦੇ ਬੁੱਤਦਾ ਏ ।।

ਮੈ ਫਸਯੋ ਆਨਿ ਤ੍ਰਿਯਾ ਕੇ ਹੇਤ ।। [੧]ਅਧਿਕ ਚਿੱਤ ਭੀਤਰ ਡਰਯੋ ਸ੍ਵਾਸ ਨ ਉਚੋ ਲੇਤ ।।੧੧।। [੨]ਪਤਿ ਸੌ ਅਤਿ ਰਤਿ ਮਾਨਕੈ ਰਹੀ ਗਰੇ ਲਪਟਾਇ ।। [੩]ਕਿਯੋ ਸਿਰਾਨੋ ਭੂਪ ਕੋ ਸੋਇ ਰਹੈ ਸੁਖ ਪਾਇ ।।੧੨।। [੪]ਭੋਰ ਭਏ ਉਠਿ ਪਿਯ ਗਯੋ ਨ੍ਰਿਪ ਸੋ ਭੋਗ ਕਮਾਇ ।। [੫]ਕਾਢਿ ਸਿਰਾਨਾ ਤੇ ਤੁਰਤੁ ਸਦਨ ਦਿਯੋ ਪਹੁਚਾਇ ।।੧੩।। ◆ਜੋ ਸਯਾਨੇ ਹੈ ਜਗਤ ਮੈ ਤ੍ਰਿਯ ਸੋ ਕਰਤ ਪਯਾਰ ।। [੭]ਤਾਂਹਿ ਮਹਾਂ ਜੜ ਸਮੁਝਿਯੈ ਚਿੱਤ ਭੀਤਰ ਨਿਰਧਾਰ ।।੧੪।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬੀਸਵੋਂ ਚਰਿਤ੍ਰ ਸਮਾਪਤ

ਮਸਤੁ ਸੁਭ ਮਸਤੁ ।।੨੦।।੩੭੮।। ਅਫਜੂੰ ।।

ਦੋਹਰਾ ।। [੮]ਭੂਪ ਬੰਦ ਗ੍ਰਿਹ ਨਿਜੁ ਸੁਤਹਿ ਗਹਿ ਕਰਿ ਦਿਯੋ ਪਠਾਇ ।। [੯]ਪ੍ਰਾਤ ਸਮੈ ਮੰਤ੍ਰੀ ਸਹਿਤ ਬਹੁਰੋ ਲਿਯੋ ਬੁਲਾਇ ।।੧।। [੧੦]ਰੀਝ ਰਾਇ ਐਸੇ ਕਹਯੋ ਬਚਨ ਮੰਤ੍ਰਿਯਨ ਸੰਗ ।। [੧੧]ਪੁਰਖ ਤ੍ਰਿਯਨ ਚਤੁਰਨ ਚਰਿਤ ਮੋਸੋ ਕਹਹੁ ਪ੍ਰਸੰਗ ।।੨।। [੧੨] ਤੀਰ ਸਤੁੱਦ੍ਰਵ ਕੇ ਹੁਤੋ ਪੁਰ ਅਨੰਦ ਇਕ ਗਾਂਉ ।। [੧੪]ਨੇਤ੍ਰ ਤੁੰਗ ਕੇ ਢਿਗ ਬਸਤ ਕਾਹਲੂਰ ਕੇ ਠਾਉ ।।੩।। [੧੫]ਤਹਾਂ ਸਿੱਖ ਸਾਖਾ ਬਹੁਤ ਆਵਤ ਮੋਦ ਬਢਾਇ ।। [੧੬]ਮਨ ਬਾਂਛਤ ਮੁਖਿ ਮਾਂਗ ਬਰ ਜਾਤ ਗ੍ਰਿਹਨ ਸੁਖ ਪਾਇ ।।੪।। [੧੭]ਏਕ ਤ੍ਰਿਯਾ ਧਨਵੰਤ ਕੀ ਤੌਨ ਨਗਰ ਮੈ ਆਨਿ ।। [੧੮]ਹੇਰਿ ਰਾਇ ਪੀੜਤ ਭਈ ਬਿਧੀ ਬਿਰਹ ਕੇ ਬਾਨ ।।੫।। [੧੯]ਮਗਨ ਦਾਸ ਤਾਕੋ ਹੁਤੋ ਸੋ ਤਿਨ ਲਿਯੋ ਬੁਲਾਇ ।। [੨੦]ਕਛੁਕ ਦਰਬ ਤਾਕੋ ਦਿਯੋ ਐਸੇ ਕਹਯੋ ਬਨਾਇ ।।੬।। [੨੧]ਨਗਰ ਰਾਇ ਤੁਮਰੋ ਬਸਤ ਤਾਹਿ ਮਿਲਾਵਹੁ ਮੋਹਿ ।। [੨੨]ਤਾਹਿ ਮਿਲੇ ਦੈਹੋ ਤੁਝੈ ਅਮਿਤ ਦਰਬ ਲੈ ਤੋਹਿ ।।੭।। [੨੩]ਮਗਨ ਲੋਭ ਧਨ ਕੇ ਲਗੇ ਆਨਿ ਰਾਵ ਕੇ ਪਾਸ ।। [੨੪]ਪਰਿ ਪਾਇਨ ਕਰ ਜੋਰਿ ਕਰਿ ਇਹ ਬਿਧਿ ਕਿਯ ਅਰਦਾਸਿ ।।੮।। [੨੫]ਸਿਖਯੋ ਚਹਤ ਜੋ ਮੰਤ੍ਰ ❖ ਤੁਮ ਸੋ ਆਯੋ ਮੁਰ ਹਾਥ ।। [੨੬]ਕਹੈ ਤੁਮੈ ਸੋ ਕੀਜਿਯਹੁ ਜੁ ਕਛੁ ਤੁਹਾਰੇ ਸਾਥ ।। ੯ ।। ਭੁਜੰਗ ਛੰਦ ।। [੨੭]ਚਲਯੋ ਧਾਰਿ ਆਤੀਤ ਕੋ ਭੇਸ ਰਾਈ ।। ਮਨਾਪਨ ਬਿਖੈ ਸ੍ਰੀ ਭਗੌਤੀ ਮਨਾਈ ।। [੨੮]ਚਲਯੋ ਸੋਤ ਤਾਕੇ ਫਿਰਯੋ ਨਾਹਿ ਫੇਰੇ ।। [੨੯]ਧਸਯੋ ਜਾਇਕੈ ਵਾ ਤ੍ਰਿਯਾ ਕੇ ਸੁ ਡੇਰੇ ।। ੧੦ ।। ਚੌਪਈ ।। ਲਖਿ ਤ੍ਰਿਯ ਤਾਹਿ ਸੁ ਭੇਖ ਬਨਾਯੋ ।। ਫੂਲ ਪਾਨ ਅਰੁ ਕੈਫ ਮੰਗਾਯੋ ।। [੩੨]ਆਗੇ ਟਰਿ ਤਾਕੋ ਤਿਨ ਲੀਨਾ ।। [੩੩]ਚਿਤ ਕਾ ਸੋਕ ਦੂਰਿ ਕਰਿ ਦੀਨਾ ।।੧੧।। ਦੋਹਰਾ ।। [੩੪]ਬਸਤ੍ਰ ਪਹਿਰਿ ਬਹੁ ਮੋਲ ਕੇ ਅਤਿਥ ਭੇਸ ਕੋ ਡਾਰਿ ।। [੩੫]ਤਵਨ ਸੇਜ ਸੋਭਿਤ

◆ਅੰਤ ਵਿਚ ਗੁਰਦੇਵ ਜੀ ਕਹਿੰਦੇ ਹਨ ਕਿ ਜੋ ਲੋਗ ਇਸਤ੍ਰੀ ਤੇ ਆਪਣਾ ਮਨ ਬੇਚ ਦਿੰਦੇ ਨੇ ਉਸਦਾ ਹਸ਼ਰ ਇਹ ਹੁੰਦਾ ਜੋ ਇਸ ਇਸਤ੍ਰੀ ਦੇ ਪਤੀ ਦਾ ਹੋਇਆ ਸੀ । ਜਿਹੜੇ ਸੱਜਣ ਪਰ ਇਸਤ੍ਰੀ ਨਾਲ ਨੇਹ ਲਾਉਂਦੇ ਹਨ। ਉਹਨਾਂ ਦਾ ਇਹ ਹਾਲ ਹੁੰਦਾ ਹੈ ਜੋ ਇਸ ਰਾਜੇ ਦਾ ਹੋਇਆ ਸੀ । ਕਿਥੇ ਦੇਸ਼ ਦਾ ਰਾਜਾ ਹੋਵੇ ਤੇ ਕਿਸੇ ਨੂੰ ਫਾਂਸੀ ਦੇਵੇ ਮਾਰੇ ਜਾਂ ਛੱਡੇ । ਕਿਥੇ ਇਕ ਇਸਤ੍ਰੀ ਦੇ ਮੰਜੇ ਦਾ ਸਿਰਾਹਣਾ ਹੋ ਕੇ ਦਿਲ ਧੜਕਦੇ, ਸਾਹ ਰੋਕ ਕੇ, ਗਠੜੀ ਬਣਕੇ ਅਪਰਾਧੀ ਦੀ ਸ਼ਕਲ ਵਿਚ ਝੁਰਦਾ ਹੋਵੇ । ਪਿਛੇ ਪਾਠਕ ਜਨ ਪੜ੍ਹ ਬੈਠੇ ਨੇ ਕਿ ਸਾਹਿਬ ਆਪਣੇ ਇਸ਼ਟ ਦੇਵ ਦੀ ਕੁਦਰਤ ਮਾਤਾ ਅੱਗੇ ਬੰਦਨਾਂ ਤੇ ਉਸਤਿਤ ਕਰਨ ਮਗਰੋਂ ੧੦ ਪ੍ਰਸੰਗ ਸੁਣਾ ਕੇ ਉਹਨਾਂ ਦੀ ਮਿਸਾਲ ਜਲਾ ਕੇ ਗਿਆਰਵੇਂ ਵਿਚ ਉਹਨਾਂ ਦੇ ਭਲੇ ਬੁਰੇ ਦ੍ਰਿਸ਼ ਦਿਖਾਕੇ ਮਿਸਾਲ ਕਾਇਮ ਕੀਤੀ ਕਿ ਵਿਸ਼ੇ ਵਿਕਾਰਾਂ ਨਾਲੋਂ ਧਰਮ ਦੀ ਕੀ ਅਹਮੀਯਤ ? ਹੁਣ ਇਹਨਾਂ ਦਸਾਂ ਪ੍ਰਕਰਣਾਂ ਦਾ ਨਿਚੋੜ ਸਿੱਟਾ ਅੱਗੇ ਇਸ ੨੧ਵੇਂ ਪ੍ਰਕਰਣ ਵਿਚ ਦੇਖੋ ਸ੍ਰੀ ਦਸਮੇਸ਼ ਪਾਤਸ਼ਾਹ ਨੇ ਇਕ ਸ਼ੈ ਪੇਸ਼ ਕੀਤਾ ਹੈ ਤੇ ਆਪ ਹੀ ਇਸ ਦੇ ਨਾਯਕ ਬਣਦੇ ਹਨ ।

❖ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਤਸ਼ਾਹ ਨੂੰ ਕੋਈ ਮੰਤ੍ਰ ਸਿਧੀ ਦੀ ਇੱਛਾ (ਚਾ) ਨਹੀਂ ਸੀ ਜਿਵੇਂ ਦੇਵੀ ਪ੍ਰਗਟੌਣ ਲਈ ਉਹਨਾਂ ਦੀ ਆਪਣੀ ਸੁਲੱਭਤਾ ਨਹੀਂ ਸੀ, ਸਗੋਂ ਇਸ ਪੰਧ ਦੇ ਰਾਹੀਆਂ ਲਈ ਰਾਹ ਸਿੱਧਾ ਕਰਨਾ ਸੀ । ਇਸੇ ਤਰ੍ਹਾਂ ਮੰਤ੍ਰ ਸਿੱਧੀ ਕਰਨ ਵਾਲੇ ਲੋਕਾਂ ਦਾ ਅੰਦਰੂਨੀ ਪਾਜ ਨਹਿਯਾਸ (ਨੰਗਾ) ਕਰਨਾ ਸੀ । ਕਿ ਇਹ ਲੋਕ ਮੰਤ੍ਰਾਂ ਦੇ ਜਾਲ ਵਿਚ ਫਸਾਕੇ ਕਿਵੇਂ ਗ੍ਰਜ ਸਿਧੀ ਕਰਦੇ ਹਨ ? ਅਤੇ ਧੋਖਾ ਦੇਹ ਸਾਬਤ ਹੁੰਦੇ ਹਨ । ਜਿੰਨਾਂ ਨੂੰ ਐਸੇ ਕਾ ਤੈਸਾ ਹੋ ਕੇ ਟਕਰਾਉਣ ਦੀ ਜੁੰਬਸ਼ ਤੇ ਜੁਗਤੀ ਵਰਤ ਲੈਣੀ ਉਚਿਤ ਹੈ: ।

ਮੁਸਲੀ ਡੂਮਣੀ ਦੂਤੀ ਚੇਲੀ ।। ਬਿਭਾਚਰਨ ਜੋ ਫਿਰੈ ਅਕੇਲੀ ।।
ਨਿਜ ਯਾ, ਆਨ ਵਰਨ ਕੀ ਨਾਰ ।। ਇਸ ਸੇ ਸਿੰਘ ਨਾ ਕਰੇ ਪਿਆਰ ।।
ਪਿਆਰ ਕਰੇ ਹੋਵੇ ਕੁਲ ਹਾਨੀ ।। ਤਾਤੇ ਇਨਕੋ ਤਜੇ ਗਿਆਨੀ ।।
(ਖਾਲਸਾ ਰਹਿਤ ਨਾਮਾ)

ਕਿ ਮੈਂ ਕਿਥੇ ਆ ਫਸਿਆ ਹਾਂ ਇਸ ਇਸਤ੍ਰੀ ਦੇ ਬਦਲੇ ।

੧- ਬਹੁਤ ਦਿਲ ਡਰਿਆ ਸਵਾਸ ਭੀ ਬੜਾ ਦੱਬ ਕੇ ਲਏ ਤਾਂ ਕਿ ਸਵਾਸ ਲੈਣ ਨਾਲ ਕਪੜੇ ਹਿਲ ਨਾ ਪੈਣ ।।੧੧।।

੨- ਉਸ ਇਸਤ੍ਰੀ ਨੇ ਪਤੀ ਨੂੰ ਆਪਣੇ ਨਾਲ ਉਰਣਾਈ ਰੱਖਿਆ ਤਾਂ ਕਿ ਉਸਦੀ ਤਵੱਜੋਂ ਉਧਰ ਜਾਏ ਹੀ ਨਾ, ਇਸ ਲਈ ਗਲ ਨਾਲ ਚਿੰਬੜੀ ਰਹੀ ।

੩- ਰਾਜੇ ਦਾ ਸਰਾਣਾ ਬਣਾ ਕੇ ਟਿਕਾ ਦਿੱਤਾ।ਆਪ ਦੋਏ ਜਾਣੇ ਬੜੇ ਪ੍ਰੇਮ ਨਾਲ ਸੁਤੇ ਰਹੇ ਸੁਖ ਪੂਰਵਕ ।।੧੨।।

੪- ਸਵੇਰ ਹੋਈ ਪਤੀ ਉਠ ਕੇ ਜੰਗਲ ਦਸਾ (ਮੈਦਾਨ-ਪਾਣੀ) ਆਦਿ ਲਈ ਬਾਹਰ ਚਲਾ ਗਿਆ ਫੇਰ ਰਾਜੇ ਨਾਲ ਭੋਗ ਬਿਲਾਸ ਕਰਕੇ ।

੫- ਸਿਰਹਾਣੇ ਹੇਠੋਂ ਕੱਢ ਕੇ ਘਰ ਨੂੰ ਤੋਰ ਦਿੱਤਾ ।।੧੩।।

੬- ਜੋ ਸਿਯਾਨੇ ਅਰਥਾਤ ਸਮਝਦਾਰ ਹੁੰਦੇ ਹੋਏ ਵੀ ਇਸ ਸੰਸਾਰ ਵਿਚ ਇਸਤ੍ਰੀ ਤੇ ਭਰੋਸਾ ਜਾਂ ਪਿਆਰ ਕਰਦੇ ਹਨ ।

੭- ਉਸ ਨੂੰ ਮਹਾਂ ਪੁਰਖ ਸਮਝੋ ਆਪਣੇ ਦਿਲ ਵਿਚ, ਬਿਨਾ ਕਿਸੇ ਸੰਕੇ ਸੰਕੋਚ ਤੋਂ । ।।੧੪।।੧।।

ਇਥੇ ੨੦ਵਾਂ ਚਰਿਤ੍ਰ ਸਮਾਪਤ ਹੈ ।।੨੦।।੩੭੮।। ਅਫਜੂੰ ।।

੮- ਰਾਜੇ ਨੇ ਆਪਣੇ ਪੁੱਤਰ ਨੂੰ ਪਕੜਕੇ ਬੰਦੀ ਖਾਨੇ ਭੇਜ ਦਿੱਤਾ

੯- ਸਵੇਰ ਸਾਰ ਸਮੇਤ ਵਜ਼ੀਰਾਂ ਦੇ ਫੇਰ ਮੰਗਾ ਲਿਆ ।।੧।।

੧੦- ਰਾਜੇ ਨੇ ਦਿਲਚਸਪੀ ਲੈਂਦੇ ਹੋਏ ਵਜ਼ੀਰਾਂ ਨੂੰ ਬਚਨ ਕਿਹਾ-

੧੧- ਕੋਈ ਇਸਤ੍ਰੀ ਪੁਰਖ ਦੋਹਾਂ ਦਾ ਚਰਿਤ੍ਰ ਮੈਨੂੰ ਸੁਣਾਓ ।।੨।।

੧੨- ਵਜ਼ੀਰ ਕਹਿੰਦਾ ਹੈ :- ਕਿ ਸਤਲੁਜ ਦਰਿਯਾ ਦੇ ਕਿਨਾਰੇ ਇਕ ਅਨੰਦਪੁਰ ਗਰਾਏਂ (ਪਿੰਡ) ਹੁੰਦਾ ਸੀ ।

੧੩- ਨੈਨਾਂ ਦੇਵੀ ਦੇ ਨੇੜੇ ਕਹਿਲੂਰ ਰਿਆਸਤ ਵਿਚ ਵਸਦਾ ਸੀ ।।੩।।

੧੪-ਉਥੇ ਸਿੱਖਾਂ ਦੀਆਂ ਸੰਗਤਾਂ ਬੜੇ ਚਾਅ ਨਾਲ ਆਇਆ ਕਰਦੀਆਂ ਸਨ ।

੧੫- ਉਥੇ ਉਹਨਾਂ ਨੂੰ ਮੂੰਹ ਮੰਗੇ ਵਰ ਮਿਲਦੇ ਸਨ ਜਿਨ੍ਹਾਂ ਨੂੰ ਲੈ ਕੇ ਉਹ ਮੁੜ ਕੇ ਘਰ ਜਾਂਦੇ ਸੀ ਸੁਖੀ ਹੋ ਕੇ ।।੪।।

੧੬- ਇਕ ਇਸਤ੍ਰੀ ਧਨਵੰਤੀ ਦੀ ਤਲਾਸ਼ ਵਿਚ ਉਸ ਨਗਰ ਵਿਚ ਆ ਗਈ ।

੧੭- ਉਥੇ ਦਾ ਰਾਜਾ (ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ) ਨੂੰ ਤੱਕ ਕੇ ਦੁਖੀ ਹੋ ਗਈ ਅਤੇ ਉਸ ਦੀ ਦਿੱਖ (ਸੋਭਾ) ਦੇ ਵਿਛੋੜੇ ਦੇ ਤੀਰ ਨਾਲ ਬਿੰਨੀ ਗਈ ।।੫।।

੧੮- ਉਸ ਕੋਲ ਇਕ ਮਗਨ ਦਾਸ ਨਾਮੀ ਕੋਈ ਪੁਰਸ਼ ਸੀ ਜਿਸ ਨੂੰ ਉਸਨੇ ਬੁਲਾ ਲਿਆ ।

ਅ- ਜਾਂ ਮਗਨ ਨਾਮ ਦਾ ਆਦਮੀ ਉਸ ਦਾ (ਦਾਸ) ਨੌਕਰ ਸੀ ।

੧੯- ਉਸ ਨੂੰ ਕੁਝ ਲਾਲਚ ਵਜੋਂ ਧਨ ਦੇ ਕੇ ਐਉਂ ਕਹਿ ਸੰਵਾਰਕੇ ।।੬।।

੨੦- ਕਿ ਤੇਰੇ ਨਗਰ ਵਿਚ ਇਕ ਬਾਦਸ਼ਾਹ ਰਹਿੰਦਾ ਹੈ ਤੂੰ ਉਸ ਨੂੰ ਲਿਆ ਕੇ ਮੈਨੂੰ ਮਿਲਾ ਦੇਹ ।

੨੧- ਜੇ ਤੂੰ ਮੈਨੂੰ ਉਸ ਨੂੰ ਲਿਆ ਕੇ ਮਿਲਾ ਦੇਵੇਂ ਤਾਂ ਮੈਂ ਤੈਨੂੰ ਹੋਰ ਬਹੁਤਾ ਧਨ ਦੇਵਾਂਗੀ ।।੭।।

੨੨- ਮਗਨ ਦਾਸ ਧਨ ਦੇ ਲਾਲਚ ਵਿਚ ਉਸ ਪਾਤਸ਼ਾਹ (ਗੁਰੂਜੀ) ਪਾਸ ਆਇਆ ।

੨੩- ਚਰਨਕਮਲਾਂ ਵਿਚ ਡਿਗ ਕੇ ਹੱਥ ਜੋੜ ਕੇ ਉਸ (ਮਗਨ ਦਾਸ) ਨੇ ਐਉਂ ਬੇਨਤੀ ਕੀਤੀ ।।੮।।

੨੪- ਕਿ ਜੇ ਤੁਸੀਂ ਮੰਤ੍ਰ ਸਿੱਖਣਾ ਚਾਹੁੰਦੇ ਹੋ ਤਾਂ ਮੰਤ੍ਰ ਸਿਖਾਉਣਾ ਵਾਲਾ ਹੁਣ ਮੇਰੇ ਹੱਥ ਵਿਚ ਆ ਗਿਆ ਹੈ ।

੨੫- ਜੋ ਕੁਝ ਉਹ ਤੁਹਾਨੂੰ ਕਹੇ ਤੁਸਾਂ ਉਹੋ ਕੁਝ ਕਰਨਾ ।।੯।।

੨੬- ਉਸ ਦੇ ਕਹਿਣ ਤੇ ਇਕ ਫਕੀਰ ਦਾ ਭੇਸ ਵਿਚ ਬਣਾਕੇ ਰਾਜਾ ਚਲ ਪਿਆ ਤੇ ਪਹਿਲੇ ਉਸ ਨੇ ਆਪਣੇ ਮਨ ਵਿਚ ਆਪਣਾ ਇਸ਼ਟ ਭਗੌਤੀ ਅਗੇ ਅਰਦਾਸ ਕੀਤੀ ।

੨੭- ਚਲਿਆ ਗਿਆ ਉਥੇ, ਜਿੱਥੇ ਅੱਗੇ ਕਦੀ ਨਹੀਂ ਸੀ ਗਿਆ ।

੨੮- ਅਤੇ ਉਸ ਇਸਤ੍ਰੀ ਦੇ ਘਰ ਵਿਚ ਜਾ ਕੇ ਦਾਖਲ ਹੋ ਗਿਆ ।।੧੦।।

੨੯- ਉਸ ਇਸਤ੍ਰੀ ਨੇ ਤਕ ਕੇ (ਗੁਰਦੇਵ ਨੂੰ) ਬੜਾ ਸੁੰਦਰ ਆਪਣਾ ਵੇਸ ਬਣਾ ਲਿਆ

੩੦- ਫੂਲ, ਪਾਨ ਤੇ ਸ਼ਰਾਬ ਮੰਗਾ ਲਈ ।

੩੧- ਅੱਗੋ ਤੁਰਕੇ ਆ ਕੇ ਸਵਾਗਤ ਕੀਤਾ ।

੩੨- ਚਿਤ ਵਿਚ ਜੋ ਪ੍ਰੇਸ਼ਾਨੀ ਸੀ ਉਹ ਸਾਰੀ ਦੂਰ ਹੋ ਗਈ ਅਰਥਾਤ ਖੁਸ਼ੀ ਨਾਲ ਖਿੜ ਗਈ ।।੧੧।।

੩੩- ਉਸਨੇ ਬੜੇ ਕੀਮਤੀ ਬਸਤ੍ਰ ਪਹਿਨ ਲਏ-ਸਾਦੇ ਬਸਤ੍ਰ ਲਾਹ ਸੁਟੇ ।

੩੪- ਉਸ ਨੇ ਬਹੁਤ ਸੁੰਦਰ ਪਲੰਘ ਤੇ ਬਿਸਤਰਾ ਆਦਿ ਵਿਛਾਕੇ ਸੇਜ ਸਵਾਰ ਲਈ ਤੇ ਉਸ ਦੇ ਉਪਰ ਸੁਭਾਇਮਾਨ ਹੋ ਗਈ ।

ਕਰੀ ਉਤਮ ਭੇਖ ਸੁਧਾਰਿ ।।੧੨।। ੧ਤਬ ◆ਤਾਸੋ ਤ੍ਰਿਯ ਯੌਂ ਕਹੀ ਭੋਗ ਕਰਹੁ ਮੁਹਿ ਸਾਥ ।। ੨ਪਸੁ ਪਤਾਰਿ ਦੁਖ ਦੈ ਘਨੋ ਮੈ ਬੇਚੀ ਤਵ ਹਾਥ ।।੧੩।। ੩ਰਾਇ ਚਿੱਤ ਚਿੰਤਾ ਕਰੀ ਬੈਠੇ ਤਾਹੀ ਠੌਰ ।। ੪ਮੰਤ੍ਰ ਲੇਨ ਆਯੋ ਹੁਤੋ ਭਈ ਔਰ ਕੀ ਔਰ ।। ੧੪।। ਅੜਿਲ ।। ੫ਭਏ ਪੁਜ ਤੌ ਕਹਾ ਗੁਮਾਨ ਨ ਕੀਜਿਯੈ ।। ੬ਧਨੀ ਭਏ ਤੋ ਦੁਖਯਨ ਨਿਧਨ ਨ ਦੀਜਿਯੈ ।। ੭ਰੂਪ ਭਯੋ ਤੌ ਕਹਾ ਐਂਠ ਨਹਿ ਠਾਨਿਯੈ ।। ੮ਹੋ ਧਨ ਜੋਬਨ ਦਿਨ ਚਾਰਿ ਪਾਹੁਨੋ ਜਾਨਿਯੈ ।।੧੫।। ਛੰਦ ।। ੯ਧਰਮ ਕਰੇ ਸੁਭ ਜਨਮ ਧਰਮ ਤੇ ਰੂਪਹਿ ਪੈਯੈ ।। ੧੦ਧਰਮ ਕਰੇ ਧਨ ਧਾਮ ਧਰਮ ਤੇ ਰਾਜ ਸੁਹੈਯੈ ।। ੧੧ਕਹਯੋ ਤੁਹਾਰੋ ਮਾਨਿ ਧਰਮ ਕੈਸੇ ਕੈ ਛੋਰੋ ।। ੧੨ਮਹਾਂ ਨਰਕ ਕੇ ਬੀਚ ਦੇਹ ਅਪਨੀ ਕਯੋਂ ਬੋਰੋਂ ।।੧੬।। ਕਹਯੋ ਤੁਹਾਰੋ ਮਾਨਿ ਭੋਗ ਤੋਸੋ ਨਹਿ ਕਰਿਹੋ ।। ਕੁਲਿ ਕਲੰਕ ਕੇ ਹੇਤ ਅਧਿਕ ਮਨ ਭੀਤਰ ਡਰਿਹੋ ।। ੧੪ਛੋਰਿ ਬਯਾਹਿਤਾ ਨਾਰਿ ਕੇਲ ਤੋਸੋ ਨਾ ਕਮਾਊਂ ।। ੧੫ਧਰਮਰਾਜ ਕੀ ਸਭਾ ਠੌਰ ਕੈਸੇ ਕਰਿ ਪਾਊਂ ।।੧੭।। ਦੋਹਰਾ ।। ੧੬ਕਾਮਾਤੁਰ ਹ੍ਵੈ ਜੋ ਤ੍ਰਿਯਾ ਆਵਤ ਨਰ ਕੇ ਪਾਸ ।। ੧੭ਮਹਾ ਨਰਕ ਸੋ ਡਾਰਿਯੈ ਦੈ ਜੋ ਜਾਨ ਨਿਰਾਸ ।।੧੮।। ੧੮ਪਾਇ ਪਰਤ ਮੋਰੇ ਸਦਾ ਪੁਜ ਕਹਤ ਹੈ ਮੋਹਿ ।। ੧੯ਤਾਸੋ ਰੀਝ ਰਮਯੋ ਚਹਤ ਲਾਜ ਨ ਆਵਤ ਤੋਹਿ ।।੧੯।। ੨੦ਕ੍ਰਿਸਨ ਪੁਜ ਜਗ ਕੇ ਭਏ ਕੀਨੀ ਰਾਸਿ ਬਨਾਇ ।। ੨੧ਭੋਗ ਰਾਧਿਕਾ ਸੋ ਕਰੋ ਪਰੇ ਨਰਕ ਨਹਿ ਜਾਇ ।।੨੦।। ੨੨ਪੰਚ ਤੱਤ ਲੈ ਬ੍ਰਹਮ ਕਰ ਕੀਨੀ ਨਰ ਕੀ ਦੇਹ ।। ਕੀਯਾ ਆਪ ਹੀ ਤਿਨ ਬਿਖੈ ਇਸਤ੍ਰੀ ਪੁਰਖ ਸਨੇਹ ।।੨੧।। ਚੌਪਈ ।। ੨੪ਤਾਤੇ ਆਨ ਰਮੋ ਮੋਹਿ ਸੰਗਾ ।। ੨੫ਬਿਯਾਪਤ ਮੁਰ ਤਨ ਅਧਿਕ ਅਨੰਗਾ ।। ੨੬ਆਜ ਮਿਲੇ ਤੁਮਰੇ ਬਿਨ ਮਰਿਹੋਂ ।। ੨੭ਬਿਰਹਾਨਲ ਕੇ ਭੀਤਰਿ ਜਰਿਹੋਂ ।।੨੨।। ਦੋਹਰਾ ।। ੨੮ਅੰਗ ਤੇ ਭਯੋ ਅਨੰਗ ਤੌਂ ਦੇਤ ਮੋਹਿ ਦੁਖ ਆਇ ।। ੨੯ਮਹਾਂ ਰੁੱਦ੍ਰ ਜੂ ਕੋਪ ਕਰਿ ਤਾਹਿ ਨ ਦਯੋ ਜਰਾਇ ।।੨੩।। ।। ਛੰਦ ।। ੩੦ਧਰਹੁ ਧੀਰਜ ਮਨ ਬਾਲ ਮਦਨ ਤੁਮਰੇ ਕਸ ਕਰਿ ਹੈ ।। ੩੧ਮਹਾਂ ਰੁਦ੍ਰ ਕੋ ਧਯਾਨ ਧਰੋ ਮਨ ਬੀਚ ਸੁ ਡਰਿ ਹੈ ।। ੩੨ਹਮ ਨ ਤੁਹਾਰੇ ਸੰਗ ਭੋਗ ਰੁਚਿ ਮਾਨਿ ਕਰੈਂਗੇ ।। ੩੩ਤਯਾਗਿ ਧਰਮ ਕੀ ਨਾਰਿ ਤੋਹਿ ਕਬਹੂੰ ਨ ਬਰੈਂਗੇ ।।੨੪।। ਅੜਿਲ ।। ੩੪ਕਹਯੋ ਤਿਹਾਰੋ ਮਾਨਿ ਭੋਗ ਤੋਸੋਂ ਕਯੋ ਕਰਿਯੈ ।। ੩੫ਘੋਰ ਨਰਕ ਕੇ ਬੀਚ ਜਾਇ ਪਰਬੇ ਤੇ ਡਰਿਯੈ ।। ੩੬ਤਵ ਆਲਿੰਗਨ ਕਰੇ ਧਰਮ ਅਰਿ ਕੈ ਮੁਹਿ ਗਹਿ ਹੈ ।। ੩੭ਹੋ ਅਤਿ ਅਪਜਸ ਕੀ ਕਥਾ ਜਗਤ ਮੌ ਕੌ ਨਿਤਿ ਕਹਿ ਹੈ ।।੨੫।। ੩੮ਚਲੈ ਨਿੰਦ ਕੀ ਕਥਾ ਬਕੱਤ੍ਰ ਕਸ ਤਿਨੈ ਦਿਖੈ ਹੌ ।। ੩੯ਧਰਮਰਾਜ ਕੀ ਸਭਾ ਜਵਾਬ

◆ਜੇ ਕਹੋ ਕੋਈ ਇਸਤ੍ਰੀ ਇਤਨਾ ਅਸੰਕ ਹੋ ਕੇ ਕਿਸੇ ਨੂੰ ਇਹ ਪ੍ਰੇਰਨਾ ਨਹੀਂ ਕਰ ਸਕਦੀ ਤਾਂ ਇਹ ਸਾਡੇ ਦਿਲਦਾ ਭੁਲੇਖਾ ਹੈ । ਜਦੋਂ ਇਸਤ੍ਰੀ ਕਿਸੇ ਨੂੰ ਪਤੀ ਮੰਨ ਲਏ ਜਾਂ ਅਪਨਾ ਲਏ ਫੇਰ ਸ਼ੰਕਾ ਉਸਦੇ ਲਾਗੇ ਨਹੀਂ ਲਗਦੀ । ਇਹ ਉਦੋਂ ਤੱਕ ਹੀ ਹੈ ਜਦੋਂ ਤੱਕ ਨਕਾਬ ਦੇ ਅੰਦਰ ਹੈ–ਜਦੋਂ ਲਾਹ ਦਿੱਤੀ ਲੋਈ, ਫੇਰ ਕੀ ਕਰੇਗਾ ਕੋਈ । ਦੂਜੇ ਇਹ ਦੱਸਣਾ ਹੈ ਕਿ ਹਰ ਕੋਈ ਆਪਣੇ ਰਾਹ ਦੀ ਕੇਵਲਤਾ ਦੇ ਨਮੂਨੇ ਘੜਦਾ ਹੈ, ਅਮਲੀ ਲੋਕ ਸੂਫੀ ਦੀ ਗੱਲ ਕਰਦਾ ਹੈ, ਸ਼ਰਾਬੀ ਪੀਣ ਨੂੰ ਤ੍ਰਜੀਹ ਦਿੰਦਾ ਹੈ । ਜਿਵੇਂ ਇਹ ਨ੍ਰਪ ਕੁਆਰਿ ਕਾਮ ਵਾਸਨਾ ਚ ਮੱਤੀ ਤੇ ਇਕ ਉਚ ਹਸਤੀ ਨਾਲ ਲੱਗ ਉਚ ਪਦਵੀ ਦੀ ਪ੍ਰਾਪਤੀ ਲਈ ਗਿਆਨ ਦੇ ਡੋਰੇ ਖਿਚਦੀ ਹੈ । ਗਿਆਨ ਸਾਗਰ, ਉਪਦੇਸ਼ਾਂ ਦੇ ਸੂਰਜ ਨੂੰ ਦੀਵੇ ਦੀ ਲੋਅ ਦਿਖਾ ਕੇ ਭਰਮਾਉਣਾ ਚਾਹੁੰਦੀ ਹੈ । ਪਰ ਗੁਰਦੇਵ ਧਰਮ ਦੇ ਸਾਹਮਣੇ ਉਸ ਦੇ ਸਾਰੇ ਗੁਣ ਤੇ ਗਿਆਨ ਥੋਥੇ ਕਰ ਵਿਖਾਉਂਦੇ ਹਨ । ਜਿਹੜੇ ਧਰਮ ਤੋਂ ਅਬੋਧ ਪਹਿਲੇ ਪ੍ਰਕਰਣਾਂ ਵਿਚ ਕੁਕਰਮ ਕਰਨ ਵਾਲੇ ਇਸਤ੍ਰੀ ਪੁਰਸ਼ਾਂ ਦੇ ਦ੍ਰਿਸ਼ ਦਿਖਾਇ ਹਨ । ਉਸ ਨੂੰ ਕੁਕਰਮ ਸਿੱਧ ਕਰਕੇ ਇਸ ਤੋਂ ਬਚਣ ਲਈ ਧਰਮ, ਦਾ ਪੱਲੂ ਪਕੜਨ ਲਈ, ਧਰਮਰਾਜ ਦੇ ਘੋਟਣੇ ਤੋਂ ਬਚਣ ਲਈ, ਕਲਗੀਧਰ ਪਾਤਸ਼ਾਹ ਸਿੱਖਾਂ ਨੂੰ ਸਾਵਧਾਨ ਕਰਨ ਲਈ । ਇਹ ਪਾਟ ਦੀ ਅਦਾਇਗੀ ਕੀਤੀ ਹੈ ।

ਮਹਾਂ ਪੁਰਖ ਜੋ ਵੀ ਉਪਦੇਸ਼ ਕਰਦੇ ਹਨ ਕਿਸੇ ਉਧਾਰਨ ਨੂੰ ਮੁੱਖ ਰੱਖ ਕੇ ਕਿਸੇ ਪ੍ਰਥਾਇ ਕਹਿਆ ਕਰਦੇ ਹਨ । ਜਿਵੇਂ ਰੂਪ ਕੁਅਰਿ ਕਾਮ ਦੇ ਅੱਗੇ ਆਪਣੀ ਬੇਵਸੀ ਜਾਹਰ ਕਰਦੀ ਹੈ ਤਾਂ ਗੁਰਦੇਵ ਕਹਿੰਦੇ ਨੇ ਕਿ ਧੀਰਜ ਦਾ ਹਥਿਆਰ ਹੱਥ ਵਿਚ ਫੜੋ. ਫੇਰ ਦੇਖੋ ਕਿ ਕਾਮ ਤੁਹਾਡੇ ਸਾਹਮਣੇ ਕਿਵੇਂ ਖਲੋਂਦਾ ਹੈ । ਜਿਵੇਂ ਕਾਮ ਇਕ ਬਲਵਾਨ ਸ਼ਕਤੀ ਹੈ – ਉਸ ਦੇ ਟਾਕਰੇ ਲਈ ਧਰਮ ਤੇ ਧੀਰਜ ਢਾਲ ਜਾਂ ਸੰਜੋਅ ਹਥਿਆਰ ਹੈ :–

ਪਾਵਨ ਵਾਕ ਹੈ:– ਪੰਚ ਸਤਾਵੈ ਦੂਤ ਕਵਨ ਬਿਧਿ ਮਾਰਣੇ ।।
ਤੀਖਣ ਬਾਣ ਚਲਾਇ ਨਾਮ ਪ੍ਰਭੁ ਧਿਆਈਐ ।।

ਦੂਜੇ ਆਪਣਾ ਮੰਤਵ ਇਹ ਸਿੱਧ ਕਰਨਾ ਹੈ ਕਿ ਜੋ ਇਕ ਇਸਤ੍ਰੀ ਵਿਆਹ ਕੇ ਆਂਦੀ ਹ ਉਹੀ ਧਰਮ ਦੀ ਪਤਨੀ ਕਹੀ ਜਾ ਸਕਦੀ ਹੈ :–

ਏਕਾ ਨਾਰੀ ਜਤੀ ਹੋਇ ਪਰ ਨਾਰੀ ਧੀ ਭੈਣ ਵਖਾਣੈ ।।
(ਭਾਈ ਗੁਰਦਾਸ ਜੀ) ☞

ਬੜੀ ਵਧੀਆ ਸੁਧਾਰਕੇ ਸਭ ਕੁਝ ਕਰ ਲਿਆ ।।੧੨।।

੧– ਫੇਰ ਉਸ ਇਸਤ੍ਰੀ ਨੇ ਉਸ ਨੂੰ ਐਉਂ ਕਿਹਾ ਕਿ ਆਉ ਹੁਣ ਮੇਰੇ ਨਾਲ ਹਮ ਬਿਸਤਰ ਹੋ ਕੇ ਬਿਰਾਜੋ ।

੨– ਮੈਨੂੰ ਇਹ ਪਸ਼ੂ ਕਾਮ ਬਹੁਤ ਦੁਖੀ ਕਰ ਰਿਹਾ ਹੈ ਇਸ ਲਈ ਹੁਣ ਮੈ ਤੇਰੇ ਪਾਸ ਵਿਕ ਚੁੱਕੀ ਹਾਂ ।।੧੩।।

੩– ਉਸ ਪਾਤਸ਼ਾਹ (ਗੁਰੂ ਸਾਹਿਬ ਜੀ) ਨੇ ਚਿਤ ਵਿਚ ਚਿੰਤਾ ਕਰੀ ਉਥੇ ਬੈਠਕੇ

੪– ਆਇਆ ਤਾਂ ਮੰਤ੍ਰ ਸਿੱਖਣ ਸੀ ਪਰ ਐਥੇ ਤਾਂ ਗੱਲ ਹੀ ਹੋਰ ਦੀ ਹੋਰ ਹੋ ਗਈ ਹੈ ।।੧੪।।

੫– ਇਹ ਤਾਂ ਏਧਰ ਇਹ ਸੋਚ ਹੀ ਰਹੇ ਸੀ ਅਗੋਂ ਉਹ ਇਸਤ੍ਰੀ ਬੋਲ ਹੀ ਪਈ ਕਿ ਕੀ ਹੋਇਆ ਜੇ ਲੋਕ ਤੇਰੀ ਪੂਜਾ ਮਾਣ ਕਰਦੇ ਹਨ ਤੂੰ ਇਸ ਦਾ ਮਾਣ (ਹੰਕਾਰ) ਨਾ ਕਰ ।

੬– ਜੇ ਤੁਹਾਡੇ ਪਾਸ ਧਨ ਬਹੁਤ ਹੈ ਤਾਂ ਨਿਰਧਨਾਂ ਨੂੰ ਦੁਖੀ ਨਾ ਕਰੋ ਅਰਥਾਤ ਮੈਂ ਦੁਖੀ ਹਾਂ ਮੇਰੀ ਬੇਨਤੀ ਮੰਨ ਲਵੋ ।

੭– ਜੇ ਤੁਸੀਂ ਸੁੰਦਰ ਤੇ ਜਵਾਨ ਹੋ ਤਾਂ ਇਸਦਾ ਹੰਕਾਰ ਨਾ ਕਰੋ ।

੮– ਇਸ ਧਨ ਤੇ ਜੋਬਨ ਨੂੰ ਤਾਂ ਚਾਰ ਦਿਨਾਂ ਦਾ ਪਰੌਣਾ ਸਮਝੋ ।।੧੫।।

ਅੱਗੋਂ ਦਸਮੇਸ਼ ਜੀ ਕਹਿੰਦੇ ਹਨ:–

੯– ।।ਛੰਦ।। ਕਿ ਧਰਮ ਕਰਨ ਨਾਲ ਤਾਂ ਪਵਿਤ੍ਰ ਜਨਮ ਹੁੰਦਾ ਹੈ ਅਤੇ ਧਰਮ ਦੀ ਪ੍ਰਸਥਿਤੀ ਸਦਕਾ ਹੀ ਸੁੰਦਰਤਾ ਪਾਈਦੀ ਹੈ ।

੧੦– ਧਰਮ ਕਰਮ ਕਰਨ ਕਰਕੇ ਧਨ ਤੇ ਸੁੰਦਰ ਘਰ ਮਹਿਲ ਅਟਾਰੀਆਂ ਅਤੇ ਧਰਮ ਦੇ ਪ੍ਰਤਾਪ ਸਦਕਾ ਹੀ ਰਾਜ ਗੱਦੀ ਤੇ ਸੁਭਾਇਮਾਨ ਹੋਈਦਾ ਹੈ ।

੧੧– ਤੇਰਾ ਕਿਹਾ ਮੰਨਕੇ ਮੈਂ ਧਰਮ ਨੂੰ ਕਿਵੇਂ ਛੱਡ ਦੇਵਾਂ ?

੧੨– ਮਹਾਂ ਨਰਕ ਕੇ ਬੀਚ ਮੈਂ ਆਪਣੀ ਦੇਹ ਸਰੀਰ ਨੂੰ ਕਿਉਂ ਡੋਬਾਂ ।।੧੬।।

੧੩– ਇਸ ਲਈ ਤੇਰਾ ਕਿਹਾ ਮੰਨ ਕੇ ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ਕਿਉਂ ਕਿ ਮੈਨੂੰ ਕੁਲ ਕਲੰਕ ਲੱਗ ਜਾਣ ਤੇ ਮੇਰੇ ਮਨ ਵਿਚ ਬਹੁਤ ਡਰ ਹੈ ।

੧੪– ਮੈਂ ਆਪਣੀ ਬਿਆਹੁਤਾ ਇਸਤ੍ਰੀ ਨੂੰ ਛੱਡਕੇ ਤੇਰੇ ਨਾਲ ਕੇਲ ਨਹੀਂ ਕਰਾਂਗਾ ।

੧੫– ਇਹ ਕੁਕਰਮ ਕਰਕੇ ਧਰਮਰਾਜ ਦੇ ਕੋਲ ਜਾ ਕੇ ਕਿਵੇ ਮੂੰਹ ਦਿਖਾਵਾਂਗਾ ਭਾਵ (ਕਿਵੇ ਥਾਂ ਪਾਵਾਂਗਾ) ।।੧੭।।

੧੬– ਅੱਗੋਂ ਉਹ ਇਸਤ੍ਰੀ ਕਹਿੰਦੀ ਹੈ ਕਿ ਜੇ ਕੋਈ ਇਸਤ੍ਰੀ ਕਾਮ ਪੀੜਤ ਹੋ ਕੇ ਜੇ ਕਿਸੇ ਪੁਰਸ਼ ਕੋਲ ਆਉਂਦੀ ਹੈ ।

੧੭– ਅਤੇ ਅੱਗੋਂ ਉਹ ਪੁਰਸ਼ ਉਸ ਇਸਤ੍ਰੀ ਦੀ ਆਸ ਪੂਰੀ ਨਹੀਂ ਕਰਦਾ ਤਾਂ ਉਸਨੂੰ ਮਹਾਂ ਨਰਕ ਵਿਚ ਪਾਇਆ ਜਾਂਦਾ ਹੈ ।।੧੮।।

੧੮– ਅੱਗੋਂ ਪਾਤਸ਼ਾਹ ਕਹਿੰਦਾ ਹੈ ਲੋਕੀਂ ਆਕੇ ਮੇਰੇ ਪੈਰਾਂ ਵਿਚ ਪੈਂਦੇ ਹਨ ਅਤੇ ਹਮੇਸ਼ਾਂ ਮੇਰੀ ਪੂਜਾ ਕਰਦੇ ਹਨ ।

੧੯– ਜੇ ਤੇਰੇ ਪਰ ਮੋਹਤ ਹੋ ਕੇ ਤੇਰੇ ਨਾਲ ਇਹ ਕੁਕਰਮ ਕੀਤਾ ਕੀ ਮੈਨੂੰ ਲਾਜ ਨਹੀ ਲਗੇਗੀ ? ।।੧੯।।

੨੦– ਇਸਤ੍ਰੀ ਕਹਿੰਦੀ ਹੈ ਕਿ ਕ੍ਰਿਸਨ ਨੂੰ ਸਾਰਾ ਜਗਤ ਪੂਜਦਾ ਹੈ ਫੇਰ ਕਿਉਂ ਰਾਸਾਂ ਰਚਾਉਂਦਾ ਰਿਹਾ ?

੨੧– ਉਸ ਨੇ ਰਾਧਕਾ ਨਾਲ ਸੰਜੋਗ ਕੀਤਾ, ਉਹ ਕਿਉਂ ਨਾ ਨਰਕ ਵਿਚ ਪਿਆ । ਅਰਥਾਤ ਇਹ ਮਿਥਿਆ ਕਹਾਵਤ ਹੈ ਨਰਕ ਦੀ ।।੨੦।।

੨੨– ਬ੍ਰਹਮਾਂ ਨੇ ਪੰਜ ਤੱਤ ਲੈ ਕੇ ਮਨੁੱਖੀ ਦੇਹ ਬਣਾਈ ਹੈ ।

੨੩– ਅਤੇ ਉਸ ਨੇ ਆਪ ਹੀ ਇਸਤ੍ਰੀ ਪੁਰਸ਼ ਦਾ ਪਿਆਰ ਕਾਇਮ ਕੀਤਾ ਹੈ । (ਉਹਨਾਂ ਵਿਚ ਮੇਲ ਮਿਲਾਪ ਦਾ) ।।੨੧।।

੨੪– ਇਸ ਲਈ ਆ ਮਿਲੋ ਮੇਰੇ ਨਾਲ ।

੨੫– ਕਿਉਂ ਕਿ ਮੇਰੇ ਸਰੀਰ ਵਿਚ ਬਹੁਤ ਕਾਮ ਵਿਆਪ ਰਿਹਾ ਹੈ ।

੨੬– ਅੱਜ ਤਾਂ ਮੈਂ ਤੇਰੇ ਮਿਲੇ ਬਿਨਾ ਮਰ ਜਾਵਾਂਗੀ ।

੨੭– ਬ੍ਰਿਹਾਂ ਦੀ ਅਗਨ ਵਿਚ ਸੜ ਜਾਵਾਂਗੀ ।।੨੨।।

੨੮– ਮੇਰੇ ਅੰਗਾਂ ਵਿਚ ਕਾਮ ਵਿਆਪ ਗਿਆ ਹੈ ਉਹ ਮੈਨੂੰ ਆ ਕੇ ਦੁਖ ਦੇ ਰਿਹਾ ਹੈ

੨੯– ਸ਼ਿਵ ਜੀ ਭੀ ਕਾਮ ਨੂੰ ਪਕੜ ਕੇ ਸਾੜ ਨਹੀਂ ਸਕਿਆ ।।੨੩।।

੩੦– ਪਾਤਸ਼ਾਹ ਕਹਿੰਦੇ ਹਨ ਕਿ ਆਪਣੇ ਮਨ ਨੂੰ ਧੀਰਜ ਦੇਹ, ਫੇਰ ਕਾਮ ਤੇਰਾ ਕੀ ਕਰ ਸਕਦਾ ਹੈ ?

੩੧– ਉਸ ਸ਼ਿਵ ਦੇ ਸ਼ਿਵ ਅਕਾਲ ਪੁਰਖ ਦਾ ਧਿਆਨ ਧਰੋ, ਮਨ ਦੇ ਵਿਚ, ਤਾਂ ਕਾਮ ਆਪੇ ਡਰ ਜਾਏਗਾ । ਭਾਵ ਵਾਹਿਗੁਰੂ ਦਾ ਨਾਮ ਜਪੋ ਤਾਂ ਕਾਮਦੇਵ ਟਲ ਜਾਵੇਗਾ । ਨਾਮ ਦੇ ਡਰ ਨਾਲ

੩੨– ਅਸੀਂ ਨਹੀਂ ਤੇਰੇ ਨਾਲ ਭੋਗ ਚਾਹਕੇ ਕਰਾਂਗੇ ।

੩੩– ਆਪਣੀ ਵਿਆਹੁਤਾ ਜੋ ਮੇਰੀ ਧਰਮ ਦੀ ਇਸਤ੍ਰੀ ਹੈ ਉਸ ਨੂੰ ਛੱਡ ਕੇ ਤੇਰੇ ਨਾਲ ਵਿਆਹ ਨਹੀਂ ਕਰਾਂਗਾ ।।੨੪।।

੩੪– ਤੇਰਾ ਕਹਿਆ ਮੰਨ ਕੇ ਮੈਂ ਤੇਰੇ ਨਾਲ ਸੰਜੋਗ ਕਿਉਂ ਕਰਾਂ ?

੩੫– ਕਿਉਂ ਕਿ ਇਸ ਕਰਤੂਤ ਕਰਨ ਵਾਲੇ ਨੂੰ ਘੋਰੀ ਸਾਰੇ ਨਰਕਾਂ ਦਾ ਸਰਦਾਰ ਜੈਸਾ ਕਿ ਗੰਦਗੀ ਦਾ ਕੀੜਾ–ਮਣੀ ਦਾ ਕੀੜਾ ਪਾਕ, ਰਧ, ਗੰਦੇ ਪਾਣੀ ਕੇ ਕੀੜੇ ਆਦਿ । ਨਰਕ ਦੇ ਵਿਚ ਪਾਇਆ ਜਾਂਦਾ ਹੈ । ਜਿਸ ਤੋਂ ਅਤਿ ਡਰ ਤੇ ਬੜਾ ਹੀ ਭੈ ਆਉਂਦਾ ਹੈ ।

੩੬– ਤੇਰੇ ਨਾਲ ਲਿੰਗ ਸਬੰਧ ਕਰਨ ਨਾਲ ਮੈਨੂੰ ਧਰਮ ਮੂੰਹ ਅੱਡ ਕੇ ਖਾ ਜਾਏਗਾ ।

੩੭– ਅਤੇ ਜਗਤ ਦੇ ਵਿਚ ਮੇਰੀ ਬਦਨਾਮੀ ਦੀ ਕਥਾ ਚੱਲ ਪਏਗੀ ।।੨੫।।

੩੮– ਜਸ ਦੀ ਥਾਂ ਨਿੰਦਾ ਦੀ ਗੱਲ ਜਗਤ ਦੇ ਮੂੰਹ ਚੱਲ ਪਏਗੀ ਮੈਂ ਕਿਵੇਂ ਉਹਨਾਂ ਨੂੰ ਮੂੰਹ ਦਿਖਾਵਾਂਗਾ ?

੩੯– ਅਤੇ ਧਰਮ ਰਾਜ ਦੀ ਸਭਾ ਵਿਚ ਜਾ ਕੇ ਕੀ ਜਵਾਬ

☜ ਦਸਾਂ ਸਤਿਗੁਰਾਂ ਨੇ ਇਸ ਅਪ੍ਰੰਪਰਾ ਨੂੰ ਬੜੀ ਦ੍ਰਿੜਤਾ ਨਾਲਿ ਨਿਬਾਹਿਆ ਹੈ ਕਿਸੇ ਵੀ ਗੁਰੂ ਨਾਨ ਦੇ ਜਾਮੇ ਵਿਚ ਦੂਜੀ ਇਸਤ੍ਰੀ ਨੂੰ ਸਵੀਕਾਰ ਨਹੀਂ ਕੀਤਾ, ਛੇਵੀ ਪਾਤਸ਼ਾਹੀ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਦੇ ਖੰਡੇ ਧਾਰੀ ਨੇ ਕੌਲਾਂ ਦੇ ਅਤਿ ਸਨੇਹ ਤੇ ਕੁਰਬਾਨੀ ਦੀ ਕਠਨ ਘਾਲਣਾਂ ਵਿਚ ਪਾਸ ਹੋ ਜਾਣ ਪਰ ਵੀ ਉਸਨੂੰ ਦੂਜੀ ਇਸਤ੍ਰੀ ਦੀ ਭੂਮਕਾ ਨਹੀਂ ਦਿੱਤੀ । ਸਗੋਂ ਇਕ ਪੁਤ੍ਰ ਦੀ ਲਾਲਸਾ ਉਸ ਦੀ ਸ੍ਰੋਵਰ ਕੌਲਸਰ ਚਰਕੇ ਪੂਰੀ ਕਰ ਦਿੱਤੀ ਸੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮਾਤਾ ਸਾਹਿਬ ਕੌਰ ਦੀ ਉਠੀ ਪੁੱਤਰ ਦੀ ਮੰਗ ਖਾਲਸੇ ਨੂੰ ਉਸ ਦੀ ਝੋਲੀ ਪਾ ਕੇ ਕੀਤੀ ਸੀ । ਜਿਸ ਨੂੰ ਪੂਰਨ ਜਾਮਾ ਪਹਿਨਾਣ ਲਈ ਇਹਨਾਂ ਚਰਿੱਤ੍ਰਾਂ ਦਾ ਅਉਲੇਖ ਕਰਕੇ ਕਰ ਰਹੇ ਹਨ । ਕਿ ਐ ਬਾਲ ! ਛੱਡ ਇਹ ਭੈੜੇ ਖਿਆਲ ਨੂੰ ਮੇਰੇ ਪਿਛੇ ਨਾਂ ਪਉਂ । ਮੈਂ ਧਰਮ ਸੂਤਰ ਵਿਚ ਬੱਝਿਆ ਹੋਇਆ ਧਰਮ ਦਾ ਝੰਡਾ ਬਰਦਾਰ ਹਾਂ । ਹਰ ਇਨਸਾਨ ਨੂੰ ਕੁਲ ਕਲੰਕ ਤੋਂ ਭੈ ਖਾਣੀ ਚਾਹੀਦੀ ਹੈ – ਅਤੇ ਗੁਰੂ ਦੀ ਅਥਵਾ ਪ੍ਰਮ ਪਿਤਾ ਪ੍ਰਮੇਸ਼ਵਰ ਜਾਂ ਧਰਮ ਦੀ ਸੌਹ ਤੋਂ ਬਚਣਾ ਚਾਹੀਦਾ ਹੈ । ਅਰ ਪਰਤ੍ਰਿਯਾ ਭੋਗਣ ਨਾਲ ਨਿਸਚਿਤ ਨਰਕ ਵਿਚ ਜਾਣਾ ਪੈਂਦਾ ਹੈ । ਜੋ ਦੁਖਾਂ ਨੂੰ ਸੱਦਾ ਦੇਣਾ ਨਹੀਂ ਸਗੋਂ ਸਹੇੜ ਹੀ ਲੈਣਾ ਹੈ । ਜੋ ਆਪ ਪਹਿਲੇ ਜਾਮੇ ਵਿਚ ਹੀ ਇਹ ਸੰਕੇਤ ਕਰ ਦਿੱਤਾ ਹੈ ।

"ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ।"

ਅ– ਪਰ ਦਾਰਾ ਪਰ ਧਨ ਪਰ ਲੋਭਾ ਹਉਮੈ ਬਿਖਿਆ ਬਿਕਾਰ

ਦੁਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ।। ਪੰ: ੧੨੫੫। ਮ: ੧।।

ਸ੍ਰੀ ਦਸਮੇਸ਼ ਜੀ ਫੈਸਲਾ ਦਿੰਦੇ ਹਨ ਕਿ ਤੈਨੂੰ ਭਾਵੇਂ ਕਿਤਨਾ ਹੀ ਕਾਮ ਦੁਖੀ ਕਰੇ ਪਰ ਮੈਂ ਤੇਰੇ ਆਖੇ ਲੱਗਕੇ ਨਰਕ ਦੇ ਰਾਹ ਨਹੀਂ ਟੁਰਾਂਗਾ । ਦੇਖੋ ਇਸਦੀ ਗਵਾਹੀ ਪੰਥ ਪ੍ਰਕਾਸ ਗਿਆਨੀ ਗਿਆਨ ਸਿੰਘ ਪ੍ਰਕਾਸਕ ਭਾਸ਼ਾ ਵਿਭਾਗ ਪਟਿਆਲਾ ਪੰ: ੨੦੦ ਤੋਂ ੨੦੫– ☞

ਕੈਸੇ ਕਰਿ ਦੈਹੌਂ ।। ੧ਛਾਡਿ ਘਰਾਨਾ ਬਾਲ ਖ੍ਯਾਲ ਹਮਰੇ ਨਹਿ ਪਰਿਯੈ ।। ੨ਕਹੀ ਸੁ ਹਮ ਸੋਂ ਕਹੀ ਬਹੁਰਿ ਯਹ ਕਹ੍ਯੋ ਨ ਕਰਿਯੈ ।।੨੬।। ੪ਨ੍ਰਿਪ ਕੁਅਰਿ ਯੌ ਕਹੀ ਭੋਗ ਮੋਸੋਂ ਪਿਯ ਕਰਿਯੈ ।। ੫ਪਰੇ ਨ ਨਰਕ ਕੇ ਬੀਚ ਅਧਿਕ ਚਿਤ ਮਾਹਿ ਨ ਡਰਿਯੈ ।। ੬ਨਿੰਦ ਤਿਹਾਰੀ ਲੋਗ ਕਹਾ ਕਰਿਕੈ ਮੁਖ ਕਰਿ ਹੈ ।। ੭ਤ੍ਰਾਸ ਤਿਹਾਰੇ ਸੌ ਸੁ ਅਧਿਕ ਚਿਤ ਭੀਤਰ ਡਰਿ ਹੈ ।।੨੭।। ੮ਤੌ ਕਰਿ ਹੈ ਕੋਊ ਨਿੰਦ ਕਛੂ ਜਬ ਭੇਦ ਲਹੈਂਗੇ ।। ੯ਜੌ ਲਖਿ ਹੈ ਕੋਊ ਬਾਤ ਤ੍ਰਾਸ ਤੇ ਮੋਨਿ ਰਹੈਂਗੇ ।। ੧੦ਆਜੁ ਹਮਾਰੇ ਸਾਥ ਮਿੱਤ੍ਰ ਰੁਚਿ ਸੌ ਰਤਿ ਕਰਿਯੈ ।। ੧੧ਹੋ ਨਾਤਰ ਛਾਡੌ ਟਾਂਗ ਤਰੇ ਅਬਿ ਹੋਇ ਨਿਕਰਿਯੈ ।।੨੮।। ੧੨ਟਾਂਗ ਤਰੇ ਸੋ ਜਾਇ ਕੇਲ ਕੈ ਜਾਹਿ ਨ ਆਵੈ ।। ੧੩ਬੈਠਿ ਨਿਫੁੰਸਕ ਰਹੈ ਰੈਨਿ ਸਿਗਰੀ ਨ ਬਜਾਵੈ ।। ੧੪ਬਧੇ ਧਰਮ ਕੇ ਮੈ ਨ ਭੋਗ ਤੁਹਿ ਸਾਥ ਕਰਤ ਹੌਂ ।। ੧੫ਜਗ ਅਪਜਸ ਕੇ ਹੇਤੁ ਅਧਿਕ ਚਿਤ ਬੀਚ ਡਰਤ ਹੌਂ ।।੨੯।। ੧੬ਕੋਟਿ ਜਤਨ ਤੁਮ ਕਰੋ ਭਜੇ ਬਿਨੁ ਤੋਹਿ ਨ ਛੋਰੋਂ ।। ੧੭ਗਹਿ ਆਪਨ ਪਰ ਆਜੁ ਸਗਰ ਤੋਕੋਂ ਨਿਸ ਭੋਰੋਂ ।। ੧੮ਮੀਤ ਤਿਹਾਰੇ ਹੇਤ ਕਾਸਿ ਕਰਵਤ ਹੂੰ ਲੈਹੌਂ ।। ੧੯ਹੋ ਧਰਮਰਾਜ ਕੀ ਸਭਾ ਜਾਝਬ ਠਾਢੀ ਹ੍ਵੈ ਦੈਹੌਂ ।।੩੦।। ੨੦ਆਜੁ ਪਿਯਾ ਤਵ ਸੰਗ ਸੇਜੁ ਰੁਚਿ ਮਾਨ ਸੁਹੈਹੌਂ ।। ੨੧ਮਨ ਭਾਵਤ ਕੋ ਭੋਗ ਰੁਚਿਤ ਚਿਤ ਮਾਹਿ ਕਮੈਹੌਂ ।। ੨੨ਆਜੁ ਸੁ ਰਤਿ ਸਭ ਰੈਨਿ ਭੋਗ ਸੁੰਦਰ ਤਵ ਕਰਿ ਹੌ ।। ੨੩ਸਿਵ ਬੈਰੀ ਕੋ ਦਰਪ ਸਕਲ ਮਿਲਿ ਤੁਮੈ ਪ੍ਰਹਰਿ ਹੌਂ ।।੩੧।। ੨੪ਰਾਇ ਬਾਚ ।। ਪ੍ਰਥਮ ਛਤ੍ਰਿ ਕੇ ਧਾਮ ਦਿਯੋ ਬਿਧਿ ਜਨਮ ਹਮਾਰੋ ।। ੨੫ਬਹੁਰਿ ਜਗਤ ਕੇ ਬੀਚ ਕਿਯੋ ਕੁਲ ਅਧਿਕ ਉਜਿਯਾਰੋ ।। ੨੬ਬਹੁਰਿ ਸਭਨ ਮੈਂ ਬੈਠਿ ਆਪੁ ਕੋ ਪੂਜ ਕਹਾਊਂ ।। ੨੭ਹੋ ਰਮੋਂ ਤੁਹਾਰੇ ਸਾਥ ਨੀਚ ਕੁਲ ਜਨਮਹਿ ਪਾਊਂ ।।੩੨।। ੨੮ਕਹਾ ਜਨਮ ਕੀ ਬਾਤ ਜਨਮ ਸਭ ਕਰੇ ਤਿਹਾਰੇ ।। ੨੯ਰਮੋਂ ਨ ਹਮ ਸੋਂ ਆਜੁ ਐਸ ਘਟਿ ਭਾਗ ਹਮਾਰੇ ।। ੩੦ਬਿਰਹ ਤਿਹਾਰੇ ਲਾਲ ਬੈਠਿ ਪਾਵਕ ਮੋਂ ਬਰਿਯੈ ।। ੩੧ਹੋ ਪੀਵ ਹਲਾਹਲ ਆਜੁ ਮਿਲੇ ਤੁਮਰੇ ਬਿਨੁ ਮਰਿਯੈ ।।੩੩।। ਦੋਹਰਾ ।। ੩੨ਰਾਇ ਡਰਯੋ ਜਉ ਦੈ ਮੁਝੈ ਸ੍ਰੀ ਭਗਵਤਿ ਕੀ ਆਨ ।। ੩੩ਸੰਕ ਤਿਆਗ ਯਾ ਸੋ ਰਮੋ ਕਰਿਹੌਂ ਨਰਕ ਪਯਾਨ ।।੩੪।। ੩੪ਚਿਤ ਕੇ ਸੋਕ ਨਿਵਰਤ ਕਰਿ ਰਮੋ ਹਮਾਰੇ ਸੰਗ ।। ੩੫ਮਿਲੇ ਤਿਹਾਰੇ ਬਿਨ ਅਧਿਕ ਬਯਾਪਤ ਮੋਹਿ ਅਨੰਗ ।।੩੫।। ੩੬ਨਰਕ ਪਰਨ ਤੇ ਮੈ ਡਰੋ ਕਰੋ ਨ ਤੁਮ ਸੋ ਸੰਗ ।। ੩੭ਤੌ ਤਨ ਮੋ ਮਨ ਕੈਸਊ ਬਯਾਪਤ ਅਧਿਕ ਅਨੰਗ ।।੩੬।।

☞ ਜਿਸਦਾ ਨਿਚੋੜ ਪੰ: ੨੦੫ ਤੇ ਐਉ ਹੈ

ਜਦਪਿ ਗੁਰ ਉਪਦੇਸ ਕਹਯੋ ਬਹੁ ਤਿਹ ਏਕ ਨਹਿ ਲਗਿਓ॥
ਜਬ ਗੁਰ ਆਵਨ ਹੇਤ ਉਠੇ ਤਬ ਤਾਹਿ ਕ੍ਰੋਧ ਅਤਿ ਜਗਿਯੋ
ਚੋਰ-ਚੋਰ ਕਰ ਰੋਰ ਮਚਾਇਓ ਔਰ ਭ੍ਰਿਤ ਤਿਹ ਧਾਇ ।
ਗੁਰ ਬਰ ਸਾਜ ਤਿਹ ਘਰ ਸਿਟ ਅਪਨੇ ਘਰ ਮਹਿ ਆਏ ।
ਪਨਹੀ ਪਵਰੀ ਰਹੀ ਤਹਾਹੀ ਸੋ ਉਨ ਸੇ ਨਿਕਲਾਈ ।
ਚੋਰ ਥਾਪ ਤਿਸ ਕੇ ਭਰਾਤਾ ਕੋ ਪਕਰ ਲਯੋ ਮੰਗਾਈ ।
ਫਿਰ ਤਿਹ ਤਜ ਉਪਦੇਸ਼ ਦਿਢਾਯੋ ਨ੍ਰਿਪ ਕੁਆਰ ਯੁਤ ਨੀਕੈ ।
ਪੁਰਖ ਚਰਿਤ੍ਰ ਲਿਖਯੋ ਗੁਰੂ ਇਹ ਹੈ ਗ੍ਰੰਥ ਦਸਮ ਕੇ ਮਾਹੀ ।
ਇਸ ਤੇ ਪਰ ਤ੍ਰਿਯ ਤਿਆਗ ਜਨਾਯੋ ਸਿਖਨ ਕੋ ਦਿਢ ਆਹੀ ।।੧੪।।

ਇਸੇ ਭਾਂਤ ਦੀ ਘਟਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਹਿਲੇ ਜਾਮੇ ਵਿਚ ਵੀ ਘਟੀ ਸੀ ਜੋ ਲਗ ਪਗ-ਮਹਾਤਮਾਂ ਸੰਤ ਰੇਣ ਜੀ ਦੀ ਪੁਸ੍ਤਕ ਦੇ ੭ ਪੰਨਿਆਂ ਦੇ ਫੈਲੀ ਹੋਈ ਹੈ । ਪਰ ਇਥੇ ਪਾਠਕਾ ਦੀ ਭਾਵਨਾ ਪੂਰਤੀ ਦੀ ਅਦੈਗੀ ਲਈ ਵੰਨਗੀ ਮਾਤ੍ਰ ਕੁਝ ਅੰਸ਼ ਪੇਸ਼ ਕਰਨੇ ਯੋਗ ਹਨ:-

ਦੇਖੋ ਸੰਗਲਾ ਦੀਪ ਦਾ ਪ੍ਰਸੰਗ :- ਜਦੋਂ ਰਾਜਾ ਸ਼ਿਵ ਨਾਭ ਦੇ ਆਦੇਸ਼ ਸੁੰਦ੍ਰੀਆਂ ਗੁਰੂ ਸਾਹਿਬਾਨ ਦੇ ਪਾਸ ਆਉਂਦੀਆਂ ਹਨ ।

ਦੋਹਰਾ ।। ਇਥ ਤੇ ਇਕ ਸੁ ਨਾਇਕਾ ਸੁੰਦਰ ਕੋਮਲ ਅੰਗ ।।
ਹਾਰ ਸਿੰਗਾਰ ਬਨਾਇ ਕਰ ਮੋਹਨ ਚਲੀ ਉਮੰਗ ।।
ਛੰਦ ।। ਤਿਨ ਖੋੜਸ ਹਾਰ ਸ਼ਿੰਗਾਰ ਕਰੇ ਇਕ ਤੇ ਇਕ ਸੁੰਦਰ ਤਾਹਿਸੁ ਸਾਰੀ ।
ਮੁਖ ਖਾਇ ਤੰਬੋਲ ਕਲੋਲ ਕਰੇ ਦਮਕੇ ਬਿਜਲੀ ਸਮ ਰੂਪ ਅਪਾਰੀ ।
ਕਲਿ ਸੋਂਰਤ ਤਾਂਹਿ ਚਲੈ ਤਨੁ ਤੇ ਜਨ ਸੌਂਰਭ ਕੀ ਪੁਤਲੀ ਸੁ ਸਵਾਰੀ ।
ਨਿਕਲੀ ਪੁਰ ਤੇ ਮਿਲਿ ਕੈ ਸਗਲੀ ਮਿਰਦੰਗ ਮੁਚੰਗ ਬਜਾਵਤ ਨਾਰੀ ।
ਦੋਹਰਾ ।। ਰੰਭਾ ਅਉਰ ਤਿਲੋਤਮਾ ਪੁਨੈ ਉਰਵਸੀ ਜੋਇ ।
ਮੋਹਤਿ ਹੋਇ ਸੋ ਦੇਖ ਕਰ ਐਸੀ ਲਲਨਾ ਸੋਇ ।।

ਕਿਸ ਤਰਾਂ ਦੇਵਾਂਗਾ

੧– ਐ ਬਾਲੜੀ ਜਗਨੇ ਵਾਲਾ ਖਿਆਲ ਛਡ ਦੇਹ ਐਵੇਂ ਮੇਰੇ ਪੱਲੇ ਨਾ ਪਉ ।

੨– ਜੋ ਗਲ ਤੂੰ ਮੈਨੂੰ ਕਹੀ ਹੈ ਉਹ ਅੱਗੇ ਤਾਂ ਕਹ ਲਈ ਪ੍ਰੰਤੂ ਮੁੜ ਕੇ ਇਹ ਗਲ ਮੈਨੂੰ ਨਹੀਂ ਕਹਿਣੀ ।।੨੬।।

੩– ਮੁੜਕੇ ਓਹ (ਨ੍ਰਪ ਕੁਅਰਿ) ਇਸਤ੍ਰੀ ਨੇ ਐਊ ਕਿਹਾ ਕਿ ਐ ਪਿਯ (ਪਤੀ) ਮੇਰੇ ਨਾਲ ਆ ਮਿਲੇ

੪– ਨਰਕ ਵਿਚ ਨਹੀਂ ਪਵੇਂਗਾ ਇਸ ਤੋਂ ਬਹੁਤਾ ਨਾਂ ਡਰੋ

੫– ਤੁਹਾਡੀ ਨਿੰਦਾ ਲੋਕ ਕੇਹੜਾ ਮੂੰਹ ਲੈ ਕੇ ਕਰਨਗੇ ?

੬– ਤੁਹਾਡੇ ਤਪ ਤੇਜ ਡਰ ਤੋਂ ਲੋਕ ਬਹੁਤ ਡਰਦੇ ਹਨ ।।੨੭।।

੭– ਨਾਲੇ ਤੁਹਾਡੀ ਨਿੰਦਾ ਕੋਈ ਤਦੇ ਕਰੇਗਾ ਜਦੋਂ ਕਿਸੇ ਨੂੰ ਇਹ ਭੇਤ ਮਿਲੇਗਾ ।

੮– ਜੇ ਕਿਸੇ ਨੂੰ ਕੋਈ ਸੂਹ ਲਗ ਵੀ ਜਾਵੇ ਤਾਂ ਵੀ ਆਪ ਦੇ ਭੈ ਕਰਕੇ ਚੁਪ ਹੀ ਰਹਨਗੇ ਕਿਸੇ ਦੂਜੇ ਅੱਗੇ ਗਲ ਨਹੀਂ ਕਰਨਗੇ ।

੯– ਐ ਮਿਤ੍ਰ ਅਜ ਮੇਰੇ ਨਾਲ ਸੌਕ ਨਾਲ ਰਤ ਮਾਣ

੧੦– ਜਾਂ ਫੇਰ ਮੇਰੀ ਲਤ ਹੇਠ ਦੀ ਲੰਗ ਜਾਹ ।।੨੮।।

੧੧– ਟੰਗ ਹੇਠ ਨੂੰ ਲੰਘ ਕੇ ਕਹ ਦੇਹ ਕਿ ਮੈਂ ਕੇਲ ਕਰਨ ਦੇ ਜੋਗ ਨਹੀਂ

੧੨– ਹੀਜੜਿਆਂ ਵਿਚ ਨਪੁੰਸਿਕ (ਨਿਮਰਦ) ਹੋ ਕੇ ਜਾ ਬੈਠ ਗੱਲਾਂ ਬੁਜਾਇਆ ਕਰ

੧੩– ਸ੍ਰੀ ਮੁਖੁ ਤੋਂ ਕਹਿੰਦੇ ਹਨ ਕਿ ਮੈਂ ਧਰਮ ਦੀਆਂ ਜ਼ੰਜੀਰਾਂ ਵਿਚ ਬੰਧਿਆ (ਜਕੜਿਆ) ਹੋਇਆ ਇਸ ਲਈ ਧਰਮ ਦੀਆਂ ਡੋਰਾਂ ਤੋੜਕੇ ਮੈਂ ਤੇਰੇ ਨਾਲ ਭੋਗ ਨਹੀਂ ਕਰਾਂਗਾ ।

੧੪– ਮੇਰੇ ਮਨ ਵਿਚ ਜਗਤ ਦੇ ਅਪਜਸ ਦਾ ਬਹੁਤ ਭੈ ਹੈ ।।੨੯।।

੧੫– ਕੂੜਾਂ ਬਹਾਨੇ ਬਣਾਉ ਭਜੇ (ਭੋਗ) ਕਰੇ ਬਿਨ ਮੈਂ ਨਹੀਂ ਛੱਡਾਂਗੀ ।

੧੬– ਮੈਂ ਤੈਨੂੰ ਕੁਲਾਵ ਪਾ ਕੇ ਆਪਣੇ ਉਪਰ ਪਾਕੇ ਸਾਰੇ ਰਾਤ ਤੇਰੇ ਨਾਲ ਰਮਾਂਗੀ ।

੧੭– ਐ ਮਿਤ੍ਰ ਤੇਰੇ ਬਦਲੇ ਮੈਂ ਕਾਸ਼ੀ ਵਿਚ ਜਾ ਕੇ (ਕਰਵਤ) ਆਰੇ ਨਾਲ ਤਨ ਚਰਾ ਕੇ ਮਰ ਜਾਵਾਂਗੀ ।

੧੮– ਜੇ ਧਰਮਰਾਜ ਨੇ ਜਵਾਬ ਮੰਗਿਆ ਤਾਂ ਧਰਮਰਾਜ ਦੀ ਸਭਾ ਵਿਚ ਮੈਂ ਡਟ ਕੇ ਉੱਤਰ ਦੇਵਾਂਗੀ ।।੩੦।।

੧੯– ਐ ਮੇਰੇ ਪਤੀ ਅਜ ਮੈਂ ਤੇਰੇ ਨਾਲ ਸੇਜ ਤੇ ਬੜੇ ਚਾ ਤੇ ਸ਼ੌਕ ਨਾਲ ਬਿਰਾਜਾਂਗੀ ।

੨੦– ਦਿਲ ਖੋਲਕੇ ਚਿਤ ਚਾਹੁੰਦੇ ਵਲਾਸ ਕਰਾਂਗੀ ।

੨੧– ਅਜ ਸਾਰੀ ਰਾਤ ਰਤਿ (ਪ੍ਰੇਮ) ਨਾਲ ਰਾਤ ਭਰ ਐ ਸੋਹਣੇ ਮੈਂ ਤੇਰੇ ਨਾਲ ਪ੍ਰੇਮ ਹੁਲੋਰੇ ਲਵਾਂਗੀ ।

੨੨– ਇਸ ਦੁਸਮਨ ਕਾਮ ਦੀ ਤੜਪ ਸਾਰੀ ਤੇਰੇ ਨਾਲ ਮਿਲਕੇ ਦੂਰ ਕਰਾਂਗੀ ।

੨੩– ਪਾਤਸ਼ਾਹੀ ਸ੍ਰੀ ਮੁਖੁ ਤੋਂ ਕਹਿੰਦੇ ਹਨ ਕਿ ਪਹਿਲੀ ਗਲ ਇਹ ਹੈ ਕਿ ਮੈਨੂੰ ਬਧਾਤਾ ਨੇ ਇਸਤ੍ਰੀ ਦੇ ਘਰ ਜਨਮ ਦਿੱਤਾ ਹੈ

੨੪– ਫੇਰ ਇਸ ਕੁਲ ਨੂੰ ਉਸ ਬਿਧਾਤਾ ਨੇ ਬਹੁਤ ਪ੍ਰਕਾਸ ਬਖਸਿਆ ਹੈ ਜੋ ਜਗਤ ਵਿਚ ਪ੍ਰਸਿੱਧ ਹੈ ।

੨੫– ਫੇਰ ਸਭਾ ਵਿਚ ਬੈਠਾ ਮੈਂ ਲੋਕਾਂ ਤੋਂ ਪੂਜ ਕਹਾਉਂਦਾ ਹਾਂ ਅਰਥਾਤ ਦੂਰੋਂ ਆਕੇ ਮੈਨੂੰ ਸੰਗਤਾਂ ਸਨਮਾਨਦੀਆਂ ਤੇ ਪੂਜਦੀਆਂ ਹਨ ।

੨੬– ਇਸ ਲਈ ਤੇਰੇ ਨਾਲ ਮਿਲ ਕੇ ਨੀਚ ਕੁਲ ਵਿਚ ਜਨਮ ਜਾਂ ਲਵਾਂਗਾ ।।੩੨।।

੨੭– ਨ੍ਰਪ ਕੁਅਰਿ– ਕਹਿੰਦੀ ਹੈ ਕਿਆ ਜਨਮ ਦੀ ਗੱਲ ਕਰਦੇ ਹੋ ਜਨਮ ਵੀ ਤੁਹਾਡੇ ਹੀ ਕੀਤੇ ਹੋਇਨੇ ਸਾਰੇ

੨੮– ਮੇਰੇ ਨਾਲ ਪਿਆਰ ਨਾ ਕਰੋ ਕੀ ਇਤਨੇ ਘਟੀਆ ਭਾਗ ਨੇ ਮੇਰੇ

੨੯– ਆ ਮੇਰੇ ਪਿਆਰੇ ਤੇਰੇ ਬ੍ਰਿਹਾ ਵਿਚ ਮੈਂ ਅਗਨ ਵਿਚ ਬਹ ਕੇ ਸੜ ਰਹੀ ਹਾਂ ।

੩੦– ਜੇ ਮੈਨੂੰ ਮਿਲ ਜਾਇ ਜਹਿਰ ਤਾਂ ਤੇਰੇ ਬਿਨਾਂ ਮੈਂ ਉਹ ਖਾ ਕੇ ਮਰ ਜਾਵਾਂ ।।੩੩।।

੩੧– ਪਾਦਸ਼ਾਹ ਡਰੇ ਕਿ ਕਿਤੇ ਇਹ ਮੈਨੂੰ ਭਗੌਤੀ ਦੀ ਸੌਹ (ਕਸਮ) ਨਾ ਪਾ ਦੇਵੇ ।

੩੨– ਜੇ ਨਿਸੰਕ ਹੋ ਕੇ ਇਸਦਾ ਆਖਿਆ ਮੰਨਦਾ ਹਾਂ ਤਾਂ ਨਰਕ ਵਿਚ ਜਾ ਪਵਾਂਗਾ ।।੩੪।।

੩੩– ਨ੍ਰਪ ਕੁਅਰਿ ਫੇਰ ਕਹਿੰਦੀ ਹੈ ਕਿ ਦਿਲ ਦੀ ਦੁਚਿਤੀ ਤੇ ਸ਼ੋਕ ਨੂੰ ਛੱਡ ਕੇ ਮੇਰੇ ਨਾਲ ਆ ਮਿਲੋ ।

੩੪– ਤੁਹਾਡੇ ਨਾਲ ਮਿਲੇ ਬਿਨਾਂ ਮੈਨੂੰ ਕਾਮ ਸਤਾ ਰਿਹਾ ਹੈ ।।੩੫।।

੩੫– ਸ੍ਰੀ ਮੁਖ ਕਹ ਰਹੇ ਹਨ ਕਿ ਮੈਨੂੰ ਨਰਕ ਵਿਚ ਜਾ ਕੇ ਪੈਣ ਤੋਂ ਭੈ ਹੈ ਇਸ ਲਈ ਮੈਂ ਤੇਰੀ ਸੰਗਤ ਨਹੀਂ ਕਰਾਂਗਾ ।

੩੬– ਤੇਰੇ ਤਨ ਵਿਚ ਭਾਵੇਂ ਕਿਤਨਾ ਹੀ ਕਾਮ ਦਾ ਵੇਗ ਕਿਉਂ ਨਾ ਵਿਆਪ ਰਿਹਾ ਹੋਵੇ ।।੩੬।।

ਛੰਦ ।। ੧ਤਰੁਨ ਕਰਯੋ ਬਿਧਿ ਤੋਹਿ ਤਰੁਨਿ ਹੀ ਦੇਹ ਹਮਾਰੋ ।। ੨ਲਖੇ ਤੁਮੈ ਤਨ ਆਜੁ ਮਦਨ ਬਸਿ ਭਯੋ ਹਮਾਰੋ ।। ੩ਮਨ ਕੋ ਭਰਮ ਨਿਵਾਰਿ ਭੋਗ ਮੋਰੇ ਸੰਗਿ ਕਰਿਯੈ ।। ੪ਨਰਕ ਪਰਨ ਤੇ ਨੈਕ ਅਪਨ ਚਿਤ ਬੀਚ ਨ ਡਰਿਯੈ ।।੩੭।। ਦੋਹਰਾ ।। ੫ਪੂਜ ਜਾਨਿ ਕਰ ਜੋ ਤਰੁਨਿ ਮੁਰਿ ਕੈ ਕਰਤ ਪਯਾਨ ।। ੬ਤਵਨਿ ਤਰੁਨਿ ਗੁਰ ਤਵਨ ਕੀ ਲਾਗਤ ਸੁਤਾ ਸਮਾਨ ।।੩੮।। ਛੰਦ ।। ੭ਕਹਾ ਤਰੁਨਿ ਸੋ ਪ੍ਰੀਤਿ ਨੇਹ ਨਹਿ ਓਰ ਨਿਬਾਹਹਿ ।। ੮ਏਕ ਪੁਰਖ ਕੌ ਛਾਡਿ ਔਰ ਸੁੰਦਰ ਨਰ ਚਾਹਹਿ ।। ੯ਅਧਿਕ ਤਰੁਨ ਰੁਚਿ ਮਾਨਿ ਤਰੁਨਿ ਜਾਸੋ ਹਿਤ ਕਰਹੀ ।। ੧੦ਹੋ ਤੁਰਤੁ ਮੂੜ੍ਹ ਕੋ ਧਾਮ ਨਗਨ ਆਗੇ ਕਰਿ ਧਰਹੀ ।।੩੯।। ਦੋਹਰਾ ।। ੧੧ਕਹਾਂ ਕਰੌਂ ਕੈਸੇ ਬਚੌਂ ਹ੍ਰਿਦੈ ਨ ਉਪਜਤ ਸਾਂਤ ।। ੧੨ਤੋਹਿ ਮਾਰਿ ਕੈਸੇ ਜਿਯੋ ਬਚਨ ਨੇਹ ਕੇ ਨਾਤ ।।੪੦।। ਚੌਪਈ ।। ੧੩ਰਾਇ ਚਿੱਤ ਇਹ ਭਾਂਤਿ ਬਿਚਾਰੋ ।। ੧੪ਇਹਾਂ ਸਿੱਖ ਕੋਊ ਨ ਹਮਾਰੋ ।। ੧੫ਯਾਹਿ ਭਜੇ ਮੋਰੋ ਧ੍ਰਮੁ ਜਾਈ ।। ੧੬ਭਾਜਿ ਚਲੋਂ ਤ੍ਰਿਯ ਦੇਤ ਗਹਾਈ ।।੪੧।। ੧੭ਤਾਤੇ ਯਾਕੀ ਉਸਤਤਿ ਕਰੋਂ ।। ੧੮ਚਰਿਤ ਖੇਲਿ ਯਾਕੋ ਪਰਹਰੋਂ ।। ੧੯ਬਿਨੁ ਰਤਿ ਕਰੈ ਤਰਨਿ ਜਿਯ ਮਾਰੈ ।। ੨੦ਕਵਨ ਸਿੱਖਯ ਮੁਹਿ ਆਨਿ ਉਬਾਰੈ ।।੪੨।। ਅੜਿਲ ਛੰਦ ।। ੨੧ਧੰਨਯ ਤਰੁਨਿ ਤਵ ਰੂਪ ਧੰਨਯ ਪਿਤੁ ਮਾਤ ਤਿਹਾਰੋ ।। ੨੨ਧੰਨਯ ਤਿਹਾਰੇ ਦੇਸ ਧੰਨਯ ਪ੍ਰਤਿਪਾਲਨ ਹਾਰੋ ।। ਧੰਨਯ ਕੁਅਰਿ ਤਵ ਬਕ੍ਰਤ ਅਧਿਕ ਜਾਮੈ ਛਬਿ ਛਾਜੈ ।। ੨੩ਹੋ ਜਲਜ ਸੂਰ ਅਰੁ ਚੰਦ੍ਰ ਦ੍ਰਪ ਕੰਦ੍ਰਪ ਲਖਿ ਭਾਜੈ ।।੪੩।। ੨੪ਸੁਭ ਸੁਹਾਗ ਤਨ ਭਰੇ ਚਾਰੁ ਚੰਚਲ ਚਖੁ ਸੋਹਹਿ ।। ੨੫ਖਗ ਮ੍ਰਿਗ ਜੱਛ ਭੁਜੰਗ ਅਸੁਰ ਸੁਰ ਨਰ ਮੁਨਿ ਮੋਹਹਿ ।। ੨੬ਸਿਵ ਸਨਕਾਦਿਕ ਥਕਿਤ ਰਹਤ ਲਖਿ ਨੇਤ੍ਰ ਤਿਹਾਰੇ ।। ੨੭ਹੋ ਅਤਿ ਅਚਰਜ ਕੀ ਬਾਤ ਚੁਭਤ ਨਹਿ ਹ੍ਰਿਦੈ ਹਮਾਰੇ ।।੪੪।। ਸਵੈਯਾ ।। ੨੮ਪੌਢਤੀ ਅੰਕ ਪ੍ਰਜੰਕ ਲਲਾ ਕੌਂ ਲੈ ਕਾਹੂੰ ਸੌਂ ਭੇਦ ਨ ਭਾਖਤ ਜੀ ਕੋ ।। ੨੯ਕੇਲ ਕਮਾਤ ਬਿਹਾਤ ਸਦਾ ਨਿਸਿ ਮੈਨ ਕਲੋਲਨ ਲਾਗਤ ਫੀਕੋ ।। ੩੦ਜਾਗਤ ਲਾਜ ਬਢੀ ਤਹ ਮੈ ਡਰ ਲਾਗਤ ਹੈ ਸਜਨੀ ਸਭ ਹੀ ਕੋ ।। ੩੧ਤਾਤੇ ਬਿਚਾਰਤ ਹੌਂ ਚਿਤ ਮੈ ਇਹ ਜਾਗਨ ਤੇ ਸਖਿ ਸੋਵਨ ਨੀਕੋ ।।੪੫।। ਦੋਹਰਾ ।। ੩੨ਬਹੁਰ ਤ੍ਰਿਯਾ ਤਿਹੱ ਰਾਇ ਸੋ ਯੌਂ ਬਚ ਕਹਯੋ ਸੁਨਾਇ ।। ੩੩ਆਜ ਭੋਗ ਤੋਸੋ ਕਰੌਂ ਕੈ ਮਰਿਹੌਂ ਬਿਖੁ ਖਾਇ ।।੪੬।। ੩੪ਬਿਸਿਖ ਬਰਾਬਰਿ ਨੈਨ ਤਵਿ ਬਿਧਨਾ ਧਰੇ ਬਨਾਇ ।। ੩੫ਲਾਜ ਕੌਚ ਮੋਕੌਂ ਦਯੌਂ ਚੁਭਤ ਨ ਤਾਂਤੇ ਆਇ ।।੪੭।। ੩੬ਬਨੇ ਠਨੇ ਆਵਤ ਘਨੇ ਹੇਰਤ ਹਰਤ ਗਯਾਨ ।। ੩੭ਭੋਗ

✱ਮੈਂ ਜਾਣਦਾ ਹਾਂ ਕਿ ਇਹ ਜਵਾਨ ਇਸਤ੍ਰੀਆਂ ਕਿਥੋਂ ਤੱਕ ਬਫਾਦਾਰੀ ਨਿਭਾਉਂਦੀਆਂ ਹਨ । ਆਪਣੇ ਇਕ ਜਵਾਨ ਪੁਰਸ਼ ਛੱਡਕੇ ਹੋਰ ਸੁੰਦਰ ਪੁਰਸ਼ ਦੀ ਚਾਹ ਰੱਖਦੀਆਂ ਹਨ । ਜਦੋਂ ਕਿਸੇ ਜਵਾਨ ਇਸਤ੍ਰੀ ਨੂੰ ਕੋਈ ਜਵਾਨ ਪੁਰਸ਼ ਆਦਰ ਦੇ ਦੇਵੇ ਇਹ ਇਸਤ੍ਰੀਆਂ ਝੱਟ ਹੀ ਉਕਸਾਹਟ ਵਿਚ ਆ ਜਾਂਦੀਆਂ ਹਨ ਜਿਵੇਂ ਕਿ ਪਿਛਲੇ ਸੀਨਾਂ ਵਿਚ ਦਿਖਾਇਆ ਗਿਆ ਹੈ ਤੇ ਅੱਗੇ ਦੇਖੋਗੇ । ਅਤੇ ਆਪ ਇਥੇ ਇਹ ਵੀ ਦ੍ਰਿਸ਼ ਦਿਖਾ ਰਹੇ ਹਨ ਕਿ ਜੇ ਧਰਮ ਨੂੰ ਧੱਕਾ ਲੱਗਦਾ ਹੋਇਆ ਜੇ ਧਰਮ ਦੀ ਰੱਖਿਆ ਕਰਦੇ ਜਾਨ ਜੋਖੇ ਵਿਚ ਪਈ ਦਿਸੇ ਤਾਂ ਸਚ ਝੂਠ ਦੀ ਪ੍ਰਵਾਹ ਨਾਂ ਕਰਕੇ ਛਲ, ਫਰੇਬ ਜੋ ਵੀ ਕਰਨਾ ਪਵੇ ਕਰ ਡਾਰੋ ਪਰ ਧਰਮ ਤੇ ਸਵਾਸਾਂ ਨੂੰ ਬਚਾ ਲਉ ਇਹ ਸਭ ਕੁਝ ਉਸ ਸਮੇਂ ਦੇ ਅਨਕੂਲ ਹੈ । ਪਰ ਦ੍ਰਿੜ੍ਹਤਾ ਇਤਨੀ ਹੋਣੀ ਚਾਹੀਦੀ ਹੈ ਜੋ ਗੁਰੂ ਜੀ ਨੇ ਕਰ ਵਖਾਈ ਸੀ ।

ਗੁਰੂ ਬਿਚਾਰਾ ਕਿਆ ਕਰੇ ਸਿਖ ਫਸਿਆ ਏਤ ।
ਮੀਠਾ ਦੇਵੈ ਬਾਲ ਨੂੰ ਓਹ ਮਾਗੈ ਰੇਤ । ਸੌ ਸਾਖੀ ਨੰ: ੭੪। ਪਾ: ੧੦।

ਪੱਲੇ ਬੰਨ ਕੇ ਸਾਂਭਣ ਵਾਲੀਆਂ ਗੱਲਾਂ:–

੧– ਧਰਮ ਦੀ ਗੱਲ ਕਰਨ ਨਾਲ ਜਨ ਪਵਿਤ੍ਰ ਹੁੰਦਾ ਹੈ ਜੋ ਮਾਨਸ ਜਨਮ ਲਈ ਅਸਲ ਲਾਹਾ ਹੈ ।
੨– ਧਰਮ ਤੋਂ ਮੁਖ ਮੋੜਨ ਵਾਲਾ ਮਹਾਂ ਨਰਕ ਵਿਚ ਪੈ ਕੇ ਦੁਖ ਭੋਗਦਾ ਹੈ ।
੩– ਕੁਲ ਕਲੰਕ ਤੋਂ ਡਰਨਾ ਤੇ ਬਚਣਾ ਇਨਸਾਨੀ ਵਿਰਸਾ ਹੈ ।
੪– ਪਰ ਇਸਤ੍ਰੀ ਭੋਗਣਾ ਉਹ ਕਲੰਕ ਹੈ ਕਿ ਧਰਮ ਰਾਜ ਦੇ ਮੱਥੇ ਲੱਗਣਾ ਆਉਖਾ ਹੋ ਜਾਂਦਾ ਹੈ ਜੋ ਬੜਾ ਕੁਕਰਮ ਹੈ ।
੫– ਤੋਂ ੨੬ ਤਕ ਦੀਆਂ ਉਧਾਰਨਾਂ ਤੇ ਆਮ ਕਰਨਾਂ ਮਨ ਮਤ ਹੈ– ਜਿਸਦਾ ਉਤਰ ਤੇ ਇਲਾਜ ਸਿਰਫ ਇਕੋ–ਇਕ ਇਹ ਹੈ । ਕਿ ਗੁਰੂ ਦੀ ਮਤ ਨੂੰ ਅੱਗੇ ਲਾ ਕੇ ਧੀਰਜ ਤੇ ਅਕਾਲ ਪੁਰਖ ਵੱਲ ਵੇਖੋ ਹਮੇਸ਼ਾਂ
੬– ਘੋਰੀ ਨਰਕ ਨੂੰ ਯਾਦ ਰਖੋ ਇਸਤੋਂ ਬਚਣ ਦਾ ਉਪਾਇ ਸੋਚੋ ।
੭– ਜਗਤ ਦੀ ਬਦਨਾਮੀ ਤੋਂ ਬਚੋ
੮– ਧਰਮ ਦੀਆਂ ਪਈਆਂ ਜੰਜੀਰਾਂ ਨੂੰ ਤੋੜਨਾ ਬਹੁਤ ਬੁਰਾ ਸਖਤ ਗੁਨਾਹ ਹੈ ।
੯– ਜਵਨ ਜਾਂ ਰੂਪ ਵਾਨ ਇਸਤ੍ਰੀ ਦੀਆਂ ਗਲਾਂ ਤੇ ਨ ਲਿਜੋ ਇਹਨਾਂ ਦਾ ਕੋਈ ਵਿਸਾਹ ਨਹੀਂ ।

੧– ਨੂਪ ਕੁਅਰਿ– ਕਹਿੰਦੀ ਹੈ ਕਿ ਤੁਹਾਡੀ ਵੀ ਜਵਾਨ ਅਵਸਥਾ ਹੈ ਜੋ ਬਿਧਨਾ (ਅਕਾਲਪੁਰਖ) ਨੇ ਬਣਾਈ
ਹੈ ਅਤੇ ਮੇਰੀ ਵੀ ਜਵਾਨ ਹੀ ਅਵਸਥਾ ਹੈ ।

੨– ਜਿਸ ਲਈ ਤੁਹਾਨੂੰ ਤੱਕ ਕੇ ਕਾਮ ਮੇਰੇ ਪੇਸ਼ ਪੈ ਗਿਆ ਹੈ ।

੩– ਇਸ ਲਈ ਛੱਡੋ ਪਰੇ ਮਨ ਦੇ ਭ੍ਰਮਾਂ ਨੂੰ ਆ ਕੇ ਮੇਰੇ ਨਾਲ ਮਿਲ ਪਵੋ ।

੪– ਨਰਕ ਵਿਚ ਪੈਣ ਤੇ ਆਪਣੇ ਚਿਤ ਵਿਚ ਜਰਾ ਵੀ ਨਾ ਡਰੋ ।।੩੭।।

੫– ਜੇਹੜੀ ਜਵਾਨ ਇਸਤ੍ਰੀ ਤੁਹਾਨੂੰ ਆਪਣਾ ਪੂਜ ਗੁਰੂ ਜਾਣਕੇ ਤੁਹਾਡੇ ਪਾਸ ਆਕੇ ਮੁੜ ਔਂਦੀ ਹੈ ।

੬– ਉਹ ਠੀਕ ਉਹ ਜਵਾਨ ਇਸਤ੍ਰੀ ਦੇ ਤੁਸੀਂ ਗੁਰੂ ਤੇ ਉਹ ਤੁਹਾਡੀ ਪੁਤ੍ਰੀ ਸਮਾਨ ਹੀ ਲੱਗਦੀ ਹੈ ।।੩੮।।

੭– ਸ੍ਰੀ ਮੁਖ ਪਾਤਸ਼ਾਹ ਕਹਿੰਦੇ ਹਨ ਕਿ ਇਹ ਜਵਾਨ ਇਸਤ੍ਰੀਆਂ ਕਿਹੜੇ ਜਵਾਨ ਨਾਲ ਪਿਆਰ ਲਾ ਕੇ ਨੇਹ ਨਿਭਾਉਂਦੀਆਂ ਹਨ ।

੮– ਇਕ ਪੁਰਖ ਨੂੰ ਛੱਡ ਕੇ ਕੋਈ ਹੋਰ ਸੁੰਦਰ ਪੁਰਸ਼ ਮਿਲ ਜਾਵੇ ਤਾਂ ਉਸਦੀ ਦਿਲ ਵਿਚ ਚਾਹ ਰੱਖਦੀਆਂ ਹਨ ।

੯– ਜਿਹੜਾ ਵੀ ਜਵਾਨ ਕਿਸੇ ਜਵਾਨ ਇਸਤ੍ਰੀ ਨਾਲ ਹਿਤ ਕਰਦਾ ਹੈ ।

੧੦– ਤਾਂ ਉਸ ਅੱਗੇ ਪਿਸਾਬ ਘਰ ਨੰਗਾ ਕਰਕੇ ਅੱਗੇ ਧਰ ਦਿੰਦੀਆਂ ਹਨ ।।੩੯।।

੧੧– ਨੂਪ ਕੁਅਰਿ– ਕਹਿੰਦੀ ਹੈ ਕਿ ਕੀ ਕਰਾਂ, ਕਿਵੇਂ ਬਚਾਂ ? ਮੇਰੇ ਦਿਲ ਵਿਚ ਟਿਕਾਉ ਨਹੀਂ ਸ਼ਾਂਤੀ ਨਹੀਂ ।

੧੨– ਤੁਹਾਨੂੰ ਮਾਰਕੇ ਆਪ ਵੀ ਮਰ ਜਾਵਾਂਗੀ ਇਸ ਅਖਦੇ ਨੇਹ ਦੇ ਨਾਤੇ ।।੪੦।।

੧੩– ਪਾਤਸ਼ਾਹ ਨੇ ਚਿਤ ਵਿਚ ਐਉਂ ਵਿਚਾਰ ਕਰੀ

੧੪– ਕਿ ਐਥੇ ਮੇਰੇ ਕੋਲ ਕੋਈ ਸਾਡਾ ਸਿਖ ਨਹੀ ਹੈ ।

੧੫– ਜੇ ਇਸ ਨਾਲ ਮਿਲਦਾ ਹਾਂ ਤਾਂ ਮੇਰਾ ਧਰਮ ਨਸ਼ਟ ਹੋ ਜਾਇਗਾ ।

੧੬– ਜੇ ਦੌੜਦਾ ਹਾਂ ਤਾਂ ਇਸ ਇਸਤ੍ਰੀ ਨੇ ਮੈਨੂੰ ਪਕੜਾ ਦੇਣਾ ਹੈ ।।੪੧।।

੧੭– ਇਸ ਲਈ ਇਸ ਦੀ ਉਪਮਾ (ਵਡਿਆਈ) ਕਰੋ ।

੧੮– ਇਸਦੇ ਨਾਲ ਚਰਿਤ੍ਰ ਖੇਲਕੇ ਪਰਾਂ ਸੁਟੋ

੧੯– ਜੇ ਬਿਨਾਂ ਪ੍ਰੇਮ ਕਰਨ ਦੇ ਦੋਸ਼ ਵਿਚ ਜੇ ਏਹ ਇਸਤ੍ਰੀ ਲੋਕ ਇਕੱਠੇ ਕਰਕੇ ਮੈਨੂੰ ਮਾਰਨ ਲੱਗ ਗਏ

੨੦– ਤਾਂ ਇਥੇ ਕਿਹੜਾ ਕੋਈ ਮੇਰਾ ਸਿੱਖ ਹੈ ਜੋ ਆਕੇ ਮੇਰੇ ਨਾਲ ਖੜਾ ਹੋਵੇਗਾ । (ਇਹ ਸੋਚ ਕੇ) ।।੪੨।।

੨੧– ਐ ਮੁਟਿਆਰ ਤੇਰੀ ਜਵਾਨੀ ਧਨਤਾ ਯੋਗ ਹੈ, ਤੇਰਾ ਰੂਪ ਵੀ ਧੰਨ ਹੈ, ਤੇਰੇ ਮਾਤਾ ਭੀ ਧਨਤਾ ਜੋਗ ਹਨ । ਜਿਨਾਂ ਨੇ ਇਹੋ ਜਿਹੀ ਸੁੰਦਰ ਇਸਤ੍ਰੀ ਨੂੰ ਜਨਮ ਦਿੱਤਾ ਹੈ ।

੨੨– ਉਹ ਦੇਸ਼ ਜਿਸ ਵਿਚ ਤੂੰ ਪਲੀ ਪੋਸੀ ਹੈਂ ਤੇ ਜਿੰਨਾਂ ਨੇ ਤੈਨੂੰ ਪਾਲਿਆ ਹੈ ਧਨਤਾ ਯੋਗ ਹਨ ।

੨੩– ਐ ਸੁੰਦਰੀ ਤੇਰਾ ਮੁੱਖੜਾ ਧਨਤਾ ਯੋਗ ਹੈ ਜਿਸ ਦੀ ਸੁੰਦਰਤਾ ਬਹੁਤ ਹੀ ਛਬ ਦੇ ਰਹੀ ਹੈ ।

੨੪– ਜਿਸ ਦੇ ਸਾਹਮਣੇ ਸਮੁੰਦਰ ਸੂਰਜ ਤੇ ਚੰਦ੍ਰਮਾਂ ਵੀ ਸ਼ਰਮਸਾਰ ਹੁੰਦੇ ਹਨ ।।੪੩।।

੨੫– ਸੁੰਦਰ ਗਹਿਣੇ ਤੇ ਭਰਵਾ ਸਰੀਰ ਦੀ ਛਬ ਬਿਜਲੀ ਵਾਂਗ ਚਮਕਦੀ ਤੇ ਸੋਭਦੀ ਹੈ ।

੨੬– ਜੋ ਗੂੜ ਪੰਛੀ, ਜੱਛ, ਸਰਪ, ਦੈਂਤ ਤੇ ਦੇਵਤਿਆਂ ਅਤੇ ਪੁਰਸ਼ਾਂ ਤੇ ਰਿਸ਼ੀਆਂ ਮੁਨੀਆਂ ਨੂੰ ਵੀ ਮੋਹਤ ਕਰਦੀ ਹੈ ।

੨੭– ਸ਼ਿਵਜੀ ਤੇ ਸਨਕ ਸਨੰਦਨ ਸਨਤ ਕੁਮਾਰ ਆਦਿ ਵਿਸ਼ਨੂੰ ਦੇ ਦੁਆਰ ਪਾਲ ਵੀ ਤੇਰੇ ਨੇਤਰਾਂ ਨੂੰ ਤੱਕਦੇ ਥੱਕਦੇ ਨਹੀਂ ।

੨੮– ਪਰ– ਅਸਰਜ ਦੀ ਗੱਲ ਤਾਂ ਇਹ ਹੈ ਕਿ ਇਹ ਨੇਤ੍ਰ ਮੇਰੇ ਹਿਰਦੇ ਵਿਚ ਨਹੀਂ ਚੁਭਦੇ ।।੪੪।।

੨੯– ਇਹ ਠੀਕ ਹੈ ਕਿ ਹਰ ਇਸਤ੍ਰੀ ਆਪਣੇ ਪਤੀ ਨੂੰ ਬਾਹਾਂ ਪਸਾਰ ਕੇ ਸੇਜ ਤੇ ਸੁੱਤੀ ਰਹਿੰਦੀ ਹੈ । ਪਰ ਇਹ ਭੇਤ ਕਿਸੇ ਨੂੰ ਦਸਦੀ ਨਹੀਂ ਦਿਲ ਦੀ ਗੱਲ ।

੩੦– ਸਾਰੀ ਰਾਤ ਭਰ ਖੁਸ਼ੀਆਂ ਮਨਾਂਉਦੀ ਹੈ ਕਾਮ ਕਲੋਲ ਕਰਦੀ ਹੈ ਜਿਸ ਤੋਂ ਅੱਕਦੀ ਨਹੀ ਬੁਰਾ ਨਹੀਂ ਮਨਾਉਂਦੀ ।

੩੧– ਪਰ ਜਗਤ ਵਿਚ ਕੁਲ ਨੂੰ ਕਲੰਕ ਲਾਜ ਸ੍ਰਮ ਲੱਗਦਾ ਹੋਵੇ ਡਰ ਭੈ ਹੇ ਸਜਨੀ ਉਸ ਤੋਂ ਸਭ ਨੂੰ ਹੀ ਲੱਗਦਾ ਹੈ

੩੨– ਇਸ ਲਈ ਮੈਂ ਵਿਚਾਰਦਾ ਹਾਂ ਕਿ ਇਸ ਜਾਗਣ ਨਾਲੋਂ ਤਾਂ ਸੌਣਾ ਹੀ ਚੰਗਾ ਹੈ ।।੪੫।।

੩੩– ਬਹੁਤ ਹੀ ਨੂਪ ਕੁਅਰਿ ਨੇ ਪਾਤਸ਼ਾਹ ਨੂੰ ਇਹ ਬਚਨ ਕਹੇ ਸੁਣਾਇਕੇ ।

੩੪– ਕਿ ਜਾਂ ਤਾਂ ਮੈਂ ਤੁਹਾਡੇ ਨਾਲ ਰਮਾਂਗੀ ਨਹੀਂ ਫੇਰ ਜ਼ਹਿਰ ਖਾ ਕੇ ਮਰ ਜ਼ਾਵਾਂਗੀ ।

੩੫– ਉਤਰ ਵਿਚ ਰਾਇ ਕਹਿੰਦਾ ਹੈ ਕਿ ਬੇਸ਼ਕ ਬ੍ਰਿਹਾ ਦਾ ਡੰਗ ਮਾਰਨ ਵਾਲੇ ਨੇਤਰ ਬਿਧਨਾ ਨੇ ਤੇਰੇ ਬਣਾ ਦਿੱਤੇ ਹਨ ਜੋ ਸਭ ਨੂੰ ਡੰਗਦੇ ਹਨ ।

੩੬– ਪਰ ਉਸ ਬਿਧਨਾਂ ਨੇ ਸ਼ਰਮ ਰੂਪੀ ਲੋਹੇ ਦਾ ਸੰਜੋਅ ਮੈਨੂੰ ਦਿੱਤਾ ਹੈ ਜਿਸ ਕਰਕੇ ਇਹ ਤੇਰੇ ਨੇਤ੍ਰਾਂ ਦੇ ਤਿਖੇ ਤੀਰਾਂ ਦਾ ਡੰਗ ਮੇਰੇ ਨਹੀਂ ਚੁੰਬਦਾ ।।੪੭।।

੩੭– ਰੂਪ ਕੌਰ ਕਹਿੰਦੀ ਹੈ ਕਿ ਜਿਵੇਂ ਬਣੇ ਠਣੇ ਭਾਵ ਸੁੰਦਰ ਦਿਖ ਵਾਲੇ ਪਦਾਰਥ ਤਾਂ ਬਹੁਤ ਹਨ ਜਿਨਾਂ ਨੂੰ ਤਕ ਕੇ ਗਿਆਨ ਭੁੱਲ ਜਾਂਦਾ ਹੈ ।

੩੮– ਪਰ ਖਾਣ ਲਈ ।

---

ਚੌਪਈ – ਤਨ ਅੰਚਲਿ ਕੇ ਉਕਸੈ ਕਬਹੂ ਕੁਦ ਠੌਰ ਦਿਖਾਵਸ਼ ਖੋਲਹਿ ਚੋਲੀ ।।
ਚੁਨਰੀ ਉਕਸੈ ਮਦ ਮਾਹਿ ਭਰੀ ਕਬਹੂੰ ਮਖਿ ਢਾਂਪ ਦਿਖਾਵਹਿ ਖੋਲੀ ।।
ਨਿਜ ਅੰਗ ਦਿਖਾਇ ਸੁ ਸੈਨ ਚਲਾਇਸ਼ੁ ਮੋਹਨਿ ਕੀ ਸਭ ਬੋਲਹਿ ਬੋਲੀ ।।
ਸਗਲੀ ਜਨੁ ਕੰਚਨ ਕੀ ਪੁਤਲੀ ਗੁਤਲੀ ਰਸ ਰੂਪ ਵਿਖੈ ਸਰ ਸੋਲੀ ।।
ਤੁਮ ਨੈਨ ਉਘਾਰ ਪਿਖੋ ਹਮਕੋ ਰਸ ਮਾਹਿ ਰਮੋ ਕਿਮ ਲਾਵਹੁ ਬੇਰੀ ।।
ਕਿਸ ਕਾਰਨ ਬੈਠਿ ਰਹੇ ਚੁਪਕੇ ਹਮ ਸੰਗ ਰਮੋ ਲਲਨਾ ਹਮ ਤੇਰੀ ।।
ਚੌਪਈ ।। ਪੰ: ੪੭।।
ਬਰ ਸੁਗੰਧ ਮਮ ਤਨ ਤੇ ਆਵੈ ।। ਮਾਰ ਤੀਅ ਮਮ ਦੇਖ ਲਜਾਵੈ ।।
ਮਮ ਸਮ ਦੂਜੀ ਨਾਹਿਨ ਨਾਰੀ । ਹਮਰੀ ਇਛਿਆ ਕਰੇ ਨ ਗਾਰੀ ।।
ਤੁਮਰੇ ਭਾਗ ਬਡੇ ਸੁਖਦਾਈ ।। ਤੁਮਰੀ ਖਾਤਰਿ ਮੈਂ ਚਲ ਆਈ ।।
ਅਪਨੀ ਲਲਨਾ ਮੋਹਿ ਬਨਾਵਉ । ਹਮ ਸੰਗ ਰਮੋ ਪਰਮ ਸੁਖ ਪਾਵਉ ।।
ਕਾਮ ਕਲਾ ਮੋਕੋ ਸਭ ਆਵੈ । ਹਾਵ ਭਾਵ ਕਰ ਰੂਪ ਦਿਖਾਵੈ ।।
ਹਮਰੀ ਆਪ ਗਹੋ ਤੁਮ ਬਾਂਹਿ । ਹਮਰਾ ਕਰੋ ਨਿਰਾਦਰ ਨਾਹਿ ।।
ਹਮ ਸੋ ਕੇਲ ਕਰੇ ਨਰ ਜੋਇ ।। ਕਬਹੂੰ ਬਿਰਧ ਹੋਇ ਨਹੀਂ ਸੋਇ ।।
ਨਿਜ ਪਤਿ ਜਾਨ ਕਰੋ ਤਵ ਸੇਵਾ ।। ਮਾਨੋ ਤੋਹਿ ਨਿਰੰਤਰਿ ਦੇਵਾ ।। ਪੰ: ੬੦।।
ਅੰਤ ਵਿਚ :–
ਜਗ ਕਊਆ ਨਾਮ ਨਹੀਂ ਚੀਤਿ । ਨਾਮੁ ਬਿਸਾਰ ਗਿਰੈ ਦੇਖ ਭੀਤਿ ।।
ਮਨੂਆ ਡੋਲੈ ਚੀਤਿ ਅਨੀਤ ਜਗ ਲਿਉ ਟੂਟੀ ਝੂਠ ਪਰੀਤਿ (ਰਾਗ ਬਸੰਤ ।। ।। ਮ: ੧ ।।)
ਮੂਰਖ ਕੋ ਦੁਖ ਰੂਪ ਸਬੈ ਜਗ ਜਾਨਿਯੈ ।।
ਗਿਆਨ ਵਾਨ ਕੋ ਬ੍ਰਹਮ ਸਰੂਪ ਪਛਾਨਿਐ ।। ਪੰ: ੭੩।।

ਕਰਨ ਕੋਂ ਕਛੁ ਨਹੀ ਡਹਕੁ ਬੇਰ ਸਮਾਨ ।।੪੮।। ੧ਧੰਨਯ ਬੇਰ ਹਮ ਤੇ ਜਗਤ ਨਿਰਖਿ ਪਥਿਕ ਕੋ ਲੇਤ ।। ੨ਬਰਬਸ ਖੁਆਵਤ ਫਲ ਪਕਰਿ ਜਾਨ ਬਹੁਰਿ ਘਰ ਦੇਤ ।।੪੯।। ੩ਅਟ ਪਟਾਇ ਬਾਤੈਂ ਕਰੈਂ ਮਿਲਯੋ ਚਹਤ ਪਿਯ ਸੰਗ ।। ੪ਮੈਨ ਬਾਨ ਬਾਲਾ ਬਿਧੀ ਬਿਰਹ ਬਿਕਲ ਭਯੋ ਅੰਗ ।।੫੦।। ਛੰਦ ।। ੫ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ।। ੬ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ।। ੭ਨਿਜ ਨਾਰੀ ਕੇ ਸਾਥ ਨੇਹ ਤੁਮ ਨਿੱਤ ਬਢੈਯਹੁ ।। ੮ਪਰ ਨਾਰੀ ਕੀ ਸੇਜ ਭੂਲਿ ਸੁਪਨੇ ਹੂੰ ਨ ਜੈਯਹੁ ।।੫੧।। ੯ਪਰ ਨਾਰੀ ⊛ ਕੇ ਭਜੇ ਸਹਸ ਬਾਸਵ ਭਗ ਪਾਏ ।। ੧੦ਪਰ ਨਾਰੀ ਕੇ ਭਜੇ ਚੰਦ੍ਰ ਕਾਲੰਕ ਲਗਾਏ ।। ੧੧ਪਰ ਨਾਰੀ ਕੇ ਹੇਤ; ਸੀਸ ਦਸ ਸੀਸ ਗਵਾਯੋ ।। ੧੨ਹੋ ਪਰ ਨਾਰੀ ਕੇ ਹੇਤ ਕਟਕ ਕਵਰਨ ਕੋ ਘਾਯੋ ।।੫੨।। ੧੩ਪਰ ਨਾਰੀ ਸੋਂ ਨੇਹੁ ਛੁਰੀ ਪੈਨੀ ਕਰਿ ਜਾਨਹੁ ।। ੧੪ਪਰ ਨਾਰੀ ਕੇ ਭਜੇ ਕਾਲ ਬਯਾਪ੍ਯੋ ਤਨ ਮਾਨਹੁ ।। ੧੫ਅਧਿਕ ਹਰੀਫੀ ਜਾਨਿ ਭੋਗ ਪਰ ਤ੍ਰਿਯਹਿ ਜੋ ਕਰਹੀ ।। ੧੬ਹੋ ਅੰਤ ਸਾਨ ਕੀ ਮ੍ਰਿਤੁ ਹਾਥ ਲੇਂਡੀ ਕੇ ਮਰਹੀ ।।੫੩।। ੧੭ਬਾਲ ਹਮਾਰੇ ਪਾਸ ਦੇਸ ਦੇਸਨ ਤ੍ਰਿਯ ਆਵਹਿ ।। ੧੮ਮਨ ਬਾਂਛਤ ਬਰ ਮਾਂਗਿ ਜਾਨਿ ਗੁਰ ਸੀਸ ਝੁਕਾਵਹਿ ।। ੧੯ਸਿੱਖਯ ਪੁਤ੍ਰ ਤ੍ਰਿਯ ਸੁਤਾ ਜਾਨਿ ਅਪਨੇ ਚਿਤ ਧਰਿਯੈ ।। ੨੦ਹੋ ਕਹੁ ਸੁੰਦਰਿ ਤਿਹ ਸਾਥ ਗਵਨ ਕੈਸੇ ਕਰ ਕਰਿਯੈ ।।੫੪।। ਚੌਪਈ ।। ੨੧ਬਚਨ ਸੁਨਤ ਕ੍ਰੁੱਧਿਤ ਤ੍ਰਿਯ ਭਈ ।। ੨੨ਜਰਿ ਬਰਿ ਆਠ ਟੂਕ ਹ੍ਵੈ ਗਈ ।। ਅਬ ਹੀ ਚੋਰਿ ਚੋਰਿ ਕਹਿ ਉਠਿ ਹੌ ।। ੨੩ਤੁਹਿ ਕੋਪ ਕਰਿ ਮਾਰਿ ਹੀ ਸੁਟਿ ਹੌ ।।੫੫।। ਦੋਹਰਾ ।। ੨੪ਹਸਿ ਖੇਲੋ ਸੁਖ ਸੋਂ ਰਮੋ ਕਹਾ ਕਰਤ ਹੋ ਰੋਖ ।। ੨੫ਨੈਨ ਰਹੇ ਨਿਹੁਰਾਇ ਕਯੋ ਹੇਰਤ ਲਗਤ ਨ ਦੋਖ ।।੫੬।। ੨੬ਯਾਤੇ ਹਮ ਹੇਰਤ ਨਹੀ ਸੁਨਿ ਸਖਿ ਹਮਰੇ ਬੈਨ ।। ੨੭ਲਖੇ ਲਗਨ ਲਗਿ ਜਾਇ ਜਿਨ ਬਡੇ ਬਿਰਹਿ ਯਾ ਨੈਨ ।।੫੭।। ਛਪੈ ਛੰਦ ।। ੨੮ਦਿਜਨ ਦੀਜਿਯਹੁ ਦਾਨ ਦੁਜਨ ਕਹ ਦ੍ਰਿਸਟਿ ਦਿਖੈਯਹੁ ।। ੨੯ਸੁਖੀ ਰਾਖਿਯਹੁ ਸਾਥ ਸਤ੍ਰੁ ਸਿਰ ਖੜਗ ਬਜੈਯਹੁ ।। ੩੦ਲੋਕ ਲਾਜ ਕਉ ਛਾਡਿ ਕਛੂ ਕਾਰਜ ਨਹਿ ਕਰਿਯਹੁ ।। ੩੧ਪਰ ਨਾਰੀ ਕੀ ਸੇਜ ਪਾਵ ਸੁਪਨੇ ਹੂੰ ਨ ਧਰਿਯਹੁ ।। ੩੨ਗੁਰ ਜਬ ਤੇ ਮੁਹਿ ਕਹਯੋ ਇਹੈ ਪ੍ਰਨ ਲਯੋ ਸੁ ਧਾਰੈ ।। ੩੩ਹੋ ਪਰ ਧਨ ਪਾਹਨ ਤੁੱਲਿ ਤ੍ਰਿਯਾ ਪਰ ਮਾਤ ਹਮਾਰੈ ।।੫੮।। ਦੋਹਰਾ ।। ੩੪ਸੁਨਤ ਰਾਵ ਕੋ ਬਚ ਸ੍ਰਵਨ ਤ੍ਰਿਯ ਮਨਿ ਅਧਿਕ ਰਿਸਾਇ ।। ੩੫ਚੋਰ ਚੋਰ ਕਹਿਕੈ ਉਠੀ ਸਿੱਖਯਨ ਦਿਯੋ ਜਗਾਇ ।।੫੯।। ੩੬ਸੁਨਤ ਚੋਰ ਕੋ ਬਚ ਸ੍ਰਵਨ ਅਧਿਕ ਡਰਯੋ ਨਰ ਨਾਹਿ ।। ੩੭ਪਨੀ ਪਾਮਰੀ

⊛ਇਥੇ ਗੁਰਦੇਵ ਬੜੀਆਂ ਉਚੀਆਂ ਉਧਾਰਨਾ ਦੇ ਕੇ ਖਬਰਦਾਰ ਕਰਦੇ ਹਨ ਕਿ ਐ ਜਾਨਕ ਜਨੋ ਇੰਦ੍ਰ ਜਿਹੇ ਦੇਵਤਿਆਂ ਦੇ ਬਾਦਸ਼ਾਹ ਨੇ ਇਕ ਵਾਰੀ ਅਹਲਿਆ ਨਾਮੀ ਇਕ ਇਸਤ੍ਰੀ ਨਾਲ ਸੰਜੋਗ ਕੀਤਾ ਸੀ ਤੇ ਉਸ ਨੂੰ ਰਿਸ਼ੀ ਦੇ ਸਰਾਪ ਬਦਲੇ ੧੦੫ਜ਼ਾਰ ਭਗ ਚਿੰਨ ਹੋ ਗਏ । ਜੋ ਸ਼ਰਮ ਦਾ ਮਾਰਿਆ ਗੁਫਾ ਵਿਚ ਜਾ ਲੁਕਿਆ ਸੀ । ਅਹਲਿਆ ਸਦੀਆਂ ਤੱਕ ਪੱਥਰ ਜੂਨ ਵਿਚ ਪਈ ਰਹੀ ਸੀ ਜੋ ਆਪ ਵੀ ਬੜੀ ਭਜਨੀਕ ਇਸਤ੍ਰੀ ਸੀ । ਰਾਵਣ ਨੇ ਸੀਤਾ ਨੂੰ ਇਸੇ ਨਜ਼ਰੀਏ ਨਾਲ ਚੁਕਿਆ ਜਿਸਦੇ ਬਦਲੇ ਰਾਵਣ ਜਿਹੇ ਬਲਵਾਨ ਤੇ ਸ਼ਕਤੀਸ਼ਾਲੀ ਨੂੰ ਵੀ ਪ੍ਰਵਾਰ ਸਮੇਤ ਜੀਵਨ ਤੋਂ ਹੱਥ ਧੋਣੇ ਪਏ ਸਨ । ਦੁਰਯੋਧਨ ਜਿਹੇ ਮਹਾਂਰਾਜੇ ਜਿਸਦਾ ਬਾਰਾਂ ਜੋਜਨ ਛਤਰ ਝੁਲਦਾ ਬਾਣੀ ਯੋਜਤ ਕਰਦੀ ਹੈ । ਉਸ ਨੇ ਦਰੋਪਤੀ ਦੇ ਨਗਨ ਕਰਨ ਦਾ ਕੋਝਾ ਜਤਨ ਕੀਤਾ ਸੀ ਜਿਸ ਦੇ ਬਦਲੇ ਕ੍ਰੋੜਾਂ ਇਨਸਾਨ ਬਲਿਦਾਨ ਹੋ ਗਏ ਸਨ ਤੇ ਦੁਰਯੋਧਨ ਦੇ ਮੁਰਦੇ ਨੂੰ ਸਾੜਨ ਵਾਲਾ ਵੀ ਕੋਈ ਨਹੀਂ ਸੀ ਬਚਿਆ । ਇਹ ਉਧਾਰਨਾਂ ਦੇ ਕੇ ਗੁਰਦੇਵ ਦਸਦੇ ਹਨ ਕਿ ਪਾਠਕੋ ਪਰ ਇਸਤ੍ਰੀ ਨੂੰ ਪ੍ਰੇਮ ਮੂਰਤ ਨਾਂ ਵਿਚਾਰੋ । ਸਗੋਂ ਇਸਨੂੰ ਤੇਜ ਧਾਰ ਤਲਵਾਰ ਜਾਂ ਛੁਰਾ ਸਮਝੋ । ਜਿਸ ਤੋਂ ਕੋਈ ਬਲਵਾਨ ਵੀ ਨਹੀਂ ਬਚ ਸਕਦਾ, ਕੁਤੇ ਦੀ ਮੌਤ ਮਰਦਾ ਹੈ । ਸਗੋਂ ਸਿੱਖਾਂ ਨੂੰ ਆਪਣਾ ਮਿਸ਼ਨ ਪੇਸ਼ ਕਰਦੇ ਹਨ । ਕਿ ਮੈਂ ਵਿਦਵਾਨਾਂ ਨੂੰ ਦਾਨ ਦਿੰਦਾ ਹਾਂ ਅਤੇ ਜੇ ਕੋਈ ਕੁਬੁਧੀ ਕਰਕੇ ਕੁਦ੍ਰਿਸ਼ਟ ਨਾਲ ਤੱਕਦਾ ਦਿਸੇ ਤਾਂ ਉਸਨੂੰ ਕੈਰੀ ਅੱਖ ਨਾਲ ਤੱਕਦਾ ਹਾਂ ਅਤੇ ਸਾਥੀ ਸੇਵਕਾਂ ਨੂੰ ਸੁਖ ਦੇਣਾ ਮੇਰਾ ਕੰਮ ਹੈ । (ਦੁਸ਼ਟ ਦੁਖੀਅਨ ਪਕਰ ਪਛਾਰੋ) ਦੇ ਸਿਧਾਂਤ ਅਨੁਸਾਰ ਉਹਨਾਂ ਦੇ ਸਿਰ ਤੇ ਤਲਵਾਰ ਖੜਕਾਉਂਦਾ ਹਾਂ, ਅਤੇ ਲੋਕ ਲਾਜ ਨੂੰ ਤਯਾਗ ਕੇ ਮੈਂ ਕੋਈ ਕੰਮ ਨਹੀਂ ਕਰਦਾ । ਜਾਗ੍ਰਤ ਸਮੇਂ ਦੀ ਤਾਂ ਗੱਲ ਹੀ ਤਜੋ ਸੁਪਨੇ ਵਿਚ ਵੀ ਪਰ ਨਾਰੀ ਦੇ ਸੇਜ ਤੇ ਮੈਂ ਪੈਰ ਨਹੀਂ ਪਾਉਂਦਾ । ਇਹ ਹੈ ਸ੍ਰੀ ਦਸਮੇਸ਼ ਜੀ ਦਾ ਉਦੇਸ ਸ੍ਰੀ ਚਰਿਤ੍ਰ ਪਖਯਾਨੇ ਉਚਾਰਨ ਦਾ, ਜੋ ਸਨੇ ਸਨੇ ਨਵੇਂ ਤੋਂ ਨਵਾਂ ਰੂਪ ਬਦਲਦੇ ਹੋਏ "ਅਨੇਕ ਹੈਂ ।। ਫਿਰ ਏਕ ਹੈ ।।" ਦੇ ਨਿਸ਼ਾਨੇ ਵੱਲ ਵਧਦੇ ਜਾਂਦੇ ਹਨ ।

ਇਸ ਗੁਰਬਣੀ ਦੇ ਰਚੇਤਾ ਗੁਰਦੇਵ ਦੀ ਬਾਣੀ ਦਾ ਅਪਮਾਨ ਕਰਕੇ ਕੌਣ ਹੈ ਜੋ ਗੁਰੂ ਦੀ ਖੁਸ਼ੀ ਪ੍ਰਾਪਤ ਕਰ ਸਕੇਗਾ ਅਤੇ ਗੁਰਸਿੱਖ ਹੋਣ ਦਾ ਹੱਕਦਾਰ ਹੋਵੇਗਾ ? ਭਾਵ ਹੈ ਕਿ ਜਿਹੜਾ ਵਿਅਕਤੀ ਦਸਮੇਸ਼ ਬਾਣੀ ਪਰ ਕਿੰਤੂ ਕਰਦਾ ਹੈ ਉਹ ਗੁਰਸਿੱਖ ਹੀ ਨਹੀਂ ।

ਲਈ ਕੁਝ ਵੀ ਕੰਮ ਨਹੀਂ ਆਉਂਦੇ ਜਿਵੇਂ ਖੱਟੇ ਬੇਰ ਦੇਖਣ ਨੂੰ ਸੁੰਦਰ ਦਿਸਦੇ ਹਨ, ਖਾਧਿਆ ਗਲਾ ਪਕੜ ਲੈਂਦੇ ਹਨ ।।੪੮।।

੧– ਪਾਤਿਸ਼ਾਹ ਕਹਿੰਦੇ ਹਨ ਉਹ ਬੇਰ ਤਾਂ ਧਨਤਾ ਯੋਗ ਹਨ ਜਿੰਨਾਂ ਨੂੰ ਤੱਕ ਕੇ ਮੁਸਾਫਰ ਰੁਕ ਜਾਂਦਾ ਹੈ ।

੨– ਜਿੰਨਾਂ ਨੂੰ ਤੱਕਕੇ ਬੇਵਸ ਹੋ ਤੁਰਿਆ ਜਾਂਦਾ ਰਾਹੀ ਰੁਕ ਕੇ ਕੁਝ ਫਲ ਤੋੜ ਕੇ ਆਪ ਖਾ ਲੈਂਦਾ ਹੈ ਕੁਝ ਘਰ ਲਿਜਾ ਦਿੰਦਾ ਹੈ ।।੪੯।।

੩– ਜਿਸ ਤੋਂ ਕ੍ਰੋਧ ਵਿਚ ਆ ਕੇ ਨ੍ਰਪ ਕੁਅਰਿ ਕਹਿੰਦੀ ਹੈ ਕਿ ਕੀ ਅਟ ਪਟੀਆਂ ਗੱਲਾਂ ਕਰਦੇ ਹੋ ਐ ਪੀਆ (ਪਤੀ) ਮੈਂ ਤਾਂ ਤੇਰੇ ਨਾਲ ਮਿਲਣਾ ਚਾਹੁੰਦੀ ਹਾਂ

੪– ਉਹ ਇਸਤ੍ਰੀ ਇਤਨੀ ਕਾਮ ਵਸ ਹੋ ਰਹੀ ਸੀ ਕਿ ਅੰਗ ਥੜਕ ਰਹੇ ਸਨ । ਭਾਵ ਕਿ ਉਸ ਦਾ ਸਾਰਾ ਸਰੀਰ ਕੰਬ ਰਿਹਾ ਸੀ ।।੫੦।।

੫– ਗੁਰੂ ਜੀ ਹੁਣ ਬਬੇਕ ਦੀ ਵਿਚਾਰ ਕਰਦੇ ਕਹਿੰਦੇ ਹਨ ਕਿ ਜਦ ਮੈਂ ਆਪਣੀ ਸੁਰਤ ਸੰਭਾਲੀ ਤਾਂ ਮੇਰੇ ਗੁਰੂ (ਨੌਵੇਂ ਪਾਤਿਸ਼ਾਹ ਗੁਰੂ ਤੇਗ ਬਹਾਦਰ ਜੀ ਨੇ) ਮੈਨੂੰ ਇਹ ਬਚਨ ਦੱਸੇ ਹਨ

੬– ਕਿ ਐ ਪੁੱਤਰ ਇਹ ਪ੍ਰਨ ਯਾਦ ਰੱਖਣਾ ਉਦੋਂ ਤਕ ਜਦ ਤਕ ਤੇਰੇ ਸਵਾਸ ਕਾਇਮ ਹਨ ਇਸ ਤਨ ਵਿਚ । (ਸਾਰੀ ਉਮਰ ਆਪਣੇ ਧਰਮ ਵਿਚ ਪਰਪੱਕ ਰਹਿਣਾ)

੭– ਆਪਣੀ ਵਿਆਹੁਤਾ ਇਸਤ੍ਰੀ ਨਾਲ ਪਿਆਰ ਹਰ ਰੋਜ਼ ਵੱਧ ਤੋਂ ਵੱਧ ਕਰਨਾ

੮– ਪਰ ਯਾਦ ਰੱਖਣਾ ਕਿ ਪਰ ਇਸਤ੍ਰੀ ਦੀ ਸੇਜ ਪਰ ਭੁਲਕੇ ਸੁਪਨੇ ਵਿਚ ਵੀ ਨਾਂ ਜਾਂਵੀ ਕਿਉਂ ਕਿ ।। ੫੧।।

੯– ਪਰ ਨਾਰੀ ਦੇ ਸੰਗ ਕਰਨ ਕਰਕੇ ਹੀ ਇੰਦ੍ਰ ਨੂੰ ਦੁਸ਼ਨ ਵਜੋਂ ਸੌ ਭਗ ਚਿੰਨ ਪਾਏ ਸਨ

੧੦– ਇਸੇ ਕਾਰਣ ਚੰਦ੍ਰ ਦੇਵਤਾ ਕਲੰਕੀ ਹੋਇਆ ਸੀ ।

੧੧– ਪਰ ਨਾਰੀ ਦੇ ਬਦਲੇ ਹੀ ਰਾਵਣ ਨੇ ਦਸ ਸਿਰਾ ਗਵਾ ਲਏ ਸਨ

੧੨– ਪਰ ਨਾਰੀ ਦੇ ਬਦਲੇ ਹੀ ਕੌਰੂਆ ਦੀ ਸੈਨਾ ਦੇ ਛੁਹਣੀਆਂ ਦੀਆਂ ਛੁਹਣੀਆਂ ਕਟਕ ਕਤਲ ਹੋਏ ਸਨ ।। ੫੨।।

੧੩– ਪਰ ਨਾਰੀ ਨਾਲ ਨੇਹ ਲਾਉਣਾ ਤਿਖੀ ਤਲਵਾਰ ਜਾਂ ਛੁਰੀ ਕਰਕੇ ਜਾਣਹੁ

੧੪– ਪਰ ਨਾਰੀ ਨਾਲ ਸੰਗ ਕਰਕੇ ਜਾਣੋਂ ਕਿ ਕਾਲ ਆਇਆ ਹੀ ਆਇਆ ਹੈ ।

੧੫– ਜੋ ਬਹੁਤ ਚੰਗਾ ਜਾਣਕੇ ਜੋ ਕੋਈ ਪਰ ਇਸਤਰੀ ਨਾਲ ਭੋਗ ਕਰਦਾ ਹੈ ।

੧੬– ਓਹ ਅੰਤ ਨੂੰ ਕੁੱਤੇ ਦੀ ਮੌਤ ਬੁਰੀ ਤਰਾਂ ਉਸ ਦੇ ਹਮਲਿਆ ਇਸਤਰੀ ਦੇ ਹੱਥੋ ਮਾਰਿਆ ਜਾਂਦਾ ਹੈ ।।੫੩।।

੧੭– ਐ ਬਾਲੜੀ ਮੇਰੇ ਪਾਸ ਦੇਸ ਦੇਸਾਂਤ੍ਰਾ ਤੋਂ ਇਸਤ੍ਰੀਆਂ ਆਉਂਦੀਆਂ ਹਨ ।

੧੮– ਉਹ ਮੇਰੇ ਪਾਸੋਂ ਮਨ ਭਾਉਂਦੇ ਵਰ ਮੰਗਕੇ ਅਤੇ ਗੁਰੂ ਜਾਣਕੇ ਮੱਥਾ ਟੇਕਦੀਆਂ ਹਨ ।

੧੯– ਸਿੱਖਾਂ ਨੂੰ ਪੁੱਤਰ ਤੇ ਇਸਤ੍ਰੀਆਂ ਨੂੰ ਪੁਤ੍ਰੀਆਂ ਜਾਣ ਕੇ ਆਪਣੇ ਚਿਤ ਵਿਚ ਸਮਝਦਾ ਹਾਂ ।(ਮੇਰਾ ਧਰਮ ਹੈ ਇਹ)

੨੦– ਦਸ ਸੁੰਦ੍ਰੀ ਤੇਰੇ ਨਾਲ ਮੈਂ ਕਿਵੇਂ ਵਿਹਾਰ ਕਰ ਸਕਦਾ ਹਾਂ ? ਭਾਵ ਮੈਂ ਤੇਰੇ ਨਾਲ ਬਿਲਕੁਲ ਨੇਹ ਨਹੀਂ ਕਰਾਂਗਾ ।।੫੪।।

੨੧– ਇਹ ਗਲ ਸੁਣਕੇ ਰੂਪ ਕੁਅਰਿ ਗੁਸੇ ਨਾਲ ਭਰ ਗਈ ।

੨੨– ਅਤੇ ਸੜ ਬਲਕੇ ਅਠ ਟੁਕੜੇ ਹੋ ਗਈ ਤੇ ਬੋਲੀ ਕਿ

੨੩– ਹੁਣੇ ਚੋਰ–ਚੋਰ ਕਹਿਕੇ ਰੌਲਾ ਪਾ ਦਿੰਦੀ ਹਾਂ ।

੨੪– ਤੈਨੂੰ ਕ੍ਰੋਧ ਕਰਕੇ ਮਾਰ ਹੀ ਸੁਟਾਂਗੀ ।।੫੫।।

੨੫– ਹਸ ਖੇਲ ਕੇ ਖੁਸ਼ ਪ੍ਰਸੰਨ ਹੋ ਕੇ ਕਾਮ ਕੇਲ ਕਰੋ । ਕਾਹਨੂੰ ਗੁੱਸਾ ਵਧਾਉਂਦੇ ਹੋ ।

੨੬– ਮੇਰੇ ਨੇਤ੍ਰ ਤੇਰੇ ਨਾਲ ਜੁੜ ਗਏ ਹਨ, ਕੀ ਇਹਨਾਂ ਨੂੰ ਤੋੜ ਕੇ ਤੁਹਾਨੂੰ ਦੋਸ਼ ਨਹੀਂ ਲਗੇਗਾ ? ।।੫੬।।

੨੭– ਪਾਤਿਸ਼ਾਹ ਕਹਿੰਦੇ ਹਨ ਕਿ ਹੇ ਸਖਿ ਬਾਲੜੀ ਮੇਰੇ ਬਚਨ ਸੁਣ ! ਇਥੇ ਅਸੀਂ ਇਹਨਾਂ ਨੇਤ੍ਰਾਂ ਵੱਲ ਦੇਖਦੇ ਹੀ ਨਹੀਂ ।

੨੮– ਕਿਉਂਕਿ ਨੇਤ੍ਰਾਂ ਨਾਲ ਨੇਤ੍ਰ ਮਿਲਾਉਣ ਨਾਲ ਇਕ ਦੂਜੇ ਨਾਲ ਲਗ ਜਾਂਦੇ ਹਨ ।।੫੭।।

੨੯– ਬ੍ਰਾਹਮਣ ਤੇ ਮੰਗਤੇ ਨੂੰ ਦਾਨ ਦੇਣਾ ਮੇਰਾ ਕਰਮ ਹੈ ਤੇ ਦੁਸ਼ਟ ਜਨਾਂ ਨੂੰ ਅੱਖਾਂ ਦਿਖਾਉਣਾ ਮੈਂ ਜਾਣਦਾ ਹਾਂ ।

੩੦– ਅਤੇ ਆਪਣੇ ਸਾਥੀ ਸਿੱਖ ਸੇਵਕਾਂ ਨੂੰ ਸੁਖੀ ਰੱਖਣਾ ਮੇਰਾ ਫਰਜ ਹੈ ਅਤੇ ਦੁਸਮਣਾਂ ਦੇ ਸਿਰ ਤੇ ਤਲਵਾਰ ਵਾਹੁਣੀ ਮੇਰਾ ਕਰਮ ਹੈ ।

੩੧– ਪਰ ਲੋਕ ਲਾਜ ਵਾਲਾ ਕੁਕਰਮ ਮੈਂ ਕੋਈ ਨਹੀਂ ਕਰਾਂਗਾ ।(ਸ੍ਰੀ ਕਲਗੀਧਰ ਜੀ ਕਹਿ ਰਹੇ ਹਨ)

੩੨– ਅਤੇ ਪਰ ਇਸਤ੍ਰੀ ਦੀ ਸੇਜ ਤੇ ਪੈਰ ਮੈਂ ਸੁਪਨੇ ਵਿਚ ਵੀ ਨਹੀਂ ਧਰਾਂਗਾ ।

੩੩– ਮੇਰੇ ਗੁਰੂ ਨੇ ਜਦ ਤੋਂ ਮੈਨੂੰ ਉਪਦੇਸ਼ ਦਿੱਤਾ ਹੈ ਮੈਂ ਇਹ ਪ੍ਰਣ ਪੱਕਾ ਕਰ ਲਿਆ ਹੈ।

੩੪– ਕਿ ਪਰਾਇਆ ਧਨ ਪੱਥਰ ਬਰਾਬਰ ਅਤੇ ਪਰਾਈ ਇਸਤ੍ਰੀ ਮਾਤਾ ਤੁਲ ਹੈ ਮੈਨੂੰ । ।।੫੮।।

੩੫– ਇਹ ਖਰੇ–ਖਰੇ ਪਾਤਿਸ਼ਾਹ ਦੇ ਬਚਨ ਸੁਣਕੇ ਕੰਨ ਵਿਚ ਰੂਪ ਕੁਅਰਿ ਮਨ ਵਿਚ ਗੁਸੇ ਨਾਲ ਅੱਗ ਵਗੋਲਾ ਹੋ ਗਈ । ਭਾਵ ਸੜ ਬਲ ਗਈ ।

੩੬– ਅਤੇ ਚੋਰ–ਚੋਰ ਕਹਿਕੇ ਸਾਰੇ ਗਵਾਂਢੀ ਜਗਾ ਦਿੱਤੇ ਰੌਲਾ ਪਾ ਕੇ ।।੫੯।।

੩੭– ਚੋਰ–ਚੋਰ ਦਾ ਸ਼ੋਰ ਸੁਣਕੇ ਪਾਤਿਸ਼ਾਹ ਬੜੇ ਘਬਰਾਏ ।

੩੮– ਜਿਸ ਕਰਕੇ ਉਥੋਂ ਇਕ ਦਮ ਉਠਕੇ ਦੌੜ ਪਏ ਤੇ ਪੈਰ ਦੀ ਜੁੱਤੀ ਅਤੇ ਕੰਬਲੀ (ਰੇਸ਼ਮੀ ਚਾਦਰ)

ਤਜਿ ਭੱਜਯੋ ਸੁਧਿ ਨ ਰਹੀ ਮਨ ਮਾਹਿ ।।੬੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕੀਸਮੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੨੧।। ੪੩੮।। ਅਫਜੂੰ ।।

ਦੋਹਰਾ ।। ❀ ੧ਸੁਨਤ ਚੋਰ ਕੇ ਬਚ ਸ੍ਰਵਨ ਉਠਯੋ ਰਾਇ ਡਰ ਧਾਰ ।। ੨ਭਜਯੋ ਜਾਇ ਡਰ ਪਾਇ ਮਨ ਪਨ੍ਹੀ ਪਾਮਰੀ ਡਾਰਿ ।।੧।। ੩ਚੋਰਿ ਸੁਨਤ ਜਾਗੇ ਸਭੈ ਭਜੈ ਨ ਦੀਨਾ ਰਾਇ ।। ੪ਕਦਮ ਪਾਂਚ ਸਾਤਕ ਲਗੇ ਮਿਲੇ ਸਿਤਾਬੀ ਆਇ ।।੨।। ਚੌਪਈ ।। ੫ਚੋਰ ਬਚਨ ਸਭ ਹੀ ਸੁਨਿ ਧਾਏ ।। ੬ਕਾਢੇ ਖੜਗ ਰਾਇ ਪ੍ਰਤਿ ਆਏ ।। ੭ਕੂਕਿ ਕਹੈਂ ਤੁਹਿ ਜਾਨ ਨ ਦੈਹੈਂ ।। ੮ਤੁਹਿ ਤਸਕਰ ਜਮ ਧਾਮ ਪਠੈ ਹੈਂ ।।੩।। ਦੋਹਰਾ ।। ੯ਆਗੇ ਪਾਛੇ ਦਾਹਨੇ ਘੇਰਿ ਦਸੋ ਦਿਸ ਲੀਨ ।।੧੦ਪੈਂਡ ਭਜਨ ਕੌ ਨਾ ਰਹਯੋ ਰਾਇ ਜਤਨ ਯੌ ਕੀਨ ।।੪।। ੧੧ਵਾਕੀ ਕਰ ਦਾਰੀ ਧਰੀ ਪਗਿਯਾ ਲਈ ਉਤਾਰਿ ।। ੧੨ਚੋਰ ਚੋਰ ਕਰਿ ਤਿਹ ਗਹਯੋ ਦ੍ਵੈਕ ਮੁਤਹਰੀ ਝਾਰਿ ।।੫।। ੧੩ਲੱਗੇ ਮੁਤਹਰੀ ਕੇ ਗਿਰਯੋ ਭੂਮਿ ਮੁਰਛਨਾ ਖਾਇ ।। ੧੪ਭੇਦ ਨ ਕਾਹੂੰ ਨਰ ਲਹਯੋ ਮੁਸਕੈਂ ਲਈ ਚੜ੍ਹਾਇ ।।੬।। ੧੫ਲਾਤ ਮੁਸਟ ਬਾਜਨ ਲਗੀ ਸਿਖਯ ਪਹੂੰਚੇ ਆਇ ।। ੧੬ਭ੍ਰਾਤ ਭ੍ਰਾਤ ਤ੍ਰਿਯ ਕਹਿ ਰਹੀ ਕੋਊ ਨ ਸਕਯੋ ਛੁਰਾਇ ।।੭।। ਚੌਪਈ ।। ੧੭ਜੂਤੀ ਬਹੁ ਤਿਹੁ ਮੂੰਡ ਲਗਾਈ ।। ੧੮ਮੁਸਕੈਂ ਤਾਂਕੀ ਐਠ ਚੜਾਈ ।। ੧੯ਬੰਦਸਾਲ ਤਿਹ ਦਿਯਾ ਪਠਾਈ ।। ੨੦ਆਨਿ ਆਪਨੀ ਸੇਜ ਸੁਹਾਈ ।।੮।। ੨੧ਇਹ ਛਲ ਖੇਲਿ ਰਾਇ ਭੱਜ ਆਯੋ ।। ੨੨ਬੰਦ ਸਾਲ ਤ੍ਰਿਯ ਭ੍ਰਾਤ ਪਠਾਯੋ ।।੨੩ਸਿਖਯਨ ਭੇਦ ਅਭੇਦ ਨ ਪਾਯੋ ।। ੨੪ਵਾਹੀ ਕੌ ਤਸਕਰ ਠਹਰਾਯੋ ।।੯।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਈਸਵੋਂ ਚਰਿਤ੍ਰ ਸਮਾਪਤ

ਮਸਤੁ ਸੁਭ ਮਸਤੁ ।।੨੨।। ੪੪੭।। ਅਫਜੂੰ ।।

ਚੌਪਈ ।। ੨੫ਭਯੋ ਪ੍ਰਾਤ ਸਭਹੀ ਜਨ ਜਾਗੇ ।। ੨੬ਅਪਨੇ ਅਪਨੇ ਕਾਰਜ ਲਾਗੇ ।। ੨੭ਰਾਇ ਭਵਨ ਤੇ ਬਾਹਰ ਆਯੋ ।। ੨੮ਸਭਾ ਬੈਠ ਦੀਵਾਨ ਲਗਾਯੋ ।।੧।। ਦੋਹਰਾ ।। ੨੯ਪ੍ਰਾਤ ਭਏ ਤਵਨੈ ਤ੍ਰਿਯਾ ਹਿਤ ਤਜਿ ਰਿਸ ਉਪਜਾਇ ।। ੩੦ਪਨ੍ਹੀ ਪਾਮਰੀ ਜੋ ਹੁਤੇ ਸਭਹਿਨ ਦਏ ਦਿਖਾਇ ।।੨।। ਚੌਪਈ ।। ੩੧ਰਾਇ ਸਭਾ ਮਹਿ ਬਚਨ ਉਚਾਰੇ ।। ੩੨ਪਨ੍ਹੀ ਪਾਮਰੀ ਹਰੇ ਹਮਾਰੇ ।। ੩੩ਤਾਂਹਿ ਸਿਖਯ ਜੋ ਹਮੈਂ ਬਤਾਵੈ ।। ੩੪ਤਾਂਕੇ ਕਾਲ ਨਿਕਟ ਨਹਿ ਆਵੈ ।।੩।।

❀ਇਸ ਬਾਈਵੇਂ ਚਰਿਤ੍ਰ ਰਾਹੀਂ ਪਾਠਕਾਂ ਵਿਚ ਚੁੱਸਤੀ ਸਪ੍ਰਿਟ ਭਰਦੇ ਹੋਇ ਸਿਖਯਾ ਦਿੰਦੇ ਹਨ ਕਿ ਸਮਾਂ ਪੈ ਜਾਣ ਤੇ ਸੂਰਬੀਰ ਸਮੇਂ ਦੇ ਅਧੀਨ ਨਹੀਂ ਹੁੰਦੇ, ਸਗੋਂ ਸਮੇਂ ਨੂੰ ਆਪਣੇ ਅਧੀਨ ਕਰ ਲੈਣ ਦੀ ਜੁਗਤ ਰੱਖਦੇ ਹਨ । ਜੈਸੇ ਕੋ ਤੈਸਾ ਹੋ ਕੇ ਟੱਕਰਦੇ ਹਨ, ਅਤੇ ਮਰਦ ਮਰਦਾਨਗੀ ਦੇ ਜੌਹਰ ਵਿਖਾਉਂਦੇ ਹਨ । ਜੰਗੀ ਜੋਧੇ, ਜਿਹੋ ਜਿਹੀ ਜੰਗ ਆ ਬਣੇ ਉਹੋ ਜਿਹੇ ਜੰਗੀ ਜੌਹਰ ਰਚਕੇ ਵਿਊ ਚੱਕਰ ਨੂੰ ਤੋੜ ਵਿਖਾਉਂਦੇ ਹਨ।

ਬਦਲ ਦੇਤੇ ਹੈ ਸੂਰਮੇ ਸਮੇ ਕੇ ਸਿਦਕ ਕੇ ਸਾਥ ।
ਨਹੀਂ ਬੈਠਤੇ ਸਿਰ ਕੋ ਗੋਡੋ ਮੇਂ ਡਾਰ ਜਾਂ ਧਰਕੇ ਮਾਥੇ ਪਰ ਹਾਥ ।

ਛੱਡ ਕੇ ਭੱਜ ਨਿਕਲਿਆ । ਸਮਾਨ ਦੀ ਮਨ ਵਿਚ ਸੁਧ ਹੀ ਨਾ ਰਹੀ । ।।੬੦।।

ਇਥੇ ਇਕੀਵਾ ਚਰਿਤ੍ਰ ਸਮਾਪਤ ਹੈ ।।੨੧।।੪੩੮।। ਅਫ਼ਜੂੰ ।।

੧– ਚੋਰ ਦਾ ਬਚਨ ਕੰਨਾਂ ਦੁਆਰਾ ਸੁਣਕੇ ਪਾਤਸ਼ਾਹ ਡਰ ਕੇ ਉਠੇ

੨– ਅਤੇ ਉਥੋਂ ਉਠਕੇ ਭੱਜ ਤੁਰੇ ਜੁੱਤੀ (ਚਰਨ ਦਾਸੀ) ਤੇ ਕੰਬਲੀ ਛੱਡ ਕੇ ।।੧।।

੩– ਚੋਰ–ਚੋਰ ਦੀ ਆਵਾਜ਼ ਸੁਣ ਕੇ ਨੇੜੇ–ਤੇੜੇ ਦੇ ਸਾਰੇ ਲੋਕ ਜਾਗ ਪਏ ਪਾਤਸ਼ਾਹ ਨੂੰ ਦੂਰ ਨਾਂ ਜਾਣ ਦਿੱਤਾ ।

੪– ਚੋਰ ਸਬਦ ਸੁਣ ਕੇ ਸਾਰੇ ਹੀ ਲੋਕ ਪੰਜ-ਸੱਤ ਕਦਮਾ ਪਰ ਹੀ ਜਾ ਕੇ ਰਲ ਗਏ ।।੨।।

੫– ਚੋਰ ਸਬਦ ਸੁਣ ਕੇ ਸਾਰੇ ਹੀ ਲੋਕ ਚਲ ਪਏ ।

੬– ਅਤੇ ਤਲਵਾਰਾ ਮਿਆਨਾਂ ਚੋ ਕੱਢ ਕੇ ਪਾਤਸ਼ਾਹ ਵਲ ਟੁਟ ਕੇ ਪੈ ਗਏ ।

੭– ਉਚੀ–ਉਚੀ ਕਹਿ ਰਹੇ ਸੀ ਕਿ ਤੈਨੂੰ ਜਾਣ ਨਹੀਂ ਦਿਆਂਗੇ ।

੮– ਐ ਚੋਰ ਤੈਨੂੰ ਜਮ ਲੋਕ ਭੇਜ ਦਿਆਂਗੇ ।।੩।।

੯– ਕੋਈ ਆਗੇ ਹੈ ਕੋਈ ਪਿਛੇ ਹੈ ਕੋਈ ਸਜੇ ਹੈ ਕੋਈ ਖਬੇ ਹੈ ਦਸੋ ਪਾਸਿਆਂ ਤੋਂ ਆਕੇ ਘੇਰ ਲਿਆ ।(ਪਾਤਿਸ਼ਾਹ ਨੂੰ ਚੋਰ ਸਮਝ ਕੇ)

੧੦– ਹੁਣ ਭੱਜਣ ਜਾਂ ਦੌੜਨ ਲਈ ਕੋਈ ਰਾਹ ਨਾ ਰਿਹਾ ਤਾਂ ਉਸ ਵੇਲੇ ਪਾਤਸ਼ਾਹ ਨੇ ਇਕ ਐਉ ਜਤਨ ਕੀਤਾ ।।੪।।

੧੧– ਉਹਨਾਂ ਵਿਚੋਂ ਹੀ ਇੱਕ ਆਦਮੀ ਨੂੰ ਪਕੜ ਲਿਆ ਦਾਹੜੀ ਫੜ ਲਈ ਅਤੇ ਜੱਫੇ ਵਿਚ ਲੈ ਕੇ ਓਸ ਦੀ ਪਗ ਉਤਾਰ ਕੇ –

੧੨– ਚੋਰ–ਚੋਰ ਕਹਕੇ ਪਕੜ ਲਿਆ ਤੇ ਦੋ ਚਾਰ ਸਲੋਤਰ ਝਾੜ ਦਿੱਤੇ ।।੫।।

੧੩– ਸਲੋਤਰ ਨਾਲ ਸੋਧਾ ਲੱਗਣ ਨਾਲ ਉਹ ਸੱਜਣ (ਜੋ ਰੂਪ ਕੌਰ ਦਾ ਭਰਾ ਹੀ ਸੀ) ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਿਆ ਬੇਹੋਸ਼ ਹੋ ਕੇ ।

੧੪– ਕੋਈ ਇਸ ਦੇ ਅੰਦਰ ਦਾ ਭੇਤ ਨਾਂ ਜਾਣ ਸਕਿਆ ਕਿਉਂ ਕਿ ਹਨੇਰਾ ਤਾਂ ਹੈ ਹੀ ਸੀ ਉਸਦੀ ਹੀ ਪੱਗ ਨਾਲ ਮੁਸਕਾਂ ਬੰਨ ਲਈਆਂ ।।੬।।

੧੫– ਹਰ ਪਾਸੇ ਤੋਂ ਕੋਈ ਲਤ ਮਾਰਦਾ ਹੈ ਕੋਈ ਹੂਰਾ, ਰੌਲਾ ਪੈ ਗਿਆ ਇਹ ਸੁਣ ਕੇ ਉਥੇ ਕੁਝ ਸਿੰਘ ਪਹੁੰਚ ਗਏ (ਜੋ ਲਾਡਲੀਆਂ ਫੌਜਾਂ ਗਸਤੀ ਪਹਿਰਾ ਦੇ ਰਹੀਆਂ ਸਨ)

੧੬– ਉਹ ਰੂਪ ਕੁਆਰਿ ਦਾ ਭਰਾ ਹੀ ਸੀ ਜਿਸ ਨੂੰ ਤੱਕ ਕੇ ਉਹ ਇਸਤ੍ਰੀ ਬਥੇਰਾ ਰੌਲਾ ਪਾ ਰਹੀ ਕਿ ਇਹ ਮੇਰਾ ਭਰਾ ਹੈ ਪਰ ਹੁਣ ਸਿਖਾਂ ਕੋਲੋ ਕੋਈ ਛੁਡਾ ਨਾਂ ਸਕਿਆ ।।੭।।

੧੭– ਸਿਖਾਂ ਨੇ ਖੂਬ ਸਿਰ ਵਿਚ ਜੁਤੀਆਂ ਝਾੜੀਆਂ ਅਤੇ

੧੮– ਖੂਬ ਕਸ ਕੇ ਮੁਸਕਾਂ ਬੰਨ ਲਈਆਂ

੧੯– (ਅਨੰਦ ਪੁਰ ਅਨੰਦ ਗੜ੍ਹ ਕਿਲੇ) ਵਿਚ ਲੈ ਗਏ ਤੇ ਇਕ ਕਮਰੇ ਵਿਚ ਬੰਦ ਕਰ ਦਿੱਤਾ

੨੦– ਇਸਤ੍ਰੀ ਆ ਕੇ ਆਪਣੇ ਮੰਜੇ ਵਿਛੇ ਪਏ ਤੇ ਆ ਪਈ ।।੮।।

੨੧– ਇਹ ਛਲ ਕਰਕੇ ਪਾਤਿਸ਼ਾਹ ਭੱਜ ਆਇਆ ।

੨੨– ਅਤੇ ਬੰਦੀ ਖਾਨੇ ਵਿਚ (ਆਪਣੇ ਕਬਜੇ ਵਿਚ) ਰੂਪ ਕੁਆਰਿ ਦੇ ਭਰਾ ਨੂੰ ਬੈਠਾ ਦਿਤਾ।

੨੩– ਸਿੱਖਾਂ ਨੂੰ ਕਿਸੇ ਗੱਲ ਦਾ ਕੋਈ ਭੇਤ ਨਾ ਮਿਲਿਆ ।

੨੪– ਰੂਪ ਕੁਆਰਿ ਦੇ ਭਰਾ ਨੂੰ ਚੋਰ ਸਮਝ ਲਿਆ ।।੯।।੧।।

ਇਥੇ ਇਹ ੨੨ਵਾਂ ਚਰਿਤ੍ਰ ਸਮਾਪਤ ਹੈ । ।।੨੨।।੪੪੭।। ਅਫ਼ਜੂੰ ।।

੨੫– ਸਵੇਰ ਹੋਈ ਸਾਰੇ ਲੋਕ ਜਾਗ ਪਏ ।

੨੬– ਉਠਕੇ ਸਭਨੀ ਆਪਣੇ ਆਪਣੇ ਕੰਮੀ ਕਾਰੀ ਲੱਗ ਪਏ ।

੨੭– ਪਾਤਿਸ਼ਾਹ ਵੀ ਆਪਣੇ ਮਹਿਲ ਤੋਂ ਬਾਹਰ ਆਇਆ ।

੨੮– ਤੇ ਆਕੇ ਦੀਵਾਨ ਸਜੇ ਵਿਚ ਬਿਰਾਜਵਾਨ ਹੋਏ ਸਭਾ ਵਿਚ

੨੯– ਜਿਸ ਵੇਲੇ ਸਵੇਰ ਹੋਈ ਰੂਪ ਕੁਆਰਿ ਨੇ ਹਿਤ ਦੂਰ ਕਰਕੇ ਗੁੱਸੇ ਵਿਚ ਆਈ ਨੇ ।

੩੦– ਉਹ ਕੰਬਲੀ ਤੇ ਜੁਤੀ ਸਾਰੇ ਲੋਕਾਂ ਨੂੰ ਦਿਖਾ ਦਿੱਤੀ ਕਿ ਆਹ ਜੁੱਤੀ ਤੇ ਕੰਬਲੀ ਰਾਤ ਵਾਲਾ ਚੋਰ ਛੱਡ ਗਿਆ ਹੈ ।। ੨।।

੩੧– ਇਧਰ ਹੁਣ ਪਾਤਸ਼ਾਹ ਨੇਂ ਸਭਾ ਵਿਚ ਆਪਣੇ ਸਿਖਾਂ ਨੂੰ ਫੁਰਮਾਨ ਕਰ ਦਿੱਤਾ ।

੩੨– ਕਿ ਮੇਰੀ ਜੁੱਤੀ ਤੇ ਕੰਬਲੀ ਗੁੰਮ ਹੈ ਜੋ ਕੋਈ ਲੈ ਗਿਆ ਹੈ ।

੩੩– ਜੇ ਕੋਈ ਸਿੱਖ ਸਾਨੂੰ ਉਹਨਾਂ ਦੀ ਸੂਹ ਦੇਵੇ (ਦੱਸੇ) ਕਿਥੇ ਗਏ ਹਨ ।

੩੪– ਉਸ ਦੀ ਅਕਾਲ ਪੁਰਖ ਰਖਯਾ ਕਰੇਗਾ ਤੇ ਕਾਲ ਨੇੜੇ ਨਹੀਂ ਆਵੇਗਾ ।।੩।।

ਦੋਹਰਾ ।। ੧ਬਚਨ ਸੁਨਤ ਗੁਰ ਬਕ੍ਰਤ ਤੇਂ ਸਿਖਜ ਨ ਸਕੇ ਦੁਰਾਇ ।। ੨ਪਨ੍ਹੀ ਪਾਮਰੀ ਕੇ ਸਹਿਤ ਸੋ ਤ੍ਰਿਯ ਦਈ ਬਤਾਇ ।।੪।। ਚੌਪਈ ।। ੩ਤਬੈ ਰਾਇ ਯੋ ਬਚਨ ਉਚਾਰੇ ।। ੪ਗਹਿ ਲਯਾਵਹੁ ਤਿਹੱ ਤੀਰ ਹਮਾਰੇ ।। ੫ਪਨ੍ਹੀ ਪਾਮਰੀ ਸੰਗ ਲੈ ਐਯਹੁ ।। ੬ਮੋਰਿ ਕਹੇ ਬਿਨੁ ਤ੍ਰਾਸ ਨ ਦੈਯਹੁ ।।੫।। ਦੋਹਰਾ ।। ੭ਸੁਨਤ ਰਾਇ ਕੇ ਬਚਨ ਕੋ ਲੋਗਿ ਪਰੇ ਅਰਰਾਇ ।। ੮ਪਨ੍ਹੀ ਪਾਮਰੀ ਤ੍ਰਿਯ ਸਹਿਤ ਲਯਾਵਤ ਭਏ ਬਨਾਇ ।।੬।। ਅੜਿਲ ।। ੯ਕਹੁ ਸੁੰਦਰਿ ਕਿਹ ਕਾਜ ਬਸਤ੍ਰ ਤੈਂ ਹਰੇ ਹਮਾਰੇ ।। ੧੦ਦੇਖ ਭਟਨ ਕੀ ਭੀਰਿ ਤ੍ਰਾਸ ਉਪਜਯੋ ਨ ਤਿਹਾਰੇ ।। ੧੧ਜੋ ਚੋਰੀ ਜਨ ਕਰੈ ਕਹੌ ਤਾਕੌ ਕਯਾ ਕਰਿਯੈ ।। ੧੨ਹੋ ਨਾਰਿ ਜਾਨਿ ਕੈ ਟਰੋ ਨਤਰ ਜਿਯ ਤੇ ਤੁਹਿ ਮਰਿਯੈ ।।੭।। ਦੋਹਰਾ ।। ੧੩ਪਰ ਪੀਯਰੀ ਮੁਖ ਪਰ ਗਈ ਨੈਨ ਰਹੀ ਨਿਹੁਰਾਇ ।। ੧੪ਧਰਕ ਧਰਕ ਛਤਿਯਾ ਕਰੈ ਬਚਨ ਨ ਭਾਖਯੋ ਜਾਇ।। ੧੫ ।।੮।। ਅੜਿਲ ।। ੧੬ਹਮ ਪੂਛਹਿਗੇ ਯਾਹਿ, ਨ ਤੁਮ ਕਛੁ ਭਾਖਿਯੋ ।। ੧੭ਯਾਹੀ ਕੇ ਘਰ ਮਾਂਹਿ, ਭਲੀ ਬਿਧਿ ਰਾਖਿਯੋ ।। ੧੮ਨਿਰਨੌ ਕਰਿ ਹੈਂ ਏਕ ਇਕਾਂਤ ਬੁਲਾਇਕੈ ।। ੧੯ਹੋ ਤਬ ਦੈਹੈਂ ਇਹ ਜਾਨ ਹ੍ਰਿਦੈ ਸੁਖੁ ਪਾਇਕੈ ।।੯।। ਚੌਪਈ ।। ੨੦ਪ੍ਰਾਤ ਭਯੋ ਤ੍ਰਿਯ ਬਹੁਰਿ ਬੁਲਾਈ ।। ੨੧ਸਕਲ ਕਥਾ ਕਹਿ ਤਾਂਹਿ ਸੁਨਾਈ ।। ੨੧ਤੁਮ ਕ੍ਰਿਪਿ ਹਮ ਪਰਿ ਚਰਿਤ ਬਨਾਯੋ ।। ੨੨ਹਮਹੂੰ ਤੁਮ ਕਹ ਚਰਿਤ ਦਿਖਾਯੋ ।। ੧੦।। ੨੩ਤਾਂਕੋ ਭ੍ਰਾਤ ਬੰਦਿ ਤੇ ਛੋਰਯੋ ।। ੨੪ਭਾਂਤਿ ਭਾਂਤਿ ਤਿਹ ਤ੍ਰਿਯਹਿ ਨਿਹੋਰਯੋ ।। ੨੫ਬਹੁਰਿ ਐਸ ਜਿਯ ਕਬਹੂੰ ਨ ਧਰਿਯਹੁ ।। ੨੬ਮੋ ਅਪਰਾਧ ਛਿਮਾਪਨ ਕਰਿਯਹੁ ।।੧੧।। ਦੋਹਰਾ ।। ੨੭ਛਿਮਾ ਕਰਹੁ ਅਬ ਤ੍ਰਿਯ ਹਮੈਂ ਬਹੁਰਿ ਨ ਕਰਿਯਹੁ ਰਾਂਧਿ ।। ●੨੮ਬੀਸ ਸਹੰਸ ਟਕਾ ਤਿਸੈ ਦਈ ਛਿਮਾਹੀ ਬਾਂਧਿ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਈਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੨੩।। ੪੫੯।। ਅਫ਼ਜੂੰ ।।

ਸੋਰਠਾ ।। ੨੯ਦੀਨੋ ਬਹੁਰਿ ਪਠਾਇ ਬੰਦਸਾਲ ਪਿਤ ਪੂਤ ਕਉ ।। ੩੦ਲੀਨੋ ਬਹੁਰਿ ਬੁਲਾਇ ਭੋਰ ਹੋਤ ਅਪੁਨੇ ਨਿਕਟਿ ।।੧।। ਚੌਪਈ ।। ੩੧ਪੁਨਿ ਮੰਤ੍ਰੀ ਇਕ ਕਥਾ ਉਚਾਰੀ ।। ੩੨ਸੁਨਹੁ ਰਾਇ ਇਕ ਬਾਤ ਹਮਾਰੀ ।। ੩੩ਏਕ ਚਰਿਤ ਤ੍ਰਿਯ ਤੁਮਹਿ ਸੁਨਾਊਂ ।। ੩੪ਤਾਂ ਤੇ ਤੁਮ ਕੌ ਅਧਿਕ ਰਿਝਾਊਂ ।।੨।। ੩੫ਉਤਰ ਦੇਸ ਨ੍ਰਿਪਤਿ ਇਕ ਭਾਰੋ ।। ੩੬ਸੂਰਜ ਬੰਸ ਮਾਹਿ ਉਜਿਯਾਰੋ ।। ੩੭ਚੰਦ੍ਰਮਤੀ ਤਾਕੀ ਪਟਰਾਨੀ ।। ੩੮ਮਾਨਹੁ ਛੀਰ ਸਿੰਧ ਮਥਿਆਨੀ ।।੩।। ੩੯ਏਕ ਸੁਤਾ ਤਾਂ ਕੋ ਭਵ ਲਯੋ ।।

●ਇਹ ਸ੍ਰੀ ਦਸ਼ਮੇਸ ਜਿਹੇ ਮਹਾਂ ਬਲੀ ਤੇ ਬਖਸ਼ਿੰਦ ਦਾ ਹੀ ਕੰਮ ਸੀ ਕਿ ਜਿਸ ਇਸਤ੍ਰੀ ਨੇ ਉਹਨਾਂ ਨਾਲ ਅਤਿ ਘਟੀਆ ਤੇ ਕਠੋਰ ਵਰਤਾਉ ਕੀਤਾ ਹੋਵੇ । ਉਸ ਜ਼ਮਾਨੇ ਵਿਚ ਜਦੋਂ ਕਿ ਚਾਰ ਪੰਜ ਰੁਪੈ ਮਹੀਨਾਂ ਕੰਮ ਕਰਕੇ ਕੋਈ ਪੁਰਸ਼ ਕਮਾ ਸਕਦਾ ਸੀ, ਜੋ ਛਿਮਾਹੀ ਦੇ ਸਿਰਫ ਪੰਜੀ ਤੀਹ ਰੁਪਏ ਹੁੰਦੇ ਸਨ। ਪਰ ਅਫਰੀਨ ਹੈ ਗੁਰੂ ਗੋਬਿੰਦ ਸਿੰਘ ਦੀ ਉਦਾਰਤਾ ਕਿ ੨੦੦੦/– ਰੁਪਿਆ ਛਿਮਾਹੀ ਦੀ ਪੈਨਸ਼ਨ ਲਾ ਕੇ ਅਗੇ ਵਾਸਤੇ ਨੂਪ ਕੁਆਰਿ ਦਾ ਜੀਵਨ ਬਦਲ ਦਿਤਾ ਤੇ ਨੇਕ ਜੀਵਨ ਜੀਣ ਦਾ ਆਦੇਸ਼ ਹੀ ਨਹੀਂ ਦਿਤਾ ਸਗੋਂ ਨਚਿੰਤ ਵੀ ਕਰ ਦਿਤਾ ਹੈ ਨਿੰਮਰਤਾ ਦਾ ਹੱਦ ਬੰਨਾ ਪਾਰ ਕਰਕੇ ਉਲਟ ਉਸ ਤੋਂ ਖਿਮਾ ਮੰਗਦੇ ਹਨ –

ਬੁਰੇ ਨਾਲ ਸਭ ਬੁਰਾ ਕਰੇਦੇ , ਮਾਫ ਕਰਨ ਕਈ ਸਿਆਣੇ ।<br>
ਬੁਰੇ ਨਾਲ ਵੀ ਨੇਕੀ ਕਰਨੀ , ਇਹ ਗੁਰੂ ਨਾਨਕ ਜਾਣੇ ।<br>
ਕੇਹੜੀ ਕਰੇ ਕਾਨੀ ਸਿਫਤਾ , ਸ੍ਰੀ ਸਾਹਨ ਸ਼ਾਹ ਦਸਮੇਸ਼ ਦੀਆਂ ।<br>
ਈਸ਼ਰ ਕੌਣ ਵਿਚਾਰਾ ਜੋ ਲਿਖੇ , ਸਿਫ਼ਤਾਂ ਗੁਰੂ ਦਰਵੇਸ਼ ਦੀਆਂ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਖੀਰਲੇ ਜੰਗ ਦੇ ਹਾਲ ਵਿਚ ਇਸਦਾ ਬੜਾ ਸਮਾਚਾਰ ਆਇਆ ਹੈ। ਕਿ ਜਿਸ ਤਰ੍ਹਾਂ ਹੋਰ ਸਾਰਾ ਪ੍ਰਵਾਰ ਖਿਲਰ ਗਿਆ ਸੀ ਇਸੇ ਪ੍ਰਕਾਰ ਹੀ ਸਰਸਾ ਨਦੀ ਦੇ ਪਾਰ, ਕਰਨ ਸਮੇਂ ਇਸੇ (ਅਨੂਪ ਕੰਵਰ) ਤੋਂ ਜੋ ਅਨੂਪ ਕੌਰ ਹੋ ਗਈ ਸੀ ਅਤੇ ਗੁਰੂ ਘਰ ਦੀ ਇੱਕ ਸਰਧਾਵਾਨ ਟਹਿਲਣ ਹੋ ਗਈ ਸੀ। ਮਾਲੇਰਕੋਟਲੇ ਵਾਲੇ ਖਾਨ ਇਸ ਨੂੰ ਫੜ ਕੇ, ਲੈ ਗਏ ਸਨ ਅਤੇਂ ਉਹਨਾਂ ਇਸ ਨਾਲ ਜਬਰ ਕਰਨਾ ਚਾਹਿਆ ਅਤੇ ਇਸ ਨੂੰ ਰਜਾਮੰਦ ਕਰਨ ਲਈ ਅਨੇਕਾਂ ਜਤਨ ਕੀਤੇ ਪਰ ਇਹ ਅਨੂਪ ਕੌਰ ਸਿੰਘਣੀ ਅਜੇਹੀ ਧਰਮ ਤੇ ਅਰੂੜ ਹੋ ਗਈ ਸੀ ਜੋ ਕਿਸੇ ਤਰਾਂ ਵੀ ਤੁਰਕ ਨਾਲ ਬਿਭਚਾਰ ਕਰਨ ਤੇ ਸਹਿਮਤ ਨਾਂ ਹੋਈ ।। ਪਠਾਣ ਨੇ ਪਹਿਲਾਂ ਪਿਆਰ ਤੇ ਤਰਲੇ ਵਰਤੇ ਆਖਰ ਧਮਕੀਆਂ ਤੇ ਉਤਰ ਆਇਆ ।। ਜਦੋਂ ਅਨੂਪ ਕੌਰ ਨੇਂ ਪੇਸ ਨਾਂ ਜਾਂਦੀ ਵੇਖੀ ਕਿ ਇਥੇ ਮੈਂ ਆਪਣਾ ਧਰਮ ਨਹੀਂ ਬਚਾ ਸਕਾਂਗੀ। ਇਹ ਤੁਰਕ ਮੇਰਾ ਧਰਮ ਨਸ਼ਟ ਕਰਨ ਤੇ ਤੁੱਲ ਗਿਆ ਹੈ। ਤਾਂ ਆਪਣੇ ਆਪ ਸੀਨੇ ਵਿਚ ਕਟਾਰੀ ਮਾਰਕੇ ਸ਼ਹੀਦੀ ਪਾ ਗਈ। ਤੁਰਕਾਂ ਨੇ ਇਸ ਨੂੰ ਕਬਰ ਬਣਾ ਕੇ ਉਸ ਵਿਚ ਦਬਾ ਦਿੱਤਾ ਸੀ, ਜਦੋਂ ਬਾਬੇ ਬੰਦੇ ਨੇ ਇਸ ਦੇ ਸਮੇਂਚਾਰ ਨੂੰ ਸੁਣਿਆ ਤਾਂ ਇਸਦੇ ਤਨ ਦੀਆਂ ਹੱਡੀਆਂ ਕਬਰ ਵਿਚੋਂ ਕੱਢ ਕੇ ਦਾਹ ਸੰਸਕਾਰ ਕੀਤਾ ਸੀ ਤੇ ਮਲੇਰਕੋਟਲੀਆ ਖਾਨ ਨੂੰ ਮਾਫ ਕਰ ਦਿਤਾ ਸੀ। ਜਿਵੇਂ ਸ੍ਰੀ ਗੁਰੂ ਨਾਨਕ ਜੋਤਿ ਨੇ ਅਨੇਕਾਂ ਇਸਤ੍ਰੀਆਂ ਨੂੰ ਨਰਕ ਕੁੰਡੋ ਪੈਣ ਤੋਂ ਬਚਾਕੇ ਧਰਮ ਦੇ ਬੇੜੇ ਚਾੜਕੇ ਭਵ ਪਾਰ ਕੀਤਾ ਸੀ। ਇਹ ਸ੍ਰੀ ਦਸਮ ਗੁਰੂ ਨਾਨਕ ਦੇਵ ਜੀ ਦਾ ਯਾਦਗਾਰੀ ਅਨੂਪ ਕੌਰ ਨੂੰ ਪਾਪਾਂ ਦੇ ਸੜਦੇ ਭੱਠ ਵਿਚੋਂ ਕੱਢ ਕੇ ਮਾਤਾ ਭਾਗੋ ਦੀ ਸਹੇਲੀ ਬਣੌਣ ਦਾ ਚਮਤਕਾਰੀ ਹੈ।ਜਦੋਂ ਮਹਾਂ ਪੁਰਸ਼ਾਂ ਨੇ ਕੋਈ ਪਰਉਪਕਾਰ ਕਰਨਾ ਹੋਵੇ ਤਾਂ ਕੋਈ ਨਾ ਕੋਈ ਚਮਤਕਾਰੀ ਲੀਲਾ ਰਚ ਲਿਆ ਕਰਦੇ ਹਨ ਹੋਰ ਕੋਈ ਉਹਨਾਂ ਨੂੰ ਕੰਜਰਾਂ ਦੇ ਵੇਂਹੜੇ ਜਾਣ ਦਾ ਅੰਦਰੂਨੀ ਚਾਅ ਨਹੀਂ ਸੀ।

ਦੇਖੋ ਦਸਮ ਗ੍ਰੰਥ ਸਟੀਕ – ਗਿ: ਬਿਸਨ ਸਿੰਘ ਜੀ

੧- ਗੁਰੂ ਦੇ ਮੁਖ ਵਾਕ ਸੁਣਕੇ ਸਿਖਾਂ ਨੇ (ਕੁਝ ਆਦਮੀ ਉਧਰ ਗੁਆਚਿਆ ਸਮਾਨ ਲੱਭਣ ਭੇਜ ਦਿਤੇ) ਅਤੇ ਗੁਰੂ ਦਾ ਬਚਨ ਨਾ ਉਲਟਾਇਆ ।

੨- ਤੇ ਓਹ ਜੁੱਤੀ ਤੇ ਕੰਬਲੀ ਰੂਪ ਕੁਅਰਿ ਨੇ ਕੇਸ ਦਾ ਸਬੂਤ ਪੱਕਾ ਕਰਨ ਵਾਸਤੇ ਦਸ ਦਿੱਤੀ ਸਿਖਾਂ ਨੂੰ ਸਿੱਖਾਂ ਨੇ ਸਭ ਕੁਝ ਗੁਰੂ ਸਾਹਿਬ ਨੂੰ ਇਸਤਰੀ ਬਾਰੇ ਦੱਸ ਦਿੱਤਾ ।।੪।।

੩- ਤਾਂ ਫਿਰ ਪਾਤਸ਼ਾਹ ਨੇ ਐਉਂ ਬਚਨ ਕਹੇ -

੪- ਉਸ ਇਸਤਰੀ ਨੂੰ ਪਕੜ ਕੇ ਮੇਰੇ ਸਾਹਮਣੇ ਪੇਸ਼ ਕਰੋ ।

੫- ਅਤੇ ਜੁੱਤੀ ਕੰਬਲੀ ਵੀ ਨਾਲ ਲੈ ਆਵੇ ।

੬- ਪਰ ਮੇਰੇ ਕਹੇ ਬਿਨਾਂ ਉਸਨੂੰ ਕੋਈ ਡਰਾਵਾ ਨਹੀਂ ਦੇਣਾ ।।੫।।

੭- ਗੁਰੂ ਪਾਤਸ਼ਾਹ ਦੇ ਇਹ ਬਚਨ ਸੁਣ ਕੇ ਲੋਕ ਹੁੰਮ ਹੁੰਮਾਂ ਕੇ ਜਾ ਪਏ ਅਤੇ

੮- ਜੁੱਤੀ ਤੇ ਕੰਬਲੀ ਸਮੇਤ ਇਸਤ੍ਰੀ ਦੇ ਸਭ ਕੁਝ ਲੈ ਆਏ ।। ੬।।

੯- ਗੁਰੂ ਜੀ ਨ੍ਰਿਪ ਕੁਅਰਿ ਨੂੰ ਪੁਛਦੇ ਹਨ ਕਿ ਐ ਸੁੰਦਰੀ ਇਹ ਦੱਸ ਤੈਂ ਮੇਰੇ ਇਹ ਬਸਤ੍ਰ ਕਿਸ ਕੰਮ ਲਈ ਚੁਰਾਇ ?

੧੦- ਕੀ ਇਹਨਾਂ ਸਿੱਖਾਂ ਸੂਰਮਿਆਂ ਦੀ ਭੀੜ ਤਕ ਕੇ ਕੀ ਤੈਨੂੰ ਭੈ ਨਾ ਉਪਜਿਆ ਜੋ ਇਡਾ ਹੌਂਸਲਾ ਕੀਤਾ ?

੧੧- ਜਿਹੜਾ ਸ਼ਾਖ਼ਸ਼ ਚੋਰੀ ਕਰਦਾ ਹੈ ਦਸ ਉਸਨੂੰ ਕੀ ਕੀਤਾ ਜਾਵੇ ?

੧੨- ਮੈਂ ਤੈਨੂੰ ਇਸਤ੍ਰੀ ਜਾਣਕੇ ਜਕਦਾ ਹਾਂ ਨਹੀਂ ਤਾਂ ਤੈਨੂੰ ਜਾਨ ਤੋਂ ਹੀ ਮਾਰ ਦਿੰਦੇ ।।੭।।

੧੩- ਇਹ ਧਮਕੀਲੇ ਬਚਨ ਸੁਣਕੇ ਮੁਖ ਪਰ ਜ਼ਰਦੀ ਛਾ ਗਈ ਰੂਪ ਕੌਰ ਦੇ ਨੈਨ ਧਰਤੀ ਵਲ ਝਾਕਣ ਲੱਗੇ ਭਾਵ ਨੀਵੇਂ ਪੈ ਗਏ ।

੧੪- ਅਤੇ ਧੱਕ-ਧੱਕ ਕਰਕੇ ਛਾਤੀ ਧੜਕਣ ਲੱਗੀ ਮੁਖ ਤੋਂ ਬੋਲ ਨਹੀਂ ਸੀ ਨਿਕਲਦਾ ।।੮।।

੧੫- ਗੁਰੂ ਜੀ ਨੇ ਸਿਖਾਂ ਨੂੰ ਹੁਕਮ ਦਿੱਤਾ ਕਿ ਇਸ ਕੋਲੋਂ ਇਸ ਪ੍ਰਸ਼ਨ ਦਾ ਉਤਰ ਅਸੀਂ ਹੀ ਪੁਛਾਂਗੇ ਤੁਸਾਂ ਇਸ ਨੂੰ ਕੁਝ ਨਹੀਂ ਕਹਿਣਾ ।

੧੬- ਇਸ ਨੂੰ ਇਸਦੇ ਘਰ ਆਰਾਮ ਨਾਲ ਭੇਜ ਦਿਉ ।

੧੭- ਇਸਨੂੰ ਇੱਕਲੀ ਨੂੰ ਬੁਲਾਕੇ ਇਕਾਂਤ ਵਿਚ ਨਿਰਨਾਂ ਕਰਾਂਗੇ ।

੧੮- ਤਾਂਹੀ ਇਸਨੂੰ ਸੁਖ ਦੀ ਨੀਂਦ ਸੌਣ ਦਿਆਂਗੇ ਜਦੋਂ ਇਸ ਤੋਂ ਸਾਰੀ ਗੱਲ ਦਰਿਆਫਤ ਕਰ ਲਵਾਂਗੇ (ਹੁਣ ਜਾਣ ਦਿਓ, ਸਵੇਰੇ ਸਹੀ .........। ਦਿਨ ਛੁਪ ਗਿਆ ਦੀਵਾਨ ਦੀ ਸਮਾਪਤੀ ਹੋਈ) ।।੯।।

੧੯- ਸਵੇਰ ਹੋਈ (ਦੀਵਾਨ ਦੀ ਸ਼ੁਰੂਆਤ ਹੋਈ) ਉਹ ਇਸਤ੍ਰੀ ਫੇਰ ਬੁਲਾ ਲਈ ।

੨੦- ਅਤੇ ਸਾਰੀ ਗੱਲ ਉਸ ਨੂੰ ਕਹਕੇ ਦਸ ਦਿੱਤੀ ।

੨੧- ਤੈਂ ਕਿਤਨ੍ਹਾਂ ਵੱਡਾ ਸਾਡੇ ਨਾਲ ਚਰਿਤ੍ਰ ਖੇਡਿਆ ਸੀ ਕ੍ਰੋਧ ਕਰਕੇ । (ਪਾਤਿਸ਼ਾਹ ਨੇ ਕਿਹਾ)

੨੨- ਉਸ ਦੇ ਉਤਰ ਵਿਚ ਅਸੀ ਤੈਨੂੰ ਚਰਿਤ੍ਰ ਵਖਾ ਦਿੱਤਾ ਹੈ ।।੧੦।।

੨੩- ਉਸਦਾ ਭਾਈ ਬੰਦੀ ਖਾਨੇ ਵਿਚੋਂ ਬਾਹਰ ਕੱਢ ਦਿੱਤਾ ।

੨੪- ਅਤੇ ਕਈ ਤਰਾਂ ਨਾਲ ਉਸ ਇਸਤ੍ਰੀ ਨ੍ਰਿਪ ਕੁਅਰਿ ਨੂੰ ਸਮਝਾਇਆ ।

੨੫- ਅਤੇ ਕਿਹਾ ਕਿ ਮੁੜਕੇ ਐਸੇ ਵਿਚਾਰ ਦਿਲ ਵਿਚ ਕਦੇ ਭੀ ਨਾ ਕਰੀਂ

੨੬- ਮੈਂ ਜੋ ਤੇਰੇ ਭਰਾ ਨੂੰ ਤੇ ਤੈਨੂੰ ਕਸ਼ਟ ਦਿੱਤਾ ਹੈ ਇਸਦੀ ਖਿਮਾ ਕਰਨੀ ।।੧੧।।

੨੭- ਐ ਇਸਤ੍ਰੀ ! ਹੁਣ ਤੂੰ ਸਾਨੂੰ ਮਾਫੀ ਦੇਹ ਮੁੜਕੇ ਨਾਂ ਕਦੀ ਇਹੋ ਜਿਹਾ ਭੈੜਾ ਕੰਮ ਕਰਨਾ ।

੨੮- ਬੀਹ ਸੌ ( ੨੦੦੦ ) ਰੁਪਿਆ ਛਮਾਹੀ ਜਾਗੀਰ ਲਾ ਦਿੱਤੀ । ਇਸ ਨਾਲ ਗੁਜ਼ਾਰਾ ਕਰੇ । ਮੁੜਕੇ ਇਹੋ ਜਿਹਾ ਘਟੀਆ ਕਰਮ ਨਹੀਂ ਕਰਨਾ ਭਾਵ ਸਤਵਾਦੀ ਜੀਵਨ ਜੀਓ ।।੧੨।।੧

ਇਥੇ ਹੀ ਇਹ ਤੇਈਵਾਂ ਚਰਿਤ੍ਰ ਸਮਾਪਤ ਹੈ ।।੨੩।। ੪੫੯।। ਅਫਜੂੰ ।।

੨੯- ਪਿਤਾ ਚਿਤ੍ਰ ਸਿੰਘ ਨੇ, ਪੁਤ੍ਰ ਹਨਿਵੰਤ ਸਿੰਘ ਨੂੰ ਫੇਰ ਬੰਦੀ ਖਾਨੇ ਭੇਜ ਦਿਤਾ ।

੩੦- ਸਵੇਰ ਹੁੰਦੇ ਹੀ ਫੇਰ ਆਪਣੇ ਕੋਲ ਬੁਲਾ ਲਿਆ ।।੧।।

੩੧- ਫੇਰ ਵਜੀਰ ਨੇ ਇੱਕ ਕਥਾ ਕਹੀ ।

੩੨- ਅਤੇ ਕਿਹਾ ਕਿ ਐ ਬਾਦਸ਼ਾਹ ਮੇਰੀ ਇਕ ਬਾਤ ਸੁਣ ।

੩੩- ਇਕ ਇਸਤ੍ਰੀ ਦਾ ਚਰਿਤ੍ਰ ਤੈਨੂੰ ਸੁਣਾਉਂਦਾ ਹਾਂ ।

੩੪- ਜਿਸ ਨਾਲ ਤੈਨੂੰ ਬਹੁਤ ਤਸੱਲੀ ਕਰਾਵਾਂਗਾ, ਖੁਸ਼ ਕਰਾਂਗਾ ।।੨।।

੩੫- ਉਤਰ ਦੇਸ ਦੇ ਵਿਚ ਇਕ ਬੜਾ ਭਾਰੀ ਰਾਜਾ ਸੀ ।

੩੬- ਜੋ ਸੂਰਜ ਵੰਸ ਦਾ ਚਾਨਣ ਮੁਨਾਰਾ ਸੀ ।

੩੭- ਚੰਦ੍ਰ ਮਤੀ ਉਸ ਦੀ ਪਟਰਾਣੀ ਸੀ ।

੩੮- ਉਹ ਐਉਂ ਜਾਪਦੀ ਸੀ ਜਿਵੇਂ ਦੁਧ ਸਾਗਰ ਨੂੰ ਰਿੜਕ ਕੇ ਕੱਢ ਲਿਆਂਦੀ ਹੋਵੇ ।।੩।।

੩੯- ਇਕ ਪੁਤਰੀ ਨੇ ਉਸਦੇ ਪੇਟੋਂ ਜਨਮ ਲਿਆ ।

੧ਜਾਨਕ ਡਾਰਿ ਗੋਦ ਰਵਿ ਦਯੋ ।। ੨ਜੋਬਨ ਜੇਬ ਅਧਿਕ ਤਿਹੱ ਬਾਢੀ ।। ੩ਮਾਨਹੁ ਚੰਦ੍ਰ ਸਾਰ ਮਥਿ ਕਾਢੀ ।।੪।। ੪ਧਰਯੋ ਸੁਮੇਰ ਕੁਅਰਿ ਤਿਹ ਨਾਮਾ ।। ੫ਜਾ ਸਮ ਔਰ ਨ ਜਗ ਮੈ ਬਾਮਾ ।। ੬ਸੁੰਦਰਿ ਤਿਹੂੰ ਭਵਨ ਮਹਿ ਭਈ ।। ੭ਜਾਨੁਕ ਕਲਾ ਚੰਦ੍ਰ ਕੀ ਵਈ ।।੫।। ੮ਜੋਬਨ ਜੇਬ ਅਧਿਕ ਤਿਹੱ ਧਰੀ ।।੯ਮੈਨ ਸੁਨਾਰ ਭਰਨ ਜਨੁ ਭਰੀ ।। ੧੦ਵਾ ਕੀ ਪ੍ਰਭਾ ਜਾਤ ਨਹਿ ਕਹੀ ।। ੧੧ਜਾਨਕ ਫੂਲ ਮਾਲਤੀ ਰਹੀ ।।੬।। ਦੋਹਰਾ ।। ੧੨ਜਗੈ ਜੁਬਨ ਕੀ ਜੇਬ ਕੇ ਝਲਕਤ ਗੋਰੇ ਅੰਗ ।। ੧੩ਜਨੁ ਕਰਿ ਛੀਰ ਸਮੁੰਦ੍ਰ ਮੈ ਦਮਕਤ ਛੀਰ ਤਰੰਗ ।।੭।। ਚੌਪਈ ।। ੧੪ਦੱਛਿਨ ਦੇਸ ਨ੍ਰਿਪਤ ਵਹ ਬਰੀ ।। ੧੫ਭਾਂਤਿ ਭਾਂਤਿ ਕੇ ਭੋਗਨ ਭਰੀ ।। ੧੬ਦੋਇ ਪੁੱਤ ਕੰਨਯਾ ਇਕ ਭਈ ।। ੧੭ਜਾਨੁਕ ਰਾਸਿ ਰੂਪਿ ਕੀ ਵਈ ।।੮।। ੧੮ਕਿਤਕਿ ਦਿਨਨ ਰਾਜਾ ਵਹੁ ਮਰਯੋ ।। ੧੯ਤਿਹ ਸਿਰ ਛਤ੍ਰ ਪੁਤ੍ਰ ਬਿਧਿ ਧਰਯੋ ।। ੨੦ਕੋ ਆਗਯਾ ਤਾਕੀ ਤੇ ਟਰੈ ।। ੨੧ਜੋ ਭਾਵੈ ਚਿਤ ਮੈ ਸੋ ਕਰੈ ।।੯।। ੨੨ਐਸ ਭਾਂਤਿ ਬਹੁ ਕਾਲ ਬਿਹਾਨਯੋ ।। ੨੩ਚੜਯੋ ਬਸੰਤ ਸਭਨ ਜਿਯ ਜਾਨਯੋ ।। ੨੪ਤਾਂਤੇ ਪਿਯ ਬਿਨੁ ਰਹਯੋ ਨ ਪਰੈ ।। ੨੫ਬਿਰਹ ਬਾਨ ਭਏ ਹਿਯਰਾ ਜਰੈ ।।੧੦।। ਦੋਹਰਾ ।। ੨੬ਬਿਰਹ ਬਾਨ ਗਾੜ੍ਹੇ ਲਗੇ ਕੈਸਕ ਬੰਧੈ ਧੀਰ ।। ੨੭ਮੁਖ ਫੀਕੀ ਬਾਤੈ ਕਰੈ ਪੇਟ ਪਿਯਾ ਕੀ ਪੀਰ ।।੧੧।। ੨੮ਸਰ ਅਨੰਗ ਕੇ ਤਨ ਗਡੇ ਕਢੇ ਦਸਊਅਲਿ ਫੂਟਿ ।। ੨੯ਲੋਕ ਲਾਜ ਕੁਲ ਕਾਨਿ ਸਭ ਗਈ ਤਰਕ ਦੈ ਤੂਟਿ ।।੧੨।। ੩੦ਏਕ ਪੁਰਖ ਸੁੰਦਰ ਹੁਤੋ ਤਾਕੌਂ ਲਯੋ ਬੁਲਾਇ ।। ੩੧ਮੈਨ ਭੋਗ ਤਾਸੌਂ ਕਿਯੋ ਹ੍ਰਿਦੈ ਹਰਖ ਉਪਜਾਇ ।।੧੩।। ਚੌਪਈ ।। ੩੨ਤਾਸੌਂ ਭੋਗ ਕਰਤ ਤ੍ਰਿਯ ਰਸੀ ।। ੩੩ਜਨ ਹੈ ਨਾਰਿ ਭਵਨ ਤਿਹ ਬਸੀ ।। ੩੪ਨਿੱਤ ਨਿਸਾ ਕਹੱ ਤਾਹਿ ਬੁਲਾਵੈ ।। ੩੫ਮਨ ਭਾਵਤ ਕੇ ਭੋਗ ਕਮਾਵੈ ।।੧੪।। ੩੬ਆਵਤ ਤਾਹਿ ਲੋਗ ਸਭ ਰੋਕੈ ।। ੩੭ਚੋਰ ਪਛਾਨਿ ਪਾਹਰੂ ਟੋਕੈਂ ।। ੩੮ਜਬ ਚੇਰੀ ਤਿਨ ਬਚਨ ਸੁਨਾਵੈ ।। ੩੯ਤਬ ਗ੍ਰਿਹ ਜਾਰ ਸੁ ਪੈਠੈ ਪਾਵੈ ।।੧੫।। ੪੦ਭੋਗ ਜਾਰ ਸੋ ਤ੍ਰਿਯ ਅਤਿ ਕਰੈ ।। ੪੧ਭਾਂਤਿ ਭਾਂਤਿ ਕੇ ਭੋਗਨ ਭਰੈ ।। ੪੧ਅਧਿਕ ਕਾਮ ਕੌਂ ਤ੍ਰਿਯ ਉਪਜਾਵੈ ✡।। ੪੨ਲਪਟਿ ਲਪਟਿ ਕਰਿ ਭੋਗ ਕਮਾਵੈ ।।੧੬।। ਦੋਹਰਾ ।। ੪੩ਜਬ ਚੇਰੀ ਪਹਰੂਨ ਕੋ ਉੱਤਰ ਦੇਤ ਬਨਾਇ ।। ੪੪ਤਬ ਵਹੁ ਪਾਵਤ ਪੈਠਬੋ ਮੀਤ ।। ੪੫ਮਿਲਤ ਤਿਹ ਆਇ ।। ੧੭।। ਚੌਪਈ ।। ੪੬ਰੈਨਿ ਭਈ ਤ੍ਰਿਯ ਮਿੱਤ੍ਰ ਬੁਲਾਯੋ ।। ੪੭ਤ੍ਰਿਯਕੋ ਭੇਸ ਧਾਰਿ ਸੋ ਆਯੋ ।। ੪੮ਇਹ ਬਿਧਿ ਤਾਂਸੋ ਬਚਨ ਉਚਰੇ ।। ੪੯ਹਮ ਸੋਂ ਭੋਗ ਅਧਿਕ ਤੁਮ ਕਰੇ ।।੧੮।। ੫੦ਨਾਰਿ ਕਹਿਯੋ ਸੁਨਿ ਮਿੱਤ੍ਰ ਹਮਾਰੇ ।। ੫੧ਕਹੋ

✡ਕਿਉਂ ਕਿ ਇਹ ਕੁਦਰਤੀ ਇਨਸਾਨੀ ਫਿਤਰਤ ਹੈ ਕਿ ਪਤਨੀ ਬਿਨਾਂ ਪਤੀ ਤੇ ਪਤੀ ਤੋਂ ਬਿਨਾਂ ਪਤਨੀ ਸੰਤੁਸ਼ਟ ਨਹੀਂ ਹੁੰਦੇ । ਜਿਵੇਂ ਮੰਗਤੇ ਨੂੰ ਭਾਵੇਂ ਕਿਤਨੇ ਥਾਵਾਂ ਤੋਂ ਟੁੱਕਰ ਮਿਲ ਜਾਏ ਉਹ ਤ੍ਰਿਪਤ ਨਹੀਂ ਹੁੰਦਾ । ਜਿਥੇ ਮਿਲ ਜਾਇ ਉਥੇ ਹੀ ਖਾਣ ਬਹਿ ਜਾਂਦਾ ਹੈ । ਅੰਮ੍ਰਿਤ ਬਚਨ ਹੈ :–

ਜਿਉ ਤਨੁ ਬਿਧਵਾ ਪਰ ਕਉ ਦੇਈ ।।
ਕਾਮਿ ਦਾਮਿ ਚਿਤੁ ਪਰ ਵਸਿ ਸੇਈ ।।
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ।।

ਪੰ: ੨੨੬ ।। ਮ: ੧ ।।

ਇਸੇ ਤਰਾਂ ਸਮੇਰ ਕੁਅਰਿ ਹਾਬੜ ਗਈ ਜੋ ਕਿਸੇ ਵੇਲੇ ਵੀ ਉਸ ਤੋਂ ਜੁਦਾ ਹੋਣਾਂ ਨਾਂ ਚਾਹੁੰਦੀ ।

੧– ਜਾਣੋ ਬਿਧਨਾ ਨੇ ਸੂਰਜ ਹੀ ਉਸ ਦੀ ਗੋਦ ਵਿਚ ਪਾ ਦਿੱਤਾ ਹੈ ।

੨– ਉਸ ਦੇ ਜੋਬਨ ਦਾ ਜਲੌਂ ਬਹੁਤ ਵਧਿਆ ਸੀ ।

੩– ਜਾਣੋ ਚੰਦ੍ਰਮਾਂ ਦਾ ਰਿੜਕ ਕੇ ਤੱਤ ਸਾਰ ਕਢਿ ਲਿਆ ਹੈ ।।੪।।

੪– ਸਮੇਰ ਕੁਅਰਿ ਉਸਦਾ ਨਾਮ ਰਖਿਆ ਗਿਆ ।

੫– ਜਿਸ ਦੇ ਸਮਾਨ ਜਗਤ ਵਿਚ ਕੋਈ ਹੋਰ ਇਸਤ੍ਰੀ ਨਹੀਂ ਸੀ

੬– ਤਿਨਾਂ ਲੋਕਾਂ ਵਿਚੋਂ (ਸਵਰਗ ਲੋਕ, ਮਾਤ ਲੋਕ, ਪਤਾਲ ਲੋਕ) ਉਹ ਸੁੰਦ੍ਰ ਸੀ ।

੭– ਜਿਵੇਂ ਕਿ ਚੰਦ੍ਰਮਾਂ ਦੀ ਕਲਾ (ਕਿਰਨਾ) ਹੀ ਹੈਸੀ ।।੫।।

੮– ਜੋਬਨ ਤੇ ਜਮਾਲ ਬਹੁਤ ਸੀ ਅਤੇ ਦੇਹ ਦੇ ਨਕਸ ਵੀ ਬਹੁਤ ਸੁੰਦਰ ਸਨ ਜੋ ਉਸਦੀ ਦੇਹ ਨੇ ਧਾਰਨ ਕਰ ਲਏ ।

੯– ਕਾਮਦੇਵ ਦੀ ਭਰਤੀ ਵਿਚ ਢਲੀ ਹੋਏ ਸੀ ਜੋ ਕਾਮਦੇਵ ਸੁਨਿਆਰੇ ਨੇ ਢਾਲੀ ਸੀ ।

੧੦– ਜੋ ਉਸਦਾ ਪ੍ਰਭਾਉ ਸੀ ਉਹ ਕਹਿਆ ਨਹੀਂ ਜਾਦਾ ।

੧੧– ਐਉਂ ਜਾਣੋ ਕਿ ਸੱਚ–ਮੁੱਚ ਮਾਲਤੀ ਦਾ ਫੁਲ ਹੀ ਹੈ ਖਿੜਿਆ ਹੋਇਆ ।।੬।।

੧੨– ਜੋਬਨ ਦਾ ਜਲਾ ਜਾਗ ਪਿਆ ਸੀ ਤੇ ਗੋਰੇ ਅੰਗ ਝਲਕਾਂ ਮਾਰਦੇ ਸਨ ।

੧੩– ਐਓਂ ਜਾਣੋ ਜਿਵੇਂ ਸਫੈਦ ਦੁੱਧ ਦੇ ਸਮੁੰਦਰ ਵਿਚ ਦੁੱਧ ਦੇ ਤ੍ਰੰਗ ਚਮਕਦੇ ਹਨ ।।੭।।

ਨੋਟ:– ਇਹ ਕਵੀ ਨੇ ਸ਼ਿੰਗਾਰ ਰਸ ਦਾ ਰੰਗ ਬੰਨਿਆ ਹੈ ਅੱਗੇ ਸਾਰੀ ਕਥਾ ਚਾਲੂ ਹੈ ।

੧੪– ਜੋ ਇਕ ਦਖਣ ਦੇਸ ਦੇ ਰਾਜੇ ਨੇ ਵਿਆਹ ਲਈ ।

੧੫– ਅਨੇਕ ਹੀ ਤਰਾਂ ਤਰਾਂ ਦੇ ਭੋਗ ਪਦਾਰਥਾਂ ਦੇ ਦਹੇਜ ਨਾਲ ਭਰੀ ਹੋਈ ।

੧੬– ਸੁਮੇਰ ਕੁਅਰਿ ਦੇ ੨ ਪੁੱਤਰ ਹੋਇ ਤੇ ਇਕ ਪੁੱਤਰੀ ਹੋਈ ।

੧੭– ਉਸ ਦੀ ਪੁਤ੍ਰੀ ਪਰ ਵੀ ਰੂਪ ਦੀ ਰਾਸ ਉਹੋ ਜਿਹੀ ਸੀ ਜੋ ਸੁਮੇਰ ਕੁਅਰ ਪਾਸ ਸੀ ।

੧੮– ਕੁਝ ਸਮਾ ਪਾ ਕੇ ਸੁਮੇਰ ਕੁਅਰਿ ਦਾ ਪਤੀ ਰਾਜਾ ਮਰ ਗਿਆ ।

੧੯– ਬਾਅਦ ਵਿਚ ਰਾਜ ਮੁਕਟ ਉਸਦੇ ਪੁਤਰ ਦੇ ਵਿਧੀ ਪੂਰਵਕ ਸਿਰ ਰੱਖਿਆ ।

੨੦– ਜੋ ਬਚਾ ਅਜੇ ਛੋਟਾ ਸੀ ਇਸ ਲਈ ਹੁਣ ਹੁਕਮ ਰਾਜ ਵਿਚ ਸੁਮੇਰ ਕੁਅਰਿ ਦਾ ਹੀ ਚਲਦਾ ਸੀ ਜਿਸ ਲਈ ਜੇ ਕੋਈ ਉਸਦੇ ਕਹੇ ਤੋਂ ਬਾਹਰ ਹੁੰਦਾ ।

੨੧– ਤਾਂ ਜੋ ਉਸ ਦੇ ਦਿਲ ਵਿਚ ਆਉਂਦਾ ਉਹੋ ਕਰ ਦੇਂਦੀ ।।੯।।

੨੨– ਇਸੇ ਤਰ੍ਹਾਂ ਕੁਝ ਸਮਾਂ ਬੀਤ ਗਿਆ ਬਹੁਤ ਸਾਰਾ ।

੨੩– ਕੁਝ ਦਿਨ ਸੋਗ ਮਈ ਗੁਜਰੇ । ਧੀਰੇ ਧੀਰੇ ਦਿਨ ਬਦਲੇ ਤੇ ਖੁਸ਼ੀਆਂ ਭਰੇ ਦਿਨ ਸਭਨੂੰ ਮਹਿਸੂਸ ਹੋਣ ਲੱਗੇ ।

੨੪– ਹੁਣ ਉਸ ਨੂੰ ਪਤੀ ਬਿਨਾ ਰਹਿਣਾ ਔਖਾ ਹੋ ਗਿਆ ।

੨੫– ਕਾਮਦੇਵ ਦੇ ਤੀਰ ਹਿਰਦੇ ਨੂੰ ਵਿੰਨਣ ਲੱਗੇ ।।੧੦।।

੨੬– ਪਤੀ ਦੇ ਵਿਛੋੜੇ ਕਰਕੇ ਕਾਮ ਦੇ ਤੀਰ ਡੂੰਘੇ ਲੱਗ ਗਏ ਦਿਲ ਨੂੰ ਕਿਵੇਂ ਧੀਰਜ ਬੰਧਾਏ ਕੋਈ ?

੨੭– ਮੂੰਹ ਵਿਚੋਂ ਖਿੜੀਆਂ ਹੋਈਆਂ ਗੱਲਾਂ ਕਰੇ ਕਿਉਂ ਕਿ ਪੇਟ ਵਿਚ ਪਤੀ ਦੀ ਘਾਟ ਦੀ ਪੀੜ ਸੀ ।।੧੧।।

੨੮– ਕਾਮ ਦੇ ਤੀਰ ਸਰੀਰ ਵਿਚ ਡੂੰਘੇ ਖੁਭ ਗਏ ਉਹਨਾਂ ਨੂੰ ਖਿਚ ਕੇ ਕੇਹੜਾ ਸਾਥੀ ਤਨ ਵਿਚੋਂ ਕਢ ਸਕਦਾ ਹੈ ?

੨੯– ਲੋਕ ਲਾਜ, ਸਮਾਜ ਦੀ ਸ਼ਰਮ, ਕੁਲ ਦੀ ਕਾਣ, ਸਭ ਤੜੱਕ ਕਰਕੇ ਟੁੱਟ ਗਈ ।।੧੨।।

੩੦– ਇਕ ਪੁਰਖ ਬੜਾ ਸੁੰਦਰ ਸੀ ਉਸ ਨੂੰ ਸੁਮੇਰ ਕੌਰ ਨੇ ਬੁਲਾ ਲਿਆ ।

੩੧– ਅਤੇ ਉਸਦੇ ਨਾਲ ਗਲ ਬਾਤ ਕਰਕੇ ਬੜੀ ਪ੍ਰਸੰਨਤਾ ਪੂਰਵਕ ਉਸਦੇ ਨਾਲ ਭੋਗ ਬਿਲਾਸ ਕੀਤੇ ।

੩੨– ਉਸ ਦੇ ਨਾਲ ਭੋਗ ਬਿਲਾਸ ਕਰਨ ਵਿਚ ਉਹ ਇਸਤ੍ਰੀ ਰਚ ਗਈ

੩੩– ਜਾਣੋ ਉਹ ਉਸਦੀ ਇਸਤ੍ਰੀ ਬਣਕੇ ਹੀ ਘਰ ਵਿਚ ਵਸਦੀ ਹੈ ।

੩੪– ਰਤ ਦੇ ਵੇਲੇ ਹਰ ਰੋਜ ਹੀ ਉਸ ਨੂੰ ਬੁਲਾ ਲਵੇ ।

੩੫– ਮਨ ਭਾਉਂਦੀਆਂ ਖੁਸ਼ੀਆਂ ਉਸ ਦੇ ਨਾਲ ਮਾਣਦੀ ।।੧੪।।

੩੬– ਜਦੋਂ ਉਹ ਘਰ ਆਵੇ ਤਾਂ ਦੁਆਰ ਪਾਲ ਆਦਿ ਲੋਕ ਉਸ ਨੂੰ ਰੋਕਦੇ

੩੭– ਚੋਰ ਸਮਝਕੇ ਪਹਿਰੇਦਾਰ ਟੋਕਾ ਟੋਕੀ ਕਰਦੇ ।

੩੮– ਜਦੋਂ ਅੰਦਰੋ ਆ ਕੇ ਰਾਣੀ ਦੀ ਗੋਲੀ (ਸੇਵਕਾਂ) ਰਾਣੀ ਦੀ ਆਗਿਆ ਦਸਦੀ ।

੩੯– ਤਾਂ ਉਹ ਉਸ ਰਾਣੀ ਦਾ ਯਾਰ ਅੰਦਰ ਚਲਾ ਜਾਵੇ ।।੧੫।।

੪੦– ਉਹ ਇਸਤ੍ਰੀ ਉਸ ਆਪਣੇ ਯਾਰ ਨਾਲ ਬਹੁਤ ਕਲੋਲਾਂ ਕਰਦੀ ।

੪੧– ਅਤੇ ਤਰ੍ਹਾਂ–ਤਰ੍ਹਾਂ ਦੇ ਸੁਗਲ ਕਰਦੀ ।

੪੨– ਹੁਣ ਅਰੋਕ ਹੋ ਕੇ ਉਹ ਇਸਤ੍ਰੀ ਕਾਮ ਵਾਸਨਾ ਵਧਾਉਣ ਲੱਗੀ ।

੪੩– ਅਤੇ ਅੰਕ ਭਰ–ਭਰ ਕੇ ਭੋਗ ਕਮਾਉਂਦੀ ।।੧੬।।

੪੪– ਜਿਸ ਵੇਲੇ ਗੋਲੀ ਆ ਕੇ ਪਹਿਰੇਦਾਰਾ ਨੂੰ ਸੰਵਾਰਕੇ ਆ ਕੇ ਜੁਆਬ ਦੇਂਦੀ ।

੪੫– ਤਾਂ ਉਹ ਰਾਣੀ ਦਾ ਮਿਤ੍ਰ ਅੱਗੇ ਲੰਘ ਕੇ ਰਾਣੀ ਨੂੰ ਜਾ ਮਿਲਦਾ ।।੧੭।।

੪੬– ਇਕ ਰਤ ਦੇ ਵੇਲੇ ਰਾਣੀ ਨੇ ਆਪਣਾ ਮਿਤਰ ਬੁਲਾਇਆ ।

੪੭– ਰੋਜ ਦੀ ਟੋਕਾ ਟੋਕੀ ਤੋਂ ਬਚਣ ਲਈ ਉਹ ਇਸਤ੍ਰੀ ਦਾ ਭੇਸ ਬਣਾ ਕੇ ਉਹ (ਆਦਮੀ ਜੋ ਸੁਮੇਰ ਕੌਰ ਦਾ ਮਿੱਤਰ ਸੀ) ਆ ਗਿਆ ।

੪੮– ਉਸ ਨੇ ਆ ਕੇ ਰਾਣੀ ਨੂੰ ਐਸ ਤਰਾਂ ਕਹਿਆ ।

੪੯– ਕਿ ਕੋਈ ਐਸਾ ਢੰਗ ਬਣਾਉ ਕਿ ਮੈਨੂੰ ਕੋਈ ਰੋਕ ਟੋਕ ਹੀ ਨਾਂ ਰਹੇ ਤੇ ਅਸੀ ਖੁਲਕੇ ਭੋਗ ਬਿਲਾਸ ਕਰ ਸਕੀਏ ।।੧੮।।

੫੦– ਤਾਂ ਉਸ ਇਸਤ੍ਰੀ ਨੇ ਕਿਹਾ ਕਿ ਐ ਮੇਰੇ ਮਿਤ੍ਰ ਮੇਰੀ ਗਲ ਸੁਣ ।

੫੧– ਜਿਹੜੀ ਗਲ ਮੈਂ ਤੈਨੂੰ ਕਹਿੰਦੀ ਹਾਂ ।

ਬਾਤ ਸੋ ਕਰਹੁ ਪਯਾਰੇ ।। [੧]ਮੰਤ੍ਰ ਮੋਰ ਕਾਨਨ ਧਰਿ ਲੀਜਹੁ ।। [੨]ਅਵਰ ਕਿਸੂ ਤਨ ਭੇਦ ਨ ਦੀਜਹੁ ।।੧੯।। [੩]ਏਕ ਦਿਵਸ ਤੁਮ ਬਨ ਮੈ ਜੈਯਹੁ ।। [੪]ਏਕ ਬਾਂਵਰੀ ਭੀਤਰਿ ਨੈਯਹੁ ।। [੫]ਮੋਹਿ ਮਿਲੇ ਜਦੁਪਤਿ ਯੌ ਕਹਿਯਹੁ ।। [੬]ਏ ਬਚ ਭਾਖਿ ਮੋਨ ਹ੍ਵੈ ਰਹਿਯਹੁ ।।੨੦।। [੭]ਤੁਮ ਜੋ ਲੋਗ ਦੇਖ ਹੈਂ ਆਈ ।। [੮]ਯੌ ਕਹਿਯਹੁ ਤਿਨ ਬਚਨ ਸੁਨਾਈ ।। [੯]ਆਨਿ ਗਾਂਵ ਤੇ ਬਚਨ ਕਹੈਂਗੇ ।। [੧੦]ਸੁਨ ਬਤਿਯਾਂ ਹਮ ਚਕ੍ਰਿਤ ਰਹੈਂਗੇ ।।੨੧।। [੧੧]ਚੜਿ ਝੰਪਾਨ ਸੁ ਤਹਾਂ ਹਮ ਐਹੈਂ ।। [੧੨]ਗੁਰੂ ਭਾਖਿ ਤਵ ਸੀਸ ਝੁਕੈ ਹੈਂ ।। [੧੩]ਲੈ ਤੋਕੋ ਅਪਨੇ ਘਰ ਜੈ ਹੋਂ ।। [੧੪]ਭਾਂਤਿ ਭਾਂਤਿ ਕੇ ਭੋਗ ਕਮੈਹੋਂ ।।੨੨।। [੧੫]ਤਵਨੈ ਜਾਰ ਤੈਸ ਹੀ ਕਿਯੋ ।। [੧੬]ਜਵਨ ਭਾਂਤਿ ਅਬਲਾ ਕਹਿ ਦਿਯੋ ।। [੧੭]ਭਯੋ ਪ੍ਰਾਤ ਬਨ ਮਾਂਹਿ ਸਿਧਾਰਯੋ ।। [੧੮]ਏਕ ਬਾਵਰੀ ਮਾਹਿ ਬਿਹਾਰਯੋ ।।੨੩।। ਦੋਹਰਾ ।। [੧੯]ਮੱਜਨ ਕਰਿ ਬਾਪੀ ਬਿਖੈ ਬੈਠਯੋ ਧਯਾਨ ਲਗਾਇ ।। [੨੦]ਕਹਯੋ ਆਨਿ ਮੁਹਿ ਦੈ ਗਏ ਦਰਸਨ ਸ੍ਰੀ ਜਦੁਰਾਇ ।।੨੪।। ਚੌਪਈ ।। [੨੧]ਯੌਂ ਸੁਨਿ ਲੋਗ ਸਕਲ ਹੀ ਧਾਏ ।। [੨੨]ਛੇਰਾ ਸਕਰ ਕੁਚਾਰੂ ਲਯਾਏ ।। [੨੩]ਦੂਧ ਭਾਤ ਆਗੇ ਲੈ ਧਰਹੀਂ ।। [੨੪]ਭਾਂਤਿ ਭਾਂਤਿ ਸੌ ਪਾਇਨ ਪਰ ਹੀਂ ।।੨੫।। [੨੫]ਦਰਸ ਦਯੋ ਤੁਮ ਕੌ ਜਦੁਰਾਈ ।। [੨੬]ਗੁਰੂ ਭਾਖਿ ਦੈ ਗਯੋ ਬਡਾਈ ।। [੨੭]ਤਾਂਤੇ ਸਭ ਉਸਤਤਿ ਹਮ ਕਰਹੀਂ ।। [੨੮]ਮਹਾਂ ਕਾਲ ਕੀ ਬੰਦ ਨ ਪਰਹੀਂ ।।੨੬।। ਦੋਹਰਾ ।। [੨੯]ਮਹਾਂ ਕਾਲ ਕੀ ਬੰਦ ਤੇਂ ਸਭ ਕੋ ਲੇਹੁ ਛੁਰਾਇ ।। [੩੦]ਤਵ ਪ੍ਰਸਾਦਿ ਬਿਚਰਹਿ ਸੁਰਗ ਪਰਹਿ ਨਰਕ ਨੱਹਿ ਜਾਇ ।।੨੭।। ਚੌਪਈ ।। [੩੧]ਚਲੀ ਕਥਾ ਪੁਰਿ ਭੀਤਰਿ ਆਈ ।। [੩੨]ਤਿਨ ਰਾਨੀ ਸ੍ਰਵਨਨ ਸੁਨਿ ਪਾਈ ।। [੩੩]ਚੜਿ ਝੰਪਾਨ ਤਹਾਂ ਕਹੱ ਚਲੀ ।। [੩੪]ਲੀਨੇ ਬੀਸ ਪਚਾਸਿਕ ਅਲੀ ।।੨੮।। ਦੋਹਰਾ ।। [੩੫]ਚਲੀ ਚਲੀ ਆਈ ਤਹਾਂ ਜਹਾਂ ਹੁਤੇ ਨਿਜੁ ਮੀਤ ।। [੩੬]ਭਾਖਿ ਗੁਰੂ ਪਾਇਨ ਪਰੀ ਅਧਿਕ ਮਾਨ ਸੁਖ ਚੀਤ ।।੨੯।। ਚੌਪਈ ।। [੩੭]ਕਿਹੱ ਬਿਧਿ ਦਰਸੁ ਸਯਾਮ ਤੁਹਿ ਦੀਨੋ ।। [੩੮]ਕਵਨ ਕ੍ਰਿਪਾ ਕਰਿਕੈ ਗੁਰ ਕੀਨੋ ।। [੩੯]ਸਕਲ ਕਥਾ ਵਹੁ ਹਮੈ ਸੁਨਾਵਹੁ ।। [੪੦]ਮੋਰੇ ਚਿਤ ਕੇ ਤਾਪ ਮਿਟਾਵਹੁ ।।੩੦।। ਦੋਹਰਾ ।। [੪੧]ਜੁ ਕਛੁ ਕਥਾ ਤੁਮ ਪੈ ਭਈ ਸੁ ਕਛੁ ਕਹੌ ਤੁਮ ਮੋਹਿ ।। [੪੨]ਤਹਿ ਜਦੁ ਪਤਿ ਕੈਸੇ ਮਿਲੇ ਕਹਾ ਦਯੋ ਬਰ ਤੋਹਿ ।।੩੧।। ਚੌਪਈ ।। ✱ [੪੩]ਮੱਜਨ ਹੇਤ ਇਹਾਂ ਮੈਂ ਆਯੋ ।। [੪੪]ਨ੍ਹਾਇ ਧੋਇ ਕਰਿ ਧਯਾਨ ਲਗਾਯੋ ।। [੪੫]ਇਕ ਚਿਤ ਹ੍ਵੈ ਦ੍ਰਿੜ ਜਪੁ ਜਬ ਕਿਯੋ ।। [੪੬]ਤਬ ਜਦੁਪਤਿ ਦਰਸਨ ਮੁਹਿ ਦਿਯੋ ।।੩੨।। [੪੭]ਸੁਨੁ ਅਬਲਾ ਮੈ ਕਛੂ ਨ ਜਾਨੋ ।। [੪੮]ਕਹਾ ਦਯੋ ਮੁਹਿ ਕਹਾਂ ਬਖਾਨੋ ।। [੪੯]ਮੈ ਲਖਿ ਰੂਪ

✱ਇਹੋ ਜਿਹੀਆਂ ਵਾਰਤਾਵਾਂ ਅਜ ਵੀ ਸਾਡੇ ਸਾਹਮਣੇ ਪੇਸ਼ ਆਉਂਦੀਆਂ ਹਨ, ਜਿੰਨਾਂ ਤੋਂ ਜਾਣੂ ਹੋਣਾ ਸਾਡੇ ਜੀਵਨ ਦੀ ਲੋੜ ਤੋਂ ਵਿਅਰਥ ਨਹੀਂ । ਸੋ ਇਹ ਵਾਰਤਵਾਂ ਗੁਰਦੇਵ ਨੇ ਫਜੂਲ ਕੋਈ ਦਿਲ ਲਗੀ ਜਾਂ ਆਰਥਕ ਮਸਲੇ ਦੇ ਹੱਲ ਲਈ ਨਹੀਂ ਲਿਖੀਆ ਇਸਤ੍ਰੀ ਪਤੀ ਦੀ ਅਣਹੋਂਦ ਵਿਚ ਆਪਨੂੰ ਸੁੰਨੀ-ਸੁੰਨੀ ਤੇ ਕੱਲੀ-ਕੱਲੀ ਉਦਾਸੀ-ਉਦਾਸੀ ਸਮਝਦੀ ਹੈ । ਜਿਸ ਤੋਂ ਸੰਭਲਣ ਲਈ ਗਿਆਨ ਦੀ ਅਵਸਕਤਾ ਜਰੂਰੀ ਹੈ । ਗੁਰਬਾਣੀ ਦਾ ਪਵਿਤ੍ਰ ਬਚਨ ਹੈ

ੳ- ਗੁਰਮੁਖਿ ਗਿਅਨੁ ਤਿਸੁ ਸਭੁ ਕਿਛੁ ਸੁਝੈ ਅਗਿਆਨੀ ਅੰਧੁ ਕਮਾਈ ਹੇ ।।

ਪੰ: ੧੦।। ਮ: ੩।।

ਅ- ਗਿਆਨ ਅੰਜਨੁ ਜਾਕੀ ਨੇਤ੍ਰੀ ਪੜਿਆ ਤਾ ਕਉ ਸਰਬ ਪ੍ਰਗਾਸਾ ।।
ਅਗਿਆਨ ਅੰਧੇਰੇ ਸੂਝਸਿ ਨਾਹੀ ਬਹੁੜਿ ਬਹੁੜਿ ਭਰਮਾਤਾ ।।

ਪੰ: ੬੧੦।। ਮ: ੫।।

ਭੋਗ ਵਿਲਾਸ ਦਾ ਜ਼ਿਕਰ ਜਾਂ ਇਸਦੀ ਵਿਚਾਰ ਕਰਨੀ ਅਸਲੀਲ ਨਹੀਂ ਜੋ ਇਕ ਵਿਹਾਰ ਹੈ, ਪਸ਼ੂ ਪੰਛੀ ਵੀ ਇਸ ਤੋਂ ਮੁਕਤਿ ਨਹੀਂ । ਵਿਚਾਰਨਾ ਇਹ ਹੈ ਕੀ ਅਸੀਂ ਪਸ਼ੂ ਪੰਛੀ ਹਾਂ, ਜਾਂ ਇਨਸਾਨ । ਜੇ ਇਨਸਾਨ ਹਾਂ, ਤਾਂ ਸਾਡੇ ਇਖਲਾਕਤਨ ਕੀ ਫਰਜ ਹਨ ? ਪਰ ਇਹ ਤਾਂ ਹੀ ਸੋਚਾਂਗੇ ਜੇ ਸਾਨੂੰ ਭਲੇ ਬੁਰੇ ਕਰਮ ਤੇ ਉਸਦੇ ਸਿਟਿਆ ਦੀ ਸੂਝ ਹੋਵੇ, ਸੂਝ ਗਿਆਨ ਦੇ ਪ੍ਰਕਾਸ਼ ਬਿਨਾਂ ਨਹੀ ਹੋ ਸਕਦੀ । ਅਗਿਆਨ ਦੇ ਹਨੇਰੇ ਵਿਚ ਕ੍ਰਮੇ ਹੋਇ ਇਸਤ੍ਰੀ ਪੁਰਸ਼ ਕਾਮ ਦੇ ਵੇਗ ਦੀ ਠੋਕਰਾਂ ਖਾਂਦੇ ਹਨ, ਜਿਨਾਂ ਨੂੰ ਗੁਰਦੇਵ ਨੇ ਥਾ ਪਰ ਥਾਂ ਮੂਰਖ ਸਬਦ ਦੀ ਉਪਮਾ ਦਿੱਤੀ ਹੈ ।

ਖਸਮੁ ਮਰੈ ਤਉ ਨਾਰਿ ਨ ਰੋਵੈ । ਉਸ ਰਖਵਾਰਾ ਅਉਰੋ ਹੋਵੈ ।।
ਰਖਵਾਰੇ ਕਾ ਹੋਇ ਬਿਨਾਸ । ਆਗੈ ਨਰਕ ਈਹਾ ਭੋਗ ਵਿਲਾਸ ।।

(ਸ੍ਰੀ ਕਬੀਰ ਜੀ) ਪੰ: ੮੭੧ ।। ☞

ਐ ਮੇਰੇ ਪਿਆਰੇ ਤੂੰ ਉਹ ਕਮ ਕਰ ਜੋ ਮੈਂ ਕਹਿੰਦੀ ਹਾਂ ।

੧– ਮੇਰੀ ਗਲ ਕੰਨ ਲਾ ਕੇ ਸੁਣ ਲੈ

੨– ਅਤੇ ਇਸਦਾ ਹੋਰ ਕਿਸੇ ਨੂੰ ਭੇਦ ਨਾਂ ਦੇਵੀਂ ।।੧੯।।

੩– ਇਕ ਦਿਨ ਤੂੰ (ਉਸ ਫਲਾਣੇ) ਜੰਗਲ ਵਿਚ ਚਲਾ ਜਾਵੀਂ ।

੪– ਉਥੇ ਇਕ ਬਉਲੀ ਹੈ ਪਾਣੀ ਵਾਲੀ, ਉਸ ਬਾਉਲੀ ਵਿਚ ਜਾ ਕੇ ਨ੍ਹਾ ਲਵੀਂ, ਤੇ ਜਦੋਂ ਕੋਈ ਤੈਨੂੰ ਬੈਠਾ ਤਕ ਕੇ ਪੁਛੇ–

੫– ਤਾਂ ਤੂੰ ਕਹਿ ਦੇਣਾ ਕਿ ਮੈਨੂੰ ਕ੍ਰਿਸ਼ਨ ਜੀ ਆ ਕੇ ਮਿਲੇ ਹਨ ।

੬– ਬੱਸ, ਇੰਨੀ ਗੱਲ ਕਹਿਕੇ ਸਮਾਧੀ ਲਾ ਕੇ ਚੁੱਪ ਕਰਕੇ ਬੈਠੇ ਰਹਿਣਾ ।।੨੦।।

੭– ਜਿਹੜਾ ਵੀ ਕੋਈ ਆ ਕੇ ਤੈਨੂੰ ਤਕੇਗਾ ।

੮– ਉਸ ਨੂੰ ਇਹੀ ਗੱਲ ਕਹਿ ਕੇ ਸੁਣਾ ਦੇਣੀ ।

੯– ਉਹ ਲੋਕ ਆਕੇ ਪਿੰਡ ਵਿਚ ਇਹ ਗੱਲ ਦੱਸਣਗੇ ਕਿ ਫਲਾਣੇ ਜੰਗਲ ਵਿਚ ਇਕ ਜੋਗੀ ਬੈਠਾ ਹੈ ਜਿਸ ਨੂੰ ਕ੍ਰਿਸ਼ਨ ਜੀ ਨੇ ਦਰਸ਼ਨ ਦਿਤੇ ਤੇ ਉਸਨੂੰ ਮਿਲਿਆ ਹੈ ਜਦੋਂ ਇਹ ਚਰਚਾ ਫੈਲ ਜਾਵੇਗੀ ।

੧੦– ਅਸੀਂ ਇਹ ਗੱਲ ਸੁਣਕੇ ਹੈਰਾਨੀ ਪ੍ਰਗਟ ਕਰ ਦਿਆਂਗੇ, ਹੈਰਾਨ ਜਿਹੇ ਹੋ ਜਾਵਾਂਗੇ। ।।੨੧।।

੧੧– ਅਤੇ ਡੋਲੀ ਵਿਚ ਬਹਿਕੇ ਮੈਂ ਉਥੇ ਆ ਜਾਵਾਂਗੀ ।

੧੨– ਅਤੇ ਤੈਨੂੰ ਗੁਰੂ ਕਹਿਕੇ ਤੇਰੇ ਅੱਗੇ ਮੱਥਾ ਟੇਕ ਦਿਆਂਗੀ ।

੧੩– ਗੁਰੂ ਕਹਿ ਕੇ ਤੈਨੂੰ ਆਪਣੇ ਘਰ ਲੈ ਆਵਾਂਗੀ ।

੧੪– ਫੇਰ ਅਸੀਂ ਤਰ੍ਹਾਂ ਤਰ੍ਹਾਂ ਦੀਆਂ ਮੌਜਾਂ ਮਾਣਾਂਗੇ ।।੨੨।।

੧੫– ਉਸਦੇ ਜਾਰ ਨੇ ਠੀਕ ਉਹੀ ਕੁਝ ਕੀਤਾ ।

੧੬– ਜਿਸ ਤਰ੍ਹਾਂ ਉਸ ਇਸਤ੍ਰੀ ਨੇ ਕਿਹਾ ਸੀ ਉਸਨੂੰ ।

੧੭– ਸਵੇਰ ਹੁੰਦੀ ਹੀ ਉਹ ਜੰਗਲ ਵਿਚ ਚਲਾ ਗਿਆ ।

੧੮– ਜੇਹੜੀ ਇਕ ਬਉਲੀ ਦੱਸੀ ਸੀ ਉਸ ਤੇ ਪੁੱਜ ਗਿਆ ।।੨੩।।

੧੯– ਅਤੇ ਬਾਉਲੀ ਵਿਚ ਇਸਨਾਨ ਕਰਕੇ ਕਿਨਾਰੇ ਉਪੱਰ ਸਮਾਧੀ ਲਾ ਕੇ ਬਹਿ ਗਿਆ ।

੨੦– ਜਦੋਂ ਆਕੇ ਕੋਈ ਪੁਛਦਾ ਤਾਂ ਕਹਿ ਦਿੰਦਾ ਕਿ ਮੈਨੂੰ ਕ੍ਰਿਸ਼ਨ ਭਗਵਾਨ ਦਰਸਨ ਦੇ ਗਏ ਹਨ ।।੨੪।।

੨੧– ਇਹ ਸੁਣਕੇ ਲੋਕ ਸਾਰੇ ਹੀ ਉਥੇ ਆਉਣ ਲੱਗੇ ।

੨੨– ਖਾਣ ਵਾਸਤੇ ਚੰਗਾ (ਫੇਰਾ ਸੇਵੀਆਂ, ਸ਼ੱਕਰ–ਘਿਉ, ਕਚਾਲੂ) ਘੀ ਸ਼ੱਕਰ ਤੇ ਤੇ ਪੂਰੀਆਂ ਕਚੌਰੀਆਂ ਆਦਿ ਲਿਆਇ ।

੨੩– ਦੁਧ, ਪਲਾਉ ਆਦਿ ਅੱਗੇ ਲਿਆ ਧਰੇ ।

੨੪– ਅਨੇਕ ਪ੍ਰਕਾਰ ਲੋਕੀਂ ਲਗੇ ਪੈਰੀਂ ਸੀਸ ਧਰਨ ਬਾਬਿਆਂ ਦੇ ।।੨੫।।

੨੫– ਧੰਨ ਹੋ ਮਹਾਰਾਜ ! ਤੁਹਾਨੂੰ ਜਦੂਪਤੀ ਕ੍ਰਿਸ਼ਨ ਨੇ ਆ ਕੇ ਦਰਸ਼ਨ ਦਿਤੇ ਹਨ ।

੨੬– ਗੁਰੂ ਕਹਕੇ ਵਡਿਆਈ ਕਰਨ ਲੱਗੇ ਸਾਰੇ ਦੇ ਸਾਰੇ

੨੭– ਇਸ ਲਈ ਅਸੀਂ ਆਪਦੀ ਸਾਰੇ ਉਸਤਤਿ ਕਰਦੇ ਹਾਂ ।

੨੮– ਤਾਂ ਕਿ ਅਸੀਂ (ਮਹਾਂ ਕਾਲ) ਜਨਮ ਮਰਨ ਦੇ ਚੱਕਰ ਵਿਚ ਨਾ ਪਈਏ ।।੨੬।।

੨੯– ਇਸ ਲਈ ਹੇ ਗੁਰੂ ਜੀ ਸਾਨੂੰ ਕਾਲ ਦੇ ਬਧਨਾਂ ਤੋਂ ਛੁਡਾ ਦਿਉ ਅਤੇ ਸਾਰਿਆਂ ਨੂੰ ਮੁਕਤਿ ਕਰਾ ਦਿਹੋ ।

੩੦– ਤੇਰੀ ਕ੍ਰਿਪਾ ਨਾਲ ਅਸੀਂ ਸੁਰਗ ਵਿਚ ਚਲੇ ਜਾਈਏ ਨਰਕ ਤੋਂ ਬਚ ਜਾਈਏ ।।੨੭।।

੩੧– ਇਹ ਕਹਾਣੀ ਤੁਰਦੀ ਤੁਰਦੀ ਸਹਿਰ ਵਿਚ ਪੁਜ ਗਈ ।

੩੨– ਸੁਮੇਰ ਕੁਅਰ ਰਾਣੀ ਦੇ ਕੰਨਾਂ ਵਿਚ ਆ ਪਈ ।(ਜੋ ਉਹ ਚਾਹੁੰਦੀ ਹੀ ਸੀ).

੩੩– ਡੋਲੇ ਪਰ ਚੜਕੇ ਉਥੇ ਨੂੰ ਤੁਰ ਪਈ ।

੩੪– ਨਾਲ ਬੀਹ ਪੰਜਾਹ ਸਾਥੀ ਸੇਵਕ ਆਦਿ ਲੈ ਲਏ ।।੨੮।।

੩੫– ਚੱਲੀ, ਤੇ ਚੱਲਕੇ ਉਥੇ ਪੁਜ ਗਈ ਜਿਥੇ ਉਸਦਾ ਮਿਤ੍ਰ ਸੀ ।ਜੋਗੀ ਦੇ ਰੂਪ ਵਿਚ ।

੩੬– ਗੁਰੂ ਕਹਿਕੇ ਪੈਰਾਂ ਵਿਚ ਸਿਰ ਧਰ ਦਿਤਾ ਅਤੇ ਮਨ ਵਿਚ ਬੜੀ ਸੁਖੀ ਤੇ ਖੁਸ਼ ਹੋਈ ।।੨੯।।

੩੭– ਤੇ ਪੁਛਿਆ ਕਿ ਕਿਸ ਤਰਾਂ ਤੈਨੂੰ ਸਾਵਲੇ ਰੰਗ ਵਾਲੇ ਸ਼ਿਆਮ ਜੀ ਨੇ ਦਰਸ਼ਨ ਦਿਤੇ ?

੩੮– ਕਿਵੇਂ ਤੈਨੂੰ ਕ੍ਰਿਪਾ ਕਰਕੇ ਗੁਰੂ ਬਣਾ ਗਏ ?

੩੯– ਇਹ ਸਾਰੀ ਕਹਾਣੀ ਮੈਨੂੰ ਸੁਣਾ ਦੇਹ ।

੪੦– ਮੇਰੇ ਚਿਤ ਦੀ ਇਹ ਚਿੰਤਾ ਦੂਰ ਕਰ ਦੇਹੁ ।।੩੦।।

੪੧– ਜਿਵੇਂ ਇਹ ਵਾਰਤਾ ਤੇਰੇ ਨਾਲ ਬੀਤੀ ਹੈ ਉਹ ਸਾਰੀ ਹੀ ਮੈਨੂੰ ਕਹਕੇ ਸੁਣਾ ਦੇਹ ।

੪੨– ਤੈਨੂੰ ਕ੍ਰਿਸ਼ਨ ਕਿਵੇਂ ਮਿਲਿਆ ਅਤੇ ਉਸ ਨੇ ਕੀ ਤੈਨੂੰ ਵਰ ਦਿਤਾ ।।੩੧।।

੪੩– ਜੋਗੀ ਰੂਪ, ਮਿੱਤਰ ਦੱਸਦਾ ਹੈ ਕਿ ਇਸ ਬਾਉਲੀ ਵਿਚ ਨਾਹੁਣ ਵਾਸਤੇ ਮੈਂ ਆਇਆ ਸੀ ।

੪੪– ਨ੍ਹਾਂ ਧੋ ਕੇ ਮੈਂ ਧਿਆਨ ਵਿਚ ਲਗ ਗਿਆ ।

੪੫– ਇਕ ਚਿਤ ਹੋ ਕੇ ਦ੍ਰਿੜ ਨਿਸਚੇ ਨਾਲ ਜਦੋਂ ਮੈਂ ਜਪ ਕੀਤਾ ।

੪੬– ਉਸ ਧਿਆਨ ਸਮੇਂ ਮੈਨੂੰ ਕ੍ਰਿਸ਼ਨ ਨੇ ਦ੍ਰਸ਼ਨ ਆ ਦਿਤੇ ।।੩੨।।

੪੭– ਐ ਇਸਤ੍ਰੀ ਸੁਣ ਮੈਂ ਕੁਝ ਨਹੀਂ ਜਾਣਦਾ ।

੪੮– ਕਿ ਕੀ ਦੇ ਗਏ ਉਹ ਮੈਂ ਕੀ ਦੱਸਾਂ ?

੪੯– ਮੈਂ ਤਾਂ ਉਹਨਾਂ ਦਾ ਰੂਪ ਦੇਖ ਕੇ ।

ਖੁਸ਼ ਹੋਈ ।।੨੯।।

ਅਚਰਜ ਤਬ ਭਯੋ ।। ੧ਮੋ ਕਹੁ ਬਿਸਰਿ ਸਭੈ ਕਿਛੁ ਗਯੋ ।।੩੩।। ਦੋਹਰਾ ।। ੨ਬਨਮਾਲਾ ਉਰ ਮੈਂ ਧਰੀ ਪੀਤ ਬਸਨ ਫਹਰਾਇ ।। ੩ਨਿਰਖ ਦਿਪਤ ਦਾਮਨਿ ਲੱਜੈ ਪ੍ਰਭਾ ਨ ਬਰਨੀ ਜਾਇ ।।੩੪।। ਚਉਪਈ ।। ੪ਅਧਿਕ ਜੋਤਿ ਜਦੁਪਤਿ ਕੀ ਸੋਹੈ ।। ੫ਖਗ ਮ੍ਰਿਗ ਜੱਛ ਭੁਜੰਗਨ ਮੋਹੈ ।। ੬ਲਹਿ ਨੈਨਨ ਕੌ ਮ੍ਰਿਗ ਸਕੁਚਾਨੇ ।। ੭ਕਮਲ ਜਾਨਿ ਅਲਿ ਫਿਰਤ ਦਿਵਾਨੇ ।।੩੫।। ਛੰਦ ।। ੮ਪੀਤ ਬਸਨ ਬਨਮਾਲ ਮੋਰ ਕੋ ਮੁਕਟ ਸੁਧਾਰੈ ।। ੯ਮੁਖ ਮੁਰਲੀ ਅਤਿ ਫਬਤ ਹਿਯੇ ਕੌਸਤਕਮਨਿ ਧਾਰੈ ।। ੧੦ਸਾਰੰਗ ਸੁਦਰਸਨ ਗਦਾ ਹਾਥ ਨੰਦਗ ਅਸਿ ਛਾਜੈ ।। ੧੧ਲਖੇ ਸਾਵਰੀ ਦੇਹ ਸਘਨ ਘਨ ਸਾਵਨ ਲਾਜੈ ।। ੩੬।। ਦੋਹਰਾ ।। ੧੨ਚਤੁਰ ਕਾਨ੍ਹ ਆਯੁਧ ਚਤੁਰ ਚਹੂੰ ਬਿਰਾਜਤ ਹਾਥ ।। ੧੩ਦੋਖ ਹਰਨ ਦੀਨੋ ਧਰਨ ਸਭ ਨਾਥਨ ਕੇ ਨਾਥ ।।੩੭।। ੧੪ਨਵਲ ਕਾਨ੍ਹ ਗੋਪੀ ਨਵਲ, ਨਵਲ ਸਖਾ ਲਿਯੇ ਸੰਗ ।। ੧੫ਨਵਲ ਬਸਤ੍ਰ ਜਾ ਮੈ ਧਰੇ ਰੰਗਿਤ ਨਾਨਾ ਰੰਗ ।।੩੮।। ੧੬ਇਹੈ ਭੇਖ ਭਗਵਾਨ ਕੋ ਯਾ ਮੈ ਕਛੁ ਨ ਭੇਦ ।। ੧੭ਇਹੇ ਉਚਾਰਤ ਸਾਸਤ੍ਰ ਸਭ ਇਹੈ ਬਖਾਨਤ ਬੇਦ ।।੩੯।। ੧੮ਇਹੈ ਭੇਖ ਪੰਡਿਤ ਕਹੈਂ ਇਹੈ ਕਹਤ ਸਭ ਕੋਇ ।। ੧੯ਦਰਸੁ ਦਯੋ ਜਦੁਪਤਿ ਤੁਮੈ ਯਾ ਮੈ ਭੇਦ ਨ ਹੋਇ ।।੪੦।। ਚੌਪਈ ।। ੨੦ਸਭ ✡ਬਨਿਤਾ ਪਾਇਨ ਪਰ ਪਰੀ ।। ੨੧ਭਾਂਤਿ ਭਾਂਤਿ ਸੌ ਬਿਨਤੀ ਕਰੀ ।। ੨੨ਨਾਥ ਹਮਾਰੇ ਧਾਮ ਪਧਾਰਹੁ ।। ੨੩ਸ੍ਰੀ ਜਦੁਪਤਿ ਕੋ ਨਾਮ ਉਚਾਰਹੁ ।।੪੧।। ਦੋਹਰਾ ।। ੨੪ਧਾਮ ਚਲੋ ਹਮਰੇ ਪ੍ਰਭੂ ਕਰਿਕੈ ਕ੍ਰਿਪਾ ਅਪਾਰ ।। ੨੫ਹਮ ਠਾਢੀ ਸੇਵਾ ਕਰੈਂ ਏਕ ਚਰਨ ਨਿਰਧਾਰ ।।੪੨।। ੨੬ਰਾਨੀ ਸੁਤ ਤੁਮਰੇ ਜਿਯੈ ਸੁਖੀ ਬਸੈ ਤਵ ਦੇਸ ।। ੨੭ਹਮ ਅਤੀਤ ਬਨਹੀ ਭਲੇ ਧਰੇ ਜੋਗ ਕੋ ਭੇਸ ।।੪੩।। ਚੌਪਈ ।। ੨੮ਕ੍ਰਿਪਾ ਕਰਹੁ ਗ੍ਰਿਹ ਚਲਹੁ ਹਮਾਰੇ ।। ੨੯ਲਗੀ ਪਾਂਇ ਮੈਂ ਰਹੋ ਤਿਹਾਰੇ ।। ੩੦ਜੋ ਕਛੁ ਕਹੋ ਕਰਿਹੋਂ ਅਬ ਸੋਈ ।। ੩੧ਤਵ ਆਗਯਾ ਫੇਰਿ ਹੈ ਨ ਕੋਈ ।।੪੪।। ਦੋਹਰਾ ।। ੩੨ਮੈ ਯਾ ਸੋ ਗੋਸਟਿ ਕਰੋਂ ਕਹਿ ਅਲਿ ਦਈ ਉਠਾਇ ।। ੩੩ਆਪੁ ਆਇ ਤਾ ਸੋਂ ਰਮੀ ਹ੍ਰਿਦੈ ਹਰਖ ਉਪਜਾਇ ।।੪੫।। ੩੪ਲੈ ਤਾਕੋ ਘਰ ਕੋ ਚਲੀ ਮਨ ਮਾਨਤ ਕਰਿ ਭੋਗ ।। ੩੫ਯਾਹਿ ਮਿਲਯੋ ਸਭ ਹਰਿ ਕਹੈ ਭੇਦ ਨ ਜਾਨਹਿ ਲੋਗ ।।੪੬।। ਚੌਪਈ ।। ੩੬ਤਵਨ ਜਾਰ ਕੋ ਸੰਗ ਲੈ ਚੱਲੀ ।। ੩੭ਲੀਨੇ ਸਾਥ ਪਚਾਸਿਕ ਅਲੀ ।। ੩੮ਗੋਸਟਿ ਹੇਤ ਧਾਮ ਤਿਹੱ ਆਵੈ ।। ੩੯ਸੰਕ ਤਯਾਗਿ ਕਰਿ ਭੋਗ ਕਮਾਵੈ ।।੪੭।। ਦੋਹਰਾ ।। ੪੦ਤਵਨ ਜਾਰ ਸੋਂ ਯੌ ਰਹੈ ਨਿਜੁ ਨਾਰੀ ਜਯੋਂ ਹੋਇ ।। ੪੧ਲੋਗ ਗੁਰੂ ਕਹਿ ਪਗ

☜ ਇਸ ਲਈ ਬੜੀ ਵਡੀ ਲੋੜ ਹੈ – ਗੁਰ ਕਾ ਸਬਦ ਕਰਿ ਦੀਪਕੋ ਇਹ ਸਤ ਕੀ ਸੇਜ ਬਛਾਇ ਰੀ ।। ਪੰ: ੪੦੦ । ਮ: ੫ ।।

ਜੇ ਕਿਤੇ ਸਮੇਰ ਕੁਅਰਿ ਨੂੰ ਇਹ ਗਿਆਨ ਕਿਸੇ ਦਿਤਾ ਹੁੰਦਾ ਤਾਂ ਗੁਰੂ ਕਰਕੇ ਉਸ ਨਾਲ ਯਾਰਾਨਾ ਯੋਜਤ ਨਾ ਕਰਦੀ । ਆਪਣੇ ਭਵਿਖ ਤੋਂ ਅਵੇਸਲਾ ਵਿਅਕਤੀ ਨਾਂ ਅਸੰਭਵ ਦਿਲ ਦੀ ਉਕਸਾਹਟ ਨੂੰ ਨਾਂ ਮਹਿਸੂਸ ਕਰਕੇ ਅੰਨੇ ਖੂਹ ਵਿਚ ਜਾ ਡਿਗਦਾ ਹੈ । ਪਰਾਇ ਘਰਾਂ ਦੇ ਸੁਖਾਂ ਦੀ ਲਾਲਸਾ ਵੀ ਗੁਰੂ ਦੇ ਗਿਆਨ ਤੋਂ ਹੀਣ ਇਨਸਾਨ ਹੀ ਕਰਦਾ ਹੈ । ਜਿਸ ਨੂੰ ਇਹ ਖਬਰ ਨਹੀਂ ਕਿ ਮੈਂ ਪਰਾਇ ਘਰਾਂ ਦਾ ਸੁਖ ਮੁਹੀਆਂ ਕਰਕੇ ਸੰਗਲਾਂ ਵਿਚ ਬੰਧਿਆ ਜਾਵਾਂਗਾ ਜੈਸਾ ਕਿ ਸਤਿਗੁਰਾਂ ਦਾ ਪਵਿਤ੍ਰ ਬਚਨ ਹੈ :–

ਪਰ ਘਰਿ ਚੀਤੁ ਮਨਮੁਖਿ ਡੋਲਾਇ ।।
ਗਲਿ ਜੇਵਰੀ ਧੰਧੈ ਲਪਟਾਇ ।। ਪੰ: ੨੨੬ ।। ਮ: ੧ ।।

✡ ਰਾਣੀ ਦੇ ਮੂੰਹੋ ਜਦ ਤਸੱਲੀ ਦੇ ਬਚਨ ਨਿਕਲੇ ਇਹ ਸੁਣ ਕੇ ਸਾਰਿਆਂ ਦੀ ਤਸੱਲੀ ਹੋ ਗਈ ।

ਅਸਚਰਜ (ਹੈਰਾਨ) ਹੀ ਰਹਿ ਗਿਆ ।

੧– ਮੈਨੂੰ ਉਸ ਵੇਲੇ ਸਤੇ ਸੁਧਾਂ ਭੁੱਲ ਗਈਆਂ ।।੩੩।।

੨– ਗਲੇ ਦੇ ਵਿਚ ਰੁਦਰਾਸ ਦੀ ਮਾਲਾ ਪਾਈ ਹੋਈ ਸੀ ਪੀਲੇ ਬਸਤ੍ਰ ਲਹਿਰਾਹ ਰਹੇ ਸਨ ।

੩– ਚੇਹਰੇ ਨੂੰ ਦੇਖ ਕੇ ਬਿਜਲੀ ਵੀ ਲਜਿਆਮਾਨ ਹੋ ਰਹੀ ਸੀ ਉਸ ਵੇਲੇ ਦੀ ਪ੍ਰਭਾ ਕਹੀ ਨਹੀਂ ਜਾਂਦੀ ।।੩੪।।

੪– ਕ੍ਰਿਸ਼ਨ ਦੀ ਜੋਤਿ ਬਹੁਤ ਸੁਹਾਵਣੀ ਸੀ ।

੫– ਪੰਛੀ ਮਿਰਗ ਜੜ੍ਹਾਂ ਤੇ ਸਰਪਾਂ ਨੂੰ ਵੀ ਮੋਹਤ ਕਰ ਰਹੀ ਸੀ ਮੋਹਣੀ ਮੂਰਤ ।

੬– ਨੇਤ੍ਰਾਂ ਨੂੰ ਤੱਕ ਕੇ ਹਿਰਨ (ਮਿਰਗ) ਵੀ ਸ਼ਰਮਾਂਦੇ ਸਨ ।

੭– ਕ੍ਰਿਸ਼ਨ ਦੇ ਨੇਤ੍ਰਾਂ ਨੂੰ ਤੱਕ ਕੇ ਭਵਰੇ ਫੁਲ ਸਮਝਕੇ ਸੈਦਾਈ ਹੋ ਰਹੇ ਸੀ ।। ੩੫।।

੮– ਪੀਲੇ ਬਸਤ੍ਰ, ਰੁਦ੍ਰਾਸ ਦੀ ਮਾਲਾ, ਮੋਰ ਮੁਕਟ ਸਜਿਆ ਹੋਇਆ ਸੀ ।

੯– ਮੂੰਹ ਵਿਚ ਬੰਸਰੀ ਬੜੀ ਫਬਦੀ ਸੀ ਜੋ ਹਿਰਦੇ ਦੀ ਸ਼ਕਤੀ ਨੂੰ ਖਿਚ ਰਹੀ ਸੀ ।

੧੦– ਧਨਖ ਬਾਣ ਤੇ ਸੁਦ੍ਰਸ਼ਨ ਚੱਕ੍ਰ, ਗਦਾ, ਹੱਥ ਵਿਚ ਤਲਵਾਰ ਸਜ ਰਹੀ ਸੀ ।

੧੧– ਅਤੇ ਸਾਂਵਲਾ ਸਰੀਰ ਦਿਸ ਰਿਹਾ ਸੀ ਜਿਸ ਨੂੰ ਤੱਕ ਕੇ ਸਾਵਣ ਦੀ ਕਾਲੀ ਘਟਾ ਸ਼ਰਮਾਂਦੀ ਸੀ ।।੩੬।।

੧੨– ਕੰਨਾਂ ਵਿਚ ਕੁੰਡਲ ਤੇ ਚਾਰਾਂ ਹੱਥਾਂ ਵਿਚ ਸਸਤ੍ਰ ਫੜੇ ਹੋਇ ਸਨ ।

੧੩– ਧਰਮ ਦੇ ਦੋਖੀਆਂ ਦਾ ਨਾਸ਼ ਕਰਨ ਲਈ ਉਸ ਸਾਰੇ ਨਾਥਾਂ ਦੇ ਨਾਥ ਨੇ ।।੩੭।।

੧੪– ਸੁੰਦ੍ਰ ਭੂਖਨ ਅਤੇ ਸੁੰਦਰ ਗੋਪੀਆਂ ਸੁੰਦਰ ਗੁਆਲ ਬਾਲ ਨਾਲ ਸਨ ਲਏ ਹੋਇ ।

੧੫– ਸੁੰਦਰ ਹੀ ਬਸਤ੍ਰ ਸਰੀਰ ਤੇ ਧਾਰੇ ਹੋਏ ਸਨ ਜੋ ਅਨੇਕ ਰੰਗਾ ਦੇ ਸਨ ।।੩੮।।

੧੬– ਇਹ ਸੁਣ ਕੇ (ਸਮੇਰ ਕੁਆਰਿ) ਬੋਲੀ ਕਿ ਠੀਕ ਭਗਵਾਨ ਕ੍ਰਿਸ਼ਨ ਦੀਆਂ ਇਹੋ ਨਿਸ਼ਾਨੀਆਂ ਨੇ ਇਸ ਦੇ ਵਿਚ ਹੁਣ ਕੋਈ ਸ਼ੱਕ ਬਾਕੀ ਨਹੀਂ ਕਿ ਤੁਸਾਂ ਦਰਸ਼ਨ ਨਹੀਂ ਕੀਤੇ ।

੧੭– ਇਹੋ ਨਿਸ਼ਾਨੀਆਂ ਸਾਰੇ ਸਾਸਤ੍ਰ ਦਸਦੇ ਹਨ ਅਤੇ ਇਹੋ ਬੇਦ ਦਸਦੇ ਹਨ ।।੩੯।।

੧੮– ਇਹੋ ਵੇਸ ਪੰਡਿਤ ਲੋਕ ਕਹਿੰਦੇ ਹਨ ਇਹੋ ਸਭ ਕੋਈ ਕਹਿੰਦੇ ਹਨ ।

੧੯– ਇਹ ਪੱਕੀ ਤਸੱਲੀ ਹੋ ਗਈ ਕਿ ਤੈਨੂੰ ਠੀਕ ਕ੍ਰਿਸ਼ਨ ਨੇ ਦਰਸ਼ਨ ਦਿਤੇ ਹਨ ਇਸ ਵਿਚ ਹੁਣ ਕੋਈ ਸ਼ੰਕਾ ਨਹੀਂ ।।੪੦।।

੨੦– ਰਾਣੀ ਨੂੰ ਤੱਕ ਕੇ ਸਾਰੀਆਂ ਸੇਵਕਾਵਾਂ ਤੇ ਹੋਰ ਸਹੇਲੀਆਂ ਨੇ ਪੈਰਾਂ ਤੇ ਸਿਰ ਧਰੇ

੨੧– ਅਤੇ ਅਨੇਕ ਪ੍ਰਕਾਰ ਦੀਆਂ ਬੇਨਤੀਆਂ ਕੀਤੀਆਂ ।

੨੨– ਅਤੇ ਕਿਹਾ ਕਿ ਐ ਨਾਥ (ਮਾਲਕ) ਸਾਡੇ ਘਰ ਚਲੋ ।

੨੩– ਸਾਡੇ ਘਰੀਂ ਬਹਕੇ ਕ੍ਰਿਸ਼ਨ ਦਾ ਨਾਮ ਜਪੋ ।।੪੧।।

੨੪– ਐ ਪ੍ਰਭੂ ਆਪਣੀ ਅਪਾਰ ਕਿਰਪਾ ਕਰਕੇ ਸਾਡੇ ਘਰ ਚਲੋ ।

੨੫– ਅਸੀਂ ਲਗਾਤਾਰ ਇਕ ਪੈਰ ਪਰ ਖਲੋਕੇ ਸੇਵਾ ਕਰਾਂਗੀਆਂ ।।੪੨।।

੨੬– ਜੋਗੀ ਬੋਲਿਆ– ਐ ਰਾਣੀ ! ਤੇਰਾ ਪੁੱਤਰ ਜਿਉਂਦਾ ਰਹੇ ਅਤੇ ਤੇਰਾ ਦੇਸ਼ ਸੁਖ ਨਾਲ ਵਸਦਾ ਰਹੇ ।

੨੭– ਅਸੀਂ ਫਕੀਰ ਜੰਗਲ ਵਿਚ ਹੀ ਠੀਕ ਹਾਂ । ਇਸ ਜੋਗੀਆਂ ਵਾਲੇ ਭੇਸ ਵਿਚ ।।੪੩।।

੨੮– (ਰਾਣੀ ਨੇ ਫਿਰ ਤਰਲਾ ਮਾਰਿਆ) ਨਾ ਮਹਾਰਾਜ ਕ੍ਰਿਪਾ ਕਰੋ ਸਾਡੇ ਘਰ ਚੱਲੋ ।

੨੯– ਮੈਂ ਤੁਹਾਡੇ ਚਰਨਾਂ ਨਾਲ ਜੁੜੀ ਰਹਾਂਗੀ ।

੩੦– ਜੋ ਕੁਝ ਤੁਸੀਂ ਕਹੋਗੇ ਮੈਂ ਉਸੇ ਵੇਲੇ ਕਰਾਂਗੀ ।

੩੧– ਤੁਹਾਡਾ ਹੁਕਮ ਕੋਈ ਨਹੀਂ ਮੋੜੇਗਾ ।।੪੪।।

੩੨– ਮੈਂ ਇਹਨਾਂ ਨਾਲ ਘਰ ਲਿਜਾਣ ਲਈ ਗਲ ਕਰਦੀ ਹਾਂ । ਸਾਰੀਆਂ ਸਾਥਣਾਂ ਪਾਸੇ ਭੇਜ ਦਿਤੀਆਂ ।

੩੩– ਆਪ ਉਸਦੇ ਨਾਲ ਬਿਲਾਸ ਕਰਨ ਦੀ ਖੁਸ਼ੀ ਮਾਣੀ ।।੪੫।।

੩੪– ਆਪ ਉਸ ਦੇ ਨਾਲ ਪ੍ਰੇਮ ਪ੍ਰੀਤ ਕਰਕੇ ਉਸ ਨੂੰ ਨਾਲ ਲੈ ਕੇ ਘਰ ਨੂੰ ਤੁਰ ਪਈ ।

੩੫– ਸਾਰੇ ਇਹੋ ਕਹਿੰਦੇ ਨੇ ਕਿ ਇਸ ਨੂੰ ਹਰਿ ਕ੍ਰਿਸ਼ਨ ਮਿਲਿਆ ਹੈ ਪਰ ਅੰਦ੍ਰਦੇ ਭੇਦ ਨੂੰ ਲੋਕ ਕੋਈ ਨਹੀਂ ਜਾਣਦੇ ।।੪੬।।

੩੬– ਰਾਣੀ ਸਮੇਰ ਕੁਆਰਿ ਆਪਣੇ ਉਸ ਯਾਰ ਨੂੰ ਨਾਲ ਲੈ ਕੇ ਚਲੀ ਗਈ ।

੩੭– ਨਾਲ ਪੰਜਾਹ ਕੁ ਸੇਵਕਾਂ ਤੇ ਸਾਥਣਾਂ ਨੂੰ ਭੀ ਲੈ ਲਿਆ ।

੩੮– ਹੁਣ– ਗੁਰੂ ਨਾਲ ਗੋਸ਼ਟ ਕਰਨ ਹਿਤ ਕਰਕੇ ਉਸਦੇ ਕੋਲ ਆ ਜਾਂਦੀ ਹੈ, ਰਣਵਾਸ ਵਿਚ ਬਿਨਾਂ ਆਗਿਆ ਕਿਸੇ ਦੇ ਜਾਣ ਦੀ ਜੁਰੱਰਤ ਨਹੀਂ ਹੁੰਦੀ ।

੩੯– ਨਿਧੜਕ ਹੋ ਕੇ ਮੌਜ ਮੇਲਾ ਕਰਦੀ ਹੈ ।।੪੭।।

੪੦– ਸਮੇਰ ਕੁਆਰਿ ਹੁਣ ਉਸ ਪੁਰਸ਼ ਨਾਲ ਐਉਂ ਰਹਿਣ ਲਗੀ ਜਿਵੇਂ ਇਸਤ੍ਰੀ ਆਪਣੇ ਪਤੀ ਨਾਲ ਹੀ ਰਹਿੰਦੀ ਹੈ ।

੪੧– ਲੋਕ ਗੁਰੂ ਕਹਿਕੇ ਚਰਨੀ ।

ਪਰੈ ਭੇਦ ਨ ਪਾਵੈ ਕੋਇ ।।੪੮।। ੧ਚੰਚਲਾਨ ਕੇ ਚਰਿਤ੍ਰ ਕੋ ਸਕਤ ਨ ਕੋਊ ਪਾਇ ।। ੨ਚੰਦ੍ਰ ਸੂਰ ਸੁਰ ਅਸੁਰ ਸਭ ਬ੍ਰਹਮ ਬਿਸਨ ਸੁਰ ਰਾਇ ।।੪੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਚੌਬੀਸਮੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੨੪।। ੫੦੮।। ਅਫਜੂੰ ।।

ਦੋਹਰਾ ।। ੩ਗੰਗ ਜਮੁਨ ਭੀਤਰ ਬਸੈ ਕੈਲਾਖਰ ਕੀ ਦੂਨ ।। ੪ਤਿਹ ਠਾਂ ਲੋਗ ਬਸੈ ਘਨੇ ਪ੍ਰਤੱਛ ਪਸੂ ਕੀ ਜੂਨ ।।੧।। ਚੌਪਈ ।। ੫ਬਹੁਰਿ ਸੁ ਮੰਤ੍ਰੀ ਬਚਨ ਉਚਾਰੇ ।। ੬ਸੁਨਹੁ ਨ੍ਰਿਪਤਿ ਪ੍ਰਾਨਨ ਤੇ ਪਯਾਰੇ ।। ੭ਏਕ ਕਥਾ ਤ੍ਰਿਯ ਤੁਮਹਿ ਸੁਨਾਊ ।। ੮ਤਾਂ ਤੇ ਤੁਮਰੋ ਤਾਪ ਮਿਟਾਊ ।।੨।। ਦੋਹਰਾ ।। ੯ਕੈਲਾਖਰ ਕੇ ਰਾਵ ਕੀ ਏਕ ਹੁਤੀ ਬਰਨਾਰਿ ।। ੧੦ਰਾਜ ਨਸਟ ਕੇ ਹੇਤੁ ਤਿਨ ਚਿਤ ਮੈ ਕਿਯਾ ਬਿਚਾਰਿ ।।੩।। ਚੌਪਈ ।। ੧੧ਪ੍ਰੇਮ ਕੁਅਰਿ ਤਾਕੀ ਇਕ ਰਾਨੀ ।। ੧੨ਬਿਰਧ ਰਾਵ ਲਖਿ ਕਰਿ ਡਰ ਪਾਨੀ ।। ੧੩ਯਾਕੇ ਧਾਮ ਏਕ ਸੁਤ ਨਾਹੀ ।। ੧੪ਇਹ ਚਿੰਤਾ ਤਾਂਕੇ ਚਿਤ ਮਾਹੀ ।।੪।। ਦੋਹਰਾ ।। ੧੫ਪੁੱਤ੍ਰ ਨ ਗ੍ਰਿਹ ਯਾਕੇ ਭਯੋ ਬਿਰਧ ਗਯੋ ਹ੍ਵੈ ਰਾਇ ।। ੧੬ਕੇਲ ਕਲਾ ਤੇ ਥਕਿ ਗਯੋ ਸਕਤ ਨ ਸੁਤ ਉਪਜਾਇ ।।੫।। ਚੌਪਈ ।। ੧੭ਤਾਂ ਤੇ ਕਛੂ ਚਰਿੱਤ੍ਰ ਬਨੈਯੈ ।। ੧੮ਰਾਜ ਧਾਮ ਤੇ ਜਾਨ ਨ ਦੈਯੈ ।। ੧੯ਪੂਤ ਅਨਤ ਕੌ ਲੈਕਰਿ ਪਰਿਯੈ ।। ੨੦ਨਾਮ ਨ੍ਰਿਪਤਿ ਕੌ ਬਦਨ ਉਚਿਰਯੈ ।।੬।। ਦੋਹਰਾ ।। ੨੧ਗਰਭਵਤੀ ✡ ਇਕ ਤ੍ਰਿਯ ਹੁਤੀ ਲੀਨੀ ਨਿਕਟਿ ਬੁਲਾਇ ।। ੨੨ਰਨਿਯਹਿ ਰਹਯੋ ਅਧਾਨ ਜਗ ਐਸੇ ਦਈ ਉਡਾਇ ।।੭।। ੨੩ਅਧਿਕ ਦਰਬ ਤਾਂਕੌ ਦਯੋ ਮੋਲ ਪੁੱਤ੍ਰ ਤਿਹ ਲੀਨ ।। ੨੪ਸੁਤ ਉਪਜਯੋ ਗ੍ਰਿਹ ਰਾਇ ਕੇ ਯੌ ਕਹਿ ਉਤਸਵ ਕੀਨ ।।੮।। ੨੫ਡੋਮ ਭਾਟ ਢਾਢੀਨ ਕੌ ਦੀਨਾ ਦਰਬੁ ਅਪਾਰ ।। ੨੬ਸੇਰ ਸਿੰਘ ਤਾਂਕੌ ਧਰਯੋ ਸਭਹਿਨ ਨਾਮ ਸੁਧਾਰ ।।੯।। ਚੌਪਈ ।। ੨੭ਕਿਤਕ ਦਿਨਨ ਰਾਜਾ ਮਰਿ ਗਯੋ ।। ੨੮ਰਾਵ ਸੁ ਸੇਰ ਸਿੰਘ ਤਹੱ ਭਯੋ ।। ੨੯ਰਾਵ ਰਾਵ ਸਭ ਲੋਗ ਬਖਾਨੈ ।। ੩੦ਤਾਂਕੋ ਭੇਦ ਨ ਕੋਊ ਜਾਨੈ ।।੧੦।। ਦੋਹਰਾ ।। ੩੧ਕਰਮ ਰੇਖ ਕੀ ਗਤਿਹੁ ਤੇ ਭਏ ਰੰਕ ਤੇ ਰਾਇ ।। ੩੨ਰਾਵਤ ਤੇ ਰਾਜਾ ਕਰੇ ਤ੍ਰਿਯਾ ਚਰਿਤ੍ਰ ਬਨਾਇ ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਪਚੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੨੫।। ੫੧੯।। ਅਫਜੂੰ ।।

ਦੋਹਰਾ ।। ੩੩ਕਥਾ ਸੁਨਾਊਂ ਬਨਿਕ ਕੀ ਸੁਨ ਨ੍ਰਿਪਬਰ ਤੁਹਿ ਸੰਗ ।।

✡ਵਫਾਦਾਰ ਇਸਤ੍ਰੀ ਜਾਤ ਆਪਣੇ ਪਤੀ ਦਾ ਨਾਮ ਕਾਇਮ ਰੱਖਣ ਹਿਤ ਆਪਨੂੰ ਮੌਤ ਦੇ ਮੂੰਹ ਪਾ ਕੇ ਜਾਨ ਜੋਖੋਂ ਕਰਕੇ ਵੀ ਦ੍ਰਿੜ ਰਹਿੰਦੀ ਹੈ । ਇਹ ਇਸਤ੍ਰੀ ਦੀ ਇਕ ਬਹੁਤ ਵਿਸ਼ੇਸ ਤੇ ਬੜੀ ਕੁਰਬਾਨੀ ਹੈ । ਕਿ ਪੁੱਤਰ ਨੂੰ ਜਨਮ ਦੇਣ ਦੇ ਸੰਦਰਭ ਵਿਚ ਕਿਤਨੇ ਵਡ੍ਹੇ ਮੁਸੀਬਤਾਂ ਦਾ ਭਾੜਾ ਭਰਨਾਂ ਪੈਂਦਾ ਹੈ । ਜਿਨਾਂ ਮੁਸੀਬਤਾਂ ਤੋਂ ਉਹ ਭਲੀ ਭਾਂਤ ਜਾਣੂ ਹੁੰਦੀ ਹੈ ਪਰ ਫੇਰ ਵੀ ਉਹ ਜਣੇਪੇ ਤੋਂ ਮੂੰਹ ਨਹੀਂ ਮੋੜਦੀ । ਜਿਸ ਬੱਚੇ ਦੀ ਪਾਲ ਪੋਸ਼ਨਾ ਠਾਠਾਂ ਮਾਰਦੇ ਨਰਕ ਤੇ ਔਕੜਾਂ ਸੇਵਾ ਦਾ ਭਾਰ ਸਹਾਰਕੇ ਵੀ ਫੇਰ ਪੁਤਰ ਨੂੰ ਪਤੀ ਦੇ ਨਾਮ ਨਾਲ ਹੀ ਜੋੜਦੀ ਹੈ, ਅਤੇ ਪੁਤ੍ਰ ਦਾ ਗੋਤ ਪਿਤਾ ਨਾਲ ਹੀ ਜੁਟਾਇਆ ਜਾਂਦਾ ਹੈ । ਅਤੇ ਹਰ ਥਾਂ ਪਿਤਾ ਦਾ ਨਾਮ ਹੀ ਲਿਖਿਆ ਜਾਂਦਾ ਹੈ । ਸੋ ਇਸੇ ਤਰਾਂ ਇਸ ਇਸਤ੍ਰੀਤਵ ਦੀ ਭੁਖ ਨੂੰ ਭਰਨ ਲਈ ਇਸ ਰਾਣੀ ਨੇ ਪੁਰਸ਼ਾਰਥ ਕੀਤਾ ਅਤੇ ਗੁਰਬਾਣੀ ਦੇ ਇਸ ਮਹਾਬਚਨ ਦੇ ਕਾਰਣ ਵਿਚ ਸਹਾਯਕ ਹੋਈ – ਜੈਸਾ ਕਿ –

ਊਚੇ ਤੇ ਨੀਚਾ ਕਰੈ ਨੀਚ ਖਿਨ ਮਹਿ ਥਾਪੈ ।
ਕੀਮਤਿ ਕਹੀ ਨ ਜਾਈਐ ਠਾਕੁਰ ਪਰਤਾਪੈ ।। ਪੰ: ੯੧੩ । ਮ: ੫ ।।

ਭਾਵੇਂ ਪੁੱਤਰ ਤਾਂ ਬੇਸਵਾ ਦੇ ਵੀ ਹੋ ਜਾਂਦਾ ਹੈ ਪਰ ਉਸਦੇ ਪਿਉ ਦਾ ਨਾਮ ਕੋਈ ਨਹੀਂ ਜਾਣਦਾ, ਉਸ ਨੂੰ ਵੀ ਕੰਜਰ ਹੀ ਕਿਹਾ ਜਾਇਗਾ ।–

ਬੇਸੁਆ ਕੇਰੇ ਪੂਤ ਜਿਉ ਪਿਤਾ ਨਾਮ ਤਿਸੁ ਜਾਇ ।।
ਪੰ: ੧੪੧੫।। ਮ: ੩।।

ਇਕ ਵੇਸਿਆ ਦਾ ਪੁਤਰ ਪੰਜਾਬ ਵਿਚ ੧੯ਵੀਂ ਸਦੀ ਵਿਚ ਹੀ ਬੜਾ ਪ੍ਰਸਿੱਧ ਪਹਿਲਵਾਨ ਹੋਇਆ ਹੈ ਜੋ ਸਾਡਾ ਸਮਕਾਲੀ ਸੀ, ਦੰਗਲ ਮਾਰਦਾ ਸੀ ਮਾਲੀ ਲੈਂਦਾ ਸੀ, ਪਰ ਉਸਦੇ ਨਾਮ ਦਾ ਸਾਨੂੰ ਅਜੇ ਤਕ ਪਤਾ ਨਹੀਂ ਲੱਗਿਆ ਕੰਜਰ ਹੀ ਕਿਹਾ ਜਾਂਦਾ ਰਿਹਾ– ਉਸ ਨੇ ਵੀ ਕਦੇ ਇਸ ਖਿਤਾਬ ਤੋਂ ਬੁਰਾ ਨਹੀਂ ਸੀ ਮਨਾਇਆ ।

ਗਿਰਦੇ ਹਨ ਅੰਦਰਲੇ ਭੇਦ ਨੂੰ ਕੋਈ ਨਹੀਂ ਜਾਣਦਾ ।।੪੯।।

੧– ਚਤ੍ਰ ਇਸਤ੍ਰੀਆਂ ਦੇ ਚਰਿਤ੍ਰ ਕੋਈ ਨਹੀਂ ਜਾਣ ਸਕਦਾ –

੨– ਭਾਵੇਂ ਚੰਦ, ਸੂਰਜ, ਦੇਵਤਾ, ਦੈਤ, ਬ੍ਰਹਮਾ, ਬਿਸਨ ਜਾਂ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਕਿਉਂ ਨਾ ਹੋਵੇ ।।੪੯।।੧।।

ਇਥੇ ਚੌਬੀਸਵਾਂ ਚਰਿਤ੍ਰ ਸਮਾਪਤ ਹੁੰਦਾ ਹੈ ।।੨੪।।੫੦।। ਅਫਜੂੰ ।।

੩– ਗੰਗਾ ਜਮਨਾ ਨਦੀਆਂ ਦੇ ਵਿਚਕਾਰ ਕੈਲਾਸ ਪ੍ਰਬਤ ਦੀ ਦੂਨ ਪਧਰੇ ਥਾਂ ਵਿਚ ।

੪– ਉਥੇ ਬਹੁਤ ਸਾਰੇ ਐਸੇ ਲੋਕ ਵਸਦੇ ਹਨ ਜੋ ਐਨ ਪ੍ਰਤੱਖ ਸਮਾਮਰਤੱਥ ਪਸ਼ੂਆਂ ਦੀ ਜੂਨੀ ਸਮਾਨ ਸਨ, ਕਰਤੂਤ ਪਸੂ ਕੀ ਮਾਨਸ ਜਾਤਿ ।। (ਸੁਖਮਨੀ ਸਾਹਿਬ) ।।੧।।

੫– ਫੇਰ ਵਜ਼ੀਰ ਨੇ ਚਿਤ੍ਰ ਸਿੰਘ ਰਾਜੇ ਨੂੰ ਬਚਨ ਕਿਹਾ ।

੬– ਐ ਮੇਰੇ ਪਰਾਨਾਂ ਤੋਂ ਪਿਆਰੇ ਬਾਦਸ਼ਾਹ ਤੁਸੀਂ ਮੇਰੀ ਗੱਲ ਸੁਣੋ ।

੭– ਇਕ ਇਸਤ੍ਰੀ ਦੀ ਵਾਰਤਾ ਮੈਂ ਤੈਨੂੰ ਸੁਣਾਉਂਦਾ ਹਾਂ ।

੮– ਜਿਸ ਨਾਲ ਆਪਦੀ ਘਬਰਾਹਟ ਤਪਸ ਦੂਰ ਕਰੂੰਗਾ ।।੨।।

੯– ਕੈਲਾਸ ਪਹਾੜ ਦੇ ਰਾਜੇ ਦੀ ਇਕ ਇਸਤ੍ਰੀ ਹੁੰਦੀ ਸੀ ।

੧੦– ਉਸ ਨੇ ਆਪਣਾ ਰਾਜ ਪ੍ਰਬੰਧਹੱਥਾਂ ਵਿਚੋਂ ਜਾਂਦਾ ਤੱਕ ਕੇ ਆਪਣੇ ਚਿਤ ਵਿਚ ਵਿਚਾਰ ਕੀਤੀ ।।੩।।

੧੧– ਜਿਸ ਦਾ ਪ੍ਰੇਮ ਕੁਅਰਿ ਨਾਮ ਸੀ ਉਹ ਉਸ ਰਾਜੇ ਦੀ ਇਕ ਪਤਨੀ (ਰਾਣੀ) ਸੀ ।

੧੨– ਉਹ ਰਾਜੇ ਦੇ ਬੁਢ਼ਾਪੇ ਨੂੰ ਤੱਕ ਕੇ ਡਰੀ । ਆਪਣੇ ਮਨ ਵਿਚ ।

੧੩– ਤੇ ਵਿਚਾਰਨ ਲਗੀ ਕਿ ਮੇਰੇ ਪਤੀ ਰਾਜੇ ਦਾ ਕੋਈ ਪੁੱਤਰ ਨਹੀਂ ਹੈ ।

੧੪– ਇਸ ਲਈ ਇਹ ਚਿੰਤਾ ਉਸ ਰਾਣੀ ਦੇ ਚਿਤ ਵਿਚ ਸੀ ।।੪।।

੧੫– ਕਿ ਰਾਜਾ ਬੁੱਢਾ ਹੋ ਗਿਆ ਹੈ ਇਸ ਦੇ ਪੁਤ੍ਰ ਕੋਈ ਹੈ ਨਹੀਂ ।

੧੬– ਹੁਣ ਇਹ ਸੰਤਾਨ ਉਪਜਾਊ ਸ਼ਕਤੀ ਤੋਂ ਹੀਣਾ ਹੋ ਗਿਆ ਹੈ । ਇਸ ਲਈ ਹੋਰ ਵਿਆਹ ਕਰਾਕੇ ਵੀ ਇਸਦੇ ਪੁੱਤਰ ਨਹੀਂ ਹੋ ਸਕਦਾ ।।੫।।

੧੭– ਇਸ ਲਈ ਕੋਈ ਢੰਗ (ਤਰੀਕਾ) ਸੋਚਣਾ ਚਾਹੀਦਾ ਹੈ ਅਤੇ ਕਰਨਾ ਚਾਹੀਦਾ ਹੈ ।

੧੮– ਜੋ ਰਾਜ ਸਾਡੇ ਆਪਣੇ ਘਰ ਵਿਚੋਂ ਨਿਕਲਕੇ ਬਾਹਰ ਨਹੀਂ ਜਾਣ ਦੇਣਾ ਚਾਹੀਦਾ ।

੧੯– ਇਸ ਲਈ ਕਿਸੇ ਹੋਰ ਤੋਂ ਪੁੱਤਰ ਲੈ ਕੇ ਅਪਣਾ ਲਈਏ ।

੨੦– ਉਸ ਨੂੰ ਰਾਜੇ ਦੇ ਆਪਣੇ ਨੁਤਫੇ ਤੋਂ ਹੋਇਆ ਪ੍ਰਗਟ ਕਰ ਦੇਯੇ ।।੬।।

੨੧– ਇਕ ਕੋਈ ਗ੍ਰੀਬ ਇਸਤ੍ਰੀ ਜਿਸ ਨੂੰ ਗ੍ਰਭ ਹੈਸੀ (ਬੱਚਾ ਹੋਣ ਵਾਲਾ ਸੀ) ਉਸਨੂੰ ਰਾਣੀ ਨੇ ਆਪਣੇ ਕੋਲ ਬੁਲਾ ਲਿਆ ।

੨੨– ਲੋਕਾਂ ਵਿਚ ਇਹ ਗੱਲ ਉਡਾ ਦਿਤੀ ਕਿ ਰਾਣੀ ਨੂੰ ਗਰਭ ਠਹਿਰ ਗਿਆ ਹੈ ।।੭।।

੨੩– ਜਿਸ ਇਸਤ੍ਰੀ ਨੂੰ ਰਾਣੀ ਨੇ ਕੋਲ ਸੱਦਿਆ ਸੀ ਉਸ ਦੇ ਪੇਟੋਂ ਪੁੱਤਰ ਨੇ ਜਨਮ ਲਿਆ ਤੇ ਉਸ ਨੂੰ ਰਾਣੀ ਨੇ ਬਹੁਤ ਸਾਰਾ ਧਨ ਦੇ ਕੇ ਉਸ ਤੋਂ ਪੁੱਤਰ ਮੁੱਲ ਲੈ ਲਿਆ ।

੨੪– ਤੇ ਪਬਲਕ ਵਿਚ ਇਹ ਕਹਿਕੇ ਜਸ਼ਨ ਮਨਾਏ ਗਏ ਕਿ ਰਾਜੇ ਦੇ ਘਰ ਪੁੱਤਰ ਜਨਮਿਆ ਹੈ ਸੱਚੀਂ ।।੮।।

੨੫– ਮਰਾਸੀ ਤੇ ਭੱਟ, ਢਾਢੀਆਂ ਨੂੰ ਧਨ ਤੇ ਇਨਾਮ ਵੰਡੇ ਕਿਉਂਕਿ ਇਹ ਲੋਕ ਹਮੇਸ਼ਾਂ ਖਾ ਕੇ ਕੀਰਤੀ ਕਰਦੇ ਹਨ ।

੨੬– ਸ਼ੇਰ ਸਿੰਘ ਉਸ ਪੁਤਰ ਦਾ ਨਾਮ ਰੱਖ ਦਿਤਾ ਸਾਰਿਆਂ ਨੇ ਸੋਚ ਵਿਚਾਰ ਕੇ ।।੯।।੧।।

੨੭– ਕੁਝ ਦਿਨਾਂ ਪਿਛੋਂ ਉਹ ਰਾਜਾ ਮਰ ਗਿਆ ।

੨੮– ਉਥੋਂ ਦਾ ਰਾਜਾ ਉਸ ਰਾਜੇ ਦੇ ਮਗਰੋਂ ਸ਼ੇਰ ਸਿੰਘ ਹੋ ਗਿਆ ।

੨੯– ਹੁਣ ਸਾਰੇ ਲੋਕ ਉਸਨੂੰ ਰਾਜਾ ਕਹਕੇ ਹੀ ਬੁਲਾਉਂਦੇ ਹਨ ।

੩੦– ਇਸ ਗਲ ਦਾ ਭੇਦ ਕੋਈ ਨਹੀਂ ਸੀ ਜਾਣਦਾ ਕਿ ਇਹ ਕਿਸ ਦਾ ਪੁੱਤਰ ਹੈ ।।੧੦।।

੩੧– ਲੇਖਕ ਲਿਖਦਾ ਹੈ ਕਿ ਜੋ ਕ੍ਰਮ ਦੀ ਰੇਖਾ ਦੀ ਗਤਿ ਹੈ ਉਹ ਬੜੀ ਅਜੀਬ ਹੈ ਜੋ ਇਕ ਗਰੀਬ ਅਦਨੇ ਦੇ ਪੁੱਤਰ ਨੂੰ ਰਾਜਾ ਬਣਾ ਦਿੰਦੀ ਹੈ ।

੩੨– ਇਕ ਇਸਤ੍ਰੀ ਦੇ ਉਚ ਚਰਿਤ੍ਰ ਨੇ ਇਕ ਅਦਨੇ ਨੂੰ ਰਾਜਾ ਕਰ ਦਿੱਤਾ ।।੧੧।।

ਇਥੇ ਇਹ ਪਚੀਵਾਂ ਚਰਿਤ੍ਰ ਸਮਾਪਤ ਹੈ ।।੨੫।।੫੧੬।। ਅਫਜੂੰ ।।

੩੩– ਵਜ਼ੀਰ ਕਹਿੰਦਾ ਹੈ ਕਿ ਐ ਰਾਜਾ ਹੁਣ ਮੈਂ ਤੈਨੂੰ ਇਕ ਬਾਣੀਏ ਦੀ ਕਥਾ ਸੁਣਾਉਂਦਾ ਹਾਂ ।

ਇਕ ਤ੍ਰਿਯ ਤਾ ਕੀ ਬਨ ਬਿਖੈ ਬੁਰਿ ਪਰ ਖੁਦਯੋ ਬਿਹੰਗ ॥੧॥ ਚੌਪਈ ॥ ੧ਜਬਹੀ ਬਨਿਕ ਬਨਿਜ ਤੇ ਆਵੈ ॥ ੨ਬੀਸ ਚੋਰ ਅਬ ਹਨੇ ਸੁਨਾਵੈ ॥ ੩ਪ੍ਰਾਤ ਆਨਿ ਇਮਿ ਬਚਨ ਉਚਾਰੇ ॥ ੪ਤੀਸ ਚੋਰ ਮੈਂ ਆਜੁ ਸੰਘਾਰੇ ॥੨॥ ੫ਐਸੀ ਭ੍ਰਾਂਤਿ ਛਿੱਤ ਵਹੁ ਕਹੈ ॥ ੬ਸੁਨਿ ਤ੍ਰਿਯ ਬੈਨ ਮੋਨ ਹ੍ਵੈ ਰਹੈ ॥ ੭ਤਾਂਕੇ ਮੁਖ ਪਰ ਕਛੂ ਨ ਭਾਖੈ ॥ ੮ਏ ਸਭ ਬਾਤ ਚਿੱਤ ਮੈ ਰਾਖੈ ॥੩॥ ੯ਨਿਰਤਮਤੀ ਇਹ ਬਿਧਿ ਤਬ ਕਿਯੋ ॥ ੧੦ਬਾਜਸਾਲ ਤੇ ਹੈ ਇਕ ਲਿਯੋ ॥ ੧੧ਬਾਂਧਿ ਪਾਗ ਸਿਰ ਖੜਗ ਨਚਾਯੋ ॥ ੧੨ਸਕਲ ਪੁਰਖ ਕੋ ਭੇਸ ਬਨਾਯੋ ॥੪॥ ੧੩ਦਹਿਨੇ ਹਾਥ ਸੈਹਥੀ ਸੋਹੈ ॥ ੧੪ਜਾ ਕੇ ਤੀਰ ਸਿਪਾਹੀ ਕੋ ਹੈ ॥ ੧੫ਸਭਹੀ ਸਾਜ ਪੁਰਖ ਕੇ ਬਨੀ ॥ ੧੬ਜਾਨੁਕ ਮਹਾਰਾਜ ਪਤਿ ਅਨੀ ॥੫॥ ਦੋਹਰਾ ॥ ੧੭ਸਿਪਰ ਸਰੋਹੀ ਸੈਹਥੀ ਧੁਜਾ ਰਹੀ ਫਹਰਾਇ ॥ ੧੮ਮਹਾਂਬੀਰ ਸੀ ਜਾਨਿਯੈ ਤ੍ਰਿਯਾ ਨ ਸਮੁਝੀ ਜਾਇ ॥੬॥ ੧੯ਬਨਿਜ ਹੇਤ ਬਨਿਯਾ ਚਲਯੋ ਅਤਿ ਹਰਖਤ ਸਭ ਅੰਗ ॥ ੨੦ਗਾਵਤ ਗਾਵਤ ਗੀਤ ਸੁਭ ਬਨ ਮੈਂ ਧਸਯੋ ਨਿਸੰਗ ॥੭॥ ਚੌਪਈ ॥ ੨੧ਬਨਿਕ ਜਾਤ ਏਕਲੌ ਨਿਹਾਰਯੋ ॥ ੨੨ਛਲੋ ਯਾਹਿ ਯੋ ਬਾਲ ਬਿਚਾਰਯੋ ॥ ੨੩ਮਾਰਿ ਮਾਰਿ ਕਰਿ ਸਾਮੁਹਿ ਧਾਈ ॥ ੨੪ਕਾਢਿ ਕ੍ਰਿਪਾਨ ਪਹੂੰਚੀ ਆਈ ॥੮॥ ਦੋਹਰਾ ॥ ੨੫ਕਹਾ ਜਾਤ ਰੇ ਮੂੜ ਮਤਿ ਜੁੱਧ ਕਰਹੁ ਡਰ ਡਾਰਿ ॥ ੨੬ਮਾਰਤ ਹੋਂ ਨਹਿ ਆਜੁ ਤੁਹਿ ਪਗਿਯਾ ਬਸਤ੍ਰ ਉਤਾਰਿ ॥੯॥ ਚੌਪਈ ॥ ੨੭ਬਨਿਕ ਬਚਨ ਸੁਨਿ ਬਸਤ੍ਰ ਉਤਾਰੇ ॥ ੨੮ਘਾਸ ਦਾਂਤ ਗਹਿ ਰਾਮ ਉਚਾਰੇ ॥ ੨੯ਸੁਨ ਤਸਕਰ ਮੈ ਦਾਸ ਤਿਹਾਰੋ ॥ ੩੦ਜਾਨਿ ਆਪਨੋ ਆਜੁ ਉਬਾਰੋ ॥੧੦॥ ਦੋਹਰਾ ॥ ੩੧ਜੌ ਅਪਨੀ ਤੈਂ ਗੁਦਾ ਪਰ ਖੋਦਨ ਦੇਇ ਬਿਹੰਗ ॥ *੩੨ਤੌ ਤੁਮ ਅਬ ਜੀਵਤ ਰਹੋ ਬਚੇ ਤਿਹਾਰੋ ਅੰਗ ॥੧੧॥ ੩੩ਤਬੈ ਬਨਿਕ ਤੈਸੇ ਕਿਯਾ ਜਯੋਂ ਤ੍ਰਿਯ ਕਹਯੋ ਰਿਸਾਇ ॥ ੩੪ਥਰਹਰਿ ਕਰਿ ਛਿਤ ਪਰ ਗਿਰਯੋ ਬਚਨ ਨ ਭਾਖਯੋ ਜਾਇ ॥੧੨॥ ੩੫ਤਬ ਤਰੁਨੀ ਹੈ ਤੇ ਉਤਰਿ ਇਕ ਛਰਕੀ ਕੇ ਸੰਗ ॥ ੩੬ਰਾਮ ਭਨੈ ਤਿਹ ਬਨਿਕ ਕੀ ਬੁਰਿ ਪਰ ਖੁਦਯੋ ਬਿਹੰਗ ॥੧੩॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਬੀਸਮੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੨੬॥ ੫੩੨॥ ਅਫਜੂੰ ॥

ਚੌਪਈ ॥ ੩੭ਕੰਕ ਨਾਮ ਦਿਜਬਰ ਇਕ ਸੁਨਾ ॥ ੩੮ਪੜ੍ਹੇ ਪੁਰਾਨ ਸਾਸਤ੍ਰ ਬਹੁ ਗੁਨਾ ॥ ੩੯ਅਤਿ ਸੁੰਦਰ ਤਿਹ ਰੂਪ ਅਪਾਰਾ ॥ ੪੦ਸੁਰ ਲਖੋ ਜਾਂ ਤੇ ਉਜਿਯਾਰਾ ॥੧॥ ੪੧ਦਿਜ ਕੋ ਰੂਪ ਅਧਿਕ ਤਬ ਸੋਹੈ ॥ ੪੨ਸੁਰ ਨਰ ਨਾਗ ਅਸੁਰ

*ਇਥੇ ਬੁਧੀਵਾਨ ਵਜ਼ੀਰ ਰਾਜੇ ਨੂੰ ਦੱਸਦਾ ਹੈ ਕਿ ਜੋ ਤੂੰ ਇਕ ਇਸਤ੍ਰੀ ਦੀ ਗੱਲ ਮੰਨ ਕੇ ਪੁੱਤਰ ਨੂੰ ਕਹਿਣਾ ਚਾਹੁੰਦਾ ਹੈ ਇਸ ਸੰਦਰਵ ਵਿਚ ਵਿਚਾਰ ਕਰਕੇ ਤੱਕ, ਕਿ ਜੇ ਇਸਤ੍ਰੀ ਆਪਣੇ ਆਪੇ ਤੇ ਆ ਜਾਵੇ ਤਾਂ ਮਰਦ ਦੇ ਖੇਖਨੇ ਨਿਚਾ ਦਿੰਦੀ ਹੈ । ਅਤੇ ਗੁਰਦੇਵ ਦਾ ਪਾਠਕਾਂ ਨੂੰ ਚੋਕੰਨੇ ਕਰਨ ਦਾ ਮੰਤਵ ਹੈ ਕਿ ਜੋ ਲੋਕ ਇਸਤ੍ਰੀ ਨੂੰ ਪੈਰ ਦੀ ਜੁੱਤੀ ਜਾ ਦਿਲ ਪਰਚਾਵੇ ਦਾ ਖਡੌਣਾ ਸਮਝਦੇ ਹਨ ਉਹ ਭੁੱਲ ਕਰਦੇ ਹਨ । ਇਸਤ੍ਰੀ ਬਹੁਤ ਕੁਝ ਕਰ ਸਕਦੀ ਹੈ । ਨਾਲ ਦੱਸਣਾ ਹੈ ਕਿ ਕੇਸ ਅਤੇ ਸ਼ਾਸ਼ਤ੍ਰਾਂ ਤੋਂ ਹੀਣੇ ਜੋ ਇਸ ਬਾਣੀਏ ਵਾਂਗ ਜਬਾਨੀ ਤੜੀਆਂ ਮਾਰਦੇ ਹਨ ਉਹ ਤਾਂ ਇਕ ਭੇਡ ਬੱਕਰੀ ਦੇ ਤੁੱਲ ਹੀ ਹਨ ਉਹਨਾਂ ਨੂੰ ਕੰਨੋਂ ਫੜਕੇ ਕੋਈ ਜਿਧਰੇ ਚਾਹੇ ਲਈ ਫਿਰੇ ਪੜ੍ਹੋ ਰਹਿਤ ਨਾਮੇ :–

ਬਿਨਾਂ ਕੇਸ ਤੇਰੀ ਨਰੰ ਭੇਡ ਜਾਨੋ ॥<br>
ਗਹੇ ਕਾਨ ਤਾਂ ਕੋ ਕਹਾ ਲੈ ਸਿਧਾਨੋ ॥<br>
ਸਸਤ੍ਰ ਹੀਣ ਇਹ ਕਬਹੂੰ ਨ ਹੋਈ ॥<br>
ਰਹਿਤ ਵੰਤ ਹੈ ਖਾਲਸਾ ਸੋਈ ॥

ਉਪ੍ਰੋਕਤ ਪ੍ਰਕਣ ਨੇ ਸਿਧ ਕਰਕੇ ਦਸ ਦਿਤਾ ਹੈ ਕਿ ਇਕ ਆਪਣੀ ਇਸਤ੍ਰੀ ਜੋ ਕਦੇ ਹਥ ਤਾਂ ਕੀ ਚੁੱਕਣਾ ਸੀ ਪਤੀ ਅੱਗੇ ਅੱਖ ਵੀ ਤਹਾਂ ਨਹੀਂ ਚੁਕਦੀ ਸੀ ਅਤੇ ਪਤੀ ਦੀਆਂ ਤੜੀਆਂ ਸੁਣਕੇ ਚੁੱਪ ਹੀ ਧਾਰ ਕੇ ਸੁਣਦੀ ਰਹਿੰਦੀ । ਉਸ ਨੇ ਸ਼ਸਤ੍ਰ ਦੇ ਜ਼ੋਰ ਪਤੀ ਦੇ ਚਿੱਤੜਾਂ ਤੇ ਉਹ ਮੋਹਰ ਲਾ ਦਿਤੀ ਜਿਹੜੀ ਜੀਵਨ ਭਰ ਯਾਦ ਦਾ ਨਿਸ਼ਾਨ ਬਣੀ ਰਹੇਗੀ । ਅਰ ਬਿਨਾਂ ਸ਼ਸ਼ਤਰ ਤੋਂ ਚੋਰ ਲਾਠੀ ਦੋ ਜਣੇ, ਤੇ ਮੈਂ ਤੇ ਬਾਪੂ ਕੱਲੇ ਹੀ ਹਾਂ । ਇਸ ਲਈ ਹੀ ਕਿਹਾ ਹੈ ਕਿ (ਸ਼ਸਤ੍ਰ ਹੀਣ ਸਿੰਘ ਕਬਹੂੰ ਨ ਹੋਈ) ਭਾਵ ਸਿੰਘ ਨੂੰ ਕਦੇ ਵੀ ਸ਼ਸਤ੍ਰ (ਹਥਿਆਰ–ਤੇਗ–ਬਰਛਾ ਆਦਿ) ਤੋਂ ਬਿਨਾਂ ਨਹੀਂ ਰਹਿਣਾ ਚਾਹੀਦਾ ਹੈ ॥ ਮਾੜੇ ਤੋਂ ਮਾੜੇ ਪੁਰਸ਼ ਦੇ ਅੱਗੇ ਵੀ ਇਕ ਜੁਆਨ ਪੁਰਸ਼ ਸ਼ਸ਼ਤ੍ਰ ਹੀਣ ਹੋਣ ਕਰਕੇ ਕਮਜੋਰ ਹੈ । ਸਰੀਰ ਕਰਕੇ ਸਿੰਘ ਭਾਵੇਂ ਕਮਜੋਰ ਹੋਵੇ ਪਰ ਸ਼ਸ਼ਤ੍ਰ ਹਥਿਆਰ ਮਾੜਾ ਨਹੀਂ ਹੋਣਾ ਚਾਹੀਦਾ ।

੧– ਉਸ ਬਾਣੀਏ ਦੀ ਇਸਤ੍ਰੀ ਨੇ ਇਕ ਜੰਗਲ ਵਿਚ ਜਾ ਕੇ ਉਸ ਬਾਣੀਏ ਦੇ ਚਿਤੱੜਾਂ ਉਪਰ (ਤਬਲ ਬਾਜਾਂ ਉਪਰ) ਪੰਛੀ ਖੁਣ ਦਿਤਾ ਸੀ ।(ਅੱਜਕਲ ਇਸ ਕਲਾ ਦਾ ਰਿਵਾਜ ਅਲੋਪ ਹੋ ਰਿਹਾ ਹੈ । ਕਿਸੇ ਵੇਲੇ ਉਭਰਦੀ ਜਵਾਨੀ ਜਵਾਨ ਤੇ ਮੁਟਿਆਰਾਂ ਹੱਥਾਂ ਬਾਹਾਂ ਤੇ ਮੋਰ, ਮੋਰਨੀਆਂ, ਤੋਤੇ ਚਿੜੀਆਂ ਆਦਿ ਦੇ ਚਿਤ੍ਰ ਸੂਈਆਂ ਨਾਲ ਖੁਣਵਾਇਆ ਕਰਦੇ ਸਨ । ਕਈ ਆਪਣਾ ਨਾਮ ਵੀ ਲਿਖਵਾ ਲੈਂਦੇ ਸੀ । ਕਈ ਮੁਟਿਆਰਾਂ ਠੋਡੀ ਉਪਰ ਬਿੰਦੂ ਪਵਾ ਲਿਆ ਕਰਦੀਆਂ ਸਨ । ਜਿਸ ਹੁੰਨਰ ਦੀ ਤਰੱਕੀ ਲਈ ਮਸ਼ੀਨਾਂ ਨੇ ਵੀ ਰੂਪ ਧਾਰਨ ਕੀਤਾ ਸੀ । ਜੋ ਬੈਟਰੀ ਤੇ ਚਲਦੀਆਂ ਸਨ । ਪਰ ਇਸ ਨਿਰਤਮਤੀ ਇਸਤ੍ਰੀ ਨੇ ਚਿੱਤੜ ਦੇ ਉਪਰ ਛੁਰੀ ਨਾਲ ਪੰਛੀ ਦਾ ਚਿਤ੍ਰ ਉਕਰ ਕੇ ਇਕ ਨਵਾਂ ਮਾਅਰਕਾ ਮਾਰ ਵਖਾਇਆ ਅਤੇ ਬਾਣੀਏ ਨੂੰ ਤਾਂ ਜਿੰਦਗੀ ਇਹ ਮਾਅਰਕਾਂ ਨਾਂ ਭੁੱਲਣ ਦੀ ਤਾਕੀਦ ਕਰ ਦਿਤੀ ਜੋ ਇਕ ਪੂਰਨ ਚੁਸਤੀ ਦਾ ਪ੍ਰਤੀਕ ਹੈ )

੨– ਜਦ ਵੀ ਕਿਤੇ ਉਹ ਬਾਣੀਆਂ ਵਣਜ ਕਰਕੇ ਉਸ ਜੰਗਲ ਵਿਚੋਂ ਲੰਘ ਕੇ ਘਰ ਆਉਂਦਾ ।।੧।।

੩– ਤਾਂ ਆ ਕੇ ਆਪਣੀ ਇਸਤ੍ਰੀ ਪਾਸ ਫੜੀ ਮਾਰਦਾ ਤੇ ਕਹਿੰਦਾ ਕਿ ਅਜ ਮੈਂ ਇਸ ਬਣ ਵਿਚ ਬੀਸ (੨੦) ਚੋਰ ਮਾਰਕੇ ਆਇਆ ਹਾਂ ।

੪– ਦੂਜੇ ਦਿਨ ਆ ਕੇ ਫੇਰ ਕਹਿੰਦਾ ।

੫– ਕਿ ਅੱਜ ਮੈਂ ੩੦ ਚੋਰ ਕਤਲ ਕਰਕੇ ਆਇਆ ਹਾਂ ।।੨।।

੬– ਰੋਜ਼ ਆ ਕੇ ਉਹ ਇਸੇ ਤਰ੍ਹਾਂ ਕਹਿੰਦਾ । ਫੋਕੀਆਂ ਢੀਂਗਾਂ ਮਾਰਦਾ ।

੭– ਉਸਦੀ ਇਸਤ੍ਰੀ ਇਹ ਸੁਣ ਕੇ ਚੁਪ ਕਰ ਰਹਿੰਦੀ ।

੮– ਬਾਣੀਏ ਦੇ ਸਾਹਮਣੇ ਕਿਛੁ ਨਾ ਕਹੇ ।

੯– ਪਰ ਇਸਦੀਆਂ ਇਹ ਗੱਲਾਂ ਚਿੱਤ ਵਿਚ ਰੱਖਦੀ ।।੩।।

੧੦– ਉਸ (ਨਿਰਮਤੀ) ਨਾਮਕ ਇਸਤ੍ਰੀ ਨੇ ਇਕ ਦਿਨ ਇਸ ਤਰਾਂ ਕੀਤਾ ।

੧੧– ਘੋੜਿਆਂ ਦੇ ਤਬੇਲੇ ਵਿਚੋਂ ਇਕ ਘੋੜਾ ਲੈ ਲਿਆ ।

੧੨– ਸਿਰ ਦਸਤਾਰ ਸਜਾ ਕੇ ਹੱਥ ਵਿਚ ਤਲਵਾਰ ਲੈ ਲਈ ।

੧੩– ਅਤੇ ਆਪਣਾ ਸਾਰਾ ਵੇਸ ਪੁਰਸ਼ ਵਾਲਾ ਬਣਾ ਲਿਆ ।।੪।।

੧੪– ਸੱਜੇ ਹੱਥ ਵਿਚ ਤਲਵਾਰ ਸੋਭ ਰਹੀ ਸੀ ।

੧੫– ਅਤੇ ਖੱਬੇ ਹੱਥ ਵਿਚ ਤੀਰ ਲੈ ਕੇ ਇਕ ਲੜਾਕੇ ਜੰਗੀ ਸਿਪਾਹੀ ਵਾਂਗ ਜਾਪਣ ਲੱਗੀ

੧੬– ਅਰਥਾਤ ਸਾਰੇ ਹੀ ਲਕਸ਼ ਪੁਰਸ਼ ਵਾਲੇ ਕਰ ਲਏ ।

੧੭– ਜਾਣੋ ਕੋਈ ਮਹਾਰਾਜੇ ਦਾ ਸ਼ਾਹਜ਼ਾਦਾ ਹੈ ।।੫।।

੧੮– ਸਾਰੇ ਸਾਜ਼ ਸਜਾ ਲਏ ਤੇ ਪਗ ਵਿਚ ਝੰਡੀ ਫਹਿਰਾਹ ਰਹੀ ਸੀ ।

੧੯– ਮਹਾਬੀਰ ਜੋਧਾ ਜਾਪਣ ਲੱਗੀ ਕੋਈ ਦੇਖ ਕੇ ਇਸਤ੍ਰੀ ਨਹੀਂ ਸੀ ਜਾਣ ਸਕਦਾ ।।੬।।

੨੦– ਉਧਰ ਬਾਣੀਆਂ ਕਿਸੇ ਵਪਾਰ ਦੇ ਸੰਦਰਵ ਵਿਚ ਜਾ ਰਿਹਾ ਸੀ ਜਿਸਦਾ ਅੰਗ-ਅੰਗ ਪ੍ਰਸੰਨਤਾ ਭਰਪੂਰ ਸੀ ।

੨੧– ਖੁਸ਼ੀ ਦੇ ਗੀਤ ਗਾਉਂਦਾ ਹੋਇਆ ਬੇਪ੍ਰਵਾਹੀ ਨਾਲ ਜੰਗਲ ਵਿਚੀ ਜਾ ਰਿਹਾ ਸੀ ।।੭।।

੨੨– ਜਿਸ ਵੇਲੇ ਬਾਣੀਏ ਨੂੰ ਇਕੱਲਾ ਹੀ ਜਾਂਦਾ (ਨਿਰਤਮਤੀ) ਨੇ ਪੁਰਸ਼ ਦੇ ਵੇਸ ਵਿਚ ਤੱਕਿਆ ।

੨੩– ਤਾਂ ਦਿਲ ਵਿਚ ਵਿਚਾਰਿਆ ਕਿ ਹੁਣ ਇਸ ਨੂੰ ਆਪਣਾ ਛਲ-ਫਰੇਬ ਵਿਖਾਂਵਾ ।

੨੪– ਤੇ ਮਾਰ ਮਾਰ ਕਰਦੀ ਸਾਹਮਣੇ ਆ ਗਈ ।

੨੫– ਅਤੇ ਕਿਰਪਾਨ ਧੂਅ ਲਈ ।।੮।।

੨੬– ਤੇ ਬੋਲੀ ਕਿ ਐ ਮੂਰਖ ਕਿਥੇ ਜਾ ਰਿਹਾ ਹੈ ? ਡਰ ਭੈ ਲਾਹ ਕੇ ਮੇਰੇ ਨਾਲ ਲੜਾਈ ਕਰ ।

੨੭– ਪਗੜੀ ਤੇ ਬਸਤ੍ਰ ਉਤਾਰ ਕੇ ਮੇਰੇ ਹਵਾਲੇ ਕਰ ਦੇਹ ਨਹੀਂ ਤਾਂ ਜਾਨੋ ਮਾਰ ਦਿਆਂਗਾ ।।੯।।

੨੮– ਬਾਣੀਏ ਨੇ ਸੁਣਦੇ ਸਾਰ ਬਸਤ੍ਰ ਲਾਹ ਦਿਤੇ ।

੨੯– ਅਤੇ ਮੂੰਹ ਵਿਚ ਘਾ ਲੈ ਲਿਆ ਤੇ ਰਾਮ ਭਜ ਨੇ ਐਉਂ ਕਿਹਾ

੩੦– ਐ ਡਾਕੂ ਮੈਂ ਤਾਂ ਤੇਰਾ ਦਾਸ ਹਾਂ ।

੩੧– ਮੈਨੂੰ ਆਪਣਾ ਸਮਝਕੇ ਛੱਡ ਦੇਹ ।।੧੦।।

੩੨– ਨਿਰਤਮਤੀ ਨੇ ਕਿਹਾ ਕਿ ਆਪਣੇ ਚੁਤੜ ਤਬਲਬਾਜ ਦੇ ਉਪਰ ਜੇ ਪੰਛੀ ਖੁਣ ਦੇਵੇਂ ।

੩੩– ਤਾਂ ਤੂੰ ਜਿਉਂਦਾ ਬਚ ਸਕਦਾ ਹੈ ਤੇ ਤੇਰੇ ਅੰਗ ਬਚ ਸਕਦੇ ਹਨ ।।੧੧।।

੩੪– ਤਾਂ ਬਾਣੀਏ ਨੇ ਉਸੇ ਤਰਾਂ ਕੀਤਾ ਜਿਵੇਂ ਨਿਰਤ ਮੰਜਰੀ ਨੇ ਕਿਹਾ ਗੁੱਸੇ ਨਾਲ

੩੫– ਥਰ-ਥਰ ਕੰਬਦਾ ਧਰਤੀ ਤੇ ਡਿਗ ਪਿਆ ਮੂੰਹ ਤੇ ਬਚਨ ਨਹੀਂ ਸੀ ਕਿਹਾ ਜਾਂਦਾ ਅਤੇ ਪੁੱਠਾ ਲੰਮਾਂ ਪੈ ਗਿਆ ।।੧੨।।

੩੬– ਉਸ ਵੇਲੇ ਮੁਟਿਆਰ ਨੇ ਘੋੜੇ ਤੋਂ ਉੱਤਰ ਕੇ ਇਕ ਛੁਰੀ ਦੀ ਨੋਕ ਨਾਲ ।

੩੭– ਰਾਮ ਭਜ ਬਾਣੀਏ ਦੇ ਚੁਤੜ ਦੇ ਉਪਰ ਪੰਛੀ ਦੀ ਮੂਰਤੀ ਖੁਣ ਦਿੱਤੀ ਭਾਵ (ਉਕਰ ਦਿਤੀ) ।।੧੩।।੧।।

ਇਥੇ ੨੯ਵਾਂ ਚਰਿੱਤ੍ਰ ਸਮਾਪਤ ਹੈ ।।੨੯।।੫੩੨।। ਅਫ਼ਜੂੰ ।।

੩੮– ਕੰਕ ਨਾਮ ਦਾ ਇਕ ਬ੍ਰਾਹਮਣ ਸੁਣਿਆ ਹੈ ।

੩੯– ਜੋ ਵਿਦਵਾਨ ਸੀ ਤੇ ਅਨੇਕਾਂ ਸਾਸਤ੍ਰ ਤੇ ਪੁਰਾਣ ਪੜਦਾ ਰਹਿੰਦਾ ਸੀ ਅਤੇ ਬਹੁਤ ਹੀ ਗੁਣੀ ਸੀ ।

੪੦– ਜੋ ਬੜੇ ਸੁੰਦਰ ਰੂਪ ਵਾਲਾ ਸੀ ਸੋਹਣਾ ਸੀ ।

੪੧– ਜਾਣੋਂ ਸੂਰਜ ਨੇ ਉਸ ਕੋਲੋਂ ਰੋਸ਼ਨੀ ਪ੍ਰਾਪਤ ਕੀਤੀ ਹੈ ।

੪੨– ਉਸ ਬ੍ਰਾਹਮਨ ਤੇ ਰੂਪ ਬਹੁਤ ਹੀ ਬਿਅੰਤ ਸੀ ਸੋਭਦਾ ।

੪੩– ਦੇਵਤੇ ਤੇ ਮਨੁਖ ਦੈਂਤ ।

ਮਨ ਮੋਹੈ ।। ੧ਲਾਂਬੇ ਕੇਸ ਛਕੇ ਘੁੰਘਰਾਰੇ ।। ੨ਨੈਨ ਜਾਨੁ ਦੋਊ ਬਨੇ ਕਟਾਰੇ ।।੨।। ●੩ਬਯੋਮ ਕਲਾ ਰਾਨੀ ਰਸ ਭਰੀ ।। ੪ਬਿਰਧ ਰਾਇ ਸੁਤ ਹਿਤ ਦੁਖ ਜਰੀ ।। ੫ਤਿਨ ਤ੍ਰਿਯ ਭੋਗ ਕੰਕ ਸੌ ਚਹਾ ।। ੬ਲਏ ਕਪੂਰ ਆਵਤੋ ਗਹਾ ।।੩।। ੭ਤ੍ਰਿਯ ਦਿਜਬਰ ਸੋ ਬਚਨ ਉਚਾਰੇ ।। ੮ਭਜਹੁ ਆਜੁ ਤੁਮ ਹਮੈ ਪਯਾਰੇ ।। ੯ਕੰਕ ਨ ਤਾਂ ਕੀ ਮਾਨੀ ਕਹੀ ।। ੧੦ਰਾਨੀ ਬਾਂਹਿ ਜੋਰ ਤਨ ਗਹੀ ।।੪।। ਦੋਹਰਾ ।। ੧੧ਗਹਿ ਚੁੰਬਨ ਲਾਗੀ ਕਰਨ ਨ੍ਰਿਪਤਿ ਨਿਕਸਯਾ ਆਇ ।। ੧੨ਤਬ ਤ੍ਰਿਯ ਕਿਯਾ ਚਰਿਤ੍ਰ ਇਕ ਅਧਿਕ ਹਿਦ੍ਰੈ ਸਕੁਚਾਇ ।।੫।। ੧੩ਯਾ ਦਿਜਬਰ ਤੇ ਮੈਂ ਭ੍ਰਮੀ ਸੁਨੁ ਰਾਜਾ ਮਮ ਸੂਰ ।।੧੪ਜਿਨਿ ਇਨ ਚੋਰਿ ਭਖਯੋ ਕਛੂ ਸੁੰਘਤ ਹੁਤੀ ਕਪੂਰ ।।੬।। ੧੫ਸੂਰ ਨਾਮ ਸੁਨਿ ਮੂਰਿ ਮਤਿ ਅਤਿ ਹਰਖਤ ਭਯੋ ਜੀਯ ।। ੧੬ਸੀਘੰਤ ਹੁਤੀ ਕਪੂਰ ਕਹ ਧੰਨਯ ਧੰਨਯ ਇਹ ਤ੍ਰੀਯ ।।।੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਈਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੨੭।। ੫੩੯।। ਅਫ਼ਜ਼ੂੰ ।।

ਚੌਪਈ ।। ੧੭ਅਨਤ ਕਥਾ ਮੰਤ੍ਰੀ ਇਕ ਕਹੀ ।। ੧੮ਸੁਨਿ ਸਭ ਸਭਾ ਮੋਨਿ ਹ੍ਵੈ ਰਹੀ ।। ੧੯ਏਕ ਅਹੀਰ ਨਦੀ ਤਟ ਰਹਈ ।। ੨੦ਅਤਿ ਸੁੰਦਰਿ ਤਿਹ ਤ੍ਰਿਯ ਜਗ ਕਹਈ ।।੧।। ਦੋਹਰਾ ।। ੨੧ਰੂਪ ਕੁਰੂਪ ਅਹੀਰ ਕੋ ਸੁੰਦਰ ਤਾਂ ਕੀ ਨਾਰਿ ।। ੨੨ਵਹੁ ਤਰੁਨੀ ਇਕ ਰਾਵ ਕੋ ਅਟਕੀ ਰੂਪ ਨਿਹਾਰਿ ।।੨।। ਚੌਪਈ ।। ੨੩ਦੁਖਤ ਅਹੀਰ ਨਾਰਿ ਕੋ ਰਾਖੈ ।। ੨੪ਕਟੁ ਕਟੁ ਬਚਨ ਰੈਨ ਦਿਨ ਭਾਖੈ ।। ੨੫ਗੋਰਸ ਬੇਚਨ ਜਾਨ ਨ ਦੇਈ ।। ੨੬ਛੀਨਿ ਬੇਚਿ ਗਹਨਨ ਕਹੱ ਲੇਈ ।।੩।। ਅੜਿਲ ।। ੨੭ਸੁਰਛਟਾ ਤਿਹ ਨਾਮ ਤਰੁਨਿ ਕੋ ਜਾਨਿਯੈ ।। ੨੮ਛੱਤ੍ਰਕੇਤ ਨ੍ਰਿਪ ਭਏ ਅਧਿਕ ਹਿਤ ਮਾਨਿਯੈ ।। ੨੯ਚੰਦ੍ਰਭਗਾ ਸਰਿਤਾ ਤਟ ਭੈਂਸ ਚਰਾਵਈ ।। ੩੦ਹੋ ਜਹੀ ਰਾਵ ਨਾਵਨ ਹਿਤ ਤਿਨ ਪ੍ਰਤ ਆਵਈ ।।੪।। ਚੌਪਈ ।। ੩੧ਗੋਰਸ ਦੁਹਨ ਤ੍ਰਿਯਹਿ ਤਹੱ ਲਯਾਵੈ ।। ੩੨ਸਮੈ ਪਾਇ ਰਾਜਾ ਤਹੱ ਜਾਵੈ ।। ੩੩ਦੁਹਤ ਛੀਰਿ ਕਟਿਯਾ ਦੁਖ ਦੇਈ ।। ੩੪ਤ੍ਰਿਯ ਕਹੱ ਭਾਖਿ ਤਾਹਿ ਗਹਿ ਲੇਈ ।।੫।। ਦੋਹਰਾ ।। ੩੫ਜਬ ਵਹੁ ਚੋਵਤ ਭੈਂਸ ਕੋ ਕਰਿਕੈ ਨੀਚਾ ਸੀਸ ।। ੩੬ਤੁਰਤੁ ਆਨਿ ਤ੍ਰਿਯ ਕੋ ਭਜੈ ਬਹੁ ਪੁਰਖਨ ਕੋ ਈਸ ।।੬।। ੩੭ਭਾਂਤਿ ਭਾਂਤਿ ਰਾਜਾ ਭਜੈ ਤਾਂਕਹੱ ਮੋਦ ਬਢਾਇ ।। ੩੮ਚਿਮਟਿ ਚਿਮਟਿ ਸੁੰਦਰ ਰਮੈ ਲਪਟਿ ਲਪਟਿ ਤ੍ਰਿਯ ਜਾਇ ।।੭।। ੩੯ਚੋਟ ਲਗੇ ਮਹਿਖੀ ਕੰਪੈ ਦੁਘਦ ਪਰਤ ਛਿਤ ਆਇ ।। ੪੦ਸੰਗ ਅਹੀਰ ਅਹੀਰਨੀ ਬੋਲਤ ਕੋਪ ਬਢਾਇ ।।੮।। ਅੜਿਲ ।। ੪੧ਸੁਨਹੁ ਅਹੀਰਨ ਬੈਨ ਕਹਾ ਤੁਮ ਕਰਤ ਹੋ ।। ੪੨ਭੂਮਿ ਗਿਰਾਵਤ

●ਇਸਤ੍ਰੀ , ਪੁੱਤਰ ਦੀ ਲਾਲਸਾ ਦੇ ਅੱਗੇ ਅਤੇ ਕਾਮ ਵੇਗ ਨੂੰ ਠੱਲ ਪਾਉਣ ਲਈ ਵੱਡੇ ਤੋਂ ਵੱਡੇ ਗੁਨਾਹ ਵੀ ਕਰ ਗੁਜ਼ਰਦੀ ਹੈ । ਸੁੰਦਰ ਪੁਰਸ਼ ਦੇ ਟਾਕਰੇ ਪਤੀ ਨੂੰ ਕਤਲ ਕਰ ਦੇਣ ਦੇ ਕੇਸ ਵੀ ਸਾਹਮਣੇ ਆਉਂਦੇ ਹਨ । ਪੁਤਰ ਦੀ ਪਰਾਪਤੀ ਲਈ ਕਈ ਕੁਮੰਤ੍ਰ ਭੇਖੀ ਬਾਬਿਆਂ ਦੇ ਆਖੇ ਦੂਜਿਆਂ ਦੇ ਪੁੱਤਰਾਂ ਦੀ ਕੁਰਬਾਨੀ ਲਈ ਮਾਸੂਮ ਜਿੰਦਾਂ ਨਾਲ ਖੇਡ ਜਾਂਦੀ ਹੈ । ਇਸ ਵੇਗ ਵਿਚ ਰੁੜੀ ਇਸਤ੍ਰੀ ਅੱਗੇ ਮਾਸੂਮਤਾ ਜਾਂ ਧਰਮ ਨਿਰਪੇਖਤਾ ਦਾ ਕੋਈ ਵੀ ਮੁੱਲ ਨਹੀਂ । ਇਹੋ ਜਿਹੇ ਕੇਸ ਸਾਡੇ ਸਮਾਜ ਵਿਚ ਹਰ ਰੋਜ ਹੀ ਅਨੇਕਾਂ ਹੀ ਦੇਖੀਦੇ ਹਨ ਅਤੇ ਅਖਬਾਰਾਂ ਵਿਚ ਵੀ ਅਜਿਹੀਆਂ ਖ਼ਬਰਾਂ ਆਉਂਦੀਆਂ ਹੀ ਰਹਿੰਦੀਆਂ ਹਨ । ਜੋ ਇਹੋ ਜਿਹੇ ਸਖਤ ਗੁਨਾਹ ਕਰਕੇ ਫੇਰ ਆਪ ਵੀ ਕਸ਼ਟ ਭੋਗਦੀਆਂ ਹਨ । ਜੇ ਕਰ ਉਸਦਾ ਆਪਣਾ ਪਤੀ ਅਉਲਾਦ ਪੈਦਾ ਕਰਨ ਦੇ ਯੋਗ ਨਾਂ ਹੋਵੇ ਤਾਂ ਕਿਸੇ ਦੂਜੇ ਪੁਰਸ਼ ਤੋਂ ਵੀ ਰਿਤੂ ਦਾਨ ਲੈਣ ਤੋਂ ਨਹੀਂ ਅੜਕਦੀਆਂ ।

ਸਭ ਦਾ ਮਨ ਮੋਹੰਦਾ ਸੀ ।

੧- ਜਿਸ ਦੇ ਸਿਰ ਤੇ ਲੰਬੇ ਤੇ ਕਾਲੇ ਭੌਰੇ ਵਾਂਗ ਤੇ ਘੁੰਗਰਾਲੇ ਕੇਸ ਸਨ

੨- ਦੋਇ ਨੇਤ੍ਰ ਐਉਂ ਸਨ ਜਿਵੇਂ ਤਲਵਾਰ ਹੁੰਦੀ ਹੈ ।।੨।।

੩- ਦੂਜੇ ਪਾਸੇ (ਬਿਓਮ ਕਲਾ) ਰਾਣੀ ਜੋਬਨ ਜੁਆਨੀ ਦੇ ਰਸ ਨਾਲ ਭਰੀ ਹੋਈ ਸੀ ।

੪- ਜਿਸਦਾ ਪਤੀ ਰਾਜਾ ਉਮਰ ਦਾ ਬਿਰਧ ਸੀ ਤੇ ਰਾਣੀ ਪੁਤਰ ਦੀ ਚਾਹ ਦੇ ਦੁਖ ਨਾਲ ਜਰੀ (ਸੜੀ ਤਪੀ) ਸੀ ।।

੫- ਜਿਸ ਲਈ ਬਿਓਮ ਕਲਾ ਰਾਣੀ ਨੇ ਕੰਕ ਬ੍ਰਾਹਮਣ ਨੂੰ ਆਪਣੇ ਯੋਗ ਸਮਝਕੇ ਉਸ ਨਾਲ ਸੰਜੋਗ ਕਰਨਾ ਚਾਹਿਆ ਜੋ ਉਸਦਾ ਪ੍ਰੇਮੀ ਸੀ ।

੬- ਜੋ ਕਪੂਰ ਲੈ ਕੇ ਆ ਰਿਹਾ ਸੀ ।।੩।।

੭- ਇਸਤ੍ਰੀ ਨੇ ਬ੍ਰਾਹਮਣ ਨੂੰ ਇਹ ਬਚਨ ਕਹੇ ।

੮- ਕਿ ਐ ਮੇਰੇ ਪਿਆਰੇ ! ਤੂੰ ਅਜ ਮੇਰੇ ਨਾਲ ਮੇਲ ਕਰ ।

੯- ਪਰ (ਕੰਕ) ਬ੍ਰਾਹਮਣ ਗਿਆਨਵਾਨ ਤੇ ਬੁਧੀਮਾਨ ਸੀ ਜਿਸ ਲਈ ਉਸ ਨੇ ਰਾਣੀ ਦਾ ਕਿਹਾ ਨਾ ਮੰਨਿਆ ।

੧੦- ਰਾਣੀ ਨੇ ਮਦਨ ਵਸ ਹੋ ਕੇ ਕੰਕ ਬ੍ਰਾਹਮਣ ਦੀ ਬਾਂਹ ਬੜੇ ਜੋਰ ਨਾਲ ਪਕੜ ਲਈ ।।੪।।

੧੧- ਤੇ ਹਾਸੀ-ਹਾਸੀ ਵਿਚ ਉਸ ਨੂੰ ਚੁੰਮਣ ਲਗੀ ਇਤਨੇ ਨੂੰ ਰਾਜਾ ਆ ਪਹੁੰਚਿਆ ।

੧੨- ਤਾਂ ਫੇਰ ਉਸ ਇਸਤ੍ਰੀ ਨੇ ਦਿਲ ਵਿਚ ਸ਼ਰਮਿੰਦੀ ਜਿਹੀ ਹੋ ਕੇ ਇ ਬਣੌਟ ਬਣਾਈ ।।੫।।

੧੩- ਤੇ ਰਾਜੇ ਨੂੰ ਸੰਬੋਧਨ ਕਰਕੇ ਬੋਲੀ ਕਿ ਐ ਮੇਰੇ ਸੂਰਮੇ (ਬਹਾਦਰ) ਬਾਦਸ਼ਾਹ ਮੈਨੂੰ ਇਸ ਕੰਕ ਬ੍ਰਾਹਮਣ ਤੇ ਸ਼ੱਕ ਹੋ ਗਿਆ ਸੀ ਇਸ ਲਈ ਮੇਰੀ ਗਲ ਸੁਣ ।

੧੪- ਕਿ ਇਹ ਕਿਤੇ ਚੋਰ ਤਾਂ ਨਹੀਂ ਜਿਸ ਲਈ ਮੈਂ ਕੋਲ ਹੋ ਕੇ ਸੁੰਘਿਆ ਤਾਂ ਇਸ ਦੇ ਕੋਲ ਕਪੂਰ ਦੀ ਵਾਸਨਾ ਆਈ ।।੬।।

੧੫- ਰਾਜਾ ਮੂੜ੍ਹ-ਮੱਤ ਇਤਨੇ ਵਿਚ ਹੀ ਪ੍ਰਸੰਨ ਹੋ ਗਿਆ ਕਿ ਮੈਨੂੰ ਸੂਰਮਾ ਤੇ ਬਹਾਦਰ ਰਾਣੀ ਮੰਨਦੀ ਹੈ ।

੧੬- ਤੇ ਬੋਲਿਆ ਕਿ ਰਾਣੀ ਧਨਤਾ ਯੋਗ ਹੈ ਜੋ ਕਪੂਰ ਨੂੰ ਸੁੰਘਦੀ ਹੈ ।।੭।।੧।।

ਇਥੇ ਹੀ ੨੭ਵੇਂ ਚਰਿਤ੍ਰ ਦੀ ਸਮਾਪਤੀ ਹੈ ।।੨੭।।੫੨੯।। ਅਫਜੂੰ ।।

੧੭- ਫੇਰ ਮੰਤ੍ਰੀ ਵਜੀਰ ਨੇ ਹੋਰ ਕਥਾ ਕਹੀ ।

੧੮- ਜਿਸ ਨੂੰ ਸੁਣਕੇ ਸਾਰੀ ਸਭਾ ਚੁਪ ਚਾਪ ਬੈਠੀ ਰਹੀ ।

੧੯- ਇਕ ਗੁੱਜਰ ਨਦੀ ਕਿਨਾਰੇ ਰਹਿੰਦਾ ਸੀ ।

੨੦- ਉਸ ਦੀ ਇਸਤ੍ਰੀ ਨੂੰ ਸਾਰੇ ਲੋਗ ਸੁੰਦਰ ਕਹਿੰਦੇ ਸਨ ।

੨੧- ਗੁਜਰ ਬੜਾ ਕਰੂਪ ਸੀ ਤੇ ਉਸ ਦੀ ਇਸਤ੍ਰੀ ਬਹੁਤ ਸੁੰਦਰ ਸੀ ।

੨੨- ਉਹ ਮੁਟਿਆਰ ਇਕ ਰਾਜੇ ਦੇ ਰੂਪ ਪਰ ਮੋਹਤ ਹੋ ਗਈ ।।੨

੨੩- ਤੇ ਓਹ ਗੁਜਰ ਇਸਤ੍ਰੀ ਨੂੰ ਬੜਾ ਦੁਖੀ ਕਰਦਾ ਸੀ ।

੨੪- ਰਾਤ ਦਿਨ ਬੜੇ ਕੌੜੇ ਬਚਨ ਬੋਲਦਾ ਸੀ ।

੨੫- ਤੇ ਨਾਂ ਹੀ ਉਸ ਨੂੰ ਦੁੱਧ ਬੇਚਣ ਜਾਣ ਦਿੰਦਾ ਸੀ ।

੨੬- ਸਗੋਂ ਉਸ ਦੇ ਗਹਿਣੇ ਵੀ ਖੋਹ ਕੇ ਵੇਚ ਦਿਤੇ ।।੩।।

੨੭- ਉਸ ਇਸਤ੍ਰੀ ਦਾ ਨਾਮ (ਸੂਰ ਛਟ) ਸੀ ਤੁਸੀ ਜਾਣ ਲਵੋ ।

੨੮- ਛੱਤ੍ਰ ਕੇਤ ਰਾਜੇ ਨਾਲ ਇਸਦਾ ਬਹੁਤ ਹਿਤ ਹੋ ਗਿਆ ।

੨੯- ਚੰਦ੍ਰ ਭਗਾ ਨਾਮਕ ਇਕ ਨਦੀ ਨਾਲ ਵਗਦੀ ਸੀ ਜਿਥੇ ਉਹ ਦੋਵੇਂ ਇਕੱਠੇ ਹੋ ਜਾਇਆ ਕਰਦੇ ਸੀ ।

੩੦- ਜਿਥੇ (ਛੱਤ੍ਰ ਕੇਤ) ਰਾਜਾ ਹਰ ਰੋਜ ਨਾਉਣ ਲਈ ਆਇਆ ਕਰਦਾ ਸੀ ।।੪।।

੩੧- ਮੱਝਾਂ ਗਊਆਂ ਨੂੰ ਦੁਧ ਚੋਣ ਲਈ ਸੂਰ ਛੱਟ ਨਾਮ ਦੀ ਇਸਤ੍ਰੀ ਉਥੇ ਲੈ ਕੇ ਜਾਇਆ ਕਰਦੀ ਸੀ ।

੩੨- ਨੀਅਤ ਸਮੇ ਪਰ ਛੱਤ੍ਰ ਕੇਤ ਰਾਜਾ ਉਥੇ ਪੁੱਜ ਜਾਂਦਾ ।

੩੩- ਜਿਸ ਵੇਲੇ ਗੁਜਰ ਦੁਧ ਚੋਂਦਾ ਤਾਂ ਕੱਟੀ ਨੇ ਹੁਜਾਂ ਛੁੱੜਾ ਮਾਰਨੀਆਂ ।

੩੪- ਤਾਂ ਉਸ ਵੇਲੇ ਉਹ ਗੁਜਰ ਆਪਣੀ ਇਸਤ੍ਰੀ ਨੂੰ ਕੱਟੀ ਸਾਂਭਣ ਲਈ ਕਹਿੰਦਾ ਕਿ ਇਸ ਨੂੰ ਪਕੜ ਲੈ ।।੫।।

੩੫- ਜਦੋਂ ਗੁਜਰ ਮੱਝ ਦਾ ਦੁਧ ਚੋਂਦਾ ਤਾਂ ਸਿਰ ਅੱਗੇ ਨੂੰ ਨੀਵਾਂ ਕਰ ਲੈਂਦਾ ।

੩੬- ਉਸ ਵੇਲੇ ਝੱਟ ਹੀ ਛੱਤ੍ਰ ਕੇਤ ਰਾਜ ਸੂਰ ਛੱਟ ਇਸਤ੍ਰੀ ਨੂੰ ਆ ਮਿਲਦਾ ।।੬।।

੩੭- ਅਤੇ ਉਸ ਇਸਤ੍ਰੀ ਨਾਲ ਕਈ ਤਰ੍ਹਾਂ ਦੇ ਸ਼ੁਗਲ ਕਰਦਾ ਤੇ ਖੁਸ਼ੀਆਂ ਮਾਣਦੇ ।

੩੮- ਦੋਵੇਂ ਜਣੇ ਆਪਸ ਵਿਚ ਬਗਲਗੀਰ ਹੋ ਜਾਂਦੇ ਤੇ ਇਕ ਦੂਜੇ ਨੂੰ ਜੱਫੀਆਂ ਪਾ ਕੇ ਮਿਲਦੇ ।।੭।।

੩੯- ਕੱਟੀ ਹੁਜਾਂ ਮਾਰਦੀ ਤਦੋਂ ਮੱਝ ਦਾ ਥਣ ਘੁਟਦਾ ਤਾਂ ਮੈਸ ਹਿਲ ਜਾਂਦੀ ਤਾਂ ਦੁੱਧ ਥੋੜਾ ਬਹੁਤ ਧਰਤੀ ਤੇ ਡੁੱਲ੍ਹ ਜਾਂਦਾ ।

੪੦- ਤਾਂ ਉਸ ਵੇਲੇ ਉਹ ਗੁਜਰ ਗੁੱਜਰੀ ਨੂੰ ਕ੍ਰੋਧ ਨਾਲ ਕਹਿੰਦਾ ਬੜਾ ਗੁੱਸਾ ਖਾ ਕੇ ।।੮।।

੪੧- ਸੁਣ (ਅਹੀਰਨੀ) ਗੁਜਰੀ ਮੇਰੀ ਗਲ ਇਹ ਤੂੰ ਕੀ ਕਰਦੀ ਹੈਂ ?

੪੨- ਦੁਧ ਧਰਤੀ ਪਰ ਗੇਰੀਂ ਜਾ ਰਹੀ ਹੈਂ ।

ਦੂਧ ਨ ਮੋ ਤੇ ਡਰਤ ਹੋ ◆।। ੧ਕਹਯੋ ਤ੍ਰਿਯਾ ਪਿਯ ਸਾਥ ਬਾਤ ਸੁਨਿ ਲੀਜਿਯੈ ।। ੨ਹੋ ਕਟੀ ਦੁਖਾਵਤ ਯਾਹਿ ਪਿਯਨ ਪੈ ਦੀਜਿਯੈ ।।੯।। ਦੋਹਰਾ ।। ੩ਰਾਵ ਅਹੀਰਨਿ ਦੁਇ ਤਰੁਨ ਭੋਗ ਕਰਹਿ ਸੁਖ ਪਾਇ ।। ੪ਲਪਟਿ ਲਪਟਿ ਰਾਜਾ ਰਮੈਂ ਚਿਮਟਿ ਚਿਮਟਿ ਤ੍ਰਿਯ ਜਾਇ ।।੧੦।। ੫ਡੋਲਤ ਮਹਿਖੀ ਨਾ ਰਹੈ ਬੋਲਯੋ ਬਚਨ ਅਹੀਰ ।। ੬ਕਹਾ ਕਰਤ ਹੋ ਗ੍ਵਾਰਨੀ ਬ੍ਰਿਥਾ ਗਵਾਵਤ ਛੀਰ ।।੧੧।। ੭ਹੋ ਅਹੀਰ ਮੈ ਕਯਾ ਕਰੋ ਕਟਿਯਾ ਮੁਹਿ ਦੁਖ ਦੇਤ ।। ੮ਯਾ ਕਹੱ ਚੂੰਘਨ ਦੀਜਿਯੈ ਦੁਘਦ ਜਿਯਨ ਕੇ ਹੇਤ ।।੧੨।। ੯ਅਧਿਕ ਮਾਨਿ ਸੁਖ ਘਰ ਗਯੋ ਰਾਵ ਅਹੀਰਨਿ ਸੰਗ ।। ੧੦ਯੋ ਕਹਿ ਮੰਤ੍ਰੀ ਨ੍ਰਿਪਤਿ ਪ੍ਰਤਿ ਪੂਰਨ ਕੀਯੋ ਪ੍ਰਸੰਗ ।।੧੩।। ੧੧ਭੇਦ ਅਹੀਰ ਨ ਕਛੁ ਲਹਯੋ ਆਯੋ ਅਪਨੇ ਗ੍ਰੇਹ ।। ੧੨ਰਾਮ ਭਨੈ ਤਿਨ ਤ੍ਰਿਯ ✡ਭਏ ਅਧਿਕ ਬਢਾਯੋ ਨੇਹ ।।੧੪।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਈਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੨੮।। ੫੫੩।। ਅਫਜੂੰ ।।

ਸੋਰਠਾ ।। ੧੩ਬੰਦਸਾਲ ਕੇ ਮਾਂਹ ਨ੍ਰਿਪਬਰ ਦਿਯਾ ਉਠਾਇ ਸੁਤ ।। ੧੪ਬਹੁਰੋ ਲਿਯਾ ਬੁਲਾਇ ਭੋਰ ਹੋਤ ਅਪਨੇ ਨਿਕਟਿ ।।੧।। ਦੋਹਰਾ ।। ੧੫ਦੁਤਿਯਾ ਮੰਤ੍ਰੀ ਬੁੱਧਿ ਬਰ ਰਾਜ ਰੀਤਿ ਕੀ ਖਾਨਿ ।। ੧੬ਚਿਤ੍ਰ ਸਿੰਘ ਰਾਜਾ ਨਿਕਟ ਕਥਾ ਬਖਾਨੀ ਆਨਿ ।।੨।। ਚੌਪਈ ।। ੧੭ਸਰਿਤਾ ਨਿਕਟਿ ਰਾਵ ਇਕ ਰਹੈ ।। ੧੮ਮਦਨ ਕੇਤ ਨਾਮਾ ਜਗ ਕਹੈ ।। ੧੯ਮਦਨਮਤੀ ਤ੍ਰਿਯ ਤਹਂ ਇਕ ਬਸੀ ।। ੨੦ਸੰਗ ਸੁ ਤਵਨ ਰਾਇ ਕੇ ਰਸੀ ।।੩।। ਦੋਹਰਾ ।। ੨੧ਪੈਰਿ ਨਦੀ ਕੇ ਪਾਰ ਕੌ ਉਠਿ ਨ੍ਰਿਪ ਤਿਹ ਪ੍ਰਤਿ ਜਾਇ ।। ੨੨ਭਾਂਤਿ ਭਾਂਤਿ ਤਿਹ ਨਾਰਿ ਕੋ ਭਜਤ ਅਧਿਕ ਸੁਖ ਪਾਇ ।।੪।। ਚੌਪਈ ।। ੨੩ਕਬਹੂੰ ਪੈਰਿ ਨਦੀ ਨ੍ਰਿਪ ਜਾਵੈ ।। ੨੪ਕਬਹੂੰ ਤਰਿ ਤਾਂ ਕੋ ਤ੍ਰਿਯ ਆਵੈ ।। ੨੫ਆਪੁ ਬਿਖੈ ਅਤਿ ਹਿਤ ਉਪਜਾਵੈ ।। ੨੬ਭਾਂਤਿ ਭਾਂਤਿ ਸੋ ਭੋਗ ਕਮਾਵੈ ।।੫।। ੨੭ਕੋਕ ਸਾਸਤ੍ਰ ਕੀ ਰੀਤਿ ਉਚਰੈ ।। ੨੮ਭਾਂਤਿ ਅਨਿਕ ਰਸਿ ਰਸਿ ਰਤਿ ਕਰੈ ।। ੨੯ਲਪਟਿ ਲਪਟਿ ਕਰਿ ਕੇਲ ਕਮਾਵੈ ।। ੩੦ਵੈਸੇ ਹੀ ਪੈਰਿ ਨਦੀ ਘਰ ਆਵੈ ।।੬।। ੩੧ਐਸੀ ਬਿਧਿ ਦੋਊ ਨਿੱਤ ਬਿਹਾਰੈ ।। ੩੨ਤਾਪ ਚਿੱਤ ਕੇ ਸਕਲ ਨਿਵਾਰੈ ।। ੩੩ਕਾਮਕੇਲ ਬਹੁ ਬਿਧਿ ਉਪਜਾਵੈ ।। ੩੪ਵੈਸੇ ਹੀ ਪੈਰਿ ਨਦੀ ਘਰ ਆਵੈ ।।੭।। ਦੋਹਰਾ ।। ੩੫ਤਰੀ ਤਰੁਨਿ ਆਵਤ ਹੁਤੀ ਹ੍ਰਿਦੈ ਹਰਖ ਉਪਜਾਇ ।। ੩੬ਤਬ ਲੌ ਲਹਿਰ ਸਮੁੰਦ੍ਰ ਸੀ ਨਿਕਟ ਪਹੂੰਚੀ ਆਇ ।।੮।। ੩੭ਅਪਨੋ ਸੋ ਬਲ ਕਰਿ ਥਕੀ ਪਾਰ ਨ ਭਈ ਬਨਾਇ ।। ੩੮ਲਹਰਿ ਨਦੀ ਕੀ ਆਇ ਤਹੱ ਲੈ ਗਈ ਕਹੂੰ ਬਹਾਇ ।।੯।। ਚੌਪਈ ।।

◆ਭਾਵੇਂ ਕਿਸੇ ਵੇਲੇ ਇਹ ਸੁਰ ਛੱਟ ਇਸਤ੍ਰੀ ਗੁਜਰ ਦੇ ਜਬਰ ਦੀ ਬੁਰੀ ਤਰਾਂ ਸ਼ਿਕਾਰ ਸੀ ਅਤੇ ਅੰਤ ਦੀ ਦੁਖੀ ਸੀ ਪਰ ਹੁਣ ਇਸ ਨੂੰ ਰਾਜੇ ਦੀ ਸਹ ਹਾਸਲ ਸੀ, ਇਸ ਲਈ ਹੁਣ ਹਿਹ ਗੁਜਰ ਤੇ ਨਿਰਭਰ ਨਹੀਂ ਸੀ ਸਗੋਂ ਗੁਜਰ ਨੂੰ ਤਾੜਨੀ ਹੈ –

✡ਪ੍ਰਕਰਣ ਸੁਣਾ ਕੇ ਵਜੀਰ ਦਾ ਰਾਜੇ ਨੂੰ ਇਹ ਦੱਸਣਾ ਹੈ ਕਿ ਤੂੰ ਬੁਢਾ ਹੈ ਤੇ ਜਿਸ ਇਸਤ੍ਰੀ ਦੇ ਕਹੇ ਤੂੰ ਪੁਤਰ ਦਾ ਕਤਲ ਕਰ ਰਿਹਾ ਹੈ ਉਹ ਜਵਾਨ ਹੈ, ਇਸਤ੍ਰੀ ਬੁਢੇ ਤੇ ਕਰੂਪ ਪੁਰਸ਼ ਤੋਂ ਨਹੀਂ ਵਿਸਦੀ । ਜਿਸ ਤੋਂ ਅਜਾਦ ਹੋਣ ਲਏ ਓਹ ਤੇਰਾਂ ਤਾਲੀ ਬੋਲੀ ਬੋਲਦੀ ਹੈ ਤੇ ਪਤੀ ਨੂੰ ਜ਼ਰਾ ਜਿੰਨੀ ਭਾਫ ਵੀ ਨਹੀਂ ਲੱਗਣ ਦਿੰਦੀ, ਅਤੇ ਗ੍ਰੀਬੀ ਵਿਚੋ ਨਿਕਲਕੇ ਅਮੀਰੀ ਵਲ ਤੱਕਦੀ ਹੈ, ਬੁਢੇ ਨੂੰ ਛਡਕੇ ਜਵਾਨ ਪੁਰਸ਼ ਵਲ ਝਾਕਦੀ ਹੈ, ਅਤੇ ਕਰੂਪ ਤੋਂ ਕੰਨੀ ਕਤਰਾ ਕੇ ਰੂਪਵਾਨ ਨੂੰ ਪਸੰਦ ਕਰਦੀ ਹੈ, ਇਸ ਲਈ ਇਹਨਾਂ ਤੇ ਭਰੋਸਾ ਨਹੀਂ ਕਰਨਾ ਚਾਹੀਦਾ । ਜਿਸਦਾ ਨਿਚੋੜ ਹੈ ਕਿ ਤੂੰ ਇਕ ਜੁਆਨ ਇਸਤ੍ਰੀ ਦੇ ਆਖੇ ਲੱਗ ਰਿਹਾ ਹੈਂ ਜਦਕਿ ਆਪ ਬਿਰਧ ਅਵਸਥਾ ਵਿਚ ਹੈਂ ਇਸ ਲਈ ਸੋਚ ਸਮਝਕੇ ਪੁਤਰ ਨੂੰ ਨਾਂ ਗਵਾ ।

ਤੂੰ ਮੇਰੇ ਕੋਲੋਂ ਡਰਦੀ ਨਹੀਂ

੧- ਜਦੋਂ ਇਕ ਮੱਝ ਦਾ ਦੁੱਧ ਚੋਇਆ ਗਿਆ ਤਾਂ ਇਸਤ੍ਰੀ ਨੇ ਪਤੀ ਗੁਜਰ ਨੂੰ ਕਿਹਾ ਕਿ ਮੇਰੀ ਗਲ ਸੁਣ ਲਵੋ ।

੨- ਮੈਨੂੰ ਕੱਟੀ ਦੁਖੀ ਕਰਦੀ ਹੈ ਇਸ ਨੂੰ ਦੁੱਧ ਚੁੰਘ ਲੈਣ ਦੇਹ ।।੯।।

੩- (ਕੱਟੀ ਮੱਝ ਥੱਲੇ ਛੱਡ ਦਿਤੀ, ਅਹੀਰ ਦੂਜੀ ਹੋਰ ਮੱਝ ਗਾਏ ਮੂਧਾ ਹੋ ਕੇ ਚੋਣ ਲੱਗਾ) ਆਪ ਨਾਲ ਕਿਸੇ ਥਾਂ ਤੇ ਰਾਜੇ ਪਾਸ ਚਲੀ ਗਈ ਤੇ ਖੁਸ਼ੀਆਂ ਕੀਤਆਂ

੪- ਦੋਇ ਜਣੇ ਇਕ ਦੂਜੇ ਨਾਲ ਬਗਲਗੀਰ ਹੋਏ ।।੧੦।।

੫- ਮੈਸ ਹਿਲਣ ਤੋਂ ਨਹੀਂ ਹਟਦੀ ਤਾਂ ਗੁਜਰ ਕਹਿੰਦਾ ਹੈ ।

੬- ਕਿ ਤੂੰ ਕਿਥੇ ਚਲੀ ਜਾਂਦੀ ਹੈ ਦੁਧ ਵਿਅਰਥ ਗਵਾਚ ਰਿਹਾ ਹੈ ।।੧੧।।

੭- ਓਇ ਗੁਜਰ ! ਮੈਂ ਕੀ ਕਰਾਂ ਇਹ ਕੱਟੀ ਮੈਨੂੰ ਬੜੀ ਦੁਖੀ ਕਰਦੀ ਹੈ ?

੮- ਇਸ ਨੂੰ ਚੁੰਘ ਲੈਣ ਦੇ ਤਾਂ ਕਿ ਇਹ ਜਿਉਂਦੀ ਰਹੇ । ਭੁਖਦੇ ਤੋੜੇ ਨਹੀਂ ਤਾਂ ਮਰ ਜਾਇਗੀ ।।੧੨।।

੯- ਰਾਜਾ ਸੰਤੁਸ਼ਟ ਹੋ ਕੇ ਘਰ ਚਲਾ ਗਿਆ ਗੁਜਰੀ ਨਾਲ ਮਨ ਪਰਚਾਵਾ ਕਰਕੇ ।

੧੦- ਇਹ ਕਹਿਕੇ ਵਜ਼ੀਰ ਨੇ, ਚਿਤ੍ਰ ਸਿੰਘ ਰਾਜੇ ਨੂੰ ਸੁਣਾ ਕੇ ਪ੍ਰਸੰਗ ਖਤਮ ਕਰ ਦਿਤਾ ।।੧੩।।

੧੧- ਗੁਜਰ ਨੂੰ ਉਸਦੀ ਹਥਫੇਰੀ (ਚਲਾਕੀ) ਦਾ ਕੋਈ ਭੇਤ ਨਾਂ ਲਗਿਆ, ਆਪਣੇ ਘਰ ਨੂੰ ਆ ਗਿਆ ।

੧੨- ਰਾਮ ਕਵੀ (ਗੁਰੂ ਗੋਬਿੰਦ ਸਿੰਘ ਜੀ ਦਾ ਉਪਨਾਮ ਰਾਮ ਕਵਿ ਹੈ) ਕਹਿੰਦਾ ਹੈ ਕਿ ਉਸ ਗੁਜਰ ਤੇ ਗੁਜਰੀ ਦੇ ਸਨੇਹ ਵਿਚ ਕੋਈ ਫਰਕ ਨਾਂ ਪਿਆ ਕਿਉਂਕਿ ਗੁਜਰ ਨੂੰ ਉਸ ਗੁਜਰੀ ਦੇ ਕਮਾਲ ਦਾ ਕੋਈ ਪਤਾ ਨਹੀਂ ।।੨੪।।੧।।

ਇਥੇ ਅਠਾਈਵੇਂ ਚਰਿਤ੍ਰ ਦੀ ਸਮਾਪਤੀ ਹੈ ।।੨੮।।੫੫੩।। ਅਫ਼ਜੂੰ ।।

੧੩- ਰਾਜੇ ਨੇ ਪੁੱਤਰ ਨੂੰ ਬੰਦ ਸਾਲ ਵਿਚ ਭੇਜ ਦਿਤਾ ।

੧੪- ਫੇਰ ਸਵੇਰ ਹੁੰਦੇ ਹੀ ਆਪਣੇ ਕੋਲ ਬੁਲਾ ਲਿਆ ।।੧।।

੧੫- ਦੂਜਾ ਵਜੀਰ ਆ ਗਿਆ ਜੋ ਬੜਾ ਬੁਧੀਵਾਨ ਤੇ ਰਾਜ ਕਾਜ ਦੀ ਖਾਨਿ ਸੀ ।(ਰਾਜ) ਦੀ ਮੁਰਿਆਦਾ ਦਾ ਪਾਬੰਦ ਸੀ ।

੧੬- ਜਿਸਨੇ ਰਾਜੇ ਚਿਤ੍ਰ ਸਿੰਘ ਦੇ ਕੋਲ ਆ ਕੇ ਕਥਾ ਕਹੀ ਕਹਾਣੀ ਸੁਣਾਉਣੀ ਸ਼ੁਰੂ ਕੀਤੀ ਕਿ- ।।੨।।

੧੭- ਨਦੀ ਦੇ ਕਿਨਾਰੇ ਇਕ ਰਾਜਾ ਰਹਿੰਦਾ ਸੀ ।

੧੮- ਜਿਸ ਨੂੰ ਜਗਤ ਵਿਚ ਮਦਨ ਕੇਤ ਕਰਕੇ ਕਿਹਾ ਜਾਂਦਾ ਸੀ ।

੧੯- ਮਦਨ ਮਤੀ ਨਾਮ ਦੀ ਇਕ ਇਸਤ੍ਰੀ ਉਥੇ ਵਸਦੀ ਸੀ ।

੨੦- ਜੇਹੜੀ ਉਸ ਰਾਜੇ ਨਾਲ ਸੁਰ ਹੋਈ ਹੋਈ ਸੀ ।।੩।।

੨੧- ਜਿਸ ਦੇ ਮਿਲਨੇ ਖਾਤਰ ਨਦੀ ਪਾਰ ਕਰਕੇ ਰਾਜਾ ਉਥੇ ਚਲਾ ਜਾਂਦਾ ਸੀ ।

੨੨- ਜਿਥੇ ਓਹ ਮਿਲਕੇ ਤਰ੍ਹਾਂ-ਤਰ੍ਹਾਂ ਦੀਆਂ ਖੁਸ਼ੀਆਂ ਮਾਣਦੇ ਸੀ ਤੇ ਸੁਖ ਦੇ ਬਿਲਾਸ ਕਰਦੇ ਸੀ ।।੪।।

੨੩- ਕਦੇ ਤਰ ਕੇ ਨਦੀ ਵਿਚੀ ਰਾਜਾ ਉਸਦੇ ਕੋਲ ਚਲਾ ਜਾਂਦਾ ।

੨੪- ਕਦੇ ਤਰ ਕੇ (ਮਦਨਮਤੀ) ਰਾਜੇ (ਮਦਨ ਕੇਤ) ਕੋਲ ਚਲੀ ਜਾਂਦੀ ।

੨੫- ਇਕ ਦੂਏ ਨਾਲ ਆਪਸ ਵਿਚ ਬੜਾ ਸਨੇਹ ਤੇ ਪਿਆਰ ਜਿਤਾਉਦੇ ਸੀ ।(ਰੱਖਦੇ ਸੀ)

੨੬- ਭਾਂਤ-ਭਾਂਤ ਤਰ੍ਹਾਂ-ਤਰ੍ਹਾਂ ਦੇ ਸੁਖ ਭੋਗਦੇ ਸੀ ।।੫।।

੨੭- ਕੋਕ ਸ਼ਾਸਤ੍ਰ ਦੀਆਂ ਰੀਤਾਂ ਦਾ ਵਿਚਾਰ ਕਰਦੇ ।

੨੮- ਤਰ੍ਹਾਂ-ਤਰ੍ਹਾਂ ਦੇ ਭੋਗ-ਬਿਲਾਸ ਤੇ ਪਦਾਰਥ ਭੋਗਦੇ ।

੨੯- ਇਕ ਦੂਜੇ ਨਾਲ ਮਿਲ-ਮਿਲ ਕੇ ਖੁਸ਼ੀਆਂ ਮਾਣਦੇ ।

(ਲਪਟਿ ਲਪਟਿ ਕਰਿ ਕੇਲ ਕਮਾਵੈ) ✡

੩੦- ਉਸੇ ਤਰ੍ਹਾਂ ਨਦੀ ਤਰ ਕੇ ਵਾਪਸ ਘਰ ਪ੍ਰਤ ਜਾਂਦੇ ।।੬।।

੩੧- ਇਸੇ ਤਰ੍ਹਾਂ ਦੋਇ ਨਿਤ ਬਿਹਾਰ ਕਰਦੇ ।

੩੨- ਦਿਲ ਦੀਆਂ ਸਾਰੀ ਚਿੰਤਾਵਾਂ ਦੂਰ ਕਰ ਲੈਂਦੇ ।

੩੩- ਕਾਮ ਕੇਲ ਕਈ ਤਰ੍ਹਾਂ ਮਨ ਵਿਚੋਂ ਉਪਜਦੇ ।

੩੪- ਸਾਰੀਆਂ ਖੁਸ਼ੀਆਂ ਮਾਣਕੇ ਨਦੀ ਤਰ ਕੇ ਮੁੜ ਘਰ ਚਲੇ ਜਾਂਦੇ ।।੭।।

੩੫- ਇਕ ਦਿਨ ਉਹ ਮੁਟਿਆਰ ਤਰ ਕੇ ਨਦੀ ਵਿਚ ਆ ਰਹੀ ਸੀ ਬੜੇ ਖੇੜੇ ਦੇ ਨਾਲ

੩੬- ਇਤਨੇ ਨੂੰ ਪਾਣੀ ਕੀ ਲਹਿਰ-ਵੱਡੀ ਛੱਲ ਨੇੜੇ ਆ ਪੁੱਜੀ ।।੮।।

੩੭- ਮਦਨ ਮਤੀ ਨੇ ਆਪਣਾ ਬਥੇਰਾ ਜ਼ੋਰ ਮਾਰਿਆ ਪਰ ਪਾਰ ਨਾਂ ਜਾ ਸਕੀ ।

੩੮- ਨਦੀ ਦੇ ਪਾਣੀ ਦੀ ਲਹਿਰ ਰੋੜ੍ਹ ਕੇ ਕਿਤੇ ਦੀ ਕਿਤੇ ਲੈ ਗਈ ਜੋ ਰੁੜ੍ਹਦੀ ਦੂਰ ਨਿਕਲ ਗਈ ।।੯।।

✡ਵਿਰੋਧੀ ਸੱਜਣ (ਲਪਟਿ ਲਪਟਿ ਕਰਿ ਕੇਲ ਕਮਾਵੈ) ਆਦਿ ਪੰਗਤੀਆਂ ਨੂੰ ਲੈ ਕੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਅਤੇ ਸ੍ਰੀ ਦਸਮੇਸ਼ ਜੀ ਪ੍ਰਮ ਪੁਰਖ ਦਾ ਵਿਰੋਧ ਤੇ ਅਲੋਚਨਾ ਕਰਦੇ ਹਨ, ਅਤੇ ਇਸਨੂੰ ਅਸ਼ਲੀਲ ਕਹਿਕੇ ਕਰੱਕੇ ਲਾਉਦੇ ਹਨ ਜੋ ਸਮੂਹਕ ਮੂਰਖਤਾ ਹੈ ਓਹ ਨਹੀਂ ਜਾਣਦੇ ਕਿ (ਲਪਟ) ਸ਼ਬਦ ਗੁਰਬਾਣੀ ਵਿਚ ਇੱਕ-ਇੱਕ ਸਫੇ ਤੇ ਮਿਲਦਾ ਹੈ । ਕਿਉਂਕਿ (ਅਖੇੜ ਬਿਰਤਿ) ਵਿਚ ਧਨਪਾਤੀ ਤੇ ਰਾਜੇ ਮਹਾਂ ਰਜਿਆਂ ਦੇ ਸਾਰੇ ਸ਼ੁਗਲ ਭੋਗ ਵਿਲਾਸ ਹੀ ਕਹੇ ਜਾਂਦੇ ਹਨ । ਜੋ ਸਾਰੇ ਦੇ ਸਾਰੇ ਬਿਨਸਨਹਾਰ ਤੇ ਹਾਨੀਕਾਰਕ ਹਨ । ਪਰ ਇਹ ਲੋਕ ਆਗਸੀ ਹੁੰਦੇ ਹਨ ਜੋ ਗਿਆਨ ਦੀ ਰੁਚੀ ਨਹੀਂ ਰੱਖਦੇ ਜਿਸ ਲਈ ਇਹ ਲੋਕ ਇਹਨਾਂ ਨਾਲ ਲਪਟਿਮਾਨ ਹੁੰਦੇ ਹਨ ਜਿਨ੍ਹਾਂ ਨੂੰ ਗੁਰਬਾਣੀ ਥਾਂ ਪਰ ਥਾਂ ਝੰਜੋੜਦੀ ਹੈ । ਜੈਸਾ ਕਿ:-

ੳ- ਕਾਮ ਕ੍ਰੋਧ ਲਪਟਿਓ ਅਸਨੇਹ ।।

ਅ- ਚੋਆ ਚੰਦਨੁ ਸੇਜ ਸੁੰਦਰਿ ਨਾਰਿ ।। ਪੰ: ੧੭੮ ।

ੲ- ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕ ।। ਪੰ: ੪੨। ਮ: ੫।।

ਸ- ਰਾਜ ਕਮਾਵੈ ਦਹ ਦਿਸ ਸਾਰੀ । ਮਾਣੇ ਰੰਗ ਭੋਗ ਬਹੁ ਨਾਰੀ ।। ਪੰ: ੧੭੬ । ਮ: ੫ ।।

ਹ- ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ।। ਪੰ: ੬੫।। ਮ: ੪।

ਪਹਿਲਾਂ ਇਹਨਾਂ ਦਾ ਗਿਆਨ ਕਰਾਕੇ ਫੇਰ ਹੀ ਕੋਈ ਉਪਦੇਸ਼ ਹੋ ਸਕਦਾ ਹੈ ।

ਲਲਾ ਲਪਟਿ ਬਿਖੈ ਰਸ ਰਾਤੇ ।। ਅਹੰਬੁਧਿ ਮਾਇਆ ਮਦ ਮਾਤੇ ।।

ਇਆ ਮਾਇਆ ਮਹਿ ਜਨਮਹਿ ਮਰਨਾ ।। ਜਿਉ ਜਿਉ ਹੁਕਮ ਤਿਵੈ ਤਿਉ ਕਰਨਾ ।।

ਪੰ: ੨੫੨। ਮ: ੫ ।

ਅੰਤਰ ਸਿਰਫ ਇਹ ਹੈ ਕਿ:- ਆਦਿ ਗੁਰੂ ਗ੍ਰੰਥ ਸਾਹਿਬ ਵਿਚ ਲਘੂ ਰੂਪ ਹੈ ਅਤੇ ਸ੍ਰੀ ਦਸਮੇਸ਼ ਬਾਣੀ ਵਿਚ ਦੀਰਘ ਸਰੂਪ ਹੈ ਖੋਲ ਕੇ ਦੱਸਿਆ ਹੈ । ☞

੧ਬਹਤ ਬਹਤ ਕੋਸਨ ਬਹੁ ਗਈ ।। ੨ਲਾਗਤ ਏਕ ਕਿਨਾਰੇ ਭਈ ।। ੩ਏਕ ਅਹੀਰ ਦ੍ਰਿਸਟਿ ਤਿਹ ਆਯੋ ।। ੪ਹਾਂਕ ਮਾਰ ਤ੍ਰਿਯ ਤਾਹਿ ਬਲਾਯੋ ।।੧੦।। ਦੋਹਰਾ ।। ੫ਹੇ ਅਹੀਰ ਹੌ ਜਾਤ ਹੌ ਬਹਤ ਨਦੀ ਕੇ ਮਾਹਿ ।। ੬ਜੋ ਹਯਾਂ ਤੇ ਕਾਢੇ ਮੁਝੈ ਵਹੈ ਹਮਾਰੋ ਨਾਹਿ ।।੧੧।। ਚੌਪਈ ।। ੭ਧਾਵਤ ਸੁਨਿ ਅਹੀਰ ਬਚ ਆਯੋ ।। ੮ਐਚਿ ਤ੍ਰਿਯਾ ਕਹੌ ਤੀਰ ਲਗਾਯੋ ।। ੯ਬਹੁਰਿ ✱ਭੋਗ ਤਿਹ ਸੋਂ ਤਿਨ ਕਰਯੋ ।। ੧੦ਘਰ ਲੈ ਜਾਇ ਘਰਨਿ ਤਿਹ ਕਰਯੋ ।।੧੨।। ਦੋਹਰਾ ।। ੧੧ਪ੍ਰਾਨ ਬਚਾਯੋ ਆਪਨੌ ਰਤਿ ਅਹੀਰ ਸੌਂ ਠਾਨਿ ।। ੧੨ਬਹੁਰ ਰਾਵ ਕੀ ਰੁਚਿ ਬਢੀ ਅਧਿਕ ਤਰੁਨਿ ਕੀ ਆਨ ।।੧੩।। ਚੌਪਈ ।। ੧੩ਸੁਨੁ ਅਹੀਰ ਮੈਂ ਤ੍ਰਿਯਾ ਤਿਹਾਰੀ ।। ੧੪ਤੁਮ ਪਯਾਰੇ ਮੁਹਿ ਮੈਂ ਤੁਹਿ ਪਯਾਰੀ ।। ੧੫ਰਾਇ ਨਗਰ ਮੈ ਨਹਿਨ ਨਿਹਾਰੋ ।। ੧੬ਤਿਹ ਦੇਖਨ ਕਹੌ ਹਿਯਾ ਹਮਾਰੋ ।।੧੪।। ਦੋਹਰਾ ।। ੧੭ਚਲਹੁ ਅਬੈ ਉਠਿ ਕੈ ਦੋਊ ਤਵਨ ਨਗਰ ਮੈਂ ਜਾਇ ।। ੧੮ਭਾਂਤਿ ਭਾਂਤਿ ਕੇ ਸੁਖ ਕਰੈਂ ਹ੍ਰਿਦੈ ਹਰਖ ਉਪਜਾਇ ।।੧੫।। ੧੯ਤਵਨ ਨਗਰ ਆਵਤ ਭਈ ਲੈ ਗੁਜਰ ਕੋ ਸਾਥ ।। ੨੦ਤਿਵੁਹੀ ਭਰਿ ਭੇਟਤ ਭਈ ਉਹੀ ਨ੍ਰਿਪਤਿ ਕੇ ਸਾਥ ।।੧੬।। ਚੌਪਈ ।। ੨੧ਤੈਸਿਯ ਭਾਂਤਿ ਨਦੀ ਤਰਿ ਗਈ ।। ੨੨ਵੈਸਿਯ ਭੇਟ ਨ੍ਰਿਪਤਿ ਸੌਂ ਭਈ ।। ੨੩ਭੂਪ ਕਹਯੋ ਬਹੁਤੇ ਦਿਨ ਆਈ ।। ੨੪ਆਜੁ ਹਮਾਰੀ ਸੇਜ ਸੁਹਾਈ ।।੧੭।। ਦੋਹਰਾ ।। ੨੫ਸੁਨੁ ਰਾਜਾ ਤੁਮ ਬਿਨੁ ਅਧਿਕ ਤ੍ਰਿਯ ਪਾਯੋ ਤਨ ਦੁੱਖਯ ।। ੨੬ਤੁਮ ਹਮ ਪੈ ਕੋਊ ਨ ਪਠਯੋ ਪੂਛਨ ਕੁਸਲ ਮਨੁੱਖਯ ।। ੧੮।। ਚੌਪਈ ।। ੨੭ਜਬ ਤ੍ਰਿਯ ਅਧਿਕ ਦੁਖਯ ਤਨ ਪਾਯੋ ।। ੨੮ਪ੍ਰਾਨਾਕੁਲ ਹਮ ਕੂਕ ਸੁਨਾਯੋ ।। ੨੯ਜੋ ਯਾ ਦੁਖ ਤੇ ਬੈਦ ਉਬਾਰੈ ।। ੩੦ਸੋ ਹਮਰੋ ਹ੍ਵੈ ਨਾਥ ਬਿਹਾਰੈ ।। ੧੯।। ਦੋਹਰਾ ।। ੩੧ਇਕ ਅਹੀਰ ਉਪਚਾਰ ਕਰਿ ਮੋਕੋਂ ਲਿਯੋ ਉਬਾਰਿ ।। ੩੨ਅਬ ਮੋ ਸੌਂ ਐਸੇ ਕਹਤ ਹੋਹਿ ਹਮਾਰੀ ਨਾਰਿ ।।੨੦।। ਚੌਪਈ ।। ੩੩ਦੁਖਿਤ ਹੋਇ ਤੁਹਿ ਮੈ ਯੌ ਕਹੀ ।। ੩੪ਮੋ ਕਰ ਤੇ ਬਤਿਯਾਂ ਅਬ ਰਹੀ ।। ੩੫ਕਹੁ ਰਾਜਾ ਮੋ ਕਹੌ ਕਾ ਕਰਿਯੈ ।। ੩੬ਤੋਸੋਂ ਛਾਡਿ ਰੰਕ ਕਹੌ ਬਰਿਯੈ ।।੨੧।। ਦੋਹਰਾ ।। ੩੭ਸੁਨਤ ਬਚਨ ਤਾਕੋ ਨ੍ਰਿਪਤ ਲਯੋ ਅਹੀਰ ਬੁਲਾਇ ।। ੩੮ਤੁਰਤੁ ਬਾਂਧਿ ਤਾਂਕੋ ਦਿਯਾ ਸਰਿਤਾ ਬਿਖੈ ਬਹਾਇ ।।੨੨।। ੩੯ਪ੍ਰਾਨ ਉਬਾਰਯੋ ਸੁਖ ਦੀਆ ਜਮ ਤੇ ਲੀਆ ਬਚਾਇ ੪੦ਨ੍ਰਿਪ ਹਿਤ ਤੇ ਮਾਰਯੋ ਤਿਸੈ ਐਸੋ ਚਰਿਤ੍ਰ ਦਿਖਾਇ ।।੨੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੨੯।। ੫੭੫।। ਅਫ਼ਜੂੰ ।।

☜ ਇਹ ਵੀ ਦੱਸਣਾ ਇਥੇ ਵਿਅਰਥ ਨਹੀਂ ਕਿ ਕੀ ਇਹ ਪ੍ਰਸੰਗ ਅਸ਼ਲੀਲ ਹੈ ? ਕੀ ਇਸ ਪ੍ਰਸੰਗ ਵਿਚ ਜਾਂ ਹੀਰ ਦੇ ਪਾਟ ਵਿਚ ਕੋਈ ਅੰਤਰਾ ਹੈ ? ਹੀਰ ਰਾਂਝੇ ਪਾਸ ਕਿਸ ਕੰਮ ਲਈ ਜਾਂਦੀ ਸੀ ਉਸ ਦੀ ਰਾਂਝੇ ਨਾਲ ਹੋਰ ਕੀ ਭਾਈ ਵਾਲੀ ਸੀ ਜੇ ਉਹ ਰਾਂਝੇ ਯਾਰ ਦੀ ਮਿਲਣੀ ਬਦਲੇ ਡੁਬਕੇ ਮਰ ਗਈ ਉਸਨੂੰ ਰਾਗੀ ਢਾਡੀ ਇਸਤ੍ਰੀ ਪੁਰਸ਼ਾਂ ਦੀ ਹਰੇਕ ਮਹਿਫ਼ਲ ਵਿਚ ਗਾ ਸਕਦੇ ਹਨ ਜੇ ਉਹ ਅਸ਼ਲੀਲ ਨਹੀਂ ਤਾਂ ਮਦਨਕੇਤ ਰਾਜੇ ਕੋਲ ਮਦਨਮਤੀ ਦਾ ਜਾਣਾ ਜਾਂ ਉਸ ਦੇ ਇਸ਼ਕ ਵਿਚ ਨਦੀ ਦੇ ਵਿਚ ਰੁੜ ਜਾਣਾ ਨਾਪਾਕ ਤੇ ਅਸ਼ਲੀਲ ਕਿਉਂ ? ਜਦ ਕਿ ਇਸ ਦਾ ਹੋਰ ਪਤੀ ਹੋਣ ਦਾ ਕੋਈ ਵੇਰਵਾ ਨਹੀਂ । ਹਾਂ, ਇਥੇ ਇਸਦੀ ਇਹ ਅਸੰਕ ਘਟੀਆਂ ਅਦਾਕਾਰੀ ਸੀ ਕਿ ਜਿਸ ਗੁੱਜਰ ਨੇ ☞

✱ਜਾ ਪਿਰੁ ਜਾਣੈ ਆਪਣਾ ਤਨੁ ਮਨੁ ਆਗੈ ਧਰੇਇ ।।
ਸੁਹਾਗਣੀ ਕਰਮ ਕਮਾਵਦੀਆਂ ਸੇਈ ਕਰਮ ਕਰੇਇ ।। ਪੰ: ੩੧। ਮ: ੩।।

੧- ਰੁੜ੍ਹਦੀ ਰੁੜ੍ਹਦੀ ਬਹੁਤ ਕੋਹਾਂ ਨਿਕਲ ਗਈ ।

੨- ਕਿਤੇ ਦੂਰ ਜਾ ਕੇ ਇਕ ਕਿਨਾਰੇ ਜਾ ਲੱਗੀ

੩- ਉਥੇ ਰੁੜ੍ਹੀ ਜਾਂਦੀ ਤੇ ਕਿਨਾਰੇ ਕੋਲ ਜਾ ਕੇ ਇਕ ਗੁੱਜਰ ਉਸ ਨੂੰ ਦਿਖਾਈ ਦਿਤਾ

੪- ਉਸ ਇਸਤ੍ਰੀ ਨੇ ਆਵਾਜ ਮਾਰ ਕੇ ਉਸਨੂੰ ਬੁਲਾਇਆ ।।੧੦।।

੫- ਤੇ ਉਸ ਨੂੰ ਕਿਹਾ ਕਿ ਐ ਗੁੱਜਰ ਮੈਂ ਇਸ ਨਦੀ ਵਿਚ ਹੜ੍ਹੀ ਰੁੜ੍ਹੀ ਜਾ ਰਹੀ ਹਾਂ ।

੬- ਜੇ ਤੂੰ ਮੈਨੂੰ ਇਸ ਵਿਚੋਂ ਬਾਹਰ ਨਿਕਾਲ ਦੇਵੇ ਤਾਂ ਤੂੰਹੀ ਮੇਰਾ ਪਤੀ ਮਾਲਕ ਹੋਵੇਂਗਾ । ।।੧੧।।

੭- ਦੌੜਦਾ ਹੋਇਆ ਉਹ ਗੁੱਜਰ ਆਇਆ ਉਸਦੀ ਇਹ ਗੱਲ ਸੁਣ ਕੇ ।

੮- ਅਤੇ ਖਿੱਚ ਕੇ ਉਸ ਇਸਤ੍ਰੀ ਨੂੰ ਕਿਨਾਰੇ ਲਾ ਦਿਤਾ ।

੯- ਹੁਣ ਮਦਨ ਮਤੀ ਉਸ ਦੀ ਇਸਤ੍ਰੀ ਬਣ ਗਈ ਜਿਸ ਲਈ ਜੋ ਇਸਤ੍ਰੀ ਪੁਰਸ਼ ਦਾ ਕਰਮ ਹੁੰਦਾ ਹੈ ਓਹਨਾਂ ਕੀਤਾ ।ਭਾਵ ਭੋਗ ਬਿਲਾਸ ਕੀਤਾ ।

੧੦- ਅਤੇ ਘਰ ਲਿਜਾ ਕੇ ਉਸ ਨੂੰ ਆਪਣੇ ਘਰ ਵਾਲੀ ਬਣਾ ਲਿਆ ।।੧੨।।

੧੧- ਗੁੱਜਰ ਨਾਲ ਭੋਗ ਪ੍ਰੀਤ ਕਰਕੇ ਆਪਣੇ ਪ੍ਰਾਣ ਬਚਾ ਲਏ ।

੧੨- ਕੁਝ ਦਿਨ ਉਸ ਦੇ ਘਰ ਵਸਦੀ ਰਹੀ । ਪਰ ਫੇਰ ਰਾਜੇ ਦੀ ਯਾਦ ਆ ਗਈ ਤੇ ਉਸ ਦਾ ਮੋਹ ਜਾਗਿਆ ਉਸ ਮੁਟਿਆਰ ਦੇ ਦਿਲ ਵਿਚ ।।੧੩।।

੧੩- ਗੁੱਜਰ ਨੂੰ ਕਹਿਣ ਲੱਗੀ ਕਿ ਮੈਂ ਤੇਰੀ ਇਸਤ੍ਰੀ ਹਾਂ ।

੧੪- ਇਸ ਲਈ ਤੂੰ ਮੈਨੂੰ ਪਿਆਰਾ ਹਾਂ ਤੇ ਮੈਂ ਤੈਨੂੰ ਪਿਆਰੀ ਹਾਂ ।

੧੫- ਜਿਹੜਾ ਇਸ ਨਗਰ ਦਾ ਰਾਜਾ ਹੈ ਮੈਂ ਉਸ ਨੂੰ ਕਦੇ ਦੇਖਿਆ ਨਹੀਂ ।

੧੬- ਉਸ ਨੂੰ ਦੇਖਣ ਨੂੰ ਮੇਰਾ ਦਿਲ ਕਰਦਾ ਹੈ ।।੧੪।।

੧੭- ਚਲੋ ਆਪਾਂ ਦੋਇ ਜਣੇ ਉਸ ਦੇ ਨਗਰ ਵਿਚ ਚੱਲੀਏ ।

੧੮- ਫੇਰ ਮੁੜਕੇ ਆਪਣੇ ਘਰ ਭਾਂਤ ਭਾਂਤ ਦੇ ਸੁਖ ਭੋਗਾਂਗੇ । ਬੜੇ ਦਿਲ ਦੇ ਉਤਸਾਹ ਨਾਲ ।।੧੫।।

੧੯- ਉਸ ਰਾਜੇ ਦੇ ਨਗਰ ਵਿਚ ਆ ਗਈ ਤੇ ਗੁੱਜਰ ਵੀ ਨਾਲ ਲੈ ਆਂਦਾ ।

੨੦- ਔਂਦੀ ਹੀ ਉਹ ਇਸਤ੍ਰੀ ਉਸ ਰਾਜੇ ਦੇ ਨਾਲ ਜਾ ਮਿਲੀ ।।੧੬।।

੨੧- ਜਿਸ ਤਰ੍ਹਾਂ ਨਦੀ ਦੇ ਵੇਗ ਵਿਚ ਰੁੜ੍ਹੀ ਸੀ

੨੨- ਉਸੇ ਤਰ੍ਹਾਂ ਦਿਲ ਦੇ ਵੇਗ ਵਿਚ ਰੁੜ੍ਹਕੇ ਰਾਜੇ ਨਾਲ ਜਾ ਮਿਲੀ ।

੨੩- ਰਾਜੇ ਨੇ ਪੁਛਿਆ ਕਿ ਬਹੁਤੇ ਦਿਨਾਂ ਪਿਛੋਂ ਕਿਉਂ ਆਈ ਹੈਂ ।

੨੪- ਅੱਜ ਤੂੰ ਕਿਤਨੇ ਚਿਰ ਪਿਛੋਂ ਮੇਰੀ ਸੇਜ ਤੇ ਸੁਭਾਇਮਾਨ ਹੋਈ ਹੈਂ ।।੧੭।।

੨੫- ਐ ਰਾਜਾ ਤੇਰੇ ਬਿਨਾਂ ਮੈਂ ਬੜੀ ਦੁਖੀ ਹੋਈ ।

੨੬- ਪਰ ਤੈਂ ਮੇਰੇ ਕੋਲ ਮੇਰੀ ਸੁੱਖ ਪੁੱਛਣ ਲਈ ਕੋਈ ਬੰਦਾ ਨਹੀਂ ਭੇਜਿਆ ।।੧੮।।

੨੭- ਜਦ ਮੈਂ ਰੁੜ੍ਹੀ ਜਾਂਦੀ ਬਹੁਤ ਦੁਖੀ ਹੋਈ ।

੨੮- ਤਾਂ ਪ੍ਰਾਨ ਬਚਾਉਣ ਲਈ ਮੈਂ ਪੁਕਾਰ ਕੀਤੀ ।

੨੯- ਕਿ ਜੋ ਮੈਨੂੰ ਇਸ ਮੁਸੀਬਤ ਤੋਂ ਬਚਾਵੇ ।

੩੦- ਉਹ ਮੇਰਾ ਪਤੀ ਹੋ ਕੇ ਮੈਨੂੰ ਹੰਡਾਵੇ ਭੋਗੇ ।।੧੯।।

੩੧- ਇਕ ਗੁੱਜਰ ਨੇ ਪੁਰਸਾਰਥ ਕਰਕੇ ਮੈਨੂੰ ਬਚਾ ਲਿਆ ।

੩੨- ਪਰ ਹੁਣ ਮੈਨੂੰ ਆਪਣੀ ਇਸਤ੍ਰੀ ਬਨੌਣ ਲਈ ਕਹਿੰਦਾ ਹੈ ।।੨੦।।

੩੩- ਮੈਂ ਦੁਖੀ ਦਿਲ ਨਾਲ ਇਹ ਗੱਲ ਤੇਰੇ ਪਾਸ ਕਹੀ ਹੈ ।

੩੪- ਜੋ ਹੁਣ ਇਹ ਮੇਰੇ ਹੱਥ ਦੀ ਗੱਲ ਨਹੀਂ ਰਹੀ ।

੩੫- ਐ ਰਾਜਾ ! ਹੁਣ ਤੂੰ ਮੈਨੂੰ ਦੱਸ ਕਿ ਮੈਂ ਕੀ ਕਰਾਂ ?

੩੬- ਤੈਨੂੰ ਛੱਡ ਕੇ ਉਸ ਕੰਗਾਲ ਦੇ ਘਰ ਕਿਵੇ ਵਸਾਂ ? ।।੨੧।।

੩੭- ਇਹ ਗੱਲ ਸੁਣਕੇ ਰਾਜੇ ਨੇ ਝੱਟ ਗੁੱਜਰ ਨੂੰ ਬੁਲਾਇਆ ।

੩੮- ਉਸੇ ਵੇਲੇ ਉਸ ਦੀ ਮੁਸਕਾਂ ਬੰਨਕੇ ਦਰਿਆ ਵਿਚ ਰੋੜ ਦਿਤਾ ।।੨੨।।

੩੯- ਵਜੀਰ ਕਹਿੰਦਾ ਹੈ ਕਿ ਐ ਰਾਜਨ ਇਹ ਹੈ ਇਹਨਾਂ ਇਸਤ੍ਰੀਆਂ ਦੀ ਵਫਾਦਾਰੀ । ਜਿਸ ਨੇ ਰੁੜ੍ਹੀ ਜਾਂਦੀ ਦੇ ਬਾਹਰ ਕੱਢ ਕੇ ਪ੍ਰਾਣ ਬਚਾਇ ਘਰ ਲੈ ਜਾ ਕੇ ਸਾਰੇ ਸੁਖ ਦਿਤੇ ਜਮਾਂ ਦੇ ਹੱਥਾਂ ਚੋਂ ਕੱਢਿਆ (ਛੁਡਾਇਆ)

੪੦- ਰਾਜੇ ਦੀ ਮਨ ਵਿਚ ਚਾਹ ਨੂੰ ਲੈ ਕੇ ਉਸ ਨੂੰ ਐਸ ਢੰਗ ਨਾਲ ਮਾਰ ਮੁਕਾਇਆ ਨਿਜ ਸੁਖ ਲਈ ।।੨੩।।੧।।

ਇਥੇ ੨੯ਵਾਂ ਉਣਤੀਵਾਂ ਚਰਿਤ੍ਰ ਸਮਾਪਤ ਹੈ ।।੨੯।।੫੭੫।। ਅਫਜੂੰ ।।

☙ ਇਸ ਦੀ ਰੁੜ੍ਹੀ ਜਾਂਦੀ ਦੀ ਜਾਨ ਬਚਾਕੇ ਘਰ ਲੈਜਾ ਕੇ ਹਰ ਪ੍ਰਕਾਰ ਦੀ ਸਹਾਇਤਾ ਕੀਤੀ ਤੇ ਜਿਸ ਨੂੰ ਮਦਨਮਤੀ ਨੇ ਮਿੱਤ੍ਰ ਹੀ ਨਹੀਂ ਸਗੋਂ ਪਤੀ ਤਸਲੀਮ ਕਰ ਲਿਆ ਸੀ । ਉਸ ਦੇ ਨਾਲ ਦਗਾ ਧੋਖਾ ਕਰਕੇ ਨਿਜ ਸੁਖ ਲਈ ਉਸਦਾ ਘਾਤ ਕਰਨਾ ਇਹ ਮਿੱਤਰ ਘਾਤ ਜਾਂ ਵਿਸ਼ਵਾਸਘਾਤ ਹੀ ਨਹੀਂ, ਸਗੋਂ ਅਕ੍ਰਿਤ ਘਣਤਾ ਦਾ ਪੂਰਨ ਸਰੂਪ ਹੈ । ਜਿਸ ਨੇ ਇਸ ਦੀ ਰਖਯਾ ਕੀਤੀ ਸੀ ਉਸ ਦੀ ਸੇਵਾ ਤੇ ਸੁਖ ਦੇਣਾ ਇਸਦਾ ਫਰਜ਼ ਸੀ । ਜਿਸ ਬਾਰੇ - ਮਹਾਂ ਬਚਨ ਹੈ:-

ਅਕਿਰਤ ਘਣੈ ਕਉ ਰਖੈ ਨ ਕੋਈ ਨਰਕ ਘੋਰ ਮਹਿ ਪਾਵਣਾ ।।੧।। ਮ: ੫।।

ਭਾਰੇ ਭੁਈਂ ਅਕਿਰਤ ਘਣ ਮੰਦੀ ਹੂੰ ਮੰਦੇ ।। ੮ ।। ੩੫ ।।

ਭਾ: ਗੁਰਦਾਸ ਜੀ

ਜਿਸਦਾ ਸ੍ਰੀ ਦਸਮੇਸ਼ ਪਾਤਿਸ਼ਾਹ ਨੇ ਇਕ ਸੁੰਦਰ ਚਿਤ੍ਰ ਬਣਾਕੇ ਸਾਹਮਣੇ ਰੱਖਿਆ ਹੈ ਕਿ ਅਕ੍ਰਿਤ ਘਣ ਕਿਸਨੂੰ ਕਹਿੰਦੇ ਹਨ ।

ਜਿਸ ਨੇ:- ਪ੍ਰਾਨ ਉਬਾਰਯੋ ਸੁਖ ਦੀਆ ਜਮ ਤੇ ਲੀਆ ਬਚਾਇ ।।

ਉਸ ਦੇ ਉਤਰ ਵਿਚ ਮਦਨਮਤੀ ਨੇ ਕੀ ਪੁਰਸ਼ਾਰਥ ਕੀਤਾ ਕਿ ਨ੍ਰਿਪ ਹਿਤ । ਆਪਣੇ ਸੁਖ ਲਈ । ਉਸਨੂੰ (ਤੇ ਮਾਰਯੋ ) ਤਿਸੈ ਐਸੋ ਚਰਿਤ੍ਰ ਦਿਖਾਇ ।। ਜੋ ਰਾਜੇ ਚਿਤ੍ਰ ਸਿੰਘ ਨੂੰ ਸਿਆਣੇ ਵਜੀਰ ਵੱਲੋਂ ਪ੍ਰਮਾਦਿ ਦੀ ਨੀਂਦ ਤੋਂ ਸਾਵਧਾਨ ਕਰਨਾ ਹੈ ਕਿ ਇਹਨਾਂ ਚੰਚਲ ਇਸਤ੍ਰੀਆਂ ਤੇ ਵਿਸਵਾਸ ਮੱਤ ਕਰੇ । ਇਹ ਤਾਂ:- ਚੰਚਲ ਨਾਰ ਬੁਰੀ ।

ਚੌਪਈ ।। ੧ਚਿਤ੍ਰ ਸਿੰਘ ਮੰਤ੍ਰੀ ਸੌ ਕਹੀ ।। ✡੨ਹਮ ਤੇ ਸਕਲ ਕੁਕ੍ਰਿਯਾ ਰਹੀ ।। ੩ਤੁਮ ਜੋ ਹਮ ਸੌ ਬਚਨ ਉਚਾਰੇ ।। ੪ਜਾਨੁਕ ਸੁਧਾ ਸ੍ਵਨ ਭਰਿ ਡਾਰੇ ।। ੧।। ਦੋਹਰਾ ।। ੫ਮਨ ਕ੍ਰਮ ਬਚ ਕਰਿ ਮੰਤ੍ਰਬਰਿ ਇਹੈ ਬਚਨ ਮੁਰ ਤੋਹਿ ।। ੬ਜੁ ਕਛੁ ਚਰਿਤ ਇਸਤ੍ਰਿਨ ਕਰੇ ਸੁ ਕਛੁ ਕਹੋ ਸਭ ਮੋਹਿ ।।੨।। ੭ਏਕ ਰਾਵ ਕਾਨੌ ਹੁਤੋ ਤਾਹਿ ਕੁਕ੍ਰਿਯਾ ਨਾਰ ।। ੮ਰਮੀ ਜਾਰ ਸੌ, ਰਾਇ ਕੀ ਆਂਖ ਅੰਬੀਰਹ ਡਾਰਿ ।।੩।। ਚੌਪਈ ।। ੯ਜਬ ਹੀ ਮਾਸ ਫਾਗੁ ਕੋ ਆਯੋ ।। ੧੦ਨਰ ਨਾਰਿਨ ਆਨੰਦ ਬਢਾਯੋ ।। ੧੧ਘਰ ਘਰ ਹੋਤ ਕੁਲਾਹਲ ਭਾਰੀ ।। ੧੨ਗਾਵਤ ਗੀਤ ਬਜਾਵਤ ਤਾਰੀ ।।੪।। ੧੩ਚਾਚਰ ਮਤੀ ਨਾਮ ਤ੍ਰਿਯ ਤਾਂ ਕੋ ।। ੧੪ਅਤਿ ਸੁੰਦਰ ਬਿਧ ਬਪੁ ਕਿਯ ਵਾ ਕੋ ।। ੧੫ਮਾਨੀ ਸੈਨ ਨ੍ਰਿਪਤ ਕੋ ਨਾਮਾ ।। ੧੬ਚਾਚਰ ਮਤੀ ਜਵਨ ਕੀ ਬਾਮਾ ।। ੫।। ੧੭ਰੂਪ ਵੰਤ ਨਟ ਤਵਨ ਨਿਹਾਰਯੋ ।। ੧੮ਮਦਨ ਤਬੈ ਤਨ ਬਿਸਿਖ ਪ੍ਰਹਾਰਯੋ ।। ੧੯ਮਨ ਕ੍ਰਮ ਬਚ ਕਰਿਕੈ ਬਸਿ ਭਈ ।। ੨੦ਜਾਨੁਕ ਦਾਸ ਮੋਲ ਕੀ ਲਈ ।।੬।। ਦੋਹਰਾ ।। ੨੧ਘਰ ਘਰ ਚਾਚਰਿ ਖੇਲ ਹੀ ਘਰ ਘਰ ਗੈਯਹਿ ਗੀਤ ।। ੨੨ਘਰ ਘਰ ਹੋਤ ਮ੍ਰਿਦੰਗ ਧੁਨ ਘਰ ਘਰ ਨਚਤ ਸੰਗੀਤ ।।੭।। ੨੩ਤਿਹ ਠਾ ਏਕ ਪ੍ਰਬੀਨ ਨਟ ਸਭ ਨਟੂਅਨ ਕੋ ਰਾਇ ।। ੨੪ਮਦਨ ਛਪਾਏ ਕਾਢੀਐ ਮਦਨ ਕਿ ਨਵਰੰਗ ਰਾਇ ।।੮।। ਚੌਪਈ ।। ੨੫ਚਾਚਰ ਪਰੀ ਨਗਰ ਮੈ ਭਾਰੀ ।। ੨੬ਗਾਵਤ ਗੀਤ ਸਭੈ ਨਰ ਨਾਰੀ ।। ੨੭ਨਵਲਾਸਿਨ ਹਾਥਨ ਲਹਕਾਵੈ ।। ੨੮ਚਤੁਰਨ ਕੇ ਚਤੁਰਾ ਤਨ ਲਾਵੈ ।।੯।। ਦੋਹਰਾ ।। ੨੯ਘਰ ਘਰ ਚਾਚਰ ਗਾਵਹੀ ਘਰ ਘਰ ਬਜਤ ਮ੍ਰਿਦੰਗ ।। ੩੦ਹਰਿ ਦਰ ਰਾਗ ਅਲਾਪਿਯਤ ਘਰ ਘਰ ਬਜਤ ਮੁਚੰਗ ।।੧੦।। ੩੧ਘਰ ਘਰ ਅਬਲਾ ਗਾਵਹੀ ਮਿਲਿ ਮਿਲਿ ਗੀਤ ਬਚਿਤ੍ਰ ।। ੩੨ਮੁਰਲੀ ਮੁਰਜ ਮ੍ਰਿਦੰਗ ਧੁਨ ਜਹੱ ਤਹੱ ਬਜਤ ਬਚਿਤ੍ਰ ।।੧੧।। ਚੌਪਈ ।। ੩੩ਨਰ ਨਾਰਿਨ ਮਿਲ ਖੇਲ ਰਚਾਯੋ ।। ੩੪ਫੂਲ ਪਾਨ ਕੈਫਾਨ ਮੰਗਾਯੋ ।। ੩੫ਦੁਹੂੰ ਓਰ ਨਵਲਾਸਿਨ ਮਾਰੈਂ ।। ੩੬ਮਧੁਰ ਮਧੁਰ ਧੁਨਿ ਗੀਤ ਉਚਾਰੈਂ ।।੧੨।। ਦੋਹਰਾ ।। ੩੭ਛੈਲ ਛਬੀਲੀ ਖੇਲ ਹੀ ਨਰ ਨਾਰਿਨ ਕੀ ਭੀਰ ।। ੩੮ਜਿਤ ਜਿਤ ਦ੍ਰਿਸ਼ਟ ਪਸਾਰਿਯੈ ਤਿਤਹਿ ਕਿਸਰਿਯਾ ਚੀਰ ।।੧੩।। ੩੯ਘਰ ਘਰ ਚਾਚਰ ਖੇਲੀਯਹਿ ਹਸਿ ਹਸਿ ਗੈਯਹਿ ਗੀਤ ।। ੪੦ਘਰ ਘਰ ਹੋਤ ਮ੍ਰਿਦੰਗ ਧੁਨਿ ਘਰ ਘਰ ਨਚਤ ਸੰਗੀਤ ।।੧੪।। ੪੧ਨਿਰਖਿ ਰੂਪ ਤਾਂ ਕੋ ਸਕਲ ਉਰਝਿ ਰਹਯੋ ਸੁ ਕੁਮਾਰ ।। ੪੨ਰਾਨੀ ਹੂੰ ਚਟਪਟ ਅਟਕ ਨਟ ਸੋਂ ਕਿਯੋ ਪਯਾਰ ।।੧੫।।

✡ਜਦੋਂ ਰਾਜੇ ਚਿਤ੍ਰ ਸਿੰਘ ਨੇ ਇਹ ਅਮੁਲੀ ਸਿਖਯਾ ਤੋਂ ਸਬਕ ਲੈ ਕੇ ਭੈੜੇ ਤੇ ਕੁਕਰਮ ਕਰਨੋ ਤੋਬਾ ਕਰਕੇ ਇਸ ਸਿਖਿਆ ਨੂੰ ਅੰਮ੍ਰਿਤ ਦੇ ਘੁੱਟ ਜਾਣਕੇ ਮਤਾਸਰ ਹੋ ਕੇ ਅੱਗੇ ਲਈ ਆਪਣਾ ਜਨਮ ਸੁਧਾਰਨ ਦਾ ਪ੍ਰਣ ਲੈ ਲਿਆ । ਤਾਂ ਅਸੀਂ ਕਿਹੋ ਜਿਹੇ ਨਿਭਾਗੇ ਤੇ ਨਲਾਇਕ ਹਾਂ ਜੋ ਇਸ ਅੰਮ੍ਰਿਤ ਸਿਖਿਯਾ ਨੂੰ ਪੀਣ ਦੀ ਥਾਂ ਅਸ਼ਲੀਲ ਕਹਿਕੇ ਇਸ ਨੂੰ ਨਾਂ ਪੜ੍ਹਨ ਦੀ ਹੀ ਸਲਾਹ ਦੇ ਰਹੇ ਹਾਂ । ਅਰਥਾਤ ਸਾਨੂੰ ਇਹ ਸਿਖਿਆ ਮੁਆਫਕ ਹੀ ਨਹੀਂ ਆ ਰਹੀ । ਫੇਰ ਉਹ ਕੇਹੜਾ ਢੰਗ ਹੈ ਜੋ ਇਹ ਪ੍ਰਾਨੀ ਹਰੀ (ਪ੍ਰਮਾਤਮਾ) ਦੇ ਗੁਣ ਗਾ ਸਕੇ ਜਾਂ ਉਹ ਕਿਹੜਾ ਤਰੀਕਾ ਹੈ ਕਿ ਇਹ ਇਸ ਮਾਯਕ ਸੰਸਾਰ ਸਮੁੰਦਰ ਤੋਂ ਤਰ ਕੇ ਪਾਰ ਹੋ ਸਕੇ ? ਜਦ ਸਾਨੂੰ ਆਪਣੇ ਭਲੇ–ਬੁਰੇ ਕਰਮ ਦਾ ਹੀ ਗਿਆਨ ਨਹੀਂ ਜਿਸ ਬਾਰੇ ਗੁਰਦੇਵ ਸਾਡੇ ਕਰਮ ਦਾ ਆਹ ਹਸ਼ਰ ਦੱਸਦੇ ਹਨ ।

ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਵੈ ।।
ਕਵਨ ਸੁ ਮਤਿ ਜਿਤ ਤਰੇ ਇਹ ਮਾਇ ।। ੧।। ਰਹਾਉ ।।
ਜੋ ਭਲਾਈ ਸੋ ਬੁਰਾ ਜਾਨੈ ।। ਸਾਚੁ ਕਹੈ ਸੋ ਬਿਖੈ ਸਮਾਨੈ ।।
ਜਾਣੈ ਨਾਹੀ ਜੀਤ ਅਰੁ ਹਾਰ ।।
ਇਹੁ ਵਲੇਵਾ ਸਾਕਤ ਸੰਸਾਰ ।।੨।। ਜੋ ਹਲਾਹਲ ਸੋ ਪੀਵੈ ਬਉਰਾ ।।
ਅੰਮ੍ਰਿਤ ਨਾਮੁ ਜਾਨੈ ਕਰਿ ਕਉਰਾ ।। ਸਾਧ ਸੰਗ ਕੈ ਨਾਹੀ ਨੇਰਿ ।।
ਲਖ ਚਉਰਾਸੀ ਭ੍ਰਮਤਾ ਫੇਰਿ ।।੩।। ਏਕੈ ਜਾਲਿ ਫਹਾਏ ਪੰਖੀ ।।
ਰਸਿ ਰਸਿ ਭੋਗ ਕਰਹਿ ਬਹੁ ਰੰਗੀ ।। ਕਹੁ ਨਾਨਕ ਜਿਸੁ ਭਏ ਕ੍ਰਿਪਾਲ ।।
ਗੁਰਿ ਪੂਰੈ ਤਾਕੇ ਕਾਟੇ ਜਾਲ ।।੪।। ਪੰ: ੧੯੦ ।। ਮ: ੫ ।।

੧– ਚਿਤ੍ਰ ਸਿੰਘ ਰਾਜੇ ਨੇ ਵਜੀਰ ਨੂੰ ਕਿਹਾ

੨– ਐ ਵਜੀਰ ਇਹ ਸਾਖੀਆ ਸੁਣਕੇ ਮੈਂ ਇਹੋ ਜਿਹੇ ਸਾਰੇ ਕੁਕਰਮ ਛੱਡ ਦਿਤੇ ਹਨ, ਅਰਥਾਤ ਮੇਰੋ ਖੋਟੇ ਕੰਮ ਛੁਟ ਗਏ ਹਨ ਮੈਂ ਹੁਣ ਇਹੋ ਜਿਹੇ ਕੁਕਰਮ ਨਹੀਂ ਕਰਾਂਗਾ ।

੩– ਰਾਇ ਕਹਿੰਦਾ ਹੈ ਕਿ ਤੈ ਜੋ ਇਹ ਸਾਖੀਆਂ ਜੋ ਮੈਨੂੰ ਸੁਣਾਦੀਆਂ ਹਨ ।

੪– ਇਹ ਐਉਂ ਜਾਪਦੀਆਂ ਹਨ ਤੇ ਤੈਂ ਮੇਰੇ ਕੰਨ ਅੰਮ੍ਰਿਤ ਨਾਲ ਹੀ ਭਰ ਦਿਤੇ ਹੋਣ ।।੧।।

੫– ਐ ਵਜੀਰ ! ਮਨ, ਬਚਨ, ਕ੍ਰਮ, ਕਰਕੇ ਮੈਂ ਤੈਨੂੰ ਇਹ ਬਚਨ ਕਹਿੰਦਾ ਹਾਂ ਭਰੋਸਾ ਦਿਲੋਂਦਾ ਹਾਂ ਕਿ ।

੬– ਜਿਤਨੇ ਵੀ ਇਸਤ੍ਰੀਆਂ ਨੇ ਇਹੋ ਜਿਹੇ ਚਰਿਤ੍ਰ ਕੀਤੇ ਹਨ ਉਹ ਸਾਰੇ ਹੀ ਮੈਨੂੰ ਸੁਣਾ ਦੇਹ ।।੨।।

੭– ਇਹ ਸੁਣ ਕੇ ਵਜੀਰ ਬੋਲਿਆ ਕਿ ਇਕ ਰਾਜਾ ਨੇਤ੍ਰ ਤੋਂ ਕਾਣਾ (ਲੱਖ ਨੇਤ੍ਰਾ) ਸੀ । ਜਿਸ ਦੀ ਇਕ ਅੱਖ ਬੰਦ ਖਰਾਬ ਸੀ । ਉਸਦੀ ਇਸਤ੍ਰੀ ਕੁਕਰਮਣ (ਕੁਲੱਛਣੀ) ਸੀ ।

੮– ਉਸ ਨੇ ਆਪਣੇ ਯਾਰ ਨਾਲ ਕੁਕਰਮ ਕੀਤਾ ਰਾਜੇ ਦੀ ਅੱਖ ਵਿਚ ਗੁਲਾਲ ਪਾ ਕੇ ।।੩।।(ਤੈਨੂੰ ਮੈਂ ਇਹ ਸਾਰੀ ਕਹਾਣੀ ਦੱਸਦਾ ਹਾਂ)

੯– ਕਿ ਜਿਸ ਵੇਲੇ ਫੱਗਣ ਦਾ ਮਹੀਨਾ ਆਇਆ ਹੋਲੀ ਦੇ ਦਿਨ ।

੧੦– ਤਾਂ ਇਸਤ੍ਰੀ ਪੁਰਸ਼ਾਂ ਵਿਚ ਖੁਸ਼ੀ ਦੀ ਲਹਿਰ ਚੱਲੀ ।

੧੧– ਘਰ–ਘਰ ਬੜੀਆਂ ਖੁਸ਼ੀਆਂ ਤੇ ਅਨੰਦ ਹੋਣ ਲੱਗੇ ।

੧੨– ਲੋਕੀ ਹੋਲੀ ਦੇ ਗੀਤ ਗਾਉਣ ਲੱਗੇ ਤੇ ਤਾਲੀਆ ਵਜੌਣ ਲੱਗੇ।।੪।।

੧੩– ਉਸ ਕਾਣੇ ਰਾਜੇ ਦੀ (ਚਾਚਰ ਮਤੀ) ਨਾਮ ਕਰਕੇ ਇਸਤ੍ਰੀ ਸੀ ।

੧੪– ਜਿਸ ਨੂੰ ਬਿਧਨਾਂ ਨੇ ਬੜਾ ਸੁੰਦਰ ਸਰੀਰ ਦਿੱਤਾ ਸੀ । ਬਹੁਤ ਸੁਲੱਖੀ ਸੀ ।

੧੫– ਉਸ ਰਾਜੇ ਦਾ ਨਾਮ (ਮੈਨੀ ਸੈਨ) ਸੀ ।

੧੬– ਚਾਚਰ ਮਤੀ ਜਿਸਦੀ ਰਾਨੀ ਇਸਤ੍ਰੀ ਸੀ ।।੫।।

੧੭– ਉਸ ਨੇ ਬੜੇ ਸੁੰਦਰ ਰੂਪਵਾਨ ਨਟ ਨੂੰ ਤੱਕਿਆ ।

੧੮– ਉਸ ਨੂੰ ਤੱਕਦੇ ਸਾਰ ਕਾਮ ਨੇ ਚਾਚਰ ਮਤੀ ਦੇ ਤਨ ਵਿਚ ਤੀਰ ਬੜੇ ਤਾਣ ਨਾਲ ਮਾਰ ਦਿਤਾ ।

੧੯– ਉਹ ਤੀਰ ਲੱਗ ਜਾਣ ਕਰਕੇ ਮਨ ਬਚਨ ਕਰਕੇ ਰਾਣੀ ਤਿਸ ਨਟ ਦੇ ਵੱਸ ਹੋ ਗਈ

੨੦– ਐਉਂ ਜਾਣੋਂ ਜਿਵੇਂ ਮੁਲ ਲੈ ਕੇ ਦਾਸੀ ਹੀ ਬਣਾ ਲਈ ਹੁੰਦੀ ਹੈ ।।੬।।

੨੧– ਘਰ–ਘਰ ਲੋਕ ਹੋਲੀ ਖੇਲ ਰਹੇ ਸੀ ਤੇ ਘਰ–ਘਰ ਗੀਤ ਗਾ ਰਹੇ ਸੀ ।

੨੨– ਘਰ–ਘਰ ਤੋਂ ਢੋਲਕੀਆਂ ਦੇ ਵਜੌਣ ਦੀ ਆਵਾਜ ਆ ਰਹੀ ਸੀ ਤੇ ਘਰ–ਤਰ ਸੰਗੀਤ ਦੀਆਂ ਧੁਨਾਂ ਹੋ ਰਹੀਆਂ ਸਨ ।।੭।।

੨੩– ਉਥੇ ਇਕ ਬੜਾ ਸਿਆਣਾ ਨਟ (ਬਾਜੀਗਰ) ਸਾਰੇ ਨਟਾਂ ਦਾ ਪ੍ਰਧਾਨ ਆ ਗਿਆ।

੨੪– ਜਿਸ ਦੀ ਸੁੰਦਰਤਾ ਇਹੋ ਜਿਹੀ ਸੀ ਜਿਵੇਂ ਕਾਮਦੇਵ ਦਾ ਵੀ ਨਵੇਂ ਰੰਗ ਵਿਚ ਬਾਦਸ਼ਾਹ ਹੁੰਦਾ ਹੈ ।।੮।।

੨੫– ਨਗਰ ਦੇ ਵਿਚ ਸਾਰੇ ਗੁਲਾਲ ਬੜੀ ਮਾਤ੍ਰਾ ਵਿਚ ਇਕ ਦੂਜੇ ਤੇ ਸੁਟ ਰਹੇ ਸੀ ।

੨੬– ਸਾਰੇ ਇਸਤ੍ਰੀ ਪੁਰਸ਼ ਤਾੜੀਆਂ ਮਾਰ–ਮਾਰਕੇ ਗੀਤ ਗਾ ਰਹੇ ਸੀ ।

੨੭– ਨਵੀਆਂ ਵਿਆਹ ਕੇ ਆਈਆਂ ਇਸਤ੍ਰੀਆਂ ਆਪਣੇ ਪਤੀਆਂ ਦੇ ਉਪਰ ਗੁਲਾਲ ਪਾ ਰਹੀਆਂ ਸਨ ।

੨੮– ਤੇ ਪੁਰਸ਼ ਇਸਤ੍ਰੀ ਦੇ ਸਿਰ ਗੁਲਾਲ ਪਾ ਰਹੇ ਸਨ ।।੯।।

੨੯– ਘਰ–ਘਰ ਹੋਲੀ ਦੀ ਖੁਸ਼ੀ ਦੇ ਸਬੰਧ ਵਿਚ ਗੀਤ ਗਾ ਰਹੇ ਸਨ ਤੇ ਘਰ–ਘਰ ਢੋਲਕੀਆਂ ਖੜਕ ਰਹੀਆਂ ਸਨ ।

੩੦– ਹਰ ਦਰਵਾਜੇ ਵਿਚ ਖੜੇ ਲੋਕ ਰਾਗ ਗਾ ਰਹੇ ਸਨ ਤੇ ਘਰ–ਘਰ ਛੈਣੇ ਬਜ ਰਹੇ ਸਨ ।।੧੦।।

੩੧– ਘਰ–ਘਰ ਇਸਤ੍ਰੀਆ ਗਾ ਰਹੀਆਂ ਸਨ । ਆਪਸ ਵਿਚ ਮਿਲ ਮਿਲ ਕੇ ਤਰ੍ਹਾਂ–ਤਰ੍ਹਾਂ ਦੇ ਗੀਤ

੩੨– ਕਿਤੇ ਬੰਸਰੀ, ਕਿਤੇ ਨਿਗੋਜੇ, ਕਿਤੇ ਢੋਲਕੀਆਂ, ਕਿਤੇ ਝਾਂਜਰ ਆਦਿ ਦੀਆ ਧੁਨਾ ਅਨੇਕ ਪਰਕਾਰੀ ਹੋ ਰਹੀਆਂ ਸਨ ।।੧੧।।

੩੩– ਇਸ ਤਰਾਂ ਇਸਤ੍ਰੀ ਪੁਰਸ਼ਾਂ ਨੇ ਮਿਲਕੇ ਖੇਲ ਖਾੜਾ ਬਣਾਇਆ ਹੋਇਆ ਸੀ ।

੩੪– ਕਿਸੇ ਨੇ ਫੁਲ ਕਿਸੇ ਨੇ ਪਾਨ ਕਿਸੇ ਨੇ ਸ਼ਰਾਬ ਆਦਿ ਨਾਲ ਜਸਨ ਮਨਾਣ ਦਾ ਪ੍ਰਬੰਧ ਕੀਤਾ ਹੋਇਆ ਸੀ ।

੩੫– ਨਵ ਜੁਆਨੀਆਂ ਦੋਹਾਂ ਪਾਸਿਆਂ ਤੋਂ ਇਕ ਦੂਜੇ ਤੇ ਰੰਗ ਮਾਰ ਰਹੇ ਸੀ ।

੩੬– ਤੇ ਮਿਠੀ–ਮਿਠੀ ਸੁਰ ਵਿਚ ਗੀਤ ਗਾ ਰਹੇ ਸਨ ।।੧੨।।

੩੭– ਸੁੰਦਰ ਨੌਜੁਆਨ ਛੈਲਾਂ ਦੀ ਸੁੰਦਰ ਖੇਡ ਤੇ ਇਸਤ੍ਰੀ ਪੁਰਸ਼ਾਂ ਦੀ ਭੀੜ (ਰਸ) ਹੋ ਰਿਹਾ ਸੀ ।

੩੮– ਜਿਧਰ ਕਿਧਰ ਵੀ ਤੱਕਦੇ ਸਾਂ ਉਧਰ ਹੀ ਕੇਸਰ ਭਿੰਨੇ ਬਸਤ੍ਰ ਦਿਸ ਰਹੇ ਸੀ ।।੧੩।।

੩੯– ਘਰ–ਘਰ ਹੋਲੀ ਖੇਡ ਰਹੇ ਸੀ ਤੇ ਹਸ–ਹਸ ਕੇ ਗੀਤ ਗਾ ਰਹੇ ਸੀ ।

੪੦– ਘਰ–ਘਰ ਢੋਲਕੀਆਂ ਵਜ ਰਹੀਆਂ ਸਨ ਤੇ ਘਰ–ਘਰ ਸੰਗੀਤ ਤੇ ਨਾਚ ਹੋ ਰਿਹਾ ਸੀ ।।੧੪।।

੪੧– ਉਸ ਨਟ ਦਾ ਰੂਪ ਸੁੰਦਰ ਤਕ ਤਕ ਕੇ ਸਾਰੀਆਂ ਇਸਤ੍ਰੀਆਂ ਉਰਝ ਰਹੀਆਂ ਸਨ ।

੪੨– ਰਾਣੀ ਨੇ ਬੜੀ ਛੇਤ ਨਾਲ ਉਸ ਨਟ ਪਰ ਅਟਕ ਕੇ ਉਸ ਨਟ ਨੂੰ ਬੁਲਾ ਕੇ ਉਸ ਨਾਲ ਪਿਆਰ ਕਰ ਲਿਆ ।।੧੫।।

ਅਨੇਕ ਪਰਕਾਰੀ ਹੋ ਰਹੀਆਂ ਸਨ ।।੧੧।।

੧ਖੇਲਤ ਫਾਗੁ ਬਚਿਤ੍ਰ ਗਤਿ ਨਰ ਨਾਰੀ ਸੁਖ ਪਾਇ ।। ੨ਅਲਤਾ ਕੀ ਆਂਧੀ ਚਲੀ ਮਨੁਖ ਨ ਨਿਰਖ੍ਯੋ ਜਾਇ ।।੧੬।। ੩ਕ੍ਰਮ ਕ੍ਰਮ ਬਜੈ ਬਜੰਤ੍ਰ ਬਹੁ ਰੁਨਝੁਨ ਮੁਰਲਿ ਮੁਚੰਗ ।। ੪ਝਿਮਿ ਝਿਮਿ ਬਰਸ੍ਯੋ ਨੇਹ ਰਸ ਦ੍ਰਿਮ ਦ੍ਰਿਮ ਦਯਾ ਮ੍ਰਿਦੰਗ ।। ੧੭।। ਚੌਪਈ ।। ੫ਅਲਤਾ ਸਾਥ ਭਯੋ ਅੰਧਯਾਰੋ ।। ੬ਦ੍ਰਿਸਟਿ ਪਰਤ ਨਹਿ ਹਾਥ ਪਸਾਰੋ ।। ੭ਰਾਨੀ ਪਤਿ ਅੰਬੀਰ ਦ੍ਰਿਗ ਪਾਰਾ ।। ੮ਜਾਨੁਕ ਨ੍ਰਿਪਹਿ ਅੰਧ ਕੈ ਡਾਰਾ ।।੧੮।। ਦੋਹਰਾ ।। ੯ਏਕ ਆਂਖਿ ਕਾਨਾ ਹੁਤੋ ਦੁਤਿਯੇ ਪਰਾ ਅੰਬੀਰ ।। ੧੦ਗਿਰਯੋ ਅੰਧ ਜਿਮਿ ਹ੍ਵੈ ਨ੍ਰਿਪਤਿ ਦ੍ਰਿਗਜੁਤ ਭਯੋ ਅਸੀਰ ।।੧੯।। ੧੧ਰਾਨੀ ਨਵਰੰਗ ਰਾਇ ਕੌ ਤਬਹੀ ਲਿਯਾ ਬੁਲਾਇ ।। ੧੨ਆਲਿੰਗਨ ਚੁੰਬਨ ਕਰੇ ਦ੍ਰਿੜ ਰਤਿ ਕਰੀ ਮਚਾਇ ।।੨੦।। ੧੩ਜਬ ਲਗਿ ਨ੍ਰਿਪ ਦ੍ਰਿਗ ਪੋਛਿ ਕਰਿ ਦੇਖਨ ਲਗ੍ਯੋ ਬਨਾਇ ।। ੧੪ਤਬ ਲਗਿ ਰਾਨੀ ਮਾਨਿ ਰਤਿ ਨਟੂਆ ਦਿਯਾ ਉਠਾਇ ✡ ।।੨੧।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੩੦।।੫੬੬।। ਅਫਜੂੰ ।।

ਦੋਹਰਾ ।। ੧੫ਬਹੁਰਿ ਰਾਵ ਐਸੇ ਕਹਾ ਬਿਹਸ ਸੁ ਮੰਤ੍ਰੀ ਸੰਗ ।। ੧੬ਚਰਿਤ ਚਤੁਰ ਚਤੁਰਾਨ ਕੇ ਮੋ ਸੌ ਕਹੌ ਪ੍ਰਸੰਗ ।।੧।। ਚੌਪਈ ।। ੧੭ਏਕ ਬਨਿਕ ਕੀ ਬਾਲ ਬਖਾਨਿਯ ।। ੧੮ਅਧਿਕ ਦਰਬੁ ਜਿਹ ਧਾਮ ਪ੍ਰਮਾਨਿਯ ।। ੧੯ਤਿਨਿਕ ਪੁਰਖ ਸੌ ਹੇਤੁ ਲਗਾਯੋ ।। ੨੦ਭੋਗ ਕਾਜ ਗਹਿ ਗ੍ਰੇਹ ਮੰਗਾਯੋ ।।੨।। ਦੋਹਰਾ ।। ੨੧ਮਾਨ ਮੰਜਰੀ ਸਾਹੁ ਕੀ ਬਨਿਤਾ ਸੁੰਦਰ ਦੇਹ ।। ੨੨ਬਿੰਦਜਾਨਿਧਿ ਇਕ ਬਾਲ ਸੌ ਅਧਿਕ ਬਢਾਯੋ ਨੇਹ ।।੩।। ਚੌਪਈ ।। ੨੩ਤਬ ਤਾਸੋਂ ਤ੍ਰਿਯ ਬਚਨ ਉਚਾਰੇ ।। ੨੪ਆਜੁ ਭਜਹੁ ਮੁਹਿ ਆਨਿ ਪਯਾਰੇ ।। ੨੫ਤਿਨ ਵਾ ਤ੍ਰਿਯ ਸੌ ਭੋਗ ਨ ਕਰਯੋ ।। ੨੬ਰਾਮ ਨਾਮ ਲੇ ਉਰ ਮੈ ਧਰਯੋ ।।੪।। ਦੋਹਰਾ ।। ੨੭ਰਾਮ ਨਾਮ ਲੈ ਉਠਿ ਚਲਾ ਜਾਤ ਨਿਹਾਰਾ ਨਾਰਿ ।। ੨੮ਚੋਰ ਚੋਰ ਕਹਿਕੈ ਉਠੀ ਅਤਿ ਚਿਤ ਕੋਪ ਬਿਚਾਰਿ ।। ੫।। ੨੯ਸੁਨਤ ਚੋਰ ਕੋ ਬਚ ਸ੍ਰਵਨ ਲੋਗ ਪਹੁੰਚੇ ਆਇ ।। ੩੦ਬੰਦਸਾਲ ਭੀਤਰ ਤਿਸੈ ਤਬਹੀ ਦਿਯਾ ਪਠਾਇ ।।੬।। ੩੧ਤਬ ਲੌ ਤ੍ਰਿਯ ਕੁਟਵਾਰ ਕੇ ਭਈ ਪੁਕਾਰੂ ਜਾਇ ।। ੩੨ਧਨ ਬਲ ਤੇ ਤਿਹੱ ਸਾਧ ਕਹੱ ਜਮਪੁਰਿ ਦਯੋ ਪਠਾਇ◆ ।।੭।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੩੧।। ੬੦੩।। ਅਫਜੂੰ ।।

।। ਚੌਪਈ ।। ੩੩ਸੁਨਹੁ ਨ੍ਰਿਪਤਿ ਇਕ ਕਥਾ ਸੁਨਾਊਂ ।। ੩੪ਤਾਂ ਤੇ ਤੁਮ ਕਹੱ

✡ਐਉਂ ਚੰਚਲ ਇਸਤ੍ਰੀਆਂ ਪਤੀ ਦੇ ਅੱਖਾਂ ਵਿਚ ਘੱਟਾ ਪਾ ਕੇ ਉਹਨਾਂ ਨੂੰ ਉਤੁ (ਮੂਰਾ) ਬਣਾ ਦਿੰਦੀਆਂ ਹਨ ।

◆ਰਾਮ ਦਾ ਨਾਮ ਇਸ ਜਗ ਵਿਚ ਚਾਨਣ ਹੈ ਜੋ ਮਨੂਰ ਨੂੰ ਸੋਇਨਾ ਬਣਾ ਦਿੰਦਾ ਹੈ ਅਤੇ ਕਿਲਵਿਖ ਕੱਟ ਕੇ ਤਨ ਨੂੰ ਪਵਿਤ੍ਰ ਬਣਾ ਦਿੰਦਾ ਹੈ । ਮਹਾਂਵਾਕ ਹੈ :–

ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤ੍ਰ ਸਰੀਰਾ ।।

ਪੰ: ੨੮੫।। ਮ: ੩ ।।

ਪਰ ਭਾਵੇਂ ਹੈ ਇਸਤ੍ਰੀ ਭਾਵੇਂ ਹੈ ਪੁਰਸ਼ ਜੇ ਕਾਮ ਦੇ ਵਸਿ ਪੈ ਜਾਵੇ ਤਾਂ ਬਿਨਾਂ ਪਾਣੀ ਹੀ ਉਹ ਡੁੱਬ ਜਾਂਦਾ ਹੈ । ਮਨੁਸ਼ਾ ਦੇਹ ਪਾ ਕੇ ਰਾਮਨਾਮ ਨੂੰ ਸਮਝਕੇ ਮਨੂਰ ਤੋਂ ਕੰਚਨ ਹੋਣਾ ਸੀ (ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ) ਤੋਂ ਉਲਟ ਕੰਚਨ ਤੋਂ ਮਨੂਰ ਹੋ ਗਏ ਜਦੋਂ (ਇਸਤ੍ਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀਂ ਜਾਣੀ) ਉਹੀ ਸ੍ਰੀ ਦਸਮੇਸ਼ ਪਿਤਾ ਜੀ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਆਸ, ਤ੍ਰਿਸਨਾ, ਈਰਖਾ, ਆਦਿ ਦੀ ਜੰਗੀ ਚੜ੍ਹਾਈ ਵਿਖਾ ਚੁਕੇ ਹਨ ਜਿਸਦੇ ਟਾਕਰੇ ਲਈ ਸਬਰ ਸੰਤੋਖ ਨਾਮ ਬਾਣੀ ਦਾ ਭਰੋਸਾ ਤੇ ਬਿਬੇਕ ਦੀ ਸੈਨਾ ਤਿਆਰ ਕਰਨ ਦੀ ਪ੍ਰੇਰਨਾ ਦਿਤੀ ਹੈ । ਤੇ ਉਹਨਾਂ ਦਾ ਸਰਗੁਣ ਸਰੂਪ ਪਾਖਯਾਨੇ ਚਰਿਤ੍ਰਾਂ ਵਿਚ ਦਰਸਾ ਰਹੇ ਸਨ, ਅਤੇ ਸਨੇ –ਸਨੇ ਸੁਭ ਚਿਤ੍ਰ ਦੇ ਕੇ ਪੂਰੀ ਪੂਰੀ ਤੇ ਅਧੁਨਿਕ ਜਾਣਕਾਰੀ ਦੇ ਕੇ ਪਾਠਕਾਂ ਗੁਰਸਿੱਖਾਂ ਨੂੰ ਚੌਕਸ ਹੋ ਕੇ ਹਰ ਵੇਲੇ ਕਮਰਕਸੇ ਕਰਕੇ ਤਿਆਰ ਬਰ ਤਿਆਰ ਹੋ ਕੇ ਪਿਆਰੇ ਪੰਥ ਨੂੰ ਪਾਠ ਪੜ੍ਹਾ ਰਹੇ ਹਨ । ਕਿ ਮਾਨ ਮੰਜਰੀ ਨੇ ਧਨ ਦੇ ਮਾਣ ਵਚ ਅਤੇ ਕਾਮਦੇ ਨਸ਼ੇ ਵਿਚ ਇਕ ਰਾਮ ਦੇ ਭਗਤ ਨੂੰ ਕਿਵੇਂ ਕਠੋਰਤਾ ਨਾਲ ਕਤਲ ਕਰ ਦਿਤਾ ਸੀ । ਜੋ ਰਾਮ ਨਾਮ ਤੋਂ ਅਸੋਚ ਕਾਮ, ਕ੍ਰੋਧ ਦੀ ਵਿਥੇਰ ਵਿਚ ਗੁੰਮ ਹੋ ਕੇ ਕਿਸੇ ਵੇਲੇ ਕੀਤੇ ਕਰਮਾਂ ਨੂੰ ਯਾਦ ਕਰਕੇ ਪਛਤਾਇਗੀ ।

੧– ਜਿਸ ਵੇਲੇ ਗੁਲਾਲ ਦੀ ਖੇਡ ਅਨੇਕ ਪ੍ਰਕਾਰੀ ਹੋ ਰਹੀ ਸੀ ਇਸਤ੍ਰੀ ਪੁਰਸ਼ ਪ੍ਰਸਨਤਾ ਵਿਚ ਸਨ ।

੨– ਹੋਲੀ ਦੀ ਹਨੇਰੀ ਆਈ ਹੋਈ ਸੀ ਮਨੁਖ ਬੇ ਪਛਾਣ ਹੋ ਰਹੇ ਸਨ ।।੧੬।।

੩– ਥਾਂ–ਥਾਂ ਬਾਜੇ ਬਜ ਰਹੇ ਸਨ ਜਿਨਾਂ ਦੀ ਰੁਣ ਝੁਣ ਦੀ ਬੜੀ ਆਵਾਜ ਹੋ ਰਹੀ ਸੀ ਕਿਧਰੇ ਬੰਸਰੀਆਂ ਕਿਧਰੇ ਸਾਜ ।

੪– ਝਿਮ–ਝਿਮ ਕਰਕੇ ਇਕ ਦੂਜੇ ਨਾਲ ਸਨੇਹ ਦੀ ਬਾਰਸ਼ ਹੋ ਰਹੀ ਸੀ ਅਤੇ ਢਿਮ ਢਿਮ ਕਰਕੇ ਢੋਲਕੀਆਂ ਖੜਕ ਰਹੀਆਂ ਸਨ ।।੧੭।।

੫– ਕੇਸਰ ਤੇ ਹੋਲੀ ਦੀ ਹਨੇਰੀ ਦਾ ਹਨੇਰਾ ਛਾ ਰਿਹਾ ਸੀ*

੬– ਉਸ ਰੌਲੇ ਰੱਪੇ ਵਿਚ ਹਥ ਬਾਹਰ ਕੱਢਿਆ ਨਹੀਂ ਸੀ ਦਿਸਦਾ ।

੭– ਰਾਣੀ ਨੇ ਆਪਣੇ ਪਤੀ ਰਾਜੇ ਦੀ ਅੱਖ ਵਿਚ ਕੇਸਰ ਪਾ ਦਿਤਾ ।

੮– ਜੋ ਐਨਾ ਜ਼ੋਰ ਨਾਲ ਮਾਰਿਆ ਕਿ ਜਾਣੋਂ ਰਾਜੇ ਨੂੰ ਅੰਨਾਂ ਹੀ ਕਰ ਛੱਡਿਆ ।।੧੮।।

੯– ਇਕ ਅੱਖ ਤੋਂ ਤਾਂ ਰਾਜਾ ਹੈ ਹੀ ਕਾਣਾ ਸੀ, ਦੂਜੀ ਅੱਖ ਵਿਚ ਪੈ ਗਿਆ ਕੇਸਰ ।

੧੦– ਬਸ ਐ ਜਾਣੋ ਜਿਵੇਂ ਰਾਜਾ ਅੰਨਾਂ ਹੀ ਕਰ ਸੁਟਿਆ ਹੈ ਉਹ ਅੰਧਿਆ ਵਾਂਗ ਜਾ ਡਿਗਿਆ ਜਿਵੇਂ ਦੋਵੇਂ ਅੱਖਾਂ ਤੋਂ ਬਿਨਾਂ ਹੁੰਦਾ ਹੈ ।।੧੯।।

੧੧– ਰਾਣੀ ਨੇ ਝਟ ਪਟ ਉਸ ਨੌਜਵਾਨ ਨਟ ਨੂੰ ਬੁਲਾ ਲਿਆ ਨਟਾਂ ਦੇ ਆਗੂ ਨੂੰ ।

੧੨– ਉਸ ਨਾਲ ਰਤ ਹੋਕੇ ਸਾਰੇ ਬਣਾ ਕੇ ਮੌਜ ਮੇਲੇ ਕੀਤੇ ।।੨੦।।

੧੩– ਜਦ ਤਕ ਰਾਜਾ ਅੱਖਾਂ ਪੂੰਝ, ਪੂੰਝ ਕੇ ਦੇਖਣ ਲੱਗਿਆ ਉਦੋ ਤਕ ।

੧੪– ਰਾਣੀ ਨੇ ਮੌਜ ਮੇਲਾ ਕਰਕੇ ਨਟ ਨੂੰ ਤੋਰ ਦਿੱਤਾ ।।੨੧।।੧।।

ਇਥੇ ਇਹ ੩੦ ਤੀਹਵਾਂ ਪ੍ਰਸੰਗ ਸਮਾਪਤ ਹੈ ।।੩੦।।੫੯੬।। ਅਫ਼ਜੂੰ ।।

੧੫– ਫੇਰ ਰਾਜੇ ਨੇ ਵਜੀਰ ਨੂੰ ਖੁਸ਼ ਹੋ ਕੇ ਐਉਂ ਕਿਹਾ ।

੧੬– ਕੋਈ ਚਰਿਤ੍ਰ ਇਸਤ੍ਰੀ ਪੁਰਸ਼ ਦੇ ਪ੍ਰਸੰਗ ਦਾ ਸੁਣਾਉ ।।੧।।

੧੭– ਵਜੀਰ ਬੋਲਿਆ ਕਿ ਇਕ ਬਾਣੀਏ ਦੀ ਇਸਤ੍ਰੀ ਕਹੀ ਜਾਂਦੀ ਸੀ ।

੧੮– ਜਿਸਦੇ ਘਰ ਬਹੁਤ ਧਨ ਕਿਹਾ ਜਾਂਦਾ ਸੀ ।

੧੯– ਉਸ ਨੇ ਇਕ ਪੁਰਸ਼ ਨੂੰ ਤਕ ਕੇ ਉਸ ਨਾਲ ਮੋਹ ਜਤਾਇਆ ।

੨੦– ਉਸ ਨਾਲ ਸੰਜੋਗ ਕਰਨ ਲਈ ਉਸਨੂੰ ਉਸ ਇਸਤ੍ਰੀ ਨੇ ਆਪਣੇ ਘਰ ਬੁਲਾ ਲਿਆ ।।੨।।

੨੧– ਉਸ ਸ਼ਾਹੂਕਾਰ ਦੀ ਇਸਤ੍ਰੀ ਦਾ ਮਾਨ ਮੰਜਰੀ ਨਾਮ ਸੀ ਅਤੇ ਦੇਹ ਸਰੀਰ ਵੀ ਚੰਗਾ ਸੁੰਦਰ ਸੀ ।

੨੨– ਇਕ ਬਿਦਿਆ ਸਾਗਰ ਨਾਮ ਦੇ ਨੌਜੁਆਨ ਨਾਲ ਮਾਨ ਮੰਜਰੀ ਨੇ ਬੜਾ ਨੇਹ ਪਿਆਰ ਮਨ ਵਿਚ ਕਰ ਲਿਆ ।।੩।।

੨੩– ਉਸ ਨੂੰ ਘਰ ਬੁਲਾਕੇ ਮਾਨ ਮੰਜਰੀ ਨੇ ਕਿਹਾ ।

੨੪– ਕਿ ਤੂੰ ਅੱਜ ਮੇਰੇ ਨਾਲ ਸੰਜੋਗ ਪਿਆਰ ਕਰ ।

੨੫– ਪਰ ਉਸ ਨੇ ਉਸ ਇਸਤ੍ਰੀ ਨਾਲ ਵਿਹਾਰ ਨਾ ਕੀਤਾ ।

੨੬– ਸਗੋਂ ਉੱਤਰ ਵਿਚ ਰਾਮ ਨਾਮ ਕਹਕੇ ਉਠੌਂ ਖੜਾ ਹੋਇਆ ।।੪।।

੨੭– ਜਿਸ ਵੇਲੇ ਰਾਮ–ਰਾਮ ਕਹਕੇ ਉਹ ਉਠਕੇ ਜਾਂਦਾ ਉਸ ਇਸਤ੍ਰੀ ਨੇ ਤੱਕਿਆ ।

੨੮– ਤਾਂ ਚੋਰ–ਚੋਰ ਕਹਿਕੇ ਬੜੇ ਕ੍ਰੋਧ ਨਾਲ ਰੌਲਾ ਪਾ ਦਿਤਾ ।।੫।।

੨੯– ਚੋਰ–ਚੋਰ ਦੀ ਆਵਾਜ ਸੁਣਕੇ ਲੋਕ ਆਲੇ–ਦੁਆਲੇ ਤੋਂ ਇਕੱਠੇ ਹੋ ਕੇ ਆ ਪਹੁੰਚੇ ।

੩੦– ਜਦੋਂ ਫੜਕੇ ਕੋਤਵਾਲੀ (ਥਾਣੇ) ਭੇਜ ਕੇ ਕੈਦੀ ਬਣਾ ਦਿਤਾ ।।੬।।

੩੧– ਇਤਨੇ ਨੂੰ ਉਹ ਇਸਤ੍ਰੀ ਥਾਣੇਦਾਰ ਪਾਸ ਜਾ ਕੇ ਪ੍ਰਬੰਧ ਕਰਨ ਲਈ ਪੱਜ ਗਈ ।

੩੨– ਧਨ ਦੇ ਜੋਰ ਕਰਕੇ ਅਰਥਾਤ ਰੁਪਏ ਖਰਚ ਕਰਕੇ ਜਮ ਲੋਕ ਨੂੰ ਭੇਜ ਦਿੱਤਾ ਅਰਥਾਤ ਮੌਤ ਦੇ ਘਾਟ ਉਤਾਰ ਦਿਤਾ ।।੭।।੧।।

ਇਥੇ ਇਹ ੩੧ਵਾਂ ਇਕੱਤੀਵਾਂ ਚਰਿਤ੍ਰ ਸਮਾਪਤ ਹੈ ।।੩੧।।੬੦੩।। ਅਫ਼ਜੂੰ ।।

੩੩– ਫੇਰ ਵਜੀਰ ਕਹਿੰਦਾ ਹੈ ਕਿ ਐ ਰਾਜਾ ਸੁਨ ਮੈਂ ਤੈਨੂੰ ਇਕ ਹੋਰ ਵਾਰਤਾ ਸੁਣਾਉਂਦਾ ਹਾਂ ।

੩੪– ਜਿਸ ਨਾਲ ਤੈਨੂੰ

* ਬਿੰਦਰਾਬਨ, ਗੋਕਲ ਮਥੁਰਾ, ਬਲਕੇ ਕਈ ਹੋਰ ਭਾਰਤ ਦੀਆਂ ਸਟੇਟਾਂ ਵਿੱਚ ਹੋਲੀ ਦਾ ਤਿਉਹਾਰ ਅੱਜ ਤੱਕ ਇਸੇ ਪ੍ਰਕਾਰ ਹੀ (ਜਿਵੇਂ ਇਸ ਪ੍ਰਸੰਗ ਵਿੱਚ ਵਰਨਣ ਕੀਤਾ ਹੈ ) ਬੜੀ ਧੂਮ–ਧਾਮ ਨਾਲ ਮਨਾਇਆ ਜਾਂਦਾ ਹੈ ।

ਪਰ ਗੁਰੂ ਗੋਬਿੰਦ ਸਿੰਘ ਜੀ ਕਲਗੀਧਰ ਪਾਤਿਸ਼ਾਹ ਨੇ ਇਸ ਤਿਉਹਾਰ ਨੂੰ ਕੁਝ ਹੋਰ ਹੀ ਰੰਗ ਚਾੜ ਦਿੱਤਾ । ਹੋਲੀ ਤੋਂ ਹੋਲਾ ਮਹੱਲਾ (ਜੋ ਸੂਰਬੀਰਤਾ ਦਾ ਪ੍ਰਤੀਕ ਹੈ) ਖੇਡਣਾ ਆਰੰਭ ਕੀਤਾ । ਖਾਲਸਾ ਪੰਥ ਦੀ ਜਨਮ ਭੂਮੀ ਸ੍ਰੀ ਅਨੰਦਪੁਰ ਸਾਹਿਬ ਵਿਖੇ ਸਮੁੱਚਾ ਖਾਲਸਾ ਪੰਥ ਬਹੁਤ ਹੀ ਖੁਸ਼ੀਆਂ ਸਹਿਤ ਹੋਲੇ ਮਹੱਲੇ ਨੂੰ ਮਨੌਂਦਾ ਹੈ ।

ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ੨੬ ਕਰੋੜੀ ਜੱਥੇਦਾਰ ਦੀ ਅਗਵਾਈ ਵਿੱਚ ਬੁੱਢਾ ਦਲ ਸਰਬੱਤ ਤਰਨਾਂ ਦਲਾਂ ਦੀਆਂ ਨਿਹੰਗ ਸਿੰਘ ਫੌਜਾਂ ਵੱਲੋਂ ਚਰਨ ਗੰਗਾ ਵਿਚ ਘੋੜ ਦੌੜਾਂ, ਨੇਜੇ ਬਾਜੀ, ਗੱਤਕਾ ਬਾਜੀ ਅਤੇ ਬੇਅੰਤ ਸੂਰਬੀਰਤਾ ਦੇ ਜੌਹਰ ਦਿਖਾਏ ਜਾਂਦੇ ਹਨ ।

ਅਧਿਕ ਰਿਝਾਊਂ ॥ ੧ਦੇਸ ਪੰਜਾਬ ਏਕ ਬਰਨਾਰੀ ॥ ੨ਚੰਦ੍ਰ ਲਈ ਜਾ ਤੇ ਉਜਿਯਾਰੀ ॥੧॥ ੩ਰਸਮੰਜਰੀ ਨਾਮ ਤਿਹੱ ਤ੍ਰਿਯ ਕੋ ॥ ੪ਨਿਰਖਿ ਪ੍ਰਭਾ ਲਾਗਤ ਸੁਖ ਜਿਯ ਕੋ ॥ ੫ਤਾਂ ਕੋ ਨਾਥ ਬਿਦੇਸ ਸਿਧਾਰੋ ॥ ੬ਤਿਹੱ ਜਿਯ ਸੋਕ ਤਵਨ ਕੋ ਭਾਰੋ ॥੨॥ ਦੋਹਰਾ ॥ ੭ਅਮਿਤ ਦਰਬ ਤਾਕੇ ਸਦਨ ਚੋਰਨ ਸੁਨੀ ਸੁਧਾਰਿ ਰੈਨਿ ਪਰੀ ਤਾਂ ਕੇ ਪਰੇ ਅਮਿਤ ਮਸਾਲੈਂ ਜਾਰਿ ॥੩॥ ਚੌਪਈ ॥ ੮ਚੋਰ ਆਵਤ ਅਤਿ ਨਾਰਿ ਨਿਹਾਰੇ ॥ ੯ਐਸ ਭਾਂਤਿ ਸੋ ਬਚਨ ਉਚਾਰੇ ॥ ੧੦ਸੁਨੁ ਤਸਕਰ ਮੈਂ ਨਾਰਿ ਤਿਹਾਰੀ ॥ ੧੧ਅਪਨੀ ਜਾਨ ਕਰਹੁ ਰਖਵਾਰੀ ॥੪॥ ਦੋਹਰਾ ॥ ੧੨ਸਭ ਗ੍ਰਿਹ ਕੋ ਧਨੁ ਤੁਮ ਹਰਹੁ ਹਮ ਹੂੰ ਸੰਗ ਲੈ ਜਾਹੁ ॥ ੧੩ਭਾਂਤਿ ਭਾਂਤਿ ਕੇ ਰੈਨਿ ਦਿਨ ਮੋ ਸੌ ਕੇਲ ਕਮਾਹੁ ॥੫॥ ੧੪ਪ੍ਰਥਮ ਹਮਾਰੇ ਧਾਮ ਕੋ ਭੋਜਨ ਕਰਹੁ ਬਨਾਇ ॥ ੧੫ਪਾਛੇ ਮੁਹਿ ਲੈ ਜਾਇਯਹੁ ਹ੍ਰਿਦੈ ਹਰਖ ਉਪਜਾਇ ॥੬॥ ਚੌਪਈ ॥ ੧੬ਚੋਰ ਕਹਯੋ ਤ੍ਰਿਯ ਭਲੀ ਉਚਾਰੀ ॥ ੧੭ਅਬ ਨਾਰੀ ਤੈਂ ਭਈ ਹਮਾਰੀ ॥ ੧੮ਪ੍ਰਥਮ ਭੱਛ ਕੈ ਹਮਹਿ ਖਵਾਵਹੁ ॥ ੧੯ਤਾਂ ਪਾਛੇ ਮੁਰਿ ਨਾਰਿ ਕਹਾਵਹੁ ॥੭॥ ਦੋਹਰਾ ॥ ੨੦ਚੌਛੱਤਾ ਪਰ ਤਬ ਤਰੁਨਿ ਚੋਰਨ ਦਿਯੋ ਚਰ੍ਹਾਇ ॥ ੨੧ਆਪਿ ਕੜ੍ਹਾਹੀ ਚਾਰਿ ਕੈ ਲੀਨੇ ਬਰੇ ਪਕਾਇ ॥੮॥ ਚੌਪਈ ॥ ੨੨ਚੋਰ ਮਹਲ ਪਰ ਦਏ ਚੜ੍ਹਾਈ ॥ ੨੩ਆਪੁ ਮਾਰਿ ਤਾਲੋ ਉਠਿ ਆਈ ॥ ੨੪ਬੈਠਿ ਤੇਲ ਕੋ ਭੋਜ ਪਕਾਯੋ ॥ ੨੫ਅਧਿਕ ਬਿਖੈ ਭੇ ਤਾਂਹਿ ਮਿਲਾਯੋ ॥੯॥ ਦੋਹਰਾ ॥ ੨੬ਡਾਰਿ ਮਾਹੁਰਾ ਭੋਜ ਮੈਂ ਚੋਰਨ ਦਯੋ ਖਵਾਇ ॥ ੨੭ਨਿਕਸਿ ਆਪਿ ਆਵਤ ਭਈ ਤਾਲੋ ਦ੍ਰਿੜ ਕਰਿ ਲਾਇ ॥੧੦॥ ਚੌਪਈ ॥ ੨੮ਹਸਿ ਹਸਿ ਬੈਨ ਚੋਰ ਸੌਂ ਕਹੈ ॥ ੨੯ਤਾਂ ਕੋ ਹਾਥ ਹਾਥ ਸੌ ਗਹੈ ॥ ੩੦ਬਾਤਨ ਸੌਂ ਤਾਕੋ ਬਿਰਮਾਵੈ ॥ ੩੧ਬੈਠੀ ਆਪਿ ਤੇਲ ਅਵਟਾਵੈ ॥੧੧॥ ਦੋਹਰਾ ॥ ੩੨ਤੇਲ ਜਬੈ ਤਾਤੋ ਭਯੋ ਤਾਂ ਕੀ ਦ੍ਰਿਸਟਿ ਬਚਾਇ ॥ ੩੩ਡਾਰਿ ਸੀਸ ਤਾਂ ਕੇ ਦਯੋ ਮਾਰਯੋ ਚੋਰ ਜਰਾਇ ॥੧੨॥ ੩੪ਚੋਰ ਰਾਜ ਜਰਿਕੈ ਮਰਯੋ ਚੋਰ ਮਰਯੋ ਬਿਖੁ ਖਾਇ ॥ ੩੫ਪ੍ਰਾਤ ਭਏ ਕੁਟਵਾਰ ਕੇ ਸਭਹੀ ਦਏ ਬੰਧਾਇ ●॥੧੩॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੩੨॥੬੧੬॥ ਅਫਜੂੰ ॥

ਚੌਪਈ ॥ ੩੬ਉੱਤਰ ਦੇਸ ਰਾਵ ਇਕ ਕਹਿਯੈ ॥ ੩੭ਅਧਿਕ ਰੂਪ ਜਾ ਕੋ ਜਗ ਲਹਿਯੈ ॥ ੩੮ਛੱਤ੍ਰਕੇਤ ਰਾਜਾ ਕੋ ਨਾਮਾ ॥ ੩੯ਨਿਰਖਿ ਥਕਿਤ ਰਹਈ ਜਿਹ ਬਾਮਾ ॥੧॥ ੪੦ਛੱਤ੍ਰਮੰਜਰੀ ਨਾਮ ਤਵਨ ਕੋ ॥ ੪੧ਅਧਿਕ ਰੂਪ ਜਗ ਸੁਨਤ

❀ ਦਸ਼ਮੇਸ਼ ਪਿਤਾ ਨੇ ਇਹਨਾਂ ਪਾਖਿਯਾਨਿਆਂ ਵਿਚ ਇਸਤ੍ਰੀ ਦੇ ਪੰਜ ਰੂਪ ਦਸੇ ਹਨ ।

੧- ਇਕ ਉਹ ਹਨ ਜੋ ਪਤੀ ਨਾਲ ਬੇਵਫ਼ਾਈ ਕਰਕੇ ਉਸ ਨੂੰ ਧੋਖਾ ਦੇ ਕੇ ਆਪ ਨੂੰ ਭਲੀਆਂ ਸਾਬਤ ਕਰਦੀਆਂ ਹਨ ।

੨- ਦੂਜੀਆਂ ਉਹ ਹਨ ਜੋ ਆਪਣੇ ਸੁਖ ਲਈ ਪਤੀ ਦਾ ਵੀ ਬੁਰਾ ਕਰ ਜਾਂਦੀਆਂ ਨੇ ਤੇ ਕਿਸੇ ਮਿਤ੍ਰ ਨਾਲ ਵੀ ਮਿਤ੍ਰਤਾ ਨਹੀਂ ਨਿਭਾਉਂਦੀਆਂ ਆਪਣੇ ਬਚਾਉ ਲਈ ਉਹਨਾਂ ਦਾ ਬੁਰਾ ਕਰ ਜਾਂਦੀਆਂ ਹਨ ।

੩- ਤੀਜੇ ਉਹ ਹਨ ਜੋ ਆਪਣੀ ਉਗਤੀ ਜੁਗਤੀ ਨਾਲ ਆਪਣਾ ਆਪ ਤੇ ਪਤੀ ਦਾ ਭਲਾ ਤੇ ਘਰ ਦਾ ਉਸਾਰੂ ਪੱਖ ਡਿਗਨ ਤੋਂ ਬਚਾ ਲੈਂਦੀਆਂ ਹਨ ।

੪- ਚੌਥੀਆਂ ਉਹ ਜੋ ਕਿ ਭਲਾ ਬੁਰਾ ਆਪਣੇ ਸਰੀਰ ਤੇ ਸਹਾਰ ਕੇ ਪਤੀ ਦੀ ਵਫ਼ਾਦਾਰੀ ਕਰਦੇ ਹੋਇ ਉਸ ਦਾ ਹਰ ਕੀਮਤ ਤੇ ਵਿਛੋੜਾ ਨਹੀਂ ਸਹਾਰਦੀਆਂ ।

੫- ਪੰਜਵੀਆਂ ਉਹ ਹਨ ਜੋ ਕੌਮ ਖਾਨਦਾਨ ਤੇ ਧਰਮ ਲਈ ਆਪਾ ਵਾਰਕੇ ਸ਼ਹੀਦੀ ਦਾ ਹਾਰ ਬਣ ਜਾਂਦੀਆਂ ਹਨ । ਜਿੰਨ੍ਹਾਂ ਵਿਚੋਂ (ਰਸ ਮੰਜਰੀ) ਤੀਜੇ ਸਥਾਨ ਤੇ ਖਲੋਤੀ ਹੈ ਜਿਸ ਨੇ ਉਗਤੀ ਜੁਗਤੀ ਵਰਤਕੇ ਬੜਾ ਬਹਾਦੁਰਨਾਂ ਸੀਨ ਪੇਸ਼ ਕਰ ਵਖਾਇਆ ਹੈ । ਆਪਣੀ ਇਜ਼ਤ ਤੇ ਵੀ ਸ਼ੋਲਾ ਨਹੀਂ ਪੈਣ ਦਿਤਾ ਅਤੇ ਇਕੱਲੀ ਸ਼ੇਰ ਦੀ ਬੱਚੀ ਨੇ ਚੋਰਾਂ ਤੇ ਚੋਬਰਾਂ ਦੀ ਧਾੜ ਨੂੰ ਕਿਸ ਹਿੰਮਤ ਹੁਸ਼ਿਆਰੀ ਨਾਲ ਆਪ ਨੂੰ ਸੁਰਖਸ਼ਤ ਕਰ ਵਖਾਇਆ, ☞

ਬਹੁਤ (ਮਤਾਸਰ) ਖੁਸ਼ ਕਰਾਂਗਾ ।

੧- ਵਜੀਰ ਕਹਿੰਦਾ ਹੈ ਕਿ ਪੰਜਾਬ ਦੇਸ਼ ਦੀ ਇਕ ਇਸਤ੍ਰੀ ਸੀ ।

੨- ਉਹ ਐਉਂ ਦਿਸਦੀ ਸੀ ਜਿਵੇਂ ਚੰਦ ਨੇ ਉਸ ਤੋਂ ਪ੍ਰਕਾਸ਼ ਲਿਆ ਹੋਵੇ ।।੧।।

੩- ਉਸ ਇਸਤ੍ਰੀ ਦਾ ਨਾਮ ਰਸ ਮੰਜਰੀ ਸੀ ।

੪- ਜਿਸ ਨੂੰ ਦੇਖ ਕੇ ਉਸਦੇ ਪ੍ਰਭਾਉ ਨਾਲ ਮਨ ਸੁਖ ਪ੍ਰਤੀਤ ਕਰਦਾ ਸੀ ।

੫- ਉਸ ਦਾ ਪਤੀ ਪ੍ਰਦੇਸ਼ ਕਿਸੇ ਕੰਮ ਕਾਰ ਲਈ ਚਲਾ ਗਿਆ ।

੬- ਜਿਸ ਲਈ ਉਸ ਇਸਤ੍ਰੀ ਦੇ ਮਨ ਪਰ ਚੋਰਾਂ ਜਾਰਾਂ ਦਾ ਬੜਾ ਭੈ ਰਹਿੰਦਾ ਸੀ ।।੨।।

੭- ਕਿਉਂਕਿ ਉਸ ਦੇ ਘਰ ਵਿਚ ਅਣ ਗਿਣਤ ਧੰਨ ਦੌਲਤ ਸੀ ।

੮- ਚੋਰਾਂ ਦੇ ਕੰਨੀ ਵੀ ਇਸ ਘਰ ਦੇ ਦਰਬ ਦੀ ਭਿਣਖ ਜਾ ਪਈ ।

੯- ਰਾਤ ਦੇ ਸਮੇਂ ਇੱਕੱਠੇ ਹੋ ਕੇ ਚੋਰ ਮਸਾਲਾਂ ਬਾਲ ਕੇ ਉਸ ਦੇ ਘਰ ਦੇ ਅੰਦਰ ਜਾ ਧਸੇ

੧੦- ਚੋਰ ਆਉਂਦੇ ਉਸ ਇਸਤ੍ਰੀ ਨੇ ਤੱਕੇ ।

੧੧- ਤੇ ਐਸ ਢੰਗ ਨਾਲ ਉਸਨੇ ਚੋਰਾਂ ਨੂੰ ਕਿਹਾ ।

੧੨- ਉਹਨਾਂ ਵਿਚੋਂ ਜੇਹੜਾ ਪ੍ਰਧਾਨ ਚੋਰ ਸੀ ਉਸਨੂੰ ਇਸਤ੍ਰੀ ਨੇ ਕਿਹਾ ਕਿ ਐ ਚੋਰ ਮੇਰੀ ਗੱਲ ਸੁਣ ਲੈ।ਮੈਂ ਤਾਂ ਤੇਰੀ ਇਸਤ੍ਰੀ ਬਣਨਾ ਚਾਹੁੰਦੀ ਹਾਂ ।

੧੩- ਇਸ ਲਈ ਤੂੰ ਮੈਨੂੰ ਆਪਣੀ ਇਸਤ੍ਰੀ ਜਾਣ ਕੇ ਰੱਖਿਆ ਕਰ ।।੪।।

੧੪- ਸਾਰੇ ਘਰ ਦਾ ਧਨ ਪਦਾਰਥ ਤੂੰ ਸਾਂਭ ਲੈ ਤੇ ਮੈਨੂੰ ਵੀ ਨਾਲ ਲੈ ਚੱਲ ।

੧੫- ਫੇਰ ਤੂੰ ਹਰ ਤਰਾਂ ਤੇ ਮੇਰੇ ਨਾਲ ਮੌਜ ਮਾਣੀ ।।੫।।

੧੬- ਪਹਿਲਾਂ ਤਾਂ ਹੁਣ ਤੁਸੀ ਮੇਰੇ ਘਰ ਦਾ ਖਾਣਾ ਖਾਉ ਰੱਜ ਕੇ ।

੧੭- ਫੇਰ ਮੈਨੂੰ ਨਾਲ ਲੈ ਜਾਵੀ ਬੜੀ ਪ੍ਰਸੰਨਤਾ ਦੇ ਨਾਲ ।।੬।।

੧੮- ਚੋਰ ਨੇ ਸੋਚਿਆ ਕਿ ਇਹ ਤਾਂ ਇਸ ਇਸਤ੍ਰੀ ਨੇ ਬਹੁਤ ਵਧੀਆ ਗਲ ਕੀਤੀ ਹੈ ।

੧੯- ਚੰਗਾ ਹੁਣ ਤੂੰ ਮੇਰੀ ਇਸਤ੍ਰੀ ਹੋ ਗਈ ਇਸ ਲਈ ।

੨੦- ਪਹਿਲਾਂ ਹੁਣ ਤੂੰ ਸਾਨੂੰ ਖਾਣਾ ਬਣਾ ਕੇ ਖਵਾਲ ।

੨੧- ਉਪ੍ਰੰਤ ਤੂੰ ਮੇਰੀ ਇਸਤ੍ਰੀ ਕੁਹਾਂਵੇਗੀ ।।੭।।

੨੨- ਹੁਣ ਉਸ ਨੰਬਰਦਾਰ ਚੋਰ ਨੂੰ ਕੋਲ ਬਹਾ ਲਿਆ ਬਾਕੀ ਦੇ ਸਾਰੇ ਚੋਰਾਂ ਨੂੰ ਉਪਰ ਚੌਬਾਰੇ ਵਿਚ ਲੈ ਜਾ ਬਹਾਇਆ ।

੨੩- ਆਪ ਚੁੱਲੇ ਵਿਚ ਅੱਗ ਬਾਲੀ ਤੇ ਉਪਰ ਕੜਾਹੀ ਧਰ ਕੇ ਪਕੌੜੇ ਬਣਾਉਣ ਲੱਗ ਪਈ ।।੮।।

੨੪- ਚੋਰਾਂ ਨੂੰ ਉਸ ਮਹਲ ਦੇ ਉਪਰ ਚੌਬਾਰੇ ਵਿਚ ਬਹਾ ਦਿਤਾ ।

੨੫- ਤੇ ਆਪ ਝਟ ਬਾਹਰੋਂ ਜਿੰਦਰਾ ਮਾਰ ਕੇ ਹੇਠਾਂ ਉਤਰ ਆਈ ।

੨੬- ਆਪ ਬਹਿਕੇ, ਤੇਲ ਵਿਚ ਤਲਕੇ ਭੋਜਨ ਪਕਾਉਣ ਲੱਗ ਗਈ ।

੨੭- ਜਿਸ ਦੇ ਵਿਚ ਜ਼ਹਿਰ ਚੋਖੀ ਮਿਲਾ ਦਿਤੀ ।।੯।।

੨੮- ਭੋਜਨ ਵਿਚ ਸੰਖੀਆ ਪਾ ਕੇ ਉਪਰਲੇ ਚੋਰਾਂ ਨੂੰ ਖਵਾ ਦਿੱਤਾ ।

੨੯- ਉਹਨਾਂ ਨੂੰ ਖਾਣ ਵਾਸਤੇ ਦੇ ਕੇ ਆਪ ਜਿੰਦ੍ਰਾ ਮਾਰ ਕੇ ਹੇਠਾਂ ਆ ਗਈ ।।੧੦।।

੩੦- ਹੁਣ ਉਸ ਨੰਬਰਦਾਰ ਚੋਰ ਨਾਲ ਬੜੀਆਂ ਹਸ-ਹਸ ਕੇ ਦਿਲ ਪ੍ਰਚਾਉ ਗੱਲਾ ਕਰਦੀ ਹੈ ।

੩੧- ਕਦੇ ਉਸ ਦੇ ਹੱਥ ਨੂੰ ਆਪਣੇ ਹੱਥ ਵਿਚ ਫੜ ਲੈਂਦੀ ਹੈ ।

੩੨- ਗੱਲਾਂ ਬਾਤਾਂ ਨਾਲ ਉਸ ਨੂੰ ਭਰਮਾਉਂਦੀ ਹੈ ।

੩੩- ਨਾਲੇ ਆਪ ਬੈਹ ਕੇ ਤੇਲ ਕਾੜ੍ਹ ਰਹੀ ਹੈ ।।੧੧।।

੩੪- ਜਦੋਂ ਤੇਲ ਕੜਕੇ ਐਨ ਲਾਲ ਸੁਰਖ ਹੋ ਗਿਆ ਤਾਂ ਉਸ ਨੰਬਰਦਾਰ ਚੋਰ ਦੀ ਅੱਖ ਦੀ ਨਿਗਾਹ ਬਚਾ ਕੇ ।

੩੫- ਉਸਦੇ ਸਿਰ ਵਿਚ ਪਾ ਦਿੱਤਾ ਤੇ ਸਾੜਕੇ ਮਾਰ ਦਿੱਤਾ ।।੧੨।।

੩੬- ਚੋਰਾਂ ਦਾ ਰਾਜਾ ਤਾਂ ਹੇਠਾਂ ਸੜ ਕੇ ਮਰ ਗਿਆ ਬਾਕੀ ਦੇ ਚੋਰ ਜ਼ਹਿਰ ਦੇ ਅਸਰ ਨਾਲ ਬੇਹੋਸ਼ ਹੋ ਗਏ ।

੩੭- ਸਵੇਰ ਹੁੰਦੇ ਹੀ ਸਾਰੇ ਚੋਰ ਥਾਣੇ ਪਹੁੰਚਾ ਦਿਤੇ ਬੰਨਕੇ ਹਥਕੜੀਆਂ ਲਾ ਕੇ ।।੧੩।।੧।।

ਇਥੇ ਇਹ ੩੨ ਬਤੀਵਾਂ ਪ੍ਰਸੰਗ ਸਮਾਪਤ ਹੈ ।।੩੨।। ੬੧੬।। ਅਫ਼ਜੂੰ ।।

੩੮- ਉੱਤਰ ਦੇਸ਼ (U.P.) ਵਿਚ ਇਕ ਰਾਜਾ ਕਹੀਦਾ ਸੀ ।

੩੯- ਜਿਸ ਨੂੰ ਜਗਤ ਵਿਚ ਬਹੁਤ ਹੀ ਸੁਦਰ ਕਿਹਾ ਜਾਂਦਾ ਸੀ ।

੪੦- ਛੱਤ੍ਰ ਕੇਤ । ਉਸ ਰਾਜੇ ਦਾ ਨਾਮ ਸੀ ।

੪੧- ਜਿਸਨੂੰ ਤੱਕ ਕੇ ਇਸਤ੍ਰੀ ਥੱਕ ਹੀ ਜਾਂਦੀ ਸੀ ।।੧।।

੪੨- ਛਤ੍ਰ ਮੰਜਰੀ ਉਸ ਇਸਤ੍ਰੀ ਦਾ ਨਾਮ ਸੀ ।

੪੩- ਬਹੁਤ ਰੂਪਵਾਨ ਜਗ ਵਿਚ ਉਸਦਾ ਨਾਮ ਸੁਣੀਦਾ ਸੀ । ਬਹੁਤ ਸੋਹਣੀ ਸੀ ਉਹ ।

☞ ਜੋ ਪਾਠਕਾਂ ਲਈ ਸੁੰਦਰ ਪਾਠ ਪੇਸ਼ ਕਰਦੀ ਹੈ:- ਇਹੋ ਜਿਹੇ ਹਰ ਯੁਵਕ ਦੇ ਦਰਪੇਸ਼ ਹੋ ਸਕਦੇ ਹਨ । ਜਿਵੇਂ ਕਿ ਇਕ ਘਰ ਵਿਚ ਇਕ ਇਸਤ੍ਰੀ ਇਕੱਲੀ ਪਈ ਸੀ । ਘਰ ਵਿਚ ਇਕ ਚੋਰ ਆ ਧਸਿਆ । ਇਸਤ੍ਰੀ ਜਾਗਦੀ ਹੀ ਸੌ ਗਈ ਚੋਰ ਕੁਝ ਫੋਲਾ ਫਾਲੀ ਕਰਨ ਲੱਗ ਸੀ ਕਿ ੨ਚੋਰ ਹੋਰ ਆ ਗਏ । ਉਹਨਾਂ ਨੂੰ ਤੱਕ ਕੇ ਪਹਿਲਾ ਚੋਰ ਵੇਹੜੇ ਵਿਚ ਇਕ ਖੜੇ ਥੰਮ ਪਰ ਚੜਕੇ ਲੁਕ ਕੇ ਬੈਠ ਗਿਆ । ਜੋ ਉਹ ਇਸਤ੍ਰੀ ਸਭ ਕੁਝ ਵੇਖ ਰਹੀ ਸੀ ਪਰ ਵਿਚਾਰੀ ਸਹਿਮ ਦੇ ਵਸ ਕੁਝ ਬੋਲ ਨਾ ਸਕੀ । ਨਵੇਂ ਆਏ ਚੋਰਾਂ ਨੇ ਇਸਤ੍ਰੀ ਨੂੰ ਬਾਹੋਂ ਫੜ ਕੇ ਉਠਾਇਆ ਤੇ ਪੇਟੀ ਦੀਆਂ ਚਾਬੀਆਂ ਮੰਗੀਆਂ । ਤਾਂ ਇਸਤ੍ਰੀ ਨੇ ਕਿਹਾ ਕਿ ਚਾਬੀਆਂ ਤਾਂ ਮੇਰੇ ਪਤੀ ਪਾਸ ਹਨ । ਚੋਰਾਂ ਨੇ ਪੁਛਿਆ ਕਿ ਤੇਰਾ ਪਤੀ ਕਿਥੇ ਹੈ ਤਾਂ ਉਸ ਇਸਤ੍ਰੀ ਨੇ ਪਹਿਲੇ ਆਏ ਚੋਰ ਜ ਥੰਮ ਤੇ ਚੜਕੇ ਲੁਕਿਆ ਬੈਠਾ ਸੀ ਉਸ ਵੱਲ ਇਸ਼ਾਰਾ ਕਰ ਦਿਤਾ । ਦੂਜੇ ਚੋਰਾਂ ਨੇ ਪਹਿਲੇ ਨੂੰ ਜਾ ਫੜਿਆ ਤੇ ਚਾਬੀਆਂ ਮੰਗੀਆਂ ਜੋ ਆਪਸ ਵਿਚ ਗੁਥਮ ਗੁੱਥਾ ਹੋ ਗਏ । ਇਤਨੇ ਨੂੰ ਇਸਤ੍ਰੀ ਨੇ ਗਵਾਂਢੀ ਸੱਦ ਲਏ । ਜੋ ਤਿੰਨੇ ਚੋਰ ਕਾਬੂ ਕਰ ਲਏ ਇਸ ਲਈ ਇਹ ਵਾਰਤਾਵਾਂ ਪੜ੍ਹਨ ਤੋਂ ਇਸਤ੍ਰੀਆਂ ਨੂੰ ਸੰਕੋਚ ਨਹੀਂ ਕਰਨਾਂ ਚਾਹੀਦਾ ਸਗੋਂ ਇਸ ਵਿਚੋਂ "ਅਵਗੁਣ ਤਿਆਗ ਗੁਣਾ ਕੋ ਧਾਵਹੁ ।।" ਵਾਲੀ ਪੰਗਤੀ ਤੇ ਅਮਲ ਕਰਨਾਂ ਲਾਭਦਾਇਕ ਹੈ ।

ਜਵਨ ਕੋ ।। ੧ਭਵਨ ਚਤੁਰ ਦਸ ਮਾਂਝਿ ਉਜਿਯਾਰੀ ।। ੨ਰਾਜਾ ਛੱਤ੍ਰਕੇਤ ਕੀ ਨਾਰੀ ।।੨।। ੩ਛੱਤ੍ਰ ਮੰਜਰੀ ਤਾਂ ਕੀ ਪਜਾਰੀ ।। ੪ਅੰਗ ਉਤੰਗ ਨ੍ਰਿਪਤਿ ਤੇ ਭਾਰੀ ।। ੫ਬਹੁਤ ਜਤਨ ਆਗਮ ਕੋ ਕਰੈ ।। ੬ਕੈਸੇ ਰਾਜ ਹਮਾਰੋ ਸਰੈ ।।੩।। ੭ਕੰਨਯਾ ਹ੍ਵੈ ਤਾਂਕੇ ਮਰਿ ਜਾਹੀਂ ।। ੮ਪੂਤ ਆਨਿ ਪ੍ਰਗਟੈ ਕੋਊ ਨਾਹੀਂ ।। ੯ਤ੍ਰਿਯ ਕੌ ਸੋਕ ਅਧਿਕ ਜਿਯ ਭਾਰੋ ।। ੧੦ਚਰਿਤ ਏਕ ਤ੍ਰਿਯ ਚਿੱਤ ਬਿਚਾਰੋ ।।੪।। ੧੧ਸੁਤ ਬਿਨੁ ਤ੍ਰਿਯ ਚਿਤ ਚਿੰਤ ਬਿਚਾਰੀ ।। ੧੨ਕਯੋਂ ਨ ਦੈਵਗਤਿ ਕਰੀ ਹਮਾਰੀ ।। ੧੩ਦਿਜ ਮੁਰਿ ਹਾਥ ਦਾਨ ਨਹਿ ਲੇਹੀਂ ।। ੧੪ਗ੍ਰਿਹ ਕੇ ਲੋਗ ਉਰਾਂਭੇ ਦੇਹੀਂ ।।੫।। ੧੫ਤਾਂ ਤੇ ਦੁਰਾਚਾਰ ਕਛੁ ਕਰਿਯੈ ।। ੧੬ਪੁੱਤ੍ਰ ਰਾਵ ਕੋ ਬਦਨ ਉਚਰਿਯੈ ।। ੧੭ਏਕ ਪੁਤ੍ਰ ਲੀਜੈ ਉਪਜਾਈ ।। ੧੮ਨ੍ਰਿਪ ਕੋ ਕਵਨ ਨਿਰਖਿ ਹੈ ਆਈ ।।੬।। ੧੯ਸਵਤਿ ਏਕ ਤਿਹ ਨ੍ਰਿਪਤਿ ਬੁਲਾਈ ।। ੨੦ਇਹ ਬਜਾਹਹੁ ਇਹ ਜਗਤ ਉਡਾਈ ।। ੨੧ਯੌਂ ਸੁਨਿ ਨਾਰਿ ਅਧਿਕ ਅਕੁਲਾਈ ।। ੨੨ਸੇਵਕਾਨ ਸੌਂ ਦਰਬੁ ਲੁਟਾਈ ।।੭।। ਦੋਹਰਾ ।। ✱੨੩ਸਵਤਿ ਤ੍ਰਾਸ ਰਾਨੀ ਅਧਿਕ ਲੋਗਨ ਦਰਬੁ ਲੁਟਾਇ ।। ੨੪ਤੇ ਵਾਕੀ ਸਵਤਿਹ ਚਹੈ ਸਕੈ ਨ ਮੂਰਖ ਪਾਇ ।।੮।। ਚੌਪਈ ।। ੨੫ਲੋਗ ਸਵਤਿ ਤਾਂ ਕੀ ਕਹੌ ਚਹੈ ।। ੨੬ਵਾ ਕੀ ਉਸਤਤਿ ਨ੍ਰਿਪ ਸੋ ਕਹੈ ।। ੨੭ਕਹੈ ਜੁ ਇਹ ਪ੍ਰਭੁ ਬਰੈ ਸੁ ਮਾਰੋ ।। ੨੮ਅਧਿਕ ਟੂਕਰੋ ਚਲੈ ਹਮਾਰੋ ।।੯।। ੨੯ਸਵਤਿ ਤ੍ਰਾਸ ਅਤਿ ਤ੍ਰਿਯਹਿ ਦਿਖਾਵੈ ।। ੩੦ਤਾਂ ਕੌ ਮੂੰਡ ਮੂੰਡ ਕਰਿ ਖਾਵੈ ।। ੩੧ਤਾਂ ਕਹੌ ਦਰਬੁ ਨ ਦੇਖਨ ਦੇਹੀਂ ।। ੩੨ਲੂਟਿ ਕੂਟਿ ਬਾਹਰ ਤੇ ਲੇਹੀਂ ।।੧੦।। ੩੩ਪੁਨਿ ਤਿਹ ਮਿਲਿਹਿ ਸਵਤਿ ਸੋ ਜਾਈ ।। ੩੪ਭਾਂਤਿ ਭਾਂਤਿ ਤਿਨ ਕਰਹਿ ਬਡਾਈ ।। ੩੫ਤੁਮ ਕਹੌ ਬਰਿ ਹੈਂ ਨ੍ਰਿਪਤਿ ਹਮਾਰੋ ।। ੩੬ਹ੍ਵੈਹੈ ਅਧਿਕ ਪ੍ਰਤਾਪ ਤੁਮਾਰੋ ।। ੧੧।। ੩੭ਯੌਂ ਕਹਿਕੈ ਤਾਂ ਕੌ ਧਨੁ ਲੂਟਹਿ ।। ੩੮ਬਹੁਰਿ ਆਨਿ ਵਾ ਤ੍ਰਿਯ ਕਹੌ ਕੂਟਹਿ ।। ੩੯ਇਹ ਬਿਧ ਤ੍ਰਾਸ ਤਿਨੈ ਦਿਖਰਾਵੈ ।। ੪੦ਦੁਹੂੰਅਨ ਮੂੰਡ ਮੂੰਡਿਕੈ ਖਾਵੈ ।। ੧੨।। ਦੋਹਰਾ ।। ੪੧ਅਨਿਕ ਭਾਂਤਿ ਤਿਹ ਨ੍ਰਿਪਤਿ ਕੋ ਦੁਹੂੰਅਨ ਤ੍ਰਾਸ ਦਿਖਾਇ ।। ੪੨ਦਰਬੁ ਜੜਨਿ ਕੇ ਧਾਮ ਕੌ ਇਹ ਛਲ ਛਲਹਿ ਬਨਾਇ ।।੧੩।। ਚੌਪਈ ।। ੪੩ਸਵਤਿ ਤ੍ਰਾਸ ਜੜ ਦਰਬੁ ਲੁਟਾਵੈ ।। ੪੪ਦੁਰਾਚਾਰ ਸੁਤ ਹੇਤ ਕਮਾਵੈ ।। ੪੫ਅਧਿਕ ਪ੍ਰੀਤਿ ਤਿਨ ਕੇ ਸੰਗ ਠਾਨੈ ।। ੪੬ਮੂਰਖ ਨਾਰਿ ਭੇਦ ਨਹਿ ਜਾਨੈ ।।੧੪।। ਦੋਹਰਾ ।। ੪੭ਤੇ ਰਮਿ ਔਰਨ ਸੋਂ ਕਹੈ ਇਹੱ ਕੁਤਿਯਾ ਕਿਹ ਕਾਜ ।। ੪੮ਏਕ ਦਰਬੁ ਹਮੈ ਚਾਹਿੰਯੈ ਜੌ ਦੈ ਸ੍ਰੀ ਜਦੁਰਾਜ ।।੧੫।। ◆ਚੌਪਈ ।। ੪੯ਯਹ ਸਭ ਭੇਦ ਨ੍ਰਿਪਤਿ ਜਿਯ ਜਾਨੈ ।। ੫੦ਮੂਰਖ ਨਾਰਿ ਨ ਬਾਤ ਪਛਾਨੈ ।। ੫੧ਰਾਜ ਅਵਰ ਤ੍ਰਿਯਾਨ

✱ਇਸ ਪ੍ਰਕਰਣ ਵਿਚ ਪਹਿਲੋਂ ਇਹ ਦਸਿਆ ਹੈ ਕਿ ਆਮ ਤੌਰ ਪਰ ਰਾਜੇ ਮਹਾਰਾਜੇ ਧਨੀ ਲੋਕ ਗੁਰੂ ਗਿਆਨ ਤੋਂ ਕੋਰੇ ਲੀਹੋਂ ਲਹਿਕੇ ਅਗਾਹਾਂ ਨੂੰ ਤੁਰ ਪੈਂਦੇ ਹਨ, ਅਤੇ ਪਿਛਾਹਾਂ ਦੀ ਸੂਝ ਉਹਨਾਂ ਨੂੰ ਨਹੀਂ ਰਹਿੰਦੀ । ਜਿਸ ਲਈ ਖੁਸਾਮਦੀ ਤੇ ਚਾਲਾਕ ਲੋਕ ਉਹਨਾਂ ਨੂੰ ਕਿਵੇ ਉਲਟਾ ਕੇ ਮੂਧਾ ਮਾਰਕੇ ਅੱਖੀਂ ਰੇਤ ਡਾਰਕੇ, ਬਿਨਾਂ ਹੀ ਉਸਤ੍ਰੇ ਕੈਂਚੀ ਤੇ ਕਿਵੇ ਸਿਰ ਮੁੰਨ ਸੁਟਦੇ ਹਨ । ਅਤੇ ਕਿਵੇ ਉਹਨਾਂ ਨੂੰ ਬਣਾਇਕੇ ਲੁਟਕੇ ਹਨ । ਕਦੇ ਵੀ ਸੁਖ ਦੀ ਨੀਂਦ੍ਰ ਨਹੀਂ ਸੌਂ ਸਕਦੇ । ਕਾਮੁਕ ਆਗਨ ਵਿਚ ਲੂਸੇ ਹੋਇ । ਬਿਰਥਾ ਜਨਮ ਗੁਵਾਕੇ ਜੀਵਨ ਦੀ ਬਾਜੀ ਹਾਰ ਜਾਂਦੇ ਹਨ ।

ਜੈਸਾ ਕਿ ਮਹਾਂ ਬਚਨ ਹੈ :–

ਜਗੁ ਤ੍ਰਿਆ ਜਿਤੁ ਕਾਮਣਿ ਹਿਤਕਾਰੀ । ਪੁਤ੍ਰ ਕਲਤ੍ਰ ਲਗਿ ਨਾਮੁ ਵਿਸਾਰੀ ।।
ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ।। ਪੰ: ੪੧੨। ਮ: ੧।।

◆ਫੇਰ ਦੂਜਾ ਸੀਨ ਪੇਸ਼ ਕਰਦੇ ਹਨ ਕਿ ਜਿਹੜੀਆਂ ਇਸਤ੍ਰੀਆਂ ਆਪਣੀ ਕਰਮ ਗਤਿ ਤਿਯਾਗ ਕੇ ਉਲਟੇ ਰਾਹੀ ਤੁਰਕੇ ਅਜੋਗ ਵਸ਼ੀਲੇ ਲਭਦੀਆਂ ਹਨ, ਉਹਨਾਂ ਦਾ ਹਸ਼ਰ ਕੀ ਹੁੰਦਾ ਹੈ। ਭਗਵਾਨ ਤੇ ਬਿਧਨਾ ਦੀ ਬਹੀ ਕਲਮ ਤਾਂ ਮਿਟ ਸਕਦੀ ਨਹੀਂ । ਪਰ ਅਜੋਗ ਕੰਮ ਦਾ ਦੰਡ ਸਿਰ ਤੇ ਚੜ ਜਾਦਾ ਹੈ ।

ਲਿਖਿਆ ਮੇਟ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ।
ਪੰ: ੮੯।। ਮ: ੩।।

ਪੁੱਤਰ ਤਾਂ ਬਿਨਾਂ ਲਿਖੇ ਲੇਖਾਂ ਤੋਂ ਪ੍ਰਾਪਤਿ ਨਹੀਂ ਹੋਣਾ ਪਰ ਕੁਲਖਣੀ ਹੋ ਕੇ ਗੰਦੇ ਡੁਮ ਜਾ ਡਿਗੀ ।

ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ।। ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ।। ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰੁ ।।
ਨਾਨਕ ਬਿਨ ਨਾਵੈ ਕੁਰੂਪਿ ਕਸੋਹਣੀ ਪਰਹਰਿ ਛੋਡੀ ਭਤਾਰਿ ।।
ਪੰ: ੮੯।। ਮ: ੩।।

੧– ਜੋ ਚੌਦਾਂ ਭਵਨਾਂ ਵਿਚ ਰੋਸ਼ਨ ਸੀ ।(੧੪ਭਵਨ – ੭ਪਾਤਾਲ ਦੇ ਤਬਕ ਤੇ ੭ਅਕਾਸ਼ ਦੇ ਤਬਕ)

੨– ਉਹ ਰਾਜਾ ਛੱਤ੍ਰ ਕੇਤ ਦੀ ਇਸਤ੍ਰੀ ਸੀ ।।੨।।

੩– ਅਤੇ ਉਸਦੀ ਪਿਆਰੀ ਇਸਤ੍ਰੀ ਦਾ (ਛੱਤ੍ਰ ਮੰਜਰੀ) ਨਾਮ ਸੀ ।

੪– ਜਿਸਦਾ ਕੱਦ ਸਡੌਲ ਉਚਾ ਤੇ ਰਾਜੇ ਤੋਂ ਭਾਰੀ ਸੀ ਅਤੇ ਸੁਹੱਪਣ ਵੀ ਵੱਧ ਸੀ ।

੫– ਉਹ ਆਪਣੇ ਅੱਗੇ ਵਾਸਤੇ ਬਹੁਤ ਹੀ ਸੋਚਦੀ ਰਹਿੰਦੀ, ਬਹੁਤ ਜਤਨ ਕਰਦੀ ।

੬– ਕਿ ਕਿਵੇਂ ਸਾਡਾ ਰਾਜ ਸਾਂਭਿਆਂ ਜਾ ਸਕੇ ? ।।੩।।

੭– ਕਿਉਂ ਕਿ ਜੇਹੜੀ ਪੁਤ੍ਰੀ ਜਨਮ ਲੈਂਦੀ ਓਹੀ ਮਰ ਜਾਦੀ ।

੮– ਪੁੱਤਰ ਕੋਈ ਜਨਮ ਹੀ ਨਾਂ ਲੈਂਦਾ ।

੯– ਇਸ ਲਈ ਉਸ ਇਸਤ੍ਰੀ (ਛੱਤ੍ਰ ਮੰਜਰੀ) ਨੂੰ ਇਹ ਬਹੁਤ ਚਿੰਤਾ ਰਹਿੰਦੀ ਸੀ ।

੧੦– ਉਸ ਇਸਤ੍ਰੀ ਨੇ ਇਕ ਚਰਿੱਤ੍ਰ ਢੰਗ ਸੋਚਿਆ ।।੪।।

੧੧– ਪੁੱਤਰ ਬਿਨਾਂ ਇਸਤ੍ਰੀ ਵਿਚਾਰੀ ਕਿਸ ਕੰਮ ਦੀ ਹੈ ਉਸ ਦੇ ਮਨ ਵਿਚ ਚਿੰਤਾ ਸੀ ।

੧੨– ਕਿਉਂ ਨਾ ਬਿਧਨਾ ਅਥਵਾ ਕਰਤਾਰ ਨੇ ਸਾਡੇ ਭਾਗਾਂ ਵਿਚ ਪੁੱਤਰ ਲਿਖਿਆ ?

੧੩– ਮੈਨੂੰ ਨਿਪੁੱਤੀ ਜ਼ਾਣਕੇ ਬ੍ਰਾਹਮਣ ਮੇਰੇ ਹੱਥੋਂ ਦਾਨ ਨਹੀਂ ਲੈਂਦੇ ।

੧੪– ਆਪਣੇ ਘਰ ਵਾਲੇ ਵੀ ਕੋਸਦੇ ਰਹਿੰਦੇ ਹਨ ਕਿ ਇਹ ਨਿਭਾਗੀ ਹੈ ਜਿਸ ਦੇ ਪੁੱਤਰ ਪੈਦਾ ਨਹੀਂ ਹੁੰਦਾ ।।੫।।

੧੫– ਹੋ ਸਕਦਾ ਹੈ ਰਾਜੇ ਵਿਚ ਹੀਂ ਕੋਈ ਨੁਕਸ ਹੋਵੇ ਇਸ ਲਈ ਕਿਸੇ ਹੋਰ ਪੁਰਸ਼ ਨਾਲ ਕੁਕਰਮ ਕਰਕੇ ਹੀ ਜੋ ਪੁੱਤਰ ਪੈਦਾ ਹੋ ਜਾਵੇ ਤਾਂ ਕਿਸੇ ਹੋਰ ਪੁਰਸ਼ ਨਾਲ ਮਿਲਾਪ ਕਰ ਲਈਏ ।

੧੬– ਲੋਕਾਂ ਨੂੰ ਕਹਿ ਦੇਵਾਂਗੇ ਕਿ ਰਾਜੇ ਦੀ ਬਿੰਦ ਤੋਂ ਹੀ ਹੈ ।

੧੭– ਇਸ ਤਰਾਂ ਕਿਸੇ ਦੂਜੇ ਪੁਰਸ਼ ਰਾਹੀਂ ਇਕ ਪੁੱਤਰ ਪੈਦਾ ਕਰ ਲਈਏ ।

੧੮– ਇਹ ਕੌਣ ਦੇਖਦਾ ਹੈ ਕਿ ਇਹ ਗਰਭ ਰਾਜੇ ਤੋਂ ਹੋਇਆ ਹੈ ਜਾ ਕਿਸੇ ਹੋਰ ਤੋਂ ।।੬।।

(ਇਧਰ ਰਾਣੀ ਛਤ੍ਰ ਮੰਜਰੀ ਇਹ ਹੀ ਸੋਚਾਂ ਸੋਚ ਰਹੀ ਸੀ )

੧੯– ਉਧਰ ਰਾਜੇ ਨੇ ਇਕ (ਸਵਤਿ) ਰਾਣੀ ਸੌਂਕਣ ਹੋਰ ਬਲਾ ਲਈ ।

੨੦– ਤੇ ਇਹ ਉਡਾ ਦਿੱਤੀ

ਕਿ ਮੈਂ ਇਸ ਨਾਲ ਵਿਆਹ ਕਰਾਂਗਾ ।

੨੧– ਇਹ ਗੱਲ ਸੁਣ ਕੇ ਰਾਣੀ ਛਤ੍ਰ ਮੰਜਰੀ ਬਹੁਤ ਘਬਰਾਈ ਅਤੇ

੨੨– ਸੇਵਾਦਾਰਾਂ ਨੂੰ ਧਨ ਲਟਾਉਣ ਲੱਗ ਪਈ ਕਿ (ਕਿਵੇਂ ਰਾਜੇ ਨੂੰ ਇਸ ਦੇ ਨਾਲ ਵਿਆਹ ਕਰਾਉਣ ਤੋਂ ਰੋਕਿਆ ਜਾਵੇ )।।੭।।

੨੩– ਸੇਵਕਣ ਦੇ ਨਾਲ ਰਾਜੇ ਦੇ ਵਿਆਹ ਕਰਾਉਣ ਦੇ ਭੈ ਕਰਕੇ ਰਾਣੀ ਲੋਕਾਂ ਨੂੰ ਬਹੁਤ ਸਾਰਾ ਧਨ ਦੇਈਂ ਜਾਵੇ ।

੨੪– ਰਾਜਾ ਉਸ ਦੀ ਸੇਵਕਣ ਨੂੰ ਚਾਹੁੰਦਾ ਹੈ ਰਾਣੀ ਇਸ ਗੱਲ ਨੂੰ ਨਹੀਂ ਸਮਝ ਰਹੀ ।

"ਸਕੈ ਨ ਮੂਰਖ ਪਾਇ" ।।੮।।

੨੫– ਲੋਕ ਵੀ ਉਸ ਰਾਣੀ ਦੀ ਸੌਂਕਣ ਨੂੰ ਰਾਜੇ ਨਾਲ ਜੁਟਾਉਣੀ ਚਾਹੁੰਦੇ ਹਨ ।

੨੬– ਅਤੇ ਸੇਵਕਣ ਦੀ ਉਪਮਾ ਰਾਜੇ ਅੱਗੇ ਜਾ ਕੇ ਕਰਦੇ ਹਨ ।

੨੭– ਰਾਣੀ ਕਹਿੰਦੀ ਹੈ ਕਿ ਜੇ ਇਸ ਨੂੰ ਰਾਜਾ ਵਿਆਹੇਗਾ ਤਾਂ ਇਸ ਨੂੰ ਮਾਰ ਦਿਆਂਗੀ ।

੨੮– ਜੇ ਰਾਜੇ ਨੇ ਇਸਨੂੰ ਵਿਆਹ ਲਿਆ ਤਾਂ ਮੇਰੀ ਤਾਂ ਰੋਟੀ ਬੰਦ ਹੋ ਜਾਵੇਗੀ ਭਾਵ ਨਿਰਾਦਰੀ ਹੋ ਜਾਇਗੀ ਸੌਂਕਣ ਨੂੰ ਮਾਰ ਕੇ ਮੇਰੀ ਤੋਰੀ ਫੁਲਕਾ ਖੂਬ ਚਲੇਗਾ ।।੯।।

੨੯– ਅਤੇ ਨੌਕਰਾਣੀ ਨੂੰ ਰਾਣੀ ਡਰਾਉਂਦੀ ਤੇ ਧਮਕਾਉਂਦੀ ਹੈ ਤਾਂਕੇ ਰਾਜੇ ਨਾਲ ਵਿਆਹ ਨਾ ਕਰਾਵੇ ।

੩੦– ਉਸ ਨੂੰ ਹਰ ਵੇਲੇ ਘੂਰ-ਘੂਰ ਕੇ ਖਾਂਦੀ ਹੈ ।

੩੧– ਉਸ ਨੂੰ ਰੁਪਿਆ ਧੇਲਾ (ਧਨ) ਦੇਖਣ ਵੀ ਨਹੀਂ ਦੇਦੇ ।

੩੨– ਬਾਹਲੇ ਵਿਚੋਲੇ ਨਾਲੇ ਤਾਂ ਰਾਣੀ ਨੂੰ ਲੁਟੀ ਜਾਂਦੇ ਨੇ ।।੧੦।।

੩੩– ਮੁੜਕੇ ਫੇਰ ਸੇਵਕਣ ਨੂੰ ਜਾ ਕੇ ਮਿਲਦੇ ਹਨ ਉਸ ਨੂੰ ਵੀ ਲੁਟਦੇ ਹਨ ।

੩੪– ਅਤੇ ਸੇਵਕਣ ਦੀ ਵਿਡਿਆਈ ਕਰਕੇ ਉਸ ਨੂੰ ਖੁਸ਼ ਕਰਦੇ ਹਨ ।

੩੫– ਅਤੇ ਕਹਿੰਦੇ ਹਨ ਕਿ ਹੁਣ ਤੈਨੂੰ ਸਾਡਾ ਰਾਜਾ ਵਿਆਹੇਗਾ ।

੩੬– ਤੇਰੀ ਬੜੀ ਚੜ੍ਹਦੀ ਕਲਾ ਹੋ ਜਾਵੇਗੀ ।।੧੧।।

੩੭– ਇਹ ਕਹਿਕੇ ਗੋਲੀ ਕੋਲੋਂ ਧੰਨ ਲੁਟਦੇ ਹਨ ।

੩੮– ਮੁੜਕੇ ਫੇਰ (ਛੱਤ੍ਰ ਮੰਜਰੀ) ਨੂੰ ਆ ਕੇ ਦਬੋਚ ਲੈਂਦੇ ਨੇ ।

੩੯– ਇਸ ਤਰਾਂ ਉਸ ਨੂੰ ਆ ਡਰਾਉਂਦੇ ਨੇ ।

੪੦– ਦੋਹਾਂ ਤੋਂ ਖੋ-ਖੋ ਕੇ ਖਾਂਈ ਜਾਂਦੇ ਨੇ ।।੧੨।।

੪੧– ਕਈ ਤਰਾਂ ਦਾ ਆ ਕੇ ਰਾਜੇ ਨੂੰ ਉਹਨਾਂ ਦਾ ਡਰ ਆ ਦਿਖਾਉਂਦੇ ਨੇ ।

੪੨– ਇਸ ਤਰਾਂ ਵਿਚੋਲੇ ਉਹਨਾਂ ਨੂੰ ਮੂਰਖ ਬਣਾ ਕੇ ਉਹਨਾਂ ਦੇ ਘਰ ਤੋ ਧਨ ਛਲ ਰਹੇ ਹਨ ਬਣਾਕੇ ਤਿੰਨਾਂ ਪਾਸਿਆਂ ਤੋਂ ਖਾਈ ਜਾਂਦੇ ਨੇ ।।੧੩।।

ਨੋਟ:– ਦੇਖੋ ਚਲਾਕ ਲੋਕ ਵਿਚਲੇ ਕਿਸ ਪ੍ਰਕਾਰ ਰਾਜੇ ਛੱਤ੍ਰ ਕੇਤ ਨੂੰ, ਰਾਣੀ ਛੱਤ੍ਰ ਮੰਜਰੀ ਨੂੰ ਅਤੇ ਉਸਦੀ ਸੌਂਕਣ ਕਿਵੇਂ ਮੂਰਖ ਬਣਾ ਕੇ ਲੁੱਟ ਰਹੇ ਹਨ । ਇਸੇ ਨੂੰ ਕਹਿੰਦੇ ਨੇ:–

ਘਰ ਦੀ ਫੁੱਟ ਜਗਤ ਦੀ ਲੁੱਟ ।

੪੩– ਸੇਵਕਣ ਦੇ ਡਰ ਤੋਂ ਮੂਰਖ ਰਾਜਾ ਧਨ ਲੁਟਾ ਰਿਹਾ ਹੈ ।

੪੪– ਰਾਣੀ ਪੁੱਤਰ ਦੀ ਲਾਲਸਾ ਕਰਕੇ ਦੁਰਾਚਾਰ ਬਿਭਚਾਰ ਕਰ ਰਹੀ ਹੈ ।

੪੫– ਰਾਜਾ ਸੇਵਕਣ ਨਾਲ ਬਹੁਤ ਪ੍ਰੇਮ ਕਰਦਾ ਹੈ ।

੪੬– ਰਾਣੀ ਮੂਰਖ ਇਹ ਨਹੀਂ ਸਮਝ ਰਹੀ ਕਿ ਰਾਜਾ ਤਾਂ ਉਸਤੇ ਡੁਲਿਆ ਪਿਆ ਹੈ ।।੧੪।।

੪੭– ਰਾਣੀ ਆਪ ਹੋਰਾਂ ਨਾਲ ਬਿਭਚਾਰ ਕਰਦੀ ਹੈ, ਅਤੇ ਗੋਲੀ ਨੂੰ ਕਹਿੰਦੀ ਹੈ ਕਿ ਇਹ ਕੁੱਤੀ ਕਿਸੇ ਕੰਮ ਦੀ ਨਹੀ ।

੪੮– ਮੈਨੂੰ ਤਾਂ ਇਕੋ ਹੀ ਪੁੱਤਰ ਧਨ ਚਾਹੀਦਾ ਹੈ ਜੇ ਕ੍ਰਿਸ਼ਨ ਜੀ ਕ੍ਰਿਪਾ ਕਰਕੇ ਬਖਸ਼ ਦੇਣ ।।੧੫।।

੪੯– ਰਾਜਾ ਇਸ ਸਾਰੇ ਭੇਤ ਨੂੰ ਦਿਲ ਵਿਚ ਜਾਣਦਾ ਹੈ ।

੫੦– ਮੂਰਖ ਰਾਣੀ ਇਸਤ੍ਰੀ ਨੂੰ ਇਸ ਭੇਦ ਦੀ ਕੋਈ ਪਛਾਣ ਨਹੀਂ ਹੈ ।

੫੧– ਰਾਜਾ ਹੋਰ ਇਸਤ੍ਰੀਆਂ ਨੂੰ ਬੁਲਾ ਲੈਂਦਾ ਹੈ ।

ਬੁਲਾਵੈ ।। ੧ਭਾਂਤਿ ਭਾਂਤਿ ਕੇ ਭੋਗ ਕਮਾਵੈ ।।੧੬।। ਦੋਹਰਾ ।। ੨ਧ੍ਰਿਗ ਤਾ ਤ੍ਰਿਯ ਕਹੱ ਭਾਖਿਯੈ ਜਾ ਕਹੱ ਪਿਯ ਨ ਬੁਲਾਇ ।। ੩ਤਿਹੱ ਦੇਖਤ ਤ੍ਰਿਯ ਅਨਤ ਕੀ ਸੇਜ ਬਿਹਾਰਨ ਜਾਇ ।।੧੭।। ਚੌਪਈ ।। ੪ਮੂਰਖ ਨਾਰਿ ਭੇਦ ਨਹਿ ਪਾਵੈ ।। ੫ਸਵਤਿ ਤ੍ਰਾਸ ਤੇ ਦਰਬੁ ਲੁਟਾਵੈ ।। ੬ਤੇ ਵਾ ਕੀ ਕਛੁ ਪ੍ਰੀਤਿ ਨ ਮਾਨੈ ।। ੭ਨ੍ਰਿਪਤਿ ਭਏ ਕਛੁ ਔਰ ਬਖਾਨੈ ।।੧੮।। ਅੜਿਲ ।। ੮ਸੁਨੋ ਰਾਇ ਇਕ ਤ੍ਰਿਯ ਸੁਭ ਤਾਂਹਿ ਬੁਲਾਇਯੈ ।। ੯ਤਾਂ ਸੌ ਮੈਨ ਬਿਹਾਰ ਬਿਸੇਖ ਕਮਾਇਯੈ ।। ੧੦ਐਸੀ ਤ੍ਰਿਯ ਕਰ ਪਰੈ ਜਾਨ ਨਹਿ ਦੀਜਿਯੈ ।। ੧੧ਹੋ ਨਿਜੁ ਨਾਰੀ ਸੌਂ ਨੇਹੁ ਨ ਕਬਹੂੰ ਕੀਜਿਯੈ ।। ੧੯।। ਚੌਪਈ ।। ੧੨ਭਲੋ ਵਹੈ ਜੋ ਭੋਗ ਕਮਾਵੈ ।। ੧੩ਭਾਂਤਿ ਭਾਂਤਿ ਸੋ ਦਰਬੁ ਲੁਟਾਵੈ ੧੪ਨਿਜੁ ਤ੍ਰਿਯ ਸਾਥ ਨ ਨੇਹ ਲਗੈਯੈ ।। ੧੫ਜੋ ਜਿਤ ਜਗ ਆਪਨ ਨ ਕਹੈਯੈ ।।੨੦।। ਦੋਹਰਾ ।। ੧੬ਤੁਮ ਰਾਜਾ ਸਮ ਭਵਰ ਕੀ ਫੂਲੀ ਤ੍ਰਿਯਹਿ ਨਿਹਾਰਿ ।। ੧੭ਬਿਨੁ ਰਸ ਲੀਨੇ ਕਯੋਂ ਰਹੋ ਤ੍ਰਿਯ ਕੀ ਸੰਕ ਬਿਚਾਰਿ ।।੨੧।। ਚੌਪਈ ।। ੧੮ਜਿਹ ਤੁਮ ਚਾਹਹੁ ਤਿਸੈ ਲੈ ਆਵਹਿ ।। ੧੯ਅਬ ਹੀ ਤੁਹਿ ਸੌਂ ਆਨਿ ਮਿਲਾਵਹਿਂ ।। ੨੦ਤਾ ਸੌ ਭੋਗ ਮਾਨਿ ਰੁਚਿ ਕੀਜੈ ।। ੨੧ਮਧੁਰ ਬਚਨ ਸ੍ਰਵਨਨ ਸੁਨਿ ਲੀਜੈ ।।੨੨।। ੨੨ਯੌ ਰਾਜਾ ਸੋ ਬੈਨ ਸੁਨਾਵਹਿ ।। ੨੩ਬਹੁਰਿ ਜਾਇ ਰਾਨੀਯਹਿ ਭੁਲਾਵਹਿ ।। ੨੪ਜੌ ਹਮ ਤੇ ਨਿਕਸਨ ਪ੍ਰਭੁ ਪਾਵੈ ।। ੨੫ਅਨਿਕ ਤ੍ਰਿਯਨ ਸੌ ਭੋਗ ਕਮਾਵੈ ।।੨੩।। ਦੋਹਰਾ ।। ੨੬ਐਸ ਭਾਂਤਿ ਨਿਤ ਭ੍ਰਿਤਨ ਕੇ ਨਿਸ ਦਿਨ ਸੋਚ ਬਿਹਾਇ ।। ੨੭ਨ੍ਰਿਪਤਿ ਸਮਝਿ ਕਛੁ ਦੈ ਨਹੀਂ ਰਾਨੀ ਧਨਹਿ ਲੁਟਾਇ ।।੨੪।। ਚੌਪਈ ।। ੨੮ਨ੍ਰਿਪ ਇਕ ਦਿਨ ਰਾਨਿਯਹਿ ਬੁਲਾਯੋ ।। ੨੯ਭੱਛ ਭੋਜ ਅਰੁ ਮਦਹਿ ਮੰਗਾਯੋ ।। ੩੦ਅਧਿਕ ਮਦਹਿ ਰਾਜਾ ਲੈ ਪਿਯੋ ।। ੩੧ਥੋਰਿਕ ਸੋ ਰਾਨੀ ਤਿਨ ਲਿਯੋ ।।੨੫।। ੩੨ਨ੍ਰਿਪ ਕਹ ਭਯੋ ਮੱਦਅ ਮਦ ਭਾਰੋ ।। ੩੩ਸੋਇ ਰਹਯੋ ਨਹਿ ਸੁਧਹਿ ਸੰਭਾਰੋ ।। ੩੪ਪਤਿ ਸੋਯੋ ਲਹਿ ਤ੍ਰਿਯ ਮਨ ਮਾਹੀ ।। ੩੫ਭੇਦ ਅਭੇਦ ਪਛਾਨਯੋ ਨਾਹੀ ।।੨੬।। ਦੋਹਰਾ ।। ੩੬ਤ੍ਰਿਯ ਜਾਨਯੋ ਸੋਯੋ ਨ੍ਰਿਪਤਿ ਗਈ ਜਾਰਿ ਪਹਿ ਧਾਇ ।। ੩੭ਜਾਗਤ ਕੋ ਸੋਵਤ ਸਮਝਿ ਭੇਦ ਨ ਲਹਾ ਕੁਕਾਇ ।।੨੭।। ਚੌਪਈ ।। ੩੮ਰਾਨੀ ਗਈ ਭੂਪ ਤਬ ਜਾਗਯੋ ।। ੩੯ਹ੍ਰਿਦੈ ਕੁਅਰਿ ਕੋ ਹਿਤ ਅਨੁਰਾਗਯੋ ।। ੪੦ਬਹੁਰੋ ਤਿਨ ਕੋ ਪਾਛੋ ਗਹਯੋ ।। ੪੧ਕੇਲ ਕਮਾਤ ਸੁੰਨਅ ਗ੍ਰਿਹ ਲਹਯੋ ।।੨੮।। ਦੋਹਰਾ ।। ੪੨ਨਿਰਖਿ ਰਾਇ ਤ੍ਰਿਯ ਕੋ ਰਮਤ ਸਰ ਤਨਿ ਕਾਨ ਪ੍ਰਮਾਨ ।। ੪੩ਅਬ ਇਨ ਦੁਹੂੰਅਨ ਕੋ ਹਨੋ ਯੌਂ ਕਹਿ ਕਸੀ ਕਮਾਨ ।।੨੯।। ਚੌਪਈ ।। ❀ ੪੪ਬਹੁਰਿ ਨ੍ਰਿਪਤਿ ਕੇ ਯੌ ਮਨਿ ਆਈ ।।

❀ਹੁਣ ਸੋਚੋ ਇਸ ਦੁਰਾਚਾਰੀ ਕੁਕਰਮ ਦਾ ਨਿਚੋੜ ਕੀ ਆਇਆ ? ਇਹ ਕਿ ਪੁੱਤਰ ਤਾਂ ਨਹੀਂ ਮਿਲਿਆ ਪਰ ਜਿਵੇਂ ਰਾਜੇ ਨੇ ਕਮਾਣ ਉਪਰ ਤੀਰ ਧਰਕੇ ਖਿਚ ਲਿਆ ਸੀ ਤਾਂ ਪੁੱਤਰ ਦੀ ਥਾਂ ਦੋਹਾਂ ਦੀ ਮੌਤ ਆ ਢੁਕੀ ਸੀ । ਪਰ ਚਲੋ ਰਾਜੇ ਨੇ ਲੰਮੀ ਸੋਚ ਸੋਚੀ, ਜਾਨੋਂ ਨਾਂ ਮਾਰੇ । ਪਰ ਪਿਆਰ ਤੋਂ ਤਾਂ ਹਮੇਸ਼ਾਂ ਵਾਸਤੇ ਸੱਖਣੀ ਹੋ ਗਈ, ਛੁਟੜ ਹੋ ਕੇ ਰਹਿ ਗਈ । ਕੀ ਛੁਟੜ ਦਾ ਕੋਈ ਜੀਵਨ ਹੈ ? ਭਾਂਵੇਂ ਮਰੀ ਤਾਂ ਨਹੀਂ ਪਰ ਜੀਵਨ ਕੈਸਾ ਹੈ ।

ਭਰਮਿ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ।
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ, ਪਈਆਸੁ ।। ਪੰ: ੯੯।। ਮ: ੫।।

ਇਹ ਹਸ਼ਰ ਹੋਇਆ ਛੱਤ੍ਰ ਮਤੀ ਦਾ ਕਿ ਪੁੱਤਰ ਰੂਪੀ ਕਸਤੂਰੀ ਦੇ ਭੁਲੇਖੇ ਬਿਵਚਾਰ ਰੂਪੀ ਗੰਦੇ ਡੁਮ ਵਿਚ ਜਾ ਡਿਗੀ ਅਤੇ ਰਾਜੇ ਦੀ ਨਿਗਾਹ ਵਿਚੋਂ ਹਮੇਸ਼ਾਂ–ਹਮੇਸ਼ਾਂ ਲਈ ਉਤਰ ਗਈ । ਅਤੇ ਕੂੜ ਬੋਲਣਾ ਪਿਆ, ਹਮੇਸ਼ਾਂ ਲਈ ਦੁਹਾਗਣ ਬਣ ਕੇ ਰਹਿ ਗਈ ਜਿਸਦੀ ਪ੍ਰਕ੍ਰਿਯਾ ਬਾਰੇ ਗੁਰਬਾਣੀ ਦਾ ਸਿਧਾਂਤ ਹੈ :–

ਦੁਹਾਗਣੀ ਭਰਮਿ ਭੁਲਾਣੀਆਂ ਕੂੜੁ ਬੋਲਿ ਬਿਖੁ ਖਾਹਿ ।।
ਪਿਰ ਨ ਜਾਣਨਿ ਆਪਣਾ ਸੁੰਞੀ ਸੇਜ ਦੁਖੁ ਪਾਹਿ । ਪੰ: ੪੨੮।। ਮ: ੩ ।।

ਦੂਜੇ ਏਸ ਕੁਕਰਮ ਦੇ ਵਾਸਤੇ ਲੋਕਾਂ ਨੂੰ ਘਰ ਲੁਟਾਇਆ ਤੇ ਹਰ ਵੇਲੇ ਇਹੋ ਤਾਣੇ ਬਾਣੇ ਕਰਦਿਆਂ ਲੰਘ ਜਾਂਦੇ ਜਿਸ ਨੂੰ ਕਹਿਆ ਜਾਂਦਾ ਹੈ ਤ੍ਰਿਸਨਾਂ ਦੀ ਅਗਨ ।। ਧੁਪ ਦੀ ਅਗਨ ਛਾਂ ਵਿਚ ਦੂਰ ਹੋ ਜਾਂਦੀ ਹੈ ਜੇਠ ਹਾੜ ਦੀ ਅਗਨ ਸਰਬਤ ਸੋਡਾ ਠੰਡੇ ਪਾਣੀ ਨਾਲ ਦੂਰ ਕੀਤੀ ਜਾ ਸਕਦੀ ਹੈ ।। ਪਰ ਤ੍ਰਿਸਨਾਂ ਦੀ ਅਗਨ ਰਾਤ ਤੇ ਦਿਨ ਕਿਸੇ ਵੀ ਮੌਸਮ ਕਰਕੇ ਸਾਂਤ ਨਹੀਂ ਹੁੰਦੀ । ਤ੍ਰਿਸਨਾਂ ਦੀ ਅੱਗ ਵਿਚ ਸੰਸਾਰ ਸੜ–ਸੜ ਕੇ ਭੁੜਥਾ ਹੋ ਰਿਹਾ ਹੈ। ਗੁਰੂ ਜੀ ਕਹਿੰਦੇ ਹਨ:–

ਤ੍ਰਿਸਨਾ ਅਗਨਿ ਜਲੈ ਸੰਸਾਰਾ ।। ਜਲਿ ਜਲਿ ਖਪੈ ਬਹੁਤੁ ਵਿਕਾਰਾ ।।
ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ ।।
।।੬।। ਪੰ: ੧੦੪੪।। ਮ: ੩।।

੧- ਉਹਨਾਂ ਨਾਲ ਤਰਾਂ-ਤਰਾਂ ਦੇ ਸ਼ੁਗਲ ਕਰਦਾ ਹੈ ।।੧੬।।

੨- ਉਹ ਇਸਤ੍ਰੀ ਫਿਟਕਾਰ ਯੋਗ ਹੈ ਜਿਸ ਨੂੰ ਪਤੀ ਨਾਂ ਬੁਲਾਉਂਦਾ ਹੋਵੇ ।

੩- ਅਤੇ ਉਸਦੇ ਸਾਹਮਣੇ ਹੀ ਹੋਰ ਇਸਤ੍ਰੀਆਂ ਦੇ ਹਮ ਬਿਸਤ੍ਰ ਹੋ ਜਾਂਦਾ ਹੋਵੇ ।।੧੭।।

੪- ਪਰ ਮੂਰਖ ਛੱਤ੍ਰ ਮੰਜਰੀ ਰਾਣੀ ਨਹੀਂ ਸਮਝ ਰਹੀ ।

੫- ਉਸ ਗੋਲੀ ਸੌਂਕਣ ਦੇ ਭੈ ਕਰਕੇ ਧਨ ਲੁਟਾਈ ਜਾਂਦੀ ਹੈ ।

੬- ਰਾਜਾ ਉਸ ਰਾਣੀ ਦਾ ਕੋਈ ਪ੍ਰੇਮ ਨਹੀਂ ਮੰਨਦਾ ।

੭- ਸਗੋਂ ਉਹ ਕੁਝ ਹੋਰ ਹੀ ਕਹਿੰਦਾ ਹੈ ।।੧੮।।

੮- ਜਿਹੜੇ ਵਿਚੋਲੇ ਮਾਇਆ ਲੁੱਟ ਰਹੇ ਨੇ ਉਹ ਰਾਜੇ ਨੂੰ ਕਹਿੰਦੇ ਨੇ ਕਿ ਐ ਰਾਜਾ ਸਾਡੀ ਗੱਲ ਸੁਣੋ ! ਕਿ ਇਕ ਇਸਤ੍ਰੀ ਬੜੀ ਸੁੰਦਰ ਹੈ ਕਿਯਾ ਉਸ ਨੂੰ ਬੁਲਾ ਲਈਏ ।

੯- ਉਹ ਆਪਦੇ ਨਾਲ ਬੜਾ ਪ੍ਰੇਮ ਬਿਹਾਰ ਕਰੇਗੀ ।

੧੦- ਜੇ ਇਹੋ ਜਿਹੀ ਇਸਤ੍ਰੀ ਹੱਥ ਲੱਗੇ ਤਾਂ ਜਾਣ ਨਹੀਂ ਦੇਣੀ ਚਾਹੀਦੀ ।

੧੧- ਜੇਹੜੀ ਤੁਹਾਡੀ ਆਪਣੀ ਇਸਤ੍ਰੀ ਹੈ ਇਸ ਨਾਲ ਕਦੀ ਪ੍ਰੇਮ ਨਾ ਕਰੋ ।।੧੯।।

੧੨- (ਇਹਨਾਂ ਖਾਊ ਯਾਰਾਂ ਨੂੰ ਤਾਂ) ਉਹੀ ਚੰਗਾ ਤੇ ਬਰ ਆਉਂਦਾ ਹੈ ਜੋ ਭੋਗੀ ਹੋਵੇ ।

੧੩- ਅਤੇ ਉਹਨਾਂ ਨੂੰ ਅਨੇਕ ਪ੍ਰਕਾਰ ਤੇ ਧਨ ਲੁਟਾਵੈ ।

੧੪- ਉਹ ਰਾਜੇ ਨੂੰ ਇਹੋ ਮਤ ਦਿੰਦੇ ਸਨ ਕਿ ਛੱਡੋ ਪਰੇ ਆਪਣੀ ਰਾਣੀ ਨੂੰ ਇਸ ਨਾਲ ਕੋਈ ਸਨੇਹ ਨ ਕਰੋ ।

੧੫- ਜੇਹੜੀ ਤੈਨੂੰ ਆਪਣਾ ਨਹੀਂ ਮੰਨਦੀ ।।੨੦।।

੧੬- ਤੂੰ ਰਾਜਾ ਭਵਰੇ ਵਰਗਾ ਸੁੰਦਰ ਹੈ ਤੈਨੂੰ ਤੱਕ ਕੇ ਫੁਲਾਂ ਵਾਂਗ ਇਸਤ੍ਰੀ ਦੇਖਕੇ ਫੁਲ ਕੇ ਖੁਸ਼ੀ ਹੋ ਗਈ ਹੈ ।

੧੭- ਤੂੰ ਉਸ ਦਾ ਸਵਾਦ ਮਾਣਨ ਤੋਂ ਕਿਉਂ ਪਿਛੇ ਰਹਿੰਦਾ ਆਪਣੀ ਰਾਣੀ (ਇਸਤ੍ਰੀ) ਤੋਂ ਸ਼ੰਕਾ ਕਰਕੇ ।।੨੧।।

੧੮- ਜਿਸ ਵੇਲੇ ਤੁਸੀਂ ਚਾਹੋ ਅਸੀਂ ਉਸ ਨੂੰ ਲੈ ਆਉਂਦੇ ਹਾਂ ।

੧੯- ਜੇ ਕਹੋ ਤਾਂ ਹੁਣੇ ਹੀ ਉਸਨੂੰ ਲਿਆਕੇ ਤੁਹਾਨੂੰ ਲਿਆ ਮਲਾਉਂਦੇ ਹਾਂ ।

੨੦- ਉਸ ਨਾਲ ਜੀ ਚਾਹੁੰਦੇ ਭੋਗ ਬਿਲਾਸ ਕਰੋ ।

੨੧- ਐਉਂ ਬੜੀਆਂ ਮਿਠੀਆਂ ਗੱਲਾਂ ਰਾਜੇ ਦੇ ਕੰਨੀ ਪਾਉਂਦੇ ਹਨ (ਵਿਚੋਲੇ-ਦਲਾਲ) ।।੨੨।।

੨੨- ਐਸ ਤਰ੍ਹਾਂ ਰਾਜੇ ਨਾਲ ਗੱਲਾਂ ਕਰਦੇ ਹਨ ।

੨੩- ਮੁੜਕੇ ਜਾਕੇ ਰਾਣੀ ਨੂੰ ਹੋਰ ਭੁਲ ਭੁਲੇਖੇ ਵਿਚ ਪਾਉਂਦੇ ਹਨ ।

੨੪- ਅਤੇ ਕਹਿੰਦੇ ਹਨ ਕਿ ਫਿਕਰ ਨਾ ਕਰ ਰਾਜਾ ਸਾਡੇ ਬਸ ਤੋਂ ਬਾਹਰ ਨਹੀਂ ਹੋ ਸਕਦਾ ਕਿ ।

੨੫- ਉਹ ਹੋਰ ਕਿਸੇ ਇਸਤ੍ਰੀ ਵੱਲ ਜਾਵੇ ਭਾਵ ਪਰ ਘਰ ਨਹੀ ਜਾਵੇਗਾ ਰਾਜਾ ।।੨੩।।

੨੬- ਇਸੇ ਤਰਾਂ ਬਾਕੀ ਨੌਕਰਾਂ ਵਿਚ ਰਾਤ ਦਿਨ ਚਿੰਤਾ ਵਿਚ ਗੁਜਰਦੇ ਹਨ ।

੨੭- ਰਾਜਾ ਤਾਂ ਕੁਝ ਸਮਝ ਗਿਆ, ਜੋ ਕੁਝ ਨਾਂ ਦੇਵੇ । ਪਰ ਰਾਣੀ ਧਨ ਲੁਟਾਂਦੀ ਜਾਂਦੀ ਹੈ (ਰਾਜਾ ਤਾੜ ਵਿਚ ਸੀ) ।।੨੪।।

੨੮- ਇਸ ਲਈ ਇਕ ਦਿਨ ਰਾਜੇ ਨੇ ਰਾਣੀ ਨੂੰ ਆਪਣੇ ਕੋਲ ਬੁਲਾ ਲਿਆ ।

੨੯- ਖਾਣਾ ਤੇ ਸ਼ਰਾਬ ਮੰਗਾ ਕੇ ਪੀ ਲਈ ।

੩੦- ਰਾਜੇ ਨੇ ਖਾਸੀ ਸ਼ਰਾਬ ਪੀ ਲਈ ।

੩੧- ਰਾਣੀ ਨੇ ਥੋੜੀ ਜਿਹੀ ਹੀ ਪੀਤੀ ।।੨੫।।

੩੨- ਰਾਜੇ ਨੂੰ ਸ਼ਰਾਬ ਦਾ ਬਹੁਤਾ ਨਸ਼ਾ ਹੋ ਗਿਆ ।

੩੩- ਸੌਂ ਗਿਆ ਆਪਣੀ ਸੁੱਧ ਸੰਭਾਲ ਨਾਂ ਰਹੀ ।

੩੪- ਰਾਣੀ ਨੇ ਦੇਖਿਆ ਕਿ ਰਾਜਾ ਸੌਂ ਗਿਆ ਹੈ ।

੩੫- ਰਾਜੇ ਦੇ ਅਸਲ ਭੇਦ ਨੂੰ ਨਾਂ ਜਾਣਿਆ ।।੨੬।।

੩੬- ਜਦੋਂ ਉਸ ਇਸਤ੍ਰੀ ਨੇ ਦੇਖਿਆ ਕਿ ਰਾਜਾ ਬਿਹੋਸ਼ ਹੋ ਕੇ ਸੌਂ ਗਿਆ ਹੈ ਤਾਂ ਉਠਕੇ ਆਪਣੇ ਯਾਰ ਪਾਸ ਚਲੀ ਗਈ ।

੩੭- ਰਾਜਾ ਜਾਣ ਬੁਝਕੇ ਮਚਲਾ ਹੋ ਰਿਹਾ ਸੀ ਜੋ ਜਾਗਦਾ ਹੀ ਸੀ ਪਰ ਰਾਣੀ ਨੇ ਜਾਗਦੇ ਨੂੰ ਹੀ ਸੁਤਾ ਪਿਆ ਜਾਣਿਆ ਇਸ ਭੇਦ ਦੇ ਜਾਨਣ ਤੋ ਉਕ ਗਈ ।।੨੭।।

੩੮- ਜਿਸ ਵੇਲੇ ਰਾਣੀ ਗਈ, ਰਾਜਾ ਜਾਗ ਕੇ ਉਠਿਆ ।

੩੯- ਅਤੇ ਦਿਲ ਵਿਚ ਰਾਣੀ ਲਈ ਪ੍ਰੇਮ ਜਾਗਿਆ ।

੪੦- ਫੇਰ ਰਾਣੀ ਦਾ ਪਿਛਾ ਕੀਤਾ ।

੪੧- ਅਤੇ ਕੇਲ ਕਰਦਿਆਂ ਨੂੰ ਮੌਕੇ ਤੇ ਕਿਸੇ ਘਰ ਸੁੰਞੇ (ਵਿਹਲੇ) ਵਿਚ ਦੇਖਿਆ ।।੨੮।।

੪੨- ਰਾਜੇ ਨੇ ਰਾਣੀ ਨੂੰ ਕਿਸੇ ਪੁਰਸ਼ ਨਾਲ ਰਮਦੇ ਦੇਖਕੇ ਤੀਰ ਕਮਾਣ ਉਪਰ ਰੱਖਕੇ ਜ਼ੋਰ ਨਾਲ ਕੰਨ ਤੱਕ ਖਿਚ ਲਿਆ ।

੪੩- ਅਤੇ ਮਨ ਵਿਚ ਕਿਹਾ ਕਿ ਇਹਨਾਂ ਦੋਹਾਂ ਨੂੰ ਤੀਰ ਮਾਰ ਕੇ ਮਾਰ ਦੇਵਾਂ । ਇਹ ਕਹਿਕੇ ਕਮਾਣ ਕਸ ਲਈ ਹੋਰ ਚੰਗੀ ਤਰ੍ਹਾਂ ।।੨੯।।

੪੪- ਪਰ ਫੇਰ ਰਾਜੇ ਨੂੰ ਇਹ ਗਲ ਮਨ ਵਿਚ ਆ ਗਈ ਅਰਥਾਤ ਇਕ ਸ਼ੰਕਾ ਮਨ ਵਿੱਚ ਉੱਠੀ ।

ਸੰਕਿ ਰਹਾ ਨਹਿ ਚੋਟ ਚਲਾਈ ।। ੧ਯਹ ਬਿਚਾਰ ਮਨ ਮਾਹਿ ਬਿਚਾਰਾ ।। ੨ਜਾਰ ਸਹਿਤ ਤ੍ਰਿਯ ਕੌ ਨਹਿ ਮਾਰਾ ।।੩੦।। ਦੋਹਰਾ ।। ੩ਜੌ ਇਨ ਕਹੰ ਅਬ ਮਾਰਿ ਹੌ ਇਮਿ ਬਾਹਰਿ ਉਡਿ ਜਾਇ ।। ੪ਆਨ ਪੁਰਖ ਸੌ ਗਹਿ ਤ੍ਰਿਯਾ ਜਮ ਪੁਰ ਦਈ ਪਠਾਇ ।।੩੧।। ਚੌਪਈ ।। ੫ਤਿਨ ਦੁਹੂੰਅਨ ਨਹਿ ਬਾਨ ਚਲਾਯੋ ।। ੬ਤਹ ਤੇ ਉਲਟਿ ਬਹੁਰਿ ਘਰ ਆਯੋ ।। ੭ਹ੍ਰਿਦੈ ਮਤੀ ਸੌ ਭੋਗ ਕਮਾਨੋ ।। ੮ਪੌਢਿ ਰਹਾ ਸੋਵਤ ਸੋ ਜਾਨੋ ।।੩੨।। ੯ਤ੍ਰਿਯ ਆਈ ਤਾਸੌ ਰਤਿ ਕਰਿਕੈ ।। ੧੦ਅਧਿਕ ਚਿੱਤ ਕੇ ਭੀਤਰ ਡਰਿਕੈ ।। ੧੧ਪੌਢਿ ਰਹੀ ਤਯੋਂ ਹੀ ਲਪਟਾਈ ।। ੧੨ਸੋਵਤ ਜਾਨ ਨ੍ਰਿਪਤਿ ਹਰਖਾਈ ।।੩੩।। ੧੩ਸੋਵਤ ਸੋ ਨ੍ਰਿਪ ਲਖਿ ਹਰਖਾਨੀ ।। ੧੪ਮੂਰਖ ਨਾਰਿ ਬਾਤ ਨਹਿੰ ਜਾਨੀ ।। ੧੫ਜਾਗਤ ਪਤਿ ਸੋਵਤ ਪਹਿਚਾਨਾ ।। ੧੬ਮੌਰ ਭੇਦ ਇਨ ਕਛੂ ਨ ਜਾਨਾਂ ।।੩੪।। ੧੭ਰਾਵ ਬਚਨ ਤਬ ਤ੍ਰਿਯਹਿ ਸੁਨਾਯੋ ।। ੧੮ਕਹੌ ਗਈ ਥੀ ਤੈਂ ਹਮੈ ਬਤਾਯੋ ।। ੧੯ਤਬ ਰਾਨੀ ਇਮਿ ਬੈਨ ਉਚਾਰੇ ।। ੨੦ਸੁਨੁ ਰਾਜਾ ਪ੍ਰਾਨਨ ਤੇ ਪਯਾਰੇ ।।੩੫।। ੨੧ਸੁਨਿ ਨ੍ਰਿਪਬਰ ਇਕ ਟਕ ਮੁਹਿ ਪਰੀ ।। ੨੨ਸੋ ਤੁਮਰੇ ਸੋਵਤ ਹਮ ਕਰੀ ।। ੨੩ਪੁਤ੍ਰ ਏਕ ਬਿਧਿ ਦਿਯਾ ਹਮਾਰੇ ।। ੨੪ਤੇ ਮੋਕਹੌ ਪ੍ਰਾਨਨ ਤੇ ਪਯਾਰੇ ।।੩੬।। ਦੋਹਰਾ ।। ੨੫ਪੁੱਤ੍ਰ ਸੇਜ ਕੇ ਚਹੂੰਦਿਸਿ ਲੇਤ ਭਵਰਿਯਾ ਨਿੱਤ ।। ੨੬ਵਹੈ ਜਾਨੁ ਤੁਮਰੇ ਫਿਰੀ ਸੱਤਿ ਸਮਝਿਯਹੁ ਚਿੱਤ ।।੩੭।। ੨੭ਪਿਯ ਤ੍ਰਿਯ ਕੌ ਹਨਿ ਨਾਸਕਔ ਮਨ ਤੇ ਖੁਰਕ ਨ ਜਾਇ ।। ੨੮ਤਾ ਦਿਨ ਤੇ ਤਿਹ ਨਾਰਿ ਸੌ ਰਮਯੋ ਨ ਰੁਚਿ ਉਪਜਾਇ ।।੩੮।। ੨੯ਭਾਂਤਿ ਭਾਂਤਿ ਨ੍ਰਿਪ ਨਾਰਿ ਕਹ ਭਜਤ ਹੁਤੋ ਸੁਖੁ ਪਾਇ ।। ੩੦ਬਾਤ ਆਇ ਚਿਤ ਜਾਇ ਜਬ ਘਰੀ ਨ ਭੋਗਾ ਜਾਇ ।।੩੯।। ਚੌਪਈ ।। ੩੧ਇਹ ਰਾਨੀ ਜੀਯ ਭੀਤਰ ਜਾਨੈ ।। ੩੨ਲਜਤ ਨ੍ਰਿਪਤਿ ਸੌ ਕਛੂ ਨ ਬਖਾਨੈ ।। ੩੩ਬਾਤਨ ਸੌਂ ਤਾਂ ਕਹ ਬਿਰਮਾਵੈ ।। ੩੪ਕਰਿ ਕਰਿ ਅਧਿਕ ਕਟਾਛ ਦਿਖਾਵੈ ।।੪੦।। ਦੋਹਰਾ ।। ੩੫ਸਭ ਕਛੁ ਟੂਟੇ ਜੁਰਤ ਹੈਂ ਜਾਨਿ ਲੇਹੁ ਮਨ ਮਿੱਤ ।। ੩੬ਏ ਦ੍ਵੈ ਟੂਟੇ ਨ ਜੁਰਹਿ ਏਕੁ ਸੀਸ ਅਰੁ ਚਿੱਤ ।।੪੧।। ੩੭ਚਾਕਰ ਕੀ ਅਰੁ ਨਾਰਿ ਕੀ ਏਕੈ ਬਡੀ ਸਜਾਇ ।। ੩੮ਜਿਯ ਤੇ ਕਬਹੁ ਨ ਮਾਰਿਯਹਿ ਮਨ ਤੇ ਮਿਲਹਿ ਭੁਲਾਇ ।।੪੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੩੩।।੬੫੮।। ਅਫ਼ਜੂੰ ।।

ਚੌਪਈ ।। ੩੯ਸੁਨਹੁ ਨ੍ਰਿਪਤਿ ਇਕ ਕਥਾ ਉਚਰਿਹੌ ।। ੪੦ਤੁਮਰੇ ਚਿਤ ਕੋ ਭਰਮੁ ਨਿਵਰਿਹੌ ।। ੪੧ਤ੍ਰਿਯ ਚਰਿਤ੍ਰ ਇਕ ਤੁਮੈ ਸੁਨੈਹੌਂ ।। ੪੨ਤਾਂ ਤੇ ਤੁਮ ਕਹ ਅਧਿਕ ਰਿਝੈਹੌਂ ।।੧।।

੧- ਸੰਕਾ ਕਰਕੇ ਤੀਰ ਨਾ ਛੱਡਿਆ ।

੨- ਅਤੇ ਉਸ ਨੇ ਇਹ ਵਿਚਾਰ ਮਨ ਵਿਚ ਵਿਚਾਰੀ ।

੩- ਜਿਸ ਕਰਕੇ ਯਾਰ ਸਮੇਤ ਇਸਤ੍ਰੀ ਨੂੰ ਨਾ ਮਾਰਿਆ ।।੩੦।।

੪- ਮਨ ਵਿਚ ਸੋਚਿਆ ਕਿ ਜੇਕਰ ਮੈਂ ਐਸ ਵੇਲੇ ਇਹਨਾਂ ਦੋਹਾਂ ਨੂੰ ਮਾਰ ਦੇਵਾਂਗਾ ਤਾਂ ਬਾਹਰ ਇਹ ਗੱਲ ਉਡ ਜਾਏਗੀ ।

੫- ਕਿ ਰਾਜੇ ਨੇ ਆਪਣੀ ਇਸਤ੍ਰੀ ਦੂਜੇ ਪੁਰਸ਼ ਨਾਲ ਰਮਦੀ ਦੇਖਕੇ ਕਤਲ ਕਰਕੇ ਜਮਲੋਕ ਨੂੰ ਭੇਜ ਦਿੱਤੀ ।।੩੧।।

੬- ਇਸ ਲਈ ਦੋਹਾਂ ਤੇ ਤੀਰ ਨਾ ਮਾਰਿਆ । ਜੇ ਤੀਰ ਚਲਾਉਂਦਾ ਤਾਂ ਦੋਵੇਂ ਮਰਦੇ ਸਨ

੭- ਉਥੋਂ ਮੁੜ ਕੇ ਵਾਪਸ ਘਰ ਆ ਗਿਆ ।

੮- ਹਿਰਦੇ ਮਤੀ ਦੂਜੀ ਇਸਤ੍ਰੀ ਨਾਲ ਰਤ ਕਰਕੇ ।

੯- ਆਰਾਮ ਨਾਲ ਸੌਂ ਗਿਆ ਜਾਣਿਆ ।।੩੨।।

੧੦- ਜਦੋਂ ਰਾਣੀ ਆਈ ਕਿਸੇ ਦੂਜੇ ਪੁਰਸ਼ ਨਾਲ ਰਤ ਹੋ ਕੇ, ਕਾਮ ਕੇਲ ਕਰਕੇ ।

੧੧- ਦਿਲ ਦੇ ਵਿਚ ਬਹੁਤ ਡਰੀ ਹੋਈ ਸੀ ।

੧੨- ਜਿਵੇ ਗਈ ਸੀ ਉਸੇ ਤਰਾਂ ਆ ਕੇ ਨਾਲ ਲਗ ਕੇ ਪੈ ਗਈ ।

੧੩- ਅਤੇ ਰਾਜੇ ਨੂੰ ਸੁਤਾ ਦੇਖਕੇ ਬੜੀ ਖੁਸ਼ ਹੋਈ ।

੧੪- ਸੁਤਾ ਪਿਆ ਤਕ ਕੇ ਰਾਜੇ ਨੂੰ ਖੁਸ਼ ਹੋਈ ।

੧੫- ਮੂਰਖ ਇਸਤ੍ਰੀ ਨੇ ਇਹ ਗੱਲ ਨਾ ਸਮਝੀ ।

੧੬- ਤੇ ਜਾਗਦੇ ਪਤੀ ਨੂੰ ਸੁਤਾ ਜਾਣ ਲਿਆ ।

੧੭- ਅਤੇ ਦਿਲ ਵਿਚ ਤਸੱਲੀ ਕਰ ਲਈ ਕਿ ਮੇਰੇ ਜਾਣ ਦਾ ਇਸ ਨੂੰ ਕੁਝ ਪਤਾ ਨਹੀਂ ਲੱਗਿਆ ।।੩੪।।

੧੮- ਰਾਜੇ ਨੇ ਉਸ ਇਸਤ੍ਰੀ ਨੂੰ ਪੁਛਿਆ ।

੧੯- ਕਿ ਤੂੰ ਮੈਨੂੰ ਦੱਸ ਕਿ ਤੂੰ ਕਿਥੇ ਗਈ ਸੀ ?

੨੦- ਤਾਂ ਫੇਰ ਰਾਣੀ ਨੇ ਐਉਂ ਗੱਲ ਕਹੀ ।

੨੧- ਕਿ ਮੇਰੀ ਗੱਲ ਸੁਣ ਐ ਰਾਜਾ ਮੇਰੇ ਪਰਾਣਾਂ ਤੋਂ ਪਿਆਰੇ ।।੩੫।।

੨੨- ਐ ਰਾਜਨ ! ਮੇਰੀ ਗੱਲ ਸੁਣ, ਮੈਨੂੰ ਇਕ ਸੁੱਤੀ ਪਈ ਨੂੰ ਭੁਲੇਖਾ ਲਗਿਆ ।

੨੩- ਸੋ ਤੇਰੇ ਸੁਤੇ ਵੇਲੇ ਮੈਂ ਉਸ ਭੁਲੇਖੇ ਵਾਲੀ ਗਲ ਕਹੀ ।

੨੪- ਜਾਣੋ ਪ੍ਰਮਾਤਮਾ ਨੇ ਸਾਨੂੰ ਇਕ ਪੁੱਤਰ ਦਿਤਾ ਹੈ ।

੨੫- ਜਾਣੋ ਉਹ ਪੁੱਤਰ ਮੈਨੂੰ ਬਹੁਤ ਹੀ ਪਰਾਣਾਂ ਤੋਂ ਪਿਆਰਾ ਹੈ ।।੩੬।।

੨੬- ਜਾਣੋ ਉਹ ਪੁਤਰ ਹਰ ਰੋਜ਼ ਸਾਡੀ ਸੇਜ ਦੇ ਦਿਵਾਲੇ ਪਰਕਰਮਾ ਕਰਦਾ ਹੈ ।

੨੭- ਇਹ ਜਾਣ ਕੇ ਮੈਂ ਵੀ ਪਰਕਰਮਾ ਕਰਨ ਵਾਸਤੇ ਫਿਰਦੀ ਰਹੀ ਇਸ ਨੂੰ ਤੁਸੀਂ ਸਚ ਜਾਣੋ ।।੩੭।।

੨੮- ਭਾਵੇਂ ਪਤੀ ਨੇ ਇਸਤ੍ਰੀ ਨੂੰ ਮਾਰ ਕੇ ਮੁਕਾ ਨਹੀ ਦਿਤਾ ਪਰ ਜੇਹੜੀ ਮਨ ਵਿਚ ਤ੍ਰੇੜ ਪੈ ਗਈ ਉਹ ਨਹੀਂ ਜਾਂਦੀ ।

੨੯- ਉਸ ਦਿਨ ਤੋਂ ਬਾਅਦ ਇਸ ਇਸਤ੍ਰੀ ਨੂੰ ਰਾਜੇ ਨੇ ਕਦੇ ਵੀ ਉਤਸ਼ਾਹ ਨਾਲ ਗਲੇ ਨਹੀਂ ਲਾਇਆ ।।੩੮।।

੩੦- ਭਾਵੇਂ ਰਾਜਾ ਘਰ ਵਿਚ ਬੜੀ ਖੁਸ਼ੀ ਨਾਲ ਪ੍ਰੇਮ ਕੇਲ ਕਰਦਾ ਸੀ, ਪ੍ਰੰਤੂ ।

੩੧- ਜਦੋਂ ਉਹ ਬਾਤ ਯਾਦ ਆ ਜਾਂਦੀ ਤਾਂ ਇਕ ਘੜੀ ਵੀ ਉਸਦੇ ਕੋਲ ਨਾਂ ਗੁਜਾਰੀ ਜਾਂਦੀ ।।੩੯।।

੩੨- ਭਾਵੇਂ ਇਸ ਗਲ ਨੂੰ ਰਾਣੀ ਦਿਲ ਵਿਚ ਜਾਣਦੀ ਸੀ ।

੩੩- ਪਰ ਸ਼ਰਮ ਦੀ ਮਾਰੀ ਰਾਜੇ ਨੂੰ ਕੁਝ ਨਹੀਂ ਸੀ ਕਹਿੰਦੀ ।

੩੪- ਗੱਲਾਂ ਬਾਤਾਂ ਨਾਲ ਉਸ ਨੂੰ ਪ੍ਰਚਾਉਂਦੀ ਭਰਮਾਉਂਦੀ ਸੀ ।

੩੫- ਉਸ ਨੂੰ ਪ੍ਰਸੰਨ ਕਰਨ ਲਈ ਕਈ-ਕਈ ਦਲਬਰੀਆਂ ਦਿੰਦੀ ਸੀ ਪਿਆਰ ਜਤਾਦੀ ਸੀ ।।੪੦।।

੩੬- ਪਰ ਐ ਮਿਤ੍ਰ ਇਸ ਗੱਲ ਨੂੰ ਜਾਣ ਲਵੋ ! ਕਿ ਸਭ ਕੁਝ ਟੁਟਿਆ ਹੋਇਆ ਜੁੜ ਜਾਂਦਾ ਹੈ ।

੩੭- ਪਰ ਆਹ ਦੋ ਵਸਤੂਆਂ ਟੁਟੀਆਂ ਹੋਈਆਂ ਨਹੀਂ ਜੁੜਦੀਆਂ । ਇਕ ਸੀਸਾ ਤੇ ਇਕ ਮਨ ।।੪੧।।

੩੮- ਨੌਕਰ ਨੂੰ ਅਤੇ ਇਸਤ੍ਰੀ ਨੂੰ ਇਕੋ ਇਕ ਸਭ ਤੋਂ ਵੱਡਾ ਦੰਡ ਹੈ ।

੩੯- ਕਿ ਇਹਨਾਂ ਨੂੰ ਜਾਨ ਤੋਂ ਕਦੇ ਨਾਂ ਮਾਰੀਏ ਮਨ ਕਰਕੇ ਇਹਨਾਂ ਦਾ ਮਿਲਾਪ ਛਡ ਦਿਓ, ਤਿਆਗ ਦਿਓ । ਇਹਨਾਂ ਦੀ ਇਹੋ ਮੌਤ ਹੈ (ਸੋ ਮੂਆ ਜਿਸ ਮਨਹੁ ਬਿਸਾਰੈ) ।।੪੨।।੧

ਇਥੇ ਤੇਤੀਵਾਂ ਪ੍ਰਕਰਣ ਸਮਾਪਤ ਹੈ ।।੩੩।।੬੫੮।। ਅਫਜੂੰ ।।

੪੦- ਸੁਨਹੁ ਰਾਜਨ ! ਮੈਂ ਇਕ ਕਥਾ ਉਚਾਰਦਾ ਹਾਂ ।

੪੧- ਤਾਂਕੇ ਤੁਹਾਡੇ ਮਨ ਦਾ ਭਰਮ ਦੂਰ ਕਰਦਾ ਹਾਂ ।

੪੨- ਇਕ ਇਸਤ੍ਰੀ ਦਾ ਚਰਿਤ੍ਰ ਤੈਨੂੰ ਸੁਣਾਉਂਦਾ ਹਾਂ ।

੪੩- ਜਿਸ ਨਾਲ ਤੁਹਾਨੂੰ ਬਹੁਤ ਪ੍ਰਚਾਵਾਂਗਾ ਖੁਸ਼ ਕਰਾਂਗਾ ।।੧।।

ਸਹਰ ਸਿਰੰਦ ਬਿਖੈ ਇਕ ਜੋਗੀ ।। ੧ਕਾਮਕੇਲ ਭੀਤਰਿ ਅਤਿ ਭੋਗੀ ।। ੨ਏਕ ਗ੍ਰਿਹਸਤੀ ਕੇ ਗ੍ਰਿਹ ਆਵੈ ।। ੩ਤਾਂ ਕੀ ਤ੍ਰਿਯ ਸੋਂ ਭੋਗ ਕਮਾਵੈ।।੨।। ੪ਸੁਰਗ ਨਾਥ ਜੋਗੀ ਕਾ ਨਾਮਾ।। ੫ਸ੍ਰੀ ਛਬਿ ਮਾਨ ਮਤੀ ਵਹ ਬਾਮਾ ।। ੬ਵਾ ਸੌਂ ਨਿਸੁ ਦਿਨ ਭੋਗ ਕਮਾਵੈ ।। ੭ਤਾਂ ਕੋ ਨਾਹੱ ਨਾਹਿ ਕਛੂ ਪਾਵੈ ।।੩।। ਦੋਹਰਾ ।। ੮ਇਕ ਦਿਨ ਜੋਗੀ ਘਰ ਹੁਤੇ ਗ੍ਰਿਹਸਤੀ ਪਹੁੰਚਯਾ ਆਇ ।। ੯ਤਾ ਸੋਂ ਕਹਾ ਬਨਾਇ ਤ੍ਰਿਯ ਏਕ ਚਰਿਤ ਸਮਝਾਇ ।।੪।। ਚੌਪਈ ।। ੧੦ਕਾਢੇ ਖੜਗ ਹਾਥ ਤੁਮ ਧੈਯਹੁ ।। ੧੧ਦੌਰਤ ਨਿਕਟ ਸੁ ਯਾ ਕੇ ਜੈਯਹੁ ।। ੧੨ਤਾਹਿ ਸੁਨਾਇ ਬਚਨ ਇਮ ਭਾਖਯੋ ।। ੧੩ਮੋਰੋ ਚੋਰ ਚੋਰਿ ਇਨ ਰਾਖਯੋ ।।੫।। ਦੋਹਰਾ ।। ੧੪ਭ੍ਰਿਤਜੁ ਤੁਹਾਰੇ ਨਾਥ ਇਹ ਤਾਕਹੁ ਜਾਹੁ ਦੁਰਾਇ ।। ੧੫ਤਾਂ ਕੋ ਬਹੁਰਿ ਨਿਕਾਰਿ ਹੌ ਕਛੁ ਚਰਿਤ੍ਰ ਬਨਾਇ ।।੬।। ਚੌਪਈ ।। ੧੬ਕਹਿ ਐਸੇ ਆਇਸਹਿ ਪਠਾਯੋ ।। ੧੭ਆਪ ਤਵਨ ਸੌ ਭੋਗ ਕਮਾਯੋ ।। ੧੮ਆਵਤ ਪਤਿਹਿ ਦੁਰਾਯੋ ਤਾ ਕੋਂ ।। ੧੯ਆਪ ਬਚਨ ਭਾਖਯੋ ਇਮਿ ਵਾ ਕੋਂ ।।੭।। ੨੦ਸੁਨੋ ਨਾਥ ਇਕ ਕਥਾ ਉਚਰੋਂ ।। ੨੧ਤੁਮ ਤੇ ਅਧਿਕ ਚਿੱਤ ਮੈ ਡਰੋਂ ।। ੨੨ਕੋਪ ਏਕ ਜੋਗੀ ਕਹੱ ਜਾਗਯੋ ।। ੨੩ਨਿਜੁ ਚੇਲਾ ਕਹੱ ਮਾਰਨ ਲਾਗਯੋ ।।੮।। ੨੪ਮੈਂ ਜੁਗਿਯਾ ਕਹੱ ਦਯੋ ਹਟਾਈ ।। ੨੫ਵਾ ਚੇਲਾ ਕਹੱ ਲਯੋ ਛਪਾਈ ।। ੨੬ਚਲਹੁ ਨਾਥ ਉਠਿ ਤੁਮੈ ਦਿਖਾਊਂ ।। ੨੭ਤਾਂ ਤੇ ਤੁਮਰੋ ਹ੍ਰਿਦੈ ਸਿਰਾਊਂ ।।੯।। ਦੋਹਰਾ ।। ੨੮ਭਲਾ ਕਿਯਾ ਤੈਂ ਰਾਖਯਾ ਸੁਖਿਤ ਕਿਯਾ ਮੁਰ ਚੀਤਿ ।। ੨੯ਸਰਨਾਗਤ ਦੀਜਤ ਨਹੀ ਇਹੈ ਬਡਨ ਕੀ ਰੀਤਿ ।।੧੦।। ੩੦ਸੁਨਤ ਮਨੋਹਰ ਬਾਤ ਜੜ ਰੀਝਿ ਗਯੋ ਮਨ ਮਾਹਿ ।। ੩੧ਅਧਿਕ ਪ੍ਰੀਤਿ ਤਾਸੋਂ ਕਰੀ ਭੇਦ ਪਛਾਨਾ ਨਾਹਿ ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਤੀਸਵੋਂ ਚਰਿਤ੍ਰ

ਸਮਾਪਤ ਮਸਤ ਸੁਭ ਮਸਤ ।।੩੪।।੬੯੬।। ਅਫਜੂੰ।।

ਚੌਪਈ ।। ੩੨ਨਰ ਚਰਿਤ੍ਰ ਨ੍ਰਿਪ ਨਿਕਟਿ ਉਚਾਰੋ ।। ੩੩ਕਹਯੋ ਨਾਥ ਸੁਨੁ ਬਚਨ ਹਮਾਰੋ ।। ੩੪ਦੱਛਿਨ ਦੇਸ ਰਾਇ ਇਕ ਰਹੈ ।। ੩੫ਅਤਿ ਸੁੰਦਰ ਜਾ ਕੋਂ ਜਗ ਕਹੈ ।।੧।। ਅੜਿਲ ।। ੩੬ਤਾਂ ਕੋ ਰੂਪ ਅਨੂਪ ਲਹਨ ਤ੍ਰਿਯ ਆਵਹੀਂ ।। ੩੭ਨਿਰਖਿ ਪ੍ਰਭਾ ਬਲਿ ਜਾਹਿ ਸਭੈ ਸੁਖ ਪਾਵਹੀਂ ।। ੩੮ਪਿਯ ਪਿਯ ਤਾਕਹੱ ਬੈਨ ਸਦਾ ਮੁਖ ਭਾਖਹੀ ।। ੩੯ਹੋ ਅਧਿਕ ਪ੍ਰੀਤਿ ਰਾਜਾ ਸੋ ਨਿਤਿ ਪ੍ਰਤਿ ਰਾਖਹੀ ।।੨।। ਦੋਹਰਾ ।। ੪੦ਦੈ ਇਸਤ੍ਰੀ ਤਾਂ ਕੇ ਰਹੈਂ ਅਮਿਤ ਰੂਪ ਕੀ ਖਾਨਿ ।। ੪੧ਏਕ ਸੰਗ ਰਾਜਾ ਰਮੈ ਅਧਿਕ ਪ੍ਰੀਤਿ ਜੀਯ ਜਾਨਿ ❀।।੩।।

❀ਹਮੇਸ਼ਾਂ ਰਾਜੇ ਰਾਣਿਆਂ ਦੇ ਕਈ–ਕਈ ਇਸਤ੍ਰੀਆਂ ਹੁੰਦੀਆਂ ਹਨ । ਕਾਮੀ ਪੁਰਸ਼ ਜਦੋਂ ਇਕ ਤੋ ਵੱਧ ਕੋਈ ਹੋਰ ਇਸਤ੍ਰੀ ਬਣਾਉਂਦੇ ਜਾਂ ਲਿਆਉਂਦੇ ਹਨ ਤਾਂ ਆਪਣੇ ਕਾਮ ਵਸ ਹੋ ਕੇ ਉਸ ਦੀਆਂ ਸ਼ਰਤਾਂ ਕਬੂਲ ਲੈਂਦੇ ਹਨ ਬਿਨਾਂ ਹੀ ਕਿਸੇ ਵਿਚਾਰ ਦੇ । ਜਿਵੇਂ ਇਤਿਹਾਸ ਦਸਦਾ ਹੈ ਕਿ ਉਦਾਨਪਾਤ ਰਾਜੇ ਨੇ ਧਰੂ ਦੀ ਮਾਤਾ ਨੂੰ ਘਰੋਂ ਬਾਹਰ ਅਲੱਗ–ਘਰ ਬਣਾ ਦਿਤਾ ਸੀ ਅਤੇ ਉਸ ਨਾਲ ਭੋਗ ਕਰਨ ਤੋਂ ਨਾਹ ਸੀ, ਨਾਂ ਆਪ ਉਸ ਕੋਲ ਜਾਂਦਾ ਸੀ, ਨਾਂ ਉਸ ਨੂੰ ਆਪਣੇ ਪਾਸ ਬੁਲਾਉਂਦਾ ਸੀ । ਰਾਜੇ ਦਸਰਥ ਨੇ ਵੀ ਰਾਣੀ ਕੇਕਈ ਨਾਲ ਇਹੋ ਜਿਹੇ ਕਈ ਪ੍ਰਣ ਕਰ ਲਏ ਸਨ ਜਿੰਨਾਂ ਦੇ ਸਿਟੇ ਵਜੋਂ ਜਿਗਰ ਦੇ ਟੋਟੇ ਸੁਸ਼ੀਲ ਪੁੱਤਰਾਂ ਰਾਮ–ਲੱਛਮਣ ਨੂੰ ੧੪ ਸਾਲ ਬਣਵਾਸ ਦੇ ਕੇ ਆਪ ਕਾਲ ਵਸ ਹੋ ਗਿਆ ਸੀ । ਇਹੋ ਜਿਹੀਆਂ ਹੋਰ ਵੀ ਉਧਾਰਨਾਂ ਦਿਤੀਆਂ ਜਾ ਸਕਦੀਆਂ ਹਨ । ਇਸੇ ਤਰਾਂ ਰਾਜੇ ਰੁਕਮ ਕੇਤ ਨੇ ਪਹਿਲੀ ਰਾਣੀ ਅਸਮਾਨ ਕਲਾ ਨੂੰ ਵਿਛੋੜਿਆ ਹੋਇਆ ਸੀ ਜੋ ਦੂਸਰੀ ਰਾਣੀ ਨੇ ਰਾਜੇ ਨੂੰ ਆਪਣੇ ਕਾਬੂ ਕੀਤਾ ਹੋਇਆ ਸੀ ਪ੍ਰੰਤੂ ਮਨ ਤੇ ਮਨ ਹੀ ਹੈ, ਜੋ ਹਰ ਰਸ ਮਾਣਨਾ ਚਾਹੁੰਦਾ ਹੈ । ਜਿਹੜੇ ਵਿਰੋਧੀ ਸੱਜਣ ਭੋਗ ਸ਼ਬਦ ਨੂੰ ਅਸ਼ਲੀਲ ਕਹਿਕੇ ਸ੍ਰੀ ਦਸਮੇਸ਼ ਬਾਣੀ ਦੀ ਤੌਹੀਨ ਕਰਦੇ ਹਨ । ਉਹ ਆਪਣੇ ਘਰ ਹਰ, ਰੋਜ ਹੀ ਇਹ ਕਾਰ ਕਰਦੇ ਹਨ, ਜਦ ਕਿ ਗੁਰਬਾਣੀ ਤੇ ਵੇਦ ਪੁਰਾਣ ਅਤੇ ਗਿਆਨ ਸਾਸਤ ਤੇ ਬਿਬੇਕ ਵਿਚ ਭੋਗ ਸ਼ਬਦ ਤੇ ਕੋਈ ਉਕਾ ਹੀ ਰੋਕ ਨਹੀਂ । ਗੁਰਬਾਣੀ ਦਾ ਪਵਿਤ੍ਰ ਮਹਾਂ ਬਚਨ ਹੈ:–

ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣ ਵਿਹਾਇ ।।
ਅੰਕੁ ਜਲਉ ਤਨ ਜਾਲੀਅਉ ਮਨੁ ਤਨੁ ਜਲਿ ਬਲਿ ਜਾਇ ।।
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ।।

ਪੰ: ੫੪।। ਮ: ੧।।

ਮੈ ਨਹੀ ਕਹਿੰਦਾ ਗੁਰ ਨਾਨਕ ਪਾਤਸ਼ਾਹ ਦੀ ਪਵਿਤ੍ਰ ਜ਼ਬਾਨ ਚੋ ਇਹ ਸ਼ਬਦ ਨਿਕਲ ਰਿਹਾ ਹੈ, ਉਹ ਕੇਹੜੀ ਇਸਤ੍ਰੀ ਹੈ ਜੋ ਪਿਯਾ ਦਾ ਮਿਲਾਪ ਨਹੀ ਚਾਹੁੰਦੀ (ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ) ਪੰ: ੩੮। ਮ: ੩। ☞

੧- ਸਰਹਿੰਦ ਸ਼ਹਿਰ (ਅੱਜ-ਕਲ੍ਹ ਜਿਲ੍ਹਾ ਫਤਿਹਗੜ੍ਹ ਸਾਹਿਬ (ਪੰਜਾਬ) ਵਿਚ ਇਕ ਜੋਗੀ ਰਹਿੰਦਾ ਸੀ ।

੨- ਜੋ ਕਹਿਣ ਨੂੰ ਤਾਂ ਜੋਗੀ ਸੀ ਪ੍ਰੰਤੂ ਕਾਮੀ ਤੇ ਭੋਗੀ ਸੀ ਉਹ ਕਰਤੱਵ ਦਾ ।

੩- ਜੋ ਇਕ ਗ੍ਰਿਹਸਤੀ ਦੇ ਘਰ ਆਉਂਦਾ ਸੀ ।

੪- ਅਤੇ ਉਸਦੀ ਇਸਤ੍ਰੀ ਨਾਲ ਭੋਗ ਵਿਲਾਸ ਕਰਦਾ ਸੀ ।।੨।।

੫- ਸੁਰਗ ਨਾਥ ਉਸ ਜੋਗੀ ਦਾ ਨਾਮ ਸੀ ।

੬- ਸ੍ਰੀ ਛਬ ਮਾਨ ਮਤੀ ਉਸ ਇਸਤ੍ਰੀ ਦਾ ਨਾਮ ਸੀ ।

੭- ਜਿਸ ਦੇ ਕੋਲ ਉਹ ਜੋਗੀ ਰਾਤ ਦਿਨ ਆਉਂਦਾ ਜਾਂਦਾ ਸੀ । ਕੇਲ ਕਮਾਉਂਦਾ ਸੀ ।

੮- ਪਰ ਮਾਨ ਮਤੀ ਦੇ ਪਤੀ ਨੂੰ ਕੁਛ ਭੇਦ ਨਹੀਂ ਉਹਨਾਂ ਦਾ ।।੩।।

੯- ਇਕ ਦਿਨ ਸਮਾਂ ਐਸਾ ਬਣ ਗਿਆ ਕਿ ਜੋਗੀ ਘਰ ਵਿਚ ਸੀ ਅਤੇ ਉਸਦਾ ਪਤੀ ਬਾਹਰੋਂ ਆ ਗਿਆ ।

੧੦- ਤਾਂ ਉਸ ਦੀ ਇਸਤ੍ਰੀ ਨੇ ਝੱਟ ਹੀ ਇਕ ਢੰਗ ਬਣਾ ਲਿਆ ਕਿ ਆਉਂਦੇ ਹੀ ਪਤੀ ਨੂੰ ਬੋਲੀ ਤੇ ਸਮਝਾ ਕੇ ਕਿਹਾ ।।੪।।

੧੧- ਕੇ ਛੇਤੀ ਕਰੋ ਤਲਵਾਰ ਕਢਕੇ ਹਥ ਵਿਚ ਲੈ ਕੇ ਦੌੜ ਕੇ ਜਾਹ ।

੧੨- ਜੇਹੜਾ ਪੁਰਸ਼ ਐਥੇਂ ਹੁਣੇ ਦੌੜ ਕੇ ਗਿਆ ਹੈ ਉਸਨੂੰ ਫੜੋ

੧੩- ਤੇ ਉਸ ਨੂੰ ਜਾ ਕੇ ਐਉਂ ਕਹਿਣਾ ।

੧੪- ਕਿ ਇਹ ਸਾਡਾ ਚੋਰ ਹੈ ਇਸ ਨੂੰ ਪਕੜੋ ।।੫।।

੧੫- ਤੁਹਾਡਾ ਸੇਵਕ ਭਾਵ (ਦਾਸ) ਨਾਥ ਅੰਦਰ ਹੈ ਤੁਸੀਂ ਉਸ ਨੂੰ ਜਾ ਕੇ ਦੌੜਾ ਦਿਓ ।

੧੬- ਜਦੋਂ ਉਹ ਦੌੜ ਜਾਇਗਾ ਫਿਰ ਅੰਦਰ ਵਾਲੇ ਨਾਥ ਨੂੰ ਬਾਹਰ ਕਢ ਦਿਆਂਗੇ ਇਸ ਢੰਗ ਨਾਲ ।।੬।।

੧੭- ਪਤੀ ਨੂੰ ਇਹ ਕਹਿ ਕੇ ਬਾਹਰ ਨੂੰ ਤੋਰ ਦਿਤਾ ।

੧੮- ਆਪ ਜਾ ਕੇ ਅੰਦਰ ਬੈਠੇ ਜੋਗੀ ਨਾਲ ਜਾ ਰਮੀ ।

੧੯- ਪਤੀ ਦੇ ਮੁੜਕੇ ਆਉਣ ਤਕ ਸੁਰਗ ਨਾਥ ਜੋਗੀ ਨੂੰ ਬਾਹਰ ਤੋਰ ਦਿਤਾ ।

੨੦- ਅਤੇ ਘਰ ਆਏ ਪਤੀ ਨੂੰ ਐਉਂ ਕਹ ਦਿਤਾ ।।੭।।

੨੧- ਕਿ ਐ ਪਤੀ ਜੀ ਸੁਨੋਂ ਮੈਂ ਤੁਹਾਨੂੰ ਇਕ ਗੱਲ ਦੱਸਦੀ ਹਾਂ ।

੨੨- ਪਰ ਮੈਨੂੰ ਤੇਰੇ ਕੋਲੋ ਚਿਤ ਵਿਚ ਬੜਾ ਡਰ ਆਉਂਦਾ ਹੈ ।

੨੩- ਇਕ ਜੋਗੀ ਨੂੰ ਗੁਸਾ ਆਗਿਆ ।

੨੪- ਉਹ ਆਪਣੇ ਚੇਲੇ ਨੂੰ ਤਲਵਾਰ ਲੈ ਕੇ ਮਾਰਨ ਨੂੰ ਪਿਆ ।।੮।।

੨੫- ਮੈਂ ਉਸ ਜੋਗੀ ਨੂੰ ਰੋਕ ਦਿੱਤਾ ।

੨੬- ਅਤੇ ਉਸ ਦੇ ਚੇਲੇ ਨੂੰ ਅੰਦਰ ਲਕੋ ਦਿੱਤਾ ।

੨੭- ਐ ਮਾਲਕ ਚਲ ਆ ਮੇਰੇ ਨਾਲ ਮੈਂ ਤੈਨੂੰ ਦਿਖਾਵਾਂ ।

੨੮- ਤਾਂਕੇ ਤੇਰੇ ਹਿਰਦੇ ਵਿਚ ਸ਼ਾਂਤੀ ਆਵੇ ਕਿ ਮੈਂ ਇਹ ਇਕ ਚੰਗਾ ਕੰਮ ਕੀਤਾ ਹੈ ।।੯।।

੨੯- ਮਾਲਿਕ ਬੋਲਿਆ ਕਿ ਤੈਂ ਇਹ ਬੜਾ ਭਲੇ ਦਾ ਕੰਮ ਕੀਤਾ ਹੈ ਜਿਸ ਨਾਲ ਮੇਰਾ ਚਿਤ ਸੁਖੀ ਕੀਤਾ ਹੈ ।

੩੦- ਸ਼ਰਨ ਆਏ ਦੀ ਰਖਿਯਾ ਕਰਨੀ ਇਹ ਉਤਮ ਪੁਰਸ਼ਾਂ ਦਾ ਕੰਮ ਹੈ ।।੧੦।।

੩੧- ਉਸ ਇਸਤ੍ਰੀ ਦੀਆਂ ਮਿਠੀਆਂ-ਮਿਠੀਆਂ ਗੱਲਾਂ ਸੁਣਕੇ ਉਹ ਮੂਰਖ ਸਚ ਮੰਨਕੇ ਪ੍ਰਸੰਨ ਹੋ ਗਿਆ ਆਪਣੇ ਮਨ ਵਿਚ ।

੩੨- ਭੇਦ ਜਾਣੇ ਬਗੈਰ ਹੀ ਬਹੁਤ ਪ੍ਰੇਮ ਕੀਤਾ ਉਸਦੇ ਨਾਲ ਕਿ ਤੈਂ ਇਹ ਬੜਾ ਚੰਗਾ ਕੰਮ ਕੀਤਾ ਹੈ ।।੧੧।।੧।।

ਇਥੇ ਇਹ ੩੪ਪ੍ਰਸੰਗ ਸਮਾਪਤ ਹੈ ।।੩੪।।੬੬੯।। ਅਫ਼ਜੂੰ ।।

੩੩- ਪੁਰਸ਼ ਚਰਿਤ ਐ ਰਾਜਾ ਤੈਨੂੰ ਸੁਣਾਉਂਦਾ ਹਾਂ ।

੩੪- ਅਤੇ ਕਿਹਾ ਕਿ ਐ ਮਾਲਕ ਤੁਸੀਂ ਮੇਰੀ ਗਲ ਸੁਣੋ ।

੩੫- ਦੱਖਣ ਦੇਸ ਵਿਚ ਇਕ ਰਾਜਾ ਰਹਿੰਦਾ ਸੀ ।

੩੬- ਜਿਸ ਨੂੰ ਜਗਤ ਵਿਚ ਬਹੁਤ ਸੁੰਦਰ ਕਿਹਾ ਜਾਂਦਾ ਸੀ ।।੧।।

੩੭- ਉਸਦੇ ਸੋਹਣੇ ਸੁੰਦਰ ਰੂਪ ਨੂੰ ਦੇਖਣ ਇਸਤ੍ਰੀਆਂ ਆਵਦੀਆਂ ਸਨ ।

੩੮- ਜਿਸ ਦੀ ਸੁੰਦਰਤਾ ਨੂੰ ਦੇਖ ਕੇ ਖੁਸ਼ ਹੋ ਕੇ ਬਲਿਹਾਰ ਜਾਂਦੀਆਂ ਸਨ ।

੩੯- ਹਰ ਇਕ ਉਸਨੂੰ ਪਤੀ ਕਹਿਣ ਵਿਚ ਫਖਰ ਕਰਦੀ ਸੀ ।

੪੦- ਹਰ ਰੋਜ਼ਹੀ ਉਸ ਨਾਲ ਬਹੁਤ ਮੋਹ ਪ੍ਰੀਤੀ ਬੋਲ ਬੋਲਦੀਆਂ ਸਨ ।।੨।।

੪੧- ੨ ਇਸਤ੍ਰੀਆਂ ਉਸ ਦੇ ਵਸਦੀਆਂ ਸੀ ਜੋ ਬਹੁਤ ਰੂਪਵਾਨ ਸਨ ।

੪੨- ਪਰ ਰਾਜਾ ਇਕ ਨਾਲ ਹੀ ਪ੍ਰੇਮ ਪ੍ਰੀਤ ਦੀ ਰੀਤ ਕਰਦਾ ਸੀ ਆਪਣੇ ਦਿਲੋਂ ਜੀ ਵਿਚ ਜਾਨ ਕੇ ।

---

ਅ- ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ ।। ਪੰ: ੮੨੨। ਮ: ੫।।

ਰਾਜੇ ਰਾਣਿਆਂ ਦੇ ਘਰਿ ਰੋਟੀ ਕਪੜੇ ਦੀ ਤਾਂ ਥੋੜ ਨਹੀਂ ਹੁੰਦੀ । ਉਹ ਕਿਉਂ ਆਪਦੀਆਂ ਪੁੱਤਰੀਆਂ ਨੂੰ ਕਿਸੇ ਓਪਰੇ ਪੁਰਸ਼ ਨੂੰ ਪਤੀ ਬਨਾਕੇ ਉਸ ਨਾਲ ਤੋਰਦੇ ਹਨ ਇਸ ਲਈ ਕਿ:-

ਕਾਮਣਿ ਤਉ ਸੀਗਾਰੁ ਕਰਿ ਜਾ ਪਹਲਾਂ ਕੰਤੁ ਮਨਾਇ ।। ਮਤੁ ਸੇਜੈ ਕੰਤੁ ਨ ਆਵਈ ਏਵੈ ਬਿਰਥਾ ਜਾਇ । ਕਾਮਣਿ ਪਿਰ ਮਨੁ ਮਾਨਿਆ ਤਉ ਬਣਿਆ ਸੀਗਾਰੁ ।। ਕੀਆ ਤਉ ਪਰਵਾਣੁ ਹੈ ਜਾ ਸਹੁ ਧਰੇ ਪਿਆਰੁ ।।

ਇਸ ਲਈ ਪਹਿਲੀ ਇਸਤ੍ਰੀ ਦੀ ਖਾਹਿਸ਼ ਪੂਰੀ ਕਰਨ ਲਈ ਦੂਜੀ ਇਸਤ੍ਰੀ ਦੀ ਈਰਖਾ ਤੋਂ ਬਚਣ ਲਈ ਰਾਜੇ ਰੁਕਮ ਕੇਤ ਨੇ ਇਹ ਸਫਲ ਢੰਗ ਵਰਤਕੇ ਅਸਮਾਨ ਕਲਾ ਦਾ ਪਿਆਰ ਕਾਯਮ ਰੱਖਣ ਲਈ ਇਹ ਪਾਟ ਅਦਾ ਕੀਤਾ । ਕਿਉਂਕਿ ਇਸਤ੍ਰੀ ਲਈ ਸਾਰੇ ਸੰਸਾਰਕ ਸੁਖਾਂ ਨਾਲੋਂ ਪਤੀ ਪ੍ਰੇਮ ਦਾ ਸੁਖ ਵਿਸ਼ੇਸ਼ਤਾ ਰੱਖਦਾ ਹੈ ਗੁਰਦੇਵ ਜੀ ਦਾ ਮਹਾਂ ਪਵਿਤ੍ਰ ਬਚਨ ਹੈ :-

ੳ- ਧਣੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ।।
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ।।ਪੰ: ੧੪੨੪-੨੨੫।ਮ:੫।

ਅ- ਕਾਮਣਿ ਰੰਗ ਤ ਚੜੇ ਜਾ ਪਿਰ ਕੈ ਅੰਕ ਸਮਾਇ ।।ਪੰ: ੭੫੬। ਮ: ੩।।

ਏਕ ਦਿਵਸ ਦੋਊ ਤ੍ਰਿਯਾ ਨ੍ਰਿਪਬਰ ਲਈ ਬੁਲਾਇ ।। ੧ਆਂਖਿ ਮੀਚਨ ਖੇਲਤ ਭਯੋ ਅਧਿਕ ਨੇਹ ਉਪਜਾਇ ।।੪।। ੨ਆਂਖਿ ਮੂੰਦਿ ਤ੍ਰਿਯ ਏਕ ਕੀ ਦੂਜੀ ਲਈ ਬੁਲਾਇ ।। ੩ਅਧਿਕ ਭੋਗ ਤਾ ਸੋਂ ਕਿਯਾ ਇਮਿ ਕਹਿ ਦਈ ਉਠਾਇ ।।੫।। ੪ਮੈ ਰੁਚਿ ਸੋ ਤੋ ਸੋ ਰਮੋ, ਰਮੋਂ ਨ ਯਾ ਕੇ ਸੰਗ ।। ੫ਕੋਟਿ ਕਸਟ ਤਨ ਪੈ ਸਹੋਂ ਕੈਸੋ ਈ ਦਹੈ ਅਨੰਗ ।।੬।। ਅੜਿਲ ।। ੬ਸ੍ਰੀ ਅਸਮਾਨ ਕਲਾ ਭਜਿ ਦਈ ਉਠਇਕੈ ।। ੭ਰੁਕਮਕੇਤ ਨ੍ਰਿਪ ਐਸੋ ਚਰਿਤ ਦਿਖਾਇਕੈ ।। ੮ਮੂਰਖ ਰਾਨੀ ਦੁਤਿਯ ਨ ਕਛੁ ਜਾਨਤ ਭਈ ।। ੯ਹੋ ਲੁਕ ਮੀਚਨ ਕੀ ਖੇਲ ਜਾਨ ਜਿਯ ਮੈ ਲਈ ।।੭।। ਚੌਪਈ ।। ੧੦ਰਤਿ ਕਰਿਕੈ ਤ੍ਰਿਯ ਦਈ ਉਠਾਈ ।। ੧੧ਪੁਨਿ ਵਾਂ ਕੀ ਦੋਊ ਆਂਖਿ ਛੁਰਾਈ ।। ੧੨ਅਧਿਕ ਨੇਹ ਤਿਹ ਸੰਗ ਉਪਜਾਯੋ ।। ੧੩ਮੂਰਖ ਨਾਰਿ ਭੇਦ ਨਹਿ ਪਾਯੋ ।।੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਂਤੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੩੫।।੬੭੭।। ਅਫਜੂੰ ।।

ਚੌਪਈ ।। ੧੪ਸੁਨੋ ਰਾਇ ਇਕ ਕਥਾ ਪ੍ਰਕਾਸੋਂ ।। ੧੫ਤੁਮਰੇ ਚਿਤ ਕੇ ਭ੍ਰਮਹਿ ਬਿਨਾਸੋਂ ।। ੧੬ਗੈਂਡੇ ਖਾਂ ਡੋਗਰ ਤਹ ਰਹੈ ।। ੧੭ਫਤੇਮਤੀ ਤਿਹ ਤ੍ਰਿਯ ਜਗ ਕਹੈ ।। ੧।। ੧੮ਤਾਂ ਕੇ ਮਹਿਖ ਧਾਮ ਧਨ ਭਾਰੀ ।। ੧੯ਤਿਨ ਕੀ ਕਰਤਿ ਅਧਿਕ ਰਖਵਾਰੀ ।। ੨੦ਚਰਵਾਰੇ ਬਹੁ ਤਿਨੈ ਚਰਾਵਹਿੰ ।। ੨੧ਸਾਂਝ ਪਰੈ ਘਰ ਕੋ ਲੈ ਆਵਹਿੰ ।।੨।। ੨੨ਇਕ ਚਰਵਾਰਾ ਸੌ ਤ੍ਰਿਯ ਅਟਕੀ ।। ੨੩ਭੂਲ ਗਈ ਸਭ ਹੀ ਸੁਧਿ ਘਟ ਕੀ ।। ੨੪ਨਿਤਿਪ੍ਰਤਿ ਤਾ ਸੌਂ ਭੋਗ ●ਕਮਾਵੈ ।। ੨੫ਨਦੀ ਪੈਰਿ ਬਹੁਰੋ ਘਰ ਆਵੈ ।।੩।। ਚੌਪਈ ।। ੨੬ਡੋਗਰ ਸੋਧ ਏਕ ਦਿਨ ਲਹਯੋ ।। ੨੭ਤੁਰਤੁ ਤ੍ਰਿਯਾ ਕੋ ਪਾਛੋ ਗਹਯੋ ।। ੨੮ਕੇਲ ਕਰਤੁ ਨਿਰਖੇ ਤਹੱ ਜਾਈ ।। ੨੯ਬੈਠ ਰਹਾ ਜਿਯ ਕੋਪ ਬਢਾਈ ।।੪।। ੩੦ਕਰਿ ਕਰਿ ਕੇਲ ਸੋਇ ਤੇ ਗਏ ।। ੩੧ਬੇਸੰਭਾਰ ਨਿਜੁ ਤਨ ਤੇ ਭਏ ।। ੩੨ਸੋਵਤ ਦੁਹੂੰਅਨ ਨਾਥ ਨਿਹਾਰਯੋ ।। ੩੩ਕਾਢਿ ਕ੍ਰਿਪਾਨ ਮਾਰ ਹੀ ਡਾਰਯੋ ।।੫।। ਦੋਹਰਾ ।। ੩੪ਕਾਟਿ ਮੂੰਡ ਤਾਂ ਕੋ ਤੁਰਤੁ ਤਹੀ ਬੈਠ ਛਪਿ ਜਾਇ ।। ੩੫ਤਨਿਕ ਤਾਤ ਲੋਹੂ ਲਗੇ ਬਾਲ ਜਗੀ ਅਕੁਲਾਇ ।।੬।। ਚੌਪਈ ।। ੩੬ਮੂੰਡ ਬਿਨਾ ਨਿਜੁ ਮੀਤ ਨਿਹਾਰਯੋ ।। ੩੭ਅਧਿਕ ਕੋਪ ਚਿਤ ਭੀਤਰ ਧਾਰਯੋ ।। ੩੮ਦਸੋਂ ਦਿਸਨ ਕਾਢੇ ਅਸਿ ਧਾਵੈ ।। ੩੯ਹਾਥਿ ਪਰੈ ਤਿਹ ਮਾਰਿ ਗਿਰਾਵੈ ।।੭।। ੪੦ਡੋਗਰ ਛਪਯੋ ਹਾਥ ਨਹਿ ਆਯੋ ।। ੪੧ਢੂੰਢਿ ਰਹੀ ਤ੍ਰਿਯ ਨਾ ਦਰਸਾਯੋ ।। ੪੨ਵੈਸੇ ਹੀ ਪੈਰਿ ਨਦੀ ਕਹੱ ਆਈ ।। ੪੩ਤਹਾਂ ਮਿਤ੍ਰ ਕਹੱ ਦਿਯਾ ਬਹਾਈ ।।੮।। ੪੪ਪੈਰਿ ਧਾਮ ਸਰਿਤਾ ਕਹ ਆਈ ।। ੪੫ਪੋਂਛਿ ਰਹੀ

● ਵਿਰੋਧੀ ਸੱਜਣਾਂ ਨੂੰ ਮਹਿਜ (ਭੋਗ) ਸ਼ਬਦ ਦਾ ਹੀ ਗਿਲਾ ਹੈ ਉਹ ਇਸ ਭੋਗ ਪਦਾਰਥ ਦੇ ਸਿਟੇ ਵੱਲ ਤੱਕਣ ਦੀ ਖੇਚਲ ਨਹੀਂ ਕਰਦੇ । ਪ੍ਰਮਾਣ ਦੇਣ ਲਈ ਵਾਰਤਾ ਦਾ ਸਮੂਹਕ ਵੇਸ ਧਾਰਨਾ ਜਰੂਰੀ ਹੁੰਦਾ ਹੈ । ਵਿੱਦਵਾਨ ਉਸ ਦੇ ਸਿਟੇ ਤੋਂ ਨਿਰਖਣ ਕਰਦੇ ਹਨ । ਕਣਕ ਦੀ ਫਸਲ ਵਿਚ ਕਾਲ ਇੰਗਾਰੀ ਇਕ ਬੂਟਾ ਪੈਦਾ ਹੋ ਜਾਂਦਾ ਹੈ । ਜ਼ਿਮੀਦਾਰ ਉਸਦੀ ਉਸਦੇ ਸਿਟੇ ਤੋਂ ਪਰਖ ਕਰਕੇ ਉਸ ਨੂੰ ਜੜ ਤੋਂ ਪੁਟ ਸੁਟਦੇ ਹਨ । ਇਸੇ ਤਰਾਂ ਸਮਾਜ ਦੇ ਵਿਚ ਬਿਭਚਾਰਕ ਬੂਟਾ ਬੜੀ ਸਫਲਤਾ ਨਾਲ ਪਲਵ ਰਿਹਾ ਹੈ ਜੋ ਸਾਨੂੰ ਵਿਸ਼ੱਈ ਇਸਤ੍ਰੀ ਪੁਰਸ਼ਾਂ ਨੂੰ ਬਹੁਤ ਹੀ ਸੁੰਦਰ ਜਾਪਦਾ ਹੈ । ☞

੧- ਇਕ ਦਿਨ ਦੋਵੇਂ ਇਸਤ੍ਰੀਆਂ ਰਾਜੇ ਨੇ ਬੁਲਾ ਲਈਆਂ ।

੨- ਇਕ ਦਿਨ ਦੋਨਾਂ ਨੂੰ ਬੁਲਾ ਕੇ ਅੱਖ ਮੀਚੀ ਖੇਡ ਖੇਡਣ ਲਗ ਗਏ ਬੜੇ ਸ਼ੌਕ ਦੇ ਨਾਲ ।।੪।।

੩- ਇਕ ਇਸਤ੍ਰੀ ਦੀਆਂ ਅੱਖਾਂ ਪਟੀ ਬੰਨ ਕੇ ਬੰਦ ਕਰ ਦਿਤੀਆਂ ਅਤੇ ਦੂਜੀ ਨੂੰ ਕੋਲ ਬੁਲਾ ਲਿਆ ।

੪- ਅਤੇ ਉਸ ਦੇ ਨਾਲ ਪ੍ਰੇਮ ਪੂਰਵਕ ਸਨੇਹ ਕੀਤਾ ਅਤੇ ਇਹ ਕਹਕੇ ਉਠਾ ਦਿਤੀ ।।੫।।

੫- ਕਿ ਮੈਂ ਤਾਂ ਦਿਲ ਦੇ ਸ਼ੌਕ ਨਾਲ ਆਹ ਦੂਸਰੀ ਨਾਲ ਪਿਆਰ ਕਰਦਾ ਹਾਂ, ਚਲ ਤੇਰੇ ਨਾਲ ਨਹੀਂ ਕਰਾਂਗਾ ।

੬- ਭਾਵੇਂ ਮੈਨੂੰ ਕਿੰਨਾਂ ਕਸ਼ਟ ਵੀ ਕਿਉਂ ਨਾ ਹੋਵੇ ਅਤੇ ਭਾਵੇਂ ਮੈਨੂੰ ਕਾਮ ਕਿੰਨਾਂ ਵੀ ਕਿਉਂ ਨਾ ਸਤਾਵੇ ।।੬।।

੭- ਸ੍ਰੀ ਅਸਮਾਨ ਕਲਾ ਨਾਲ ਬਿਲਾਸ ਕਰਕੇ ਉਠਾ ਦਿਤੀ ।

੮- ਰੁਕਮ ਕੇਤ ਨਾਮੀ ਰਾਜੇ ਨੇ ਇਹ ਢੰਗ ਵਰਤਕੇ ।

੯- ਮੂਰਖ ਰਾਣੀ ਦੂਸਰੀ ਨੂੰ ਕੁਝ ਪਤਾ ਨਾਂ ਲੱਗਿਆ ।

੧੦- ਉਹ ਆਪਣੇ ਦਿਲ ਵਿਚ ਲੁਕਮੀਚੀ ਦੀ ਖੇਡ ਹੀ ਜਾਣਦੀ ਰਹੀ ।।੭।।

੧੧- ਪਿਆਰ ਕਰਕੇ ਉਹ ਇਸਤ੍ਰੀ ਉਠਾ ਦਿਤੀ ।

੧੨- ਬਾਅਦ ਵਿਚ ਉਸਦੀਆਂ ਦੂਸਰੀ ਦੀਆਂ ਅੱਖਾਂ ਤੋਂ ਪੱਟੀ ਖੋਲ ਦਿਤੀ ।

੧੩- ਅਸਮਾਨ ਕਲਾ ਨਾਲ ਬਹੁਤ ਪਿਆਰ ਕੀਤਾ ।

੧੪- ਪਰ ਦੂਜੀ ਮੂਰਖ ਇਸਤ੍ਰੀ ਨੇ ਕੋਈ ਭੇਤ ਨਾ ਪਾਇਆ ।।੮।।੧।।

ਇਥੇ ਇਹ ਪੈਂਤੀਸਵਾਂ ਪ੍ਰਸੰਗ ਸਮਾਪਤ ਹੈ ।।੩੫।।੬੭੭।। ਅਫ਼ਜੂੰ।।

੧੫-ਐ ਰਾਜਾ ਸੁਣ ਮੈ ਇਕ ਕਥਾ ਕਹਿੰਦਾ ਹਾਂ ।

੧੬- ਤੇਰੇ ਦਿਲ ਦਾ ਭਰਮ ਦੂਰ ਕਰਦਾ ਹਾਂ ।

੧੭- ਇਕ ਗੈਂਡੇ ਖਾਂ ਡੋਗਰਾ ਰਹਿੰਦਾ ਸੀ ।

੧੮- ਅਤੇ ਫਤੇਮਤੀ ਉਸਦੀ ਇਸਤ੍ਰੀ ਦਾ ਨਾਮ ਜਗ ਕਹਿੰਦਾ ਸੀ ।।੧।।

੧੯- ਉਸ ਦੇ ਘਰ ਵਿਚ ਮੱਝਾਂ ਤੇ ਧਨ ਬਹੁਤ ਚੋਖਾ ਸੀ । (ਗੈਂਡੇ ਖਾਂ ਇਕ ਅਹਾਤੇ ਦਾ ਮਾਲਕ ਸੀ)

੨੦- ਉਹ ਉਹਨਾਂ ਦੀ ਬਹੁਤ ਪ੍ਰਵਰਿਸ ਰਖੀ ਕਰਦਾ ਸੀ ।

੨੧- ਕਈ ਚਰਵਾਹੇ ਉਹਨਾਂ ਮੈਸਾਂ ਨੂੰ ਚਾਰਨ ਲਈ ਰੱਖੇ ਹੋਏ ਸੀ ।

੨੨- ਦਿਨ ਭਰ ਬਾਹਰ ਫੇਰਦੇ ਸ਼ਾਮ ਨੂੰ ਘਰ ਲੈ ਕੇ ਆ ਜਾਂਦੇ ।।੨।।

੨੩- ਇਕ ਚਰਵਾਹੇ ਨਾਲ ਉਸਦੀ ਇਸਤ੍ਰੀ ਫਤੇ ਮਤੀ ਫਸ ਗਈ ।

੨੪- ਜਿਸ ਦੇ ਪ੍ਰੇਮ ਵਿਚ ਆਪਣੇ ਘਰ ਦੀ ਸੁੱਧ ਹੀ ਵਿਸਰ ਗਈ ।

੨੫- ਹਰ ਰੋਜ ਉਸ ਨਾਲ ਉਹ ਭੋਗ ਬਿਲਾਸ ਕਰਦੀ ।

੨੬- ਜੋ ਨਦੀ ਤੇ ਪਾਰ ਰਹਿੰਦਾ ਸੀ ਇਸ ਲਈ ਫਤੇਮਤੀ ਨਦੀ ਪਾਰ ਕਰਕੇ ਘਰ ਵਾਪਸ ਆਉਂਦੀ ਸੀ ।।੩।।

੨੭- ਡੋਗਰੇ ਨੂੰ ਸ਼ੱਕ ਹੋ ਗਿਆ ਇਸ ਲਈ ਇਕ ਦਿਨ ਉਸ ਨੇ

੨੮- ਫਤੇ ਮਤੀ ਦਾ ਪਿਛਾ ਕੀਤਾ ।

੨੯- ਤੇ ਉਹਨਾਂ ਨੂੰ ਖੁਸ਼ੀਆਂ ਮਨਾਉਂਦੇ ਮੌਕੇ ਤੇ ਜਾ ਦੇਖਿਆ ।

੩੦- ਦਿਲ ਦੇ ਵਿਚ ਗੁਸੇ ਨਾਲ ਭਰ ਕੇ ਬੈਠਾ ਰਿਹਾ ।।੪।।

੩੧- ਜਿਸ ਵੇਲੇ ਭੋਗ ਬਿਲਾਸ (ਕਾਮ ਕ੍ਰੀੜ) ਕਰਕੇ ਉਹ ਦੋਵੇਂ ਜਾਣੇ ਸੌਂ ਗਏ ।

੩੨- ਆਪਣੇ ਆਪ ਤੋਂ ਬੇਖਬਰ ਹੋ ਗਏ ਨੀਂਦ੍ਰ ਨਾਲ (ਚਰਵਾਹੇ ਤੇ ਫਤੇਮਤੀ)

੩੩- ਫਤੇ ਮਤੀ ਦੇ ਮਾਲਕ ਨੇ ਜਦੋਂ ਦੋਹਾਂ ਨੂੰ ਸੁੱਤੇ ਦੇਖਿਆ ।

੩੪- ਤਾਂ ਕ੍ਰਿਪਾਨ ਧੂਹ ਕੇ ਚਰਵਾਹੇ ਨੂੰ ਕਤਲ ਕਰ ਦਿੱਤਾ ।।੫।।

੩੫- ਚਰਵਾਹੇ ਦਾ ਸਿਰ ਕਤਲ ਕਰਕੇ ਆਪ ਪਾਸੇ ਹੋ ਕੇ ਲੁਕ ਕੇ ਬੈਠ ਗਿਆ ਡੋਗਰ ।

੩੬- ਜਦੋਂ ਉਸ ਚਰਵਾਹੇ ਦੇ ਤਨ ਵਿਚੋਂ ਗਰਮ ਲਹੂ ਨਿਕਲਕੇ ਉਸ ਇਸਤ੍ਰੀ ਦੇ ਤਨ ਨੂੰ ਲੱਗਿਆ ਤਾਂ ਉਹ ਜਾਗ ਪਈ ਤੇ ਘਬਰਾਈ ।।੬।।

੩੭- ਆਪਣੇ ਮਿਤ੍ਰ ਨੂੰ ਸਿਰ ਤੋਂ ਬਿਨਾਂ ਪਿਆ ਤੱਕਿਆ ।

੩੮- ਤਾਂ ਕ੍ਰੋਧ ਨਾਲ ਭਰਪੂਰ ਹੋ ਕੇ ਅੱਗ ਭਵੂਕਾ ਹੋ ਗਈ।

੩੯- ਤਲਵਾਰ ਕੱਢ ਕੇ ਦਸੇ ਪਾਸੇ ਦੌੜੀ ਫਿਰੀ ।

੪੦- ਤਾਂਕੇ ਜੇ ਉਸ ਦੇ ਮਿਤ੍ਰ ਦਾ ਕਾਤਲ ਹੱਥ ਆ ਜਾਵੇ ਤਾਂ ਉਸ ਨੂੰ ਮਾਰ ਸੁਟੇ ।।੭।।

੪੧- ਪਰ ਡੋਗਰਾ ਤਾਂ ਲੁਕਿਆ ਬੈਠਾ ਸੀ। ਇਸ ਲਈ ਉਸ ਇਸਤ੍ਰੀ ਦੇ ਹੱਥ ਨਾ ਲੱਗਿਆ।

੪੨- ਉਹ ਇਸਤ੍ਰੀ ਟੋਲ ਰਹੀ ਪਰ ਦਿਖਾਈ ਨਾ ਦਿਤਾ ਡੋਗਰਾ ਗੈਂਡੇ ਖਾਂ ।

੪੩- ਫਤੇਮਤੀ ਉਸੇ ਤਰਾਂ ਤਰ ਕੇ ਨਦੀ ਤੋਂ ਪਾਰ ਵਾਪਸ ਆ ਗਈ ।

੪੪- ਅਤੇ ਆਪਣੇ ਮਿਤ੍ਰ ਦੀ ਲਾਸ਼ ਵੀ ਨਦੀ ਵਿਚ ਬਹਾ ਦਿਤੀ ।।੮।।

੪੫- ਆਪ ਨਦੀ ਤੋਂ ਪਾਰ ਆ ਗਈ ਤਰ ਕੇ ।

੪੬- ਆ ਕੇ ਆਪਣੇ ਮੰਜੇ ਪਰ ਪੈ ਗਈ ।

☜ ਪਰ ਸਮਾਜ ਸੁਧਾਰ ਦੇ ਮੁਦੱਈ ਇਖਲਾਕ ਦੇ ਸੂਰਬੀਰ ਤੇ ਅਮੀਰ ਸ੍ਰੀ ਦਸਮੇਸ਼ ਪਾਤਿਸ਼ਾਹ ਇਸ ਨੂੰ ਜੜੋਂ ਪੁਟਣਾ ਚਾਹੁੰਦੇ ਸਨ । ਉਹ ਇਹ ਰੰਗ ਬਰੰਗੇ ਦ੍ਰਿਸ਼ ਵਿਖਾਲਕੇ ਇਸ ਦੇ ਸਿੱਟੇ ਸਾਡੇ ਸਾਹਮਣੇ ਰੱਖ ਰਹੇ ਹਨ । ਹੁਣ ਇਹ ਅਸੀਂ ਤੱਕਣਾ ਹੈ ਕਿ ਇਸਦੇ ਸਿਟੇ ਨੂੰ ਕਾਹਦੇ ਦਾਣੇ ਅਤੇ ਕਿੰਨੇ ਦਾਣੇ ਲਗੇ ਹੋਏ ਹਨ । ਫਤੇਮਤੀ ਇਸਤ੍ਰੀ ਦਾ ਯਾਰ ਨਾਲ ਜਾ ਕੇ ਭੋਗ ਕਰਨਾ ਸਾਨੂੰ ਦਿਸਦਾ ਹੈ ਪਰ ਫਤੇਮਤੀ ਅਤੇ ਉਸਦੇ ਯਾਰ ਦਾ ਹਸ਼ਰ ਵਲ ਸਾਨੂੰ ਵੇਖਣਾ ਚਾਹੀਦਾ ਹੈ । ਕਿ ਉਹ ਕਿਤਨੇ ਦਿਨ ਤਕ ਜਿੰਦਾ ਰਹੇ ਉਹਨਾਂ ਦੇ ਕਾਲ ਦਾ ਕਾਰਨ ਕੀ ਸੀ ? ਉਹਨਾਂ ਇਸ ਵਿਹਾਰ ਚੋਂ ਕਿਤਨੀ ਖੱਟੀ - ਖੱਟੀ ? ਜਿਸ ਚਰਵਾਹੇ ਨੇ ਫਤੇਮਤੀ ਦੇ ਨਾਲ ਦੋਸਤੀ ਕਾਇਮ ਕੀਤੀ ਪਹਿਲਾ ਉਸ ਨੇ ਇਹ ਗੁਨਾਹ ਕੀਤਾ ਕਿ ਆਪਣੇ ਮਾਲਕ ਜਿਸ ਦੇ ਪਾਸ ਉਹ ਮਹੀਆਂ (ਮੱਝਾਂ) ਚਰਾਉਣ ਦਾ ਕੰਮ ਕਰਕੇ ਰੋਜ਼ਗਾਰ ਕਮਾਕੇ ਖਾਂਦਾ ਸੀ ਜੋ ਪਿਤਾ ਸਮਾਨ ਹੁੰਦਾ ਹੈ । ਉਸ ਦੀ ਇਸਤ੍ਰੀ ਮਾਤਾ ਸਮਾਨ ਕਹੀ ਜਾਂਦੀ ਹੈ । ਉਸ ਚਰਵਾਹੇ ਨੇ ਉਸਦੀ ਇਜ਼ਤ ਨੂੰ ਹੱਥ ਪਾਇਆ । ਜਿਸ ਦਾ ਸਿੱਟਾ ਇਹ ਨਿਕਲਿਆ ਕਿ ਇਕ ਗਿਦੜ ਦੀ ਮੌਤੇ ਮੋਇਆ ਤੇ ਜਵਾਨੀ ਤੋਂ ਹੱਥ ਧੋ ਕੇ ਤੁਰਦਾ ਹੋਇਆ ਬੇ ਬਰਜਤ ਕੰਮ ਕਰਨ ਵਾਲਾ ਦਰਗਾਹ ਵਿਚ ਦੁਖ ਭੋਗਦਾ ਹੈ :-

> ਬੇਬਰਜਤ ਬੇਦ ਸੰਤਨਾ ।। ਉਆਹੁ ਸਿਊ ਰੇ ਹਿਤਨੇ ।।
>
> ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੇ ।। ਪੰ: ੨੧੨।।੫।।

ਅਰਥਾਤ ਬੇਬਰਜਤ ਕੰਮ ਕਰਨ ਵਾਲਾ ਇੰਦ੍ਰੀਆਂ ਦੇ ਵਸਿ ਹੋ ਕੇ ਜੁਆਰੀਏ ਵਾਂਗ ਆਪਣਾ ਜਨਮ ਹਾਰ ਜਾਂਦਾ ਹੈ । ਫੇਰ ਤਕੋ ਫਤੇ ਮਤੀ ਨੇ ਕੀ ਖੱਟਿਆ ? ਪਹਿਲਾਂ ਰਾਤ ਝਾਕੀ, ਹਨੇਰੇ ਵਿਚ ਜਾਨ ਹੁਲਕੇ ਨਦੀ ਤੈਰਕੇ ਪਾਰ ਜਾਣ ਵੇਲੇ ਸੋਹਣੀ ਵਾਂਗੋ ਰੁੜ ਵੀ ਸਕਦੀ ਸੀ, ਫੇਰ ਜਦੋਂ ਚਰਵਾਹਾ ਕਤਲ ਕੀਤਾ ਉਸ ਵੇਲੇ ਕਤਲ ਵੀ ਕੀਤੀ ਜਾ ਸਕਦੀ ਸੀ । ☛

ਜਨੁ ਸਾਪ ਚਬਾਈ ।। ੧ਪਾਛੇ ਤਰਿ ਡੋਗਰ ਹੂੰ ਆਯੋ ।। ੨ਮੂੜ ਨਾਰਿ ਭੇਦ ਨਹਿ ਪਾਯੋ ।।੯।। ੩ਐਸ ਭਾਂਤਿ ਸੋ ਕਾਲ ਬਿਹਾਨਯੋ ।। ੪ਬੀਤਾ ਬਰਖ ਏਕ ਦਿਨ ਜਾਨਯੋ ।। ੫ਤਬ ਡੋਗਰ ਇਹ ਭਾਂਤਿ ਉਚਾਰੋ ।। ੬ਕਰੋ ਨਾਰਿ ਇਕਿ ਕਾਜ ਹਮਾਰੋ ।।੧੦।। ੭ਏਕ ਤ੍ਰਿਯਾ ਕਾਰਜ ਮੁਰ ਕੀਜਹੁ ।। ੮ਮਖਨੀ ਕਾਢਿ ਧਾਮ ਤੇ ਦੀਜਹੁ ।। ੯ਜਾਤ ਕਹਯੋ ਤਹੱ ਤ੍ਰਿਯ ਮੈ ਨਾਹੀ ।। ੧੦ਹੇਰਿ ਅੰਧੇਰ ਡਰੋਂ ਮਨ ਮਾਹੀ ।।੧੧।। ੧੧ਡੋਗਰ ਕਹਾ ਲਗਤ ਦੁਖੁ ਮੋ ਕੋ ।। ੧੨ਭੂਲਿ ਗਯੋ ਵਹ ਦਿਨ ਤ੍ਰਿਯ ਤੋਕੋ ।। ੧੩ਨਦੀ ਪੈਰਿ ਕਰਿ ਪਾਰ ਪਰਾਈ ।। ੧੪ਜਾਰ ਬਹਾਇ ਬਹੁਰਿ ਘਰ ਆਈ ।।੧੨।। ੧੫ਚਮਕਿ ਉਠੀ ਜਬ ਬਚਨ ਉਚਾਰੇ ।। ੧੬ਮੋਰ ਭੇਦ ਇਨ ਸਕਲ ਨਿਹਾਰੇ ।। ੧੭ਤਾਂਤੇ ਅਬ ਹੀ ਯਾਹਿ ਸੰਘਾਰੋਂ ।। ੧੮ਮਾਰਿ ਚੋਰ ਇਹ ਗਏ ਉਚਾਰੋਂ ।।੧੩।। ਦੋਹਰਾ ।। ੧੯ਪੈਠਿ ਅੰਧੇਰੇ ਧਾਮ ਮਹਿ ਕਾਢਿ ਲਈ ਕਰਵਾਰਿ ।। ੨੦ਨਿਜੁ ਪਤਿ ਪੈ ਹਤ ਕੇ ਨਿਮਿਤਿ ਕਰੇ ਪਚਾਸਿਕ ਵਾਰਿ ।।੧੪।। ੨੧ਨਿਰਖਿ ਚਮਕ ਤਰਵਾਰ ਕੀ ਦੁਰਯਾ ਮਹਿਖ ਤਰ ਜਾਇ ।। ੨੨ਤਨਿਕ ਨ ਬ੍ਰਿਣ ਲਾਗਨ ਦਈ ਇਹੱ ਛਲ ਗਯੋ ਬਚਾਇ ।।੧੫।। ੨੩ਪੈਰਿ ਨਦੀ ਗਈ ਮਿਤ੍ਰ ਕੋ ਆਈ ਤਹੀਂ ਬਹਾਇ ।। ੨੪ਨਿਜੁ ਪਤਿ ਕੋ ਘਾਇਲ ਕਿਯਾ ਨੈਕ ਨ ਰਹੀ ਲੱਜਾਇ ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਤੀਸਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੩੬।।੬੯੩।। ਅਫ਼ਜੂੰ ।।

ਦੋਹਰਾ ।। ੨੫ਨਰ ਚਰਿਤ੍ਰ ਨ੍ਰਿਪ ਕੇ ਨਿਕਟਿ ਮੰਤ੍ਰੀ ਕਹਾ ਬਿਚਾਰਿ ।। ੨੬ਤਬੈ ਕਥਾ ਛੱਤੀਸਵੀ ਇਹ ਬਿਧਿ ਕਹੀ ਸੁਧਾਰਿ ।।੧।। ੨੭ਤਵਨ ਤ੍ਰਿਯਾ ਕੋ ਤੁਰਤੁ ਹੀ ਡੋਗਰ ਘਾਉ ਉਬਾਰਿ ।। ੨੮ਤਾਹਿ ਤੁਰਤੁ ਲਮਾਰਤ ਭਯੋ ਗਰੇ ਰਸਰਿਯਾ ਡਾਰਿ ।।੨।। ੨੯ਵਾ ਰਸਿਯਾ ਕਹ ਛਾਨਿਕੈ ਬਾਂਧਿਸਿ ਬਰੇ ਬਨਾਇ ।। ੩੦ਆਪੁ ਉਚ ਕੂਕਤ ਭਯੋ ਲੋਗਨ ਸਭਨ ਸੁਨਾਇ ।।੩।। ਚੌਪਈ ।। ੩੧ਸਭ ਲੋਗਨ ਕਹੱ ਧਾਮ ਬੁਲਾਯੋ ।। ੩੨ਨਿਜੁ ਦੇਹੀ ਕੋ ਘਾਵ ਦਿਖਾਯੋ ।। ੩੩ਪੁਨਿ ਤਿਨ ਕੋ ਲੈ ਨਾਰਿ ਦਿਖਾਰੀ ।। ੩੪ਰੋਇ ਕੂਕ ਉਚੇ ਕਰਿ ਮਾਰੀ ।।੪।। ੩੫ਜਬ ਮੋਰੇ ਤ੍ਰਿਯ ਘਾਵ ਨਿਹਾਰਯੋ ।। ੩੬ਅਧਿਕ ਸੋਕ ਚਿਤ ਮਾਂਝ ਬਿਚਾਰਯੋ ।। ੩੭ਭੇਦ ਪਾਇ ਦਿਯ ਮੁਹਿ ਕਹ ਟਾਰੀ ।। ੩੮ਲੈ ਪਾਸੀ ਸੁਰਲੋਕ ਬਿਹਾਰੀ ।।੫।। ਦੋਹਰਾ ।। ੩੯ਦੂਧ ਦੁਹਤ ਕਟਿਯਾ ਨਿਮਿਤਿ ਮਹਿਖੀ ਮਾਰਿਸ ਮੋਹਿ ।। ੪੦ਘਾਵ ਭਯੋ ਤਰਵਾਰ ਸੋ ਕਹਾ ਬਤਾਊਂ ਤੋਹਿ ।।੬।। ਚੌਪਈ ।। ੪੧ਅਬ ਆਛੋ ਤਿਹੱ ਕਫਨ ਬਨੈਯੈ ।।

੬ ਚਰਵਾਹੇ ਦੇ ਕਤਲ ਦਾ ਦੋਸ਼ ਵੀ ਲੱਗ ਸਕਦਾ ਸੀ, ਫੇਰ ਕਿਵੇਂ ਭੈ ਭੀਤ ਹੋ ਕੇ ਘਰ ਪੁਜੀ । ਆਖਰ ਇਕ ਸਾਲ ਪਤੀ ਦੀ ਨਿਗਾਹਾਂ ਵਿਚ ਘ੍ਰਿਣਤ ਜੀਵਨ ਬਤੀਤ ਕੀਤਾ, ਅੰਤ ਜੀਵਨ ਤੋਂ ਹੱਥ ਧੋ ਬੈਠੀ (ਐਥੇ ਸੁਖ ਨਾ ਦਰਗਹਿ ਢੋਈ ) ਪਹਿਲਾਂ ਕਾਮ ਨੇ ਮਤਵਾਲੀ ਕਰ ਦਿਤੀ । ਫੇਰ ਕ੍ਰੋਧ ਦੀ ਹਨੇਰੀ ਤੱਕਣੀ ਪਈ ਜਿਸ ਤੋਂ ਮੌਤ ਨੇ ਆ ਦਿਬੋਚੀ । ਬਚਨ ਹੈ:–

ਪਰ ਸ਼ਾਸਤ੍ਰ ਪਰ ਘੋੜਕਾ ਪਰ ਨਾਰੀ ਪਰ ਗ੍ਰੇਹ ।
ਪਰ ਧਨ ਪਰ ਮਨ ਭੇਸ ਪਰ ਇਨਕਾ ਕਿਆ ਅਸਨੇਹ ।।

ਸਾਖੀ ਨੰ: ੧੦। ਪਾ: ੧੦। ਅੰਕ ੧੬।।

ਨੋਟ:– ਜੇ ਇਹਨਾਂ ਪ੍ਰਸੰਗਾਂ ਨੂੰ ਇਸਤ੍ਰੀਆਂ ਪੜਨਗੀਆਂ ਤਾਂ ਆਪ ਸੰਭਾਲ ਦੀ ਸੁਧ ਕਰਨਗੀਆਂ ਅੱਗੇ ਨੂੰ ਆਪਣੀ ਸੰਤਾਨ ਨੂੰ ਸੁਭ ਅਮਲਾਂ ਦਾ ਉਪਦੇਸ਼ ਕਰਨਗੀਆਂ । ਕਿ ਕਦੇ ਭੁਲ ਕੇ ਵੀ ਪਰਾਇ ਸ਼ਾਸਤ੍ਰ, ਪਰਾਏ ਘੋੜੇ ਤੇ ਪਰਾਈ ਇਸਤ੍ਰੀ ਤੇ ਪਰਾਇ ਘਰ, ਅਤੇ ਪਰਾਏ ਧਨ ਅਥਵਾ ਪਰਾਇ ਮਨ ਦੇ ਕੀਤੇ ਭੇਖ ਨਾਲ ਕਦੇ ਸਨੇਹ (ਪਿਆਰ) ਨਹੀਂ ਕਰਨਾਂ ਚਾਹੀਦਾ । ਅਤੇ ਬਿਭਚਾਰ ਦੇ ਰਾਹ ਕਦੇ ਵੀ ਕਿਸੇ ਇਸਤ੍ਰੀ ਨੂੰ ਤੁਰਨਾ ਨਹੀਂ ਚਾਹੀਦਾ ਇਸੇ ਲਈ ਬਿਭਚਰ ਨੂੰ ਸ੍ਰੀ ਦਸਮੇਸ਼ ਜੀ ਨੇ ਤੇਜ (ਤਿਖੀ) ਛੁਰੀ ਦੀ ਉਪਮਾ ਦਿਤੀ ਹੈ । ਛੁਰੀ ਪੈਨੀ ਕਰਿ ਜਾਨਹੁ ।।

ਜਿਵੇਂ ਸੱਪ ਨੇ ਡੰਗ ਮਾਰਿਆ ਹੋਵੇ ।

੧- ਪਿਛੇ ਤੋਂ ਨਦੀ ਤੈਰ ਕੇ ਡੋਗਰਾ ਵੀ ਆ ਗਿਆ ।

੨- ਪਰ ਉਸ ਮੂਰਖ ਇਸਤ੍ਰੀ ਨੇ ਇਸ ਗੱਲ ਦਾ ਭੇਦ ਨਹੀਂ ਜਾਣਿਆ ਕਿ ਇਹ ਕਿਥੋਂ ਆਇਆ ਹੈ ? ।।੯।।

੩- ਇਸ ਤਰ੍ਹਾਂ ਕੁਝ ਸਮਾਂ ਬੀਤ ਗਿਆ ।

੪- ਇਕ ਸਾਲ ਤੇ ਇਕ ਦਿਨ ਲੰਘ ਗਿਆ ਜਾਣੋ ।

੫- ਤਦੋਂ ਡੋਗਰੇ ਨੇ ਐਉਂ ਕਿਹਾ ਘਰ ਵਾਲੀ ਨੂੰ ।

੬- ਐ (ਨਾਰੀ) ਭਾਗਵਾਨੇ ! ਇਕ ਮੇਰਾ ਕੰਮ ਕਰ ।।੧੦।।

੭- ਐ ਇਸਤ੍ਰੀ ਮੇਰਾ ਇਕ ਕੰਮ ਕਰ ਹੁਣੇ ਹੀ ।

੮- ਅੰਦਰ ਤੋਂ ਮੱਖਣ ਲਿਆ ਕੇ ਮੈਨੂੰ ਦੇਹ ।

੯- ਇਸਤ੍ਰੀ ਨੇ ਉੱਤਰ ਦਿਤਾ ਕਿ ਮੈਂ ਹੁਣ ਅੰਦਰ ਨਹੀਂ ਜਾਣਾ ।

੧੦- ਅੰਦਰ ਹਨੇਰਾ ਦੇਖ ਕੇ ਮੇਰੇ ਮਨ ਵਿਚ ਡਰ ਲੱਗਦਾ ਹੈ ।।੧੧।।

੧੧- ਡੋਗਰੇ ਨੇ ਕਿਹਾ ਕਿ ਮੈਨੂੰ ਬੜੀ ਹੈਰਾਨੀ ਹੁੰਦੀ ਹੈ ।

੧੨- ਮੈਨੂੰ ਦੱਸ ਕਿ ਤੈਨੂੰ ਉਹ ਦਿਨ ਭੁੱਲ ਗਿਆ ।

੧੩- ਜਦੋਂ ਤੂੰ ਰਾਤ ਦੇ ਹਨੇਰੇ ਸਮੇਂ ਨਦੀ ਤਰ ਕੇ ਪਾਰ ਚਲੀ ਗਈ ਸੀ ।

੧੪- ਅਤੇ ਯਾਰ ਨੂੰ ਨਦੀ ਵਿਚ ਰੋੜ ਕੇ ਮੁੜਕੇ ਘਰ ਆ ਗਈ ਸੀ ।।੧੨।।

੧੫- ਇਹ ਸੁਣ ਕੇ ਇਕਦਮ ਬਿਜਲੀ ਵਾਂਗ ਚਮਕ ਉਠੀ ! ਜਦੋਂ ਇਹ ਗੱਲਾਂ ਡੋਗਰੇ ਨੇ ਕਹੀਆਂ ।

੧੬- ਇਸ ਸੁਣ ਦਿਲ ਵਿਚ ਕਿਹਾ ਕਿ ਇਸ ਨੇ ਮੇਰੇ ਯਾਰ ਨਾਲ ਵਰਤੇ ਸਾਰੇ ਭੇਤ ਦੇਖੇ ਹਨ (ਇਹ ਮੈਥੋਂ ਬਦਲਾ ਲਵੇਗਾ । ਇਸਤ੍ਰੀ ਨੇ ਫਿਕਰਮੰਦ ਹੋ ਕੇ ਸੋਚਿਆ ਕਿ)

੧੭- ਇਸ ਲਈ ਇਸ ਗੰਡੋ ਖਾਂ ਡੋਗਰ ਨੂੰ ਹੁਣੇ ਖਤਮ ਕਰ ਦੇਵਾਂ ।

੧੮- ਤੇ ਕਹਿ ਦੇਵਾਂਗੀ ਕਿ ਇਸ ਨੂੰ ਚੋਰ ਕਤਲ ਕਰ ਗਏ ।।੧੩।।

੧੯- ਅੰਦਰ ਦੇ ਹਨੇਰੇ ਘਰ ਵਿਚ ਜਾ ਕੇ ਤਲਵਾਰ ਖਿਚ ਲਈ ।

੨੦- ਆਪਣੇ ਪਤੀ ਦੇ ਮਾਰਨ ਲਈ ੫੦ ਦੇ ਲੱਗ-ਭੱਗ ਵਾਰ ਕੀਤੇ ।।੧੪।।

੨੧- ਅਨੇਰੇ ਵਿਚ ਤਲਵਾਰ ਚਮਕਦੀ ਦੇਖ ਕੇ ਡੋਗਰਾ ਮੇਜਾਂ ਹੇਠ ਜਾ ਲੁਕਿਆ ।

੨੨- ਜਰਾ ਥੋੜਾ ਵੀ ਜਖਮ ਨਾਂ ਹੋਣ ਦਿਤਾ । ਇਸ ਢੰਗ ਨਾਲ ਉਹ ਆਪਣਾ ਆਪਾ ਬਚਾ ਗਿਆ ।।੧੫।।

੨੩- ਵਜ਼ੀਰ ਰਾਜੇ ਨੂੰ ਕਹਿੰਦਾ ਹੈ ਕਿ ਉਹ ਇਸਤ੍ਰੀ ਰਾਤ ਦੇ ਹਨੇਰੇ ਵਿਚ ਤਰ ਕੇ ਨਦੀ ਪਾਰ ਗਈ ਅਤੇ ਫੇਰ ਮੋਏ ਮਿਤ੍ਰ ਨੂੰ ਚੁੱਕ ਕੇ ਨਦੀ ਵਿਚ ਰੋੜ ਆਈ ।

੨੪- ਆਪਣੇ ਪਤੀ ਤੇ ਹਮਲਾ ਕਰਕੇ ਜਖਮੀ ਕਰ ਦਿਤਾ ਉਸ ਨੂੰ ਇਹ ਕਾਰੇ ਕਰਦਿਆਂ ਜ਼ਰਾ ਵੀ ਲਜਯਾ ਨਾਂ ਆਈ ।।੧੬।।੧।।

<u>ਇਥੇ ਇਹ ਛੱਤੀਸਵੇਂ ਪ੍ਰਕਰਣ ਸਮਾਪਤ ਹੈ ।।੩੬।।੬੯੩।। ਅਫ਼ਜੂੰ।।</u>

੨੫- ਪੁਰਸ਼ ਚਰਿਤ੍ਰ ਰਾਜੇ ਦੇ ਅੱਗੇ ਵਜ਼ੀਰ ਨੇ ਵਿਚਾਰ ਕੇ ਕਿਹਾ ।

੨੬- ਤਾਂ ਹੀ ਛੱਤੀਵੀਂ ਕਥਾ ਉਪਰੋਕਤ ਵਿਧੀ ਅਨੁਸਾਰ ਸੁਧਾਰ ਕੇ ਐਸ ਤਰ੍ਹਾਂ ਕਹੀ ਹੈ ।।੧।।

੨੭- ਡੋਗਰੇ ਨੇ ਇਸਤ੍ਰੀ ਤੋਂ ਝੱਟ ਹੀ ਵਾਰ ਬਚਾ ਲਿਆ ।

੨੮- ਝੱਟ ਹੀ ਉਸ ਨੂੰ ਮਾਰ ਦਿੱਤ ਗੱਲੇ ਵਿਚ ਰੱਸਾ ਪਾ ਕੇ ।।੨।।

੨੯- ਉਸ ਦੇ ਗਲ ਵਿਚ ਰੱਸਾ ਪਾ ਕੇਂ ਉਪਰ ਛੱਤ ਨਾਲ ਸਵਾਰ ਕੇ ਬੰਨ ਦਿਤਾ

੩੦- ਤੇ ਆਪ ਬੜੀ ਉਚੀ ਕੂਕ ਮਾਰੀ ਜੋ ਆਂਡ ਗਵਾਂਢ ਸਾਰੇ ਲੋਕਾਂ ਤੱਕ ਸੁਣਾਈ ਦਿਤੀ ।।੩।।

੩੧- ਅਤੇ ਐਉਂ ਕੂਕਾਂ ਮਾਰ ਕੇ ਲੋਕਾਂ ਨੂੰ ਬੁਲਾ ਲਿਆ ਘਰੇ ।

੩੨- ਅਤੇ ਆਪਣੇ ਤਨ ਤੇ ਲਗੇ ਜਖਮ ਦਿਖਾਇ ਲੋਕਾਂ ਨੂੰ ।

੩੩- ਫੇਰ ਉਹਨਾਂ ਨੂੰ ਇਸਤ੍ਰੀ ਦਿਖਾਈ ।

੩੪- ਇਸਤ੍ਰੀ ਨੂੰ ਦਿਖਾਕੇ ਬੜੀ ਉਚੀ ਕੂਕ ਮਾਰ ਕੇ ਰੋਣਾ ਸ਼ੁਰੂ ਕਰ ਦਿੱਤਾ ।।੪।।

੩੫- ਤੇ ਕਿਹਾ ਜਦੋਂ ਇਸ ਇਸਤ੍ਰੀ ਨੇ ਮੇਰੇ ਜਖਮ ਦੇਖੇ ।

੩੬- ਜ਼ਖਮਾਂ ਨੂੰ ਦੇਖਕੇ ਇਹ ਸਹਾਰ ਨਾਂ ਸਕੀ ਅਤੇ ਬਹੁਤ ਦੁਖੀ ਹੋਈ ।

੩੭- ਅੱਗੇ ਹੋ ਕੇ ਮੈਨੂੰ ਉਸਨੇ ਪਿਛੇ ਹਟਾ ਦਿਤਾ ।

੩੮- ਆਪ ਫਾਂਸੀ ਲੈ ਕੇ ਸੁਰਗ ਲੋਕ ਨੂੰ ਚਲੀ ਗਈ (ਚੜ੍ਹਾਈ ਕਰ ਗਈ) ।।੫।।

੩੯- ਮੈਂ ਦੁੱਧ ਚੋ ਰਿਹਾ ਸੀ ਕੱਟੀ ਵਾਸਤੇ ਮੈਂਸ ਨੇ ਮੈਨੂੰ ਮਾਰਿਆ

੪੦- ਤਲਵਾਰ ਲਗ ਕੇ ਮੇਰੇ ਘਾਉ ਹੋ ਗਿਆ ਮੈਂ ਹੁਣ ਹੋਰ ਕੀ ਦੱਸਾਂ ਤੁਹਾਨੂੰ ? ।।੬।।

੪੧- ਹੁਣ ਇਹੋ ਠੀਕ ਹੈ ਕਿ ਇਸ ਦੇ ਵਾਸਤੇ ਕੱਫਣ ਬਣਾਈਏ ।

੩੦- ਤੇ ਆਪ ਬੜੀ ਉਚੀ ਕੂਕ ਮਾਰੀ ਜੋ ਆਂਡ ਗਵਾਂਢ ਸਾਰੇ ਲੋਕਾਂ ਤੱਕ ਸੁਣਾਈ ਦਿਤੀ

੧ਭਲੀ ਭਾਂਤਿ ਭੂਅ ਖੋਦ ਗਡੈਯੈ ।। ੨ਹੌਂ ਹੂੰ ਬਯਾਹ ਅਵਰ ਨਹਿ ਕਰਿ ਹੌਂ ।। ੩ਯਾਕੇ ਬਿਰਹ ਲਾਗਿਕੈ ਬਰਿ ਹੌਂ ।।੭।। ਦੋਹਰਾ ।। ੪ਲੋਗਨ ਸਭਨ ਬੁਲਾਇਕੈ ਆਛੋ ਕਫਨ ਬਨਾਇ ।। ੫ਦੁਰਾਚਾਰਨੀ ਨਾਰਿ ਕਹਿ ਇਹ ਬਿਧਿ ਦਿਯਾ ਦਬਾਇ ।।੮।।੨।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੈਂਤੀਸਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।੩੭।।੭੦੧।। ਅਫਜੂੰ ।।

ਚੌਪਈ ।। ੬ਬਹੁਰ ਸੁ ਮੰਤ੍ਰੀ ਕਥਾ ਉਚਾਰੀ ।। ੭ਏਕ ਤਰੁਨਿ ਜੋਬਨ ਕੀ ਭਾਰੀ ।। ੮ਏਕ ਚੋਰ ਤਾਕਹ ਠਗ ਬਰਯੋ ।। ੯ਅਧਿਕ ਅਨੰਦ ਦੁਹੂੰ ਚਿਤ ਕਰਯੋ ।।੧।। ੧੦ਰੈਨਿ ਭਏ ਤਸਕਰ ਉਠਿ ਜਾਵੈ ।। ੧੧ਦਿਨ ਦੇਖਤ ਠਗ ਦਰਬੁ ਕਮਾਵੈ ।। ੧੨ਤਾਂ ਤ੍ਰਿਯ ਸੌ ਦੋਊ ਭੋਗ ਕਮਾਹੀ ।। ੧੩ਮੂਰਖ ਭੇਦ ਪਛਾਨਤ ਨਾਹੀ ।।੨।। ੧੪ਠਗ ਜਾਨੈ ਮੋਰੀ ਹੈ ਨਾਰੀ ।। ੧੫ਚੋਰ ਕਹੈ ਮੋਰੀ ਹਿਤਕਾਰੀ ।। ੧੬ਤ੍ਰਿਯ ਕੈ ਤਾਹਿ ਦੋਊ ਪਹਿਚਾਨੈ ।। ੧੭ਮੂਰਖ ਭੇਦ ਨ ਕੋਊ ਜਾਨੈ ।।੩।। ਚੌਪਈ ।। ੧੮ਏਕ ਰੁਮਾਲ ਬਾਲ ਹਿਤ ਕਾਛਾ ।। ੧੯ਦੁਹੂੰਅਨ ਕੇ ਜਿਯ ਆਨੰਦ ਬਾਛਾ ।। ੨੦ਵਹ ਜਾਨੈ ਮੋਰੇ ਹਿਤ ਕੈ ਹੈ ।। ੨੧ਚੋਰ ਲਖੈ ਮੋਹੀ ਕਹ ਦੈ ਹੈ ।।੪।। ਦੋਹਰਾ ।। ੨੨ਚੋਰ ਤ੍ਰਿਯਹਿ ਪਯਾਰਾ ਹੁਤੋ ਤਾਂ ਕਹੱ ਦਿਯਾ ਰੁਮਾਲ ।। ੨੩ਤਾ ਕਹੁ ਨੈਨ ਨਿਹਾਰਿ ਠਗ ਮਨ ਮੈ ਭਯਾ ਬਿਹਾਲ ।।੫।। ਚੌਪਈ ।। ੨੪ਮੁਸਟ ਜੁੱਧ ਤਸਕਰ ਸੌ ਕਿਯੋ ।। ੨੫ਛੀਨ ਰੁਮਾਲ ਹਾਥ ਤੇ ਲਿਯੋ ।। ੨੬ਚੋਰ ਕਹਾ ਮੋ ਤ੍ਰਿਯ ਇਹ ਕਾਛਾ ।। ੨੭ਯੋ ਸੁਨਿ ਅਧਿਕ ਰੋਸ ਜਿਯ ਬਾਛਾ ।।੬।। ੨੮ਆਪੁ ਬੀਚ ਗਾਰੀ ਦੋਊ ਦੇਹੀ ।। ੨੯ਦਾਂਤਿ ਨਿਕਾਰ ਕੇਸ ਗਹਿ ਲੇਹੀ ।। ੩੦ਲਾਤ ਮੁਸਟ ਕੇ ਕਰੈਂ ਪ੍ਰਹਾਰਾ ।। ੩੧ਜਾਨੁਕ ਚੋਟ ਪਰੈ ਘਰਿਯਾਰਾ ।।੭।। ੩੨ਦੋਊ ਲਰਿ ਇਸਤ੍ਰੀ ਪਹਿ ਆਏ ।। ੩੩ਅਧਿਕ ਕੋਪ ਹ੍ਵੈ ਬਚਨ ਸੁਨਾਏ ।। ੩੪ਠਗ ਤਸਕਰ ਦੁਹੂੰ ਬਚਨ ਉਚਾਰੀ ।। ੩੫ਤੈਂ ਇਹ ਨਾਰਿ ਕਿ ਮੋਰੀ ਨਾਰੀ ।।੮।। ਦੋਹਰਾ ।। ੩੬ਸੁਨ ਤਸਕਰ ਠਗ; ਮੈਂ ਕਹੌਂ ਹੌਂ ਤਾਹੀਂ ਕੀ ਨਾਰਿ ।। ੩੭ਜੋ ਛਲ ਬਲ ਜਾਨੈ ਘਨੋਂ ਜਾ ਮੈ ਬੀਰਜ ਅਪਾਰ ।।੯।। ●੩੮ਬਹੁਰਿ ਬਾਲ ਐਸੇ ਕਹਾ ਸੁਨਹੁ ਬਚਨ ਮੁਰ ਏਕ ।। ੩੯ਸੋ ਮੋਕੋ ਇਸਤ੍ਰੀ ਕਰੈ ਜਿਹ ਮਹਿ ਹੁਨਰ ਅਨੇਕ ।।੧੦।। ਚੌਪਈ ।। ੪੦ਸੁਨਿ ਬਾਲਾ ਮੈ ਬੈਨ ਤਿਹਾਰੋ ।। ੪੧ਅਬ ਪੌਰਖ ਤੈਂ ਦੇਖੁ ਹਮਾਰੋ ।। ੪੨ਅਧਿਕ ਬੀਰਜ ਜਾ ਮੈ ਜਿਯ ਧਰਿ ਹੈਂ ।। ੪੩ਤਾਹੀ ਕਹੱ ਅਪਨੋ ਪਤਿ ਕਰਿ ਹੈਂ ।।੧੧।। ◆੪੪ਠਗ ਬਚ ਭਾਖਿ ਨਗਰ ਮਹਿ ਗਯੋ ।। ੪੫ਇਸਥਿਤ ਏਕ ਹਾਟ ਪਰ ਭਯੋ ।। ੪੬ਮੁਹਰੈਂ ਸਕਲ ਦ੍ਰਿਸਟਿ

● ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਇਸਤ੍ਰੀ ਨੂੰ ਧਨ ਨਾਲ ਬਹੁਤਾ ਪਿਆਰ ਹੁੰਦਾ ਹੈ । ਉਹ ਜਿਥੇ ਹਰ ਹਾਲ ਪੁਰਸ਼ ਦੀ ਚਾਹ ਰੱਖਦੀ ਹੈ ਉਥੇ ਧਨੀ ਪੁਰਸ਼ ਨੂੰ ਹੀ ਪਹਿਲ ਦੇਵੇਗੀ । ਜੋ (ਰਾਜਮਤੀ) ਨੇ ਨਿਖਾਰ ਕੇ ਕਹਿ ਦਿੱਤਾ ਕਿ ਉਸ ਦੀ ਇਸਤ੍ਰੀ ਬਣਾਂਗੀ ਜੋ ਉਦਮੀ ਤੇ ਹਿੰਮਤੀ ਹੁਸ਼ਿਆਰ ਤੇ ਬਹੁਤਾ ਧਨ ਘਰ ਲਿਆਵੇ । ਉਸ ਨੂੰ ਇਸ ਨਾਲ ਕੋਈ ਮੁਲੱਕਣ ਨਹੀਂ ਕਿ ਠੱਗ ਕੇ ਜਾਂ ਚੋਰੀ ਕਰਕੇ ਜਾਂ ਇਮਾਨਦਾਰੀ ਨਾਲ ਅਥਵਾ ਕਿਸ ਪੇਸ਼ੇ ਨਾਲ ਯੋਜਤ ਕੀਤਾ ਗਿਆ ਹੈ । ਇਸਦਾ ਲੇਖਾ ਜੋਖਾ ਉਸ ਨੂੰ ਹੀ ਚੁਕਾਉਣਾ ਪਏਗਾ ਜੋ ਕਿ ਆਪਣੀ ਕ੍ਰਿਤ ਦਾ ਵਾਰਸ ਹੈ । ਚੋਰ ਚੋਰੀ ਕਰਦਾ । ਠੱਗ ਠੱਗੀ ਕਰਦਾ ਪਕੜਿਆ ਜਾਵੇ ਤਾਂ ਦੰਡ, ਫਾਂਸੀ, ਕੈਦ ਚੋਰ ਨੂੰ ਹੀ ਭੁਗਤਣੀ ਪਵੇਗੀ , ਇਸਤ੍ਰੀ ਨੂੰ ਨਹੀਂ ।

(ਜੋ ਮੈਂ ਕੀਆ ਸੋ ਮੈਂ ਪਾਇਆ ਦੋਸ ਨ ਦੀਜੈ ਅਵਰ ਜਨਾ)

ਮਮਤਾ ਮੋਹੁ ਸੁ ਬੰਧਨਾ ਪੁਤ੍ਰ ਕਲਤ੍ਰ ਸੁ ਧੰਧੁ ।।

ਜਹ ਦੇਖਾ ਤਹ ਜੇਵਰੀ ਮਾਇਆ ਕਾ ਸਨਬੰਧਾ ।।

ਪੰ: ੫੫੧ ।।ਮ: ੩ ।।

◆ ਠਗ ਦਾ ਸੀਨ ਪਾਠਕਾਂ ਨੂੰ ਬੜਾ ਲਾਹੇਬੰਦ ਹੈ ਜੋ ਸਾਨੂੰ ਹਰ ਪੱਖੋਂ ਜਾਗ੍ਰਤ ਦਾ ਉਪਦੇਸ ਦਿੰਦਾ ਹੈ ।

੧- ਧਰਤੀ ਵਿਚ ਟੋਆ ਪੁਟ ਕੇ ਇਸਨੂੰ ਕਬਰ ਵਿਚ ਦਬਾ ਦੇਯੇ

੨- ਮੈਂ ਵੀ ਹੁਣ ਹੋਰ ਵਿਆਹ ਨਹੀਂ ਕਰਵਾਂਗਾ ।

੩- ਇਸਦੇ ਵਿਛੋੜੇ ਦੇ ਦਾਹ ਵਿਚ ਹੀ ਪ੍ਰਾਣ ਦੇ ਦਿਆਂਗਾ ।।੭।।

੪- ਸਾਰੇ ਲੋਕਾਂ ਨੂੰ ਬੁਲਾਕੇ ਚੰਗਾ ਕੱਫਣ ਬਣਾਕੇ

੫- ਉਸ ਬਿਭਚਾਰਨ ਇਸਤ੍ਰੀ ਨੂੰ ਇਸ ਢੰਗ ਨਾਲ ਦਬਾ ਦਿਤਾ ।(ਖਤਮ ਕਰ ਦਿੱਤਾ) ।।੮।।੧।।

ਇਥੇ ੩੭ਵਾਂ ਪ੍ਰਕਰਣ ਸਮਾਪਤ ਹੈ ।।੩੭।।੭੦੧।। ਅਫਜੂੰ ।।

੬- ਫੇਰ ਵਜੀਰ ਮੰਤਰੀ ਨੇ ਕਥਾ ਕਹੀ ।

੭- ਇਕ ਇਸਤ੍ਰੀ ਬੜੀ ਸੁੰਦਰ, ਡੀਲ-ਡੌਲ ਵਾਲੀ, ਜੋਬਨ ਵੰਤ ਸੀ ।

੮- ਉਸ ਨੂੰ ਇਕ ਚੋਰ ਅਤੇ ਇਕ ਠਗ ਨੇ ਆਪਣੀ ਇਸਤ੍ਰੀ ਬਣਾਇਆ ਹੋਇਆ ਸੀ।

੯- ਆਪੋ ਆਪਣੇ ਥਾਂ ਤੇ ਦੋਵੇਂ ਬੜੇ ਚਿਤ ਵਿਚ ਪ੍ਰਸੰਨ ਸਨ ।।੧।।

੧੦- ਜਿਸ ਵੇਲੇ ਰਾਤ ਪੈਂਦੀ ਚੋਰ ਆਪਣਾ ਚੋਰੀ ਦਾ ਕਿਤਾ ਕਰਨ ਤੁਰ ਜਾਂਦਾ ।

੧੧- ਦਿਨ ਚੜ੍ਹਿਆ ਦੇਖਕੇ ਠਗ ਕੋਈ ਠੱਗੀ ਠੋਰੀ ਕਰਕੇ ਧਨ ਕਮਾਉਂਦਾ ।

੧੨- ਐਉਂ ਉਹ ਦੋਵੇਂ ਉਸ ਇਸਤ੍ਰੀ ਨੂੰ ਭੋਗਦੇ ।

੧੩- ਪਰ ਉਹਨਾਂ ਮੂਰਖਾਂ ਨੂੰ ਇਕ ਦੂਜੇ ਦਾ ਕੋਈ ਭੇਦ ਨਹੀਂ ਸੀ ।।੨।।

੧੪- ਠੱਗ ਸਮਝਦਾ ਸੀ ਕਿ ਇਹ ਮੇਰੀ ਹੀ ਇਸਤ੍ਰੀ ਹੈ ।

੧੫- ਚੋਰ ਸਮਝਦਾ ਸੀ ਕਿ ਇਹ ਮੇਰੀ ਹੀ ਹਿਤੂ ਹੈ ।

੧੬- ਦੋਵੇਂ ਉਸ ਨੂੰ ਆਪਣੀ ਇਸਤ੍ਰੀ ਕਰਕੇ ਜਾਣਦੇ ਸਨ ।

੧੭- ਉਹ ਮੂਰਖ ਅੰਦਰ ਦੇ ਭੇਦ ਨੂੰ ਕੋਈ ਨਹੀਂ ਸੀ ਜਾਣਦੇ ।।੩।।

੧੮- ਇਕ ਰੁਮਾਲ ਉਸ ਇਸਤ੍ਰੀ ਨੇ ਬੜੇ ਹਿਤ ਨਾਲ ਕਢਾਈ ਕੀਤੀ ।

੧੯- ਜਿਸ ਨੂੰ ਦੇਖ ਕੇ ਆਪੋ ਆਪਣੇ ਥਾਂ ਦੋਵੇਂ ਬੜੇ ਖੁਸ਼ ਹੋਏ ।

੨੦- ਠੱਗ ਸਮਝੇ ਕਿ ਇਹ ਮੇਰੇ ਵਾਸਤੇ ਹੀ ਤਿਆਰ ਹੋਇਆ ਹੈ ।

੨੧- ਚੋਰ ਸਮਝੇ ਕਿ ਇਹ ਰੁਮਾਲ ਮੈਨੂੰ ਹੀ ਦੇਵੇਗੀ ।।੪।।

੨੨- ਪਰ ਚੋਰ ਉਸ ਇਸਤ੍ਰੀ ਨੂੰ ਬਹੁਤਾ ਪਿਆਰਾ ਸੀ ਇਸ ਲਈ ਉਹ ਰੁਮਾਲ ਉਸ ਨੇ ਚੋਰ ਨੂੰ ਦੇ ਦਿਤਾ ।

੨੩- ਉਸ ਨੂੰ ਅੱਖੀਂ ਦੇਖ ਕੇ ਠਗ ਮਨ ਵਿਚ ਪ੍ਰੇਸ਼ਾਨ ਹੋ ਗਿਆ ਅਤੇ ਆਪੇ ਤੋਂ ਬਾਹਰ ਹੋ ਗਿਆ ।।੫।।

੨੪- ਅਤੇ ਚੋਰ ਨਾਲ ਹੂਰੇ ਮੁੱਕੀ ਦਾ ਜੁੱਧ ਚਲ ਪਿਆ ।

੨੫- ਠੱਗ ਨੇ ਚੋਰ ਕੋਲੋ ਰੁਮਾਲ ਖੋਹ ਲਿਆ ।

੨੬- ਚੋਰ ਕਹਿੰਦਾ ਹੈ ਕਿ ਇਹ ਰੁਮਾਲ ਮੇਰਾ ਹੈ ਕਿਉਂਕਿ ਇਸਦੀ ਕਢਾਈ ਮੇਰੀ ਇਸਤ੍ਰੀ ਨੇ ਕੀਤੀ ਹੈ ।

੨੭- ਇਹ ਸੁਣ ਕੇ ਠਗ ਨੂੰ ਹੋਰ ਵੀ ਬਹੁਤਾ ਗੁੱਸਾ ਲੱਗਾ ।।੬।।

੨੮- ਆਪੋ ਵਿਚ ਇਕ ਦੂਜੇ ਨੂੰ ਗਾਲ੍ਹਾਂ ਦੇ ਰਹੇ ਸਨ ਚੋਰ ਤੇ ਠੱਗ ।

੨੯- ਇਕ ਦੂਜੇ ਤੇ ਦੰਦ ਪੀਸਦੇ ਅਤੇ ਕੇਸਾਂ ਤੋਂ ਫੜਕੇ ਖਿੱਚੀ ਫਿਰਦੇ ।

੩੦- ਇਕ ਦੂਜੇ ਦੇ ਲੱਤਾਂ ਤੇ ਮੁਕੇ ਮਾਰ ਰਹੇ ਸਨ ।

੩੧- ਜਾਣੋ ਕਿ ਭਾਂਡੇ ਘੜਨ ਵਾਲੇ ਠਠੇਰੇ ਹਥੌੜੇ ਮਾਰ ਮਾਰ ਕੇ ਭਾਂਡੇ ਘੜ ਰਹੇ ਹਨ ।।੭।।

੩੨- ਲੜਦੇ-ਲੜਦੇ ਦੋਵੇਂ ਹੀ ਉਸ ਇਸਤ੍ਰੀ ਪਾਸ ਆ ਗਏ ।

੩੩- ਅਤੇ ਬੜੇ ਗੁਸੇ ਨਾਲ ਆ ਕੇ ਬੋਲੇ ।

੩੪- ਠੱਗ ਤੇ ਚੋਰ ਦੋਵੇਂ ਕਹਿ ਰਹੇ ਹਨ ਕਿ ।

੩੫- ਤੂੰ ਇਸ ਦੀ ਇਸਤ੍ਰੀ ਹੈਂ, ਕਿ ਮੇਰੀ ਨਾਰੀ ਹੈ ।।੮।।

੩੬- ਸੁਣ ਚੋਰ ਤੇ ਠੱਗ । ਮੈਂ ਤਾਂ ਉਸ ਦੀ ਨਾਰ ਹੋਵਾਂਗੀ ।

੩੭- ਜਿਹੜਾ ਦਗਾ ਫਰੇਬ ਬਹੁਤ ਜਾਣਦਾ ਹੋਵੇ ਅਤੇ ਬਹੁਤਾ ਧਨ ਲੁੱਟ ਕਸੁੱਟ ਕਰਕੇ ਲਿਆਵੇ ।।੯।।

੩੮- ਫੇਰ ਉਸ ਇਸਤ੍ਰੀ ਨੇ ਕਿਹਾ ਕਿ ਮੇਰੀ ਇਕ ਗਲ ਸੁਣੋ ।

੩੯- ਉਹ ਮੈਨੂੰ ਆਪਣੀ ਇਸਤ੍ਰੀ ਬਣਾਵੇ ਜਿਹੜਾ ਬਹੁਤਾ ਚਾਲਾਕ ਹੋਵੇ ।।੧੦।।

੪੦- ਠੱਗ ਬੋਲਿਆ, ਕਿ ਐ ਇਸਤ੍ਰੀ । ਮੈਂ ਤੇਰੇ ਬਚਨ ਸੁਣ ਲਏ ਹਨ ।

੪੧- ਹੁਣ ਤੂੰ ਮੇਰੀ ਹਿੰਮਤ ਵੇਖ ।

੪੨- ਬਹੁਤਾ ਧਨ ਜਿਹੜਾ ਤੇਰੇ ਅੱਗੇ ਲਿਆ ਕੇ ਧਰੇ ।

੪੩- ਤੂੰ ਹੁਣ ਉਸੇ ਨੂੰ ਆਪਣਾ ਪਤੀ ਬਣਾਵੀਂ ।।੧੧।।

੪੪- ਠਗ ਇਤਨੀ ਗਲ ਕਹਕੇ ਇਕ ਨਗਰ ਵਿਚ ਚਲਾ ਗਿਆ । ਠੱਗੀ ਮਾਰਨ ਲਈ

੪੫- ਇਕ ਦੁਕਾਨ ਪਰ ਜਾ ਕੇ ਖਲੋ ਗਿਆ (ਤੇ ਦੁਕਾਨਦਾਰ ਨੂੰ ਕਿਹਾ )।

੪੬- ਮੈਨੂੰ ਸਾਰੀਆਂ ਹੀ ਮੋਹਰਾਂ ਜੋ ਤੇਰੇ ਪਾਸ ਹਨ ਦਿਖਾ ।

☜ ਐਸੀਆਂ ਘਟਨਾਵਾਂ ਠੱਗਾਂ ਦੀ ਸਾਇਆ ਘਰ , ਬਾਹਰ, ਦੁਕਾਨ ਤੇ ਸਫਰ ਵਿਚ ਹਰ ਵੇਲੇ ਸਾਡੇ ਨਾਲ ਹੈ । ਪਤਾ ਨਹੀਂ ਕੋਈ ਠੱਗ ਸਾਨੂੰ ਕਿਸ ਵੇਲੇ ਮਿਲ ਪਵੇ । ਕਦੋਂ ਸਾਡਾ ਵਾਹ ਕਿਸੇ ਠੱਗ ਨਾਲ ਜੁਟ ਖੜੇ, ਜਿਸ ਤੋਂ ਸਾਵਧਾਨਤਾ ਦੀ ਸੀਘਰ ਹੀ ਲੋੜ ਹੈ, ਅਵੇਸਲਾ ਪਨ ਲੁਟ ਦਾ ਸਹਾਯਕ ਹੈ ।

ਤਰ ਧਟੀ ।। ੧ਸਾਹੁ ਭਏ ਇਹ ਭਾਂਤਿ ਉਚਰੀ ।।੧੨।। ਦੋਹਰਾ ।। ੨ਐਸ ਭਾਂਤਿ ਉਚਰਤ ਭਜਾ ਹ੍ਵੈ ਛੀਲੋ ਸਰਬੰਗ ।। ੩ਮੁਹਰਨ ਕੋ ਸੌਦਾ ਕਰੋ ਸਾਹੁ ਤਿਹਾਰੇ ਸੰਗ ।।੧੩।। ੪ਮਦਨ ਰਾਇ ਠਗ ਇਮ ਕਹੀ ਮਨ ਮੈ ਮੰਤ੍ਰ ਬਿਚਾਰਿ ।। ੫ਲੈ ਮੁਹਰੈਂ ਰੁਪਯਾ ਦੇਵੌਂ ਤੁਮ ਕਹੱ ਸਾਹ ਸੁਧਾਰਿ ।।੧੪।। ਚੌਪਈ ।। ੬ਯੌ ਜਬ ਸਾਹ ਬੈਨਿ ਸੁਨ ਪਾਯੋ ।। ੭ਕਾਢਿ ਅਸਰਫੀ ਧਨੀ ਕਹਾਯੋ ।। ੮ਠਗ ਕੀ ਦ੍ਰਿਸਟਿ ਜਬੈ ਤੇ ਪਰੀ ।। ੯ਸਭ ਸਨ ਕੀ ਮਨ ਭੀਤਰਿ ਧਰੀ ।।੧੫।। ੧੦ਮੁਹਿਰੈਂ ਡਾਰਿ ਗੁਥਰਿਯਹਿ ਲਈ ।। ੧੧ਅਧਿਕ ਮਾਰਿ ਬਨਿਯਾ ਕਹੱ ਦਈ ।। ੧੨ਉਚੇ ਸੋਰ ਕਰਾ ਪੁਰ ਮਾਹੀ ।। ੧੩ਮੈ ਮੁਹਰਨ ਕਹ ਬੇਚਤ ਨਾਹੀ ।।੧੬।। ੧੪ਸੋਰ ਸੁਨਤ ਪੁਰ ਜਨ ਸਭ ਧਾਏ ।। ੧੫ਵਾ ਬਨਿਯਾ ਠਗ ਕੇ ਢਿਗ ਆਏ ।। ੧੬ਮੁਸਟ ਜੁੱਧ ਨਿਰਖਤ ਅਨੁਰਾਗੇ ।। ੧੭ਤਿਹ ਦੁਹੂੰਅਨ ਕਹੱ ਪੂਛਨ ਲਾਗੇ ।।੧੭।। ੧੮ਤੁਮ ਕਯੋਂ ਜੁੱਧ ਕਰਤ ਹੋ ਭਾਈ ।। ੧੯ਹਮੈਂ ਕਹਹੁ ਸਭ ਬ੍ਰਿਥਾ ਸੁਨਾਈ ।। ੨੦ਦੁਹੂੰਅਨ ਕਹੱ ਅਬਹੀ ਗਹਿ ਲੈਹੈਂ ।। ੨੧ਲੈ ਕਾਜੀ ਪੈ ਨਯਾਇ ਚੁਕੈ ਹੈਂ ।।੧੮।। ੨੨ਸੁਨਤ ਬਚਨ ਉੱਦਿਤ ਠਗ ਭਯੋ ।। ੨੩ਤਾਕਹੱ ਲੈ ਕਾਜੀ ਪਹ ਗਯੋ ।। ੨੪ਅਧਿਕ ਦੁਖਿਤ ਹ੍ਵੈ ਦੀਨ ਪੁਕਾਰੋ ।। ੨੫ਕਰਿ ਕਾਜੀ ਤੈਂ ਨਯਾਇ ਹਮਾਰੋ ।।੧੯।। ਦੋਹਰਾ ।। ੨੬ਤਬ ਲਗਿ ਬਨਿਯਾ ਹ੍ਵੈ ਦੁਖੀ ਇਮਿ ਕਾਜੀ ਸੋ ਬੈਨ ।। ੨੭ਹਮਰੋ ਕਰੋ ਨਿਯਾਇ ਤੁਮ ਕਹਯੋ ਸ੍ਰਵਤ ਜਲ ਨੈਨ ।।੨੦।। ਚੌਪਈ ।। ੨੮ਸੁਨੁ ਕਾਜੀ ਜੂ ਬਚਨ ਹਮਾਰੇ ।। ੨੯ਕਲਾਮੁਲਾ ਕੀ ਆਨਿ ਤਿਹਾਰੇ ।। ੩੦ਖੁਦਾਇ ਸੁਨੈ ਗੋ ਦਾਦ ਹਮਾਰੋ ।। ੩੧ਹ੍ਵੈਹੌ ਦਾਵਨਗੀਰ ਤੁਹਾਰੋ ।।੨੧।। ਦੋਹਰਾ ।। ੩੨ਅਧਿਕ ਦੀਨ ਹ੍ਵੈ ਠਗ ਕਹਯੋ ਸੁਨੁ ਕਾਜਿਨ ਕੇ ਰਾਇ ।। ੩੩ਹਮ ਪੁਕਾਰ ਤੁਮ ਪੈ ਕਰੀ ਹਮਰੋ ਕਰੋ ਨਯਾਇ ।।੨੨।। ਚੌਪਈ ।। ੩੪ਤਬ ਕਾਜੀ ਜਿਯ ਨਯਾਇ ਬਿਚਾਰਯੋ ।। ੩੫ਪ੍ਰਗਟ ਸਭਾ ਮੈ ਦੁਹੂ ਉਚਾਰਯੋ ।। ੩੬ਜੋ ਮੁਹਰਨ ਕੇ ਸਨਹਿ ਬਤਾਵੈ ।। ੩੭ਸੋ ਸਭ ਆਜੁ ਅਸਰਫੀ ਪਾਵੈ ।।੨੩।। ੩੮ਸਨ ਮੁਹਰਨ ਕੋ ਬਨਿਕ ਨ ਜਾਨੋ ।। ੩੯ਮੂੰਦਿ ਰਹਾ ਮੁਖ ਕਛੁ ਨ ਬਖਾਨੋ ।। ੪੦ਰੋਇ ਪੀਟ ਕਰਿ ਕਰਤ ਪੁਕਾਰਾ ।। ੪੧ਹਾਹਾ ਕਿਯਸਿ ਕਹਾ ਕਰਤਾਰਾ ।।੨੪।। ਦੋਹਰਾ ।। ੪੨ਮੁਹਰ ਅਕਬਰੀ ਏਕ ਸਤ ਜਹਾਂਗੀਰੀ ਸੈ ਦੋਇ ।। ੪੩ਸਾਹਿ ਜਹਾਨੀ ਚਾਰਿ ਸੈ ਦੇਖ ਲੇਹੁ ਸਭ ਕੋਇ ।।੨੫।। ਚੌਪਈ ।। ੪੪ਸਭਾ ਬੀਚ ਜਬ ਮੁਹਰ ਉਘਾਰੀ ।। ੪੫ਸੋ ਨਿਕਸੀ ਜੋ ਠਗਹਿ ਉਚਾਰੀ ।। ੪੬ਕਾਜੀ ਛੀਨਿ ਸਾਹੁ ਤੇ ਲੀਨੀ ।। ੪੭ਲੈ ਤਸਕਰ ਕੇ ਕਰ ਮੈਂ ਦੀਨੀ ।।੨੬।। ਦੋਹਰਾ ।। ੪੮ਜਸ ਕਾਜੀ ਕੋ ਪਸਰਯੋ ਠਗ ਭਾਖਯੋ ਸਭ ਗਾਂਉਂ ।। ੪੯ਕੀਨੋ

ਬਾਹਰ ਕੱਢ ਕੇ ਸਾਰੀਆਂ ਮੋਹਰਾਂ ਠੱਗ ਨੇ ਦੇਖ ਲਈਆਂ ।

੧– ਸ਼ਾਹੂਕਾਰ ਪਾਸ ਜਾ ਕੇ ਐਸ ਤਰ੍ਹਾਂ ਕਿਹਾ ।।੧੨।।

੨– ਐਸ ਢੰਗ ਨਾਲ ਬੋਲਿਆ ਕਿ ਬੜੀ ਨਿਮ੍ਰਤਾ ਦੇ ਨਾਲ ਜਾਣੇਂ ਬਹੁਤ ਸਾਊ ਤੇ ਸ਼ਰੀਫ ਬੰਦਾ ਹੈ ।

੩– ਅਤੇ ਸ਼ਾਹ ਨੂੰ ਕਿਹਾ ਕਿ ਮੈਂ ਮੋਹਰਾਂ ਦਾ ਸੌਦਾ ਕਰਨਾ ਹੈ ਤੇਰੇ ਨਾਲ ।।੧੩।।

੪– ਮਦਨ ਰਾਇ ਠੱਗ ਨੇ ਇਸ ਤਰਾਂ ਕਿਹਾ ਮਨ ਵਿਚ ਸੋਚ ਵਿਚਾਰ ਕੇ ਸਾਰੀ ਗੱਲ ।

੫– ਮੁਹਰਾਂ ਲੈ ਕੇ ਰੁਪੈ ਦੇਵਾਂਗਾ ਸ਼ਾਹ ਜੀ ਤੁਹਾਨੂੰ ਗਿਣਕੇ ।।੧੪।।

੬– ਜਦੋਂ ਸ਼ਾਹੂਕਾਰ ਨੇ ਐਉਂ ਉਸਦੇ ਬਚਨ ਸੁਣੇ ।

੭– ਅਸਰਫੀ (ਮੋਹਰਾਂ) ਕੱਢ ਕੇ ਆਪ ਨੂੰ ਬੜਾ ਧਨੀ ਸਮਝਿਆ, ਬਾਣੀਏ ਨੇ ।

੮– ਠੱਗ ਦੀ ਨਿਗਾਹ ਜਦੋਂ ਉਹਨਾਂ ਮੋਹਰਾਂ ਦੇ ਉਪਰ ਪਈ ।

੯– ਉਹਨਾਂ ਤੇ ਲਿਖੇ ਸਨ, ਸੰਬਤ ਠੱਗ ਨੇ ਯਾਦ ਕਰ ਲਏ ।।੧੫।।

੧੦– ਅਤੇ ਮੋਹਰਾਂ ਦੇ ਸਨ ਦੇਖਕੇ ਗਿਣਕੇ ਗੁੱਥਲੀ ਵਿਚ ਪਾ ਲਈਆਂ ।

੧੧– ਅਤੇ ਬਾਣੀਏ ਨੂੰ ਫੜ ਕੇ ਚੰਗਾ ਸੋਧਾ ਲਾਇਆ ਕੁੱਟਿਆ ।

੧੨– ਉਚੀ ਉਚੀ ਰੌਲਾ ਪਾ ਦਿਤਾ ਜੋ ਸਾਰੇ ਸ਼ਹਿਰ–ਨਗਰ ਵਿਚ ਸੁਣਿਆ ਗਿਆ ।।੧੬।।

੧੩– ਕਿ ਮੈਂ ਮੋਹਰਾਂ ਨਹੀਂ ਬੇਚਣੀਆਂ ।

੧੪– ਰੌਲਾ ਸੁਣ ਕੇ ਪਿੰਡ ਦੇ ਸਾਰੇ ਲੋਕ ਦੌੜੇ ਆਏ ।

੧੫– ਅਤੇ ਉਸ ਬਾਣੀਏ ਅਰ ਠੱਗ ਦੇ ਕੋਲ ਪੁਜ ਗਏ ।

੧੬– ਹੁਰਾ ਮੁਕੀ ਦਾ ਜੰਗ ਦੇਖ ਕੇ ਉਹਨਾਂ ਵੱਲ ਤੱਵਜੋਂ ਹੋ ਗਏ ।

੧੭– ਅਤੇ ਦੋਹਾਂ ਤੋਂ ਪੁੱਛਣ ਲੱਗੇ ਕਿ ਤੁਸੀਂ ਕਿਉਂ ਲੜਦੇ ਹੋ ।।੧੭।।

੧੮– ਤੁਸੀਂ ਕਿਹੜੀ ਗੱਲੋਂ ਲੜ ਰਹੇ ਹੋ ? ਭਾਈ ।

੧੯– ਤੁਸੀਂ ਸਾਨੂੰ ਇਸ ਲੜਾਈ ਦੀ ਸਾਰੀ ਗੱਲ ਸੁਣਾਉ ।

੨੦– ਦੋਹਾਂ ਨੂੰ ਸੰਬੋਧਨ ਕਰਕੇ ਕਿਹਾ ਕਿ ਅਸੀਂ ਤੁਹਾਨੂੰ ਪਕੜਕੇ ਕਾਜ਼ੀ ਪਾਸ ਲੈ ਚਲਦੇ ਹਾਂ

੨੧– ਕਾਜ਼ੀ ਪਾਸ ਲਿਜਾਕੇ ਉਸ ਕੋਲੋਂ ਤੁਹਾਡਾ ਇਨਸਾਫ ਕਰਾਉਂਦੇ ਹਾਂ ।।੧੮।।

੨੨– ਇਹ ਗਲ ਸੁਣ ਕੇ ਠੱਗ (ਉਦਿੱਤ) ਖੁਸ਼ ਹੋ ਗਿਆ, ਮਨ ਵਿਚ ।

੨੩– ਉਹਨਾਂ ਨੂੰ ਫੜ ਕੇ ਲੋਕ ਕਾਜ਼ੀ ਕੋਲ ਲੈ ਗਏ ।

੨੪– ਠੱਗ ਬੜਾ ਦੁਖੀ ਜਿਹਾ ਹੋ ਕੇ ਅਤੇ ਦੀਨਤਾ ਦੇ ਨਾਲ ਕਾਜ਼ੀ ਕੋਲ ਜਾ ਕੇ ਆਪਣੀ ਪੁਕਾਰ ਕਰਨ ਲੱਗਾ (ਫਰਿਆਦ)।

੨੫– ਕਿ ਐ ਮੌਲਵੀ ਜੀ ਸਾਡਾ ਇਨਸਾਫ ਕਰੋ ।।੧੯।।

੨੬– ਫੇਰ ਬਾਣੀਏ ਨੇ ਦੁਖੀ ਹੋ ਕੇ ਮੁੱਲਾਂ ਅੱਗੇ ਐਉਂ ਬਚਨ ਕਹੇ ।

੨੭– ਕਿ ਤੁਸੀਂ ਸਾਡਾ ਇਨਸਾਫ ਕਰੋ ਨਾਲੇ ਨੇਤ੍ਰ ਪਾਣੀ ਨਾਲ ਭਰ ਲਏ ।।੨੦।।

੨੮– ਐ ਮੌਲਵੀ ਜੀ ਸਾਡੀ ਗੱਲ ਸੁਣੋ ।

੨੯– ਤੁਹਾਨੂੰ ਖੁਦਾਈ ਕਲਾਮ ਦੀ ਆਣ ਹੈ । ਭਾਵ ਕਿ ਤੁਸੀਂ ਸੱਚ–ਸੱਚ ਬੋਲੋਗੇ ।

੩੦– ਖੁਦਾ ਸਾਡੀ ਫਰਯਾਦ ਸੁਣੇਗਾ ।

੩੧– ਅਸੀਂ ਤੁਹਾਡੇ ਅਹਿਸਾਨਮੰਦ ਹੋਵਾਂਗੇ ।।੨੧।।

੩੨– ਬੜਾ ਦੀਨ ਹੋ ਕੇ ਨਿਮ੍ਰਤਾ ਦੇ ਨਾਲ ਠਗ ਨੇ ਕਿਹਾ ਕਿ ਐ ਮੌਲਵੀਆਂ ਦੇ ਬਾਦਸ਼ਾਹ

੩੩– ਅਸੀਂ ਆ ਕੇ ਤੁਹਾਡੇ ਪਾਸ ਇਨਸਾਫ ਲਈ ਪੁਕਾਰ ਕੀਤੀ ਹੈ । ਇਸ ਲਈ ਸਾਡਾ ਇਨਸਾਫ ਕਰੋ ।।੨੨।।

੩੪– ਤਾਂ ਕਾਜ਼ੀ ਨੇ ਨਿਆਉਂ ਕਰਨ ਲਈ ਇਕ ਵਿਚਾਰ ਕੀਤੀ ।

੩੫– ਅਤੇ ਸਾਰੇ ਲੋਕਾਂ ਦੇ ਸਾਹਮਣੇ ਦੋਹਾਂ ਨੂੰ ਸੰਬੋਧਨ ਕਰਕੇ ਕਿਹਾ ।

੩੬– ਕਿ ਜਿਹੜਾ ਮੋਹਰਾਂ ਦਾ ਸੰਨ, ਦੱਸੇ ਕਿ ਕਿਹੜੇ ਸੰਨ ਦੀਆਂ ਕਿਤਨੀਆਂ ਮੋਹਰਾਂ ਹਨ

੩੭– ਉਹ ਹੁਣੇ ਇਹ (ਅਸਰਫੀਆਂ) ਮੋਹਰਾਂ ਲੈ ਸਕਦਾ ਹੈ ।।੨੩।।

੩੮– ਬਾਣੀਏ ਨੂੰ ਮੁਹਰਾਂ ਦੇ ਸੰਨ ਦਾ ਕੋਈ ਪਤਾ ਨਹੀਂ ਸੀ ।

੩੯– ਮੂੰਹ ਘੁਟ ਕੇ ਖੜਾ ਰਿਹਾ ਕੋਈ ਗੱਲ ਨਾ ਕਰ ਸਕਿਆ ।

੪੦– ਰੋਇ ਧੋਇ ਕੇ ਪੁਕਾਰ ਕਰਦਾ ਸੀ । ਕਿ–

੪੧– ਹਾਇ ਹਾਇ ਇਹ ਕਰਤਾਰ ਨੇ ਕੀ ਖੇਲ ਕਰ ਦਿਤਾ ਹੈ ? ।।੨੪।।

੪੨– ਠਗ ਨੇ ਸੰਨ ਪਹਿਲੋਂ ਹੀ ਯਾਦ ਕਰ ਲਏ ਸਨ । ਝਟ ਬੋਲ ਪਿਆ ਕਿ ਅਕਬਰੀ ਸੰਨ ਦੀ ਮੋਹਰ ਇਕ ਸੌ ਹੈ ਤੇ ਜਹਾਂਗੀਰੀ ਸੰਨ ਦੀ ਦੋ ਸੌ ਹੈ ।

੪੩– ਸ਼ਾਹ ਜਹਾਨੀ ਸੰਨ ਦੀ ੪੦੦ (ਚਾਰ ਸੌ) ਹੈ ਸਾਰੇ ਹੀ ਦੇਖ ਸਕਦੇ ਹੋ ।।੨੫।।

੪੪– ਸਾਰਿਆਂ ਦੇ ਸਾਹਮਣੇ ਜਦੋਂ ਮੋਹਰਾਂ ਦੇਖੀਆਂ ।

੪੫– ਸੋ ਠੀਕ ਠੱਗ ਦੇ ਦੱਸਣ ਅਨੁਸਾਰ ਸੀ ।

੪੬– ਕਾਜ਼ੀ ਨੇ ਸਾਹ ਕੋਲੋਂ ਖੋ ਕੇ ਮੋਹਰਾਂ ।

੪੭– ਲੈ ਕੇ ਉਸ ਠੱਗ ਚੋਰ ਦੇ ਹੱਥ ਫੜਾ ਦਿਤੀਆਂ ।।੨੬।।

੪੮– ਕਾਜ਼ੀ ਦੀ ਉਪਮਾ ਹੋਣ ਲੱਗੀ ਠੱਗ ਨੇ ਸਾਰੇ ਗਰਾਉਂ (ਪਿੰਡ) ਨੂੰ ਸੁਣਾ ਦਿਤਾ ।

੪੯– ਜਿਵੇਂ ਕਰ ਦਿਤਾ

ਉਮਰ ❖ ਖਿਤਾਬ ਜਿਮਿ ਆਜੁ ਹਮਾਰੋ ਨਯਾਂਉ ।।੨੭।। ਚੌਪਈ ।। [੧]ਠਗ ਲੈ
ਕੈ ਮਹਰੈ ਘਰ ਆਯੋ ।। [੨]ਤਿਨ ਕਾਜੀ ਕਛੁ ਨਯਾਂਇ ਨ ਪਾਯੋ ।। [੩]ਬਨਿਯਾ ਕਾਢਿ
ਸਦਨ ਤੇ ਦੀਨਾ ।। [੪]ਝੂਠੇ ਤੇ ਸਾਚਾ ਠਗ ਕੀਨਾ ।।੨੮।। ਦੋਹਰਾ ।। [੫]ਠਗਹਿ
ਅਸਰਫੀ ਸਾਤ ਸੈ ਕਰ ਦੀਨੀ ਨਰ ਨਾਹਿ ।। [੬]ਤਾ ਤ੍ਰਿਯ ਪਹਿ ਲੈ ਆਇਯੋ ਅਪਨੇ
ਘਰ ਕੇ ਮਾਹਿ ।।੨੯।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠੱਤੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੩੮।। ੭੩੦।। ਅਫਜੂੰ ।।

ਚੌਪਈ ।। [੭]ਰੈਨਿ ਭਈ ਤਸਕਰ ਉਠਿ ਧਾਯੋ ।। [੮]ਸਕਲ ਸਾਵਨ
ਕੋ ਭੇਸ ਬਨਾਯੋ ।। [੯]ਸਾਹਿਜਹਾਂ ਕੇ ਗ੍ਰਿਹ ਪਗ ਧਾਰਯੋ ।। [੧੦]ਗਪੈ ਕਹਤ ਗਪਿਆਹਿ
ਨਿਹਾਰਯੋ ।।੧।। [੧੧]ਏਦਿਲ ਸਾਹ ਨਾਮ ਤਸਕਰ ਬਰ ।। [੧੨]ਆਯੋ ਸਾਹਿ ਜਹਾਂ
ਜੂ ਕੇ ਘਰ ।। [੧੩]ਰਾਜਮਤੀ ਨਾਰੀ ਹਿਤ ਗਯੋ ਤਹੰ ।। [੧੪]ਰਾਜਨ ਕੇ ਰਾਜਾ ਸੋਵਤ ਜਹੰ
।।੨।। ਸਵੈਯਾ ● ।। [੧੫]ਬਹੁਰੋ ਤਰਵਾਰਿ ਨਿਕਾਰਿ ਕੈ ਚੋਰ ਸੁ ਵਾਗਪਿਯਾ ਕਹੱ ਮਾਰਿ
ਲਿਯੋ ।। [੧੬]ਫੁਨਿ ਲਾਲ ਉਤਾਰਿ ਲਯੋ ਪਗਿਯਾ ਜੁਤ ਫੇਰਿ ਇਜਾਰ ਪੈ ਅੰਡ ਦਿਯੋ
।। [੧੭]ਤਬ ਸੁਥਨਿ ਸਾਹੁ ਉਤਾਰ ਦਈ ਸਭ ਬਸਤ੍ਰਨ ਕੌਂ ਤਿਨ ਹਾਥ ਕਿਯੋ ।।
[੧੮]ਫੁਨਿ ਗੋਸਟਿ ਬੈਠਿ ਕਰੀ ਤਿਹ ਸੌ ਤ੍ਰਿਯ ਕੇ ਹਿਤ ਕੈ ਕਰਿ ਗਾੜ੍ਹ ਹਿਯੋ ।।੩।।
ਦੋਹਰਾ ।। [੧੯]ਸਾਹ ਲਖਾ ਬੀਰਜ ਗਿਰਾ ਕੀਨੀ ਦੂਰਿ ਇਜਾਰ ।। [੨੦]ਬਸਤ੍ਰ ਪਗਰਿਯਾ
ਲਾਲ ਜੁਤ ਲੀਨੇ ਚੋਰ ਸੰਭਾਰਿ ।।੪।। ਚੌਪਈ ।। [੨੧]ਬੈਠਿ ਚੋਰੁ ਅਸਿ ਕਥਾ
ਪ੍ਰਕਾਸੀ ।। [੨੨]ਏਕ ਚੋਰ ਦੂਜੋ ਧਰ ਫਾਸੀ ।। [੨੩]ਏਕ ਨਾਰਿ ਸੋ ਕੇਲ ਕਮਾਵੈਂ ।। [੨੪]ਅਪਨੀ
ਜਾਨਿ ਅਧਿਕ ਸੁਖ ਪਾਵੈਂ ।।੫।। ਦੋਹਰਾ ।। [੨੫]ਦਿਨ ਤਸਕਰ ਤਾਂ ਸੋ ਰਮਤ ਦਰਬ
ਠਗਨ ਠਗ ਜਾਇ ।। [੨੬]ਰੈਨਿ ਚੋਰ ਚੋਰਤ ਗ੍ਰਿਹਨ ਤਾਂਹਿ ਮਿਲਤ ਠਗ ਆਇ ।।੬।।
ਚੌਪਈ ।। [੨੭]ਹੋਡ ਰੁਮਾਲ ਹੇਤ ਤਿਨ ਪਰੀ ।। [੨੮]ਮੁਹਰ ਸਾਤ ਸੈ ਠਗਹੂੰ ਹਰੀ ।।
[੨੯]ਪੁਨ ਬਾਰੀ ਤਸਕਰ ਕੀ ਆਈ ।। [੩੦]ਤੁਮੈ ਕਥਾ ਸੋ ਕਹੌ ਸੁਨਾਈ ।।੭।। [੩੧]ਹਜਰਤਿ
ਕੇ ਤਸਕਰ ਗ੍ਰਿਹ ਆਯੋ ।। [੩੨]ਗਪਿਯਾ ਕਹੱ ਜਮ ਲੋਕ ਪਠਾਯੋ ।। [੩੩]ਬਸਤ੍ਰ ਲਾਲ
ਪਗਿਯਾ ਜੁਤ ਹਰੀ ।। [੩੪]ਗੋਸਟਿ ਬੈਠਿ ਸਾਹ ਸੋ ਕਰੀ ।।੮।। ਦੋਹਰਾ ।। [੩੫]ਲਾਲ
ਬਸਤ੍ਰ ਪਗਿਯਾ ਹਰੀ ਲਈ ਇਜਾਰ ਉਤਾਰ ।। [੩੬]ਪ੍ਰਾਨ ਉਬਾਰਾ ਸਾਹ ਕਾ ਹੋਇ
ਕਵਨ ਕੀ ਨਾਰਿ ।।੯।। [੩੭]ਲਾਲ ਬਸਤ੍ਰ ਹਰ ਪਹੁਚਿਯਾ ਜਹਾਂ ਨ ਪਹੁਚਤ ਕੋਇ
।। [੩੮]ਪ੍ਰਾਨ ਉਬਾਰਯੋ ਸਾਹ ਕੋ ਤ੍ਰਿਯਾ ਤਵਨ ਕੀ ਹੋਇ ।।੧੦।। ਚੌਪਈ ।। [੩੯]ਦਿਨ

❖ਉਮਰ ਖਿਤਾਬ:– ਖਿਤਾਬ ਦਾ ਬੇਟਾ ਖਲੀਫਾ ਉਤਰ ਜੋ ਹਜਰਤ ਮੁਹੰਮਦ ਦੀ ਤੀਜੀ ਇਸਤ੍ਰੀ ਦਾ ਪਿਤਾ ਸੀ, ਜੋ ਬੜਾ ਇਨਸਾਫੀ ਸੀ । ਇੱਕ ਵਾਰ ਇਸਦੇ ਪੁਤਰ ਨੇ (ਆਬੂ ਸ਼ਾਹ ਨੇ ਸ਼ਰਾਬ ਪੀ ਲਈ (ਬੱਧੇ ਨਿਯਮਾ) ਅਨੁਸਾਰ ਇਸਨੇ ਆਪਣੇ ਪੁੱਤ੍ਰ ਦੇ ੮੦ ਕੋਰੜੇ ਅਜੇਹੇ ਮਾਰੇ ਜਿੰਨਾਂ ਕਰਕੇ ਅਬੂ ਸ਼ਾਹ ਦੀ ਮੌਤ ਹੋ ਗਈ ਸੀ ।

● ਵਜੀਰ ਦਾ ਮੁਦਾ ਰਾਜੇ ਚਿਤ੍ਰ ਸਿੰਘ ਨੂੰ ਇਹ ਦੱਸਣਾ ਹੈ ਕਿ ਇਸ ਸੰਸਾਰ ਵਿਚ ਕਿਸੇ ਦੇ ਵੀ ਮਨ ਤੇ ਭਰੋਸਾ ਨਹੀਂ ਕਰਨਾਂ ਚਾਹੀਦਾ । ਹਰ ਪਾਸੇ ਹੇਰ ਫੇਰ ਦਾ ਚੱਕ੍ਰ ਤੇਜ ਰਫਤਾਰ ਹੋ ਕੇ ਚਲ ਰਿਹਾ ਹੈ ਹਰ ਕੋਈ ਇਕ ਦੂਜੇ ਨੂੰ ਮਾਤ ਪਾਉਣ ਤੇ ਯੋਜਨਾ ਬਧ ਹੈ ਹਰ ਪਾਸੇ ਕੂੜ ਪਸਾਰ ਰਿਹਾ ਹੈ ।

ਕੂੜੇ ਸੂਹੇ ਕੂੜੇ ਸਾਲੂ ਕੂੜੇ ਸੋਹਣੇ ਯਾਰ । ਕੂੜੇ ਜੋੜੇ ਕੂੜੇ ਬੀੜੇ ਕੂੜੇ ਹਾਰ ਸਿੰਗਾਰ ਕੂੜੇ ਕੋਠੇ ਕੂੜੇ ਮੰਮਟ ਕੂੜਾ ਇਹ ਸੰਸਾਰ । ਹੈਦਰ ਆਖੇ ਸਭ ਕੁਝ ਕੂੜਾ ਸੱਚਾ ਇਕ ਕਰਤਾਰ ।

ਬਚੋ ਕੂੜ ਦੇ ਵਪਾਰ ਤੋਂ, ਕਰੋ ਸੌਦਾ ਸ੍ਰੀ ਦਸਮੇਸ਼ ਸਿਖਿਆ ਦਾ । ਤੱਕੋ ਗੁਰਦੇਵ ਜੀ ਕੀ ਕਹਿੰਦੇ ਹਨ :–

ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਜਿਨ੍ਹਾਂ ਦੀ ਸੁਧਾਈ ਸ੍ਰੀ ਅਕਾਲ ਤਖ਼ਤ ਸਾਹਿਬ (ਸ੍ਰੀ ਅੰਮ੍ਰਿਤਸਰ) ਵਿਖੇ, "ਸੋਧਕ ਕਮੇਟੀ" ਵੱਲੋਂ ਹੋਈ ਸੀ ਅਤੇ ਗੁਰੂ ਕ੍ਰਿਪਾ ਸਦਕਾ ਸਾਡੇ ਵੱਲੋਂ ਪਿੰਡ ਮਹਿਰੋਂ (ਮੋਗਾ) ਵਿਖੇ ਵੀ ਉਪਰੋਕਤ ਸਰੂਪਾ ਦੁਆਰਾ ਸੋਧ ਕੇ ਛਪਾਈ ਹੋਈ ਹੈ ਜੋ ਇਹ ਸਰੂਪ ਪੰਥ ਵਿਚ ਪ੍ਰਵਾਨ ਹਨ ਜਿਨਾਂ ਸਰੂਪਾਂ ਵਿਚ ਇਹ ਬਾਣੀ ਨਹੀਂ ਹੈ । ਨਾਮਧਾਰੀਆਂ ਵੱਲੋਂ ਛਪੇ ਗੁੱਟਕੇ ਵਿਚ ਇਸ ਪ੍ਰਕਾਰ ਦੇ ਛੰਦ ਹਨ –

ਮਹਾਂ ਕਾਲ ਕੀ ਲਾਟ ਬਿਕ੍ਰਾਲ ਭੀਮਾ ।।
ਬਹੀ ਤੱਛ ਮੁਛੰ ਕਰੇ ਸੱਤ੍ਰ ਕੀਮਾਂ ।।
ਮਹਾਂ ਤੇਜ ਕੀ ਤੇਜ ਤੂੰ ਤੇਜ ਵੰਡੀ ।।
ਪਰਜਾ ਮੰਡਨੀ ਦੰਡਨੀ ਦੁਸਟ ਹੰਡੀ ।।
ਮਹਾਂ ਬੀਰ ਬਿੱਦਯਾ ਮਹਾਂ ਬੀਰ ਰੂਪਾ ।।
ਮਹਾਂ ਧੀਰ ਮੈਂ ਧੀਰ ਦਾਤੀ ਅਨੂਪਾ ।।
ਤੁਹੀ ਸੈਫ ਪੱਟਾ ਮਹਾਂ ਕਾਲ ਕਾਤੀ ।।
ਦਾਸ ਅਪਨੇ ਕੋ ਅਭੇ ਦਾਨ ਦਾਤੀ ।।

ਹੁੰਦਾ ਹੈ ਸਾਰੀ ਜ਼ਿੰਦਗੀ ਲਈ ਉੱਚਾ ਰੁਤਬਾ ਕਿਸੇ ਦਾ ਜਾਂ ਕੋਈ ਕਿਸੇ ਦੇ ਨਾਉਂ ਜਾਗੀਰ ਲਾ ਦਿਤੀ ਜਾਂਦੀ ਹੈ ।

੧- ਠੱਗ ਮੋਹਰਾਂ ਲੈ ਕੇ ਘਰ ਆ ਗਿਆ ।

੨- ਉਸ ਕਾਜ਼ੀ ਨੂੰ ਨਿਆਉਂ ਦੀ ਜਾਂਚ ਨਾ ਆਈ । ਅਥਵਾ ਕਾਜ਼ੀ ਚਲਾਕੀ ਨੂੰ ਸਮਝ ਨਾ ਸਕਿਆ ।

੩- ਕਾਜ਼ੀ ਨੇ ਬਾਣੀਏ ਨੂੰ ਘਰੋ ਕੱਢ ਦਿੱਤਾ ਕਿ ਤੂੰ ਝੂਠਾ ਹੈ ।

੪- ਠੱਗ ਜੋ ਝੂਠਾ ਸੀ ਉਸ ਨੂੰ ਸੱਚਾ ਠਹਿਰਾ ਦਿੱਤਾ ।।੨੮।।

੫- ਠੱਗ ਦੇ ਹੱਥ ਵਿਚ ੭੦੦ ਸੌ ਅਸਰਫੀ ਉਸ ਮਨਖ਼ਤਾ ਦੇ ਮੁਖੀ ਕਾਜ਼ੀ ਨੇ ਫੜਾ ਦਿਤੀ

੬- ਉਹ ਠਗ ਉਹ ਅਸਰਫੀਆਂ ਲੈ ਕੇ ਉਸ ਅਪਣੇ ਘਰ (ਰਾਜ ਮਤੀ) ਨੂੰ ਆ ਫੜਾਈ ।।੨੯।।੧।।

ਇਥੇ ਇਹ ੩੮ਵਾਂ ਪ੍ਰਕਰਣ ਸਮਾਪਤ ਹੈ ।।੩੮।।੭੩੦।। ਅਫ਼ਜੂੰ।।

੭- ਰਾਤ ਪਈ ਤਾਂ ਚੋਰ ਉਠ ਕੇ ਤੁਰ ਪਿਆ ।

੮- ਪੂਰਾ ਕੁੱਤੇ ਦਾ ਭੇਸ ਬਣਾ ਲਿਆ ।

੯- ਸ਼ਾਹ ਜਹਾਨ ਬਾਦਸ਼ਾਹ ਦੇ ਘਰ ਜਾ ਪੈਰ ਪਾਏ । (ਕੁੱਤੇ ਦੇ ਭੇਸ ਵਿਚ ਚੋਰ ਨੇ ।)

੧੦- ਕੋਈ ਗੁਪਤ ਭੇਤ ਵਾਲਾ ਪੁਰਸ਼ ਗੱਪੀ ਦੇਖਿਆ ।।੧।।

੧੧- ਏਦਿਲ ਸ਼ਾਹ ਇਸ ਚੋਰ ਦਾ ਨਾਮ ਸੀ ।

੧੨- ਜਿਹੜਾ ਸ਼ਾਹ ਜਹਾਨ ਬਾਦਸ਼ਾਹ ਦੇ ਘਰ ਆਇਆ ਸੀ ।

੧੩- (ਰਾਜਮਤੀ) ਇਸਤ੍ਰੀ ਦੇ ਲਈ ਇਥੇ ਪੁਜਿਆ ।

੧੪- ਜਿਥੇ ਰਾਜਿਆਂ ਦਾ ਰਾਜਾ (ਬਾਦਸ਼ਾਹ) ਸੌਂਦਾ ਸੀ ।।੨।।

੧੫- ਸਵੈਯਾ ।। ਤਲਵਾਰ ਖੈਂਚ ਕੇ ਉਸ ਗੁਪਤ ਰਿਪੋਟਰ ਗੱਪੀ ਨੂੰ ਕਤਲ ਕਰਕੇ ਮਾਰ ਦਿਤਾ

੧੬- ਜਿਸ ਦੇ ਸਿਰ ਤੇ ਲਾਲ ਪੱਗ ਬੱਨੀ ਹੋਈ ਸੀ ਨਿਸ਼ਾਨੀ ਵੱਜੋਂ ਉਹ ਪੱਗ ਸਬੂਤ ਲਈ ਕੋਲ ਲੈ ਲਈ ਅਤੇ ਬਾਦਸ਼ਾਹ ਦੇ ਪਜਾਮੇ ਉਪਰ ਅੰਡਾ ਫੋੜਕੇ ਡੋਲ ਦਿਤਾ ।

੧੭- ਇਹ ਦੇਖ ਕੇ ਸ਼ਾਹ ਜਹਾਂ ਬਾਦਸਾਹ ਨੇ ਸੁਥਣ ਉਤਾਰ ਦਿਤੀ ਅਤੇ ਸਾਫ ਬਸਤਰ (ਭਾਵ ਸੁਥਣ) ਲਈ ਹੱਥ ਵਧਾਇਆ ਤਾਂ ਇਸਨੇ ਝੱਟ ਹੋਰ ਸੁੱਥਣ ਚੁਕ ਕੇ ਫੜਾ ਦਿਤੀ ਅਤੇ

੧੮ ਆਪਣੀ ਕਾਰ ਗੁਜਾਰੀ ਦੱਸੀ ਜਿਸ ਤੋਂ ਸ਼ਾਹ ਪ੍ਰਸੰਨ ਹੋ ਗਿਆ ਤੇ ਇਸ ਨੇ ਬੈਠਕੇ ਸ਼ਾਹ ਦੇ ਨਾਲ ਗੱਲਾਂ ਬਾਤਾਂ ਕੀਤੀਆਂ ਰਜਮਤੀ ਦੀ ਪਾਪਤੀ ਲਈ ਬੜਾ ਵੱਡਾ ਕੰਮ ਕੀਤਾ ।।੩।।

੧੯- ਸਿਆਨਾ ਵਜੀਰ ਰਾਜੇ ਚਿਤ੍ਰ ਸਿੰਘ ਨੂੰ ਸੰਬੋਧਨ ਕਰਕੇ ਕਹਿ ਰਿਹਾ ਹੈ ਕਿ ਰਾਜਨ । ਇਸ ਲਗਨ ਦੇ ਲੋਗ ਇਥੋ ਤੱਕ ਪਜ ਜਾਂਦੇ ਨੇ । ਸ਼ਾਹ ਜਹਾਨ ਬਾਦਸਾਹ ਨੇ ਸਮਝਿਆ ਕਿ ਸ਼ਾਇਦ ਮੈਨੂੰ ਸੁਪਨ ਦੋਸ਼ ਹੋ ਗਿਆ ਹੈ । ਇਸ ਲਈ ਉਸਨੇ ਸੁੱਥਣ ਲਾਹ ਦਿਤੀ । (ਚੋਰ ਉਸ ਨੂੰ ਹੋਰ ਬਦਲਾਵਣ ਲਈ ਬਸਤ੍ਰ ਦੇ ਕੇ ਹਮਦਰਦ ਬਣਕੇ ਨੇੜੇ ਹੋ ਗਿਆ )

੨੦- ਅਤੇ ਸਹੀਏ ਦੁਸ਼ਮਨ ਦੀ ਲਾਲ ਪੱਗੜੀ ਆਦਿ ਬਸਤ੍ਰ ਸੰਭਾਲ ਕੇ ।।੪।।

੨੧- ਉਹ ਰਾਜੇ ਨੂੰ ਵਖਾਲਕੇ ਉਸਦੀ ਹਮਦਰਦੀ ਜਿਤ ਕੇ ਫੇਰ ਆਪਣੀ ਕਥਾ ਸੁਣਾਈ ।

੨੨- ਇੱਕ ਤਾਂ ਚੋਰ ਸੀ ਦੂਜਾ ਠੱਗ ਸੀ ।

੨੩- ਜੋ ਇਕ ਇਸਤ੍ਰੀ ਨਾਲ ਸਬੰਧਤ ਸਨ ।

੨੪- ਜਿਸ ਨੂੰ ਉਹ ਆਪਣੀ ਜਾਣਕੇ ਬੜਾ ਸੁਖੀ ਮਹਿਸੂਸ ਕਰਦੇ ਸਨ ।।੫।।

੨੫- ਜਿਸ ਇਸਤ੍ਰੀ ਨਾਲ ਉਹ ਦਿਨੇ ਪਿਆਰ ਕਰਦਾ ਸੀ ਅਤੇ ਠਗ ਧਨ ਠੱਗਣ ਚਲਾ ਜਾਂਦਾ ਸੀ ।

੨੬- ਅਤੇ ਰਾਤ ਨੂੰ ਚੋਰ ਚੋਰੀ ਕਰਨ ਲੋਕਾਂ ਦੇ ਘਰ ਤੁਰ ਜਾਂਦਾ ਸੀ ਤਾਂ ਉਸ ਵੇਲੇ ਠਗ ਉਸ ਇਸਤ੍ਰੀ ਨੂੰ ਆ ਮਿਲਦਾ ਸੀ ।।੬।।

੨੭- ਜਿਸ ਠਗ ਤੇ ਚੋਰ ਦਾ ਇਕ ਰੁਮਾਲ ਬਦਲੇ ਝਗੜਾ ਖੜਾ ਹੋ ਗਿਆ ਸੀ ।

੨੮- ਅਤੇ ਜਿਸਦੇ ਬਦਲੇ ਠਗ ਨੇ ੭੦੦ ਸੌ ਮੋਹਰ ਦੀ ਠੱਗੀ ਕੀਤੀ ।

੨੯- ਜਿਸਦੇ ਬਾਅਦ ਚੋਰ ਦੀ ਬਾਰੀ ਆਈ ।

੩੦- ਇਹ ਮੈਂ ਕਥਾ ਤੁਹਾਨੂੰ ਉਹਨਾਂ ਦੀ ਕਹਕੇ ਸੁਣਾਉਂਦਾ ਹਾਂ ।।੭।।

੩੧- ਜਿਸ ਲਈ ਹਜਰਤ ਸ਼ਾਹ ਜਹਾਨ ਦੇ ਘਰ ਚੋਰ ਆਇਆ ।

੩੨- ਜਿਥੇ ਆ ਕੇ ਉਸ ਨੇ ਸ਼ੱਕੀ ਗੱਪਿਏ ਸਖ਼ਸ਼ ਨੂੰ ਮਾਰਿਆ ।

੩੩- ਨਿਸ਼ਾਨੀ ਵੱਜੋਂ ਉਸਦੇ ਬਸਤ੍ਰ ਤੇ ਲਾਲ ਪੱਗ ਜੁਤੀ ਲਈ ।

੩੪- ਜਿਸ ਦੇ ਆਧਾਰ ਤੇ ਬੈਠਕੇ ਸ਼ਾਹ ਨਾਲ ਗੱਲ ਬਾਤ ਕਰੀ ।।੮।।

੩੫- ਲਾਲ ਬਸਤ੍ਰ ਤੇ ਪਗੜੀ ਹਾਸਲ ਕੀਤੀ ਰਾਜੇ ਦੀ ਸੁੱਥਣ ਲੁਹਾ ਲਈ ।

੩੬- ਦੁਸ਼ਮਨ ਕੋਲੋ ਸ਼ਾਹ ਦੀ ਜਾਨ ਬਚਾਈ ਦੇਖੋ ਹੁਣ ਉਹ ਇਸਤ੍ਰੀ ਕਿਸਦੀ ਬਣੇ ? ।।੯।।

੩੭- ਲਾਲ ਬਸਤ੍ਰ ਖੋਹ ਕੇ ਉਥੇ ਚੋਰ ਜਾਂ ਪੁਜਾ ਜਿਥੇ ਕੋਈ ਨਹੀਂ ਸੀ ਪੁੱਜ ਸਕਦਾ ।

੩੮- ਸ਼ਾਹ ਦੀ ਜਾਨ ਬਚਾਈ ਹੁਣ ਇਸਤ੍ਰੀ ਉਸੇ ਦੀ ਹੁੰਦੀ ਹੈ ।।੧੦।।

੩੯- ਦਿਨ

ਅਜ ਦੁਨਿਆ ਬੜੀ ਤੇਜ ਰਫਤਾਰ ਨਾਲ ਚੱਲ ਰਹੀ ਹੈ ਹਰੇਕ ਇਕ ਦੂਜੇ ਨੂੰ ਪਾਸ ਕਰਕੇ ਮਾਤ ਕਰਨ ਦੇ ਜਤਨ ਵਿਚ ਹੈ ਚੋਰ ਤੋਂ ਠਗ ਅੱਗੇ ਚੋਰ ਅੱਗੇ ਵਧਣ ਦਾ ਪ੍ਰਯਾਸ ਕਰ ਰਿਹਾ ਹੈ ਜਿਨ੍ਹਾਂ ਤੋਂ ਬਚਣ ਲਈ ਆਪ ਹੀ ਕੋਈ ਉਦਮ ਮੁਹਿਆਂ ਕਰਨਾ ਪਏਗਾ । ਇਹ ਜੀਵ ਮੌਤ ਨੂੰ ਵਿਸਾਰ ਕੇ ਜਮ ਡੰਡੇ ਤੋ ਬੇ-ਖਬਰ ਲੱਖਾਂ ਹੇਰਾ ਫੇਰੀਆਂ ਜੀਅ ਨਾਲ ਕਰਦਾ ਹੈ ਗੁਰੂ ਜੀ ਚੇਤੇ ਕਰਾਉਂਦੇ ਹਨ ਕਿ ਐ ਇਨਸਾਨ ਸੰਭਲ :-

ੳ- ਲੱਖ ਚੋਰੀਆਂ ਲੱਖ ਜਾਰੀਆਂ ਲੱਖ ਕੂੜੀਆਂ ਲਖ ਗਾਲਿ ।।
ਲੱਖ ਠੱਗੀਆਂ ਪਹਿਨਾਮੀਆ ਰਾਤਿ ਦਿਨਸੁ ਜੀਅ ਨਾਲਿ ।।
ਆਸਾ ਦੀ ਵਾਰ ।।ਪੰ: ੪੭੧।। ਮ: ੧।।

ਅ- ਫਰੀਦਾ ਵੇਖੁ ਕਪਾਹੈ ਜਿ ਥੀਆਂ ਜਿ ਸਿਰਿ ਥੀਆ ਤਿਲਾਹ ।।
ਕਮਾਦੈ ਅਰ ਕਾਗਦੈ ਕੁੰਨੇ ਕੋਇਲਿਆਹ ।।
ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ।।੪੯।। ਪੰ: ੧੩੮੦।।

ਚੋਰੀਆਂ ਕਰਕੇ ਠੱਗੀਆਂ ਮਾਰਕੇ ਕੂੜ ਬੋਲ ਬੋਲ ਕੇ ਕੋਠੀਆਂ ਆਦਿ ਸੁੱਖਾਂ ਦੇ ਸਮਾਨ ਬਣਾ ਲਏ ਪਰ ਕੰਮ ਨਾ ਆਏ :-

ੲ- ਫਰੀਦਾ ਕੋਠੇ ਮੰਡਪ ਮਾੜੀਆਂ ਉਸਾਰੇਦੇ ਭੀ ਗਏ ।।
ਕੂੜਾ ਸੌਦਾ ਕਰਿ ਗਏ ਗੋਰੀ ਆਇ ਪਏ ।। ੪੬।। ਪੰ: ੧੩੮੦।।

ਕੇ ਚੜ੍ਹੇ ਅਦਾਲਤਿ ਭਈ ।। ੧ਵਹੁ ਤ੍ਰਿਯ ਸਾਹ ਚੋਰ ਕਹੱ ਦਈ ।। ੨ਤਾਂ ਕੀ ਕਰੀ ਸਿਫਤਿ ਬਹੁ ਬਾਰਾ ।। ੩ਅਧਿਕ ਦਿਯਸਿ ਧਨ ਛੋਰਿ ਭੰਡਾਰਾ ।।੧੧।। ਦੋਹਰਾ ।। ੪ਏਦਿਲ ਰਾਜ ਮਤੀ ਲਈ ਠਗ ਕਹਿ ਦਿਯਸਿ ਨਿਕ੍ਾਰਿ ।। ੫ਲਾਲ ਬਸਤ੍ਰ ਹਰ ਸਾਹ ਕੇ ਤਿਹ ਗਪਿਯਾ ਕਹੱ ਮਾਰਿ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਤਾਲੀਸਵੋਂ ਚਰਿਤ
ਸਮਾਪਤ ਮਸਤੁ ਸੁਭ ਮਸਤੁ ।।੩੯।। ੭੪੨।। ਅਫਜੂੰ ।।

ਦੋਹਰਾ ।। ੬ਏਕ ਜਾਟ ਜੰਗਲ✡ ਬਸੈ ਧਾਮ ਕਲਹਨੀ ਨਾਰਿ ।। ੭ਜੋ ਵਹੁ ਕਹਤ ਸੁ ਨਾ ਕਰਤ ਗਾਰਿਨ ਕਰਤ ਪ੍ਰਹਾਰ ।।੧।। ਚੌਪਈ ।। ੮ਸ੍ਰੀ ਦਿਲਜਾਨ ਮਤੀ ਤਾਂ ਕੀ ਤ੍ਰਿਯ ।। ੯ਅਚਲ ਦੇਵ ਤਿਹੱ ਨਾਮ ਰਹਤ ਪਿਯ ।। ੧੦ਰਹਤ ਰੈਨਿ ਦਿਨ ਤਾਂ ਕੇ ਡਾਰਯੋ ।। ੧੧ਕਬਹੂੰ ਜਾਤ ਨ ਗ੍ਰਿਹ ਤੇ ਮਾਰਯੋ ।।੨।। ਦੋਹਰਾ ।। ੧੨ਜਹਾਂ ਬਿਪਾਸਾ ਕੇ ਭਏ ਮਿਲਤ ਸਤੁੱਦ੍ਰਵ ਜਾਇ ।। ੧੩ਤਿਹੋਂ ਠਾਂ ਤੇ ਦੋਊ ਰਹਹਿ ਚੌਧਰ ਕਰਹਿ ਬਨਾਇ ।।੩।। ਚੌਪਈ ।। ੧੪ਜੋ ਕਾਰਜ ਕਰਨੋ ਵਹ ਜਾਨਤ ।। ੧੫ਤਾਹਿ ਕਰੈ ਨਹੀ ਐਸ ਬਖਾਨਤ ।। ੧੬ਤਬ ਵਹੁ ਕਾਜ ਤਰੁਨਿ ਹਠ ਕਰਈ ।। ੧੭ਪਤਿ ਕੀ ਕਾਨਿ ਨ ਕਛੁ ਜਿਯ ਧਰਈ ।।੪।। ੧੮ਪਿਤਰਨ ਪੱਛ ਪਹੂਚਾ ਆਈ ।। ੧੯ਪਿਤ੍ਰ ਕੀ ਥਿਤਿ ਤਿਨ ਹੂੰ ਸੁਨਿ ਪਾਈ ।। ੨੦ਤ੍ਰਿਯ ਸੋਂ ਕਹਾ ਸ੍ਰਾਧ ਨਹਿ ਕੀਜੈ ।। ੨੧ਤਿਨ ਇਮ ਕਹੀ ਅਬੈ ਕਰਿ ਲੀਜੈ ।।੫।। ੨੨ਸਕਲ ਸ੍ਰਾਧ ਕੋ ਸਾਜ ਬਨਾਯੋ ।। ੨੩ਭੋਜਨ ਸਮੈ ਦਿਜਨ ਕੋ ਆਯੋ ।। ੨੪ਪਤਿ ਇਮਿ ਕਹੀ ਕਾਜ ਤ੍ਰਿਯ ਕੀਜੈ ।। ੨੫ਇਨ ਕਹੱ ਦਛਨਾ ਕਛੂ ਨ ਦੀਜੈ ।।੬।। ੨੬ਤ੍ਰਿਯ ਭਾਖਾ ਮੈਂ ਢੀਲ ਨ ਕੈਹੋਂ ।। ੨੭ਟਕਾ ਟਕਾ ਬੀਰਾ ਜੁਤ ਦੈਹੋਂ ।। ੨੮ਦਿਜਨ ਦੇਤ ਅਬ ਬਿਲੰਬ ਨ ਕਰਿ ਹੌਂ ।। ੨੯ਤੋਰ ਮੂੰਡ ਪਰ ਬਿਸਟਾ ਡਰਿਹੋਂ ।।੭।। ੩੦ਤਬ ਬ੍ਰਹਮਨ ਸਭ ਬੈਠ ਜਿਵਾਏ ।। ੩੧ਅਧਿਕ ਦਰਬੁ ਦੈ ਧਾਮ ਪਠਾਏ ।। ੩੨ਪੁਨਿ ਤ੍ਰਿਯ ਸੋਂ ਤਿਨ ਐਸ ਉਚਾਰੀ ।। ੩੩ਸੁਨਹੁ ਸਾਸਤ੍ਰ ਕੀ ਰੀਤਿ ਪਿਯਾਰੀ ।।੮।। ਦੋਹਰਾ ।। ੩੪◆ਪਿੰਡ ਨਦੀ ਪਰਵਾਹੀਯਹਿ ਯਾ ਮਹਿ ਕਛੁ ਨ ਬਿਚਾਰ ।। ੩੫ਕਹਾ ਨ ਕੀਨਾ ਤਿਨ ਤਰੁਨ ਦਿਯੋ ਕੁਠੌਰਹਿ ਡਾਰਿ ।।੯।। ਚੌਪਈ ।। ੩੬ਤਬ ਤਿਨ ਜਾਟ ਅਧਿਕ ਰਿਸਿ ਮਾਨੀ ।। ੩੭ਤਾਕੀ ਨਾਸ ਬਿਵਤ ਜਿਯ ਆਨੀ ।। ੩੮ਇਹੁ ਕਹਿ ਕਹੂੰ ਬੋਰਿ ਕਰਿ ਮਾਰੋ ।। ੩੯ਨਿਤਜ ਨਿਤਜ ਕੋ ਤਾਪ ਨਿਵਾਰੋ ।। ੧੦।। ੪੦ਤਿਹ ਤ੍ਰਿਯ ਸੋ ਇਹ ਭਾਂਤਿ ਬਖਾਨੀ ।। ੪੧ਜਨਮ ਧਾਮ ਨਹਿ ਜਾਹੁ ਅਯਾਨੀ ।। ੪੨ਕਰਿ ਡੋਰੀ ਤੁਮ ਕਹ ਮੈ ਦੈਹੋਂ ।। ੪੩ਉਨ ਭਾਖਾ ਯੌਂ ਹੀ ਉਠਿ ਜੈਹੌਂ ।।੧੧।। ੪੪ਵਾ ਤ੍ਰਿਯ ਕੋ ਲੈ ਸੰਗਿ ਸਿਧਾਯੋ ।। ੪੫ਚਲਤ ਚਲਤ ਸਰਤਾ ਤਟ ਆਯੋ ।। ੪੬ਬਹੁਰਿ ਜਾਟ ਇਹ ਭਾਂਤਿ

◆ਪਿਡ ਪਤਲ ਮੇਰੀ ਕੇਸੋ ਕ੍ਰਿਪਾ

✡ਬਾਰ ਆਬਾਦ ਹੋਣ ਤੋਂ ਪਹਿਲਾਂ ਇਹ ਇਲਾਕਾ ਜੰਗਲ ਹੋਇਆ ਕਰਦਾ ਸੀ ਤੇ ਇਸ ਦੇ ਵਸਨੀਕਾਂ ਨੂੰ ਜਾਂਗਲੀ ਹੀ ਕਿਹਾ ਜਾਂਦਾ ਸੀ । ਇਸਤ੍ਰੀ ਪੁਰਸ਼ ਚੰਗੇ ਲੰਮੇ ਜਵਾਨ ਹੋਇਆ ਕਰਦੇ ਸਨ । ਕਰੀਰ ਤੇ ਮਾਲ (ਬਾਣ) ਦੇ ਰੁਖ ਹੋਇਆ ਕਰਦੇ ਸਨ, ਕਰੀਰ ਨੂੰ ਡੇਲੇ ਲਗਦੇ ਸਨ ਜਿਨਾਂ ਨੂੰ ਤੋੜ ਕੇ ਉਹ ਅਚਾਰ ਬਣਾ ਲੈਂਦੇ ਸੀ । ਅਤੇ ਮਾਲ (ਬਣ) ਦੇ ਰੁਖਾਂ ਨੂੰ ਪੀਲੂ ਲਗਦੇ ਜੋ ਤੱਕਣ ਨੂੰ ਡੇਲੇ ਜਿਹੇ ਹੁੰਦੇ ਪਰ ਪੱਕ ਕੇ ਸ਼ਰਬਤੀ ਰੰਗ ਤੇ ਮਿਠਾਸ ਭਰੇ ਹੋ ਜਾਂਦੇ, ਜਿਸ ਨੂੰ ਜਾਂਗਲੀ ਪ੍ਰਵਾਰਾਂ ਦੇ ਪ੍ਰਵਾਰ ਜੇਠ ਹਾੜ ਦੀ ਭੱਠ ਵਾਂਗ ਭਖਦੀ ਧੁੱਪ ਵਿਚ ਮਿਟੀ ਦੇ ਕੂੰਨੇ (ਭੱਕਰੇ) ਤੋੜ ਕੇ ਭਰ ਲੈਂਦੇ । ਕੁਝ ਖਾਂਦੇ ਕੁਝ ਸੁਕਾ ਲੈਂਦੇ ਦੁਧ ਵਿਚ ਪਾ ਕੇ ਖੀਰ ਬਣਾਉਦੇ ਇਹ ਉਹਨਾਂ ਦੀ ਮਨ ਭਾਂਉਦੀ ਖੁਰਾਕ ਸੀ । ਇਸਤ੍ਰੀ ਪੁਰਸ਼ਾਂ ਤੇ ਕੌਮੀ ਏਕਤਾ ਦਾ ਠਾਠਾ ਮਾਰਦਾ ਦਰਿਆ ਵਗਦਾ ਸੀ, ਇਕ ਕਿਸੇ ਨੂੰ ਕੋਈ ਦੁਖ ਆ ਬਣੇ ਸਾਰਾ ਪਿੰਡ ਇਕੱਠਾ ਹੋ ਜਾਂਦਾ ਸੀ । ਪਰ ਫੇਰ ਵੀ ਸਾਰੇ ਲੋਕ ਇਕ ਵਿਚਾਰ ਦੇ ਕੁਦਰਤ ਨੇ ਨਹੀ ਬਣਾਇ, ਜਿੰਨਾਂ ਵਿਚੋ ਦਿਲਜਾਨ ਮਤੀ ਜਿਹੀ ਕੁਲਹਿਣੀ ਇਸਤ੍ਰੀ ਵੀ ਹੋ ਸਕਦੀ ਹੈ, ਆਮ ਤੌਰ ਪਰ ਜਿਸਨੂੰ ਪੁੱਠੀ ਜੋਟੀ ਕਿਹਾ ਜਾ ਸਕਦਾ ਹੈ ।

ਜੋ ਇਸਤ੍ਰੀਆਂ ਲਈ ਸਨੌਖਾ ਸਿਖਿਯਾ ਦਾ ਮਾਧਿਮ ਹੈ । ਇਸਤ੍ਰੀ ਨੂੰ ਪਤੀ ਦੀ ਸੇਵਾ ਦਾ ਸੇਹਰਾ ਧੁਰ ਧੁਰਾਂਤ੍ਰੀ ਬੰਨਿਆ ਆ ਰਿਹਾ ਹੈ । ਜਿਵੇਂ ਰਾਜੇ ਦੇ ਨਾਲ ਵਜੀਰ ਸੁਭਾਇਮਾਨ ਹੁੰਦਾ ਹੈ, ਰਾਜੇ ਦੀ ਰਖਿਆ ਤੇ ਸੇਹਤ ਦਾ ਪ੍ਰਬੰਧ ਵਜੀਰ ਨੇ ਕਰਨਾ ਹੈ ਹਰ ਵੇਲੇ ਅੰਗ ਸੰਗ ਵਿਚਰਨਾ ਹੈ ਆਪ ਔਖ ਵਿਚ ਪੈ ਕੇ ਰਾਜੇ ਲਈ ਸੁਖ ਆਰਾਮ ਮੁਹੀਆ ਕਰਨਾਂ ਹੁੰਦਾ ਹੈ । ਵਜੀਰ ਦੀ ਲੋੜ ਤੇ ਖਰਚ ਉਸ ਦੇ ਸੁਖ ਦੀ ਜਿਮੇਂਵਾਰੀ ਰਾਜੇ ਨੇਂ ਹੀ ਨਿਭਾਉਣੀ ਹੁੰਦੀ ਹੈ । ਜਿਸ ਲਈ ਇਹਨਾਂ ਵਿਚ ਤਾਲ ਮੇਲ ਤੇ ਸਲਾਹ ਸੁਰ ਦੇ ਸਮੇਲ ਦੀ ਬਰਕਤ ਜ਼ਰੂਰੀ ਹੈ । ਜੇ ਪੁਰਸ਼ ਕੁਕਰਮੀ ਹੈ ਭਾਵੇਂ ਇਸਤ੍ਰੀ ਕਿੰਨੀ ਵੀ ਸਦਾਚਾਰਕ ਕਿਉਂ ਨਾ ਹੋਵੇ ਮਨ ਕਰਕੇ ਸੁਖੀ ਨਹੀਂ ਹੋ ਸਕਦੀ । ਜੇ ਇਸਤ੍ਰੀ ਕੁਲਹਿਣੀ ਹੈ ਤਾਂ ਪਤੀ ਕਿਤਨਾ ਹੀ ਧਨ ਕਰਕੇ ਜਾਂ ਸਦਾ ਚਾਰਕ ਪੱਖੋਂ ਅੰਮੀਰ ਕਿਉਂ ਨਾ ਹੋਵੇ, ਮਨ ਦੀ ਅੰਮੀਰੀ ਤੋਂ ਸੱਖਣਾ ਹੀ ਰਹੇਗਾ । ਪੂਰੇ ਸਤਿਗੁਰ ਨਾਨਕ ਦੇਵ ਜੀ ਦਾ ਪਵਿਤ੍ਰ ਉਪਦੇਸ਼ ਹੈ :– ☞

ਦੇ ਚੜਨ ਨਾਲ ਬਾਦਸਾਹ ਅਦਾਲਤ ਲਾ ਕੇ ਬੈਠਾ ।

੧- ਤਾਂ ਸ਼ਾਹ ਨੇ ਉਹ ਇਸਤ੍ਰੀ ਚੋਰ ਦੇ ਹਵਾਲੇ ਕਰ ਦਿਤੀ ।

੨- ਅਤੇ ਬਾਦਸ਼ਾਹ ਨੇ ਚੋਰ ਦੀ ਬਹੁਤ ਵਾਰ ਸਿਫਤ ਕੀਤੀ ।

੩- ਨਾਲ ਬਹੁਤ ਸਾਰੇ ਧਨ ਦੇ ਭੰਡਾਰ ਖੋਲ ਦਿਤੇ ਅਰਥਾਤ ਬਹੁਤ ਸਾਰਾ ਧਨ ਦੇ ਦਿਤਾ ।।੧੧।।

੪- ਏ ਦਿਲ ਨੇ ਰਾਜਮਤੀ ਇਸਤ੍ਰੀ (ਬੇਦਿਲ ਸਾਹ) ਚੋਰ ਨੇ ਲੈ ਲਈ ਅਤੇ ਠਗ ਨੂੰ ਉਥੋਂ ਕਢ ਦਿਤਾ ।

੫- ਚੋਰ ਨੇ ਆਹ ਹੋਸਿਆਰੀ ਕਰਕੇ ਕਿ ਲਾਲ ਬਸਤ੍ਰ ਹਰੇ ਤੇ ਸ਼ੱਕੀ ਪੁਰਸ਼ ਨੂੰ ਮਾਰਕੇ ਕਾਮਿਆਬੀ ਹਾਸਲ ਕਰ ਲਈ ।

ਇਥੇ ਇਹ ੩੯ਵਾਂ ਪ੍ਰਕਰਣ ਸਮਾਪਤ ਹੈ ।।੩੯।।੭੪੨।।ਅਫ਼ਜੂੰ।।

੬- ਇੱਕ ਜੱਟ ❖(ਜੰਗਲ) ਵਿਚ ਵਸਦਾ ਸੀ ਉਸ ਦੇ ਘਰ ☐ਕੁਲਹਿਨੀ ਇਸਤ੍ਰੀ ਵਸਦੀ ਸੀ

੭- ਉਸਦਾ ਪਤੀ ਜੋ ਕਹੇ ਉਹ ਨਹੀਂ ਸੀ ਕਰਦੀ ਸਗੋਂ ਗਾਲਾਂ ਦੀ ਵਾਛੜ ਕਰ ਦਿੰਦੀ ਸੀ ।।੧।।

੮- ਅਤੇ ਉਸ ਦੀ ਇਸ ਇਸਤ੍ਰੀ ਦਾ ਸ੍ਰੀ ਦਿਲਜਾਨ ਮਤੀ ਨਾਮ ਸੀ

੯- ਜਿਸ ਦੇ ਪਤੀ ਨੂੰ (ਅਚਲ ਦੇਵ) ਕਹਿੰਦੇ ਸਨ ।

੧੦- ਜੋ ਦਿਨ ਰਾਤ ਆਪਣੀ ਇਸਤ੍ਰੀ ਤੋਂ ਡਰਦਾ ਰਹਿੰਦਾ ਸੀ ।

੧੧- ਕਿ ਕਿਤੇ ਘਰ ਜਾ ਕੇ ਮਾਰ ਹੀ ਨਾਂ ਪਵੇ ।।੨।।

੧੨- ਜਿਥੇ ਜਾ ਕੇ ਦਰਿਆ ਬਿਆਸਾ ਤੇ ਸਤਲੁਜ ਇਕੱਠੇ ਹੁੰਦੇ ਹਨ ।

੧੩- ਉਥੇ ਇਹ ਦੋਵੇਂ ਰਹਿੰਦੇ ਸਨ ਅਤੇ ਖੂਬ ਚੌਧਰ ਕਰਦੇ ਸਨ ।।੩।।

੧੪- ਜਿਹੜਾ ਕੰਮ (ਅਚਲ ਦੇਵ) ਕਰਨਾ ਚਾਹੁੰਦਾ ਉਹ ਇਸਤ੍ਰੀ ਉਹ ਕੰਮ ਤਾਂ ਨਾ ਕਰੇ ਸਗੋਂ ਉੱਤਰ ਦੇਂਦੀ ਤੇ

੧੫- ਜੋ ਉਹ ਦੱਸੇ ਉਹ ਤਾਂ ਨਾ ਕਰੇ ਸਗੋਂ ਅਗਿਉਂ ਐਉਂ ਕਹਿੰਦੀ ।

੧੬- ਅਤੇ ਉਸ ਤੋਂ ਉਲਟ ਕੰਮ ਕਰਨ ਦੀ ਹੱਠ ਕਰਦੀ ।

੧੭- ਪਤੀ ਦੀ ਆਪਣੇ ਦਿਲ ਵਿਚ ਕੋਈ ਪ੍ਰਵਾਹ ਨ ਰੱਖਦੀ ।।੪।।

੧੮- ਪਿਤ੍ਰਾਂ ਨਮਿਤ ਰੋਟੀ ਕਰਨ ਦਾ ਦਿਨ ਆ ਪਹੁੰਚਿਆ ।

੧੯- ਅਤੇ ਪਿਤਰਾਂ ਦੇ ਸਰਾਧ ਦੀ ਤਿਥੀ ਕੰਨੀਂ ਆ ਪਈ ।

੨੦- ਤਾਂ ਅਚਲਦੇਵ ਨੇ ਕਿਹਾ ਕਿ ਸਰਾਧ ਨਹੀਂ ਕਰਨਾ ।

੨੧- ਤਾਂ ਸ੍ਰੀ ਦਿਲਜਾਨ ਮਤੀ ਨੇ ਕਿਹਾ ਕਿ ਮੈਂ ਤਾਂ ਅਵੱਸ ਕਰਾਂਗੀ ।।੫।।

੨੨- ਅਤੇ ਉਹਨਾਂ ਝੱਟ-ਪੱਟ ਸਰਾਧ ਦਾ ਸਮਾਨ ਬਣਾ ਲਿਆ ।

੨੩- ਬ੍ਰਾਹਮਣਾਂ ਨੂੰ ਰੋਟੀ ਖਵਾਉਣ ਵਾਲਾ ਦਿਨ ਆ ਗਿਆ ।

੨੪- ਪਤੀ ਨੇ ਕਿਹਾ ਕਿ ਐ ਇਸਤ੍ਰੀ ਆਹ ਕੰਮ ਕਰੀਂ ।

੨੫- ਇਨਾਂ ਬ੍ਰਾਹਮਣਾਂ ਨੂੰ ਕੋਈ ਦੱਛਣਾ ਨਾਂ ਦੇਵੀਂ ।।੬।।

੨੬- ਇਸਤ੍ਰੀ ਬੋਲੀ ਮੈਂ ਘੱਟ ਨਹੀਂ ਕਰਨੀ ।

੨੭- ਇੱਕ ਇੱਕ ਟਕਾ ਤੇ ਨਾਲ ਪਾਨਾਂ ਦਾ ਬੀੜਾਂ ਪਿਤ੍ਰਾਂ ਲਈ ਕੱਪੜਾ ਰਸਦ ਦੇਵਾਂਗੀ ।

੨੮- ਇਹ ਬ੍ਰਾਹਮਣਾਂ ਨੂੰ ਦੇਣ ਵਿਚ ਦੇਰੀ ਨਹੀਂ ਕਰਾਂਗੀ ।

੨੯- ਤੇਰੇ ਸਿਰ ਪਰ ਰੀਦ (ਬਿਸਟਾ) ਪਾਵਾਂਗੀ ।।੭।।

੩੦- ਤਦ ਫੇਰ ਬ੍ਰਾਹਮਣਾਂ ਨੂੰ ਬਨਾਕੇ ਖਾਣਾ ਖਵਾਇਆ ।

੩੧- ਖੁੱਲਾ ਧਨ ਦੇ ਕੇ ਘਰਾਂ ਨੂੰ ਤੋਰ ਦਿਤਾ ।

੩੨- ਫੇਰ ਅਚਲਦੇਵ ਨੇ ਉਸ ਇਸਤ੍ਰੀ ਨੂੰ ਐਉਂ ਕਿਹਾ ।

੩੩- ਐ ਮੇਰੀ ਪਿਆਰੀ ! ਤੂੰ ਸਾਸਤ੍ਰ ਦੀ ਰੀਤ ਸੁਣ ।।੮।।

੩੪- ਕਿ ਪਿੰਡ ◆ਨਦੀ ਵਿਚ ਜਾ ਕੇ ਜਲ ਪ੍ਰਵਾਹ ਕਰੀਦੇ ਹਨ ਇਸ ਵਿਚ ਕੋਈ ਸ਼ੱਕ ਵਾਲੀ ਗੱਲ ਨਹੀਂ ਹੈ ।

੩੫- ਪਰ ਉਸ ਇਸਤ੍ਰੀ ਨੇ ਪਤੀ ਦਾ ਕਿਹਾ ਨਾਂ ਕੀਤਾ ਸਗੋਂ ਕਿਸੇ ਕੁਥਾਂਇ ਹੀ ਸੁੱਟ ਦਿਤੇ ।।੯।।

੩੬- ਤਾਂ ਉਸ ਜੱਟ ਨੇ ਬਹੁਤ ਗੁੱਸਾ ਮੰਨਿਆ

੩੭- ਉਸ ਇਸਤ੍ਰੀ ਦੇ ਵਤੀਰੇ ਨੂੰ ਦਿਲ ਵਿਚ ਵਿਪਤਾ ਕਰਕੇ ਮੰਨਿਆ ।

੩੮- ਅਤੇ ਦਿਲ ਵਿਚ ਸੋਚਿਆ ਕਿ ਇਸ ਨੂੰ ਕਿਤੇ ਨਦੀ ਵਿਚ ਰੋੜਕੇ ਮਾਰੀਏ ।

੩੯- ਤੇ ਇਹ ਰੋਜ ਰੋਜ ਦੀ ਬਿਮਾਰੀ ਦੂਰ ਕਰੀਏ ।।੧੦।।

੪੦- ਫੇਰ ਉਸ ਨੇ ਇਸਤ੍ਰੀ ਨੂੰ ਐਉਂ ਕਿਹਾ ।

੪੧- ਕਿ ਐ ਬੇ-ਅਕਲ ਤੂੰ ਪੇਕੇ ਨਹੀਂ ਜਾਣਾ। ਉਸ ਨੇ ਕਿਹਾ ਕਿ ਮੈਂ ਜਰੂਰ ਜਾਵਾਂਗੀ ।

੪੨- ਤਾਂ ਜੱਟ ਨੇ ਕਿਹਾ ਕਿ ਜੇ ਜਾਣ ਹੀ ਹੈ ਤਾਂ ਮੈਂ ਡੋਲੀ ਕਰ ਦਿੰਦਾ ਹਾਂ ।

੪੩- ਤਾਂ ਇਸਤ੍ਰੀ ਨੇ ਕਿਹਾ ਕਿ ਮੈਨੂੰ ਡੋਲੀ ਦੀ ਕੋਈ ਲੋੜ ਨਹੀਂ ਮੈਂ ਤਾਂ ਐਸੇ ਹੀ ਤੁਰ ਕੇ ਚਲੀ ਜਾਵਾਂਗੀ ।।੧੧।।

੪੪- ਉਹ ਫੇਰ ਉਸ ਇਸਤ੍ਰੀ ਨੂੰ ਨਾਲ ਲੈ ਕੇ ਤੁਰ ਪਿਆ ।

੪੫- ਚਲਦੇ ਚਲਦੇ ਨਦੀ ਦੇ ਕਿਨਾਰੇ ਪਹੁੰਚ ਗਏ ।

੪੬- ਫੇਰ ਜੱਟ ਨੇ ਇਸ ਤਰ੍ਹਾਂ

❖ ਜੰਗਲ ਦੇਸ ਜੋ ਬਾਰ ਦੇ ਇਲਾਕੇ ਵਿਚ ਪੈਂਦਾ ਹੈ ਅਤੇ ਉਥੇ ਦੇ ਵਸਨੀਕਾਂ ਨੂੰ ਜਾਂਗਲੀ ਹੀ ਕਿਹਾ ਜਾਂਦਾ ਹੈ ।

☐ ਕੁਲੇਸ ਕਰਨ ਵਾਲੀ ਆਪ ਹੁਦਰੀ ।

◆ ਪਿੰਡ ਆਟਾ ਗੁੰਨ ਕੇ ਪੇੜੇ ਬਣਾ ਕੇ ਜਲ ਵਿਚ ਰੋੜ ਦੇਣ ਦੀ ਬ੍ਰਾਹਮਣੀ ਪ੍ਰਥਾ ਹੈ ਜੋ ਬ੍ਰਾਹਮਣਾ ਨੇ ਲੋਕਾਂ ਨੂੰ ਮੁਕਤਿ ਲੈ ਕੇ ਦੇਣ ਦਾ ਢੋਂਗ ਰਚਿਆ ਗਿਆ ਹੈ । ਸਾਰੀ ਉਮਰ ਦੇ ਕੀਤੇ ਕਰਮ ਆਟੇ ਦੇ ਪੇੜਿਆ ਨਾਲ ਹੀ ਮੁਕਾਏ ਜਾ ਸਕਦੇ ਹਨ ।

ੴ ੳ- ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ।

ਤਿਸ ਨਾਰੀ ਕਉ ਦੁਖੁ ਨ ਜਮਾਨੈ ।।੩।।ਪੰ: ੧੦੮੮ ।।

ਅ- ਕਲਿਜੁਗ ਮਹਿ ਮਿਲਿਆ ਸੰਜੋਗ ।।

ਜਿਚਰ ਆਗਿਆ ਤਿਚਰੁ ਭੋਗਹਿ ਭੋਗ ।।

ਉਹੀ ।।

ਬੇਸੁਰੀ ਵਿਚ ਸੰਜੋਗ ਦੀ ਕੜੀ ਟੁਟ ਕੇ ਰਹਿ ਜਾਂਦੀ ਹੈ । ਜਿਵੇਂ ਇਕ ਇਸਤ੍ਰੀ ਆਪਣੇ ਸਿਰ ਦੇ ਸਾਂਈ ਆਪਣੇ ਪਤੀ ਦੇਵ ਦੇ ਦੱਸੇ ਰਾਹ ਤੋਂ ਖੁੰਝ ਕੇ ਕਾਲੀ ਧਾਰ ਵਿਚ ਡੁਬਕੇ ਮਰ ਗਈ. ਇਸੇ ਤਰ੍ਹਾਂ ਸਿੱਖ ਆਪਣੇ ਸਤਿਗੁਰ ਦਾ ਸ਼ੁਭ ਤੇ ਪਵਿਤ੍ਰ ਉਪਦੇਸ ਗੁਰਮਤਿ ਨੂੰ ਨਾਂ ਮੰਨ ਕੇ ਅਥਵਾ (ਕਮਾਕੇ) ਉਸ ਤੋਂ ਉਲਟ ਮਨਮਤਿ ਡੇਰੇਦਾਰਾਂ ਦੇ ਪਿਛੇ ਪੁੱਠਾ ਚਲਣ ਵਾਲਾ ਵੀ ਕਦੇ ਇਸ ਸੰਸਾਰ ਰੁਪੀ ਮੰਝਧਾਰ ਤੋਂ ਪਾਰ ਨਹੀਂ ਹੋ ਸਕਦਾ । ਦਿਲਜਾਨ ਮਤੀ ਵਾਂਗ -- ਕਾਲੀਧਾਰ ਵਿਚ ਡੁੱਬੇਗਾ ।

ਉਚਾਰੋ ।। ੧ਸੁਨੁ ਅਬਲਾ ਤੈਂ ਬਚਨ ਹਮਾਰੋ ।।੧੨।। ੨ਸੁਖੀ ਚਲਹੁ ਚੜਿ ਨਾਵ ਪਿਯਾਰੀ ।। ੩ਮਾਨਿ ਲੇਹੁ ਯਹ ਮੋਰ ਉਚਾਰੀ ।। ੪ਤ੍ਰਿਯ ਕਹਯੋ ਬੈਲ ਪੂਛ ਗਹਿ ਜੈਹੌਂ ।। ੫ਅਬ ਹੀ ਪਾਰਿ ਨਦੀ ਕੇ ਹ੍ਵੈਹੌਂ ।।੧੩।। ਸਵੈਯਾ ।। ੬ਭੋਰ ਹੁਤੇ ਗਰਜੈ ਲਰਜੈ ਬਰਜੈ ਸਭ ਲੋਗ ਰਹੈ ਨਹਿ ਠਾਨੀ ।। ੭ਸਾਸੁ ਕੇ ਤ੍ਰਾਸ ਨ ਆਵਤ ਸ੍ਵਾਸ ਦੁਆਰਨ ਤੇ ਫਿਰਿ ਜਾਤ ਜਿਠਾਨੀ ।। ੮ਪਾਸ ਪਰੋਸਿਨ ਬਾਸ ਗਹਯੋ ਬਨ ਲੋਗ ਭਏ ਸਭ ਹੀ ਨਕ ਵਾਨੀ ।। ੯ਪਾਨੀ ਕੇ ਮਾਂਗਤ ਪਾਥਰ ਮਾਰਤ ਨਾਰਿ ਕਿਧੌਂ ਘਰ ਨਾਹਰ ਆਨੀ ।।੧੪।। ਦੋਹਰਾ ।। ੧੦ਬੈਲ ਪੂਛਿ ਗਹਿਕੈ ਜਬੈ ਗਈ ਨਦੀ ਕੇ ਧਾਰ ।। ੧੧ਦ੍ਰਿੜ ਕਰਿ ਯਾਕਹੌਂ ਪਕਰਿਯੈ ਬੋਲ ਸੁ ਕੂਕਿ ਗਵਾਰ ।।੧੫।। ੧੨ਛੋਰਿ ਪੂਛਿ ਕਰ ਤੇ ਦਈ ਸੁਨੀ ਕੂਕਿ ਜਬ ਕਾਨ ।। ੧੩ਗਾਰੀ ਭਾਖਤ ਬਹਿ ਗਈ ਜਮ ਪੁਰ ਕਿਯਸਿ ਪਯਾਨ ।।੧੬।। ੧੪ਨਾਰਿ ਕਲਹਨੀ ਬੋਰਿ ਕਰਿ ਜਾਟ ਅਪੇ ਗ੍ਰਿਹ ਮਾਹਿ ।। ੧੫ਕਹਾਂ ਸੁਖੀ ਤੇ ਜਨ ਬਸੈਂ ਅਸਿਨ ਬਯਾਹਨ ਜਾਹਿ ।।੧੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਲੀਸਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੦।। ੭੫੯।। ਅਫਜੂੰ ।।

।। ਦੋਹਰਾ ।। ੧੬ਸਾਹ ਜਹਾ☼ਪੁਰ ਮੈਂ ਹੁਤੀ ਇਕ ਪਟੂਆ ਕੀ ਨਾਰਿ ।। ੧੭ਅਤਿ ਚਰਿਤ੍ਰ ਤਿਨ ਜੋ ਕਰਾ ਸੋ ਤੁਹਿ ਕਹੌਂ ਸੁਧਾਰਿ ।।੧।। ਅੜਿੱਲ ।। ੧੮ਪ੍ਰੀਤਿ❋ ਮੰਜਰੀ ☼ਤ੍ਰਿਯ ਕੋ ਨਾਮ ਬਖਾਨਿਯਤ ।। ੧੯ਸੈਨਾਪਤਿ ਤਿਹ ਪਤਿ ਕੌ ਨਾਮ ਸੁ ਜਾਨਿਯਤ ।। ੨੦ਬੀਰਭੱਦ੍ਰ ਨਰ ਇਕ ਸੌ ਹਿਤ ਤਾਕੋ ਭਯੋ ।। ੨੧ਹੋ ਪਠੈ ਸਹਚਰੀ ਬੋਲਿ ਤਾਹਿ ਨਿਜੁ ਘਰ ਲਯੋ ।।੨।। ਚੌਪਈ ।। ੨੨ਅਧਿਕ ਤਵਨ ਸੌ ਨੇਹ ਲਗਾਯੋ ।। ੨੩ਸਮੈ ਪਾਇ ਕਰਿ ਕੇਲ ਮਚਾਯੋ ।। ੨੪ਤਬ ਲੌ ਆਵਤ ਪਟੂਆ ਭਯੋ ।। ੨੫ਮਿਤ੍ਰਹਿ ਡਾਰਿ ਮਾਟ ਮਹਿ ਦਯੋ ।।੩।। ੨੬ਦ੍ਵੈਵ ਤਰਬੂਜਨਿ ਰਾਖਿ ਘਰ ਮਾਹੀ ।। ੨੭ਇਕ ਕਾਟਯੋ ਕਾਟਯੋ ਇਕ ਨਾਹੀ ।। ੨੮ਗੁੱਦਾ ਭਖਯੋ ਖਪਰ ਸਿਰ ਧਰਯੋ ।। ੨੯ਦੁਤਿਯਾ ਲੈ ਤਿਹ ਊਪਰ ਜਰਯੋ ।।੪।। ੩੦ਇਹੀ ਬਿਖੈ ਪਟੂਆ ਗ੍ਰਿਹ ਆਯੋ ।। ੩੧ਬੈਠਿ ਖਾਟ ਪਰ ਪ੍ਰਮੁਦ ਬਢਾਯੋ ।। ੩੨ਕਹਯੋ ਭੱਛ ਕਛੁ ਤਰੁਨਿ ਤਿਹਾਰੇ ।। ੩੩ਅਬ ਆਗੇ ਤਿਹੱ ਧਰਹੁ ਹਮਾਰੇ ।।੫।। ੩੪ਜਬ ਇਹ ਭਾਂਤਿ ਤ੍ਰਿਯਾ ਸੁਨ ਪਾਯੋ ।। ੩੫ਕਾਟਿ ਤਾਹਿ ਤਰਬੁਜ ਖੁਲਾਯੋ ।। ੩੬ਮਿਤ੍ਰ ਲੇਤ ਤਿਹ ਕੌ ਅਤਿ ਡਰਾ ।। ੩੭ਹਮਰੋ ਘਾਤ ਤ੍ਰਿਯਾ ਇਨ ਕਰਾ ।।੬।। ੩੮ਕਾਟਿ ਤਾਹਿ ਤਰਬੁਜ ਖੁਲਾਯੋ ।। ੩੯ਪੁਨਿ ਪਟੂਆ ਸੌ ਭੋਗ ਕਮਾਯੋ ।। ੪੦ਕੇਲ ਕਮਾਇ ਟਾਰਿ ਤਿਹੱ ਦਯੋ ।। ੪੧ਮਿਤ੍ਰਹਿ ਕਾਢਿ ਖਾਟ ਪਰ

☼ ਸਾਹ ਜਹਾਨ ਪੁਰ ਯੂਪੀ ਦੇ ਇਕ ਫੌਜੀ ਦਲੇਰ ਖਾਂ ਨੇ ਸੰਨ ੧੬੪੭ ਵਿਚ ਦਿਉਗ (ਗੰਗਾ) ਨਦੀ ਦੇ ਖੱਬੇ ਕਿਨਾਰੇ ਆਬਾਦ ਕੀਤਾ ਸੀ ਰੇ ਯੂਪੀ ਦੇ ਇਲਾਕੇ ਦਾ ਪ੍ਰਸਿਧ ਸ਼ਹਿਰ ਹੈ

❋ ਇਸ ਪ੍ਰੀਤ ਮੰਜਰੀ ਨੇ ਲਗਾਤਾਰ ਹੀ ਥੋੜੇ ਸਮੇਂ ਵਿਚ ਤਿੰਨ ਵਾਰੀ ਭੋਗ ਕਮਾਇਆ- ਵਿਰੋਧੀ ਵੀਰਾਂ ਦਾ ਗਿਲਾ ਹੈ ਕਿ ਭੋਗ ਵਿਲਾਸਾਂ ਦੇ ਪ੍ਰਕਰਣ ਕਿਉਂ ਲਿਖੇ ਗਏ ਹਨ ? ਉਹ ਅੰਦਰਲੀ ਤੈਹ ਖੋਲਕੇ ਨਹੀਂ ਵੇਖਦੇ ਭੋਗ ਕਮਾਨਾ ਗੁਨਾਹ ਨਹੀਂ ਸਤਿਗੁਰ ਦੇਵਾਂ ਦਾ ਅਰਸ਼ੀ ਫੁਰਮਾਣ ਹੈ :-

ਸਦਾ ਰਾਵਹਿ ਪਿਰੁ ਆਪਣਾ ਸਚੀ ਸੇਜ ਸੁਭਾਇ ।।
ਪਿਰਕੈ ਪ੍ਰੇਮਿ ਮੋਹੀਆ ਮਿਲਿ ਪ੍ਰੀਤਮ ਸੁਖ ਪਾਇ ।।ਪੰ: ੪੨੬।। ਮ: ੩।।

ਇਸ ਲਈ ਇਹ ਕੋਈ ਅਬ ਕਰਮ ਨਹੀਂ , ਅਬ ਕਰਮ ਹੈ ਹਲਕਾਅ ਜਾਣਾ, ਥਾਂ ਕੁਥਾਂ ਜਾਂ ਵਿਚਰਨਾਂ ਜਿਵੇਂ ਕਿ ਪ੍ਰੀਤ ਮੰਜਰੀ ਦੀ ਕਰਤੂਤ ਦੱਸੀ ਹੈ - ਜਿਸ ਬਾਰੇ ਗੁਰਬਾਣੀ ਦਾ ਹੁਕਮਨਾਮਾ ਹੈ :-

ਕਰੈ ਦੁਹਕਰਮ ਦਿਖਾਵੈ ਹੋਰੁ ।।
ਰਾਮ ਕੀ ਦਰਗਹ ਬਾਧਾ ਚੋਰ ।।ਪੰ:੧੬੪।ਮ: ੩।।

ਭਾਵੇਂ ਹੈ ਇਸਤ੍ਰੀ ਯਥਾ ਪੁਰਸ਼ ਇਹੁ ਜਿਹਾ ਕੁਕਰਮੀ ਧਰਮ ਰਾਜ ਦੇ ਵੇਹੜੇ ਵਿਚ ਜਾ ਕੇ ਚੋਰ ਕਰਾਰ ਦਿੱਤਾ ਜਾਵੇਗਾ, ਅਤੇ ਚੋਰੀ ਦੇ ਦੰਡ ਦਾ ਭਾਗੀ ਹੋਵੇਗਾ । ਇਹ ਠੀਕ ਹੈ ਕਿ ( ਪ੍ਰੀਤ ਮੰਜਰੀ ) ਐਥੇ ਪਤੀ ਨੂੰ ਧੋਖਾ ਦੇ ਕੇ ਮੂਰਖ ਬਨਾਉਣ ਵਿਚ ਸਫਲ ਹੋ ਗਈ ਪਰ ਧਰਮ ਰਾਜ ਦੇ ਦਫਤ੍ਰ ਵਿਚ ਕਿਵੇ ਬਚ ਸਕਦੀ ਹੈ ਇਥੇ ਵੀ ਬਹੁਤਾ ਵਿਚ ਅੱਗ ਲੁਕਾਈ ਨਹੀਂ ਰਹਿੰਦੀ । ਅਨਿਕ ਪੜਦੇ ਮਹਿ ਕਮਾਵੈ ਵਿਕਾਰ।। ਖਿਨ ਮਹਿ ਪ੍ਰਗਟ ਹੋਹਿ ਸੰਸਾਰ ।।੩।। ਉਹੀ ।। ਜਿਹੜੇ ਇਸਤ੍ਰੀ ਪੁਰਸ਼ ਸੇਹਜਾ ਸੁਖ ਤੇ ਹੋਰ ਸਿੰਗਾਰ ਤੇ ਕਾਮਾਦਿ ਦੂਤਾਂ ਦੇ ਵਸਿ ਪੈ ਕੇ ਅੰਧੇ ਹੋ ਜਾਂਦੇ ਨੇ ਅਤੇ ਰੂਪ ਜੋਬਨ ਦੀ ਬਦ ਮਸਤੀ ਵਿਚ ਇਸੇ ਵਿਹਾਰ ਦੇ ਰੁਝੇਵੇ ਵਿਚ ਰੁਝੇ ਰਹਿੰਦੇ ਹਨ ਉਹ ਅਸਲ ਵਿਚ ਹਰਿ ਰੰਗ ਤੋਂ ਕੋਰੇ ਹੋਣ ਦੀ ਨਿਸ਼ਾਨੀ ਹਨ ਜੋ ਕਿਸੇ ਵੀ ਪ੍ਰਮਾਰਥ ਤੋਂ ਸੱਖਣੇ ਹਨ । ਜੋ ਕੁਝ ਸੀਨ ਦਿਖਾਕੇ ਪ੍ਰਮਰਥ ਦਾ ਤੇ ਬਹਾਦਰੀ ਦੇ ਦ੍ਰਿਸ਼ ਸਾਹਮਣੇ ਆਉਣਗੇ ਕਿਉਂਕਿ ਜਿਸਨੇ ਰਾਤ ਦੀ ਹਨੇਰੀ ਨਹੀਂ ਤੱਕੀ ਉਹ ਦਿਨ ਦੀ ਚਾਂਦਨੀ ਦੀ ਕਦਰ ਨਹੀਂ ਕਰੇਗਾ ਜੇ ਨੇਤ੍ਰਾਂ ਦੀ ਵਿਸ਼ੇਸ਼ਤਾ ਪੁਛਣੀ ਹੈਂ ਤਾਂ ਕਿਸੇ ਨੇਤ੍ਰਹੀਣ ਸੁਰਦਾਸ ਤੋਂ ਪੁੱਛੋ । ਚੋਰ ਦੀ ਚੋਰੀ ਦਾ ਜ਼ਿਕਰ ਪਹਿਲਾ ਕਰਕੇ ਸਾਧ ਦੀ ਉਪਮਾ ਪਲਬ ਦੀ ਹੈ । ਪਰ ਇੱਕ ਇਹ ਗਲ ਯਾਦ ਰੱਖੋ :-

ਉਲਟੇ ਵਖਤਿ ਪਏ ਜਦਿ ਵੈਰੀ ਚਾਇ ਸੁਟਾਈ ਤਖਤੋਂ ।
ਹਾਸ਼ਮ ਆਖ ਕਿਨ੍ਹੇਂ ਸੁਖ ਪਾਇਆ ਜ਼ਾਲਮ ਨੇਹੁ ਕੰਬਖਤੋਂ ।।

ਕਿਹਾ

੧- ਐ ਇਸਤ੍ਰੀ ਮੇਰੀ ਗੱਲ ਸੁਣ ਲੈ ।।੧੨।।

੨- ਬੇੜੀ ਤੇ ਚੜ੍ਹਕੇ ਸੁਖ ਨਾਲ ਨਦੀ ਪਾਰ ਚਲੋ ।

੩- ਮੇਰੀ ਕਹੀ ਇਹ ਗੱਲ ਮੰਨ ਲੈ ।

੪- ਪਰ ਇਹ ਉਸਦੀ ਕੋਈ ਗੱਲ ਨਹੀਂ ਮੰਨਦੀ ਇਸ ਲਈ ਇਸਤ੍ਰੀ ਨੇ ਕਿਹਾ ਕਿ ਮੈਂ ਤਾਂ ਬੈਲ ਦੀ ਪੂੰਛ ਫੜਕੇ ਜਾਵਾਂਗੀ ।

੫- ਅਤੇ ਹੁਣੇ ਨਦੀ ਤੋਂ ਪਾਰ ਹੋ ਜਾਵਾਂਗੀ ।।੧੩।।

੬- ਸਵੇਰ ਦਾ ਵੇਲਾ ਸੀ ਬਦਲ ਗੂੰਜ ਰਿਹਾ ਸੀ ਅਤੇ ਬਿਜਲੀ ਚਮਕਾਂ ਮਾਰਦੀ ਸੀ ਸਾਰੇ ਲੋਕ ਮਨ੍ਹਾਂ ਕਰ ਰਹੇ ਪਰ ਕਿਸੇ ਦੀ ਰੋਕੀ ਨਾਂ ਰੁਕੀ ।

੭- ਸਿਆਣਾ ਵਜ਼ੀਰ ਰਜੇ ਚਿਤ੍ਰ ਸਿੰਘ ਨੂੰ ਸੰਬੋਧਨ ਕਰਕੇ ਕਹਿ ਰਿਹਾ ਹੈ ਕਿ ਸ੍ਰੀ ਦਿਲਜਾਨ ਮਤੀ, ਇਸਤ੍ਰੀ ਨੇ ਆਪਣੀ ਤੇ ਨਾਲ ਸੱਸ ਨੂੰ ਵੀ ਸਾਹ ਲੈਣਾ ਔਖਾ ਕੀਤਾ ਹੋਇਆ ਸੀ ਜੇ ਕਿਤੇ ਜਠਾਨੀ ਘਰ ਆਉਂਦੀ ਤਾਂ ਇਸ ਨੂੰ ਘਰ ਤੱਕ ਕੇ ਦਰ ਉਪਰ ਤੋਂ ਹੀ ਮੁੜ ਜਾਂਦੀ ।

੮- ਜਿਹੜੇ ਘਰ ਦੇ ਨਾਲ ਪੜੋਸੀ (ਗੁਆਂਢੀ) ਵੱਸਦੇ ਸੀ ਅਤੇ ਹੋਰ ਜਿਹੜੇ ਵੀ ਜਾਂਗਲੀ ਲੋਕਾਂ ਦਾ ਵਾਹ ਪੈਂਦਾ ਸਭਦਾ ਉਸਨੇ ਨੱਕ ਚ ਦਮ ਕੀਤਾ ਹੋਇਆ ਸੀ ।

੯- ਜੇ ਕੋਈ ਪਾਣੀ ਮੰਗ ਬੈਹਂਦਾ ਤਾਂ ਉਸਦੇ ਪੱਥਰ ਮਾਰਨ ਨੂੰ ਪੈਂਦੀ ਇਸਤ੍ਰੀ ਕਾਹਦੀ ਉਹ ਸੀ ਤਾਂ ਜਿਵੇਂ ਘਰੇਂ ਸ਼ੇਰਨੀ ਲਿਆਂਦੀ ਹੋਵੇ ।।੧੪।।

੧੦- ਜਿਸ ਵੇਲੇ ਉਹ ਬੈਲ ਦੀ ਪੂੰਛ ਫੜਕੇ ਨਦੀ ਦੀ ਡੂੰਘੀ ਧਾਰ ਵਿਚ ਪੁੱਜੀ ।

੧੧- ਤਾਂ ਉਸਦੇ ਪਤੀ ਅਚਲ ਦੇਵ ਨੇ ਬੜੀ ਉੱਚੀ ਆਵਾਜ ਦੇ ਕੇ ਕਿਹਾ ਕਿ ਪੂੰਛ ਨੂੰ ਚੰਗੀ ਤਰ੍ਹਾਂ ਘੁੱਟ ਕੇ ਪਕੜ ਲੈ ।।੧੫।।

੧੨- ਇਹ ਗੱਲ ਕੰਨ ਵਿਚ ਪਈ ਤਾਂ ਉਸ ਨੇ ਸਗੋਂ ਪੂੰਛ ਹੱਥਾਂ ਵਿਚੋਂ ਛੱਡ ਦਿੱਤੀ ।

੧੩- ਮੂੰਹੋਂ ਗੰਦ ਮੰਦ ਬੋਲਦੀ ਰੁੜ ਗਈ ਪਾਣੀ ਵਿਚ ਡੁਬਕੇ ਜਮਲੋਕ ਨੂੰ ਤੁਰ ਗਈ ।।੧੬।।

੧੪- ਉਸ ਕੁਲਹਿਣੀ ਇਸਤ੍ਰੀ ਨੂੰ ਨਦੀ ਵਿਚ ਡੋਬ ਕੇ ਜੱਟ ਆਪਣੇ ਘਰ ਵਿਚ ਆ ਗਿਆ ।

੧੫- ਉਹ ਲੋਕ ਕਿਵੇਂ ਸੁਖੀ ਜੀਵਨ ਬਸਰ ਕਰ ਸਕਦੇ ਹਨ ਜੋ ਇਹੋ ਜਿਹੀ ਕੁਲਹਣੀ ਇਸਤ੍ਰੀ ਨੂੰ ਬਿਆਹੁੰਦੇ ਹਨ ।।੧੭।।

ਇਥੇ ਪ੍ਰਕਣ ਸਮਾਪਤ ਹੈ ।।੪੦।।੭੫੯।। ਅਫ਼ਜੂੰ ।।

੧੬- ਸ਼ਾਹ ਜਹਾਨ ਪੁਰ ਵਿਚ ਇੱਕ ਰੇਸ਼ਮ ਦਾ ਕੰਮ ਕਰਨ ਵਾਲੇ ਦੀ ਇਸਤ੍ਰੀ ਸੀ ।

੧੭- ਵਜ਼ੀਰ ਰਜੇ ਨੂੰ ਕਹਿੰਦਾ ਹੈ ਕਿ ਜਿਹੜਾ ਚਰਿਤ੍ਰ ਉਸਨੇ ਕੀਤਾ ਸੀ ਉਹ ਮੈਂ ਆਪਨੂੰ ਸੁਣਾਉਂਦਾ ਹਾਂ ਸੰਵਾਰਕੇ ।।੧।।

੧੮- ਉਸਦੀ ਇਸਤ੍ਰੀ ਦਾ ਪ੍ਰੀਤ ਮੰਜਰੀ ਨਾਮ ਕਹਿੰਦੇ ਸੀ ।

੧੯- ਸੈਨਾ ਪਤੀ ਉਸਦੇ ਪਤੀ ਦਾ ਨਾਮ ਜਾਣ ਲਵੋ ।

੨੦- ਬੀਰ ਭਦਰ ਨਾਮੀ- ਇੱਕ ਪੁਰਸ਼ ਨਾਲ ਉਸ ਦਾ ਪ੍ਰੇਮ ਹੋ ਗਿਆ ।

੨੧- ਸੇਵਕਾ ਸਹੇਲੀ ਭੇਜਕੇ ਪ੍ਰੀਤ ਮੰਜਰੀ ਨੇ ਬੀਰ ਭੱਦਰ ਨੂੰ ਆਪਣੇ ਘਰ ਬੁਲਾ ਲਿਆ ।।੨।।

੨੨- ਉਸ ਨਾਲ ਪ੍ਰੀਤ ਮੰਜਰੀ ਨੇ ਅਤਿ ਨੇੜਤਾ ਪਾ ਲਈ ।

੨੩- ਸਮਾਂ ਪਾ ਕੇ ਉਸ ਨਾਲ ਭੋਗ ਬਿਲਾਸ ਵੀ ਕੀਤਾ ।

੨੪- ਇਤਨੇ ਨੂੰ ਸੈਨਪਤੀ ਆਉਂਦਾ ਦਿਸਿਆ ।

੨੫- ਉਸ ਮਿਤਰ ਨੂੰ ਉਸਨੇ ਕਿਸੇ ਮੱਟ ਵਿਚ ਬੈਠਾ ਦਿੱਤਾ ।।੩।।

੨੬- ਦੋ ਤਰਬੂਜ਼ ਉਥੇ ਰੱਖੇ ਹੋਏ ਸਨ ।

੨੭- ਜਿਸ ਵਿਚੋਂ ਇਕ ਤਾਂ ਚੀਰ ਲਿਆ ਸੀ ਦੂਜਾ ਸਾਬਤ ਪਿਆ ਸੀ ।

੨੮- ਕੱਟੇ ਹੋਏ ਦਾ ਗੁੱਦਾ ਤਾਂ ਖਾ ਲਿਆ ਸੀ ਖੋਲ ਜੋ ਉਸਦੇ ਸਿਰ ਤੇ ਰੱਖ ਦਿੱਤਾ ।

੨੯- ਦੂਸਰਾ ਉਸ ਦੇ ਉਪਰ ਜੜ੍ਹ ਦਿਤਾ ।।੪।।

੩੦- ਇਤਨੇ ਨੂੰ ਸੈਨਪਤੀ ਘਰ ਆ ਗਿਆ ।

੩੧- ਮੰਜੇ ਪਰ ਬੈਠਕੇ ਹਾਸੀ ਖੁਸ਼ੀ ਦੀਆਂ ਗੱਲਾਂ ਕੀਤੀਆਂ ।

੩੨- ਸੈਨਪਤੀ ਨੇ ਕਿਹਾ ਕਿ ਕੋਈ ਖਾਣ ਵਾਲੀ ਵਸਤੂ ਹੈ ਤੇਰੇ ਪਾਸ ।

੩੩- ਜੇ ਹੈ ਤਾਂ ਮੈਨੂੰ ਖਾਣ ਲਈ ਦੇਹ ।।੫।।

੩੪- ਜਦੋਂ ਇਹ ਇਸਤ੍ਰੀ ਨੇ ਸੁਣ ਲਿਆ ।

੩੫- ਤਾਂ ਉਸਨੇ ਸਾਬਤ ਤਰਬੂਜ਼ ਕੱਟ ਕੇ ਖਾਣ ਲਈ ਦੇ ਦਿੱਤਾ ।

੩੬- ਜਦੋਂ ਤਰਬੂਜ਼ ਚੁਕਿਆ ਤਾਂ ਉਸਦਾ ਮਿਤ੍ਰ ਡਰਿਆ ।

੩੭- ਕਿ ਹੁਣ ਇਹ ਇਸਤ੍ਰੀ ਮੈਨੂੰ ਮਰਵਾ ਦੇਵੇਗੀ ਕਿਉਂਕਿ ਉਸ ਦੇ ਸਿਰ ਉਪਰ ਇੱਕ ਤਰਬੂਜ ਦਾ ਖੋਲ ਸੀ ਉਸਦੇ ਉਪਰ ਸਾਬਤ ਤਰਬੂਜ਼ ਸੀ ।।੬।।

੩੮- ਪਰ ਉਸਨੇ ਉਪਰੋਂ ਚੁਕ ਕੇ ਤਰਬੂਜ਼ ਚੀਰ ਕੇ ਆਪਣੇ ਪਤੀ ਨੂੰ ਖਵਾ ਦਿੱਤਾ ।

੩੯- ਫੇਰ ਉਸ ਨੂੰ ਪ੍ਰਸੰਨ ਕਰਨ ਲਈ ਉਸ ਦੇ ਨਾਲ ਪ੍ਰੇਮ ਭੋਗ ਵੀ ਕੀਤਾ ।

੪੦- ਐਉਂ ਉਸ ਨੂੰ ਖੁਸ਼ ਕਰਕੇ ਘਰ ਤੋਂ ਤੋਰ ਦਿੱਤਾ ।

੪੧- ਉਪ੍ਰੰਤ ਬੀਰ ਭੱਦਰ ਮਿਤ੍ਰ ਨੂੰ ਬਾਹਰ ਕੱਢਕੇ ਮੰਜੇ ਪਰ ਬੈਠਾ ਲਿਆ ।

ਲਯੋ ।।੭।। ੧ਬਹੁਰਿ ਮਿਤ੍ਰ ਸੌ ਭੋਗ ਕਮਾਯੋ ।। ੨ਮੂਰਖ ਨਾਥ ਨ ਕਛੁ ਛਲ ਪਾਯੋ ।। ੩ਦੁਤਿਯ ਬਾਰ ਤਾਸੋਂ ਰਤਿ ਮਾਨੀ ।। ੪ਦੂਜੇ ਕਾਨ ਨ ਕਿਨਹੂੰ ਜਾਨੀ ।।੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਤਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੧।। ੭੬੭ ।। ਅਫ਼ਜੂੰ ।।

ਦੋਹਰਾ ।। ੫ਏਕ ਪੀਰ ਮੁਲਤਾਨ ਮੈ ਸੁਤ ਬਿਨੁ ਤਾਕੀ ਤ੍ਰੀਯ ।। ੬ਸੋ ਝੂਰਤ ਨਿਜੁ ਚਿੱਤ ਮਹਿ ਬਿਰਧ ਨਿਰਖਿ ਕਰਿ ਪੀਯ ।।੧।। ਅੜਿਲ ।। ੭ਰੁਸਤਮ ਕਲਾ ਤਰੁਨਿ ਕੋ ਨਾਮੁ ਬਖਾਨਿਯੈ ।। ✡ ੮ਸੇਖ ਇਨਾਯਤ ਭਰਤਾ ਤਾਕੋ ਜਾਨਿਯੈ ।। ੯ਅਧਿਕ ਬਿਰਧ ਤੇ ਭੋਗੁ ਨ ਤਾਸੋਂ ਹ੍ਵੈ ਸਕੈ ।। ੧੦ਹੋ ਚੜਤ ਖਲਤ ਹ੍ਵੈ ਗਿਰਤ ਬਾਇ ਮੁਖਿ ਅਤਿ ਥਕੈ ।।੨।। ਚੌਪਈ ।। ੧੧ਇਕ ਦਿਨ ਪੀਰ ਪਾਸ ਤ੍ਰਿਯ ਗਈ ।। ੧੨ਅਧਿਕ ਦੁਖ੍ਯ ਸੌ ਰੋਵਤ ਭਈ ।। ੧੩ਤਾਤੇ ਮਾਂਗ ਲੌਂਗ ਇਕ ਲਯੋ ।। ੧੪ਨਿਜੁ ਕਹੱ ਗਰਭਵਤੀ ਠਹਰਯੋ ।।੩।। ੧੫ਭੋਗ ◻ ਖੁਦਾਯਨ ਭਏ ਕਮਾਯੋ ।। ੧੬ਜੋਰਾਵਰੀ ਗਰਭ ਰਖਵਾਯੋ ।। ੧੭ਨੌਂ ਮਾਸਨ ਪਾਛੇ ਸੁਤ ਭਯੋ ।। ੧੮ਸਕਲ ਮੁਰੀਦਨ ਤਾਹਿ ਉਡਯੋ ।।੪।। ਦੋਹਰਾ ।। ੧੯ਪੀਰ ਬਚਨ ਜੋ ਤੁਮ ਕਰਯੋ ਲੌਂਗ ਦਯੋ ਤ੍ਰਿਯ ਹਾਥ ।। ੨੦ਤਾਂਤੇ ਸੁਤ ਉਪਜਯੋ ਸਦਨ ਕ੍ਰਿਪਾ ਤਿਹਾਰੀ ਸਾਥ ।।੫।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਯਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੨।। ੭੭੨।। ਅਫ਼ਜੂੰ ।।

।। ਦੋਹਰਾ ।। ੨੧ਕਾਰਜ ਕਛੁ ਖਰੀਦ ਕੇ ਪੂਰਬ ਗਯੋ ਪਠਾਨ ।। ੨੨ਏਕ ਗੁਲਾਮ ਖਰੀਦ ਕਰਿ ਰਾਖਿਸ ਗ੍ਰਿਹ ਮਹਿ ਆਨਿ ।।੧।। ਚੌਪਈ ।। ੨੩ਏਕ ਪਠਾਨ ਨਾਰਿ ਤਿਹੱ ਬਰੀ ।। ੨੪ਅਬ ਲੌ ਰਤਿ ਤਾਸੋ ਨਹਿ ਕਰੀ ।। ੨੫ਤਾਸੋ ਬਚਨ ਗੁਲਾਮ ਸੁਨਾਏ ।। ੨੬ਇਹ ਤੇਰੇ ਪਤਿ ਕੇ ਦਸ ਖਾਏ ।।੨।। ਅੜਿਲ ।। ੨੭ਮਿਰਜਾ ਖਾਨ ਪਠਾਨ ਨਾਮ ਤਿਹ ਜਾਨਿਯੈ ।। ੨੮ਆਛੇ ਬੀਬੀ ਸੰਖਯਾ ਨਾਰਿ ਪਛਾਨਿਯੈ ।। ੨੯ਗਾਜੀ ਪੁਰ ਕੇ ਮਾਂਝ ਸੁ ਤੇ ਦੋਊ ਰਹਹਿ ।। ੩੦ਹੋ ਜਿਨ ਕੀ ਕਥਾ ਸੁਧਾਰਿ ਤਵਾਗੇ ਹਮ ਕਹਹਿ ।।੩।। ਦੋਹਰਾ ।। ੩੧ਬਹੁਰੌ ਕਹੀ ਪਠਾਨ ਸੌ ਇਮਿ ਗੁਲਾਮ ਤਿਨ ਬਾਤ ।। ੩੨ਮੈ ਇਹ ਤ੍ਰਿਯ ਡਾਇਨਿ ਸੁਨੀ ਕਯੋਂ ਯਾਕੇ ਤਟ ਜਾਤ ।।੪।। ਅੜਿੱਲ ।। ੩੩ਤ੍ਰਿਯ ਸੌ ਬਚਨ ਗੁਲਾਮ ਉਚਾਰੇ ਜਾਇ ਕਰਿ ।। ੩੪ਤੁਮ ਸੌ ਨੇਹ ਬਢਾਇ ਕਹੀ ਹਮ ਆਇ ਕਰਿ ।। ੩੫ਜਬ ਯਾਕੌ ਸੁਖ ਸੌਂ ਸੋਯੋ ਲਹਿ ਲੀਜਿਯੋ ।। ੩੬ਹੋ ਤਬ ਯਾਕੇ ਖਾਇਨ ਪਰ ਦ੍ਰਿਸਟਿ ਸੁ ਕੀਜਿਯੋ ।।੫।। ਚੌਪਈ ।। ੩੭ਇਮਿ

◻ ਖੁਦਾਇਨ– ਇੱਕ ਮੁਸਲਮਾਨ ਫਕੀਰ ਸੀ – ਫਕੀਰ ਨੂੰ ਹੀ (ਖੁਦਾਇਨ) ਕਹਿੰਦੇ ਹਨ ।

✡ ਸੇਖ ਇਨਾਯਤ ਸ਼ਾਹ ਮੁਲਤਾਨ ਵਿਚ ਉਘੱਾ ਤੇ ਪ੍ਰਸਿੱਧ ਪੀਰ ਹੋ ਚੁੱਕਾ ਹੈ–ਜਿਸਦੇ ਅਨੇਕਾਂ ਮੁਰੀਦ ਵੀ ਸਨ, ਪ੍ਰੰਤੂ ਇਸਤ੍ਰੀ ਦੇ ਭੇਤ ਨੂੰ ਉਹ ਨਾ ਜਾਣ ਸਕੇ । ਜਿਸ ਨੂੰ ਲੋਕ ਗੁਰੂ ਦੀ ਥਾਂ ਇਸਲਾਮ ਅਨੁਸਾਰ ਪੀਰ ਕਰਕੇ ਮੰਨਦੇ ਹਨ, ਜਿਨ੍ਹਾਂ ਨੂੰ ਰੱਬ ਦੀ ਨੇੜਤਾ ਵੀ ਹੁੰਦੀ ਹੈ । ਪਰ ਭੁਲ ਤੋਂ ਉਹ ਵੀ ਨਹੀਂ ਬਚੇ, ਪਹਿਲੀ ਭੁੱਲ ਉਸ ਦੀ ਇਹ ਕਿ ਆਪਣੀ ਬ੍ਰਿਧ ਅਵਸਥਾ ਦੇ ਗਿਆਨ ਨੂੰ ਭੁਲਾਕੇ ਜਵਾਨ ਇਸਤ੍ਰੀ ਦਾ ਜੀਵਨ ਗਵਾਣਾਂ ਕਿਥੋਂ ਦੀ ਅਕਲਮੰਦੀ ਹੋਈ ? ਜਿਸ ਦੀ ਮਜ਼ਬੂਰੀ ਨੇਂ ਇਸਤ੍ਰੀ ਮਜ਼ਬੂਰ ਕਰਕੇ ਬਿਭਚਾਰ ਦੇ ਰਾਹ ਤੋਰ ਦਿੱਤੀ । ਇਸਤ੍ਰੀ ਦੇ ਅਨੰਦਮਈ ਕੋਸ ਦੀਆਂ ਇਹ ਦੋ ਲਾਲਸਾਂ ਇਤਨੀਆਂ ਪ੍ਰਬਲ ਹਨ, ਜੋ ਮਜ਼ਬੂਰ ਨੂੰ ਵੀ ਮਜ਼ਬੂਰ ਕਰ ਦਿੰਦੀਆਂ ਹਨ ।

ਜੈਸੀ ਤਰੁਣਿ ਭਤਾਰ ਉਰਝੀ ਪਿਰਹਿ ਸਿਵੈ ਇਹ ਮਨੁ ਲਾਲ ਦੀਜੈ ।।
ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆਂ ਰੰਗ ਮਾਣੇ ।।ਪੰ: ੭੫੫।।ਮ:੫।।

ਹੁਣ ਤੱਕੋ ਕਿ ਪੰਜਵੇਂ ਨਾਨਕ ਤੇ ਦਸਵੇਂ ਨਾਨਕ ਦੇ ਲੇਖ ਵਿਚ ਕੀ ਅੰਤਰਾ ਹੈ, ਕੀ ਇਹ ਪੰਗਤੀਆਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸਾਡੀ ਬੀਬੀਆਂ ਲਾਊਡ ਸਪੀਕਰਾਂ ਤੇ ਨਿੱਤ ਦਿਨ ਨਹੀਂ ਪੜਦੀਆਂ ? ਪਤੀ ਦੇ ਮਿਲਾਪ ਦੀ ਤੇ ਪੁਤ੍ਰ ਦੀ ਦਾਤ ਦੀ ਇਸਤ੍ਰੀ ਦੇ ਜਿਗਰ ਦੀ ਭੁੱਖ ਹੈ । ਜਿਸ ਨੂੰ ਉਹ ਦਿਲ ਦੇ ਵਿਚ ਲੁਕਾ ਨਹੀਂ ਸਕਦੀ ।

੧– ਫੇਰ ਮਿਤ੍ਰ ਨਾਲ ਭੋਗ ਬਿਲਾਸ ਕੀਤਾ ।।੭।।

੨– ਪਰ ਉਸਨੇ ਆਪਣੇ ਪਤੀ ਨੂੰ ਐਉਂ ਮੂਰਖ ਬਣਾ ਦਿੱਤਾ ਕਿ ਉਸ ਨੂੰ ਕੁਝ ਵੀ ਪਤਾ ਨਹੀ ਲੱਗਣ ਦਿੱਤਾ ।

੩– ਅਰ ਪਤੀ ਦੇ ਪਿਛੋਂ ਦੂਜੀ ਵਾਰ ਫੇਰ ਖੇਲ ਖੇਲੀ ਉਸਦੇ ਨਾਲ ।

੪– ਦੂਜੇ ਕਿਸੇ ਦੇ ਕੰਨ ਤਕ ਕੋਈ ਗੱਲ ਨਾ ਜਾਣ ਦਿੱਤੀ ।।੮।।

ਇੱਥੇ ਇਹ ੪੧ਵਾਂ ਪ੍ਰਕਰਣ ਸਮਾਪਤ ਹੈ ।੪੧।।੭੬੭।।ਅਫ਼ਜੂੰ।।

੫– ਇੱਕ ਮੁਲਤਾਨ ਦੇ ਰਹਿਣ ਵਾਲਾ ਪੀਰ ਸੀ ਜਿਸਦੀ ਇਸਤ੍ਰੀ ਪਾਸ ਕੋਈ ਪੁੱਤ੍ਰ ਨਹੀਂ ਸੀ ।

੬– ਉਹ ਦਿਲ ਵਿਚ ਤੜਪਦੀ ਸੀ ਆਪਣੇ ਪਤੀ ਦੀ ਕਮਜੋਰੀ ਨੂੰ ਦੇਖਕੇ ।।੧।।

੭– ਜਿਸ ਇਸਤ੍ਰੀ ਦਾ ਨਾਮ ਰੁਸਤਮ ਕਲਾ ਕਹਿੰਦੇ ਸੀ ।

੮– ਸੇਖ ਇਨਾਯਤ ਉਸਦੇ ਪਤੀ ਨੂੰ ਜਾਣ ਲਵੋ ।

੯– ਜੋ ਬਹੁਤ ਬੁੱਢਾ ਹੋ ਗਿਆ ਸੀ ਇਸਤ੍ਰੀ ਜੋਗ ਨਹੀਂ ਸੀ ਰਿਹਾ ।

੧੦– ਜੇ ਕਿਤੇ ਇਸਤ੍ਰੀ ਕੋਲ ਜਾਂਦਾ ਤਾਂ ਪਹਿਲਾਂ ਹੀ ਖਲਾਸ ਹੋ ਜਾਂਦਾ ਬਲਗਮ ਅਤੇ ਖੰਘ ਨਾਲ ਧੱਕੇ ਖਾਂਦਾ ਸੀ ।।੨।।

੧੧– ਇੱਕ ਦਿਨ ਉਹ ਇਸਤ੍ਰੀ ਪੀਰ ਪਾਸ ਗਈ ਪਰ ।

੧੨– ਨਿਰਾਸ ਹੋ ਕੇ ਬੜੀ ਦੁਖੀ ਹੋ ਕੇ ਰੋਣ ਲੱਗੀ ।

੧੩– ਅਤੇ ਪੀਰ ਪਾਸੋ ਇੱਕ ਲੌਂਗ ਮੰਗ ਕੇ ਲੈ ਲਿਆ ।

੧੪– ਅਤੇ ਕਹਿਣ ਲੱਗ ਪਈ ਕਿ ਮੈਨੂੰ ਲੌਂਗ ਖਾਣ ਨਾ ਗਰਭ ਠੈਹਰ ਗਿਆ ਹੈ ।।੩।।

੧੫– ਭੋਗ ਇੱਕ ਹੋਰ ਪੁਰਸ਼ (ਖੁਦਾ ਦੀਨ) ਨਾਲ ਜਾ ਕੇ ਕੀਤਾ ਜਿਸ ਤੋ ਗਰਭ ਹੋ ਗਿਆ ਸੀ ।

੧੬– ਜੋ ਧੱਕੇ ਨਾਲ ਹੀ ਗਰਭ ਠਹਿਰਾਉਣਾ ਕੀਤਾ ਸੀ ।

੧੭– ਨੌ ਮਹੀਨੇ ਤੋਂ ਬਾਅਦ ਪੁਤ੍ਰ ਦਾ ਜਨਮ ਹੋ ਗਿਆ ।

੧੮– ਪੀਰ ਦੇ ਸਾਰੇ ਮਰੀਦਾਂ ਵਿਚ ਇਹ ਗੱਲ ਉਡਾ ਦਿੱਤੀ ।।੪।।

੧੯– ਕਿ ਜਿਹੜਾ ਪੀਰ ਨੇ ਬਚਨ ਕਰਕੇ ਲੌਂਗ ਉਸ ਇਸਤ੍ਰੀ ਦੇ ਹੱਥ ਦਿੱਤਾ ਸੀ ।

੨੦– ਹੇ ਪੀਰ ਜੀ ਤੁਹਾਡੀ ਕਿਰਪਾ ਕਰਕੇ ਸਾਡੇ ਘਰ ਵਿਚ ਪੁੱਤਰ ਦਾ ਜਨਮ ਹੋ ਗਿਆ ਹੈ ।

ਇਥੇ ਇਹ ੪੨ਵਾਂ ਪ੍ਰਕਰਣ ਸਮਾਪਤ ਹੈ ।।੪੨।।੭੭੨।।ਅਫ਼ਜੂੰ।।

੨੧– ਕੁਝ ਖਰੀਦਾਰੀ ਕਰਨ ਦੇ ਕੰਮ ਕਰਕੇ ਪੂਰਬ ਵਲ ਇਕ ਪਠਾਣ ਚਲਾ ਗਿਆ ।

੨੨– ਉਥੋ ਇੱਕ ਗੁਲਾਮ (ਖਿਦਮਤਗਾਰ) ਨੌਕਰ ਮੁਲ ਲੈ ਆਂਦਾ ਅਤੇ ਘਰ ਵਿਚ ਕੰਮ ਕਰਨ ਲਾ ਦਿੱਤਾ ।।੧।।

੨੩– ਤੇ ਆ ਕੇ ਇੱਕ ਕੋਈ ਇਸਤ੍ਰੀ ਬਿਆਹ ਲਈ ਉਸ ਪਠਾਣ ਨੇ

੨੪– ਅਜੇ ਉਸ ਦੇ ਨਾਲ ਸੇਜਾ ਸੁਖ ਨਹੀ ਸੀ ਕੀਤਾ ।

੨੫– ਗੁਲਾਮ ਨੇ ਉਸ ਪਠਾਣ ਨੂੰ ਇਹ ਬਚਨ ਕਹੇ ।

੨੬– ਕਿ ਇਹ ਇਸਤ੍ਰੀ ਤੁਹਾਡੇ ਅੰਡਕੋਸ਼ ਨੂੰ ਖਾ ਜਾਏਗੀ ।।੨।।

੨੭– ਮਿਰਜਾ ਖਾਨ ਪਠਾਣ ਦਾ ਨਾਮ ਜਾਣ ਲਵੋ ।

੨੮– ਅਛੋ ਬੀਬੀ ਸੰਖਰਾ ਉਸਦੀ ਇਸਤ੍ਰੀ ਦਾ ਨਾਮ ਪਛਾਣ ਲਵੋ ।

੨੯– ਗਾਜੀਪੁਰ ਗਰਾਉ ਵਿਚ ਓਹ ਦੋਇ ਰਹਿੰਦੇ ਸੀ ।

੩੦– ਵਜ਼ੀਰ ਕਹਿੰਦਾ ਹੈ ਕਿ ਐ ਰਾਜਾ ਜਿਸ ਦੀ ਕਥਾ ਬਣਾਕੇ ਮੈਂ ਤੇਰੇ ਅੱਗੇ ਕਹਿ ਰਿਹਾ ਹਾਂ ।।੩।।

੩੧– ਮੁੜਕੇ ਉਸ ਗੁਲਾਮ ਨੇ ਪਠਾਣ ਨੂੰ ਇਸ ਤਰ੍ਹਾਂ ਗੱਲ ਕਹੀ ।

੩੨– ਕਿ ਮੈਂ ਸੁਣਿਆ ਹੈ ਕਿ ਇਹ ਇਸਤ੍ਰੀ ਡਾਇਣ ਹੈ ਤੂੰ ਇਸਦੇ ਕਲ ਕਿਉ ਜਾਦਾ ਹੈ ।।੪।।

੩੩– ♦ਫੇਰ ਪਠਾਣ ਨੂੰ ਇਹ ਗਲ ਕਹਿਕੇ ਮੁੜਕੇ ਇਸਤ੍ਰੀ ਨੂੰ ਜਾ ਕਿਹਾ ।

੩੪– ਮੈਂ ਤੇਰੇ ਭਲੇ ਲਈ ਤੇਰੀ ਹਮਦਰਦੀ ਲਈ ਮੈਂ ਆ ਕੇ ਇੱਕ ਗੱਲ ਕਹਿੰਦਾ ਹਾਂ ।

੨੫– ਕਿ ਜਦੋਂ ਪਠਾਣ ਨੂੰ ਐਨ ਆਨੰਦ ਨਾਲ ਤੂੰ ਸੁਤਾ ਪਿਆ ਦੇਖੇਂ ।

੩੬– ਉਸ ਵੇਲੇ ਮਿਰਜ਼ਾ ਖਾਨ ਪਠਾਣ ਨੂੰ ਸੁਤਾ ਪਿਆ ਜਾਣ ਕੇ ਦੇਖਕੇ ਇਦੇ ਅੰਡਕੋਸ਼ ਨੂੰ ਦੇਖਣਾ ।

੩੭– ਇਹ (ਐਓਂ)

♦ਇਸ ਪ੍ਰਕਰਣ ਦਾ ਕੇਂਦਰੀ ਭਾਵ ਇਹ ਦੱਸਣਾ ਹੈ, ਕਿ ਹੋ ਸਕੇ ਤਾਂ ਆਪਣੇ ਘਰ ਦੇ ਕੰਮ ਆਪਹੀ ਕਰਨੇ ਚਾਹੀਦੇ ਹਨ (ਆਪਣੇ ਹਥੀ ਆਪਣਾ ਆਪੇ ਹੀ ਕਾਜ ਸਵਾਰੀਐ) ਓਪਰਾ ਆਦਮੀ ਭੁੱਲਕੇ ਵੀ ਨੌਕਰ ਘਰ ਵਿਚ ਨਹੀ ਰੱਖਣਾ ਚਾਹੀਦਾ । ਘਰ ਦਾ ਭੇਤੀ, ਅੱਜ ਨਹੀ ਤਾਂ ਕਲ ਡਕੈਤੀ । ਸ਼ਹਿਰ ਰੋਪੜ ਵਿਚ (ਰਾਮ ਲਾਲ ਤੇ ਗੌਰੀ ਸ਼ੰਕਰ) ਜੈਨ ਬ੍ਰਾਦਰੀ ਦੇ ਮੁਖੀ ਅਤੇ ਗੌਰੀ ਸ਼ੰਕਰ ਮਯੂਨ ਸਪਲਟੀ ਦਾ ਮੈਂਬਰ ਲੋਕ ਹਿਤਾਇਸੀ ਮਿਠ ਬੋਲੇ ਤੇ ਧਨਪਾਤੀ ਸਜਨ ਹੋ ਗੁੱਜਰੇ ਹਨ । ਗੌਰੀ ਸ਼ੰਕਰ ਦਾ ਪੁੱਤ੍ਰ ਹੈ (ਪੂਰਨ ਚੰਦ) ਜੋ ਪੂਰਨ ਪਿਤਾ ਦੇ ਪੂਰਨਿਆਂ ਤੇ ਪੂਰਾ ਕਿਹਾ ਜਾ ਸਕਦਾ ਹੈ । ਉਸ ਨੇ ਘਰ ਦੇ ਕੰਮ ਲਈ ਇੱਕ ਪੂਰਬੀਆਂ ਨੌਕਰ ਰੱਖ ਲਿਆ, ਕੁਝ ਦਿਨ ਘਰ ਦਾ ਭੇਤੀ ਹੋ ਕੇ ਸਮਾ ਤਾੜਕੇ ਦਿਨ ਦੇ ਵਿਚ ਹੀ ਉਸ ਨੇ ਪੂਰਨ ਚੰਦ ਦੀ ਇਸਤ੍ਰੀ ਨੂੰ ਰਸੀਆਂ ਨਾਲ ਬੰਨ੍ਹ ਕੇ ਨੂੜ ਦਿੱਤਾ ਤੇ ਮਾਲ ਧਨ ਕਾਬੂ ਕਰ ਲਿਆ । ਪ੍ਰੰਤੂ ਕਿਸਮਤ ਚੰਗੀ ਸੀ ਜੋ ਸ਼ੋਰ ਮਚ ਗਿਆ ਤੇ ਉਹ ਖਿਸਕ ਗਿਆ । ਅਸੀਂ ਇਹਨਾਂ ਸਾਖੀਆਂ ਨੂੰ ਬੇਮੈਨੇ ਕਹਿਕੇ ਥੂ ਕਰਕੇ ਪਿਛਾਹਾਂ ਨੂੰ ਪੁਠੇ ਪੈਰੀਂ ਨੱਸਦੇ ਹਾਂ, ਪਰ ਘਰ ਲੱਗੀ ਤੋਂ ਪਤਾ ਲੱਗਦਾ ਹੈ ਜੋ ਇਹ ਬੈਸੰਤਰ ਨਹੀਂ, ਸਗੋਂ ਅੱਗ ਹੈ। ਜਿਸ ਪਾਸ ਭਸਮਾਂਤ੍ਰ ਜਾਦੂ ਹੈ ਇਸ ਭਸਮਾਤ੍ਰੀ ਜਾਦੂ ਨੂੰ ਜਾਣ ਲੈਣ ਵਿਚ ਸਾਡੀ ਭਲਾਈ ਲੁਕੀ ਹੋਈ ਹੈ ।

ਚੇਰੇ ਤਿਨ ਬਚਨ ਉਚਾਰੋ ।। ੧ਸੁਨਿ ਸਾਹਿਬ ਤੈਂ ਕਹਯੋ ਹਮਾਰੋ ।। ੨ਜਬ ਯਹਿ ਤੁਹਿ ਸੋਯੋ ਲਖਿ ਲੈਹੈਂ ।। ੩ਤਬ ਤੇਰੇ ਦੋਊ ਅੰਡ ਚਬੈ ਹੈਂ ।।੬।। ੪ਬਤਿਯਾ ਤੇ ਪਠਾਨ ੫ਵਾ ਤ੍ਰਿਯ ਸੋ ਨਹਿ ਪ੍ਰਗਟ ਉਚਾਰੀ ।। ੬ਸੰਗ ਲੈ ਜਬ ਤਿਹੱ ਪਤਿ ਚਿਤ ਧਾਰੀ ।। ੭ਤਬ ਸਿਮਰਨ ਤਿਹੱ ਕੌ ਬਚ ਭਯੋ ।।੭।। ੮ਹੇਰਨਿ ਅੰਡ ਤ੍ਰਿਯਾ ਕਰ ਸ੍ਵੈ ਗਯੋ ।। ੯ਪਤਿ ਚਮਕਯੋ ਕਰ ਖੜਗ ਸੰਭਾਰਯੋ ।। ੧੦ਤਬ ਹੀ ਤ੍ਰਿਯ ਤਾਕਹੱ ਹਨਿ ਡਾਰਯੋ ।। ੧੧ਬਹੁਰੋ ਨਾਸ ਆਪਨੋ ਕਿਯੋ ।।੮।। ਦੋਹਰਾ ।। ੧੨ਖਾਨ ਪਠਾਨੀ ਆਪੁ ਮਹਿ ਦਿਯੋ ।। ੧੧ਬਹੁਰੋ ਨਾਸ ਆਪਨੋ ਕਿਯੋ ।।੮।। ਦੋਹਰਾ ।। ੧੨ਖਾਨ ਪਠਾਨੀ ਆਪੁ ਮਹਿ ਲਰਿ ਮਰਿ ਭਏ ਪਰੇਤ ।। ੧੩ਨਾਸ ਦੁਹਨ ਕੋ ਹ੍ਵੈ ਗਯੋ ਵਾ ਗੁਲਾਮ ਕੇ ਹੇਤ ।।੯।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤੇਤਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੩।। ੭੮੧ ।। ਅਫਜੂੰ ।।

ਚੌਪਈ ।। ੧੪ਬਨਿਯਾ ਏਕ ਓਡਛੇ ਰਹਈ ।। ੧੫ਅਧਿਕ ਦਰਬ ਜਾਕੇ ਜਗ ਕਹਈ ।। ੧੬ਤਿਲਕ ਮੰਜਰੀ ਤਾਂ ਕੀ ਨਾਰੀ ।। ੧੭ਚੰਦ੍ਰ ਲਈ ਜਾਤੇ ਉਜਿਯਾਰੀ ।।੧।। ਦੋਹਰਾ ।। ੧੮ਏਕ ਤਹਾਂ ਰਾਜਾ ਰਹੈ ਅਮਿਤ ਤੇਜ ਕੀ ਖਾਨ ।। ੧੯ਚੰਦ੍ਰ ਸੂਰ ਜਿਹ ਰਿਸ ਕਰੈਂ ਅਧਿਕ ਆਪੁ ਤੇ ਜਾਨਿ ।।੨।। ਚੌਪਈ ।। ੨੦ਸੋ ਤ੍ਰਿਯ ਨਿਰਖਿ ਰਾਇ ਛਬਿ ਅਟਕੀ ।। ੨੧ਭੂਲਿ ਗਈ ਸਭਹੀ ਸੁਧਿ ਘਟਕੀ ।। ੨੨ਅਧਿਕ ਨੇਹ ਰਾਜਾ ਸੌ ਠਾਨਯੋ ।। ੨੩ਤਾਂ ਕਹੱ ਭਵਨ ਆਪਨੇ ਆਨਯੋ ।।੩।। ੨੪ਬੀਰਕੇਤ ਸੌਂ ਭੋਗ ਕਮਾਯੋ ।। ੨੫ਅਧਿਕ ਹ੍ਰਿਦੈ ਮਹਿ ਸੁਖ ਉਪਜਾਯੋ ।। ੨੬ਚਿਮਟਿ ਚਿਮਟਿ ਤਾਸੌਂ ਰਤਿ ਕਰੀ ।। ੨੭ਭਾਂਤਿ ਭਾਂਤਿ ਕੇ ਭੋਗਨ ਭਰੀ ।।੪।। ੨੮ਕੇਲ ਕਰਤ ਨ੍ਰਿਪ ਸੋ ਪਤਿ ਆਯੋ ।। ੨੯ਬਡੇ ਸੰਦੂਕ ਬਿਖੈ ਤਿਹ ਪਾਯੋ ।। ੩੦ਆਪ ਨਾਥ ਸੌ ਬਚਨ ਉਚਾਰੇ ।। ੩੧ਸੁਨੋ ਬੈਨ ਤੁਮ ਪੀਯ ਪਿਯਾਰੇ ।।੫।। ਦੋਹਰਾ ।। ੩੨ਜਾਰ ਹਮਾਰੋ, ਚੋਰ ਤਵ; ਯਾ ਸੰਦੂਕ ਕੇ ਮਾਹਿ ।। ੩੩ਛੋਰਿ ਅਬੈ ਇਹ ਦੇਖਿਯੈ ਕਹੋ ਸੁ ਵਾਹਿ ਕਰਾਹਿ ।।੬।। ਚੌਪਈ ।। ੩੪ਸੁਨਿ ਨ੍ਰਿਪ ਅਧਿਕ ਤ੍ਰਾਸ ਤਿਨ ਧਾਰਯੋ ।। ੩੫ਆਜੁ ਨਾਰਿ ਮੋਕੋ ਇਨ ਮਾਰਯੋ ।। ੩੬ਛੋਰਿ ਸੰਦੂਕ ਹਮੈ ਗਹਿ ਲੈਹੈ ।। ੩੭ਕਾਢਿ ਕ੍ਰਿਪਾਨ ਭਏ ਬਧ ਕੈਹੈ ।।੭।। ੩੮ਕੁੰਜੀ ਡਾਰਿ ਸਾਹ ਢਿਗ ਦੀਨੀ ।। ੩੯ਦ੍ਵੈ ਕਰ ਜੋਰਿ ਬੇਨਤੀ ਕੀਨੀ ।। ੪੦ਜਾਰ ਸੰਦੂਕ ਛੋਰਿ ਲਖਿ ਲੀਜੈ ।। ੪੧ਮੋ ਬਤਿਯਾ ਕਰਿ ਸਾਚੁ ਪਤੀਜੈ ।।੮।। ਦੋਹਰਾ ।। ੪੨ਜਬ ਸੰਦੂਕ ਛੋਰਨ ਲਗਾ ਲੈ ਕੁੰਜੀ ਕਹੱ ਹਾਥ ।। ੪੩ਬਹੁਰਿ ਤ੍ਰਿਯਾ ਐਸੇ ਕਹਾ ਬਚਨ ਪਿਯਾ ਕੇ ਸਾਥ ।।੯।। ਚੌਪਈ ।। ੪੪ਦਹੂੰ ਹਾਥ ਤਾਕੇ ਸਿਰ ਮਾਰੀ ।। ੪੫ਗਈ ਸਾਹੁ ਮਤਿ ਸਗਲ ਤਿਹਾਰੀ ।। ੪੬ਜੋ ਯਾ ਸੌ ਮੈ ਭੋਗ ਕਮੈਹੌਂ ।। ✡੪੭ਤੌਂ ਤੋ ਕਹੰ ਕਿਹ ਭਾਂਤਿ ਬਤੈਹੌਂ ।।੧੦।। ਦੋਹਰਾ ।। ੪੮ਐਸੇ ਬਚਨ ਬਖਾਨ ਕਰਿ

✡ਭਾਂਵੇ ਕਥਨ ਹੈ ਕਿ:-

ਚੋਰ, ਜਾਰ, ਖਾਂਸ਼ੀ, ਖੁਰਕ, ਖੈਰ, ਖੂਨ, ਮਦ, ਪਾਨ ।।

ਆਠ ਛਪਾਏ ਨਾਂ ਛਪਹਿ ਪ੍ਰਗਟ ਹੋਤ ਨਿਦਾਨ ।।

ਪਰ ਇਹ ਸਮਾਂ ਕਿਸੇ ਵੇਲੇ ਬੀਤ ਚੁੱਕੇ ਦੀ ਗੱਲ ਹੈ ਸਾਦਗੀ ਸਚਾਈ ਦਾ ਸਮਾਂ ਬੀਤ ਗਿਆ ਹੈ ਅੱਜ (ਚੋਰ ਉਚੱਕਾ ਚੌਧਰੀ ਗੁੰਡੀ ਰੰਨ ਪ੍ਰਧਾਨ) ਦਾ ਬੋਲ ਬਾਲਾ ਹੈ । ਇਹਨਾਂ ਪ੍ਰਸੰਗਾਂ ਦੇ ਪ੍ਰਸੁਤਿਤ ਕਰਨ ਦਾ ਗੁਰਦੇਵ ਵਲੋਂ ਇਸ ਸੰਦਰਵ ਨੂੰ ਉਚੇੜਨਾ ਹੈ ਕਿ ਧਨੀ ਲੋਕ ਤੇ ਰਾਜੇ ਮਹਾਂਰਾਜੇ ਕਿਵੇ ਐਸ਼ੋ ਅਸ਼ਰਤ ਵਿਚ ਪੈ ਕੇ ਕਿਵੇਂ ਆਪ ਨੂੰ ਕਸੂਤੀਆਂ ਪਰਸੁਤਿਤੀਆਂ ਦਾ ਸ਼ਿਕਾਰ ਹੋ ਜਾਂਦੇ ਹਨ, ਅਤੇ ਮਕਾਰ ਇਸਤ੍ਰੀਆਂ ਦੇ ਜਾਲ ਵਿਚ ਫੱਸਦੇ ਹਨ, ਅਤੇ ਇਹ ਮਕਾਰ ਇਸਤ੍ਰੀਆਂ ਕਿਵੇਂ ਝੂਠ ਦਾ ਸਹਾਰਾ ਲੈ ਕੇ ਪੁਰਸ਼ਾਂ ਨੂੰ ਮੂਰਖ ਬਾਪੜਦੀਆਂ ਹਨ, ਅਤੇ ਆਪ ਬਗਲੇ ਵਾਂਗ ਸੋ ਮੱਛੀ ਤੇ ਡੱਡ੍ਰੀ ਖਾ ਕੇ ਦੁੱਧ ਰੰਗਾ ਬਗਲਾ ਹੋ ਕੇ ਜਾਪਦੀਆਂ ਹਨ । ਜਿਸ ਲਈ ਗੁਰਦੇਵ ਇਹਨਾਂ ਚਰਿਤ੍ਰਾਂ ਹੱਥੀਆਂ ਇਸਤ੍ਰੀਆਂ ਅੱਗੇ ਵਿਕਾਊ ਪੁਰਸ਼ਾਂ ਨੂੰ ਮੂਰਖ ਦੀ ਪਧਤੀ ਦਿੰਦੇ ਹਨ, ਤੇ ਥਾਂ-ਪਰ-ਥਾਂ ਨਾਲੋਂ ਨਾਲ ਇਹਨਾਂ ਤੇ ਵਿਸ਼ਵਾਸ ਕਰਨ ਤੋਂ ਵਰਜਦੇ ਹਨ । ਅੱਜ ਸੈਂਕੜੇ ਕਤਲ ਹੋਣ ਦੇ ਬਾਵਜੂਦ ਕਾਤਲ ਨਹੀਂ ਪਕੜਿਆਂ ਜਾਂਦਾ, ਇਸੇ ਤਰ੍ਹਾਂ ਬਿਭਚਾਰ ਦਾ ਬਾਜ਼ਾਰ ਤਪ ਰਿਹਾ ਹੈ, ਇੱਕ ਦੂਜੇ ਵੱਲ ਉਂਗਲੀ ਕਰਕੇ ਹੱਸ ਰਿਹਾ ਹੈ ਪਰ ਆਪ ਉਸ ਜਿਲਣ ਵਿਚ ਧਸ ਰਿਹਾ ਹੈ ਜਿਸ ਦੇ ਖਿਲਾਫ ਆਪ ਤੀਰ ਤੇ ਕਮਾਣ ਕਰ ਰਿਹਾ ਹੈ । ਕੀ ਇਸੇ ਤਰ੍ਹਾਂ ਦਾ ਚਰਿਤ੍ਰ ਹੀਰ ਨੇ ਨਹੀਂ ਸੀ ਕੀਤਾ ? ਜਿਸਨੂੰ ਅੱਜ ਅਸੀਂ ਮਹਿਫਲਾਂ ਵਿਚ ਛੱਡ ਸਾਰੰਗੇ, ਖੜਤਾਲਾਂ ਤੇ ਤੂੰਬੀ, ਢੋਲਕੀ ਚਿਮਟੇ ਨਾਲ, ਵਾਰਾਂ, ਬੈਂਤਾਂ ਨਾਲ ਬੜੇ ਸੁਰ ਤਾਲ ਨਾਲ ਇਸਤ੍ਰੀ ਪੁਰਸ਼ਾਂ ਦੀ ਜੁੜੀ ਸੰਗਤ ਵਿਚ ਬੜੇ ਹੁਲਾਸ ਨਾਲ ਗਾਂਉਂਦੇ ਹਾਂ । ਜਿਸ ਵੇਲੇ ਹੀਰ ਖੇੜੇ ਨੂੰ ਛੱਡਕੇ ਸੌਹਰੇ ਘਰ ਚਲੀ ਜਾਂਦੀ ਹੈ ਤੇ ਰਾਂਝਾ ਜੋਗੀ ਬਣ ਕੇ ਹੀਰ ਦੇ ਸਾਹਮਣੇ ਹੋ ਕੇ ਗਲੀ ਵਿਚੀਂ ਲੰਘ ਜਾਂਦਾ ਹੈ । ਤਾਂ ਹੀਰ ਨੇ ਪੈਰ ਵਿਚ ਕੰਡਾ ਚੋਭਕੇ ਹਾਲ ਦੁਹਾਈ ਪਾ ਦਿੱਤੀ ਸੀ ਕਿ ਮੇਰੇ ਪੈਰ ਵਿਚ ਨਾਗ ਡੰਗ ਮਾਰ ਗਿਆ ਹੈ, ਆਹ ਇੱਕ ਜੋਗੀ ਇਥੇ ਆਇਆ ਹੈ । ਉਸਨੂੰ ਬੁਲਾ ਕੇ ਮੰਤ੍ਰ ਕਰਵਾਉ ਨਹੀਂ ਤਾਂ ਮੈਂ ਸਰਪ ਦੀ ਜ਼ਹਿਰ ਚੜ੍ਹਕੇ ਮਰ ਜਾਵਾਂਗੀ ਜਿਸ ਨੂੰ ਕਵੀ ਵਾਰਸ਼ ਸ਼ਾਹ ਐਉਂ ਲਿਖਦਾ ਹੈ :-

☞

ਉਸ ਗਲਾਮ ਨੇ ਫੇਰ ਪਠਾਣ ਨੂੰ ਗਲ ਕਹੀ ।

੧- ਐ ਮਾਲਕ ਤੂੰ ਮੇਰੀ ਇੱਕ ਗਲ ਸੁਣ ।

੨- ਜਦੋਂ ਇਹ ਇਸਤ੍ਰੀ ਤੈਨੂੰ ਸੁਤਾ ਪਿਆ ਦੇਖੇਗੀ ।

੩- ਉਸ ਵੇਲੇ ਇਸ (ਅਛੋ ਬੀਬੀ ਸੰਖਯਾ) ਨੇ ਤੇਰੇ ਦੋਵੇਂ ਅੰਡਕੋਸ਼ ਖਾ ਜਾਣੇ ਨੇ ।।੬।।

੪- ਉਸਦੀ ਇਹ ਗਲ ਪਠਾਣ ਦੇ ਚਿਤ ਵਿਚ ਬਹ ਗਈ ।

੫- ਪਰ ਉਸ ਇਸਤ੍ਰੀ ਨੂੰ ਕਹਿਕੇ ਨਹੀਂ ਦੱਸੀ ।

੬- ਜਦੋਂ ਰਾਤ ਦੇ ਵੇਲੇ ਉਸ ਇਸਤ੍ਰੀ ਨੂੰ ਨਾਲ ਲੈ ਕੇ ਪੈ ਗਏ ਇਸਤ੍ਰੀ ਤੇ ਪਤੀ ਦੋਵੇਂ

੭- ਉਸ ਵੇਲੇ ਪਠਾਣ ਨੂੰ ਗੁਲਾਮ ਦੀ ਕਹੀ ਗਲ ਯਾਦ ਆ ਗਈ ।

੮- ਅਤੇ ਅੰਡਕੋਸ਼ ਦੇਖਣ ਲਈ ਉਸ ਇਸਤ੍ਰੀ ਨੇ ਹੱਥ ਵਧਾਇਆ ।

੯- ਪਤੀ ਚੌਂਕਿਆ ਤੇ ਝਟ ਹੱਥ ਵਿਚ ਤਲਵਾਰ ਸੰਭਾਲ ਲਈ ।

੧੦- ਅਤੇ ਉਹ ਇਸਤ੍ਰੀ ਕਤਲ ਕਰ ਦਿੱਤੀ ਉਸੇ ਵੇਲੇ

੧੧- ਮੁੜਕੇ ਆਪਣਾ ਆਪ ਵੀ ਖਤਮ ਕਰ ਦਿੱਤਾ ।।੮।।

੧੨- ਖਾਨ ਤੇ ਪਠਾਣੀ ਆਪਸ ਵਿਚ ਲੜਕੇ ਭੂਤ ਪ੍ਰੇਤ ਜਾ ਬਣੇ ਵਜ਼ੀਰ ਰਾਜੇ ਨੂੰ ਕਹਿੰਦਾ ਹੈ ਕਿ

੧੩- ਉਸ ਗੁਲਾਮ ਦੇ ਕਾਰਣ ਦੋਹਾਂ ਦਾ ਨਾਸ ਹੋ ਗਿਆ ।।੯।।੧।।

<u>ਇੱਥੇ ਇਹ ੪੩ਵਾਂ ਪ੍ਰਕਰਣ ਸਮਾਪਤ ਹੈ ।।੪੩।।੭੮੧।।ਅਫਜੂੰ।।</u>

੧੪- ਇੱਕ ਬਾਣੀਆਂ ਉੜੀਸੇ ਰਹਿੰਦਾ ਸੀ ।

੧੫- ਜਿਸ ਦੇ ਘਰ ਵਿਚ ਬਹੁਤ ਧਨ ਕਿਹਾ ਜਾਂਦਾ ਸੀ ।

੧੬- ਤਿਲਕ ਮੰਜਰੀ ਉਸ ਦੀ ਇਸਤ੍ਰੀ ਸੀ ।

੧੭- ਜਾਣੋਂ ਚੰਦ ਨੇ ਉਸ ਤੋਂ ਪ੍ਰਕਾਸ਼ ਲਿਆ ਸੀ ।।੧।।

੧੮- ਇੱਕ ਉਥੇ ਰਾਜਾ ਰਹਿੰਦਾ ਸੀ ਜੋ ਬੇਅੰਤ ਤੇਜਦਾ ਖਜ਼ਾਨਾ ਸੀ ।

੧੯- ਚੰਦ ਸੂਰਜ ਵੀ ਜਿਸ ਨੂੰ ਦੇਖ ਕੇ ਹੈਰਾਨ ਹੁੰਦੇ ਸੀ । ਜਾਣੋ ਆਪ ਤੋਂ ਉਸ ਨੂੰ ਸੁੰਦ੍ਰ ਜਾਣਦੇ ਸੀ ।।੨।।

੨੦- ਸੋ ਤਿਲਕ ਮੰਜਰੀ ਉਸ ਨੂੰ ਦੇਖਕੇ ਡੋਲ ਗਈ ।

੨੧- ਆਪਣੇ ਘਰ ਦੇ ਸਾਰੇ ਵਿਚਾਰ ਕਾਰ ਭੁੱਲ ਗਈ ।

੨੨- ਬਹੁਤ ਪ੍ਰੇਮ ਰਾਜੇ ਨਾਲ ਪਾ ਲਿਆ ।

੨੩- ਉਸਨੂੰ ਆਪਣੇ ਘਰ ਹੀ ਬੁਲਾ ਲਿਆ ।।੩।।

੨੪- ਜਿਸ ਰਾਜੇ ਦਾ ਨਾਮ ਬੀਰਕੇਤ ਸੀ ਉਸ ਨਾਲ ਭੋਗ ਕੀਤਾ ।

੨੫- ਅਤੇ ਦਿਲ ਵਿਚ ਬੜਾ ਸੁਖ ਮਹਿਸੂਸ ਕੀਤਾ ।

੨੬- ਉਸਦੇ ਅੰਕ ਵਿਚ ਜੁਟ ਕੇ ਉਸ ਨਾਲ ਰਤ ਮਾਨੀ ।

੨੭- ਅਤੇ ਕਈ ਤਰ੍ਹਾਂ ਦੇ ਭੋਗਾਂ ਨਾਲ ਭਰਪੂਰ ਹੋਈ ।।੪।।

੨੮- ਇਸੇ ਮੌਕੇ ਤੇ ਪਤੀ ਆ ਗਿਆ ।

੨੯- ਪਤੀ ਔਂਦਾ ਵੇਖ ਕੇ ਡਰਕੇ ਇੱਕ ਵੱਡੇ ਸਾਰੇ ਸੰਦੂਕ ਵਿਚ ਰਾਜੇ ਨੂੰ ਪਾ ਕੇ ਬੰਦ ਕਰ ਦਿੱਤਾ ।

੩੦- ਆਪ ਪਤੀ ਦੀ ਆਉ ਭਗਤ ਕਰਨ ਉਪ੍ਰੰਤ ਬੋਲੀ ਕਿ ।

੩੧- ਐ ਮੇਰੇ ਪਿਆਰੇ ਪਤੀ ਮੇਰੀ ਇੱਕ ਗਲ ਸੁਣ ।।੫।।

੩੨- ਮੇਰਾ ਯਾਰ ਜੋ ਤੇਰਾ ਚੋਰ ਹੈ ਉਹ ਐਸ ਸੰਦੂਕ ਵਿਚ ਹੈ ।

੩੩- ਇਸਨੂੰ ਖੋਲ ਕੇ ਹੁਣੇ ਤੱਕ ਲੈ । ਕੀ ਮੈਂ ਠੀਕ ਕਿਹਾ ਹੈ ? ।।੬।।

੩੪- ਇਹ ਸੁਣਕੇ ਰਾਜਾ ਬਹੁਤ ਡਰਿਆ ।

੩੫- ਕਿ ਅੱਜ ਇਸ ਇਸਤ੍ਰੀ ਨੇ ਮੈਨੂੰ ਮਰਵਾ ਦੇਣਾ ਹੈ ।

੩੬- ਸੰਦੂਖ ਨੂੰ ਖੋਲ ਕੇ ਮੈਨੂੰ ਪਕੜ ਲੈਣਗੇ ।

੩੭- ਕਿਰਪਾਨ ਖੈਂਚ ਕੇ ਮੈਨੂੰ ਕਤਲ ਕਰ ਦੇਣਗੇ ।।੭।।

੩੮- ਪਰ ਫੇਰ ਤਿਲਕ ਮੰਜਰੀ ਨੇ ਹੋਸ਼ਿਆਰੀ ਤੋਂ ਕੰਮ ਲਿਆ ਅਤੇ ਚਾਬੀ ਸੰਦੂਕ ਦੀ ਸ਼ਾਹੂਕਾਰ ਅੱਗੇ ਵਗਾਹ ਮਾਰੀ-ਨਾਲੇ ।

੩੯- ਦੋਇ ਹੱਥ ਜੋੜ ਕੇ ਬੇਨਤੀ ਕੀਤੀ ।

੪੦- ਕਿ ਮੇਰੇ ਯਾਰ ਨੂੰ ਸੰਦੂਕ ਖੋਲਕੇ ਦੇਖ ਲੈ ।

੪੧- ਮੇਰੀ ਗਲ ਨੂੰ ਸੱਚ ਜਾਣ ਲੈ ।।੮।।

੪੨- ਜਦੋਂ ਸ਼ਾਹੂਕਾਰ ਕੁੰਜੀ ਹੱਥ ਚ ਲੈ ਕੇ ਸੰਦੂਕ ਨੂੰ ਖੋਲਣ ਲੱਗਾ ।

੪੩- ਫੇਰ ਉਸ ਇਸਤ੍ਰੀ ਨੇ ਐਸ ਤਰ੍ਹਾਂ ਕਿਹਾ ਬਚਨ ਆਪਣੇ ਪਤੀ ਦੇ ਨਾਲ ।।੯।।

੪੪- ਦੋਹਾਂ ਹੱਥਾਂ ਦੀ ਦੁਹੱਥੜ ਪਤੀ ਦੇ ਸਿਰ ਪਰ ਮਾਰੀ ।

੪੫- ਤੇ ਬੋਲੀ ਕਿ ਕੀ ਸ਼ਾਹ ਤੇਰੀ ਸਾਰੀ ਦੀ ਸਾਰੀ ਹੀ ਮੱਤ ਮਾਰੀ ਗਈ ਹੈ ।

੪੬- ਜੇ ਮੈਂ ਇਸ ਨਾਲ ਬਿਭਚਾਰ ਕਰਦੀ ਹੁੰਦੀ ।

੪੭- ਤਾਂ ਤੂੰ ਦਸ ਕਿ ਮੈਂ ਕਿਵੇਂ ਦੱਸ ਸਕਦੀ ਸੀ ।

੪੮- ਇਸ ਤਰ੍ਹਾਂ ਦੀਆਂ ਗੱਲਾ ਕਰਕੇ ।

ਹੀਰ ਮੀਟ ਕੇ ਦੰਦ ਪੈ ਰਹੀ ਬੇਖੁਦ ਸਹਿਤੀ ਹਾਲ ਤੇ ਸ਼ੋਰ ਪੁਕਾਰਿਆ ਈ ।
ਕਾਲੇ ਨਾਗ ਨੇ ਫਨ ਫੈਲਾਇ ਵੱਡਾ ਡੰਗ ਵਹੁਟੀ ਦੇ ਪੈਰ ਤੇ ਮਾਰਿਆ ਈ ।
ਕੁੜੀਆਂ ਕਾਂਗ ਕੀਤੀ ਆ ਪਈ ਵਾਹਰ, ਲੋਕਾਂ ਕੰਮ ਤੇ ਕਾਜ ਵਿਸਾਰਿਆ ਈ ।
ਮੰਜੇ ਪਾਇਕੇ ਹੀਰ ਨੂੰ ਘਰੀਂ ਆਂਦਾ ਜੱਟੀ ਪਲੋ ਪਲ ਰੰਗ ਨੂੰ ਹਾਰਿਆ ਈ ।
ਵੇਖੋ ਫਾਰਸੀ ਤੇਰਕੀ ਨਜ਼ਮ ਨਸਰੇ ਮਕਰ ਘਿਉ ਦੇ ਵਾਂਗ ਨਿਤਾਰਿਆ ਈ ।
ਅੱਗੇ ਕਿਸੇ ਕਿਤਾਬ ਵਿਚ ਨਹੀਂ ਪੜ੍ਹਿਆ ਜਿਹਾ ਖਚਰ ਪੌ ਖਚਰੀਆਂ ਹਾਰਿਆ ਈ ।
ਸ਼ੈਤਾਨ ਨੇ ਆਣ ਸਲਾਮ ਕੀਤਾ ਤੁਸਾਂ ਜਿਤਿਆ ਅਸਾਂ ਹਾਰਿਆ ਈ ।
ਅਫਲਾ ਤੂਨ ਦੀ ਰੀਸ ਮਿਕਰਾਜ ਕੀਤੀ ਵਾਰਸ਼ ਕੁਦਰਤਾਂ ਵੇਖ ਕੇ ਹਾਰਿਆ ਈ ।੪੧
ਦਰਦ ਹੋਰ ਤੇ ਦਰੂੜਾ ਹੋਰ ਕਰਦੇ ਫਰਕ ਪਵੇ ਨਾ ਲੋੜ ਵਿਚ ਲੁੜੀ ਹੈ ਜੀ ।
ਰੰਨਾਂ ਵੇਖ ਕੇ ਆਪਦੀਆਂ ਜ਼ਹਿਰ ਧਾਨੀ ਕੋਈ ਸਾਇਤ ਹੀ ਜੀਂਵਦੀ ਕੁੜੀ ਹੈ ਜੀ ।
ਹੀਰ ਆਖਦੀ ਜ਼ਹਿਰ ਹੈ ਖਿੰਡ ਚੱਲੀ ਜਿਹੀ ਕਾਲਜਾ ਚੀਰਦੀ ਛੁਰੀ ਹੈ ਜੀ ।
ਮਤ ਚੰਚਲੀ ਹੈ ਹੀਰ ਸਿਆਲ ਤਾਂਵੇਂ ਭਲੀ ਬੁਰੀ ਉਥੇ ਆਣ ਜੁੜੀ ਹੈ ਜੀ ।

ਵਾਰਿਸ਼ ਸ਼ਾਹ ਸਦਾਈਏ ਵੈਦ ਰਾਂਝਾ ਜਿਸ ਥੋਂ ਦਰਦਾਂ ਅਸਾਡੇ ਦੀ ਪੁੜੀ ਹੈ ਜੀ
ਏਸ ਚਰਿਤ੍ਰ ਨਾਲ ਸੌਰਿਆਂ ਕੋਲੋਂ ਹੀ ਰਾਂਝੇ ਨੂੰ ਘਰ ਸੱਦਕੇ ਅੱਖਾਂ ਹੀ ਅੱਖਾਂ ਨਾਲ ਸਾਰੀਆਂ ਗੱਲਾ ਦੀ ਗੋਂਦ ਗੁੰਦ ਲਈ ਸੀ ਜਿਸ ਬਾਰੇ ਅੱਗੇ ਪੜ੍ਹੋ ੪੪ ਵੀ ਵਾਰ ।

ਜੋਗੀ ਚੱਲਿਆ ਰੂਹ ਦੀ ਕਲਾ ਹੱਲੀ, ਤਿੱਤਰ ਬੋਲਿਆ ਸ਼ਗਨ ਮਨਾਵਣੇ ਨੂੰ ।
ਐਤਵਾਰ ਨਾਂ ਪੁਛਿਆ ਖੇੜਿਆਂ ਨੇ, ਜੋਗੀ ਆਂਦਾ ਨੇ ਸੀਸ ਮੁਨਾਵਣੇ ਨੂੰ ।
ਵੇਖੋ ਅਕਲ ਸ਼ਊਰ ਜੋ ਮਾਰਿਆ ਨੇ ਤਾਮਾ ਬਾਜ਼ ਦੇ ਹੱਥ ਫੜਾਵਣੇ ਨੂੰ ।
ਭੁੱਖਾ ਖੰਡ ਤੇ ਖੀਰ ਦਾ ਪਿਆ ਰਾਖਾ, ਰੰਡਾ ਘੱਲਿਆ ਸਾਕ ਕਰਾਵਣੇ ਨੂੰ ।
ਸੱਪ ਮੱਕਰ ਦਾ ਪਰੀ ਦੇ ਪੈਰ ਲੜਿਆ, ਸੁਲੇਮਾਨ ਆਇਆ ਝਾੜਾ ਪਾਵਣੇ ਨੂੰ ।
ਰਾਖਾ ਜਵਾਂ ਦੇ ਢੇਰ ਦਾ ਗਧਾ ਹੋਇਆ, ਅੰਨ੍ਹਾਂ ਘੱਲਿਆ ਹਰਫ ਲਿਖਾਵਣੇ ਨੂੰ ।
ਨੀਅਤ ਸਾਫ ਕਰਕੇ ਉਨ੍ਹਾਂ ਸਦ ਆਂਦਾ, ਮੀਆਂ ਆਇਆ ਈ ਰੰਨ ਖਿਸਕਾਵਣੇ ਨੂੰ ।
ਉਨਾਂ ਸੱਥ ਦਾ ਮਾਂਦਰੀ ਢੂੰਡ ਆਂਦਾ, ਸਗੋਂ ਆਇਆ ਹੈ ਸੱਪ ਲੜਾਵਣੇ ਨੂੰ ।
ਵੱਸਦੇ ਝੁੰਗੜੇ ਚੋੜ ਕਰਾਵਣੇ ਨੂੰ, ਮੁੱਢੋਂ ਪੁਟ ਬਰੂਟਾ ਲੈ ਕੇ ਜਾਵਣੇ ਨੂੰ ।
ਵਾਰਿਸ਼ ਬੰਦਗੀ ਵਾਸਤੇ ਘੱਲਿਆ ਮੈਂ, ਆਇ ਜੁਟਿਆ ਪਹਿਰਾਣੇ ਖਾਵਣੇ ਨੂੰ ।

ਮੂਰਖ ਦਿਯਾ ਉਠਾਇ ॥ ੧ਬਹੁਰਿ ਰਾਇ ਸੌ ਰਤਿ ਕਰੀ ਹ੍ਰਿਦੈ ਹਰਖ ਉਪਜਾਇ ॥੧੧॥ ੨ਨ੍ਰਿਪ ਸੋਂ ਕੇਲ ਕਮਾਇ ਕਰਿ ਗ੍ਰਿਹ ਕਹੱ ਦਯੋ ਪਠਾਇ ॥ ੩ਬਹੁਰ ਸੁਖੀ ਹੈ ਪੁਰ ਬਸੀ ਸਾਹੁ ਲਯੋ ਗਰ ਲਾਇ ॥੧੨॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਆਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੪੪॥ ੭੯੩ ॥ ਅਫ਼ਜੂੰ ॥

ਚੌਪਈ ॥ ੪ਏਕ ਜਾਟ ਦਿੱਲੀ ਮਹਿ ਰਹੈ ॥ ੫ਨੈਨੋ ਨਾਮ ਜਗਤ ਤਿਹੱ ਕਹੈ ॥ ੬ਏਕ ਨਾਰਿ ਤਾਕੇ ਕਲਹਾਰੀ ॥ ੭ਤਾ ਕੋ ਰਹਤ ਪ੍ਰਾਨ ਤੇ ਪਯਾਰੀ ॥੧॥ ੮ਸ੍ਰੀ ਤ੍ਰਿਯਰਾਜ ਮਤੀ ਤਿਹ ਨਾਮਾ ॥ ੯ਨੈਨੋ ਨਾਮ ਜਾਟ ਕੀ ਬਾਮਾ ॥ ੧੦ਸਹਰ ਜਹਾਨਾਂਬਾਦ ਬਸੈਵੇ ॥ ੧੧ਦਰਬਵਾਨ ਦੁਤਿ ਮਾਨ ਰਹੈਵੇ ॥੨॥ ੧੨ਸੌਦਾ ਕਾਰਨ ਤਾਹਿ ਪਠਾਯੋ ॥ ੧੩ਏਕ ਰੁਪੈਯਾ ਹਾਥ ਦਿਵਾਯੋ ॥ ੧੪ਏਕ ਹੁਤੋ ਤਿਹ ਠਾਂ ਕੋ ❄ ਜੋਗੀ ॥ ੧੫ਨਾਂਗੀ ਕਰਿ ਨਾਰੀ ਤਿਨ ਭੋਗੀ ॥੩॥ ਦੋਹਰਾ ॥ ੧੬ਛੋਰਿ ਗਾਂਠਿ ਤਾਂ ਕੇ ਸਿਖਨ ਰੁਪਯਾ ਲਯੋ ਚੁਰਾਇ ॥ ੧੭ਛਾਰਿ ਬਾਂਧਿ ਤਾਂ ਮੈ ਧਰੀ ਤਾਂ ਕੀ ਠੌਰ ਬਨਾਇ ॥੪॥ ਚੌਪਈ ॥ ੧੮ਭੋਗ ਕਮਾਇ ਬਹੁਰਿ ਤ੍ਰਿਯ ਆਈ ॥ ੧੯ਸੌਦਾ ਕਾਰਨ ਪੁਨਿ ਘਰ ਧਾਈ ॥ ੨੦ਲੋਗਨ ਤੇ ਅਤਿ ਹੀ ਸਰਮਾਈ ॥ ੨੧ਛਾਰ ਓਰ ਨਹਿ ਦ੍ਰਿਸਟਿ ਚਲਾਈ ॥੫॥ ਦੋਹਰਾ ॥ ੨੨ਬਿਨੁ ਸੌਦਾ ਆਵਤ ਭਈ ਤੀਰ ਪਿਯਾ ਕੇ ਨਾਰਿ ॥ ੨੩ਛੋਰਿ ਗਾਂਠਿ ਦੇਖੈ ਕਹਾਂ ਤਾ ਮੈਂ ਨਿਕਸੀ ਛਾਰ ॥੬॥ ਚੌਪਈ ॥ ੨੪ਕਰ ਰੁਪਯਾ ਮੋਰੇ ਤੁਮ ਦਯੋ ॥ ੨੫ਸੌਦਾ ਲਯਾਵਨ ਕਾਜ ਪਠਯੋ ॥ ੨੬ਰੁਪਯਾ ਗਿਰਾ ਰਾਹ ਮਹੱ ਜਾਈ ॥ ੨੭ਲੋਗ ਬਿਲੋਕਿ ਲਾਜ ਮੁਹਿ ਆਈ ॥੭॥ ਦੋਹਰਾ ॥ ੨੮ਛਾਰ ਸਹਿਤ ਮੈਂ ਸੋ ਗਹਯੋ ਗੋਦ ਲਾਜ ਤੇ ਡਾਰਿ ॥ ੨੯ਤੁਮ ਹਾਥਨ ਸੋ ਖੋਜਿ ਕਰਿ ਯਾਤੇ ਲੇਹੁ ਨਿਕਾਰਿ ॥੮॥ ੩੦ਮੂੜ ਨਾਂਹ ਕਛੁ ਨਾ ਲਖਾ ਖੋਜਨ ਲਾਗਾ ਛਾਰ ॥ ੩੧ਸੋ ਨ ਲਹਾ ਚੁਪ ਹ੍ਵੈ ਰਹਾ ਸਕਯਾ ਨ ਭੇਦ ਬਿਚਾਰਿ ॥੯॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਤਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੪੫॥੮੦੪॥ ਅਫ਼ਜੂੰ ॥

ਦੋਹਰਾ ॥ ੩੨ਕਾਜੀ ਇਕ ਕਸਮੀਰ ✡ ਮੈਂ ਤਾਂ ਕੀ ਇਸਤ੍ਰੀ ਏਕ ॥ ੩੩ਜੰਤ੍ਰ ਮੰਤ੍ਰ ਅਰੁ ਬਸੀਕਰ ਜਾਨਤ ਹੁਤੀ ਅਨੇਕ ॥੧॥ ਚੌਪਈ ॥ ੩੪ਅਦਲ ਮਹੰਮਦ ਨਾਮ ਤਵਨ ਪਤਿ ॥ ੩੫ਨਜਾਇ ਸਾਸਤ੍ਰ ਕੇ ਬੀਚ ਨਿਪੁਨਿ ਅਤਿ ॥

✡ ਭਾਰਤ ਦੇ ਉਤਰ ਪੱਛਮ ਵੱਲ ਦਾ ਦੇਸ ਜਿਥੇ ਅਤਿ ਉਤਮ ਫਲ ਕੇਸਰ ਆਦਲ ਕੁਦਰਤੀ ਨਜਾਰੇ ਬੇਅੰਤ ਹਨ

❄ ਇਹ ਹੈ ਅੱਜਕਲ ਦੇ ਜੋਗੀਆਂ ਦੀ ਕਾਰ ਗੁਜ਼ਾਰੀ ਜਦ ਕਿ ਜੋਗ ਮਤਿ ਵਿਚ ਇਸਤ੍ਰੀ ਦਾ ਮੂੰਹ ਦੇਖਣਾ ਵੀ ਬੱਜਰ ਕੁਰਹਿਤ ਹੈ । ਅਨੇਕਾਂ ਰਾਜੇ ਮਹਾਂ ਰਾਜੇ ਰਾਣੀਆਂ ਤੋਂ ਵਿਛੜਕੇ ਜੋਗੀ ਹੋਇ । ਫੇਰ ਕਦੇ ਵੀ ਭੋਗ ਦੀ ਇਛਾ ਨਾਂ ਕੀਤੀ ਗੋਰਖ ਨਾਥ ਨੇ ਆਪਣੇ ਗੁਰੂ ਮਛੰਦ੍ਰ ਨਾਥ ਜੋ ਪਦਮਣੀ ਨੂੰ ਲੈ ਕੇ ਰਾਜ ਕਰਨ ਜਾ ਲਗਾ ਸੀ ਉਸ ਨੂੰ ਨਹੀਂ ਬਖਸ਼ਿਆ ਸੀ ਪਰ ਹੁਣ ਇਸਤ੍ਰੀਆਂ ਦੇ ਭੁਖੇ ਰਾਂਝੇ ਵਾਂਗ ਬਾਲਕ ਨਾਥ ਦੇ ਡੇਰੇ ਜਾ ਕੇ ਕੰਨ ਪੜਵਾਕੇ ਹੀਰਾਂ ਲਈ ਜੋਗੀ ਹੋ ਜਾਂਦੇ ਹਨ ਭੋਲੀਆਂ ਇਸਤ੍ਰੀਆਂ ਬੜੀ ਛੇਤੀ ਇਹਨਾਂ ਦੇ ਜਾਦੂ ਹੇਠ ਆ ਜਾਂਦੀਆਂ ਹਨ । ਸਿਦਕੀ ਪੂਰਨ ਭਗਤ ਨੇਂ ਸੁਦਰਾਂ ਦੇ ਸਾਰੇ ਤਰਲੇ ਤੇ ਜਤਨ ਮਿੱਟੀ ਵਿਚ ਮਿਲਾ ਦਿਤੇ ਸਨ । ਐਥੋਂ ਤਕ ਕਿ ਗੁਰੂ ਗੋਰਖ ਨਾਥ ਦੇ ਬਚਨ ਟਾਲਣ ਦਾ ਦੋਸੀ ਹੋਣਾ ਕਬੂਲ ਕਰ ਲਿਆ ਸੀ ਪਰ ਰਾਣੀ ਸੁੰਦ੍ਰਾਂ ਦਾ ਪਤੀ ਬਣ ਕੇ ਰਾਜ ਕਬੂਲ ਨਹੀਂ ਸੀ ਕੀਤਾ ਅਤੇ ਰਾਜ ਮਹਲ ਵਿਚੋਂ ਚੋਰੀ ਖਿਸਕ ਗਿਆ ਸੀ ।

ਜਾਲ ਜਰਾ ਨਾ ਤਾਕਤ ਰਹੀ ਤਨ ਵਿਚ ਰਾਣੀ ਗਾਉਂਦੀ ਗਮਾਂ ਦੇ ਗੀਤ ਲੋਕੋ
ਮੈ ਤਾਂ ਭੁਲੀ ਹਾਂ ਤੁਸਾਂ ਨਾ ਕੋਈ ਲਾਇਉ, ਇਹਨਾਂ ਜੋਗੀਆਂ ਨਾਲ ਪ੍ਰੀਤ ਲੋਕੋ ।
ਜੰਗਲ ਗਏ ਨਾ ਬਹੁੜਦੇ ਸੁੰਦਰਾਂ ਨੂੰ, ਜੋਗੀ ਨਹੀ ਜੇ ਕਿਸੇ ਦੇ ਮੀਤ ਲੋਕੋ ।

ਸੁੰਦ੍ਰਾਂ ਹੰਰਾ ਮਹਲ ਤੋਂ ਗਿਰ ਕੇ ਮਰ ਗਈ ਗੋਰਖ ਨਾਥ ਨਰਾਜ਼ ਹੋਇਆ ਕਿ ਪੂਰਣਾਂ ਤੂੰ ਖੂਨ ਕਰ ਆਇ ਆਹੈ ਸਬ ਕੁਝ ਸਹਿਨ ਕਰ ਲਿਆ । ਪਰ ਰਾਣੀ ਸੁਦਰਾਂ ਦੇ ਆਖੇ ਲੱਗ ਕੇ ਜੋਗ ਨੂੰ ਲੀਕ ਨਾ ਲਾਈ ਪਰ ਆਹ ਜੋਗੀ ਦਾ ਚਿਤ੍ਰ ਅੱਜ ਕਲ ਦੇ ਦਿਖਾਵੇ ਦੇ ਜੋਗੀਆਂ ਦਾ ਸੀਨ ਅਦਾ ਕਰਦਾ ਹੈ । ਜਿਸ ਨੂੰ ਵਾਰਸਸ਼ਾਹ ਗਧੇ ਨੂੰ ਪੀਰ ਕਹਿਣ ਦੇ ਤੁਲ ਦੀ ਤਸਬੀਹ ਦਿੰਦਾ ਲਿਖਦਾ ਹੈ ।

ਛੱਡ ਚੋਰੀਆਂ ਯਾਰੀਆਂ ਦਗਾ ਜਟਾ ਬਹੁਤ ਔਖੀਆਂ ਏਸ ਫਕੀਰੀਆਂ ਨੀ ।
ਜੋਗ ਜਾਲਣਾ ਸਾਰ ਦਾ ਨਿਗਲਨਾ ਏ, ਏਸ ਜੋਗ ਵਿਚ ਬਹੁਤ ਜ਼ਹੀਰੀਆਂ ਨੀ ।
ਜੋਗੀ ਨਾਲ ਨਸੀਹਤਾਂ ਹੋਇ ਜਾਂਦਾ ਜਿਵੇਂ ਉਠ ਦੇ ਨੱਕ ਨਕੀਰੀਆਂ ਨੀ ।
ਤੁੰਬਾ ਸਿਮਰਨਾ ਖੱਪਰੀ ਨਾਦ ਸਿੰਙੀ ਚਿਮਟਾ ਭੰਗ ਨਲਯੇਰ ਜੰਜੀਰੀਆਂ ਨੀ ।
ਛੱਡ ਤ੍ਰੀਤਾ ਦੀ ਝਾਕ ਹੋਇ ਜੋਗੀ ਫੱਕਰ ਨਾਲ ਜਾਹਾਨ ਕੀ ਸੀਰੀਆਂ ਨੀ ।
ਵਾਰਿਸ਼ ਸ਼ਾਹ ਏਹ ਜੱਟ ਫਕੀਰ ਹੋਇਆ ਨਹੀਂ ਹੁੰਦੀਆਂ ਗੱਧੇ ਤੋਂ ਪੀਰੀਆਂ ਨੀ ।

ਬਸ ਐਉ ਜਿਵੇਂ ਰਾਝਾ ਰੰਨ ਦੀ ਖਾਤਰ ਜੋਗੀ ਹੋ ਗਿਆ ਸੀ ਇਹੋ ਹਾਲ ਅੱਜ ਕਲ ਦੇ ਆਮ ਜੋਗੀਆਂ ਦਾ ਹੈ । ਗੁਰੂ ਜੀ ਖਬਰਦਾਰ ਕਰਦੇ ਹਨ ਕਿ ਕੋਈ ਇਸਤ੍ਰੀ ਪੁਰਸ਼ ਇਹਨਾਂ ਦੇ ਮਕੜੀ ਜਾਲ ਵਿਚ ਨਾ ਪਵੇ ਜੇਹੜੀ ਇਸਤ੍ਰੀ ਇਹੋ ਜਿਹੇ ਖੋਤੇ ਪੀਰ ਜੋਗੀਆਂ ਦੇ ਡੇਰੇ ਜਾਣ ਆਉਣ ਲਗ ਪਏ । ਉਹ ਘਰ ਘਾਟ ਜੋਗੀ ਨਹੀਂ ਸਗੋਂ ਇਹਨਾਂ ਜੋਗੀਆਂ ਜੋਗੀ ਹੋ ਕੇ ਰਹਿ ਜਾਂਦੀ ਹੈ – ਜੋਗੀ ਤਾਂ ਉਸਨੂੰ ਕਹੀਦਾ ਏ (ਸੁਰ ਤੇ ਖੁਲੀ ਗਿਆਨ ਕੀ ਜੋਗੀ ਕਾ ਜਤ ਹੋਇ) ਪੰ:੧੨੪੦।ਮ:੧।

ਉਸ ਮੂਰਖ ਸ਼ਾਹੂਕਾਰ ਨੂੰ ਘਰੋਂ ਤੋਰ ਦਿੱਤਾ ।

੧- ਉਪ੍ਰੰਤ ਉਸ ਰਾਜੇ ਨਾਲ ਰਤ ਹੋਈ ਦਿਲ ਵਿਚ ਬੜੀ ਪ੍ਰਸੰਨ ਹੋ ਕੇ ਕਿਉਂਕਿ ਤੀਰ ਨਿਸ਼ਾਨੇ ਤੇ ਲੱਗਾ ।।੧੧।।

੨- ਰਾਜੇ ਨਾਲ ਖੁਸ਼ੀਆਂ ਮਾਣਕੇ ਘਰ ਨੂੰ ਤੋਰ ਦਿੱਤਾ ।

੩- ਫੇਰ ਵੀ ਐਨ ਸੁਖ ਨਾਲ ਆਪਣੇ ਘਰ ਵਿਚ ਵੱਸਦੀ ਰਹੀ ਅਤੇ ਸ਼ਾਹੂਕਾਰ ਨੂੰ ਵੀ ਆਪਣਾਈ ਰੱਖਿਆ, ਉਸਦੇ ਦਿਲ ਵਿਚ ਕੋਈ ਫਰਕ ਨਹੀਂ ਔਣ ਦਿੱਤਾ ।।੧੨।।੧।।

ਇੱਥੇ ੪੪ਵਾਂ ਪ੍ਰਸੰਗ ਸਮਾਪਤ ਹੈ ।।੪੪।।੭੯੩।।ਅਫ਼ਜੂੰ।।

੪- ਇੱਕ ਜੱਟ ਦਿੱਲੀ ਵਿਚ ਰਹਿੰਦਾ ਸੀ ।

੫- ਜਿਸ ਨੂੰ ਜਗਤ ਵਿਚ (ਨੈਨੂ) ਨਾਮ ਨਾਲ ਕਿਹਾ ਜਾਂਦਾ ਸੀ ।

੬- ਉਸ ਦੇ ਘਰ ਇੱਕ ਇਸਤ੍ਰੀ ਸੀ ਜੋ ਬੜੀ ਕੁਲੱਛਣੀ ਸੀ ।

੭- ਪਰ ਉਸ ਨੈਨੂੰ ਨੂੰ ਪ੍ਰਾਣਾਂ ਤੋਂ ਵੀ ਪਿਆਰੀ ਸੀ ।।੧।।

੮- ਅਤੇ ਉਸ ਇਸਤ੍ਰੀ ਦਾ ਸ੍ਰੀ ਰਾਜ ਮਤੀ ਨਾਮ ਸੀ ।

੯- ਜੇੜ੍ਹੀ ਨੈਨੂੰ ਨਾਮ ਜੱਟ ਦੀ ਇਸਤ੍ਰੀ ਸੀ ।

੧੦- ਜਹਾਨਾਂਬਾਦ ਸ਼ਹਿਰ ਵਿਚ ਉਹ ਵਸਦੇ ਸਨ ।

੧੧- ਉਸ ਨੂੰ ਦੂਜੇ ਲੋਕ ਬੜਾ ਧਨੀ ਮੰਨਦੇ ਸਨ ।।੨।।

੧੨- ਉਸਨੇ ਆਪਣੀ ਇਸਤ੍ਰੀ ਨੂੰ ਬਾਜ਼ਾਰ ਵਿਚੋਂ ਕੁਝ ਸੌਦਾ ਲੈਣ ਲਈ ਭੇਜਿਆ ।

੧੩- ਇੱਕ ਰੁਪਿਆ ਉਸਦੇ ਹੱਥ ਵਿਚ ਫੜਾ ਦਿੱਤਾ ।

੧੪- ਉਥੇ ਇੱਕ ਜੋਗੀ ਰਹਿੰਦਾ ਸੀ ਰਾਜ ਮਤੀ ਸੌਦਾ ਲੈਣ ਤੋਂ ਪਹਿਲਾਂ ਉਸ ਜੋਗੀ ਦੇ ਡੇਰੇ ਚਲੀ ਗਈ ।

੧੫- ਇਹ ਹੈ ਅੱਜ ਕਲ ਦੇ ਜੋਗੀਆਂ ਦੀ ਕਾਰਗੁਜ਼ਾਰੀ ਜਿਸ ਨੇ ਖੂਬ ਨੰਗੀ ਕਰਕੇ ਉਸ ਨੂੰ ਭੋਗਿਆ ।।੩।।

੧੬- ਕਪੜੇ ਬਾਹਰ ਰੱਖ ਕੇ ਅੰਦਰ ਚਲੀ ਗਈ ਤਾਂ ਉਸ ਜੋਗੀ ਦੇ ਚੇਲੇ ਨੇ ਉਸਦੇ ਦੁਪਟੇ ਦੀ ਕੰਨੀ ਨਾਲ ਬੰਨਿਆ ਰੁਪਿਆ ਖਿਸਕਾ ਲਿਆ ।

੧੭- ਰੁਪੈ ਦੀ ਥਾਂ ਮਿੱਟੀ ਪਾ ਕੇ ਬੰਨ੍ਹ ਦਿੱਤੀ ਉਸੇ ਤਰ੍ਹਾਂ ।।੪।।

੧੮- ਜਦੋਂ ਜੋਗੀ ਕੋਲੋਂ ਉਹ ਇਸਤ੍ਰੀ ਬਾਹਰ ਆਈ ।

੧੯- ਸੌਦਾ ਲੈਣ ਲਈ ਘਰ ਵੱਲ ਤੁਰੀ (ਦੁਕਾਨ ਤੇ ਜਾ ਕੇ ਗੰਢ ਖੋਲੀ ਤਾਂ ਰੁਪੈ ਦੇ ਥਾਂ ਮਿੱਟੀ ਬੰਨੀ ਦਿਸੀ ।

੨੦- ਤਾਂ ਬੜੀ ਲੋਕਾਂ ਦੇ ਸਾਹਮਣੇ ਸ਼ਰਮਸਾਰ ਹੋਈ ।

੨੧- ਕਿਉਂਕਿ ਉਸ ਨੇ ਪਹਿਲਾਂ ਮਿਟੀ ਬੰਨੀ ਨਹੀਂ ਸੀ ਦੇਖੀ ।।੫।।

੨੨- ਇਸ ਲਈ ਹੁਣ ਸੌਦਾ ਲਏ ਬਿਨਾਂ ਹੀ ਉਹ ਇਸਤ੍ਰੀ ਪਤੀ ਪਾਸ ਘਰ ਆ ਗਈ ।

੨੩- ਕਿਉਂਕਿ ਜਦੋਂ ਉਸ ਨੇ ਗੰਢ ਖੋਲ ਕੇ ਦੇਖੀ ਤਾਂ ਉਸ ਵਿਚੋਂ ਮਿੱਟੀ ਬੰਨੀ ਦਿਸੀ ਸੀ ।।੬।।

੨੪- ਘਰ ਆ ਕੇ ਪਤੀ ਨੂੰ ਕਹਿੰਦੀ ਹੈ ਕਿ ਤੈਂ ਮੇਰੇ ਹੱਥ ਵਿਚ ਰੁਪਿਆ ਦਿਤਾ ਸੀ ।

੨੫- ਅਤੇ ਮੈਨੂੰ ਸੌਦਾ ਲੈਣ ਲਈ ਭੇਜਿਆ ਸੀ ।

੨੬- ਉਹ ਰੁਪਿਆ ਜਾਂਦੀ ਤੋਂ ਰਾਹ ਵਿਚ ਡਿੱਗ ਗਿਆ ।

੨੭- ਲੋਕਾਂ ਵੱਲ ਤੱਕ ਕੇ ਮੈਨੂੰ ਸ਼ਰਮ ਆਈ ।।੭।।

੨੮- ਪਰ ਮੈਂ ਸ਼ਰਮ ਨੂੰ ਪਰਾਂ ਸੁਟ ਕੇ ਮੁੱਠੀ ਭਰ ਕੇ ਮਿੱਟੀ ਦੀ ਲੜ ਵਿਚ ਬੰਨ੍ਹ ਲਿਆ ।

੨੯- ਹੁਣ ਤੁਸੀਂ ਇਸ ਗੰਠ ਨੂੰ ਖੋਲ ਕੇ ਰੁਪਿਆ ਕੱਢ ਲਵੋ ।।੮।।

੩੦- ਪਰ ਉਸ ਦੇ ਮੂਰਖ ਮਾਲਕ ਨੇ ਉਸ ਦੀ ਇਸ ਚਲਾਕੀ ਨੂੰ ਨਾਂ ਸਮਝਦੇ ਹੋਇਏ ਉਸ ਮਿੱਟੀ ਵਿਚੋਂ ਰੁਪਿਆ ਲੱਭਣ ਲੱਗ ਗਿਆ ।

੩੧- ਜਦੋਂ ਰੁਪਿਆ ਵਿਚੋਂ ਨਾਂ ਨਿਕਲਿਆ ਇਸਦੇ ਭੇਤ ਨੂੰ ਨਾ ਪਛਾਣਦਾ ਹੋਇਆ ਸਗੋਂ ਚੁੱਪ ਕਰ ਰਿਹਾ ।।੯।।੧।।

ਇੱਥੇ ੪੫ਵੇ ਪ੍ਰਕਰਣ ਦੀ ਸਮਾਪਤੀ ਹੈ ।।੪੫।।੮੦੪।।ਅਫ਼ਜੂੰ।।

੩੨- ਇੱਕ ਕਸ਼ਮੀਰ ਵਿਚ ਕਾਜ਼ੀ ਰਹਿੰਦਾ ਸੀ ਅਤੇ ਉਸਦੀ ਇੱਕ ਇਸਤ੍ਰੀ ਸੀ ।

੩੩- ਜੋ ਜੰਤ੍ਰ ਮੰਤ੍ਰ ਤੇ (ਪੁਰਸ਼ ਨੂੰ ਵਸਿ ਕਰਨ ਦੇ ਅਨੇਕ ਸਾਧਨ) ਮੋਹਨੀ ਮੰਤਰ ਜਾਣਦੀ ਸੀ ।।੧।।

੩੪- ਉਸਦੇ ਪਤੀ ਦਾ ਨਾਮ (ਅਦਲ ਮੁਹੰਮਦ) ਸੀ ।

੩੫- ਜੋ ਨਯਾਂਇ ਸਾਸਤ੍ਰ ਅਰਥਾਤ ਇਨਸਾਫ ਕਰਨ ਦੇ ਕਾਨੂੰਨ ਭਾਵ ਵਕੀਲ ਸੀ ਜੋ ਬੜਾ ਸਿਆਣਾ ਸੀ ।

੩੬- ਜਿਸ ਦੇ ਘਰ ਦੀ ਇਸਤ੍ਰੀ ਦਾ ਨਾਮ- ਨੂਰਮ ਬੀਬੀ ਸੀ ।

੩੭- ਉਹ ਇਸਤ੍ਰੀ ਬੜੀ ਹੀ ਚਾਲਾਕ ਸੀ ਜਿਸ ਦੇ ਨਾਲ ਕਈ ਲੋਕ ਆ ਕੇ ਰਮਦੇ ਸਨ । ।੨।।

ਆਹ ਹੈ ਇਹਨਾਂ ਕਾਲੇ ਲੇਖਾਂ ਦਾ ਚਿੱਟਾ ਸਵੈਦ ਰੰਗ, ਜਿਵੇਂ ਵਾਰਸ਼ ਸ਼ਾਹ ਦਾ ਹੀਰ ਰਾਝੇ ਦੀ ਯਾਰੀ ਦਾ ਸੀਨ ਵਿਖਾਕੇ ਨਿਚੋੜ ਕੱਢਦਾ ਹੈ ਕਿ ਰੱਬ ਜੀ ਕਹਿੰਦੇ ਹਨ ਕਿ ਮੈਂ ਤਾਂ ਬੰਦੇ ਨੂੰ ਬੰਦਗੀ ਵਾਸਤੇ ਭੇਜਿਆ ਸੀ ਪਰ ਬੰਦਾ ਇਥੇ ਆ ਕੇ ਆਪਣੇ ਕੌਲ ਕਰਾਰ ਭੁਲਾਕੇ ਪਰ ਮਸਤੀਆਂ ਵਿਚ ਮਸਤ ਹੋ ਗਿਆ ਹੈ । ਜਿੰਨ੍ਹਾਂ ਵਾਸਤੇ ਅਨੇਕਾਂ ਝੂਠ ਸੱਚ ਫਰੇਬ ਤੇ ਚਰਿਤ੍ਰ ਰੱਚਦਾ ਹੈ । ਜਿਵੇਂ ਗੁਰਦੇਵ ਨੈਨੂ ਦੀ ਇਸਤ੍ਰੀ ਰਾਜਮਤੀ ਨੂੰ ਕਲਿਹਾਰੀ ਕਹਿਕੇ ਘੋਜਤ ਕਰਦੇ ਹਨ, ਜਿਸ ਤੋਂ ਸੀਘੰਰ ਹੀ ਅੰਦਾਜ਼ਾ ਹੋ ਜਾਂਦਾ ਹੈ ਆਪ ਇਹਨਾਂ ਕਲਿਹਾਰੀਆਂ ਦੇ ਪ੍ਰਦੇ ਫਾਸ਼ ਕਰਕੇ ਇਹਨਾਂ ਫਾਸ਼ ਕੁਕਰਮਾ ਤੋਂ ਮੁਕਤਿ ਕਰਨ ਲਈ, ਪਾਠਕਾਂ ਨੂੰ ਅਗਾਹ ਕਰ ਰਹੇ ਹਨ - ਜਿਵੇ ਵਾਰਸ਼ ਸ਼ਾਹ ਕਹਿੰਦਾ ਹੈ ਕਿ ਮੈਨੂੰ ਹੀਰ ਦਾ ਕਿਸਾ ਲਿਖਣ ਦਾ ਕੋਈ ਸ਼ੌਕ ਨਹੀਂ ਸਗੋਂ ਇਹ ਤਾਂ ਰੂਹ ਤੇ ਜਿਸਮ ਦਾ ਸੁਮੇਲ ਹੈ ਪਰ ਮੂਰਖ ਜੀਵ ਵਿਕਾਰਾਂ ਵਿਚ ਪੈ ਕੇ ਨੂਰ ਤੋਂ ਜੁਦਾ ਹੋ ਬਹਿੰਦਾ ਹੈ- ਜੈਸਾ ਕਿ:-

ਕਈ ਬੋਲ ਗਏ ਸ਼ਾਖ ਉਮਰ ਦੀ ਤੇ, ਇਥੇ ਆਲਣਾ ਕਿਸੇ ਨਾ ਪਾਇਆ ਈ ।<br>
ਕਈ ਹੁਕਮ ਤੇ ਜ਼ੁਲਮ ਕਮਾਇ ਚੱਲੇ, ਨਾਲ ਕਿਸੇ ਨਾ ਸਾਥ ਲਦਾਇਆ ਈ ।<br>
ਵੱਡੀ ਉਮਰ ਔਲਾਦ ਪਰਵਾਰ ਵਾਲਾ, ਜਿਸ ਨੂਹ ਤੁਫਾਨ ਮੰਗਵਾਇਆ ਈ ।<br>
ਇਹ ਰੂਹ ਕਲਬੂਤ ਦਾ ਜ਼ਿਕਰ ਸਾਰ, ਨਾਲ ਅਕਲ ਦੇ ਮੇਲ ਮਿਲਾਇਆ ਈ ।<br>
ਅੱਗੇ ਹੀਰ ਨ ਕਿਸੇ ਨੇ ਕਹੀ ਦੱਸੀ, ਸ਼ਿਅਰ ਬਹੁਤ ਮਰਗੂਬ ਬਣਾਇਆ ਈ ।<br>
ਵਾਰਿਸ਼ ਸ਼ਾਹ ਮੀਆਂ ਲੋਕਾਂ ਸਿਆਣਿਆਂ ਨੂੰ ਕਿਸਾ ਜੋੜ ਹੁਸ਼ਿਆਰ ਸੁਣਾਇਆ ਈ

੧ਤਿਨ ਇਕ ਜਾਟ ਭਏ ਰਤਿ ਠਾਨੀ ।। ੨ਕਛੁ ਕਾਜੀ ਕੀ ਕਾਨਿ ਨ ਮਾਨੀ ।। ੩ਹਜਰਤਿ ਆਇ ਤਬੈ ਲਗਿ ਗਯੋ ।। ੪ਮਿਤ੍ਰਹਿ ✡ਬਾਂਧਿ ਖਾਟ ਤਰ ਲਯੋ ।।੩।। ਦੋਹਰਾ ।। ੫ਆਪੁ ਮੁਸਫ ਬਾਂਚਤ ਭਈ ਜਾਟ ਖਾਟ ਤਰ ਬਾਂਧਿ ।। ੬ਕਾਜੀ ਕੋ ਮੋਹਿਤ ਕਿਯਾ ਬਾਨ ਦ੍ਰਿਗਨ ਕੇ ਸਾਧਿ ।।੪।। ਚੌਪਈ ।। ੭ਖਾਟ ਊਪਰ ਕਾਜੀ ਬੈਠਾਯੋ ।। ੮ਕਾਮਕੇਲ ਤਾਸੌਂ ਉਪਜਾਯੋ ।। ੯ਤਾਕੀ ਕਾਨਿ ਨ ਆਨਤ ਮਾਨੈ ।। ੧੦ਮੂਰਖ ਚੋਟ ਚਟਾਕਨ ਗਨੈ ।।੫।। ਦੋਹਰਾ ।। ੧੧ਕਾਮ ਭੋਗ ਕਰਿ ਕਾਜਿਯਹਿ ਦੀਨਾ ਬਹੁਰਿ ਉਠਾਇ ।। ੧੨ਖਾਟ ਤਰੇ ਤੇ ਕਾਢਿ ਕਰਿ ਜਾਟ ਲਯੋ ਉਰ ਲਾਇ ।।੬।। ਚੌਪਈ ।। ੧੩ਸੁਨਿ ਲੈ ਮੀਤ ਬਚਨ ਤੈਂ ਮੇਰਾ ।। ੧੪ਮੈ ਕਾਜੀ ਕਹ ਬਹੁਤ ਲਥੇਰਾ ।। ੧੫ਤਾ ਕਹੱ ਬਹੁ ਜੁਤਿਨ ਸੋ ਮਾਰਾ ।। ੧੬ਤਾਤੇ ਉਠਤ ਤਰਾਕੋ ਭਾਰਾ ।।੭।। ਦੋਹਰਾ ।। ੧੭ਜੁ ਵੈ ਤਰਾਕ ਪਨੀਨ ਕੇ ਪਰੈ ਤਿਹਾਰੇ ਕਾਨ ।। ੧੮ਤੌਂ ਹਮ ਸਾਚੁ ਤਿਸੈ ਹਨਾਂ ਲੀਜਹੁ ਹ੍ਰਿਦੈ ਪਛਾਨਿ ।।੮।। ੧੯ਸੱਤਿ ਸੱਤਿ ਤਿਨ ਕਹਾ ਹਮ ਸੁਨੇ ਤਰਾਕੇ ਕਾਨ ।। ੨੦ਸੀਸ ਖੁਰਕਿ ਗ੍ਰਿਹਕੋਂ ਗਏ ਭੇਦ ਨ ਸਕਾ ਪਛਾਨ ।।੯।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੬।। ੮੧੧ ।। ਅਫਜੂੰ ।।

।। ਚੌਪਈ ।। ੨੧ਕਥਾ ਏਕ ਸ੍ਰਵਨਨ ਹਮ ਸੁਨੀ ।। ੨੨ਹੁਰਿਯਾਬਾਦ ਏਕ ਤ੍ਰਿਯ ਗੁਨੀ ।। ੨੩ਬਾਦਲ ਕੁਅਰਿ ਨਾਮ ਤ੍ਰਿਯ ਤਿਹ ਕੌਂ ।। ੨੪ਜਾਨਤ ਹੈ ਸਿਗਰੋ ਜਗ ਜਿਹ ਕੌਂ ।।੧।। ੨੫ਏਕ ਮੁਗਲ ਤਿਨ ਧਾਮ ਬੁਲਾਯੋ ।। ੨੬ਆਛੇ ਭੋਜਨ ਤਾਹਿ ਖਵਾਯੋ ।। ੨੭ਤਾਹਿ ਭਜਨ ਕਹ ਹਾਥ ਪਸਾਰਾ ।। ੨੮ਤਬ ਤ੍ਰਿਯ ਤਾਹਿ ਜੁਤਿਯਨ ਮਾਰਾ ।।੨।। ੨੯ਮਾਰਿ ਮੁਗਲ ਕੂਕਤ ਇਮਿ ਧਾਈ ।। ੩੦ਯਹ ਸੁਨਿ ਬੈਨ ਪ੍ਰਜਾ ਮਿਲਿ ਆਈ ।। ੩੧ਕਰਿ ਸਮੋਧ ਤਿਨ ਧਾਮ ਪਠਯੋ ।। ੩੨ਯਾਕੇ ਕੰਠ ਟੂਕ ਫਸਿ ਗਯੋ ।।੩।। ਦੋਹਰਾ ।। ੩੩ਚੇਤ ਮੁਗਲ ਜਬ ਹੀ ਭਾਯਾ ਸੀਸ ਰਹਯੋ ਨਿਹੁਰਾਇ ।। ੩੪ਅਤਿ ਲੱਜਤ ਜਿਯ ਮੈ ਭਯਾ ਬੈਨ ਨ ਭਾਖਯੋ ਜਾਇ ।।੪।। ੩੫ਅਬ ਮੈ ਯਾਹਿ ਉਬਾਰਿਯਾ ਸੀਤਲ ਬਾਰਿ ਪਿਯਾਇ।। ੩੬ਸਭ ਸੋ ਐਸੀ ਭਾਂਤਿ ਕਹਿ ਤਾਕੋਂ ਦਿਯਾ ਉਠਾਇ।।੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੈਂਤਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੭।। ੮੧੬।। ਅਫਜੂੰ ।।

।। ਦੋਹਰਾ ।। ੩੭ਜਹਾਂਗੀਰ ਪਤਿਸਾਹ ਕੇ ਬੇਗਮ ਨੂਰਜਹਾਂ ।। ੩੮ਬਸਿ

✡ਇਹ ਬਦਕਾਰ ਇਸਤ੍ਰੀਆਂ ਨੇਤ੍ਰਾਂ ਦੇ ਤੀਰਾਂ ਦੀ ਨੋਕ ਤੇ ਕਿਵੇਂ ਆਪਣੇ ਪ੍ਰੇਮੀਆਂ ਤੇ ਪਤੀਆਂ ਦਾ ਨਾਚ ਨਿਚਾਉਂਦੀਆਂ ਹਨ ਅਤੇ ਉਹਨਾਂ ਦਾ ਕਿਵੇਂ ਮਖੌਲ ਉਡਾਉਂਦੀਆਂ ਹਨ :–

ਰਾਜੇ ਭੋਜ ਤੇ ਰਾਣੀ ਸਵਾਰ ਹੋਈ ਅਕਲ ਓਸਦੀ ਕਿੱਥੇ ਵਦਾਇ ਕੀਤੀ ।<br>
ਜਦੋਂ ਓਸ ਦੇ ਉਤੇ ਸਵਾਰ ਹੋ ਕੇ ਮਾਰ ਅੱਡੀਆਂ ਅਕਲ ਭੁਲਾਇ ਦਿਤੀ ।

ਜਦੋਂ ਇਸ਼ਕ ਦੀ ਚੁਆਤੀ ਬਲ ਪੈਂਦੀ ਹੈ ਤਾਂ ਅੱਖਾਂ ਚੁੰਧਿਆ ਦੇਂਦੀ ਹੈ ਦਿਨ ਨੂੰ ਰਾਤ ਬਣਾ ਦੇਂਦੀ ਹੈ ਕਾਦਰਯਾਰ ਇਸ ਬਾਰੇ ਲਿਖਦਾ ਹੈ :–

ਬਲੇ ਮਤਾਬੀ ਇਸ਼ਕ ਦੀ ਅੰਦਰ ਰਾਤੁ ਅੰਧੇਰ ।<br>
ਮਰਗ ਉਠੀ ਪ੍ਰਵਾਨਿਆਂ ਉਠੀ ਆਨ ਰੁਫੇਰ ।<br>
ਖੂਬੀ ਇਹੋ ਇਸ਼ਕ ਦੀ ਆਸ਼ਕ ਮਾਰੇ ਘੇਰ ।<br>
ਵਲ ਵਲ ਕੋਹੇ ਕਾਦੂਰਾ ਜਾਲਮ ਇਸ਼ਕ ਦਲੇਰ ।

ਪਾਠਕੋ ਜਨੋਂ ਸੋਚੋ ਕਿ ਜਿਸ ਇਸ਼ਕ ਦੀ ਇਹ ਖਸਲਤ ਹੈ ਉਸਦੇ ਮਗਰ ਲੱਗਕੇ ਕਿਉਂ ਵੈਰਾਨੀ ਦੇ ਟੰਟੇ ਸਹੇੜਨੇ ਹਨ ਜਿਸ ਲਈ ਹਾਸ਼ਮ ਸ਼ਾਹ ਠੀਕ ਤਾਕੀਦ ਕਰਦਾ ਕਹਿੰਦਾ ਹੈ ।

ਆਸ਼ਕ ਜੇਡ ਬਿਅਕਲ ਨ ਕੋਈ, ਜਿਨ ਜਾਣ ਸਮਝ ਨਿਤ ਤੱਪਣਾ ।<br>
ਬੇਦ ਕੁਰਾਨ ਪੜ੍ਹੇ ਜੱਗ ਸਾਰਾ, ਓਸ ਨਾ ਜਾਨੀ ਦਾ ਜਪਣਾ ।

ਪਰ ਅਸੀਂ ਕਾਹਨੂੰ ਵਿਆਕੁਲ ਬਨਣਾ ਹੈ । ਜਿਉਣਾ ਉਹੀ ਜਿਉਣ ਹੈ ਜੋ ਅਕਲ ਦੇ ਨਾਲ ਜੀਵਿਆ ਜਾਵੇ । ਸਤਿਗੁਰੂ ਨਾਨਕ ਸ਼ਾਹ ਫਕੀਰ ਜੋਗੀਆਂ ਦੇ ਸਿਰ ਮੌਰ ਦਾ ਅੰਮ੍ਰਿਤ ਬਚਨ ਹੈ:–

ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ।।<br>
ਅਕਲੀ ਪੜ੍ਹਿਕੇ ਬੁਝੀਐ ਅਕਲੀ ਕੀਚੈ ਦਾਨੁ ।।<br>
ਨਾਨਕ ਆਖੈ ਰਾਹੁ ਇਹੁ ਹੋਰਿ ਗਲਾਂ ਸੈਤਾਨ ।।ਪੰ: ੧੨੪੫।।ਮ:੧।।

ਨੋਟ:– ਜੋਗਾ ਦੀ ਪੀਰੀ ਸਮੂਹਕ ਤਸਵੀਰ ਦੇਖੋ ਅੱਗੇ ਪ੍ਰਕਣ ਨੰ: ੮੧੫ਪੰ: ੯੦੮ ਤੇ ।।

੧- ਓਹ ਇੱਕ ਜੱਟ ਦੇ ਨਾਲ ਰਮੀ ।

੨- ਅਤੇ ਆਪਣੇ ਪਤੀ ਮੌਲਵੀ ਦੀ ਕੁਝ ਪ੍ਰਵਾਹ ਨਾ ਕੀਤੀ ।

੩- ਇਤਨੇ ਨੂੰ ਮੌਲਵੀ ਸਾਹਿਬ ਵੀ ਘਰ ਆ ਗਏ ।

੪- ਜਿਸ ਨੂੰ ਆਉਂਦਿਆਂ ਤੱਕ ਕੇ ਉਸ ਜੱਟ ਮਿਤ੍ਰ ਨੂੰ ਕਪੜੇ ਵਿਚ ਲਪੇਟ ਕੇ ਮੰਜੇ ਦੇ ਹੇਠ ਲਟਾ ਦਿੱਤਾ ।੩।।

੫- ਆਪ-ਕੁਰਾਨ ਲੈ ਕੇ ਮੰਜੇ ਤੇ ਬਹਿਕੇ ਕੁਰਾਨ ਪੜ੍ਹਨ ਲੱਗ ਗਈ ਅਤੇ ਜੱਟ ਨੂੰ ਮੰਜੇ ਦੇ ਹੇਠਾਂ ਬੰਨ੍ਹ ਕੇ ਸੁੱਟ ਦਿੱਤਾ ।

੬- ਅਤੇ ਨੇਤ੍ਰਾਂ ਦੇ ਤੀਰ ਮਾਰ ਕੇ ਮੁਸਕਰਾਹਟ ਨਾਲ ਮੋਹਿਤ ਕਰ ਲਿਆ ਕਾਜੀ ਮੀਆਂ ਨੂੰ ।।੪।।

੭- ਤੇ ਕਾਜੀ ਸਾਹਿਬ ਨੂੰ ਉਸੇ ਮੰਜੇ ਦੇ ਉੱਪਰ ਬੈਠਾ ਦਿੱਤਾ ।

੮- ਉਸ ਨੂੰ ਉਕਸਾਹ ਕੇ ਉਸ ਨਾਲ ਪ੍ਰੇਮ ਪ੍ਰੀਤੀ ਕੀਤੀ ।

੯- ਜੇਹੜਾ ਜੱਟ ਮੰਜੇ ਥੱਲੇ ਪਿਆ ਹੈ ਹੁਣ ਉਸ ਦੀ ਕੋਈ ਪ੍ਰਵਾਹ ਨਹੀਂ ਕੀਤੀ ।

੧੦- ਅਤੇ ਉਹ ਮੂਰਖ ਥਲੇ ਪਿਆ ਹੈ ਉਹਨਾਂ ਦੇ ਭੋਗ ਚਟਾਖ ਗਿਣਦਾ ਹੈ ।।੫।।

੧੧- ਕਾਜੀ ਨੂੰ ਕੋਈ ਪਤਾ ਨਹੀਂ ਉਹ ਭੋਗ ਬਿਲਾਸ ਕਰਕੇ ਬਾਹਰ ਨੂੰ ਤੋਰ ਦਿੱਤਾ ।

੧੨- ਅਤੇ ਮੰਜੇ ਹੇਠੋਂ ਕੱਢ ਕੇ ਹੁਣ ਜੱਟ ਦੇ ਗਲੇ ਲੱਗ ਗਈ ।।੬।।

੧੩- ਹੁਣ ਮਿਤ੍ਰ ਨੂੰ ਪ੍ਰਸੰਨ ਕਰਦੀ ਹੈ ਕਿ ਐ ਮਿਤ੍ਰ ਮੇਰੀ ਗਲ ਸੁਣ ਲੈ ।

੧੪- ਮੈਂ ਕਾਜੀ ਨੂੰ ਬੜੀ ਬੁਰੀ ਤਰ੍ਹਾਂ ਝੰਜੋੜਿਆਂ ਹੈ ।

੧੫- ਅਤੇ ਉਸ ਨੂੰ ਬਹੁਤ ਜੁਤੀਆਂ ਨਾਲ ਕੁਟਾਪਾ ਪਾਇਆ ਹੈ ।

੧੬- ਇਸੇ ਲਈ ਉਠਕੇ ਬਾਹਰ ਨੂੰ ਤੁਰ ਗਿਆ ।।੭।।

੧੭- ਕੀ ਜੁਤੀਆ ਦਾ ਖੜਕਾ ਤੇਰੇ ਕੰਨੀ ਪਿਆ ਹੈ ।

੧੮- ਜੇ ਪਿਆ ਹੈ ਜਾਣ ਲਵੇ ਕਿ ਮੈਂ ਜ਼ਰੂਰ ਹੀ ਉਸ ਨੂੰ ਮਾਰਿਆ ਹੈ ਇਹ ਦਿਲ ਵਿਚ ਸੋਚ ਲਵੇ ।।੮।।

੧੯- ਤਾਂ ਉਸ ਜੱਟ ਨੇ ਹਾਮੀ ਭਰੀ ਕਿ ਠੀਕ ਹੈ ਮੈਂ ਖੜਕਾ ਕੰਨਾਂ ਨਾਲ ਸੁਣਿਆ ਹੈ ।

੨੦- ਇਥੇ ਲਿਖਾਰੀ ਬੜੇ ਵਿਅੰਗ ਨਾਲ ਲਿਖਦਾ ਹੈ ਕਿ ਉਹ ਮੂਰਖ ਸਿਰ ਖੁਰਕਦਾ ਘਰ ਨੂੰ ਚਲਾ ਗਿਆ ਪਰ ਅਸਲ ਰਾਜ ਤੋਂ ਬੇਪਛਾਣ ਹੀ ਰਿਹਾ ।

ਇਥੇ ੪੬ਵਾਂ ਪ੍ਰਕਰਣ ਸਮਾਪਤ ਹੈ ।।੪੬।।੮੯੧।।ਅਫਜੂੰ

੨੧- ਵਜ਼ੀਰ, ਚਿਤ੍ਰ ਸਿੰਘ ਰਾਜੇ ਨੂੰ ਕਹਿ ਰਿਹਾ ਹੈ ਕਿ ਇੱਕ ਕਥਾ ਮੈਂ ਕੰਨੀ ਸੁਣੀ ਹੈ ।

੨੨- ਇੱਕ ਹੁਗਿਆ ਬਾਦ ਪਿੰਡ ਵਿਚ ਇੱਕ ਗੁਣਵਾਨ ਇਸਤ੍ਰੀ ਸੀ ।

੨੩- ਜਿਸਦਾ ਬਾਦਲ ਕੁਅਰਿ ਨਾਮ ਸੀ ।

੨੪- ਇਸ ਨਾਮ ਕਰਕੇ ਉਸ ਨੂੰ ਸਾਰਾ ਜੱਗ ਜਾਣਦਾ ਸੀ ।।੧।।

੨੫- ਉਸ ਨੇ ਇੱਕ ਮੁਗਲ ਨੂੰ ਆਪਣੇ ਘਰ ਸੱਦਿਆ ।

੨੬- ਉਸ ਨੂੰ ਸੁੰਦਰ ਭੋਜਨ ਤਿਆਰ ਕਰਕੇ ਖਵਾਇਆ ।

੨੭- ਫੇਰ ਉਸ ਨਾਲ ਬਿਭਚਾਰ ਕਰਨ ਲਈ ਉਸ ਵਲ ਹੱਥ ਵਧਾਇਆ ।

੨੮- ਪਰ ਮੁਗਲ ਨੇ ਉਸਦੀ ਗੱਲ ਨਾ ਮੰਨੀ ਤਾਂ ਬਾਦਲ ਕੁਅਰਿ ਨੇ ਉਸ ਨੂੰ ਜੁਤੀਆਂ ਦੀ ਮਾਰ ਪਾ ਦਿੱਤੀ ।।੨।।

੨੯- ਮਾਰ ਪੈਣ ਕਰਕੇ ਮੁਗਲ ਨੇ ਹਾਲ ਦੁਹਾਈ ਕੀਤੀ ।

੩੦- ਜਿਸ ਨੂੰ ਸੁਣਕੇ ਨੇੜੇ-ਤੇੜੇ ਦੇ ਲੋਕ ਇਕੱਠੇ ਹੋ ਕੇ ਆ ਗਏ ।

੩੧- ਉਹਨਾਂ ਨੂੰ ਇਹ ਗੱਲ ਕਹਿਕੇ ਆਪਣੇ ਘਰਾਂ ਨੂੰ ਤੋਰ ਦਿੱਤਾ ।

੩੨- ਕਿ ਇਸ ਦੇ ਗਲੇ ਵਿਚ ਬੁਰਕੀ ਫਸਕੇ ਹੁਥੂ ਆਗਿਆ ਸੀ ।।੩।।

੩੩- ਜਦੋਂ ਮੁਗਲ ਨੂੰ ਕੁਝ ਸੁਰਤ ਆਈ ਤਾਂ ਸਿਰ ਨੀਵਾਂ ਕਰਕੇ ।

੩੪- ਅਤੇ ਬਹੁਤ ਹੀ ਸ਼ਰਮਿੰਦਾ ਹੋਇਆ ਆਪਣੇ ਦਿਲ ਵਿਚ ਉਸ ਦੇ ਮੂੰਹ ਵਿਰੋ ਗੱਲ ਨਹੀ ਸੀ ਕਹੀ ਜਾਂਦੀ ।।੪।।

੩੫- ਇਸ ਗੱਲ ਨੂੰ ਲੁਕਾ ਕੇ ਵਿਚਾਰੇ ਮੁਗਲ ਨੇ ਕਹਿ ਦਿੱਤਾ ਕਿ ਠੀਕ ਹੈ ਮੂੰਹ ਵਿਚ ਟੁਕ ਫਸ ਗਿਆ ਸੀ ਇਸ ਨੇ ਪਾਣੀ ਪਿਲਾਕੇ ਮੈਨੂੰ ਬਚਾ ਲਿਆ ਹੈ ।

੩੬- ਸਭ ਨੂੰ ਇਸੇ ਤਰ੍ਹਾਂ ਕਹਿਕੇ ਉਸ ਵਿਚਾਰੇ ਮੁਗਲ ਨੂੰ ਘਰ ਨੂੰ ਤੋਰ ਦਿੱਤਾ ।

ਇੱਥੇ ੪੭ਵਾਂ ਪ੍ਰਕਰਣ ਸਮਾਪਤ ਹੈ ।।੪੭।।੮੯੬।।ਅਫਜੂੰ

੩੭- ਜਹਾਂਗੀਰ ਬਾਦਸ਼ਾਹ ਦੇ ਨੂਰ ਜਹਾਂ ਬੇਗਮ ਸੀ ।

੩੮- ਉਸ ਨੇ ਆਪਣੇ ਪਤੀ ਨੂੰ ਵਸਿ

ਕੀਨਾ ਪਤਿ ਆਪਨਾ ਇਹ ਜਸ ਜਹਾਂ ਤਹਾਂ ॥੧॥ ਚੌਪਈ ॥ ੧ਨੂਰਜਹਾਂ ਇਮਿ ਬਚਨ ਉਚਾਰੇ ॥ ੨ਜਹਾਂਗੀਰ ਸੁਨੁ ਸਾਹ ਹਮਾਰੇ ॥ ੩ਹਮ ਤੁਮ ਆਜੁ ਅਖੇਟਕ ਜੈਹੈਂ ॥ ੪ਸਭ ਇਸਤ੍ਰਿਨ ਕਹੱ ਸਾਥ ਬੁਲੈ ਹੈਂ ॥੨॥ ਦੋਹਰਾ ॥ ੫ਜਹਾਂਗੀਰ ਏ ਬਚਨ ਸੁਨਿ ਖੇਲਨ ਚੜ੍ਹਾ ਸਿਕਾਰ ॥ ੬ਸਖੀ ਸਹੇਲੀ ਸੰਗ ਲੈ ਆਯੋ ਬਨਹਿ ਮੰਝਾਰ ॥੩॥ ੭ਅਰੁਨ ਬਸਤ੍ਰ ਤਨ ਮਹਿ ਧਰੇ ਇਮਿ ਅਬਲਾ ਦੁਤਿ ਦੇਹਿ ॥ ੮ਨਰ ਬਪੁਰੇ ਕਾ ਸੁਰਨ ਕੇ ਚਿੱਤ ਚੁਰਾਏ ਲੇਹਿ ॥੪॥ ੯ਨਵਲ ਬਸਤ੍ਰ ਨਵਲੈ ਜੁਬਨ ਨਵਲਾ ਤ੍ਰਿਯਾ ਅਨੂਪ ॥ ੧੦ਤਾ ਕਾਨਨ ਮੈਂ ਡੋਲਹੀ ਰਤਿ ਸੇ ਸਕਲ ਸਰੂਪ ॥੫॥ ੧੧ਇਕ ਗੋਰੀ ਇਕ ਸਾਂਵਰੀ ਹਸਿ ਹਸਿ ਝੂਮਕ ਦੇਹਿ ॥ ੧੨ਜਹਾਂਗੀਰ ਨਰ ਨਾਹ ਕੀ ਸਗਲ ਬਲੈਯਾਂ ਲੇਹਿ ॥੬॥ ਚੌਪਈ ॥ ੧੩ਸਭ ਤ੍ਰਿਯ ਹਥਿਨ ਅਰੂੜਿਤ ਭਈ ॥ ੧੪ਸਭਹੀ ਹਾਥ ਬੰਦੂਕੈਂ ਲਈ ॥ ੧੫ਬਿਹਸਿ ਬਿਹਸਿ ਕਰਿ ਬਚਨ ਸੁਨਾਵੈਂ ॥ ੧੬ਜਹਾਂਗੀਰ ਕਹ ਸੀਸ ਝੁਕਾਵੈਂ ॥੭॥ ੧੭ਸਭ ਇਸਤ੍ਰਿਨ ਕਰ ਜੋਰੇ ਕੀਨੋਂ ॥ ੧੮ਏਕ ਮ੍ਰਿਗਹਿ ਜਾਨੇ ਨਹਿ ਦੀਨੋਂ ॥ ੧੯ਕੇਤਿਕ ਬੈਠ ਬਹਲ ਪਰ ਗਈ ॥ ੨੦ਹੈ ਗੈ ਕਿਤੀ ਅਰੂੜਿਤ ਭਈ ॥੮॥ ਦੋਹਰਾ ॥ ੨੧ਕਿਨਹੂੰ ਗਹੀ ਤੁਫੰਗ ਕਰ ਕਿਨਹੂੰ ਗਹੀ ਕ੍ਰਿਪਾਨ ॥ ੨੨ਕਿਨੂੰ ਕਟਾਰੀ ਕਾਢਿ ਲੀ ਕਿਨਹੂੰ ਤਨੀ ਕਮਾਨ ॥ ੯॥ ਚੌਪਈ ॥ ੨੩ਪ੍ਰਿਥਮ ਮ੍ਰਿਗਨ ਪਰ ਸ੍ਵਾਨ ਧਵਾਏ ॥ ੨੪ਪੁਨਿ ਚੀਤਾ ਤੇ ਹਰਿਨ ਗਹਾਏ ॥ ੨੫ਬਾਜ ਜੁਰਨ ਕਾ ਕਿਯਾ ਸਿਕਾਰਾ ॥ ੨੬ਨੂਰਜਹਾਂ ਪਰ ਪ੍ਰੀਤਿ ਅਪਾਰਾ ॥ ੧੦॥ ੨੭ਰੋਝ ਹਰਿਨ ਝੰਖਾਰ ਸੰਘਾਰੇ ॥ ੨੮ਨੂਰਜਹਾਂ ਗਹਿ ਤੁਪਕ ਪ੍ਰਹਾਰੇ ॥ ੨੯ਕਿਨਹੂੰ ਹਨੇ ਬੇਗਮਨ ਬਾਨਾ ॥ ੩੦ਪਸੁਨ ਕਰਾ ਜਮ ਧਾਮ ਪਯਾਨਾ ॥੧੧॥ ਦੋਹਰਾ ॥ ✡੩੧ਅਧਿਕ ਰੂਪ ਬੇਗਮ ਨਿਰਖਿ ਰੀਝਿ ਰਹੇ ਮ੍ਰਿਗ ਕੋਟਿ ॥ ੩੨ਗਿਰੇ ਮੂਰਛਨਾ ਹ੍ਵੈ ਧਰਨਿ ਲਗੇ ਬਿਨਾ ਸਰ ਚੋਟਿ ॥੧੨॥ ੩੩ਜਿਨਕੈ ਤੀਖਨ ਅਸਿ ਲਗੈ ਲੀਜਤ ਤਿਨੈ ਬਚਾਇ ॥ ੩੪ਜਿਨੈ ਦ੍ਰਿਗਨ ਕੇ ਸਰ ਲਗੇ ਤਿਨ ਕੋ ਕਛੂ ਨ ਉਪਾਇ ॥੧੩॥ ਚੌਪਈ ॥ ੩੫ਕਿਤੀ ਸਹਚਰੀ ਤੁਰੈ ਧਵਾਵੈ ॥ ੩੬ਪਹੁਚਿ ਮ੍ਰਿਗਨ ਕੋ ਘਾਇ ਲਗਾਵੈ ॥ ੩੭ਕਿਨਹੂੰ ਮ੍ਰਿਗਨ ਦ੍ਰਿਗਨ ਸਰ ਮਾਰੇ ॥ ੩੮ਬਿਨੁ ਪ੍ਰਾਨਨ ਗਿਰਿ ਗਏ ਬਿਚਾਰੇ ॥੧੪॥ ੩੯ਇਹੀ ਭਾਂਤਿ ਸੋ ਕੀਆ ਸਿਕਾਰਾ ॥ ੪੦ਤਬ ਲੌ ਨਿਕਸਾ ਸਿੰਘ ਅਪਾਰਾ ॥ ੪੧ਯਹ ਧੁਨਿ ਸਾਹ ਸ੍ਰਵਨ ਸੁਨਿ ਪਾਈ ॥ ੪੨ਸਕਲ ਨਾਰਿ ਇਕਠੀ ਹ੍ਵੈ ਆਈ ॥੧੫॥ ਦੋਹਰਾ ॥ ੪੩ਬਹੁ ਅਰਨਾ ਭੈਸਾਨ ਕੋ ਆਗੇ ਧਰਾ ਬਨਾਇ ॥ ੪੪ਤਾ ਪਾਛੇ ਹਜਰਤਿ ਚਲੇ ਬੇਗਮ ਸੰਗ ਸੁਹਾਇ ॥੧੬॥ ਚੌਪਈ

✡ਇਹੋ ਜਿਹੀਆਂ ਮ੍ਰਿਗ ਨੈਨੀਆਂ ਦੇ ਨੇਤ੍ਰ ਤੱਕ ਕੇ ਮ੍ਰਿਗ ਅਰਥਾਤ (ਆਸ਼ਕ) ਲੋਕ- ਜਿਹੜੇ ਇਸ ਜਾਲ ਵਿਚ ਪੈ ਕੇ ਬਿਨਾਂ ਹੀ ਕਿਸੇ ਤੀਰ ਤੁਫੰਗ ਤੋਂ ਬੇਹੋਸ਼ ਹੋ ਕੇ ਡਿੱਗ ਪੈਂਦੇ ਹਨ। ਜਿਨ੍ਹਾਂ ਦੇ ਤਿਖੇ ਤੀਰ ਜਾਂ ਸ਼ਸਤ੍ਰ ਲੱਗ ਜਾਂਦੇ ਹਨ ਉਹਨਾਂ ਦਾ ਇਲਾਜ ਕਰਕੇ ਬਚਾਇਆ ਜਾ ਸਕਦੇ ਹਨ। ਜਿਨ੍ਹਾਂ ਨੂੰ ਇਹ ਹੁਸਨ ਦਿਆਂ ਨੇਤ੍ਰਾਂ ਦੇ ਤਿਖੇ ਤੀਰ ਚੁਭ ਜਾਣ ਉਹਨਾਂ ਦਾ ਕੋਈ ਉਪਾਇ ਨਹੀਂ। ਵਾਰਿਸ਼ ਸ਼ਾਹ ਨੇ ਠੀਕ ਹੀ ਲਿਖਿਆ ਹੈ (ਵਾਰਿਸ਼ ਸ਼ਾਹ ਮੀਆਂ ਇਹਨਾਂ ਆਸ਼ਕਾਂ ਨੂੰ, ਫਿਕਰ ਜ਼ਰਾ ਨਾ ਜਿੰਦ ਗਵਾਵਣੇ ਦਾ) ।੧੧। ਇਸੇ ਤਰਾਂ ਜਦੋਂ ਅਸੀਂ ਰੱਬ ਦੇ ਆਸ਼ਕਾਂ ਨੂੰ ਕੁਰਬਾਨ ਹੁੰਦੇ ਤੱਕਦੇ ਹਾਂ ਤਾਂ ਵੇਖਦੇ ਹਾਂ ਕਿ ਕਿਵੇਂ ਭਾਈ ਮਨੀ ਸਿੰਘ ਜੀ ਕਾਤਲ ਨੂੰ ਘੂਰਦੇ ਹਨ ਤੇ ਉਸ ਨੂੰ ਉਸ ਦੇ ਫਰਜ਼ ਦੀ ਚੇਤਾਵਨੀ ਦਿੰਦੇ ਕਹਿੰਦੇ ਹਨ ਕਿ ਮੇਰੇ ਹੱਥ ਕਿਉਂ ਕੱਟਣ ਲੱਗਾ ਹੈ ਮਾਲਿਕ ਦਾ ਹੁਕਮ ਬੰਦ-ਬੰਦ ਕੱਟਣ ਵਾਲਾ ਚੇਤੇ ਕਰ ਤੇ ਇੱਕ ਪੋਟਾ ਕੱਟ !

ਕਰਿ ਲਿਆ ਸੀ ਜੋ ਇਹ ਗੱਲ ਜਿੱਥੇ ਕਿਥੇ ਮਸ਼ਹੂਰ ਹੈ ।।੧।।

੧– ਇੱਕ ਦਿਨ ਨੂਰ ਜਹਾਂ ਨੇ ਐਓਂ ਗੱਲ ਕੀਤੀ ।

੨– ਜਹਾਂਗੀਰ ਨੂੰ ਕਿਹਾ ਕਿ ਐ ਮੇਰੇ ਸ਼ਾਹ (ਮਾਲਕ) ਮੇਰੀ ਗੱਲ ਸੁਣ

੩– ਚਲੋ ਅੱਜ ਅਸੀਂ ਤੁਸੀਂ ਸ਼ਿਕਾਰ ਖੇਡਣ ਚਲੀਏ ।

੪– ਬਾਕੀ ਹੋਰ ਇਸਤ੍ਰੀਆਂ ਨੂੰ ਵੀ ਬੁਲਾ ਲੈਂਦੇ ਹਾਂ ਨਾਲ ।।੨।।

੫– ਜਹਾਂਗੀਰ ਉਸ ਦੀ ਇਹ ਗੱਲ ਸੁਣ ਕੇ ਸ਼ਿਕਾਰ ਖੇਡਣ ਲਈ ਤੁਰ ਪਿਆ ।

੬– ਸਖੀਆਂ ਸਹੇਲੀਆਂ ਤੇ ਦੂਜੀਆਂ ਰਾਣੀਆਂ ਨੂੰ ਨਾਲ ਲੈ ਕੇ ਬਣ ਵਿਚ ਆ ਗਏ ।।੩।।

੭– ਲਾਲ ਬਸਤ੍ਰ ਤਨ ਤੇ ਪਾਏ ਹੋਏ ਸਨ ਦੂਜੇ ਇਸਤ੍ਰੀ ਦੀ ਸੁੰਦ੍ਰ ਦੇਹ ।

੮– ਇਨਸਾਨ ਤਾਂ ਵਿਚਾਰਾ ਕੀ ਹੈ ਦੇਵਤੇ ਦਾ ਵੀ ਚਿੱਤ ਚੁਰਾ ਲੈਂਦੀ ਹੈ ।।੪।।

੯– ਨਵੇਂ ਬਸਤ੍ਰ ਨਵਾਂ ਜੋਬਨ ਨਵੀਆਂ ਜਵਾਨ ਇਸਤ੍ਰੀਆਂ ਬੜੀਆਂ ਸੁੰਦਰ ।

੧੦– ਉਹ ਜੰਗਲ ਵਿਚ ਫਿਰ ਰਹੀਆਂ ਹਨ ਜੋ ਸਰੂਪ ਭਰੀਆਂ ਸਨ ।।੫।।

੧੧– ਕੋਈ ਰੰਗ ਦੀ ਗੋਰੀ ਹੈ ਕੋਈ ਸਾਂਵਲੀ ਹੈ ਹੱਸ-ਹੱਸ ਕੇ ਝੂੰਮ ਰਹੀਆਂ ਹਨ ਉਹਨਾਂ ਦੀਆਂ ਦੇਹਾਂ ।

੧੨– ਜਹਾਂਗੀਰ ਆਪਣੇ ਮਾਲਕ ਤੇ ਸਾਰੀਆਂ ਬਲਿਹਾਰ ਜਾਂਦੀਆਂ ਨੇ ।।੬।।

੧੩– ਸਾਰੀਆਂ ਇਸਤ੍ਰੀਆਂ ਹਾਥੀਆਂ ਪਰ ਬੈਠ ਗਈਆਂ ।

੧੪– ਸਾਰੀਆਂ ਨੇ ਹੀ ਹੱਥਾਂ ਵਿਚ ਬੰਦੂਕਾਂ ਲੈ ਲਈਆਂ ।

੧੫– ਆਪੋ ਵਿਚ ਹੱਸ-ਹੱਸ ਕੇ ਗੱਲਾਂ ਕਰਦੀਆਂ ਹਨ ।

੧੬– ਅਤੇ ਜਹਾਂਗੀਰ ਅੱਗੇ ਸਾਰੀਆਂ ਸਿਰ ਨਿਵਾਂਦੀਆਂ ਹਨ ।।੭।।

੧੭– ਸਾਰੀਆਂ ਇਸਤ੍ਰੀਆਂ ਨੇ ਹੱਥ ਜੋੜ ਕੇ ਇਸਲਾਮ ਕੀਤਾ ।

੧੮– ਅਤੇ ਸਿਰ ਨਿਵਾਕੇ ਕਿਹਾ ਕਿ ਕੋਈ ਹਿਰਨ ਜਿਉਂਦਾ ਕੋਲੋ ਜਾਣ ਨਹੀਂ ਦੇਣਾ ।

੧੯– ਕਈ ਡੋਲੀ ਵਿਚ ਬਹਿ ਗਈਆਂ ।

੨੦– ਕਈ ਘੋੜਿਆਂ ਹਾਥੀਆਂ ਤੇ ਬਹਿ ਗਈਆਂ ।।੮।।

੨੧– ਕਿਸੇ ਨੇ ਹੱਥ ਵਿਚ ਬੰਦੂਕ ਪਕੜ ਲਈ ਕਿਸੇ ਨੇ ਕ੍ਰਿਪਾਨ ਲੈ ਲਈ ।

੨੨– ਕਿਸੇ ਨੇ ਕਟਾਰ ਮਿਆਨ ਵਿਚੋਂ ਬਾਹਰ ਕੱਢ ਲਈ ਕਿਸੇ ਨੇ ਕਮਾਣ ਖਿਚ ਲਈ ।।੯।।

੨੩– ਪਹਿਲਾਂ ਹਰਨਾਂ ਦੇ ਪਿਛੇ ਕੁੱਤੇ ਦੌੜਾ ਦਿਤੇ ।

੨੪– ਫੇਰ ਚੀਤਾ ਤੇ ਹਿਰਨ ਪਕੜਿਆ ।

੨੫– ਬਾਘਾਂ ਦਾ ਜੋੜਾ ਮਾਰਿਆ ।

੨੬– ਜਿਸ ਵਿਚ ਨੂਰ ਜਹਾਂ ਦੀ ਬਹੁਤੀ ਬਹਾਦਰੀ ਸੀ ਜਿਸ ਲਈ ਨੂਰ ਜਹਾਂ ਪ੍ਰਸ਼ੰਸਾ ਦੀ ਪਾਤਰ ਬਣੀ ਹੋਈ ਸੀ ।।੧੦।।

੨੭– ਰੋਝ-ਹਿਰਨ ਬਾਘ ਮਾਰ ਦਿੱਤਾ ।

੨੮– ਜਿਹੜੇ ਨੂਰ ਜਹਾਂ ਨੇ ਬੰਦੂਕ ਲੈ ਕੇ ਮਾਰ ਦਿੱਤੇ ।

੨੯– ਜੋ ਬੇਗਮਾਂ ਦੇ ਰੂਪ ਵਿਚ ਮਾਰੇ ਗਏ ਓਹ ।

੩੦– ਕਈ ਪਸ਼ੂ ਜਮਲੋਕ ਨੂੰ ਚਲੇ ਗਏ ।।੧੧।।

੩੧– ਬਹੁਤ ਸੁੰਦ੍ਰਤਾ ਬੇਗਮਾਂ ਨੂੰ ਤੱਕ ਕੇ ਕ੍ਰੋੜਾਂ ਹਰਨ ਰੀਝ ਜਾਂਦੇ ਹਨ ।

੩੨– ਅਤੇ ਬਿਨਾਂ ਹੀ ਤੀਰ ਦੀ ਸੱਟ ਤੋਂ ਮੂਰਛਾ ਖਾ ਕੇ ਗਿਰ ਜਾਂਦੇ ਹਨ ।।੧੨।।

੩੩– ਜਿਸਦੇ ਤਿਖੀ ਤੇਗ ਦਾ ਫੱਟ ਲੱਗੇ ਉਹ ਤਾਂ ਬਚਾਇਆ ਜਾ ਸਕਦਾ ਹੈ ।

੩੪– ਪਰ ਜਿਸਦੇ ਨੇਤ੍ਰਾਂ ਦਾ ਤੀਰ ਲੱਗ ਜਾਵੇ ਉਸਦਾ ਕੋਈ ਓਪਾਇ ਨਹੀਂ ਹੈ ।।੧੩।।

੩੫– ਕਿਤੇ ਕੋਈ ਸੇਵਕਣ ਘੋੜੇ ਨਿਚਾ ਰਹੀ ਹੈ ਦੁੜਾ ਰਹੀ ਹੈ ।

੩੬– ਦੌੜਕੇ ਅੱਗੇ ਪਹੁੰਚ ਕੇ ਹਰਨਾਂ ਦੇ ਜਖਮ ਕਰਦੀਆਂ ਹਨ ।

੩੭– ਕਿਸੇ ਨੇ ਹਰਨਾਂ ਨੂੰ ਨੇਤ੍ਰਾਂ ਦੇ ਹੀ ਤੀਰ ਮਾਰੇ ।

੩੮– ਜਿਸਦੇ ਲੱਗਣ ਨਾਲ ਬਿਨਾਂ ਪ੍ਰਾਣਾਂ ਤੋਂ ਹੋ ਕੇ ਹੀ ਵਿਚਾਰੇ ਡਿੱਗ ਗਏ ।।੧੪।।

੩੯– ਐਸੇ ਢੰਗ ਨਾਲ ਸ਼ਿਕਾਰ ਕੀਤਾ ।

੪੦– ਇਤਨੇ ਨੂੰ ਇੱਕ ਬੜਾ ਭਾਰੀ ਸ਼ੇਰ ਆ ਨਿਕਲਿਆ ।

੪੧– ਸ਼ੇਰ ਦੀ ਗਰਜ ਦੀ ਆਵਾਜ਼ ਸ਼ਾਹ ਜਹਾਨ ਬਾਦਸ਼ਾਹ ਨੇ ਸੁਣ ਲਈ ।

੪੨– ਜਿਸ ਨੂੰ ਸੁਣ ਕੇ ਸਾਰੀਆਂ ਇਸਤ੍ਰੀਆਂ ਕਠੀਆਂ ਹੋ ਕੇ ਆ ਗਈਆਂ ।।੧੫।।

੪੩– ਬਹੁਤ ਸਾਰੇ ਹਾਥੀਆਂ ਨੂੰ ਅੱਗੇ ਜੋੜ ਦਿੱਤਾ ਗਿਆ ।

੪੪– ਉਹਨਾਂ ਦੇ ਪਿਛੇ ਬਾਦਸ਼ਾਹ ਚੱਲਿਆ ਤੇ ਬੇਗਮ ਨੂਰ ਜਹਾਂ ਨਾਲ ਸੋਭ ਰਹੀ ਸੀ ।।੧੬।।

।। ੧ਜਹਾਂਗੀਰ ਤਕਿ ਤੁਪਕਿ ਚਲਾਈ ।। ੨ਸੋ ਨਹਿ ਲਗੀ ਸਿੰਘ ਕੇ ਜਾਈ ।। ੩ਅਧਿਕ ਕੋਪ ਕਰਿ ਕੇਹਰਿ ਧਾਯੋ ।। ੪ਪਾਤਿਸਾਹ ਕੇ ਊਪਰ ਆਯੋ ।।੧੭।। ੫ਹਰਿ ਧਾਵਤ ਹਥਿਨੀ ਭਜਿ ਗਈ ।। ੬ਨੂਰਜਹਾਂਦਿਕ ਠਾਂਢਨ ਭਈ ।। ੭ਜੋਧ ਬਾਇ ਯਹਿ ਤਾਂਹਿ ਨਿਹਾਰਯੋ ।। ੮ਤਾਕਿ ਤੁਪਕ ਕੋ ਘਾਇ ਪ੍ਰਹਾਰਯੋ ।।੧੮।। ਦੋਹਰਾ ।। ੯ਸਿੰਘ ਪ੍ਰਾਨ ਤਬਹੀ ਤਜੇ ਲਗੇ ਤੁਪਕ ਕੇ ਘਾਇ ।। ੧੦ਤੀਨ ਸਲਾਮੈ ਤਿਨ ਕਰੀ ਜਹਾਂਗੀਰ ਕੋ ਆਇ ।।੧੯।। ਚੌਪਈ ।। ੧੧ਅਧਿਕ ਖੁਸੀ ਹਜਰਤਿ ਜੂ ਭਏ ।। ੧੨ਜਨੁ ਮੁਹਿ ਪ੍ਰਾਨ ਆਜੁ ਇਹ ਦਏ ।। ੧੩ਧੰਨਜ ਧੰਨਜ ਨਿਜ ਤ੍ਰਿਯ ਕਹੱ ਕੀਨੋ ।। ੧੪ਪ੍ਰਾਨ ਦਾਨ ਹਮ ਕੋ ਇਨ ਦੀਨੋ ।।੨੦।। ਦੋਹਰਾ ।। ੧੫ਨੂਰਜਹਾਂ ਕੀ ਸਹਚਰੀ ਕੌਤਕ ਸਕਲ ਨਿਹਾਰ ।। ੧੬ਜਹਾਂਗੀਰ ਸ੍ਰਵਨਨ ਸੁਨਤ ਭਾਖਯੋ ਬਚਨ ਸੁਧਾਰਿ ।।੨੧।। ਚੌਪਈ ।। ੧੭ਜਿਨ ਕੇਹਰਿ ਤ੍ਰਿਯ ਬਲੀ ਸੰਘਾਰੋ ।। ੧੮ਤਿਹੱ ਆਗੇ ਕਯਾ ਮਨੁਖ ਬਿਚਾਰੋ ।। ੧੯ਹਾਹਾ ਦੈਯਾ ਕਹਾ ਕਯਾ ਕਰਿਯੈ ।। ੨੦ਐਸੀ ਢੀਠ ਨਾਰਿ ਤੇ ਡਰਿਯੈ ।।੨੨।। ਅੜਿੱਲ ।। ✡੨੧ਜਹਾਂਗੀਰ ਏ ਬਚਨ ਜਬੈ ਸ੍ਰਵਨਨ ਸੁਨਯੋ ।। ੨੨ਚਿਤ ਮੈ ਅਧਿਕ ਰਿਸਾਇ ਸੀਸ ਅਪਨੋ ਧੁਨਯੋ ।। ੨੩ਐਸੀ ਤ੍ਰਿਯ ਕੇ ਨਿਕਟ ਨ ਬਹੁਰੋ ਜਾਇਯੈ ।। ੨੪ਹੋ ਕਰੈ ਦੇਹ ਕੋ ਘਾਤ ਬਹੁਰਿ ਕਯਾ ਪਾਇਯੈ ।।੨੩।। ਚੌਪਈ ।। ੨੫ਜਹਾਂਗੀਰ ਸੁਨਿ ਬਚਨ ਡਰਾਨਯੋ ।। ੨੬ਤ੍ਰਿਯ ਕੋ ਤ੍ਰਾਸ ਅਧਿਕ ਜਿਯ ਮਾਨਯੋ ।। ੨੭ਸਿੰਘ ਹਨਤ ਜਿਹ ਲਗੀ ਨ ਬਾਰਾ ।। ੨੮ਤਿਹ ਆਗੇ ਕਯਾ ਮਨੁਖ ਬਿਚਾਰਾ ।।੨੪।। ਦੋਹਰਾ ।। ੨੯ਅਤਿ ਬਚਿਤ੍ਰ ਗਤਿ ਤ੍ਰਿਯਨ ਕੀ ਜਿਨੈ ਨ ਜਾਨੈ ਕੋਇ ।। ੩੦ਜੋ ਬਾਛੈਂ ਸੋਈ ਕਰੈ ਜੋ ਚਾਹੈ ਸੋ ਹੋਇ ।।੨੫।। ੩੧ਪਿਯਹਿ ਉਬਾਰਾ ਹਰਿ ਹਨਾ ਏਕ ਤੁਪਕ ਕੇ ਠੌਰ ।। ੩੨ਤਾਕੌ ਛਲਿ ਪਲ ਮੈਂ ਗਈ ਭਈ ਔਰ ਕੀ ਔਰ ।।੨੬।। ੩੩ਜਹਾਂਗੀਰ ਪਤਿਸਾਹ ਤਬ ਮਨ ਮੈ ਭਯਾ ਉਦਾਸ ।। ੩੪ਤਾ ਸੰਗ ਸੋ ਬਾਤੈ ਸਦਾ ਡਰ ਤੇ ਭਯਾ ਨਿਰਾਸ ।।੨੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਤਾਲੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੮।। ੮੪੩ ।। ਅਫ਼ਜੂੰ ।।

ਚੌਪਈ ।। ੩੫ਆਨੰਦ ਪੁਰ ਨਾਇਨ ਇਕ ਰਹਈ ।। ੩੬ਨੰਦ ਮਤੀ ਤਾਂਕੋ ਜਗ ਕਹਈ ।। ੩੭ਮੂਰਖ ●ਨਾਥ ਤਵਨ ਕੋ ਰਹੈ ।। ੩੮ਤ੍ਰਿਯ ਕਹ ਕਛੂ ਨ ਮੁਖ ਤੇ ਕਹੈ ।।੧।। ੩੯ਤਾਕੇ ਧਾਮ ਬਹੁਤ ਜਨ ਆਵੈਂ ।। ੪੦ਨਿਸ ਦਿਨ ਤਾ ਸੋ ਭੋਗ ਕਮਾਵੈਂ ।। ੪੧ਸੋ ਜੜ ਪਰਾ ਹਮਾਰੇ ਰਹਈ ।। ੪੨ਤਾਂਕੋ ਕਛੂ ਨ ਮੁਖ ਤੇ ਕਹਈ

✡ਜਿਹੜਾ ਕੰਮ ਪ੍ਰਸੰਸਾ ਜੋਗ ਬੜਾ ਹੀ ਬਹਾਦਰੀ ਦਾ ਕੀਤਾ ਸੀ ਜਿਸਦਾ ਜਹਾਂਗੀਰ ਜੀਵਨ ਭਰ ਵਿਚ ਰਿਣੀ ਹੋ ਗਿਆ ਸੀ, ਜਿਸ ਨਾਲ ਜੋਧਾਂ ਬਾਈ ਰਾਣੀ ਦਾ ਵਕਾਰ ਸਿਖਰਾਂ ਛੂ ਸਕਦਾ ਸੀ, ਉਸ ਨੂੰ ਇੱਕ ਲੌਂਡੀ ਦੇ ਨਿਕੇ ਜਿਹੇ ਬਚਨ ਨੇ ਉਲਟਕੇ ਚੂਰ ਕਰ ਦਿੱਤਾ । ਬਜਾਇ ਇਸਦੇ ਕਿ ਹਜ਼ਰਤ ਉਸ ਪਰ ਮੇਹਰਬਾਨ ਹੋ ਕੇ ਪਹਿਲੇ ਨਾਲੋਂ ਵੀ ਬਹੁਤੀ ਪ੍ਰੀਤ ਦਾ ਕੇਂਦਰ ਜੋਧਾਂ ਬਾਈ ਨੂੰ ਯੋਜਤ ਕਰਦਾ ਉਸ ਦੇ ਉਲਟ ਦੁੱਧ ਦੇ ਕੜਾਹੇ ਵਿਚ ਨੀਂਬੂ ਦਾ ਰਸ ਟਪਕ ਗਿਆ, ਸੁਹਾਗਣਾ ਦੇ ਹਾਰ ਦਾ ਸਿਰਮੌਰ ਮਣਕਾ ਹਾਰ ਦੀ ਡੋਰ ਨਾਲੋਂ ਟੁੱਟਕੇ ਉਹੀ ਜੋਧਾਂ ਬਾਈ ਛੁਟੱੜ ਹੋ ਕੇ ਬਹਿ ਗਈ :–

> ਨੂਰ ਚਾਹਤ ਕਿਛੁ ਅਉਰ ਅਉਰੈ ਕੀ ਆਉਰੈ ਭਈ ।।
> ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ।।੩੮।।ਪੰ:੧੪੨੮।।ਮ:੯।।

ਪਰ ਸਹਿਜ਼ਾਦੀ ਜੋਧਾਂ ਬਾਈ ਇਸਤ੍ਰੀ ਦੀ ਬਹਾਦਰੀ ਤੋਂ ਇਨਕਾਰ ਨਹੀਂ ਕੀਤੀ ਜਾ ਸਕਦੀ ।

● ਇਹੋ ਜਿਹੇ ਪੁਰਸ਼ਾਂ ਨੂੰ ਸ੍ਰੀ ਦਸਮੇਸ਼ ਪਾਤਸ਼ਾਹ ਮੂਰਖਾਂ ਦੀ ਪੰਗਤੀ ਵਿਚ ਗਿਣਦੇ ਹਨ ਕਿ ਜਿਹੜੇ ਨਿਲੱਜ ਜੀਵਨ ਜੀਉਂਦੇ ਹੋਇ ਫੋਕੀ ਵਡਿਆਈ ਵਿਚ ਆਪ ਨੂੰ ਸੰਤ ਕੁਹਾਕੇ ਪ੍ਰਸੰਨ ਹੁੰਦੇ ਹਨ ਉਸਦਾ ਸ਼ਬਦ, ਗਾਉਣਾ ਸੰਤ ਕਹਾਉਣਾ, ਸਭ ਵਿਅਰਥ ਹੈ ਜਿਸ ਦੇ ਕੋਲ ਅਣਖ ਨਹੀ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸਹਿਬਾਂ ਨੇ ਕੌਮ ਦੀ ਅਣਖ ਨੂੰ ਵੰਗਾਰਿਆ ਅਤੇ ਸੁੱਤੇ ਲੋਕਾਂ ਨੂੰ ਜਗਾਇਆ ਹੈ ਅਤੇ ਧਰਮ, ਤੇ ਅਣਖ ਨੂੰ ਜੀਵਨ ਦਾ ਹਥਿਆਰ ਬਣਾਇਆ ਹੈ । ਗੁਰਬਾਣੀ ਨੇ ਇਹਨਾਂ ਇਸਤ੍ਰੀਆਂ ਨੂੰ ਦੁਰਕਾਰਿਆ ਹੈ, ਪਤੀ ਅੱਗੇ ਝੂਠ ਫਰੇਬ ਧੋਖੇ ਵਾਲਾ ਬਿਵਹਾਰ ਕਰਨਾ ਵਿਭਚਾਰ ਦੀ ਕੁੰਜੀ ਹੈ ਜਿਸ ਨੂੰ ਧਰਮ ਧਾਰਾ ਵਿਚ ਪਾਪ ਗ੍ਰਦਾਨਿਆ ਗਿਆ ਹੈ । ਵੇਦ ਵਿਧੀ ਤੇ ਬਿਨਾਂ ਕਿਸੇ ਇਸਤ੍ਰੀ ਪੁਰਸ਼ ਨੂੰ ਸਮਿਲਤ ਹੋਣਾ ਬਿਵਚਾਰ ਹੈ ਕਾਮ ਦੇ ਨਾਲ ਕ੍ਰੋਧ ਦਾ ਗੂੜ੍ਹਾ ਸਬੰਧ ਹੈ, ਇਹ ਦੋਵੇ ਇੱਕ ਦੂਜੇ ਤੋਂ ਨਿਖੜ ਨਹੀਂ ਸਕਦੇ । ਮਾਇਆ ਇਹਨਾਂ ਦੀ ਮਦਦਗਾਰ ਹੈ । ਜਿੱਥੇ ਇਹ ਤਿੱਕੜੀ ਇਕੱਤ੍ਰ ਹੋ ਜਾਵੇ ਤਾਂ ਹੰਕਾਰ ਉਥੇ ਬਿਨਾਂ ਸੱਦਾ ਪੱਤ੍ਰ ਪੁਜ ਜਾਂਦਾ ਹੈ:–

> ਕਾਮ ਕ੍ਰੋਧਿ ਅਹੰਕਾਰ ਮੂਠਾ ਖੋਇ ਗਿਆਨੁ ਪਛੁਤਾਪਿਆ ।।

ਇਹਨਾਂ ਚਾਰਾਂ ਠੱਗਾਂ ਦਾ ਠੱਗਿਆ ਜੀਵ ਫੇਰ ਪਛਤਾਉਂਦਾ ਹੈ ਜਦੋ ਧਰਮ ਰਾਜ ਦੇ ਵੇਹੜੇ ਤਪਦੇ ਥੰਮਾਂ ਨਾਲ ਗਲਵੱਕੜੀਆਂ ਪਾਉਣੀਆਂ ਪੈਂਦੀਆਂ ਹਨ । ਇਹ ਇੱਕ ਖਾਸ ਨੁਕਤੇ ਦੀ ਵਿਚਾਰਨ ਵਾਲੀ ਗੱਲ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਵਿਚ (ਪੜਾ ਹਮਾਰੇ ਰਹਈ) ਕਹਿਣਾ ਵਾਲਾ ਵਿਅਕਤੀ ਕੌਣ ਹੈ ਇਸ ਲੇਖ ਲਿਖਾਰੀ ਦਸਮੇਸ਼ ਤੋਂ ਬਿਨਾਂ :–

੧- ਜਹਾਂਗੀਰ ਨੇ ਬੰਦੂਕ ਚਲਾ ਦਿੱਤੀ ।

੨- ਪਰ ਓਹ ਸ਼ੇਰ ਦੇ ਜਾ ਕੇ ਨਾਂ ਲੱਗੀ ।

੩- ਗੋਲੀ ਦੀ ਆਵਾਜ਼ ਸੁਣ ਕੇ ਕ੍ਰੋਧ ਵਿਚ ਆ ਕੇ ਸ਼ੇਰ ਦੌੜਿਆ ।

੪- ਅਤੇ ਨੂਰ ਜਹਾਂ ਦੇ ਪਤੀ ਸ਼ਾਹ ਜਹਾਨ ਦੇ ਉੱਪਰ ਹੱਲਾ ਕਰਕੇ ਆਇਆ ।।੧੭।।

੫- ਸ਼ੇਰ ਨੂੰ ਹੱਲਾ ਕਰਕੇ ਆਉਂਦੇ ਨੂੰ ਤੱਕ ਕੇ ਹਥਨੀ ਦੌੜ ਪਈ ।

੬- ਪਰ ਨੂਰ ਜਹਾਂ ਡਟਕੇ ਖੜੀ ਰਹੀ ।

੭- ਜੋਧਾਂ ਇਸਤ੍ਰੀ ਨੇ ਇਹ ਸਭ ਕੁਝ ਵੇਖਿਆ ਉਸ ਸ਼ੇਰ ਵੱਲ ।

੮- ਅਤੇ ਨਿਸ਼ਾਨਾਂ ਸੋਧਕੇ ਬੰਦੂਕ ਚਲਾ ਦਿੱਤੀ ।।੧੮।।

੯- ਜਿਸ ਦੇ ਲੱਗਦੇ ਸਾਰ ਸ਼ੇਰ ਨੇ ਪ੍ਰਾਣ ਤਿਆਗ ਦਿੱਤੇ ।

੧੦- ਜਿਸ ਪ੍ਰਾਪਤੀ ਦੀ ਖੁਸ਼ੀ ਵਿਚ ਨੇ ਜਹਾਂਗੀਰ ਕੋਲ ਆ ਕੇ ੩ ਬਾਰ ਸਲਾਮ ਕੀਤੀ ਜੋਧਾਂ ਬਾਈ ਨੇ ।।੧੯।।

੧੧- ਜਿਸ ਨੂੰ ਤੱਕ ਕੇ ਬਾਦਸ਼ਾਹ ਬਹੁਤ ਪ੍ਰਸੰਨ ਹੋਇਆ ।

੧੨- ਤੇ ਬੋਲੇ ਕਿ ਅੱਜ ਮੈਨੂੰ ਨਵੇਂ ਸਿਰੇ ਪਰਾਣ ਦਿੱਤੇ ਹਨ । ਅਰਥਾਤ ਜੇ ਇਸ ਵੇਲੇ ਸਿਰ ਸ਼ੇਰ ਨੂੰ ਨਾਂ ਮਾਰਦੀ ਤਾਂ ਉਸ ਨੇ ਮੇਰੇ ਤੇ ਝਪਟਾ ਮਾਰਨਾਂ ਸੀ

੧੩- ਇਸ ਲਈ ਉਸਨੇ ਇਸ ਆਪਣੀ ਇਸਤ੍ਰੀ ਦਾ ਧੰਨਵਾਦ ਕੀਤਾ ।।੨੦।।

੧੪- ਅਤੇ ਕਿਹਾ ਕਿ ਅੱਜ ਮੈਂ ਮੈਨੂੰ ਪ੍ਰਾਣਾਂ ਦਾ ਦਾਨ ਦਿੱਤਾ ਹੈ ।

੧੫- ਨੂਰ ਜਹਾਂ ਦੀ ਇੱਕ ਗੋਲੀ ਜਿਸ ਨੇ ਇਹ ਕੌਤਕ ਸਾਰਾ ਵੇਖਿਆ ।

੧੬- ਜਹਾਂਗੀਰ ਦੇ ਕੰਨਾਂ ਤੱਕ ਆਵਾਜ਼ ਪੁੱਜਦੀ ਉਸ ਨੇ ਇੱਕ ਬਚਨ ਕਹਿ ਦਿੱਤਾ (ਜੋ ਸੁਭਾਵਿਕ ਸੀ) ।।੨੧।।

੧੭- ਕਿ ਜਿਸ ਇਸਤ੍ਰੀ ਨੇ ਐਡਾ ਬਲੀ ਸ਼ੇਰ ਮਾਰ ਦਿੱਤਾ ਹੈ ।

੧੮- ਉਸ ਦੇ ਅੱਗੇ ਵਿਚਾਰਾ ਮਨੁੱਖ ਕੀ ਵਸਤੂ ਹੈ ?

੧੯- (ਹੈਰਾਨ ਹੋ ਕੇ) ਹੇ ਖੁਦਾ ਇਹੋ ਜਿਹੀ ਤੀਵੀਂ ਤੋਂ ਕਯਾ ਕਰੀਏ ।

੨੦- ਇਹੋ ਜਿਹੀ ਤੱਕੜੀ ਇਸਤ੍ਰੀ ਤੋਂ ਡਰਦੇ ਰਹੀਏ ।।੨੨।।

੨੧- ਜਦੋਂ ਜਹਾਂਗੀਰ ਦੇ ਕੰਨਾਂ ਨੇ ਇਹ ਗੱਲ ਸੁਣੀ ।

੨੨- ਚਿੱਤ ਵਿਚ ਬਹੁਤ ਹੀ ਰਸਾਕੇ ਸਿਰ ਹਿਲਾਇਆ ਤੇ ।

੨੩- ਕਿਹਾ ਕਿ ਐਹੋ ਜਿਹੀ ਇਸਤ੍ਰੀ ਦੇ ਨੇੜੇ ਮੁੜਕੇ ਨਾਂ ਜਾਈਏ ।

੨੪- ਜੇ ਦੇਹ ਹੀ ਕਤਲ ਕਰ ਦੇਵੇ ਫੇਰ ਮੁੜਕੇ ਕੀ ਹਾਲਤ ਹੋ ਸਕਦਾ ਹੈ ? ।।੨੩।।

੨੫- ਜਹਾਂਗੀਰ ਗੋਲੀ ਦੀ ਇਹ ਗੱਲ ਸੁਣਕੇ ਡਰਿਆ ।

੨੬- ਅਤੇ ਉਸ ਇਸਤ੍ਰੀ ਦਾ ਭੈ ਦਿਲ ਵਿਚ ਲੈ ਆਂਦਾ ।

੨੭- ਸ਼ੇਰ ਨੂੰ ਮਾਰਦਿਆਂ ਜਿਸ ਨੂੰ ਦੇਰ ਨਾਂ ਲੱਗੀ ।

੨੮- ਉਸ ਅੱਗੇ ਕਿਆ ਵਸਤੂ ਹੈ ਵਿਚਾਰ ਮਨੁੱਖ ।।੨੪।।

੨੯- ਵਜ਼ੀਰ, ਰਾਜੇ ਚਿਤ੍ਰ ਸਿੰਘ ਨੂੰ ਸੰਬੋਧਨ ਕਰਕੇ ਕਹਿੰਦਾ ਹੈ ਕਿ ਐ ਰਾਜਨ ਬੜੀ ਅਦਭੁਤ ਹੈ ਇਹ ਇਸਤ੍ਰੀਆਂ ਦੀ ਗੱਲ ਜਿਸ ਨੂੰ ਕੋਈ ਨਹੀਂ ਜਾਣ ਸਕਿਆ ।

੩੦- ਇਹ ਜੋ ਚਿਤਵਦੀਆਂ ਹਨ ਉਹੀ ਹੋ ਜਾਂਦਾ ਹੈ ਜੋ ਚਾਹੁੰਦੀਆਂ ਹਨ ਸੋ ਹੀ ਹੋ ਜਾਂਦਾ ਹੈ ।।੨੫।।

੩੧- ਇੱਕ ਤਾਂ ਨੂਰ ਜਹਾਂ ਨੇ ਪਤੀ ਨੂੰ ਬਚਾਇਆ ਅਤੇ ਇੱਕ ਗੋਲੀ, ਮਾਰਕੇ ਸ਼ੇਰ ਨੂੰ ਮਾਰਿਆ ।

੩੨- ਗੋਲੀ ਉਸ ਨੂੰ ਇੱਕ ਪਲ ਵਿਚ ਠੱਗ ਗਈ ਗੱਲ ਹੋਰ ਦੀ ਹੋਰ ਬਣਾ ਦਿੱਤੀ ।।੨੬।।

੩੩- ਜਹਾਂਗੀਰ ਬਾਦਸ਼ਾਹ ਮਨ ਵਿਚ ਉਦਾਸ ਹੋ ਗਿਆ ।

੩੪- ਜੋਧਾਂ ਬਾਈ ਤੋਂ ਬਚਣ ਲੱਗਾ ਉਸਦੇ ਭੈ ਕਰਕੇ ਨਿਰਾਸ਼ ਹੋ ਗਿਆ ।

ਇੱਥੇ ੪੮ਵਾਂ ਪ੍ਰਕਰਣ ਸਮਾਪਤ ਹੈ ।।੪੮।।੮੪੩।।ਅਫਜੂੰ।।

੩੫- ਅਨੰਦਪੁਰ ਇੱਕ ਨਾਇਣ ਰਹਿੰਦੀ ਸੀ ।

੩੬- ਜਿਸ ਨੂੰ ਜੱਗ ਵਿਚ ਨੰਦਮਤੀ ਕਰਕੇ ਕਿਹਾ ਜਾਂਦਾ ਸੀ ।

੩੭- ਉਹ ਇੱਕ ਆਪਣੇ ਮੂਰਖ ਪਤੀ ਦੇ ਘਰ ਰਹਿੰਦੀ ਸੀ ।

੩੮- ਜਿਹੜਾ ਆਪਣੀ ਇਸਤ੍ਰੀ ਨੂੰ ਕਦੇ ਕੋਈ ਕਿਸੇ ਗੱਲੋਂ ਰੋਕ ਟੋਕ ਨਹੀਂ ਸੀ ਕਰਦਾ ਕਿਸੇ ਗੱਲੋਂ ਵਰਜ ਨਹੀਂ ਸੀ ਸਕਦਾ ।।੧।।

੩੯- ਉਸ ਦੇ ਘਰ ਬਹੁਤ ਸਾਰੇ ਆਦਮੀ ਆਉਂਦੇ ਸਨ ।

੪੦- ਰਾਤ ਦਿਨ ਉਸਦੇ ਨਾਲ ਭੋਗ ਬਿਲਾਸ ਕਰਦੇ ਸਨ ।

੪੧- ਗੁਰੂ ਜੀ ਕਹਿੰਦੇ ਹਨ ਕਿ ਉਹ ਮੂਰਖ ਆ ਕੇ ਸਾਡੇ ਕੋਲ ਗੁਰੂ ਦੁਆਰੇ ਲੰਮਾਂ ਪੈ ਰਹਿੰਦਾ ਸੀ ।

੪੨- ਓਹ ਨੰਦਮਤੀ ਨੂੰ ਕਦੇ ਵੀ ਮੂੰਹ ਤੋਂ ਕੁਝ ਵੀ ਨਹੀਂ ਸੀ ਕਹਿੰਦਾ ।

---

ਤੂੰ ਵਲਵੰਚ ਲੁਕਿ ਕਰਹਿ ਸਭ ਜਾਣੈ ਜਾਣੀ ਰਾਮ ।
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ ।ਪੰ: ੫੪੬।।ਮ:੫।।

ਗੁਰੂ ਸਾਹਿਬ ਇਹਨਾਂ ਕਾਲਮਾਂ ਵਿਚ ਉਹਨਾਂ ਰੂਹਾਂ ਦੇ ਦਰਸ਼ਨ ਕਰਾ ਰਹੇ ਨੇ – ਜੋਹੜੀਆਂ ਨੂੰ ਕਿਹਾ ਜਾਂਦਾ ਹੈ

ਚੋਰ ਚੋਧਰੀ ਯਾਰ ਨੇ ਪਾਕ ਦਾਮਨ ਕਲਪ ਇਸਤ੍ਰੀ ਬਫਾਦਾਰ ਹੋਈ ।
ਈਸ਼ਰ ਸਿੱਖਿਆ ਕਰਤਾਰ ਵਿਸਾਰ ਕੇ ਤੇ-ਕਾਲਖ ਦਿਲਾਂ ਦੀ ਬਰਫ ਸਮਾਰ ਹੋਈ ।

।।੨।। ੧ਜਬ ਕਬਹੂੰ ਵਹ ਧਾਮ ਸਿਧਾਵੈ ।। ੨ਯੌ ਤਾ ਸੋ ਤ੍ਰਿਯ ਬਚਨ ਸੁਨਾਵੈ ।। ੩ਯਾਕਹ ਕਲਿ ਕੀ ਬਾਤ ਨ ਲਾਗੀ ।। ੪ਮੇਰੋ ਪਿਯਾ ਬਡੋ ਬਡਭਾਗੀ ।।੩।। ਦੋਹਰਾ ।। ੫ਨਿਸੁ ਦਿਨ ਸਬਦਨ ਗਾਵਹੀ ਸਭ ਸਾਧਨ ਕੋ ਰਾਉ ।। ੬ਮੋ ਪਤਿ ਗੁਰ ਕੇ ਭਗਤਿ ਹੈ ਲਗੀ ਨ ਕਲਿ ਕੀ ਬਾਉ ।।੪।। ਚੌਪਈ ।। ੭ਯਹ ਜੜ ਫੂਲਿ ਬਚਨ ਸੁਨਿ ਜਾਵੈ ।। ੮ਅਧਿਕ ਆਪੁ ਕਹ ਸਾਧੁ ਕਹਾਵੈ ।। ੯ਵਹ ਜਾਰਨ ਸੌ ਨਿਸੁ ਦਿਨ ਰਹਈ ।। ੧੦ਇਹ ਕਛੁ ਤਿਨੈ ਨ ਮੁਖ ਤੇ ਕਹਈ ।।੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਚਾਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੪੯।। ੮੪੯ ।। ਅਫਜੂੰ ।।

ਚੌਪਈ ।। ੧੧ਰਾਨੀ ਏਕ ਓਡਛੇ ਰਹੈ ।। ੧੨ਪੁਹਪ ਮੰਜਰੀ ਜਿਹ ਜਗ ਕਹੈ ।। ੧੩ਤਾਂ ਕੇ ਤੁੱਲਿ ਅਵਰ ਕੋਊ ਨਾਹੀ ।। ੧੪ਯਾਂ ਤੇ ਨਾਰਿ ਗਿਸਤ ਮਨ ਮਾਹੀ ।।੧।। ੧੫ਅਧਿਕ ਰੂਪ ਤਾਕੌ ਬਿਧਿ ਦਯੋ ।। ੧੬ਜਾਤੇ ਬਸਿ ਰਾਜਾ ਹ੍ਵੈ ਗਯੋ ।। ੧੭ਜੋ ਤ੍ਰਿਯ ਕਹੈ ਬਚਨ ਸੋਈ ਮਾਨੈ ।। ੧੮ਬਿਨ ਪੂਛੇ ਕਛੁ ਕਾਜ ਨ ਠਾਨੈ ।।੨।। ੧੯ਰਾਨੀ ਰਾਜ ਦੇਸ ਕੋ ਕਯੋ ।। ✡੨੦ਰਾਜਾ ਰਾਨੀ ਕੀ ਸਮ ਭਯੋ ।। ੨੧ਜੋ ਤ੍ਰਿਯ ਕਰੈ ਵਹੈ ਜਗ ਮਾਨੈ ।। ੨੨ਨ੍ਰਿਪ ਕੀ ਚਿਤ ਕੋਊ ਕਾਨਿ ਨ ਆਨੈ ।।੩।। ਦੋਹਰਾ ।। ੨੩ਰਾਨੀ ਰਾਜ ਕਮਾਵਈ ਪਤਿ ਕੀ ਕਰੈ ਨ ਕਾਨਿ ।। ੨੪ਰਾਜਾ ਕੌ ਰਾਨੀ ਕਿਯਾ ਦੇਖਤ ਸਕਲ ਜਹਾਨ ।।੪।। ਚੌਪਈ ।। ੨੫ਰਾਜਾ ਕੌ ਰਾਨੀ ਬਸਿ ਕਿਯੋ ।। ੨੬ਜੀਤ ਜੰਤ੍ਰ ਮੰਤ੍ਰਨ ਸੌ ਲਿਯੋ ।। ੨੭ਜਬ ਚਾਹਤ ਤਬ ਦੇਤ ਉਠਾਈ ।। ੨੮ਪੁਨਿ ਸੁਹਾਤ ਤਬ ਲੇਤ ਬੁਲਾਈ ।।੫।। ਦੋਹਰਾ ।। ੨੯ਹੇਰਿ ਏਕ ਸੁੰਦਰ ਪੁਰਖ ਰਾਨੀ ਤਜੀ ਸਿਯਾਨ ।। ੩੦ਪੁਰਖ ਭੇਸ ਧਰਿ ਤਿਹ ਸਦਨ ਨਿਸਿ ਕਹ ਕਿਯਾ ਪਯਾਨ ।।੬।। ਚੌਪਈ ।। ੩੧ਇਹ ਬੀਚ ਰਾਜਾ ਜੁ ਆਯੋ ।। ੩੨ਰਾਨੀ ਬਿਨਾ ਸਖੀ ਦੁਖ ਪਾਯੋ ।। ੩੩ਧਾਮ ਨ ਪੈਠਨ ਨ੍ਰਿਪ ਕਹ ਦੀਨਾ ।। ੩੪ਤਬ ਤ੍ਰਿਯ ਤਾਂਹਿ ਬਚਨ ਅਸਿ ਕੀਨਾ ।।੭।। ਦੋਹਰਾ ।। ੩੫ਕਛੂ ਭੂਲ ਤੁਮ ਤੇ ਭਈ ਤਾਤੇ ਤ੍ਰਿਯ ਕਿਯ ਮਾਨ ।। ੩੬ਮੁਰ ਗ੍ਰਿਹ ਕਰਨ ਨ ਦੀਜਿਯਹੁ ਨ੍ਰਿਪ ਕਹ ਕਹਾ ਪਯਾਨ ।।੮।। ਚੌਪਈ ।। ੩੭ਰਾਨੀ ਤਾਸੋ ਭੋਗ ਕਮਾਈ ।। ੩੮ ਬਹੁਰੋ ਧਾਮੁ ਆਪੁਨੇ ਆਈ ।। ੩੯ਯਹ ਚਰਿਤ੍ਰ ਕਹ ਤਿਨੈ ਸੁਨਾਯੋ ।। ੪੦ਤਾਤੇ ਤ੍ਰਿਯ ਕਹ ਅਧਿਕ ਰਿਝਾਯੋ ।।੯।। ੪੧ਤਬ ਤਿਨ ਤ੍ਰਿਯੈ ਅਧਿਕ ਧਨ ਦੀਨੋ ।। ੪੨ਭਾਂਤਿ ਅਨੇਕ ਨਿਹੋਰੋ ਕੀਨੋ ।। ੪੩ਭਲੀ ਸਖੀ ਹਮਰੀ ਮੁਖ ਭਾਖੀ ।। ੪੪ਹਮਰੀ ਆਜੁ ਲਾਜ ਇਨ ਰਾਖੀ ।।੧੦।। ਦੋਹਰਾ ।। ੪੫ਅਧਿਕ

✡ ਇਹ ਸਾਰੇ ਜਾਣਦੇ ਹਨ ਕਿ ਇਸਤ੍ਰੀ ਲਈ ਪਤੀ ਹੀ ਰਜੇ ਤੇ ਤੁੱਲ ਹੈ (ਬਲਕਿ ਪਤੀ ਨੂੰ ਪ੍ਰਮੇਸ਼ਰ ਦੀ ਵੀ ਤੁਲਨਾ ਦਿੱਤੀ ਗਈ)– ਪਰ ਜਿਹੜਾ ਰਾਜਾ ਵੀ ਹੋਵੇ ਤੇ ਪਤੀ ਵੀ । ਫੇਰ ਉਹ ਇਹੋ ਜਿਹੀ ਵਿਭਚਾਰਨ ਪਤਨੀ ਦੇ ਵਸਿ ਪੈ ਜਾਵੇ ਤਾਂ ਉਸ ਨੂੰ ਰਾਜ ਸੁਖ ਕਿਥੇ ? ਜਿਸ ਬਾਰੇ ਸਾਨੂੰ ਵੀਚਾਰ ਮਾਲਾ ਦਾ ਲੇਖ ਸਪੱਸ਼ਟ ਕਰਦਾ ਹੈ ਕਿ:–

ਕਬਹੂੰ ਸੁਮਤਿ ਪ੍ਰਕਾਸ਼ ਚਿਤ ਕਬਹੂੰ ਕੁਮਤਿ ਅਧੀਨ ।
ਬਿਭ–ਨਾਰੀ ਕੰਤ ਜਿਉਂ ਰਹਿਤ ਸਦਾ ਅਤਿ ਦੀਨ ।
ਉਹ ਪਾਪਣ ਇਸਤ੍ਰੀ ਕਾਹਦੀ, ਜੋ ਪਤੀ ਨੂੰ ਜਾਣੇ ਬਗੇ ਢਗੇ ।
ਪਿਆਰ ਰੋਲਿਆ ਸਤਿਕਾਰ ਵੰਞਾਕੇ ਜਿਸ ਪਾਪਣ ਨੂੰ ਇਹ ਵਗੀ ਮਾਰਿ ।
ਈਸ਼ਰ ਸਿੰਘ ਮਰੇ ਉਹ ਨਾਰੀ – ਪਤੀ ਲਈ ਜਿਸ ਨਹੀਂ ਸਤਿਕਾਰਿ ।
(ਗਿਆਨੀ ਈਸ਼ਰ ਸਿੰਘ–ਸਹਿਯੋਗੀ ਟੀਕਾਕਾਰ)

੧- ਜੇ ਕਿਤੇ ਉਹ ਆਪਣੇ ਘਰ ਚਲਾ ਹੀ ਜਾਵੇ ।।੨।।

੨- ਤਾਂ ਉਹ ਇਸਤ੍ਰੀ ਜਿਸ ਨੂੰ ਐਓ ਕਹਿ ਕੇ ਸੁਣਾ ਦਿੰਦੀ ।

੩- ਕਿ ਮੇਰੇ ਪਤੀ ਨੂੰ ਤਾਂ ਕਲੂ ਕਾਲ (ਕਲਜੁਗ) ਦੀ ਹਵਾ ਵੀ ਨਹੀਂ ਲੱਗੀ ।

੪- ਮੇਰਾ ਇਹ ਪਤੀ ਵੱਡੇ ਭਾਗਾਂ ਵਾਲਾ ਹੈ ।।੩।।

੫- ਰਾਤ ਦਿਨ ਸ਼ਬਦ ਗਾਉਂਦਾ ਰਹਿੰਦਾ ਹੈ ਜੋ ਸਾਰੇ ਸਾਧਾ ਸੰਤਾਂ ਦਾ ਬਾਦਸ਼ਾਹ ਹੈ ।

੬- ਮੇਰਾ ਪਤੀ ਗੁਰੂ ਦਾ ਭਗਤ ਹੈ ਇਸ ਨੂੰ ਕਲੂ ਕਾਲ ਦੀ ਹਵਾ ਨਹੀਂ ਲੱਗੀ ।।੪।।

੭- ਉਹ ਮੂਰਖ ਇਹ ਆਪਣੀ ਉਸਤਤ ਸੁਣਕੇ ਫੁੱਲ ਜਾਂਦਾ ।

੮- ਬੱਸ ਆਪਣੇ ਆਪਨੂੰ ਬਹੁਤ ਵੱਡਾ ਸਾਧ-ਸੰਤ ਬਣ ਬੈਠੇ ।

੯- ਨੰਦਮਤੀ ਰਾਤ ਦਿਨ ਯਾਰਾਂ ਨਾਲ ਰਹਿੰਦੀ ।

੧੦- ਪਰ ਇਹ ਉਹਨਾਂ ਨੂੰ ਕੁਝ ਵੀ ਨਾ ਕਹਿੰਦਾ ।।੫।।੧।।

ਇੱਥੇ ਇਹ ੪੯ਵਾਂ ਪ੍ਰਕਰਣ ਸਮਾਪਤ ਹੈ ।।੪੯।।੯੪੩।।ਅਫਜੂੰ।।

੧੧- ਇੱਕ ਇਸਤ੍ਰੀ ਉੜੀਸਾ ਵਿਚ ਰਹਿੰਦੀ ਸੀ ।

੧੨- ਜਿਸ ਨੂੰ ਪੁਹਪ ਮੰਜਰੀ ਨਾਮ ਕਰਕੇ ਜੱਗ ਸੱਦਦਾ ਸੀ ।

੧੩- ਜਿਸ ਦੇ ਸਮਾਨ ਹੋਰ ਕੋਈ ਇਸਤ੍ਰੀ ਨਹੀਂ ਸੀ ।

੧੪- ਜਿਸ ਕਰਕੇ ਉਹ ਮਨ ਵਿਚ ਬੜਾ ਫਖਰ ਕਰਦੀ ਸੀ ।।੧।।

੧੫- ਬਿਧਨਾਂ ਨੇ ਬਹੁਤ ਸੁੰਦ੍ਰਤਾ ਉਸ ਨੂੰ ਦੇਹ ਦਿੱਤੀ ਸੀ ।

੧੬- ਜਿਸ ਕਰਕੇ ਰਜਾ ਉਸ ਦੇ ਅਧੀਨ ਹੋ ਗਿਆ ।

੧੭- ਜੋ ਕੁਝ ਉਹ ਇਸਤ੍ਰੀ ਕਹਿੰਦੀ ਰਜਾ ਉਹੀ ਮੰਨ ਲੈਂਦਾ ।

੧੮- ਰਾਣੀ ਦੇ ਪੁਛੇ ਬਿਨਾਂ ਕੋਈ ਵੀ ਕੰਮ ਨਾ ਕਰਦਾ ।।੨।।

੧੯- ਰਾਣੀ ਦੇਸ਼ ਦਾ ਰਜ ਕਰਨ ਲੱਗੀ ।

੨੦- ਅਤੇ ਰਜਾ ਰਾਣੀ ਬਣ ਕੇ ਰਹਿ ਗਿਆ ।

੨੧- ਪਰਜਾ ਵੀ ਜੋ ਰਾਣੀ ਕਹੇ ਉਹ ਮੰਨਦੀ ।

੨੨- ਰਜੇ ਦਾ ਦਿਲ ਵਿਚ ਕੋਈ ਭੈ ਨਾ ਖਾਵੇ ।।੩।।

੨੩- ਰਾਣੀ ਰਜ ਕਮਾਉਂਦੀ ਸੀ ਪਤੀ ਦਾ ਕੋਈ ਭੈ ਨਹੀਂ ਸੀ ਖਾਂਦੀ ।

੨੪- ਰਾਜੇ ਨੂੰ ਰਾਣੀ ਬਣਾਇਆ ਹੋਇਆ ਸੀ ਜੋ ਸਾਰਾ ਜਹਾਨ ਦੇਖਦਾ ਸੀ ਭਾਵ (ਜਾਣਦਾ ਸੀ) ।।੪।।

੨੫- ਰਾਜੇ ਨੂੰ ਰਾਣੀ ਨੇ ਆਪਣੇ ਬਸ ਕੀਤਾ ਹੋਇਆ ਸੀ ।

੨੬- ਜੋ ਜੰਤ੍ਰਾਂ ਮੰਤਰਾਂ ਨਾਲ ਉਸ ਨੂੰ ਜਿਤ ਲਿਆ ਸੀ ।

੨੭- ਜਦੋਂ ਚਾਹੁੰਦੀ ਤਦੋਂ ਉਸ ਨੂੰ ਬਾਹਰ ਭੇਜ ਦਿੰਦੀ ।

੨੮- ਮੁੜ ਜਦੋਂ ਚਾਹੁੰਦੀ ਫੇਰ ਬੁਲਾ ਲੈਂਦੀ ।।੫।।

੨੯- ਇੱਕ ਸੁੰਦਰ ਪੁਰਖ ਨੂੰ ਤੱਕ ਕੇ ਰਾਣੀ ਨੇ ਸਿਆਣਪ ਛੱਡ ਦਿੱਤੀ ।

੩੦- ਆਪਣਾਂ ਮਰਦਾਵਾਂ ਭੇਸ ਧਾਰਕੇ ਰਾਤ ਦੇ ਵੇਲੇ ਉਸਦੇ ਘਰ ਚਲੀ ਗਈ ।।੬।।

੩੧- ਇਤਨੇ ਨੂੰ ਰਜਾ ਘਰ ਆਇਆ ।

੩੨- ਰਾਣੀ ਘਰ ਨਹੀਂ ਸੀ, ਜਿਸ ਕਰਕੇ ਉਸਦੀ ਗੋਲੀ ਨੂੰ ਦੁਖ ਲੱਗਾ ਕਿ ਮੈਂ ਕੀ ਦੱਸਾਂਗੀ ਕਿ ਰਾਣੀ ਕਿਥੇ ਗਈ ਹੈ ?

੩੩- ਉਸ ਗੋਲੀ ਨੇ ਰਾਜੇ ਨੂੰ ਅੰਦਰ ਹੀ ਨਾ ਜਾਣ ਦਿੱਤਾ ।

੩੪- ਸਗੋਂ ਉਸ ਇਸਤ੍ਰੀ ਨੇ ਰਜੇ ਨੂੰ ਐਉਂ ਗੱਲ ਕਹੀ ।।੭।।

੩੫- ਕਿ ਤੁਹਾਤੋਂ ਕੋਈ ਗਲਤੀ ਹੋ ਗਈ ਹੈ ਇਸ ਲਈ ਉਸਨੇ ਮਨਾ ਕੀਤਾ ਹੈ ਕਿ

੩੬- ਮੇਰੇ ਘਰ ਵਿਚ ਰਜੇ ਨੂੰ ਅੰਦਰ ਨਹੀਂ ਔਣ ਦੇਣਾ ।।੮।।

੩੭- ਰਾਣੇ ਨੇ ਜਾ ਕੇ ਉਸ ਪੁਰਸ਼ ਨਾਲ ਬਿਲਾਸ ਕੀਤਾ ।

੩੮- ਮੁੜਕੇ ਆਪਣੇ ਘਰ ਵਿਚ ਆਈ ।

੩੯- ਗੋਲੀ ਨੇ ਆਪਣੀ ਸਿਆਣਪ ਦੱਸੀ ।

੪੦- ਜਿਸ ਨੂੰ ਸੁਣ ਕੇ ਉਹ ਇਸਤ੍ਰੀ (ਰਾਣੀ) ਬਹੁਤ ਖੁਸ਼ ਹੋਈ ।।੯।।

੪੧- ਇਹ ਸੁਣਕੇ ਰਾਣੇ ਨੇ ਗੋਲੀ ਨੂੰ ਬਹੁਤ ਧਨ ਦੇ ਕੇ ਸਨਮਾਨਿਆ ।

੪੨- ਅਤੇ ਤਰ੍ਹਾਂ-ਤਰ੍ਹਾਂ ਨਾਲ ਉਸਦੀ ਵਡਿਆਈ ਕੀਤੀ (ਪ੍ਰਸ਼ੰਸਾ) ।

੪੩- ਐ ਸੱਜਨੀ ਤੈਂ ਇਹ ਬੜੀ ਚੰਗੀ ਗੱਲ ਦੱਸੀ ਹੈ ।

੪੪- ਅੱਜ ਤੈਂ ਮੇਰੀ ਇੱਜਤ ਬਚਾ ਲਈ ਹੈ ।।੧੦।।

੪੫- ਬਹੁਤ

ਨਿਹੋਰੋਂ ਰਾਇ ਕਰਿ ਰਾਨੀ ਲਈ ਮਨਾਇ ।। [੧]ਅਧਿਕ ਪ੍ਰੀਤਿ ਤਾਸੋ ਕਰੀ ਭੇਦ ਨ ਸਕਿਯਾ ਪਾਇ ।।੧੧।। ✡ [੨]ਜੌ ਨ੍ਰਿਪ ਚਮਕਾ ਨਾਰ ਹੈ ਤ੍ਰਿਯ ਕਾ ਕਰਤ ਬਿਸਾਵਸ ।। [੩]ਅਵਰ ਪੁਰਖ ਪਰ ਅਟਕਿ ਤ੍ਰਿਯ ਕਰਤ ਤਵਨ ਕੋ ਨਾਸ ।।੧੨।। [੪]ਚਿੱਤ ਨ ਦੀਜੈ ਆਪਨੋ ਸਭ ਕੋ ਲੇਹੁ ਬਨਾਇ ।। [੫]ਤਬ ਸਭ ਕਹੱ ਜੀਤਤ ਰਹੋ ਰਾਜ ਕਰੋ ਸੁਖ ਪਾਇ ।।੧੩।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੫੦।। ੮੬੧।। ਅਫਜੂੰ ।।

ਚੌਪਈ ।। ![੬]ਮਾਰਵਾਰ ਇਕ ਸਾਹੁ ਕਹਾਵੈ ।। [੭]ਅਨਿਕ ਦਰਬੁ ਕੌ ਬਨਿਜ ਚਲਾਵੈ ।। [੮]ਦੈ ਦੈ ਕਰਜ ਬਯਾਜ ਬਹੁ ਲੇਈ ।। [੯]ਪੁੰਨਜ ਦਾਨ ਬਿਪ੍ਰਨ ਕਹੱ ਦੇਈ ।।੧।। [੧੦]ਸੀਲਮਤੀ ਤਾਕੀ ਤ੍ਰਿਯ ਭਾਰੀ ।। [੧੧]ਸੂਰਜ ਲਖੀ ਨ ਚੰਦ੍ਰ ਨਿਹਾਰੀ ।। ਨਿਰਖਿ ਰੂਪਿ ਨਿਜੁ ਪਤਿ ਕੋ ਜੀਯੈ ।। [੧੨]ਤਿਹੱ ਨਿਰਖੇ ਬਿਨੁ ਪਾਨਿ ਨ ਪੀਯੈ ।।੨।। [੧੩]ਤਾਕੇ ਪਤਿ ਕੋ ਰੂਪਿ ਅਪਾਰਾ ।। [੧੪]ਰੀਝਿ ਦਿਯਾ ਤਾਕੌ ਕਰਤਾਰਾ ।। [੧੫]ਉਦੈ ਕਰਨ ਤਾਕੌ ਸੁਭ ਨਾਮਾ ।। [੧੬]ਸੀਲ ਮੰਜਰੀ ਤਾਕੀ ਬਾਮਾ ।।੩।।

ਦੋਹਰਾ ।। [੧੭]ਰੂਪ ਅਨੂਪਮ ਸਾਹੁ ਕੋ ਜੋ ਨਿਰਖਤ ਬਰ ਨਾਰਿ ।। [੧੮]ਲੋਕ ਲਾਜ ਕਹੰ ਛੋਰਿ ਕਰਿ ਤਾਂ ਕਹੱ ਰਹਤ ਨਿਹਾਰਿ ।।੪।।

ਚੌਪਈ ।। [੧੯]ਏਕ ਤ੍ਰਿਯਾ ਕੇ ਇਮਿ ਚਿਤ ਆਈ ।। [੨੦]ਹੇਰਿ ਰੂਪ ਤਾਕੋ ਲਲਚਾਈ ।। [੨੧]ਕਵਨ ਕਹਾ ਚਿਤ ਚਰਿਤ ਬਨੈਯੈ ।। [੨੨]ਜਾਤੇ ਸਾਹੁ ਮੀਤ ਕਰਿ ਪੈਯੈ ।।੫।। [੨੩]ਤਾਕੀ ਤ੍ਰਿਯ ਸੌ ਪ੍ਰੀਤਿ ਲਗਾਈ ।। [੨੪]ਧਰਮ ਬਹਿਨ ਅਪਨੀ ਠਹਰਾਈ ।। [੨੫]ਨਈ ਨਈ ਨਿਤਿ ਕਥਾ ਸੁਨਾਵੈ । [੨੬]ਸਹੁ ਤ੍ਰਿਯਾ ਕਹੱ ਅਧਿਕ ਰਿਝਾਵੈ ।।੬।। [੨੭]ਸੁਨਿ ਸਾਹੁਨਿ ਤੁਹਿ ਕਥਾ ਸੁਨਾਊਂ ।। [੨੮]ਤੁਮਰੇ ਚਿਤ ਕੋ ਗਰਬੁ ਮਿਟਾਊਂ ।। [੨੯]ਜੈਸੋ ਅਤਿ ਸੁੰਦਰ ਪਤਿ ਤੇਰੋ ।। [੩੦]ਤੈਸੋ ਹੀ ਚੀਨਹੁ ਪਿਯ ਮੇਰੋ ।।੭।।

ਦੋਹਰਾ ।। [੩੧]ਤੇਰੇ ਅਰੁ ਮੇਰੇ ਪਤਿਹ ਭੇਦ ਰੂਪ ਨਹਿ ਕੋਇ ।। [੩੨]ਉਠਿ ਕਰਿ ਆਪੁ ਬਿਲੋਕਿਯੈ ਤੋਰ ਕਿ ਮੋਰੋ ਹੋਇ ।।੮।।

ਚੌਪਈ ।। [੩੩]ਆਜੁ ਸਾਂਝਿ ਨਿਜੁ ਪਤਿਹਿ ਲਿਯੈਹੋਂ ।। [੩੪]ਤੁਮਰੀ ਦ੍ਰਿਸਟਿ ਅਗੋਚਰ ਕੈਹੋਂ ।। [੩੫]ਸਾਹੁ ਤ੍ਰਿਯਹਿ ਕਛੁ ਭੇਦ ਨ ਪਾਯੋ ।। [੩੬]ਤਿਹੱ ਦੇਖਨ ਕਹ ਚਿਤ ਲਲਚਾਯੋ ।।੯।। [੩੭]ਆਪੁ ਅਗਮਨੇ ਤ੍ਰਿਯਾ ਉਚਾਰੇ ।। [੩੮]ਸਾਹੁ ਕੁਕ੍ਰਿਆ ਨਾਰਿ ਤਿਹਾਰੇ ।। [੩੯]ਤਾਕੋ ਸਕਲ ਚਰਿਤ੍ਰ ਦਿਖੈਹੋਂ ।। [੪੦]ਤੁਮਕੋ ਮੀਤ ਆਪਨੋ ਕੈਹੋਂ ।।੧੦।। [੪੧]ਤਬ ਤੁਮ ਗਵਨ ਹਮਾਰੋ ਕੀਜੋ ।। [੪੨]ਨਿਜੁ ਤ੍ਰਿਯ ਚਰਿਤ੍ਰ ਦੇਖਿ

! ਇਹ ਮਾਰਵਾੜ ਜੋਧ ਪੁਰ ਰਿਆਸਤ ਦਾ ਇਲਾਕਾ ਹੈ

✡ਗੁਰਦੇਵ ਇਹ ਪ੍ਰਕਰਣ ਯੋਜਤ ਕਰਕੇ ਬਿਵਰਣ ਕਰਦੇ ਚੌਕਸੀ ਜਾਗ੍ਰਣ ਕਰਦੇ ਹਨ ਕਿ ਜਿਹੜਾ ਸ਼ਖਸ, ਜਾਂ ਰਾਜਾ ਚਮਚਾ ਬਣਕੇ ਇਸਤ੍ਰੀ ਅੱਗੇ ਸਿਰ ਸੁਟ ਦਿੰਦਾ ਹੈ, ਅਤੇ ਉਸ ਤੇ ਵਿਸ਼ਵਾਸ਼ ਵੀ ਕਰਦਾ ਹੈ । ਉਸ ਦੀ ਇਸਤ੍ਰੀ ਅਜ਼ਾਦੀ ਦਾ ਲਾਭ ਲੈ ਕੇ ਦੂਜੇ ਪੁਰਸ਼ ਵੱਲ ਨੂੰ ਤੱਕਦੀ ਹੈ ਅਤੇ ਇਸ ਮਕਸਦ ਨੂੰ ਸੰਪੂਰਨਤਾ ਦਾ ਰਾਹ ਬਨਾਉਣ ਲਈ ਕਈ ਖੇਖਣ, ਖੇਲਦੀ ਹੈ ਅੰਤ ਪਤੀ ਦੀ ਆਬਰੂ ਮਿੱਟੀ ਵਿਚ ਮਿਲਾ ਕੇ ਉਸ ਨੂੰ ਜਲੀਲ ਤੇ ਖੁਆਰ ਕਰਦੀ ਹੈ । ਕੀ ਇਹ ਰਾਜੇ ਦੀ ਸ਼ਾਨ ਹੈ ਇੱਕ ਗੋਲੀ ਉਸਨੂੰ ਉਸਦੇ ਆਪਣੇ ਘਰ ਵਿਚ ਦਾਖਲ ਹੋਣੋਂ ਰੋਕ ਦੇਵੇ ?

ਜੇ ਸੁਖੀ ਹੋ ਕੇ ਰਾਜ ਕਰਨਾ ਚਾਹੁੰਦੇ ਹੋ ਤਾਂ ਕਦੇ ਵੀ ਇਸਤ੍ਰੀ ਨੂੰ ਆਪਣਾ ਚਿੱਤ ਨਾਂ ਦਿਓ ਅਤੇ ਸਭ ਨਾਲ ਪ੍ਰੇਮ ਭਾਵ ਬਣਾਕੇ ਰੱਖੋ ਪਰ ਅੰਦਰ ਦਾ ਭੇਤ ਨਾਂ ਦਿਓ ਅਗਲੇ ਦੇ ਭੇਤ ਲਈ ਚੌਕਸ ਹੋ ਕੇ ਰਹੋ, ਇਹ ਇੱਕ ਵਧੀਆ ਨੁਸਖਾ ਹੈ – ਜਿਹੜੀ ਇਸਤ੍ਰੀ ਪਤੀ ਦਾ ਹੁਕਮ ਮੰਨਣ ਦੀ ਬਜਾਇ ਆਪਣਾ ਹੁਕਮ ਚਲਾਉਂਦੀ ਹੈ ਉਸ ਨੂੰ ਤਾਂ ਗੁਰਬਾਣੀ ਮੂਰਖ ਗੁਦਾਨਦੀ ਹੈ –
ਜੈਸਾ ਕਿ ਪਾਵਨ ਫੁਰਮਾਣ ਹੈ:–

ੳ– ਵੇਸ ਕਰੇ ਕਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ।
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ।ਪੰ: ੮੯।।ਮ:੩।।

ਅ– ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ।
ਪਿਰ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ।ਉਹੀ।।

ਜਿਹੜੇ ਮਨਮੁਖ ਲੋਕ ਭਲਾ ਬੁਰਾ ਸੋਚੇ ਬਿਨ੍ਹਾਂ ਹੀ ਇਸਤ੍ਰੀ ਦੇ ਆਖੇ ਲੱਗ ਕੇ ਤੁਰਦੇ ਹਨ– ਉਹਨਾਂ ਦੇ ਸਿਰ ਤੇ ਤਾਂ ਇਸਤ੍ਰੀ ਦਾ ਹੁਕਮ ਹੈ ਉਹਤਾਂ ਐਉਂ ਹੈ ਜਿਵੇਂ ਅਧਿਆਪਕ ਅੱਗੇ ਵਿਦਿਆਰਥੀ ਜੇ ਅਧਿਆਪਕ ਚੁਪੇੜ ਮਾਰੇ ਤਾ ਵਿਦਿਆਰਥੀ ਇਸ ਨੂੰ ਵੀ ਆਪਣਾ ਭਲਾ ਹੀ ਸਮਝਦਾ ਹੈ । ਗੁਰਬਾਣੀ ਕਹਿੰਦੀ ਹੈ:–

ਮਨਮੁਖਾਂ ਦੈ ਸਿਰਿ ਜੋਰਾਂ ਅਮਰੁ ਹੈ ਨਿਤ ਦੇਵਹਿ ਭੱਲਾ ।।
ਜੋਰਾ ਦਾ ਆਖਿਆ ਪੁਰਖ ਕਮਾਵਦੇ
ਸੇ ਅਪਵਿਤ ਅਮੇਧ ਖਲਾ ।
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ ।।ਪੰ:੩੦੪।।ਮ:੪।।

*੧ ਹੁਕਮ, ੨ ਇਸਤ੍ਰੀਆਂ, ੩ ਅਪਵਿੱਤਰ ਪਲੀਤ, ੪ ਬੇ–ਗੈਰਤੇ, ੫ ਮੂਰਖ ।*

ਪ੍ਰਸੰਸਾ ਕਰਕੇ ਰਾਜੇ ਨੇ ਰਾਣੀ ਮਨਾ ਲਈ ।

੧- ਉਸ ਨਾਲ ਬਹੁਤ ਪ੍ਰੇਮ ਕੀਤਾ ਪ੍ਰੰਤੂ ਉਸਦੇ ਜਾਣਦਾ ਕੋਈ ਭੇਦ ਨਾ ਪਾ ਸਕਿਆ ।।੧੧।।

੨- ਵਜ਼ੀਰ, ਰਾਜੇ ਚਿਤ੍ਰ ਸਿੰਘ ਨੂੰ ਸੰਬੋਧਨ ਕਰਕੇ ਕਹਿੰਦਾ ਹੈ ਕਿ ਜਿਹੜਾ ਵੀ ਇਸਤ੍ਰੀ ਦਾ ਪਤੀ ਜੋ ਰਾਜੇ ਦੀ ਪਦਵੀਂ ਰੱਖਦਾ ਹੈ ਤੇ ਉਹ ਇਸਤ੍ਰੀ ਦਾ ਚਮਚਾ ਬਣਕੇ ਰਹਿੰਦਾ ਹੈ ਤੇ ਉਸ ਪਰ ਵਿਸਵਾਸ਼ ਕਰਦਾ ਹੈ ।

੩- ਉਸ ਨੂੰ ਡਰ ਭੈ ਨਹੀਂ ਰਹਿੰਦਾ ਜਿਸ ਲਈ ਪਰ ਪੁਰਖ ਪਾਸ ਜਾ ਕੇ ਉਸਦੀ ਇਜ਼ਤ ਖਤਮ ਕਰ ਦਿੰਦੀ ਹੈ ।।੧੨।।

੪- ਇਸ ਲਈ ਆਪਣਾ ਚਿਤ ਨਾ ਦੇਵੇ ਸਭ ਨਾਲ ਬਣਾ ਕੇ ਰੱਖੇ । ਫੇਰ ਸੁੱਖ ਨਾਲ ਰਾਜ ਕਰ ਸਕਦਾ ਹੈ ।।੧੩।।੧।।

ਇਥੇ ੫੦ਵਾਂ ਪ੍ਰਕਰਣ ਸਮਾਪਤ ਹੈ ।।੫੦।।੮੯੧।।ਅਫਜੂੰ।।

੫- (ਰਿਆਸਤ ਜੋਧਪੁਰ) ਮਾਰਵਾੜ ਦੇਸ਼ ਵਿਚ ਇੱਕ ਸ਼ਾਹੂਕਾਰ ਕਹਾਂਦਾ ਸੀ ।

੬- ਜੋ ਬਹੁਤ ਸਾਰੇ ਧਨ ਦੇ ਨਾਲ ਵਪਾਰ ਚਲਾਉਂਦਾ ਸੀ ।

੭- ਲੋਕਾਂ ਨੂੰ ਕਰਜ਼ਾ ਦੇ ਕੇ ਬਹੁਤ ਵਿਆਜ ਲੈਂਦਾ ਸੀ ।

੮- ਬ੍ਰਾਹਮਣਾਂ ਨੂੰ ਪੁੰਨਦਾਨ ਦਿੰਦਾ ਸੀ ।।੧।।

੯- ਸੀਲਮਤੀ ਉਸ ਦੀ ਇਸਤ੍ਰੀ ਬੜੀ ਵੱਡੀ ਸੁੰਦਰ ਸੀ ।

੧੦- ਜੇਹੋ ਜਿਹੀ ਨਾਂ ਕਦੇ ਸੂਰਜ ਨੇ ਵੇਖੀ ਨਾਂ ਚੰਦ੍ਰਮਾਂ ਨੇ ਤੱਕੀ ।

੧੧- ਉਹ ਆਪਣੇ ਪਤੀ ਦੀ ਸੁੰਦਰਤਾ ਨੂੰ ਵੇਖ-ਵੇਖ ਕੇ ਜਿਉਂਦੀ ਸੀ ।

੧੨- ਉਸ ਨੂੰ ਦੇਖੇ ਬਿਨਾਂ ਪਾਣੀ ਵੀ ਨਹੀਂ ਸੀ ਪੀਂਦੀ ।।੨।।

੧੩- ਉਸਦੇ ਪਤੀ ਤੇ ਵੀ ਬੇਅੰਤ ਰੂਪ ਸੀ ।

੧੪- ਜਿਸ ਨੂੰ ਕਰਤਾਰ ਨੇ ਪ੍ਰਸੰਨ ਹੋ ਕੇ ਦਿੱਤਾ ਸੀ ਰੂਪ ਰੰਗ ।

੧੫- ਉਦੇ ਕਰਨ ਉਸ ਸ਼ਾਹੂਕਾਰ ਦਾ ਨਾਮ ਸੀ ।

੧੬- ਸੀਲ ਮੰਜਰੀ ਉਦੇਕਰਨ ਦੀ ਇਸਤ੍ਰੀ ਸੀ ।।੩।।

੧੭- ਸ਼ਾਹ ਦਾ ਰੂਪ ਇਤਨਾ ਸੁੰਦਰ ਤੇ ਅਨੂਪ ਸੀ ਜਿਹੜੀ ਇਸਤ੍ਰੀ ਉਸ ਨੂੰ ਦੇਖਦੀ ਸੀ ।

੧੮- ਲੋਕਾਂ ਦੀ ਲਾਜ ਤਿਆਗ ਕੇ ਉਸ ਨੂੰ ਤੱਕਣੋਂ ਨਾਂ ਹੱਟਦੀ ।।੪।।

੧੯- ਇੱਕ ਇਸਤ੍ਰੀ ਦੇ ਚਿਤ ਵਿਚ ਐਉਂ ਆਈ ।

੨੦- ਜੋ ਉਸ ਦੇ ਰੂਪ ਨੂੰ ਤੱਕ ਕੇ ਮੇਲ ਦੇ ਲਾਲਚ ਵੱਲ ਖਿੱਚੀ ਗਈ ।

੨੧- ਤੇ ਸੋਚਣ ਲੱਗੀ ਕਿ ਕੋਈ (ਚਰਿਤ੍ਰ) ਢੰਗ ਬਣਾਈਏ ਜਿਸ ।

੨੨- ਢੰਗ ਨਾਲ ਸ਼ਾਹ ਨੂੰ ਆਪਣਾ ਮਿਤ੍ਰ ਕਰ ਪਾਈਏ ।।੫।।

੨੩- ਇਹ ਸੋਚਕੇ ਉਸਨੇ ਸ਼ਾਹ ਦੀ ਇਸਤ੍ਰੀ ਨਾਲ ਪ੍ਰੇਮ ਪਾ ਲਿਆ ।

੨੪- ਉਸ ਨੂੰ ਆਪਣੀ ਧਰਮ ਭੈਣ ਬਣਾ ਲਿਆ ।

੨੫- ਅਤੇ ਉਸ ਨੂੰ ਨਵੀਆਂ-ਨਵੀਆਂ ਗੱਲਾਂ ਕਰਕੇ ਸੁਨਾਉਣ ਲੱਗੀ ।

੨੬- ਸ਼ਾਹ ਦੀ ਇਸਤ੍ਰੀ ਨੂੰ ਬਹੁਤ ਹੀ ਆਪਣੀ ਵਿਸਵਾਸ਼ਣ ਬਣਾ ਲਿਆ ।।੬।।

੨੭- ਜਦੋਂ ਉਹ ਵਿਸਵਾਸ਼ ਵਿਚ ਆ ਗਈ ਫੇਰ ਕਿਹਾ ਕਿ ਐ ਸਾਹਣੀ ਸੁਣ ਮੈਂ ਤੈਨੂੰ ਇੱਕ ਗੱਲ ਦੱਸਦੀ ਹਾਂ ।

੨੮- ਜਿਸ ਨਾਲ ਤੇਰੇ ਅੰਦਰ ਦਾ ਹੰਕਾਰ ਟੁੱਟ ਜਾਵੇਗਾ ।

੨੯- ਜਿਹੋ ਜਿਹਾ ਬਹੁਤ ਹੀ ਸੁੰਦਰ ਤੇਰਾ ਪਤੀ ਹੈ ।

੩੦- ਇਹੋ ਜਿਹਾ ਹੀ ਸਮਝ ਲੈ ਮੇਰਾ ਪਤੀ ਹੈ ।।੭।।

੩੧- ਤੇਰੇ ਅਰ ਮੇਰੇ ਪਤੀ ਵਿਚ ਰੰਚਕ ਵੀ ਰੂਪ ਭੇਦ ਨਹੀ ਹੈ ।

੩੨- ਚਲ ਕੇ ਆਪ ਦੇਖ ਲੈ ਕਿ ਇਹ ਤੇਰਾ ਪਤੀ ਹੈ ਕਿ ਮੇਰਾ ।।੮।।

੩੩- ਅੱਜ ਮੈਂ ਸ਼ਾਮ ਨੂੰ ਆਪਣਾ ਪਤੀ ਲਿਆਵਾਂਗੀ ਉਸ ਨੂੰ ।

੩੪- ਤੇਰੀਆਂ ਅੱਖਾਂ ਦੇ ਸਾਹਮਣੇ ਕਰਾਂਗੀ ।

੩੫- ਵਿਚਾਰੀ ਸ਼ਾਹ ਦੀ ਇਸਤ੍ਰੀ ਨੇ ਇਸ ਭੇਦ ਨੂੰ ਨਾ ਸਮਝਿਆ ।

੩੬- ਉਸ ਨੂੰ ਦੇਖਣ ਲਈ ਦਿਲ ਵਿਚ ਤਮੰਨਾ ਆ ਗਈ ।।੯।।

੩੭- ਉਸ ਇਸਤ੍ਰੀ ਨੇ ਇਸ ਤੋਂ ਪਹਿਲਾਂ ਹੀ ਸ਼ਾਹ ਨੂੰ ਜਾ ਕਿਹਾ ਕਿ ।

੩੮- ਐ ਸ਼ਾਹ ਤੇਰੀ ਇਸਤ੍ਰੀ ਦੀ ਕ੍ਰਿਯਾ ਠੀਕ ਨਹੀਂ ਉਹ ਬੜੀ ਕੁਕਰਮਣ ਹੈ ਜੋ ਕਿਸੇ ਹੋਰ ਪੁਰਸ਼ ਪਾਸ ਆਉਂਦੀ ਜਾਂਦੀ ਹੈ ।

੩੯- ਮੈਂ ਤੈਨੂੰ ਉਸ ਦੀ ਸਾਰੀ ਹਰਕਤ ਵਿਖਾਉਂਦੀ ਹਾਂ ।

੪੦- ਫੇਰ ਮੈਂ ਤੈਨੂੰ ਆਪਣਾ ਮਿਤ੍ਰ ਬਣਾਵਾਂਗੀ ।।੧੦।।

੪੧- ਇਸ ਲਈ ਤੂੰ ਮੇਰੇ ਘਰ ਚੱਲ ।

੪੨- ਆਪਣੀ ਇਸਤ੍ਰੀ ਦਾ ਚਰਿਤ੍ਰ ਆਪਣੀ ਅੱਖੀਂ ਚੱਲ ਕੇ ਜਦੋਂ ਦੇਖੇਗੇ ਫੇਰ ਤੈਨੂੰ ਪਤਾ ਲੱਗ ਜਾਵੇਗਾ ਕਿ ਕੀ ਮੈਂ ਠੀਕ ਕਿਹਾ ਹੈ ਜਾਂ ਗਲਤ ।

ਜਬ ਲੀਜੋ ।। [੧]ਤਹਾਂ ਠਾਢ ਤੁਮ ਕੋ ਲੈ ਕਰਿ ਹੌ ।। [੨]ਮੀਤ ਅਯੋ ਤਵ ਤਾਹਿ ਉਚਰਿ ਹੌ ।।੧੧।। ਦੋਹਰਾ ।। [੩]ਜਬ ਵਹੁ ਤਾਕੀ ਛੋਰਿ ਤ੍ਰਿਯ ਨਿਰਖੈ ਨੈਨ ਪਸਾਰਿ ।। [੪]ਤਬ ਤੁਮ ਅਪਨੇ ਚਿਤ ਬਿਖੈ ਲੀਜਹੁ ਚਰਿਤ ਬਿਚਾਰਿ ।।੧੨।। [੫]ਤਹਾਂ ਠਾਢ ਤਾ ਕੌ ਕਿਯਾ ਆਪੁ ਗਈ ਤਿਹੱ ਪਾਸ ।। [੬]ਮੋ ਪਤਿ ਆਯੋ ਦੇਖਿਯੈ ਚਿਤ ਕੋ ਛੋਰਿ ਬਿਸ੍ਵਾਸ ।।੧੩।। ਚੌਪਈ ।। [੭]ਤਾ ਕੀ ਕਹੀ ਕਾਨ ਤ੍ਰਿਯ ਧਰੀ ।। [੮]ਤਾਕੀ ਛੋਰਿ ਦ੍ਰਿਸਟਿ ਜਬ ਕਰੀ ।। [੯]ਯਹ ਕੌਤਕ ਸਭ ਸਾਹੁ ਨਿਹਾਰਯੋ ।। [੧੦]ਦੁਰਾਚਾਰ ਇਹੱ ਨਾਰਿ ਬਿਚਾਰਯੋ ।।੧੪।। [੧੧]ਮੋ ਸੋ ਸੱਤਿ ਤਵਨ ਤ੍ਰਿਯ ਕਹਯੋ ।। [੧੨]ਯੌ ਕਹਿ ਸਾਹੁ ਮੋਨਿ ਹ੍ਵੈ ਰਹਯੋ ।। [੧੩]ਨਿਜ ਤ੍ਰਿਯ ਭਏ ਨੇਹ ਤਜਿ ਦੀਨੋ ।। [੧੪]ਤਿਹ ਤ੍ਰਿਅ ਸਾਥ ਯਰਾਨੋ ਕੀਨੋ ।।੧੫।। ✡ ਦੋਹਰਾ ।। [੧੫]ਛਲਯੋ ਸਾਹੁ ਤ੍ਰਿਯ ਤ੍ਰਿਯਾਜੁਤ ਐਸੋ ਚਰਿਤ ਸੁਧਾਰਿ ।। [੧੬]ਤਾਸੋਂ ਨੇਹੁ ਤੁਰਾਇਕੈ ਕਿਯਾ ਆਪੁਨੋ ਯਾਰ ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਿਯਾਨਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੫੧।। ੮੭੭।। ਅਫਜੂੰ ।।

ਚੌਪਈ ।। [੧੭]ਉੱਤਰ ਦੇਸ ਨ੍ਰਿਪਤਿ ਇਕ ਭਾਰੋ ।। [੧੮]ਸੂਰਜ ਬੰਸ ਬਿਖੈ ਉਜਿਯਾਰੋ ।। [੧੯]ਇੰਦ੍ਰ ਪ੍ਰਭਾ ਤਾਂ ਕੀ ਪਟਰਾਨੀ ।। [੨੦]ਬਿਜੈ ਸਿੰਘ ਰਾਜਾ ਬਰ ਆਨੀ ।।੧।। ਦੋਹਰਾ ।। [੨੧]ਏਕ ਸੁਤਾ ਤਾਂ ਕੇ ਭਵਨ ਅਮਿਤ ਰੁਪ ਕੀ ਖਾਨਿ ।। [੨੨]ਕਾਮਦੇਵ ਠਟਕੇ ਰਹਤ ਰਤਿ ਸਮ ਤਾਹਿ ਪਛਾਨਿ ।।੨।। ਚੌਪਈ ।। [੨੩]ਜੋਬਨ ਅਧਿਕ ਤਾਹਿ ਜਬ ਭਯੋ ।। [੨੪]ਲੈ ਤਾਕੋ ਗੰਗਾ ਪਿਤੁ ਗਯੋ ।। [੨੫]ਬਡੇ ਬਡੇ ਰਾਜਾ ਤਹੱ ਐਹੈ ।। [੨੬]ਤਿਨ ਮੈ ਭਲੋ ਹੇਰਿ ਤਹ ਦੈਹੈਂ ।।੩।। [੨੭]ਚਲੇ ਚਲੇ ਗੰਗਾ ਪਹਿ ਆਏ ।। [੨੮]ਬੰਧ ਸੁਤਾ ਇਸਤ੍ਰਿਨ ਸੰਗ ਲਯਾਏ ।। [੨੯]ਸ੍ਰੀ ਜਾਨਵਿ ਕੋ ਦਰਸਨ ਕੀਨੋ ।। [੩੦]ਪੂਰਬ ਪਾਪ ਬਿਦਾ ਕਰਿ ਦੀਨੋ ।।੪।। [੩੧]ਬਡੇ ਬਡੇ ਭੂਪਤਿ ਤਹ ਆਏ ।। [੩੨]ਤਵਨਿ ਕੁਅਰਿ ਕੋ ਸਕਲ ਦਿਖਾਏ ।। [੩੩]ਇਨ ਪਰ ਦ੍ਰਿਸਟਿ ਸਭਨ ਪਰ ਕਰਿਯੈ ।। [੩੪]ਜੋ ਜਿਯ ਰੁਚੈ ਤਿਸੀ ਕੋ ਬਰਿਯੈ ।।੫।। ਦੋਹਰਾ ।। [੩੫]ਹੇਰਿ ਨ੍ਰਿਪਤਿ ਸੁਤ ਨ੍ਰਿਪਤ ਕੇ ਕੰਨਯਾਂ ਕਹੀ ਬਿਚਾਰ ।। ♦ [੩੬]ਸੁਭਟ ਸਿੰਘ ਸੁੰਦਰ ਸੁਘਰ ਬਰ ਹੋ ਵਹੈ ਕੁਮਾਰ ।।੬।। [੩੭]ਅਧਿਕ ਰੂਪ ਤਾਕੋ ਨਿਰਖਿ ਸਭ ਰਾਜਾ ਰਿਸਿ ਖਾਹਿ ।। [੩੮]ਜਿਯੋ ਕਿਯੋ ਯਾਹਿ ਬਿਵਾਹਿਕੈ ਗ੍ਰਿਹ ਅਪੁਨੇ ਲੈ ਜਾਹਿ ।।੭।। ਚੌਪਈ ।। [੩੯]ਭੂਪਤਿ ਸਕਲ ਅਧਿਕ ਰਿਸਿ ਕਰੈਂ ।। [੪੦]ਹਾਥ ਹਥਜਾਰਨ ਊਪਰ ਧਰੈਂ ।। [੪੧]ਕੁਪਿ ਕੁਪਿ ਬਚਨ ਬਕਤ੍ਰ ਤੇ ਕਹੈਂ ।। [੪੨]ਬਿਨੁ ਰਨ ਕਿਯੇ ਆਜੁ ਨਹਿ ਰਹੈਂ ।।੮।। ਰਾਇ

ਕਾਮਦੇਵ । (ਅਨੰਦ ਮਦਨ ਮਨੋਜ)

✡ ਕਿਤਨਾ ਦਿਲ ਕਬਾਊ ਖੁਦਦਾਰੀ ਦਾ ਇਹ ਕਲਿਯੁਗੀ ਸੀਨ ਹੈ ਜਿਹੜੀ ਸੀਲ ਮੰਜਰੀ ਆਪਣੇ ਪਤੀ ਤੇ ਪੂਰਨ ਭਰੋਸਾ ਰੱਖਦੀ ਹੋਈ ਉਸਦੇ ਵੇਖੇ ਬਿਨਾਂ ਪਾਣੀ ਤੱਕ ਨਹੀਂ ਪੀਂਦੀ, ਉਸ ਵਫਾਦਾਰ ਇਸਤ੍ਰੀ ਨੂੰ ਛਲ ਦੇ ਨਾਲ ਕੁਕਰਮਣ ਕਰਾਰ ਦੇਕੇ ਛੁਟੜ ਕਰ ਦਿਤਾ, ਅਤੇ ਆਪ ਬਦ-ਚਲਨ ਹੁੰਦੀ ਹੋਈ ਉਸਦੇ ਅਰਮਾਨ ਤੋੜ ਕੇ ਆਪਣੇ ਸੁਖਾਂ ਵਿਚ ਬਦਲ ਦਿਤੇ । ਅਤੇ ਐਸੀ ਇਸਤ੍ਰੀ ਤੀਹਰੇ ਪਾਪਾਂ ਦੀ ਅਪ੍ਰਾਧਣ ਤੇ ਭਾਗਣ ਹੁੰਦੀ ਹੈ ਇਕ ਇਹ ਕਿ ਆਪਣੇ ਖਸਮ ਤੋਂ ਬੇਮੁਖ ਹੋਈ ਦੂਜੇ ਇਹ ਕਿਸੇ ਦਾ ਸੁਖ ਲੁੱਟਣ ਦਾ ਅਪਰਾਧ ਕੀਤਾ ਤੀਜਾ ਇਹ ਕਿ ਪਰ ਪੁਰਖ ਨਾਲ ਰਤ ਹੋਈ – ਕੂੜ ਦੇ ਪਾਪ ਦੀ ਗੰਡ ਚੁੱਕੀ ਕੀ ਉਤਰ ਦੇਵੇਗੀ ਸੱਚੇ ਦੀ ਦਰਗਾਹ ਵਿਚ ਜਾ ਕੇ ਆਪਣਾ ਪਿਰ ਭੁਲਾਕੇ ਇਸ ਸ਼ਾਹੂਕਾਰ ਨਾਲ ਰਚ ਗਈ (ਪਰ ਪਿਰ ਰਾਤੀ ਖਸਮੁ ਵਿਸਾਰਾ) ।।ਪੰ:।।੧੦੨੯।।ਮ:੧।।

ਆਵਊ ਵੰਞਊ ਡੁੰਮਣੀ ਕਿਤੀ ਮਿਤ੍ਰ ਕਰੇਉ ।।
ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ।।ਪੰ:।।੧੦੧੪।।ਮ:੧।।

♦ ਬਚਿੱਤ੍ਰ ਦੇਵੀ ਬਿਜੈ ਸਿੰਘ ਰਾਜੇ ਦੀ ਪੁੱਤ੍ਰੀ ਨੇ ਸੁਭਟ ਸਿੰਘ ਰਾਜੇ ਨੂੰ ਪਸੰਦ ਕਰ ਲਿਆ -ਕਿਉਂ ਕਿ ਰਾਜਾ ਸੁਭਟ ਸਿੰਘ ਕਿਸੇ ਅਸੂਲ ਦਾ ਉਚੇ ਸੁੱਚੇ ਜੀਵਨ ਵਾਲਾ ਬਾਦਸ਼ਾਹ ਸੀ । ਜਿਸ ਪਰ ਬਚਿਤ੍ਰ ਦੇਵੀ ਸ਼ਾਹਜ਼ਾਦੀ ਨੇ ਪੂਰਨ ਨਿਸਚਾ ਯੋਜਤ ਕਰ ਲਿਆ । ਰਾਜਾ ਸੁਭਟ ਸਿੰਘ ਹੁਸਨ ਦਾ ਭੁਖਾ ਨਹੀਂ ,ਸਗੋ ਕਿਸੇ ਅਸੂਲੇ ਹੁਸਨ ਦੇ ਭੁਖੇ ਉਹਨਾਂ ਦਾ ਮੂੰਹ ਤੇ ਸੁਨੱਖਾ ਸੁਜਾਨ ਸਭ ਗੁਣ ਸਪੰਨ ਸੀ । ਪਰ ਹੋਰ ਜਿਹੜੇ ਰਾਜੇ ਬੇ ਅਸੂਲੇ ਹੁਸਨ ਦੇ ਭੁੱਖੇ ਉਹਨਾਂ ਦੇ ਮੂੰਹ ਪਾਣੀ ਨਾਲ ਭਰ ਆਏ। ਹਰ ਕੋਈ ਚਾਹੇ ਕਿ ਮੈਂ ਹੀ ਬਚਿਤ੍ਰ ਦੇਵੀ ਨੂੰ ਵਿਆਹ ਕੇ ਘਰ ਲੈ ਜਾਵਾਂ । ਜਿਸ ਲਈ ਲੜਨ, ਭਿੜਨ, ਜੁੱਧ ਕਰਨ ਤੇ ਤੁੱਲ ਗਏ ਤੇ ਗੱਲਾਂ ਬਾਤਾਂ ਨਾਲ ਇੱਕ ਦੂਜੇ ਨੂੰ ਭਾਜ ਦੇਣ ਲੱਗੇ

੧- ਉਥੇ ਮੈਂ ਤੈਨੂੰ ਖੜਾ ਕਰ ਦਿਆਂਗੀ ।

੨- ਜਦੋਂ ਉਸ ਦਾ ਮਿਤ੍ਰ ਆਇਆ ਫੇਰ ਮੈਂ ਤੈਨੂੰ ਦਸ ਦਿਆਂਗੀ ਕਿ ਇਹ ਉਸਦੇ ਮਿਲਨ ਲਈ ਆਈ ।।੧੧।।

੩- ਜਿਸ ਵੇਲੇ ਸਾਹਣੀ ਤਾਕੀ ਖੋਲਕੇ ਆਪਣਾ ਅੱਖਾਂ ਅੱਡਕੇ ਦੇਖਦੀ ਹੋਈ ਤੈਨੂੰ ਦਿਸੇਗੀ ।

੪- ਫੇਰ ਤੁਸੀਂ ਆਪਣੇ ਚਿਤ ਵਿਚ ਉਸਦਾ ਇਥੇ ਆਉਣ ਦਾ ਮਤਲਬ ਸਮਝ ਲੈਣਾ ਜੋ ਠੀਕ ਹੈ ।।੧੨।।

੫- ਸ਼ਾਹ ਨੂੰ ਇੱਕ ਕਮਰੇ ਵਿਚ ਖੜਾ ਕਰ ਦਿੱਤਾ ਆਪ ਸ਼ਾਹਣੀ ਪਾਸ ਚਲੀ ਗਈ ।

੬- ਅਤੇ ਜਾ ਕਿਹਾ ਕਿ ਮੇਰਾ ਪਤੀ ਘਰ ਆਇਆ ਹੋਇਆ ਹੈ ਚਲਕੇ ਦੇਖਲੈ ਦਿਲ ਦੇ ਕ੍ਰਮ ਛੱਡਕੇ ।।੧੩।।

੭- ਵਿਚਾਰੀ ਸੀਲ ਮਤੀ ਨੇ ਉਸਦੀ ਕਹੀ ਗੱਲ ਸੁਣੀ ।

੮- ਉਸਦੇ ਨਾਲ ਚਲੀ ਗਈ ਉਸ ਨੂੰ ਨਾਲ ਦੇ ਕਮਰੇ ਵਿਚ ਬੈਠਾ ਦਿੱਤਾ ਅਤੇ (ਤਾਕੀ) ਖਿੜਕੀ - ਬਾਰੀ ਖੋਲ ਦਿੱਤੀ ।

੯- ਸੀਲ ਮੰਜਰੀ ਤਾਂ ਸਮਝਦੀ ਹੈ ਕਿ ਤਾਕੀ (ਬਾਰੀ) ਦੇ ਵਿਚੀ ਉਸ ਇਸਤ੍ਰੀ ਦਾ ਆਪਣਾ ਪਤੀ ਹੈ ਜੋ ਮੇਰੇ ਪਤੀ ਦੀ ਸ਼ਕਲ ਦਾ ਹੀ ਹੈ ਪਰ ਰਾਜੇ ਦੇ ਦਿਲ ਵਿਚ ਪਕੀ ਸੱਕ ਬਹਿ ਗਈ ਕਿ ਸੀਲ ਮੰਜਰੀ ਇਥੇ ਕੀ ਲੈਣ ਆਈ ?

੧੦- ਜਦੋਂ ਇਹ ਸਾਰਾ ਸੀਨ ਸ਼ਾਹ ਨੇ ਦੇਖ ਲਿਆ ।
ਸੀਲ ਮੰਜਰੀ ਨੂੰ ਦੁਰਾਚਾਰਣ ਮੰਨ ਲਿਆ ।।੧੪।।

੧੧- ਅਤੇ ਉਸ ਛਲੇਡੀ ਇਸਤ੍ਰੀ ਨੂੰ ਸੱਚੀ ਮੰਨ ਲਿਆ ।

੧੨- ਉਸਨੂੰ ਸੱਚੀ ਕਹਿਕੇ ਸ਼ਾਹ ਚੁਪ ਹੋ ਕੇ ਬੈਠ ਰਿਹਾ ।

੧੩- ਅਤੇ ਆਪਣੀ ਇਸਤ੍ਰੀ ਨੂੰ ਕਲੰਛਣੀ ਸਮਝਕੇ ਤਿਆਗ ਦਿੱਤਾ ।

੧੪- ਅਤੇ ਉਸ ਇਸਤ੍ਰੀ ਨੂੰ ਫਫੇਕੁਟਣੀ ਨੂੰ ਸੱਚੀ ਕਹਿਕੇ ਉਸ ਦੇ ਨਾਲ ਮੋਹ ਪਿਆਰ ਪਾ ਲਿਆ (ਰਾਜੇ ਬੇ-ਸਮਝ ਨੇ)।।੧੫।।

੧੫- ਐਸਾ ਛਲ ਕਰਕੇ ਇਸਤ੍ਰੀ ਨੇ ਸ਼ਾਹ ਨੂੰ ਛਲ ਵਿਚ ਲੈ ਲਿਆ
(ਉਸ ਦੀ ਤੀਵੀਂ ਸਮੇਤ) ਆਹ ਢੰਗ ਵਰਤਕੇ ।

੧੬- ਸੀਲ ਮੰਜਰੀ ਨਾਲੋਂ ਸਨੇਹ ਤੁੜਾਕੇ ਆਪਣੇ ਨਾਲ ਜੁਟਾ ਲਿਆ ।।੧੬।।੧।।
ਇੱਥੇ ੫੧ਵਾਂ ਪ੍ਰਕਰਣ ਸਮਾਪਤ ਹੈ ।।੫੧।।੮੭੭।।ਅਫ਼ਜੂੰ।।

੧੭- ਉੱਤਰ ਦੇਸ਼ ਵਿਚ ਵੱਡਾ ਤਕੜਾ ਰਾਜਾ ਸੀ ।

੧੮- ਜੋ ਸੂਰਜ ਵੰਸੀ ਕੁਲ ਦਾ ਰਾਣਨਾ ਸੀ ।

੧੯- (ਇੰਦ੍ਰ ਪ੍ਰਭਾ) ਉਸ ਦੀ ਪਟਰਾਨੀ ਸੀ ।

੨੦- ਜੋ ਬਿਜੈ ਸਿੰਘ ਉਤ੍ਰ ਦੇਸ ਦੇ ਰਾਜੇ ਨੇ ਵਿਆਹ ਕੇ ਲੈ ਆਂਦੀ ।।੧।।

੨੧- ਇੱਕ ਪੁਤ੍ਰੀ ਉਸਦੇ ਘਰ ਹੋਈ ਜੋ ਬੇਅੰਤ ਰੂਪ ਦਾ ਖਜ਼ਾਨਾ ਸੀ ।

੨੨- ਜਿਸ ਨੂੰ ਤੱਕਕੇ ਕਾਮਦੇਵ ਵੀ ਠਠੰਬਰ ਕੇ ਰਹਿ ਜਾਂਦਾ ਸੀ ਜਾਣੋ ਕਾਮ ਦੇਵ ਵੀ ਇਸਤ੍ਰੀ ਰਤੀ ਦੇ ਸਮਾਨ ਹੀ ਪਛਾਣੇ ।।੨।।

੨੩- ਜਦੋਂ ਜੁਆਨੀ ਉਸ ਪਰ ਪੂਰਨ ਆ ਗਈ ਭਾਵ (ਸ਼ਾਦੀ ਯੋਗ ਹੋ ਗਈ)

੨੪- ਤਾਂ ਉਸ ਦਾ ਪਿਤਾ ਉਸ ਲੜਕੀ ਨੂੰ ਗੰਗਾ ਤੇ ਲੈ ਗਿਆ ।

੨੫- ਜਿਥੇ ਵੱਡੇ-ਵੱਡੇ ਰਾਜੇ ਆਏ ਹੋਏ ਸਨ ਜਾਂ ਬੁਲਾਏ ਗਏ ਹੋਣਗੇ ।

੨੬- ਜਿਹੜਾ ਉਹਨਾਂ ਵਿਚੋਂ ਵੱਡਾ ਤੇ ਭਲਾ ਹੋਵੇ ਉਹ ਵਰ ਚੁਣ ਕੇ ਪੁਤ੍ਰੀ ਨੂੰ ਦੇਵਾਂਗੀ ।।੩।।

੨੭- ਚਲਦੇ-ਚਲਦੇ ਗੰਗਾ ਪਰ ਪੁੱਜ ਗਏ ।

੨੮- ਪੁਤ੍ਰੀ ਨੂੰ ਇਸਤ੍ਰੀਆਂ ਵਿਚ ਛੁਪਾ ਕੇ ਲੈ ਆਏ (ਰਲਾਕੇ)

੨੯- ਸ੍ਰੀ ਗੰਗਾ ਜਮਨਾ ਦੇ ਦਰਸ਼ਨ ਕਰਕੇ ।

੩੦- ਪਿਛਲੇ ਕੀਤੇ ਪਾਪ ਸਾਰੇ ਗੰਗਾ ਦੇ ਜਲ ਨਾਲ ਧੋ ਕੇ ਉਤਾਰ ਸੁਟੇ ।।੪।।

੩੧- ਅਤੇ ਉਥੇ ਬੜੇ ਵੱਡੇ ਸੁਅੰਬਰ ਲਈ ਆਏ ਹੋਏ ਸਨ ਰਾਜੇ ਮਹਾਰਾਜੇ ।

੩੨- ਜੋ ਲੜਕੀ ਨੂੰ ਸਾਰੇ ਦਿਖਾਏ ।

੩੩- ਪਿਤਾ ਨੇ ਕਿਹਾ ਕਿ ਬੱਚੀ ਇਹਨਾਂ ਨੂੰ ਸਾਰਿਆਂ ਨੂੰ ਦੇਖ ਲੈ ।

੩੪- ਜਿਸ ਨੂੰ ਤੇਰਾ ਜੀਅ ਚਾਹੇ ਉਸ ਨੂੰ ਵਰ ਲੈ ।

੩੫- ਸਾਰੇ ਰਾਜਿਆਂ ਪੁਤ੍ਰਾਂ ਨੂੰ ਦੇਖ ਕੇ ਲੜਕੀ ਨੇ ਵਿਚਾਰ ਕੀਤੀ ਤੇ ਕਿਹਾ ।

੩੬- ਸੁਭਟ ਸਿੰਘ ਸੁੰਦਰਤਾ ਤੇ ਸੁਗੜ ਰਾਜ ਕੁਮਾਰ ਹੈ ਇਸੇ ਨੂੰ ਵਰਾਂਗੀ ।।੬।।

੩੭- ਉਸਦੇ ਰੂਪ ਨੂੰ ਤੱਕ ਕੇ ਆਪਣੇ ਥਾਂ ਸਾਰੇ ਰਾਜੇ ਉਸਦੇ ਫੈਸਲੇ ਤੋਂ ਖੁਣਸਾਣ ਲੱਗਾ ।

੩੮- ਹਰ ਕੋਈ ਇਹ ਚਾਹੁੰਦਾ ਕਿ ਇਸਨੂੰ ਵਿਆਹ ਕੇ ਘਰ ਲੈ ਜਾਏ ।।੭।।

੩੯- ਸਾਰੇ ਹੀ ਰਾਜੇ ਤਕੜੇ ਹੋ ਕੇ ਬਹੁਤ ਹੀ ਖੁਣਸਾਣ ਲੱਗੇ ।

੪੦- ਅਤੇ ਹਥਿਆਰਾਂ ਨੂੰ ਹੱਥ ਪਾ ਲਏ ।

੪੧- ਜੋਸ਼ ਵਿਚ ਗੁੱਸੇ ਨਾਲ ਭਰੇ ਬਚਨ ਮੂੰਹ ਤੋਂ ਬੋਲਣ ਲੱਗੇ ।

੪੨- ਅੱਜ ਅਸੀਂ ਯੁਧ ਕਰਨ ਤੋਂ ਨਹੀਂ ਟਲਾਂਗੇ ।।੮।।

੪੩- ਲੜਕੇ ਦੇ ਪਿਤਾ ਨੇ

ਪ੍ਰੋਹਿਤਨ ਲਿਯਾ ਬੁਲਾਈ ।। ✡੧ਸੁਭਟ ਸਿੰਘ ਪ੍ਰਤਿ ਦਏ ਪਠਾਈ ।। ੨ਮੋ ਪਰ ਕਹੀ ਅਨੁਗ੍ਰਹੁ ਕਰਿਯੈ ।। ੩ਬੇਦ ਬਿਧਾਨ ਸਹਿਤ ਇਹ ਬਰਿਯੈ ।।੯।। ਦੋਹਰਾ ।। ੪ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ ।। ੫ਬ੍ਯਾਹ ਦੂਸਰੋ ਨਾ ਕਰੋ ਜੋ ਜਨ ਕਹੈਂ ਅਨੇਕ ।।੧੦।। ਚੌਪਈ ।। ੬ਪ੍ਰੋਹਿਤ ਭੂਪਤਿ ਸੋ ਇਹ ਉਚਰੈ ।। ੭ਸੁਭਟ ਸਿੰਘ ਯਾ ਕੋ ਨਹਿ ਬਰੈ ।। ੮ਤਾਂ ਤੇ ਕਛੂ ਜਤਨ ਪ੍ਰਭ ਕੀਜੈ ।। ੯ਇਹ ਕੰਨਜਾ ਅਵਰੈ ਨ੍ਰਿਪ ਦੀਜੈ ।।੧੧।। ਦੋਹਰਾ ।। ੧੦ਤਬ ਕੰਨਜਾ ਐਸੇ ਕਹੀ ਬਚਨ ਪਿਤਾ ਕੇ ਸਾਥ ।। ੧੧ਜੋ ਕੋ ਜੁੱਧ ਜੀਤੈ ਮੁਝੈ ਵਹੈ ਹਮਾਰੋ ਨਾਥ ।। ੧੨।। ਚੌਪਈ ।। ੧੨ਸਭ ਭੂਪਨ ਨ੍ਰਿਪ ਐਸ ਸੁਨਾਯੋ ।। ੧੩ਆਪ ਜੁੱਧ ਕੋ ਬਿਵਤ ਬਨਾਯੋ ।। ੧੪ਜੋ ਕੋਊ ਤੁਮਲ ਜੁਧ ਹਜਾਂ ਕਰ ਹੈ ।। ੧੫ਵਹੈ ਯਾਹਿ ਕੰਨਯਾਂ ਕਹੁ ਬਰਿ ਹੈ ।।੧੩।। ਦੋਹਰਾ ।। ੧੬ਸੁਨਤ ਬਚਨ ਬੀਰਾਨ ਕੇ ਚਿਤ ਮੈ ਭਯਾ ਅਨੰਦ ।। ੧੭ਮਥਿ ਸਮੁੰਦ੍ਰ ਦਲ ਪਾਇ ਹੈਂ ਆਜੁ ਕੁਅਰਿ ਮੁਖ ਚੰਦ ।।੧੪।। ਚੌਪਈ ।। ੧੮ਸਭਨ ਜੁੱਧ ਕੇ ਸਾਜ ਬਨਾਏ ।। ੧੯ਗੰਗਾ ਤੀਰ ਬੀਰ ਚਲਿ ਆਏ ।। ੨੦ਪਹਿਰਿ ਕਵਚ ਸਭ ਸੂਰ ਸੁਹਾਵੈਂ ।। ੨੧ਡਾਰਿ ਪਾਖਰੈ ਤੁਰੈ ਨਚਾਵੈਂ ।।੧੫।। ੨੨ਗਰਜੈਂ ਕਰੀ ਅਸਵ ਹਿਹਨਾਨੇ ।। ੨੩ਪਹਿਰੇ ਕਵਚ ਸੂਰ ਨਿਜੁ ਕਾਨੇ ।। ੨੪ਕਿਨਹੂੰ ਕਾਢਿ ਖੜਗ ਕਰ ਲੀਨੋ ।। ੨੫ਕਿਨੂੰ ਕੇਸਰਿਯਾ ਬਾਨਾ ਕੀਨੋ ।।੧੬।। ਦੋਹਰਾ ।। ੨੬ਕਿਨੂੰ ਤਿਲੋਨੇ ਬਸਤ੍ਰ ਕਰਿ ਕਟਿ ਸੋ ਕਸੀ ਕ੍ਰਿਪਾਨ ।। ੨੭ਜੋ ਗੰਗਾ ਤਟ ਜੂਝਿ ਹੈ ਕਰਿ ਹੈਂ ਸੂਰਗ ਪਯਾਨ ।।੧੭।। ੨੮ਜੋਰਿ ਅਨਿਨ ਰਾਜਾ ਚੜ੍ਹੇ ਪਰਾ ਨਿਸਾਨੇ ਘਾਵ ।। ੨੯ਭਾਂਤਿ ਭਾਂਤਿ ਜੋਧਾ ਲਰੇ ਅਧਿਕ ਹ੍ਰਿਦੈ ਕਰ ਚਾਵ ।।੧੮।। ਚੌਪਈ ।। ੩੦ਤਬ ਕੰਨਜਾ ਸਭ ਸਖੀ ਬੁਲਾਈ ।। ੩੧ਭਾਂਤਿ ਭਾਂਤਿ ਸੋ ਕਰੀ ਬਡਾਈ ।। ੩੨ਕੈ ਲਰਿ ਕਰਿ ਸੁਰਸਰਿ ਤਟ ਮਰਿਹੌ ।। ੩੩ਨਾਤਰ ਸੁਭਟ ਸਿੰਘ ਕਹ ਬਰਿਹੌ ।।੧੯।। ਦੋਹਰਾ ।। ੩੪ਤਬ ਕੰਨਯਾਂ ਐਸੇ ਕਹੇ ਸਕਲ ਸਖਿਨ ਸੋ ਬੈਨ ।। ੩੫ਬਿਕਟ ਕਟਕ ਕੇ ਸੁਭਟ ਸਭ ਪਠਵੋਂ ਜਮ ਕੇ ਐਨ ।।੨੦।। ੩੬ਸਕਲ ਸਖਿਨ ਕੋ ਸਸਤ੍ਰ ਦੈ ਅਵਰ ਕਵਚ ਪਹਿਰਾਇ ।। ੩੭ਨਿਕਸਿ ਆਪੁ ਠਾਢੀ ਭਈ ਜੈ ਦੁੰਦਭੀ ਬਜਾਇ ।।੨੧।। ਚੌਪਈ ।। ੩੮ਕੰਨਜਾਂ ਰਥ ਆਰੂੜਿਤ ਭਈ ।। ੩੯ਜੁਧਿ ਸਮੱਗ੍ਰੀ ਸਖਿਯਨ ਦਈ ।। ੪੦ਸਵਾਜੰਗ ਮਹਿ ਤੁਰੈ ਨਚਾਏ ।। ੪੧ਸੁਰ ਸੁਰਪਤਿ ਦੇਖਨ ਰਨ ਆਏ ।।੨੨।। ਦੋਹਰਾ ।। ੪੨ਉਮਡੇ ਅਮਿਤ ਅਨੇਕ ਦਲ ਬਾਰਦ ਬੂੰਦ ਸਮਾਨ ।। ੪੩ਬਨਿ ਬਨਿ ਨ੍ਰਿਪ ਆਵਤ ਭਏ ਸਮਰ ਸੁਅੰਬਰ ਜਾਨ ।।੨੩।। ਚੌਪਈ ।। ੪੪ਮਚਜੋ

✡ਬਚਿੱਤ੍ਰ ਦੇਈ ਦੀ ਪਸੰਦ ਤੇ ਉਮੰਗ ਅਤੇ ਨਿਸਚੇ ਦੇ ਅਧਾਰ ਤੇ, ਰਾਜੇ ਬਿਜੈ ਸਿੰਘ ਨੇ ਪ੍ਰੋਹਤਾਂ ਨੂੰ ਸ਼ਗਨ ਦੇਣ ਲਈ ਭੇਜਿਆ ਕਿ ਸੁਭਟ ਸਿੰਘ ਨੂੰ ਕਹੋ ਜੋ ਵਿਆਹ ਦੀ ਤਿਆਰੀ ਕਰਕੇ ਸਮਾਜਿਕ ਤੇ ਧਾਰਮਿਕ ਆਗਿਆ ਅਨੁਸਾਰ ਬਚਿੱਤ੍ਰ ਦੇਵੀ ਨਾਲ ਵਿਆਹ ਕਰ ਲਿਆ ਜਾਵੇ । ਪ੍ਰੰਤੂ ਸੁਭਟ ਸਿੰਘ ਦੂਜਾ ਵਿਆਹ ਕਰਾਣਾ ਧਰਮ ਅਸੂਲ ਤੋਂ ਬਰਖਿਲਾਫ ਅਨੁਕੂਲ ਨਾਜਾਇਜ਼ ਸਮਝਦਾ ਸੀ । ਜਿਸ ਲਈ ਉਸ ਨੇ ਰਿਸ਼ਤਾ ਲੈਣੋ ਇਨਕਾਰ ਕਰ ਦਿੱਤਾ । ਭਾਂਵੇਂ ਪ੍ਰੋਹਤਾਂ ਨੇ ਰਾਜੇ ਬਿਜੈ ਸਿੰਘ ਨੂੰ ਰਾਇ ਦਿੱਤੀ ਕਿ ਹੋਰ ਬਰ ਚੁਣ ਲਿਆ ਜਾਵੇ ਪ੍ਰੰਤੂ ਬਚਿੱਤ੍ਰ ਦੇਵੀ ਤਾਂ ਸੁਭਟ ਸਿੰਘ ਨਾਲ ਸ਼ਾਦੀ ਕਰਨ ਲਈ ਫੈਸਲਾ ਹੀ ਕਰ ਚੁੱਕੀ ਸੀ ਤਾਂ ਹੁਣ ਉਸਦਾ ਪਿਤਾ ਕਿਵੇਂ ਉਤ੍ਰ ਦੇਵੇ ਕਿ ਸੁਭਟ ਸਿੰਘ ਤੋਂ ਬਿਨਾਂ ਕਿਸੇ ਹੋਰ ਨਾਲ ਸ਼ਾਦੀ ਨਾਂ ਕਰਾਉਣ ਲਈ ਕੀ ਟਾਲ ਮਟੋਲ ਕਰੇ ? ਆਖਰ ਇਸ ਸਿੱਟੇ ਤੇ ਪੁੱਜੀ ਕਿ ਪਿਤਾ ਜੀ ! ਜਿਹੜਾ ਰਾਜਾ ਜੁੱਧ ਕਰਕੇ ਇਸ ਸੁਅੰਬਰ ਨੂੰ ਜਿਤ ਲਏਗਾ ਮੈਂ ਉਸ ਨੂੰ ਪਤੀ ਮੰਨ ਲਵਾਂਗੀ । ਜਿਸ ਵਿਚ ਬਚਿਤ੍ਰ ਦੇਵੀ ਦਾ ਅੰਤ੍ਰੀਵ ਭਾਵ ਲੁਕਿਆ ਹੋਇਆ ਸੀ ਕਿ ਜਾਂ ਤਾਂ ਮੈਂ ਜੁੱਧ ਵਿਚ ਮਾਰੀ ਜਾਵਾਂਗੀ ਤਾਂ ਵੀ ਮੈਂ ਸੁਭਟ ਸਿੰਘ ਨੂੰ ਛੱਡ ਕੇ ਕਿਸੇ ਹੋਰ ਦੂਜੇ ਨਾਲ ਸ਼ਾਦੀ ਕਰਨੋ ਬਚ ਜਾਵਾਂਗੀ ਜਿਹੜਾ ਦੂਜਾ ਰਾਜਾ ਜੁੱਧ ਕਰਨ ਲਈ ਆਵੇਗਾ । ਜੇ ਉਹ ਮਾਰਿਆ ਗਿਆ ਤਾਂ ਭੀ ਮੈਂ ਜਿਉਂ ਦੀ ਤਿਉਂ ਬਚ ਜਾਵਾਂਗੀ । ਜੇ ਸੁਭਟ ਸਿੰਘ ਸ਼ਾਦੀ ਕਰਾਉਣੀ ਨਾ ਹੀ ਮੰਨਿਆਂ ਤਾਂ ਜੁੱਧ ਵਿਚ ਉਸਦੇ ਹੱਥੋਂ ਮਰ ਜਾਵਾਂਗੀ, ਜੇ ਸੁਭਟ ਸਿੰਘ ਮਾਰਿਆ ਗਿਆ ਤਾਂ ਉਸ ਦੇ ਨਾਲ ਚਿਖਾ ਵਿਚ ਸੜਕੇ ਸਤੀ ਹੋ ਜਾਵਾਂਗੀ, ਪਰ ਦੂਜੇ ਕਿਸੇ ਪੁਰਸ਼ ਨਾਲ ਵਿਆਹ ਨਹੀਂ ਕਰਾਵਾਂਗੀ । ਇਹ ਸੀ ਬੀਬੀ ਬਚਿਤ੍ਰ ਦੇਵੀ ਦਾ ਦ੍ਰਿੜ ਨਿਸ਼ਚਾ, ਜਿਸ ਨਿਸ਼ਚੇ ਦੀ ਪੂਰਤੀ ਲਈ ਇਹ ਅਜਿਤ ਸੰਘਰ ਰਚਿਆ ਅਤੇ ਕੈਲਾਸ਼ ਪ੍ਰਬਤ ਦੇ ਹੇਠਾਂ ਸਿਰ ਡਾਹ ਦਿੱਤਾ । ਜੇ ਕਹੋ ਇਹ ਕਿਵੇਂ ਹੋ ਸਕਦਾ ਹੈ ਕਿ ਇੱਕ ਛੋਕਰੀ ਨੇ ਇਤਨੇ ਵੱਡੇ ਬਲਵਾਨ ਰਾਜੇ ਤੇ ਬੇਤਿਹਾਸਾ ਫੌਜਾਂ ਨੂੰ ਮਾਰ ਮੁਕਾਇਆ–ਇਹ ਕੁਦਰਤ ਦੇ ਕੰਮ ਹਨ ਜੇ ਚਾਹੇ ਤਾਂ ਇਕ ਕੀੜੀ ਲਸ਼ਕਰ ਨੂੰ ਸਵਾਹ ਕਰਨ ਵਿਚ ਸਮਰੱਥ ਹੋ ਜਾਂਦੀ ਹੈ । ਕੀ ਰਾਣੀ ਝਾਂਸੀ ਦੀ ਉਧਾਰਨ ਇਤਿਹਾਸ ਨਹੀਂ ਦਿੰਦਾ ? ਜੋ ਕਲ ਦੀ ਗੱਲ ਹੈ ਕਿ ਖਾਲਸਈ ਮਿਸਲਾਂ ਦੇ ਵੇਲੇ ਜਦੋਂ ਕਾਂਗੜੇ ਦੇ ਕਿਲ੍ਹੇਤੇ ਘਨਈਆਂ ਨੇ ਜਬਰੀ ਕਬਜਾ ਕਰ ਲਿਆ ਸੀ ਉਸ ਨੂੰ ਛੁਡਾਉਣ ਲਈ ਸੰਸਾਰ ਚੰਦ ਨੇ ਝੜਾਈ ਕੀਤੀ, ਹਾਜੀਪੁਰ ਮੁਕੇਰੀਆਂ ਨੂੰ ਪੈਂਦੇ ਹੱਥ ਜਿਤਕੇ, ਸੂਰਜ ਦੇ ਚੜ੍ਹਨ ਤੋਂ ਪਹਿਲਾਂ ਹੀ ਕਾਂਗੜੇ ਦਾ ਕਿਲਾ ਜਾ ਘੇਰਿਆ ਸੀ । ਕਿਲ੍ਹੇ ਵਿਚੋਂ ਇੱਕ ਨੌਜੁਆਨ ਕੁੜੀ ਜੋ ਰਾਣੀ ਸਦਾ ਕੌਰ ਦੀ ਦਾਸੀ ਸੀ ਜਿਸ ਨੇ ਸੰਸਾਰ ਚੰਦ ਨੂੰ ਐਉਂ ਪਿਛਾਂਹ ਮੋੜ ਦਿੱਤਾ ਸੀ ਜਿਵੇਂ ਬਿਲੀ ਨੂੰ ਤੱਕ ਕੇ ਚੂਹਾ ਮੁੜ ਕੇ ਖੁੱਡ ਵਿਚ ਆ ਲੁਕਦਾ ਹੈ ਜਿਸ ਦੀ ਗਵਾਹੀ ਕਵੀ ਰਾਹੀ ਜੀ ਐਉਂ ਦਿੰਦੇ ਹਨ :– ☞

ਪ੍ਰੋਹਤਾਂ (ਬ੍ਰਾਹਮਣਾਂ) ਨੂੰ ਬੁਲਾ ਲਿਆ ।
੧- ਅਤੇ ਸੁਭਟ ਸਿੰਘ ਦੇ ਪਾਸ ਭੇਜ ਦਿੱਤੇ ।
੨- ਪੱਤ੍ਰਕਾ ਲਿਖੀ ਕਿ ਮੇਰੇ ਪਰ ਕ੍ਰਿਪਾ ਕਰਕੇ ।
੩- ਬੇਦ ਬਿਧੀ ਦੇ ਨਾਲ ਇਸ ਪੁਤ੍ਰੀ ਨੂੰ ਵਿਆਹ ਲਵੇ ।।੯।।
੪- ਅੱਗੋਂ ਸੁਭਟ ਸਿੰਘ ਨੇ ਕਿਹਾ ਕਿ ਇਸਤ੍ਰੀ ਮੇਰੇ ਇੱਕ ਅੱਗੇ ਹੈ ।
੫- ਇਸ ਲਈ ਮੈਂ ਦੂਸਰਾ ਵਿਆਹ ਨਹੀਂ ਕਰਾਂਗਾ ਭਾਵੇਂ ਅਨੇਕਾਂ ਪੁਰਸ਼ ਵੀ ਆ ਕੇ ਕਿਉਂ ਨਾ ਕਹਿਣ ।।੧੦।।
੬- ਸੁਭਟ ਸਿੰਘ ਦਾ ਉਤ੍ਰ-ਪ੍ਰੋਹਤਾਂ ਨੇ ਰਜੇ ਨੂੰ ਆ ਕਿਹਾ ।
੭- ਕਿ ਸੁਭਟ ਸਿੰਘ ਇਸਨੂੰ ਨਹੀਂ ਵਿਆਹੇਗਾ ।
੮- ਇਸ ਲਈ ਕੋਈ ਹੋਰ ਜਤਨ (ਚੰਗਾ) ਕਰੋ ।
੯- ਇਹ ਲੜਕੀ ਕਿਸੇ ਹੋਰ ਰਜੇ ਨਾਲ ਵਿਆਹ ਦੇਵੋ ।।੧੧।।
੧੦- ਫੇਰ ਲੜਕੀ ਨੇ ਐਉਂ ਕਿਹਾ ਆਪਣੇ ਪਿਤਾ ਨੂੰ ।
੧੧- ਕਿ ਮੇਰੇ ਨਾਲ ਜੁੱਧ ਕਰਕੇ ਮੈਨੂੰ ਜਿਤ ਲਵੇ ਉਹੀ ਮੇਰਾ ਪਤੀ ਹੋਵੇਗਾ ।।੧੨।।
੧੨- ਉਸਦੇ ਪਿਤਾ ਬਿਜੈ ਸਿੰਘ ਨੇ ਸਾਰੇ ਰਾਜਿਆਂ ਨੂੰ ਇਹ ਸ਼ਰਤ ਕਹਿ ਕੇ ਸੁਣਾ ਦਿੱਤੀ ।
੧੩- ਅਤੇ ਆਪ ਜੁੱਧ ਦੀ ਤਿਆਰੀ ਦਾ ਸਾਮਾਨ ਬਣਾ ਲਿਆ ।
੧੪- ਜਿਹੜਾ ਕੋਈ ਆਹਮੋ ਸਾਹਮਣੇ ਹੋ ਕੇ ਐਥੇ ਜੁਧ ਕਰੇਗਾ ।
੧੫- ਉਹੀ ਇਸ ਲੜਕੀ ਨੂੰ ਵਿਆਹੇਗਾ ।।੧੩।।
੧੬- ਇਹ ਗੱਲ ਸੁਣਕੇ ਜੋਧਿਆਂ ਲੜਾਕੂਆਂ ਨੂੰ ਬੜੀ ਖੁਸ਼ੀ ਹੋਈ ।
੧੭- ਜੁੱਧ ਵਿਚ ਇਸ ਸਮੁੰਦ੍ਰ ਨੂੰ ਰਿੜਕ ਕੇ ਅੱਜ ਅਸੀਂ ਇਸ ਚੰਦ੍ਰ ਮੁਖੀ ਲੜਕੀ ਨੂੰ ਪ੍ਰਾਪਤ ਕਰਾਂਗੇ ।।੧੪।।
੧੮- ਆਪੋ ਆਪਣੀ ਥਾਂ ਸਾਰੇ ਹੀ ਜੁਧ ਦੀ ਤਿਆਰੀ ਕਰਨ ਲੱਗੇ ਸਭਨੇ ਸਾਜ ਇੱਕਠੇ ਕਰ ਲਏ ।
੧੯- ਗੰਗਾ ਦੇ ਕਿਨਾਰੇ ਸੂਰਮੇ ਚਲ ਕੇ ਆ ਗਏ ।
੨੦- ਕਵਚਾਂ ਸੰਜੋਆ ਪਹਿਨਕੇ ਸੂਰਮੇ ਸੱਜ ਗਏ ।
੨੧- ਘੋੜਿਆਂ ਤੇ ਕਾਠੀਆਂ ਪਾ ਕੇ ਘੋੜੇ ਨਚਾਉਣ ਲੱਗੇ ।।੧੫।।
੨੨- ਗੂਜਣ ਲੱਗੇ ਤੇ ਘੋੜੇ ਹਿਣਕਦੇ ਹਨ ।
੨੩- ਕਵਚ ਪਹਿਨ ਲਏ ਸੂਰਮਿਆਨ ਨਿਜ ਆਪਣੇ ਬਦਨ ਪਰ ।
੨੪- ਕਿਸੇ ਨੇ ਤਲਵਾਰ ਧੂ ਕੇ ਹੱਥ ਵਿਚ ਲੈ ਲਈ ।
੨੫- ਕਿਸੇ ਨੇ ਜੰਗੀ ਲਾਲ ਪੀਲੇ ਬਸਤ੍ਰ ਪਹਿਨ ਲਏ ਅਤੇ ਜੰਗੀ (ਸ਼ਹੀਦੀ) ਬਾਣਾ ਕਰ ਲਿਆ ।।੧੬।।
੨੬- ਕਿਸੇ ਨੇ ਲਾਲ ਬਸਤ੍ਰ ਪਹਿਨ ਕੇ ਲੱਕ ਨਾਲ ਤਲਵਾਰ ਕਸਕੇ ਬੰਨ੍ਹ ਲਈ ।
੨੭- 'ਤੇ ਕੋਈ ਕਹਿੰਦਾ ਹੈ ਕਿ ਜੇ ਕੋਈ ਇਥੇ ਗੰਗਾ ਦੇ ਕਿਨਾਰੇ ਜੂਝਕੇ ਮਰੇਗਾ ਉਹ ਸਵਰਗ ਨੂੰ ਚਲਾ ਜਾਵੇਗਾ ।।੧੭।।
੨੮- ਇਸੇ ਤਰ੍ਹਾਂ ਅਨੇਕਾਂ ਰਾਜਿਆਂ ਨੇ ਚੜ੍ਹਾਈ ਕਰ ਦਿੱਤੀ ਅਤੇ ਨਿਸ਼ਾਨੇ ਢੂੰਡਣ ਲੱਗੇ ।
੨੯- ਤਰ੍ਹਾਂ-ਤਰ੍ਹਾਂ ਦੇ ਸੂਰਮੇ ਲੜੇ ਬਹੁਤ ਦਿਲ ਦੇ ਚਾਉ ਨਾਲ ।।੧੮।।
੩੦- ਉਸ ਵੇਲੇ ਲੜਕੀ ਨੇ ਆਪਣੀਆਂ ਸਾਰੀਆਂ ਸਖੀਆਂ ਬੁਲਾ ਲਈਆਂ ।
੩੧- ਉਨ੍ਹਾਂ ਸਖੀਆਂ ਦੀ ਯੋਗਤਾਂ ਅਨੁਸਾਰ ਤਰ੍ਹਾਂ ਤਰ੍ਹਾਂ ਦੀ ਉਪਮਾ ਕੀਤੀ ।
੩੨- ਕਿਹਾ ਕਿ ਜਾਂ ਲੜਕੇ ਗੰਗਾ ਤੇ ਮਰ ਜਾਵਾਂਗੀਆਂ ।
੩੩- ਜਾਂ ਸੁਭਟ ਸਿੰਘ ਨਾਲ ਵਿਆਹ ਕਰਵਾਂਗੀ ।।੧੯।।
੩੪- ਉਸ ਵੇਲੇ ਲੜਕੇ ਨੇ ਸਾਰੀਆਂ ਸਖੀਆਂ ਨੂੰ ਮੁਖਾਤਬ ਕਰਕੇ ਐਸ ਤਰ੍ਹਾਂ ਦੇ ਬਚਨ ਕਹੇ ।
੩੫- ਕਿ ਤੁਸੀਂ ਚਿੰਤਾ ਨਾਂ ਕਰੋ ਜਿਹੜੇ ਨਾ ਮਾਰੇ ਜਾਣੇ ਵਾਲੇ ਦਲਾਂ ਦੇ ਸੂਰਮੇ ਹਨ ਸਾਰਿਆਂ ਨੂੰ ਜਮ ਪੁਰੀ ਭੇਜ ਦਿਆਂਗੀ ।।੨੦।।
੩੬- ਸਾਰੀਆਂ ਸਖੀਆਂ ਨੂੰ ਸਸਤ੍ਰ ਵੰਡ ਦਿੱਤੇ ਤੇ ਸਭਦੇ ਕਵਚ ਸੰਜੋਆਂ ਪਹਿਨਾ ਦਿਤੀਆਂ ।
੩੭- ਆਪ ਬਾਹਰ ਨਿਕਲ ਕੇ ਖੜੀ ਹੋ ਗਈ ਫਤੇ ਦੇ ਵਾਜੇ ਵਜਾਉਂਦੀ ਹੋਈ ।।੨੧।।
੩੮- ਉਹ ਲੜਕੀ ਆਪ ਰੱਥ ਪਰ ਚੜ੍ਹਕੇ ਬੈਠ ਗਈ ।
੩੯- ਜੁੱਧ ਦਾ ਸਾਮਾਨ ਸਾਰਿਆਂ ਨੂੰ ਹੀ ਦਿੱਤਾ ।
੪੦- ਟਾਕੂਏ ਹੱਥਾਂ ਵਿਚ ਲੈ ਕੇ ਘੋੜੇ ਨਿਚਾਏ, ਰਣ ਦੇ ਵਿਚ ।
੪੧- ਦੇਵਤੇ ਔਰ ਦੇਵਤਿਆਂ ਦਾ ਰਾਜਾ ਇੰਦਰ ਦੇਖਣ ਲਈ ਆਇਗਾ ਉਸ ਜੰਗੀ ਚੜ੍ਹਾਈ ਨੂੰ ।।੨੨।।
੪੨- ਚੜ੍ਹ ਪਏ ਅਨੇਕਾਂ ਦਲ ਬਾਰਸ ਦੇ ਘਨ ਬਦਲ ਸਮਾਨ ।
੪੩- ਰਾਜੇ ਬਣ ਠਣ ਕੇ ਆ ਰਹੇ ਸਨ ਜੰਗੀ ਮੈਦਾਨ ਨੂੰ ਸੁਯੰਬਰ ਜਾਣ ਕੇ ।।੨੩।।
੪੪- ਆਮ੍ਹੋ ਸਾਮ੍ਹਣੇ ਹੋ ਕੇ ਜੁੱਧ ਮੱਚ ਗਿਆ ।

ਕਿਲ੍ਹੇ ਅੰਦਰੋਂ ਸ਼ੇਰਨੀ ਗਰਜ ਉੱਠੀ, ਨੈਣਾਂ ਬਾਲਿਆਂ 'ਚੋਂ ਬਿਜਲੀ ਵਰ੍ਹਨ ਲੱਗੀ ।
ਉਹਦੇ ਮਿਠਿਆਂ ਬੋਲਿਆਂ 'ਚੋਂ ਉਸ ਵੇਲੇ, ਘੜੀ ਰੋਹ ਦੀ ਜ਼ਹਿਰ ਸੀ ਭਰਨ ਲੱਗੀ ।
ਮੱਛੀ ਚਸ਼ਮੇ ਦੀ ਲਾਲੋ ਲਾਲ ਹੋ ਕੇ, ਨਦੀ ਆਣਕੇ ਅੱਗ ਦੀ ਤਰਨ ਲੱਗੀ ।
ਝਿੜਕ ਜਿਹੜੀ ਸਹਾਰ ਨ ਸਕਦੀ ਸੀ, ਗੋਲੇ ਫੱਟਦੇ ਤੋਪਾਂ ਦੇ ਜਰਨ ਲੱਗੀ ।
ਹਰਨਾਂ ਨਾਲ ਸੀ ਕਲੋਲ ਕਰਨ ਵਾਲੀ, ਜਿਗਰਾ ਬਬਰੇ ਸ਼ੇਰ ਦਾ ਕਰਨ ਲੱਗੀ ।
ਡਾਲੀ ਫੁੱਲਾਂ ਦੀ ਸਾਂਭਕੇ ਮਹਿਕ ਅੰਦਰ, ਕੰਮ ਚਲਦੀਆਂ ਤੇਗਾਂ ਦਾ ਕਰਨ ਲੱਗੀ ।
ਫਿਰੇ ਸ਼ੇਰਨੀ ਬੁਕਦੀ ਚਹੁੰ ਪਾਸੇ, ਉਹਦੇ ਵਾਲਾਂ ਘਟਾਵਾਂ 'ਚੋਂ ਅੱਗ ਵੱਸੇ ।
ਪੁਤਲੀ ਮਰਮਰੀ ਸਾਰੀ ਬਰੂਦ ਬਣ ਗਈ, ਉਹਦਾ ਹੁਕਮ ਸਾਰੇ ਦੰਗ-ਦੰਗ ਵੱਸੇ ।
ਦਬੀ ਜਾਏ ਮਸਾਲੇ ਦੇ ਕਈ ਫੀਤੇ, ਫਲੀਆਂ ਉਂਗਲਾਂ ਵਿਚ ਪਲਗ ਵੱਸੇ ।
ਭਬਕ ਮਾਰਕੇ ਵੈਰੀ ਨੂੰ ਜਾਏ ਮਾਰੀ, ਉਹਦੇ ਮੂੰਹ 'ਚੋਂ ਚੰਡੀ ਦੀ ਝੰਗ ਵੱਸੇ ।
ਕਹਿੰਦੀ ਰਾਣੀ ਹਾਂ ਬਾਜ਼ਾਂ ਲੜਾਕਿਆਂ ਦੀ, ਮੇਰੀ ਛਾਂ ਚ ਕੋਈ ਨਾਂ ਢੰਗ ਵੱਸੇ ।
ਜਨਨੀ ਰੂਪ ਹੈ ਮੇਰਾ ਪਰਤੱਖ ਹੋਇਆ, ਮੇਰੀ ਸੋਚ ਅੰਦਰ ਸਾਰਾ ਜੱਗ ਵੱਸੇ ।

ਐਓ ਇਸ ਬਾਲੜੀ ਨੇ, ਜਵਾਨ ਸੂਰਮੇ ਜੋਧੇ ਜੋ ਅਚਨ ਚੇਤ ਹਕਾਰ ਕੇ ਆ ਪਏ ਸਨ, ਜਿਵੇ ਪਹਾੜੀ ਤੋਂ ਚੰਦ੍ਰ ਮੁਖੀ ਚੰਡੀ ਨੇ ਨਿਕਲ ਕੇ ਦੈਤਾਂ ਦੇ ਆਹੂ ਲਾਹ ਸੁਟੇ ਸਨ । ਤਿਵੇਂ ਇਹ ਕੁਅਰ ਨੇ ਕਟੋਰੀਏ ਨੂੰ ਐਂ ਦੁੜਾ ਦਿੱਤਾ ਸੀ ਜਿਵੇਂ ਦੱਖਣ ਦੀ ਹਵਾ ਸੁਕੇ ਪੱਤੇ ਝਾੜ ਕੇ ਉਡਾ ਕੇ ਲੈ ਜਾਂਦੀ ਹੈ । ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਮੁਰਦਿਆਂ ਰੂਹਾਂ ਨੂੰ ਹਰੇ ਕਰਨ ਲਈ ਪਹਿਲਾਂ ਕਈ ਪ੍ਰਕਰਨ ਉਹਨਾਂ ਇਸਤ੍ਰੀ ਪੁਰਸ਼ਾਂ ਦੇ ਦਿਖਾਏ ਹਨ । ਜੋ ਪਸ਼ੂ ਬ੍ਰਿਤੀ ਤੋਂ ਗਿਰਕੇ ਕਾਮ ਵਾਸਨਾ ਅਧੀਨ ਗਿਰ ਚੁੱਕੇ ਤੇ ਬਿਵਰਜਤ ਖੋਟੇ ਕੰਮਾਂ ਦੇ ਵਿਚ ਜੀਵਨ ਗੰਵਾ ਕੇ ਤੁਰ ਗਏ । ਦਸ ਬਾਰਾਂ ਪ੍ਰਕਰਣਾ ਉਪ੍ਰੰਤ ਉਹਨਾਂ ਤੋਂ ਉਲਟ ਨਸੀਹਤ ਭਰਪੂਰ ਉਲੇਖ ਦੇਕੇ ਸਦਾਚਾਰ ਤੇ ਪਤੀ ਪ੍ਰਾਪਤੀ ਦੀ ਘਾਲਣਾ ਪੇਸ਼ ਕਰਦੇ ਹਨ । ਕਿ ਪਤੀ ਪ੍ਰਾਪਤੀ ਲਈ ਕਿਤਨੀ ਦ੍ਰਿੜਤਾ ਬਰਕਰਾਰ ਹੈ । ਜਿਹੜੇ ਪ੍ਰਮਾਦੀ ਸੱਜਣ ਇਹਨਾਂ ਲੇਖਾਂ ਨੂੰ ਕਵੀਆਂ ਦੀ ਰਚਨਾਂ ਕਹਿੰਦੇ ਹਨ ਉਹ ਖੁਦ ਆਪਣੀ ਪਰਵਿਰਤੀ ਨੂੰ ਨਿਰਵਿਰਤੀ ਦਾਇਰੇ ਵਿਚ ਲੈ ਜਾ ਕੇ ਤੱਕਣ ਕਿ ਕੀ ਚੰਡੀ ਦੀ ਵਾਰ ਅਤੇ ਇਸ ਇੰਦਰ ਪ੍ਰਭਾ ਦੇ ਪ੍ਰਕਰਣ ਵਿਚ ਕੀ ਭਿੰਨਤਾ ਹੈ ਉਹੀ ਸ਼ਬਦਾਵਲੀ ਉਹੀ ਸੰਧਾਂਤਕ ਸਿਖਿਆ, ਉਹੀ ਉਧਾਰਨਾਂ ਹੂ-ਬ-ਹੂ ਮਿਲਦੀਆਂ ਹਨ । ਉਹੀ ਹਥਿਆਰਾਂ ਦੇ ਨਾਮ ਉਹ ਪਉੜੀਆਂ ਹਨ ਜੋ ਉਸੇ ਚਾਲ ਤੇ ਛੰਦ ਰਚੇ ਗਏ ਹਨ । ਕਿਹੜਾ ਕਵੀ ਹੈ ਜੋ ਇਤਨੀ ਸੰਖਿਆ ਵਿਚ ਰਾਜੇ ਤੇ ਇਤਨੇ ਦੇਸ਼ਾਂ ਦਾ

ਤੁਮਲ ਜੱਧ ਤਹ ਭਾਰੀ ।। ੧ਨਾਚੇ ਸੂਰ ਬੀਰ ਹੰਕਾਰੀ ।। ੨ਤਾਨਿ ਧਨੁ ਹਿਯਨ
ਬਿਸਿਖ ਚਲਾਵਤ ।। ੩ਮਾਰਿ ਮਾਰਿ ਪਦ ਕੂਕਿ ਸੁਨਾਵਤ ।।੨੪।। ੪ਜਿਹ
ਬਚਿਤ੍ਰ ਦੇ ਬਾਨ ਲਗਾਵੈ ।। ੫ਵਹੈ ਸੁਭਟ ਮ੍ਰਿਤੁ ਲੋਕ ਸਿਧਾਵੈ ।। ੬ਜਾ ਪਰ ਤਮਕਿ
ਤੇਗ ਕੀ ਝਾਰੇ ।। ੭ਤਾਂ ਕੋ ਮੂੰਡ ਕਾਟ ਹੀ ਡਾਰੈਂ ।।੨੫।। ੮ਕਾਹੂ ਸਿਮਟ ਸੈਹਥੀ
ਹਨੇ ।। ੯ਏਕ ਸੁਭਟ ਮਨ ਮਾਹਿਨ ਗਨੈ ।। ੧੦ਦੇਖੈ ਸੁਰ ਬਿਬਾਨ ਚੜਿ ਸਾਰੇ ।। ੧੧ ਚਟਪਟ
ਸੁਭਟ ਬਿਕਟ ਕਟਿ ਡਾਰੇ ।।੨੬।। ੧੨ਗੀਧਨ ਕੇ ਮਨ ਭਯੇ ਅਨੰਦੰ ।। ੧੩ਆਜੁ
ਭਖੈਂ ਮਾਨਸ ਕੇ ਅੰਗੰ ।। ੧੪ਦਹਿਨੇ ਬਾਏਂ ਜੋਗਿਨਿ ਖੜੀ ।। ੧੫ਲੈ ਪਾਤਰ ਸ੍ਰੋਨਤ ਕਹੋਂ
ਅੜੀ ।।੨੭।। ੧੬ਮਾਰੂ ਦੁਹੂੰ ਦਿਸਨ ਮੈ ਬਾਜੇ ।। ੧੭ਦੁਹੂੰ ਓਰ ਸਸਤ੍ਰਨ ਭਟ ਸਾਜੇ ।।
੧੮ਊਪਰ ਗਿੱਧ ਸਾਲ ਮੰਡਰਾਹੀ ।। ੧੯ਤਰੈ ਸੂਰਮਾ ਜੁੱਧ ਮਚਾਹੀ ।।੨੮।। ਸਵੈਯਾ ।।
੨੦ਬਾਲ ਕੇ ਰੂਪ ਅਨੂਪਮ ਹੇਰਿ ਚਹੂੰ ਦਿਸਿ ਤੇ ਨ੍ਰਿਪ ਚੌਪਿ ਚਲੇ ।। ੨੧ਗਜਰਾਜਨ
ਬਾਜਨ ਕੇ ਅਸਵਾਰ ਰਥੀ ਰਥ ਪਾਇਕ ਜੋਰ ਭਲੇ ।। ੨੨ਜਬ ਰਾਇ ਬਚਿਤ੍ਰ
ਕ੍ਰਿਪਾਨ ਗਹੀ ਤਜਿ ਲਾਜ ਹਠੀ ਹਠ ਯੌ ਬਿਚਲੇ ।। ੨੩ਮਨੋ ਰਾਮ ਕੇ ਨਾਮ ਕਹੇ ਮੁਖ
ਤੇ ਅਘ ਓਘਨ ਕੇ ਤ੍ਰਸਿ ਬ੍ਰਿੰਦ ਟਲੇ ।।੨੯।। ੨੪ਕੋਪ ਪ੍ਰਚੰਡ ਭਰੇ ਮਨ ਮੈ ਭਟ ਚੌਪਿ
ਚੜ੍ਹੇ ਚਹੂੰ ਘਾ ਚਪਿਧਾਏ ।। ੨੫ਕਾਟ ਕ੍ਰਿਪਾਨ ਲਈ ਬਲਵਾਨਨ ਤਾਨਿ ਕਮਾਨਨ
ਬਾਨ ਚਲਾਏ ।। ੨੬ਬੂੰਦਨ ਜਯੋਂ ਬਰਖੈ ਚਹੂੰ ਓਰਨ ਬੇਧਿ ਸਨਾਹਨ ਪਾਰ ਪਰਾਏ ।
੨੭ਬੀਰਨ ਚੀਰ ਬਿਦੀਰਨ ਭੂਮਿ ਕੋ ਬਾਰਿ ਕੋ ਫਾਰਿ ਪਤਾਰ ਸਿਧਾਏ ।।੩੦।।
ਚੌਪਈ ।। ੨੮ਚਟਪਟ ਸੁਭਟ ਬਿਕਟ ਕਟਿ ਗਏ ।। ੨੯ਕੇਤੇ ਕਰੀ ਕਰਨ ਬਿਨੁ ਭਏ
।। ੩੦ਟੂਟੇ ਰਥ ਕੂਟੇ ਭਟ ਭਾਰੇ ।। ੩੧ਨਾਚੇ ਭੂਤ ਪ੍ਰੇਤ ਮਤਵਾਰੇ ।।੩੧।। ੩੨ਮੁਨਿ ਨਾਰਦ
ਕਹੂੰ ਬੇਨੁ ਬਜਾਵੈ ।। ੩੩ਕਹੂੰ ਰੁਦ੍ਰ ਡਮਰੂ ਡਮਕਾਵੈ ।। ੩੪ਰੁਧਿਰ ਖਪਰ ਜੁਗਿਨ
ਭਰਿ ਭਾਰੀ ।। ੩੫ਮਾਰਹਿ ਭੂਤ ਪ੍ਰੇਤ ਕਿਲਕਾਰੀ ।।੩੨।। ੩੬ਰਨ ਅਗੰਮ ਕੋਊ ਜਾਨ ਨ
ਪਾਵੈ ।। ੩੭ਡਹ ਡਹ ਡਹ ਸਿਵ ਡਮਰੂ ਬਜਾਵੈ ।। ੩੮ਕਹ ਕਹ ਕਹੂੰ ਕਾਲਿਕਾ ਕਹਕੈ
।। ੩੯ਜਾਨੁਕ ਧੁਜਾ ਕਾਲ ਕੀ ਲਹਕੈ ।।੩੩।। ੪੦ਹਸਤ ਪਾਰਬਤੀ ਨੈਨ ਬਿਸਾਲਾ
੪੧ਨਾਚਤ ਭੂਤ ਪ੍ਰੇਤ ਬੈਤਾਲਾ ।। ੪੨ਕਹ ਕਹਾਟ ਕਹੂੰ ਕਾਲ ਸੁਨਾਵੈ ।। ੪੩ਭੀਖਨ ਸੁਨੇ
ਨਾਦ ਭੈ ਆਵੈ ।।੩੪।। ੪੪ਬਿਨੁ ਸੀਸਨ ਕੇਤਕ ਭਟ ਡੋਲਹਿਂ ।। ੪੫ਕੇਤਿਕ ਮਾਰਿ
ਮਾਰਿ ਕਰਿ ਬੋਲਹਿਂ ।। ੪੬ਕਿਤੇ ਤਮਕਿ ਰਨ ਤੁਰੈਂ ਨਚਾਵੈਂ ।। ੪੭ਜੁਝ ਕਿਤਕ ਜਮ
ਲੋਕ ਸਿਧਾਵੈਂ ।।੩੫।। ੪੮ਕਟਿ ਕਟਿ ਪਰੇ ਸੁਭਟ ਛਿਤ ਭਾਰੇ ।। ੪੯ਭੂਪ ਸੁਤਾ, ਕਰਿ
ਕੋਪ ਪਛਾਰੇ ।। ੫੦ਜਿਨ ਕੇ ਪਰੀ ਹਾਥ ਨਹਿ ਪਯਾਰੀ ।। ੫੧ ਬਿਨੁ ਮਾਰੇ ਹਨਿ ਮਰੇ

☞ ਬਿਵਰਣ ਕਰਦਾ ਹੋਇਆ ਇਸ ਹੁਲਾਸ ਮਈ ਢੰਗ ਨਾਲ ਇਹਨਾਂ ਜੁਧਾਂ ਨੂੰ ਕਲਾਤਮਕ ਢੰਗ ਨਾਲ ਇਤਨੇ ਨਾਂਵਾਂ ਦਾ ਪ੍ਰੀਚੇ ਦੇ ਸਕੇ । ਜਾਂ ਇਹੋ ਜਿਹੀ ਰਸ ਭਿੰਨੀ ਮਿਸਰੀ ਤੋਂ ਮਿਠੀ ਸੰਸਕ੍ਰਿਤੀ ਦਾਨ । ਕਰੇ ਮੂਰਖ ਤੇ ਕੁਸੈਲੇ ਲੋਕਾਂ ਨੂੰ ਵਿਅੰਗਮਈ ਢੰਗ ਨਾਲ ਬਖੇਰ ਕੇ ਦੱਸੇ । ਸੂਰਮਿਆਂ ਦੀ ਸੂਰਮਤਾਈ ਤੇ ਹੁਸਨ ਦੇ ਭਬੱਕੜਾਂ ਨੂੰ ਦੀਵੇ ਦੀ ਲਾਟ ਤੇ ਸੜ–ਸੜ ਕੇ ਮਰਦੇ ਦਿਖਾਵੇ । ਕੌਣ ਹੈ ਜੋ ਇਹ ਦਸੇ :–

ਜਿਨ ਕੇ ਪਰੀ ਹਾਥ ਨਹਿ ਪਿਯਾਰੀ ।। ਬਿਨ ਮਾਰੇ ਹਨਿ ਮਰੇ ਕਟਾਰੀ ।।

ਕਿਤਨੇ ਗਜਬ ਦੀ ਧੁੰਧਲੀ ਵਾਰਤਾ ਹੈ ਕਿ ਉਸ ਵਿਸ਼ਾਲ ਤੀਖਣ ਬੁਧੀ ਜਿਸ ਦੀ ਵੇਲ ਨੂੰ ਉਧਾਰਨਾਂ ਰੂਪ ਅਣਗਿਣਤ ਅੰਗੂਰੀ ਗੁੱਛੇ ਪ੍ਰਗਟ ਦਿਸਦੇ ਹੋਣ, ਉਸ ਨੂੰ ਅਸੀਂ ਆਪਣੀ ਤੁਛ ਤੇ ਕਾਲੀ ਭਿਬੋਲ ਜਿਹੀ ਬੁਧੀ ਨਾਲ ਤੋਲ ਮਿਣਕੇ ਕਹਿੰਦੇ ਹਾਂ । (ਗਿੱਦੜ ਦਾਖ ਨਾ ਅੱਪੜੇ ਥੂ ਕੌੜੀ) ਇਸਕ ਹਕੀਕੀ ਨੂੰ ਸਮਝਣ ਲਈ ਇਸ਼ਕ ਮਜ਼ਾਜੀ ਦੀ ਰਮਜ ਤੱਕਣੀ ਹੈ । ਜਿਸ ਲਈ ਸਾਨੂੰ ਬੱਚਿਆਂ ਨੂੰ ਸਮਝਾਉਣ ਲਈ ਗੁਰ–ਪੀਰ ਸਮੇਂ ਦੇ ਸਾਰੇ ਰਹਿਬਰ ਇਸ਼ਕ ਮਜ਼ਾਜੀ ਦੀਆਂ ਉਧਾਰਨਾਂ ਨੂੰ ਸਮਝਣਾ ਸਫਲ ਜੰਤ੍ਰ ਜਾਣਦੇ ਹਨ, ਜਿਵੇਂ ਹੀਰ ਤੇ ਰਾਂਝਾ, ਸੋਹਣੀ ਤੇ ਮਹੀਵਾਲ, ਸੀਰੀ ਤੇ ਫਰਿਹਾਦ, ਕੀ ਇਹ ਸਾਰੇ ਆਸ਼ਕ ਤੇ ਮਸ਼ੂਕ ਭੋਗ ਬਿਲਾਸ ਰੂਪ ਨਹੀਂ ਪੇਸ਼ ਕਰਦੇ ? ਪਰ ਇਹਨਾਂ ਦੀ ਸਿਦਕ ਦਿਲੀ ਤੋ ਸਿਖਿਆ ਮਿਲਦੀ ਹੈ ਕਿ ਸਿਦਕ ਦਿਲੀ ਨਾਲ ਇਨਸਾਨ ਕਿਥੇ ਤੋਂ ਕਿੱਥੇ ਪੁੱਜ ਸਕਦਾ ਹੈ ਅਤੇ ਕੀ ਤੇ ਕੀ ਕਰ ਸਕਦਾ ਹੈ :–

ਜੋ ਸ਼ੀਰੀ ਫਰਿਹਾਦ ਦੀ ਸੰਖੇਪ ਵਾਰਤਾ ਐਉਂ ਹੈ ਕਿ ਸ਼ਾਮ ਦੇਸ਼ ਦੀ ਰਾਜਧਾਨੀ (ਇਸਤੰਬੋਲ) ਬੜਾ ਸੁੰਦਰ ਸ਼ਹਿਰ ਸੀ, ਜਿਸਦੇ ਕਈ ਦਰਵਾਜ਼ੇ ਸਨ ਜਿਥੇ ਦਾ ਬਾਦਸ਼ਾਹ (ਅਜੀਜ਼) ਬੜਾ ਨਿਆਕਾਰੀ ਸੀ ਬਾਗਾਂ ਨਾਲ ਸ਼ੌਕ ਰੱਖਦਾ ਸੀ ਜਿਸਨੇ ਕਈ ਬਾਗ ਲਗਾਏ ਹੋਏ ਸਨ, ਪਰ ਪਾਣੀ ਦੀ ਘਾਟ ਸੀ । ਉਸ ਦੀ ਪੁਤ੍ਰੀ (ਸ਼ੀਰੀ) ਸੀ ਜਿਸ ਦੀ ਸੁੰਦ੍ਰਤਾ ਦੀਆਂ ਦੂਰ–ਦੂਰ ਤੱਕ ਧੁੰਮਾਂ ਪੈ ਗਈਆਂ ਸਨ । ਫਰਿਹਾਦ ਆਪਣੇ ਪਿਤਾ ਦੇ ਨਾਲ ਸ਼ਾਹੀ ਮਹਿਲ ਵਿਚ ਲਕੜੀ ਦਾ ਜਾਂ ਰੰਗ ਰੋਗਨ ਅਥਵਾ ਚਿਤ੍ਰਕਾਰੀ ਦਾ ਕੰਮ ਕਰਦਾ ਸੀ । ਪਰ ਹੈ ਸੀ ਗੁਣਾਂ ਦਾ ਗੁਥਲਾ ਤੇ ਸੁੰਦ੍ਰਤਾ ਦਾ ਸੰਦੂਕ—

ਕਹਿੰਦੇ ਲੋਕ ਫਰਿਸਤਾ ਉਸਨੂੰ ਆਕਲ ਓਸ ਸਮੇਂ ਦੇ ।
ਉਸਦਾ ਨਾਮ ਸ਼ਹਿਰ ਵਿਚ ਘਰ ਵਿਚ ਸੇ ਫਰਿਆਦ ਸੱਦੇਦੇ ।
ਸਾਹਿਬ ਹੁਸਨ ਅਵਾਇਲ ਉਮਰੇ ਨਾਜ਼ਕ ਸੁਖਨ ਰਸੀਲੇ ।
ਜੀਕੁਰ ਸਰੂ ਚਮਕ ਵਿਚ ਹੋਵੇ ਤਿਉਂ ਵਿਚ ਖੇਸ਼ ਕਬੀਲੇ ੨੬ (ਹਾਸ਼ਮ ਕਵੀ)

ਇੱਕ ਦਿਨ ਝਰੋਖੇ ਵਿਚੋਂ ਫਰਿਆਦ ਨੇ ਸ਼ੀਰੀ ਨੂੰ ਤੱਕ ਲਿਆ ਤੇ ਆਪਣੇ ਹੋਸ਼ ਗਵਾ ਬੈਠਾ ☞

ਜੋਧੇ ਪਹਿਲਵਾਨਾਂ ਦਾ ਉਥੇ ਬੜਾ ਭਾਰੀ ਜਟਾਉ ਹੋਇਆ ।

੧– ਸੂਰਮੇਂ ਵੀਰ ਜੋਧੇ ਹੰਕਾਰ ਮਤੇ ਨੱਚਣ ਲੱਗੇ ।

੨– ਧਨੁੱਖ ਤੇ ਤੀਰ ਧਰਕੇ ਤਾਣ ਕੇ (ਖਿਚ ਕੇ) ਛਾਤੀ ਤੱਕ ਤੀਰ ਨੂੰ ਚਲਾਉਦੇ ਹਨ ।

੩– ਹਾਇ ਨੀ ਮਾਂ ਮਰ ਗਿਆ, ਜਿਸ ਦੇ ਤੀਰ ਲੱਗਦਾ ਹੈ ਉੱਚੀ ਕਹਿਕੇ ਸੁਣਾਉਂਦਾ ਹੈ ।।੨੪।।

੪– ਜਿਸ ਵੱਲ ਬਚਿਤ੍ਰ ਦੇਵੀ ਬਾਣ ਮਾਰਦੀ ਹੈ ।

੫– ਉਹੋ ਸੂਰਮਾ ਜਮ ਲੋਕ ਨੂੰ ਚਲਾ ਜਾਂਦਾ ਹੈ (ਸ਼ਹੀਦ ਹੋ ਜਾਂਦਾ ਹੈ) ।

੬– ਜਿਸ ਦੇ ਉੱਪਰ ਤੇਗ ਦੀ ਧਾਰ ਪੈਂਦੀ ਹੈ ਚਲਦੀ ਹੈ ।

੭– ਉਸ ਦਾ ਸਿਰ ਵੱਢ ਕੇ ਸੁੱਟ ਦਿੰਦੀ ਹੈ ।।੨੫।।

੮– ਕਿਸੇ ਨੂੰ ਇਕੱਠਾ ਹੋਣ ਵਾਲੀ ਸੈਹਥੀ ਮਾਰ ਸੁੱਟਦੀ ਹੈ ।

੯– ਪਰ ਇਹਨਾਂ ਨੂੰ ਮਰਦਿਆਂ ਤੱਕ ਕੇ ਆਪਣੇ ਮਨ ਵਿਚ ਕੁਝ ਵੀ ਪ੍ਰਵਾਹ ਨਹੀਂ ਕਰਦੀ ਕਿਸੇ ਨੂੰ ਵੀ ਸੂਰਮਾ ਨਹੀਂ ਗਿਣਦੀ ।

੧੦– ਸਾਰੇ ਦੇਵਤੇ ਬਿਵਾਨਾਂ ਤੇ ਚੜ੍ਹਕੇ ਦੇਖ ਰਹੇ ਹਨ ਜੁੱਧ ਨੂੰ ।

੧੧– ਝਟ ਪਟ ਹੀ ਲੜਕੀਆਂ ਨੇ ਨਾਂ ਕੱਟੇ ਜਾਣ ਵਾਲੇ ਬਹਾਦੁਰ ਸੂਰਮੇ ਕੱਟ–ਕੱਟ ਕੇ ਸੁੱਟ ਦਿੱਤੇ ।।੨੬।।

੧੨– ਮਾਸਾਹਾਰੀ ਗ੍ਰਿੱਧਾਂ ਆਦਿ ਦੇ ਮਨਾਂ ਵਿਚ ਬੜੀ ਖੁਸ਼ੀ ਹੋਈ ।

੧੩– ਉਹ ਕਹਿੰਦੇ ਹਨ ਕਿ ਅਸੀਂ ਅੱਜ ਮਨੁੱਖਾਂ ਦੇ ਅੰਗ ਖਾਵਾਂਗੇ ।

੧੪– ਸੱਜੇ ਖੱਬੇ ਗਿਰਝਾਂ, ਇੱਲਾਂ ਖੜੀਆਂ ਹਨ ।

੧੫– ਤੇ ਕਾਲਕਾ ਖੱਪਰ ਲੈ ਕੇ ਲਹੂ ਪੀਣ ਲਈ ਡਟੀ ਹੋਈ ਹੈ ।।੨੭।।

੧੬– ਦੋਹਾਂ ਪਾਸਿਆਂ ਤੋਂ ਜੰਗੀ ਬਾਜੇ ਵੱਜ ਰਹੇ ਹਨ ।

੧੭– ਦੋਵੇਂ ਪਾਸੇ ਦੇ ਜੁਆਨ ਸਸਤ੍ਰਾਂ ਨਾਲ ਸਜੇ ਹੋਏ ਹਨ ।

੧੮– ਇੱਲਾਂ ਗਿਰਝਾਂ ਅਸਮਾਨੋਂ ਵਿਚ ਘੁੰਮ ਰਹੀਆਂ ਹਨ ।

੧੯– ਤੇ ਹੇਠਾਂ ਸੂਰਮੇ ਜੁੱਧ ਕਰ ਰਹੇ ਹਨ ।।੨੮।।

੨੦– ਉਸ ਲੜਕੀ ਦਾ ਸੁੰਦਰ ਰੂਪ ਦੇਖ ਕੇ ਚਾਰੇ ਪਾਸਿਆਂ ਤੋਂ ਰਾਜੇ ਚਾਉ ਨਾਲ ਚਲੇ ਆ ਰਹੇ ਹਨ ।

੨੧– ਰਾਜਿਆਂ ਦੇ ਰਾਜੇ ਘੋੜਿਆਂ ਦੇ ਅਸਵਾਰ–ਰਥਾਂ ਤੇ ਚੜੇ ਅਤੇ ਪੈਦਲ ਜੋੜ–ਜੋੜ ਕੇ ਸੂਰਮੇ ਆ ਰਹੇ ਹਨ ।

੨੨– ਜਦ ਰਾਜੇ ਦੀ ਪੁੱਤ੍ਰੀ ਬਚਿਤ੍ਰ ਦੇਵੀ ਨੇ ਹੱਥ ਵਿਚ ਤਲਵਾਰ ਪਕੜ ਤਾ ਲਾਜ ਛੱਡਕੇ ਹਠੀ ਸੂਰਮੇ ਐਓ ਰਣ ਵਿਚੋਂ ਐਓ ਦੌੜੇ ।

੨੩– ਐਓ ਪ੍ਰਤੀਤ ਹੁੰਦੇ ਨੇ ਜਿਵੇਂ ਰਾਮ ਦਾ ਨਾਮ ਜਪਣ ਨਾਲ ਪਾਪਾਂ ਦੇ ਝੁੰਡ ਡਰਕੇ ਖਿੰਡੇ ਜਾ ਰਹੇ ਹਨ ।।੨੯।।

੨੪– ਕ੍ਰੋਧ ਦੀ ਅਗਨ ਬੇਅੰਤ ਮਨ ਵਿਚ ਲੈ ਕੇ ਸੂਰਮੇ ਚਾਉ ਦੇ ਨਾਲ ਚੌਕੰਨੇ ਹੋ ਕੇ ਚਾਰੇ ਪਾਸਿਆਂ ਤੋਂ ਬਧ ਰਹੇ ਹਨ ।

੨੫– ਬਲੀ ਬਹਾਦੁਰ ਸੂਰਮਿਆਂ ਨੇ ਕਿਰਪਾਨ ਧੂ ਲਈ ਤੇ ਕਮਾਣ ਤਾਣ ਕੇ ਤੀਰ ਚਲਾ ਦਿੱਤੇ ।

੨੬– ਮੀਂਹ ਵਾਂਗ ਬਾਰਸ਼ ਹੋ ਰਹੀ ਹੈ ਜੋ ਸਜੋਆਂ ਨੂੰ ਬਿੰਨ ਕੇ ਪਾਰ ਨਿਕਲ ਜਾਂਦੇ ਹਨ ।

੨੭– ਸੂਰਮੇ ਦੇ ਤਨ ਨੂੰ ਚੀਰਕੇ ਧਰਤੀ ਵਿਚ ਧਸ ਕੇ ਪਾਣੀ ਨੂੰ ਪਾਰ ਕਰਕੇ ਪਾਤਾਲ ਵਿਚ ਜਾ ਪੁੱਜਦੇ ਹਨ ।।੩੦।।

੨੮– ਝੱਟ–ਪੱਟ ਹੀ ਸੂਰਮੇ ਨਾ ਕੱਟੇ ਜਾਣ ਵਾਲੇ ਕੱਟੇ ਗਏ (ਤੇਗ ਦੀ ਧਾਰ ਨਾਲ) ।

੨੯– ਕਿਤੇ ਹੱਥਾਂ ਬਾਹਾਂ ਬਿਨਾਂ ਪਏ ਕਰੱਹਾ ਰਹੇ ਲੇਟੇ ਪਏ ਹਨ ।

੩੦– ਕਿਨਿਆਂ ਦੇ ਰੱਥ ਟੁੱਟ ਗਏ ਜੋ ਸੂਰਮੇ ਭਾਰੇ ਸਨ ਉਹ ਮਾਰੇ ਗਏ ।

੩੧– ਭੂਤ ਪ੍ਰੇਤ ਮਸਤੀ ਵਿਚ ਨੱਚ ਰਹੇ ਹਨ ।।੩੧।।

੩੨– ਕਿਤੇ ਨਾਰਦ ਮੁਨੀ ਬੀਨ ਬਜਾਉਂਦਾ ਫਿਰਦਾ ਹੈ ।

੩੩– ਕਿਤੇ ਸ਼ਿਵਜੀ ਡਾਉਰੂ ਖੜਕਾਅ ਰਿਹਾ ਹੈ ।

੩੪– ਲਹੂ ਦੇ ਖੱਪਰ ਜੋਗਣੀ ਭਰ–ਭਰ ਤੇ ਪੀ ਰਹੀ ਹੈ ।

੩੫– ਭੂਤ ਪ੍ਰੇਤ ਕਿਲਕਾਰ ਰਹੇ ਹਨ । ਚਾਮਲੇ ਫਿਰਦੇ ਹਨ ।।੩੨।।

੩੬– ਬੇਅੰਤ ਭਾਰਾ ਜੁੱਧ ਹੋ ਰਿਹਾ ਹੈ ਜਿਸ ਵਿਚੋਂ ਕੋਈ ਬਾਹਰ ਨਹੀਂ ਜਾਣਾ ਚਾਹੁੰਦਾ ।

੩੭– ਡਹ–ਡਹ ਕਰਕੇ ਸ਼ਿਵ ਜੀ ਡਾਉਰੂ ਬਜਾ ਰਿਹਾ ਹੈ ।

੩੮– ਕਿਤੇ-ਕਾਲਕਾ ਕਹਿੰਕੇ ਮਾਰ ਕੇ ਹੱਸ ਰਹੀ ਹੈ ।

੩੯– ਜਾਣੋ ਕਾਲ ਭਗਵਾਨ ਦੀ ਝੰਡੀ ਲਹਿਰਾਅ ਰਹੀ ਹੈ ।।੩੩।।

੪੦– ਜਿਸ ਤਮਾਸ਼ੇ ਨੂੰ ਵੇਖਕੇ ਪਾਰਬਤੀ ਹਸ ਰਹੀ ਹੈ ਜਿਸ ਦੇ ਨੇਤ੍ਰ ਲਾਲ ਚਮਕ ਰਹੇ ਹਨ ਲਾਟ ਵਾਂਗੂੰ ।

੪੧– ਭੂਤ ਪ੍ਰੇਤ ਬੈਤਾਲ ਨੱਚ ਰਹੇ ਹਨ ।

੪੨– ਕਿਤੇ ਕਾਲ ਦੇ ਕਹੱਕੇ ਹਾਸੇ ਸੁਣਾਈ ਦੇ ਰਹੇ ਹਨ ।

੪੩– ਡਰਾਕਲ ਸੁਣਕੇ ਉਸ ਨਾਦ ਨੂੰ ਡਰ ਰਹੇ ਹਨ ।।੩੪।।

੪੪– ਕਿਤੇ ਬਿਨਾਂ ਸਿਰਾ ਤੇ ਕਿਤਨੇ ਸੂਰਮੇ ਘੁੰਮ ਰਹੇ ਹਨ ।

੪੫– ਕਿਤਨੇ ਹੀ ਮਾਰ–ਮਾਰ ਮੂੰਹ ਤੋਂ ਬੋਲਦੇ ਹਨ ।

੪੬– ਕਿਤੇ ਚਮਕ ਕੇ ਰਣ ਵਿਚ ਘੋੜੇ ਨਿਚਾਉਦੇ ਹਨ ।

੪੭– ਕਿਤਨੇ ਜੂਝ ਕੇ ਜਮਲੋਕ ਨੂੰ ਜਾ ਰਹੇ ਹਨ ।।੩੫।।

੪੮– ਟੋਟੇ–ਟੋਟੇ ਹੋ ਕੇ ਪਏ ਹਨ ਸੂਰਮੇ ਧਰਤੀ ਤੇ ।

੪੯– ਰਾਜੇ, ਬਾਣਾਂ ਦੇ ਕੋਪ ਦੇ ਪਛਾੜੇ ਹੋਏ ਰਾਜੇ ਦੀ ਪੁੱਤ੍ਰੀ ਦੇ ।

੫੦– ਜਿਨ੍ਹਾਂ ਦੇ ਹੱਥ ਉਹ ਸ਼ਾਹਜ਼ਾਦੀ ਨਾ ਆਈ ।

੫੧– ਉਹ ਤਾਂ ਬਿਨਾਂ ਕਿਸੇ ਸਸਤ੍ਰ ਦੇ ਮਾਰੇ ਹੀ ਮਰ ਗਏ ਹਨ । ਵਿਚਾਰੇ ਬਿਨਾਂ ਹੀ ਹਥਿਆਰ ਦੇ ............ ।

---

☞ ਜੋ ਹਰ ਹੀਲੇ ਕਿਸੇ ਬਹਾਨੇ ਝਰੋਖੇ ਵੱਲ ਮੁੜ–ਮੁੜ ਤੱਕਦਾ:–

ਇਹੋ ਹਾਲ ਹਮੇਸ਼ ਇਸ਼ਕ ਦਾ ਕਿਵੇਂ ਅਰਾਮੁ ਨ ਆਵੇ ।
ਮਿਲਿਆਂ ਚੋਟ ਸਵਾਈ ਲਗਦੀ, ਵਿਛੁੜੇ ਪ੍ਰੇਮ ਸੰਤਾਵੇ ।
ਖਾਵਣ ਪੀਣ ਗਯਾ ਫਰਿਆਦੇ ਨੀਂਦ ਅਰਾਮ ਨ ਆਵੇ ।
ਬਿਰਹੋਂ ਸ਼ੇਰ ਪਿਯਾ ਵਿਚ ਦਿਲ ਦੇ ਖੂੰਨ ਹਮੇਸ਼ਾਂ ਖਾਵੇ ।
ਅਵਲ ਇਸ਼ਕ ਹਕੀਕੀ ਹੋਵੇ ਭਾਵੇਂ ਇਸ਼ਕ ਮਜਾਜੀ ।।੪੦।।

ਇਸ਼ਕ ਮੁਸਕ ਲੁਕਾਇਆ ਨਹੀਂ ਲੁਕਦਾ । ਆਖਰ ਇਹ ਵਾਰਤਾ ਅਜੀਜ ਬਾਦਸ਼ਾਹ ਤੱਕ ਪੁਜ ਗਈ ਭਾਵੇਂ ਬਾਦਸਾਹਨਿਆਂ ਦਾ ਪੁਤਲਾ ਸੀ ਪਰ ਇਹ ਕਿਵੇਂ ਬਰਦਾਸ਼ਤ ਕਰੇ ਕਿ ਇੱਕ ਬਾਦਸ਼ਾਹ ਦੀ ਪੁੱਤ੍ਰੀ ਨੂੰ ਗਰੀਬ ਤ੍ਰਖਾਣ ਦਾ ਪੁੱਤਰ ਉਸਦਾ ਚਾਹਵਾਨ ਹੋਵੇ ਅਤੇ ਸੀਰੀ ਦੀਆਂ ਤਸਵੀਰਾਂ ਖਿਚੀ ਜਾਂਦਾ ਹੋਵੇ । ਪਿਤਾ ਨੇ ਪੁਤਰ ਨੂੰ ਬਹੁਤ ਹੀ ਸਮਝਾਉਣ ਦਾ ਜਤਨ ਕੀਤਾ ਪ੍ਰੰਤੂ ਇਹ ਇਸ਼ਕ ਦੇ ਅਵੱਲੇ ਰੋਗ ਦਾ ਦਾਰੂ ਲੁਕਮਾਨ ਨੂੰ ਵੀ ਨਹੀਂ ਮਿਲ ਸਕਿਆ ਜਿਸ ਸਦਮੇ ਨੂੰ ਨਾਂ ਝੱਲ ਕੇ ਪਿਤਾ ਜੀ ਚਲਾਣਾ ਕਰ ਗਏ । ਉਧਰ ਸ਼ੀਰੀ ਦਾ ਪਿਤਾ ਅਜੀਜ਼ ਦਾ ਆਹ ਹਾਲ ਸੀ ।

ਓੜਕ ਬਾਪ ਅਜੀਜ਼ ਸ਼ੀਰੀ ਦੇ ਸੁਣੀ ਹਕੀਕਤਿ ਵਰਤੀ ।
ਸੁਸਕੇ ਬਹੁਤ ਪਯਾ ਹੈਰਤ ਵੇਹਲ ਨ ਦੇ ਉਸ ਧਰਤੀ ।

ਆਖਰ ਫਰਿਹਾਦ ਨੂੰ ਸੂਲੀ ਤੇ ਲਟਕਾਉਣ ਦਾ ਸਮਾਂ ਆ ਗਿਆ ਤਾਂ ਸੂਲੀ ਤੱਕ ਕੇ ਫਰਿਆਦ ਹਸ ਪਿਆ । ਜਿਸ ਨੂੰ ਦੇਖ ਕੇ ਕੋਲ ਖਲੋਤੇ ਅੰਬੀਰਾਂ ਵਜ਼ੀਰਾਂ ਇਸਦਾ ਕਾਰਣ ਪੁਛਿਆ ਕਿ ਹੱਸਿਆ ਕਿਉਂ ਤੇ ਫੇਰ ਰੋਇਆ ਕਿਉਂ ? ਜਿਸ ਦਾ ਉੱਤਰ ਫਰਿਹਾਦ ਨੇ ਐਉਂ ਦਿੱਤਾ :–

ਸੀ ਫਰਿਆਦ ਜਵਾਬੁ ਸੁਖਨ ਦਾ ਕਹਿਆ ਅੰਬੀਰ ਵਜ਼ੀਰਾਂ ।
ਜੀਉਣ ਮਰਣ ਅਸਾਂ ਇਕ ਜਿਹਾ ਘਾਇਲ ਦਿਲਾਂ ਫਕੀਰਾਂ ।
ਪਰ ਮੈਂ ਵੇਖ ਸੂਲੀ ਨੂੰ ਹਸਿਆ ਖੁਸ਼ ਹੋ ਬਹੁਤ ਹਿਸਾਬੋ ।
ਖੂੰਨੀ ਇਸ਼ਕ ਕਸਾਈ ਕੋਲੋਂ , ਛੁੱਟਸੀ ਜਾਨ ਅਜ਼ਾਬੋਂ ।
ਰੁੰਨਾ ਕਰਿ ਅਫ਼ਸੋਸ ਅਜ਼ਾਈ, ਮੁਇਆ ਘਾਟ ਨ ਘਰ ਦਾ ।
ਸ਼ੀਰੀ ਪਾਸ ਖੜੋਵੇ ਤਾਂ ਉਹ ਵੇਖੇ ਆਸ਼ਕ ਮਰਦਾ ।।੫੦।।

ਇਸ ਸੀਨ ਨੂੰ ਤੱਕ ਕੇ ਅਜੀਜ ਬਾਦਸ਼ਾਹ ਨੇ ਆਪਣੇ ਸਾਰੇ ਅੰਮੀਰ ਵਜ਼ੀਰ ਸੱਦਕੇ ਸਲਾਹ ਲਈ ਕਿ ਇਸ ਸੁਦਾਈ ਨੂੰ ਮਾਰਿਆ ਨਾਂ ਜਾਵੇ ਕੋਈ ਹੋਰ ਐਸਾ ਹੀਲਾ ਸੋਚੋ ਜਿਸ ਨਾਲ ਇਸ ਦੇ ਖੂਨ ਕਰਨ ਤੋਂ ਵੀ ਬਚਿਆ ਜਾਵੇ ਤੇ ਇਹ ਗਲੋਂ ਵੀ ਲਹਿ ਜਾਵੇ । ਵਜ਼ੀਰਾਂ ਨੇ ☞

ਕਟਾਰੀ ।।੩੬।। ਦੋਹਰਾ ।। ੧ਮੇੜ੍ਹਤ੍ਰੇਸ ! ਅੰਬੇਰ ਪਤਿ ਅਮਿਤ ਸੈਨ ਲੈ ਸਾਥ ।। ੨ਬਾਲ ਨਿਮਿੱਤ ਆਵਤ ਭਏ ਗਹੇ ਬਰਛਿਯੈ ਹਾਥ ।।੩੭।। ੩ਬਿਕਟ ਸਿੰਘ ਅੰਬੇਰ ਪਤਿ ਅਮਿਟ ਸਿੰਘ ਤਿਹ ਨਾਮ ।। ੪ਕਬਹੂੰ ਦਈ ਨ ਪੀਠ ਰਨ ਜੀਤੇ ਬਹੁ ਸੰਗ੍ਰਾਮ ।।੩੮।। ਚੌਪਈ ।। ੫ਤੇ ਨ੍ਰਿਪ ਜੋਰਿ ਸੈਨ ਦ੍ਵੈ ਧਾਏ ।। ੬ਭਾਂਤਿ ਭਾਂਤਿ ਬਾਜਿਤ੍ਰ ਬਜਾਏ ।। ੭ਰਾਜ ਸੁਤਾ ਜਬ ਨੈਨ ਨਿਹਾਰੇ ।। ੮ਸੈਨਾ ਸਹਿਤ ਮਾਰ ਹੀ ਡਾਰੇ ।।੩੯।। ੯ਜਬ ਅਬਲਾ ਨ੍ਰਿਪ ਦੋਊ ਸੰਘਾਰੇ ।। ੧੦ਠਟਕੇ ਸੁਭਟ ਸਕਲ ਤਬ ਭਾਰੇ ।। ੧੧ਖੇਤ ਛਾਡਿ ਯਹ ਤਰੁਨਿ ਨ ਟਰ ਹੈਂ ।। ੧੨ਸਭਹਿੰਨ ਕੌਂ ਪ੍ਰਾਨਨ ਬਿਨੁ ਕਰਿ ਹੈਂ ।।੪੦।। ੧੩ਬੂੰਦੀ!! ਨਾਥ ਰਣੁਤ ਕਟ ਧਾਯੋ ।। ੧੪ਅਧਿਕ ਮਦੁਤ ਕਟ ਸਿੰਘ ਰਿਸਾਯੋ ।। ੧੫ਨਾਥ ਉਜੈਨ ਜਿਸੈ ਜਗ ਕਹਈ ।। ੧੬ਵਾ ਕਹਿ ਜੀਤੈ ਜਗ ਕੋ ਰਹਈ ।।੪੧।। ੧੭ਜਬ ਅਬਲਾ ਆਵਤ ਵਹੁ ਲਹੇ ।। ੧੮ਹਾਥ ਹਥਿਜਾਰ ਆਪਨੇ ਗਹੇ ।। ੧੯ਅਧਿਕ ਕੋਪ ਕਰਿ ਕੁਵਤਿ ਪ੍ਰਹਾਰੇ ।। ੨੦ਛਿਨਿਕ ਬਿਖੈ ਦਲ ਸਹਿਤ ਸੰਘਾਰੇ ।।੪੨।। ੨੧ਗੰਗਾਂਦ੍ਰੀ ਜਮਨਾਂਦ੍ਰੀ ਹਠੇ ।। ੨੨ਸਾਰਸੂਤੀ ਹ੍ਵੈ ਚਲੇ ਇਕੱਠੇ ।। ੨੩ਸਤੁਦ੍ਰਵਾਦਿ ਅਤਿ ਦ੍ਰਿੜ੍ਹ ਪਗ ਰੋਪੇ ।। ੨੪ਬਯਾਹਾਦ੍ਰੀ!!! ਸਿਗਰੇ ਮਿਲਿ ਕੋਪੇ ।।੪੩।। ਦੋਹਰਾ ।। ੨੫ਪਰਮ ਸਿੰਘ ਪੂਰੇ ਪੁਰਖ ਕਰਮ ਸਿੰਘ ਸੁਰ ਗਯਾਨ ।। ੨੬ਧਰਮ ਸਿੰਘ ਹਾਠੋ ਹਠੀ ਅਮਿਤ ਜੁੱਧ ਕੀ ਖਾਨ ।।੪੪।। ੨੭ਅਮਰ ਸਿੰਘ ਅਰੁ ਅਚਲ ਸਿੰਘ ਮਨ ਮੈ ਕੋਪ ਬਢਾਇ ੨੮ਪਾਂਚੌਂ ਭੂਪ ਪਹਾਰਿਯੈ ਸਨਮੁਖਿ ਪਹੁਚੇ ਆਇ ।।੪੫।। ਚੌਪਈ ।। ੨੯ਪਰਬ ਤੀਸ ਪਾਂਚੌਂ ਨ੍ਰਿਪ ਧਾਏ ।। ੩੦ਖਸੀਯਾ ਅਧਿਕ ਸੰਗ ਲੈ ਆਏ ।। ੩੧ਪਾਹਨ ਬ੍ਰਿਸਟਿ ਕੋਪ ਕਰਿ ਕਰੀ ।। ੩੨ਮਾਰਿ ਮਾਰਿ ਮੁਖ ਤੇ ਉਚਰੀ ।।੪੬।। ੩੩ਦੁੰਦਭ ਢੋਲ ਦੁਹੂੰ ਦਿਸਿ ਬਾਜੇ ।। ੩੪ਸਾਜੇ ਸਸਤ੍ਰ ਸੂਰਮਾ ਗਾਜੇ ।। ੩੫ਕੁਪਿ ਕੁਪਿ ਅਧਿਕ ਹ੍ਰਿਦਨ ਮੈਂ ਲਰੇ ।। ੩੬ਕਟਿ ਕਟਿ ਮਰੇ ਬਰੰਗਨਿਨ ਬਰੇ ।।੪੭।। ੩੭ਭੂਪ ਪਾਂਚਊ ਬਾਨ ਚਲਾਵੈਂ ।। ੩੮ਬਾਂਧੇ ਗੋਲ ਸਾਮੁਹੇ ਆਵੈਂ ।। ੩੯ਤਬ ਬਚਿਤ੍ਰ ਦੇ ਸਸਤ੍ਰ ਪ੍ਰਹਾਰੇ ।। ੪੦ਛਿਨਿਕ ਬਿਖੈ ਸਕਲੇ ਹਨਿ ਡਾਰੇ ।।੪੮।। ੪੧ਦੇਇ ਬਚਿਤ੍ਰ ਪਾਂਚ ਨ੍ਰਿਪ ਮਾਰੇ ।। ੪੨ਔਰ ਸੁਭਟ ਚੁਨਿ ਚੁਨਿ ਹਨਿ ਡਾਰੇ ।। ੪੩ਸਾਤ ਨ੍ਰਿਪਤਿ ਅਵਰੈਂ ਤਬ ਚਲੇ ।। ੪੪ਜੋਧਾ ਜੋਰ ਜੁੱਧ ਕਰਿ ਭਲੇ ।।੪੯।। ੪੫ਕਾਸਿ ਰਾਜ ਮਘਧੇਸਰ ਕੋਪੇ ।। ੪੬ਅੰਗ ਬੰਗ ਰਾਜਨ ਪਗ ਰੋਪੇ ।। ੪੭ਔਰ ਕੁਲਿੰਗ ਦੇਸ ਪਤਿ ਧਾਯੋ ।। ੪੮ਤ੍ਰਿਗਤ ਦੇਸ ਏਸ੍ਵਰ ਹੂੰ ਆਯੋ ।।੫੦।। ੪੯ਰਾਜਾ ਕਾਮ ਰੂਪ ਕੋ ਧਾਯੋ ।। ੫੦ਅਮਿਤ ਕਟਕ ਲੀਨੇ ਸੰਗ ਆਯੋ ।। ੫੧ਦਾਰੁਣ ਰਣ ਸੂਰਨ ਤਹੱ ਕਰਯੋ ।। ੫੨ਰਵਿ ਸਸਿ ਚਕਯੋ ਇੰਦ੍ਰ ਥਰਹਰਯੋ

! ਮੇੜ ਭੇਸ । ਮਰੇਤਾ ਨਗਰ ਦਾ ਰਾਜਾ ਜੋ ਜੁਧ ਪੁਰ ਰਾਜ ਵਿਚ ਹੈ

!! ਬੂੰਦੀ ਨਾਥ–ਰਾਜ ਪੁਤਾਨੇ ਵਿਚ ਹਾਡੇ ਰਾਜਪੂਤਾਂ ਦੀ ਰਿਆਸਤ ਜੋ ਸੰਮਤ ੧੩੯੮ ਵਿਚ ਰਾਜ ਦੇਵ ਨੇ ਵਧੀ ਸੀ

!!! ਕੁਲੂ ਦੇ ਇਲਾਕੇ ਦੇ ਰਹਿਣ ਵਾਲੇ ਜਿਥੋਂ ਬਿਆਸ ਦਰਿਆ ਨਿਕਲਦਾ ਹੈ

☜ ਵਿਚਾਰ ਕੇ ਇਹ ਸ਼ਹਿਰ ਵਿਚ ਮੁਨਾਦੀ ਕਰਾ ਦਿਤੀ ਕਿ ਸ਼ੀਰੀ ਦਾ ਬਾਗ ਪਾਣੀ ਖੁਣੋਂ ਸੁੱਕ ਰਿਹਾ ਹੈ । ਪਹਾੜ ਦੇ ਪਿਛੇ ਨਦੀ ਵਗਦੀ ਹੈ ਪਹਾੜ ਅਤਿ ਭਾਰੀ ਰੋਕ ਹੈ ਜਿਸ ਨੂੰ ਕੱਟ ਕੇ ਬਾਦਸ਼ਾਹ ਵੀ ਪਾਣੀ ਨਹੀ ਲਿਆ ਸਕਦਾ । ਪਰ ਜਿਹੜਾ ਸਖਸ਼ ਇਸ ਪਹਾੜ ਨੂੰ ਕੱਟਕੇ ਰਸਤਾ ਬਣਾਕੇ ਨਦੀ ਦਾ ਪਾਣੀ ਇਸ ਬਾਗ ਨੂੰ ਲਾ ਦੇਵੇ ਉਸ ਦੇ ਨਾਲ ਸ਼ੀਰੀ ਦਾ ਵਿਆਹ ਕਰ ਦਿੱਤਾ ਜਾਵੇਗਾ । ਜਿਹੜੀ ਇਹ ਸ਼ਰਤ ਵੀ ਫਰਿਹਾਦ ਲਈ ਬਚਿਤ੍ਰ ਦੇਵੀ ਦੇ ਸੁਯੰਬਰ ਦੀ ਸ਼ਰਤ ਨਾਲੋਂ ਇੱਕ ਇੰਚ ਵੀ ਘੱਟ ਨਹੀਂ ਸੀ :–

ਬਾਗੋਂ ਹੋਗੁ ਨਦੀ ਕੋਹ ਦੋ ਇਕ ਬੂਟਾ ਝਾੜ ਉਜਾੜੀ ।
ਕੋਹਕੁ ਨਰਮ ਜ਼ਿਮੀਨ ਵਰਾਨੀ ਕੋਹ ਕੁ ਸਖ਼ਤ ਪਹਾੜੀ ।
ਜੇ ਤੂੰ ਨਹਰ ਕਦੀ ਉਸ ਨਦੀਓ ਚੀਰ ਪਹਾੜ ਲਿਆਵੇਂ ।
ਜਾਪੇ ਇਸ਼ਕ ਤਿਸੇ ਦਿਨ ਕਾਮਲ ਆਣ ਅਨਾਇਤ ਪਾਵੇਂ ।
ਹਿਕਮਤ ਨਾਲ ਨਿਕਾਲੋ ਸ਼ਹਿਰੋਂ ਡਾਲੇ ਵਿਚ ਪਹਾੜੀ ।
ਚੀਤੇ ਸ਼ੇਰ ਹਜ਼ਾਰਾਂ ਵਸਦੇ ਗਹਿਰ ਗੰਭੀਰ ਉਜਾੜੀ ।
ਭੁਖਾ ਰਹਿਸੁ ਮਰਸੀ ਪਾਲੇ ਹੋਰ ਬਲਾਈਂ ਰੂਹੀ ।
ਰਾਖਸ਼ ਭੂਤ ਚੁੜੇਲਾਂ ਪਰਬਤ, ਭਰਿਆ ਸੱਪ ਅਠੂਹੀ ।
ਸ਼ਰਮ ਹਯਾਉ ਗਵਾਯਾ ਜਗ ਵਿਚ ਆਫਤ ਏਨ ਅਸਾਡਾ ।
ਮੁੜਕੇ ਵਾਜ ਕਲਾਮ ਨ ਸੁਣਸਾਂ ਮਗਰੋਂ ਲਹੁਗ ਤਗਾਦਾ ।

ਅਰਥਾਤ ਫਰਿਆਦ ਨੂੰ ਉਸ ਕਾਰੇ ਲਾ ਦਿੱਤਾ ਗਿਆ । ਜੋ ਨਾਂ ਉਹ ਕਰ ਸਕੇ ਨਾਂ ਉਥੋਂ ਮੁੜਕੇ ਜਿੰਦਾ ਕਿਸੇ ਨੂੰ ਦਿਸੇ । ਪਰ ਫਰਿਆਦ ਨੇ ਹਿੰਮਤ ਨਹੀਂ ਹਾਰੀ ਆਪਣੇ ਅਕੀਦਤ ਤੋਂ ਮੁਖ ਨਹੀ ਮੋੜਿਆ, ਆਪਣਾ ਜੱਦੀ ਹਥਿਆਰ "ਤੇਸਾ" ਮੋਢੇ ਰੱਖ ਕੇ ਵਕਤੀ ਬਾਦਸ਼ਾਹ ਦੀ ਦਿਤੀ ਚਲੈਂਤੀ ਦਾ ਟਾਕਰਾ ਕਰਨ ਲਈ, ਸਾਰੇ ਪਾਸੇ ਘੁੰਮ ਫਿਰਕੇ ਅਨਮਾਨ ਲਾਇਆ ਕਿ ਪਹਾੜ ਨੂੰ ਕਿਥੋਂ ਕਟਿਆ ਜਾਵੇ ? ਅਤੇ ਕਲਮ–ਕੱਲਾ ਨਾਂ ਕਹੀ, ਨਾ ਗੈਂਤੀ, ਨਾਂ ਟਰਾਲੀ, ਨਾਂ ਟੋਕਰੀ, "ਤੇਸਾ" ਲੈ ਕੇ ਮੱਥਾ ਮਾਰਨ ਏਡੀ ਵੱਡੀ ਪਹਾੜੀ ਨਾਲ ਜਾ ਲੱਗਾ । ਨਾ ਰੋਟੀ ਦਾ ਫਿਕਰ । ਨਾਂ ਪਾਣੀ ਦੀ ਪ੍ਰਵਾਹ ਨਾਂ ਦਿਨੇ ਆਰਾਮ ਨਾਂ ਰਾਤੀਂ । ਕਿਤੇ ਕਿਆਮ ਜਿਸ ਦੀ ਸਿਰੜ ਤੇ ਲਗਨ ਨੂੰ ਤੱਕ ਕੇ ਕੁਦ੍ਰਤ ਵੀ ਨਿਵ ਗਈ ਲੇਖ ਹੈ :– ☞

ਕਿਸੇ ਕਟਾਰੀ ਦੇ ।।੩੬।।

੧- ਮਰਵਾੜ (ਜੋਧਪੁਰ ਰਾਜ ਵਿਚ ਨਗਰ ਮਰੇਡਾ) ਦਾ ਰਾਜਾ ਤੇ ਅਜਮੇਰ ਦਾ ਰਾਜਾ ਬੇਅੰਤ ਸੈਨਾ ਲੈ ਕੇ ਸਾਥ ।

੨- ਉਸ ਲੜਕੀ ਦੇ ਲਈ ਆਏ ਬਰਛੇ ਹੱਥਾਂ ਵਿਚ ਲੈ ਕੇ ।।੩੭।।

੩- ਮਾਰਵਾੜ ਦਾ ਰਾਜਾ ਬਿਕਟ ਸਿੰਘ ਅਜਮੇਰ ਦਾ ਰਾਜਾ ਅਮਿਟ ਸਿੰਘ ਜਿਸਦਾ ਨਾਮ ਸੀ ।

੪- ਉਸਨੇ ਕਦੇ ਵੀ ਜੁੱਧ ਵਿਚ ਪਿਠ ਨਹੀਂ ਸੀ ਦਿੱਤੀ ਅਤੇ ਬਹੁਤ ਸਾਰੇ ਜੰਗ ਜੁੱਧ ਜਿਤੇ ਸਨ ।।੩੮।।

੫- ਇਹ ਦੋਵੇਂ ਰਾਜੇ ਦਲ ਜੋੜਕੇ ਜੰਗੇ ਮੈਦਾਨ ਵੱਲ ਚੱਲ ਪਏ ।

੬- ਜਿਨ੍ਹਾਂ ਨੇ ਕਈ ਤਰਾਂ ਦੇ ਜੰਗੀ ਬਾਜੇ ਬਜਾਇ ।

੭- ਅਤੇ ਜਦੋਂ ਰਾਜ ਕੁਮਾਰੀ ਨੇ ਅੱਖੀਂ ਵੇਖਿਆ ।

੮- ਆਉਂਦੇ ਹੀ ਸਮੇਤ ਫੌਜ ਦੇ ਮਾਰ ਸੁੱਟੇ ।।੩੯।।

੯- ਜਿਸ ਵੇਲੇ ਇਸ ਇਸਤ੍ਰੀ ਨੇ ਦੋਏ ਰਾਜੇ ਮਾਰ ਦਿੱਤੇ ।

੧੦- ਉਸ ਵੇਲੇ ਬੜੇ ਬੜੇ ਸੂਰਮੇ ਠਿੰਠਬਰ ਗਏ ਜੋ ਬੜੇ ਵੱਡੇ ਸਨ ।

੧੧- ਖੇਤ (ਮੈਦਾਨ) ਛੱਡਕੇ ਇਹ ਮੁਟਿਆਰ ਨਹੀਂ ਟਲਦੀ ।

੧੨- ਜਿਹੜਾ ਆਉਂਦਾ ਹੈ ਸਭ ਦੇ ਪ੍ਰਾਣ ਹਰ ਲੈਂਦੀ ਹੈ ।।੪੦।।

੧੩- ਬੂੰਦੀ ਨਾਥ (ਹਾਂਡੇ ਰਾਜਪੂਤਾਂ ਦੀ ਰਿਆਸਤ ਜੋ ਸੰਮਤ ੧੩੯੮ ਵਿਚ ਰਾਏ ਦੇਵ ਨੇ ਬੱਧੀ ਸੀ) ਰਣ ਲਈ ਕਮਰ ਕਸਾ ਕਰਕੇ ਆਇਆ ।

੧੪- ਬਹੁਤ ਹੀ ਕ੍ਰੋਧ ਨਾਲ ਕਟ ਸਿੰਘ ਜੋਸ਼ ਵਿਚ ਆਇਆ ।

੧੫- ਜਿਸ ਨੂੰ ਲੋਕ ਉਜੈਨ ਦਾ ਰਾਜਾ ਕਹਿੰਦੇ ਸਨ ।

੧੬- ਜਿਹੜਾ ਬਹੁਤ ਜਗਤ ਨੂੰ ਜੀਤ ਚੁਕਿਆ ਸੀ ।।੪੧।।

੧੭- ਜਿਸ ਵੇਲੇ ਇਸ ਇਸਤ੍ਰੀ ਨੇ ਉਹ ਆਉਂਦੇ ਵੇਖੇ ।

੧੮- ਉਸੇ ਵੇਲੇ ਉਸ ਨੇ ਹੱਥਾਂ ਵਿਚ ਹਥਿਆਰ ਉਸਨੇ ਫੜ ਲਏ ।

੧੯- ਬੜੇ ਗੁੱਸੇ ਨਾਲ ਤੇ ਜ਼ੋਰ ਨਾਲ ਉਹਨਾਂ ਤੇ ਮਾਰੇ ਹਥਿਆਰ ।

੨੦- ਦੇਰ ਨਾ ਕੀਤੀ ਛਿਨ ਦੇ ਵਿਚ ਸਮੇਤ ਫੌਜਾਂ ਦੇ ਮਾਰ ਸੁੱਟੇ ।।੪੨।।

੨੧- ਗੰਗਾ ਨਦੀ ਦੇ ਤੇ ਜਮਨਾ ਨਦੀ ਦੇ ਰਾਜੇ ਹਠ ਕਰਕੇ ਆਏ ।

੨੨- ਨਾਲ ਸਰਸੁਤੀ ਨਦੀ ਦੇ ਤਿਨੇ ਇਕੱਠੇ ਹੋ ਗਏ ਤੇ ।

੨੩- ਸਤਲੁਜ ਨਦੀ ਦੇ ਰਾਜੇ ਨੇ ਬੜੇ ਨਿਸ਼ਚੇ ਨਾਲ ਪੈਰ ਜਮਾਇ ।

੨੪- ਬਯਾਹਦੀ ਕੁਲੂ ਦੇ ਹਲਕੇ ਦੇ ਰਹਿਣ ਵਾਲੇ ਬਿਆਸਾ ਨਦੀ ਦੇ ਇਹ ਪੰਜੇ ਰਲਕੇ ਜੋਸ਼ ਵਿਚ ਆਏ ।।੪੩।।

੨੫- ਪਰਮ ਸਿੰਘ ਪੂਰੋ ਪੁਰਖ (ਗੰਗਾ ਦਾ ਰਾਜਾ) ਅਤੇ ਕਰਮ ਸਿੰਘ ਸੁਰਗਿਆਨ (ਜਮਨਾ ਦਾ ਰਾਜਾ)

੨੬- ਧਰਮ ਸਿੰਘ ਹਠੀਲਾ (ਸੁਰਸਵਤੀ ਦਾ ਰਾਜਾ) ਜੋ ਬੜਾ ਜੁੱਧ ਤੇ ਜਿੱਤਣ ਲਈ ਜੁੱਧ ਵਜੇਤਾ ਸੀ ।।੪੪।।

੨੭- ਅਮਰ ਸਿੰਘ (ਸਤਲੁਜ ਦਾ ਰਾਜਾ) ਅਤੇ ਅਚਲ ਸਿੰਘ (ਬਿਆਸਾ ਦਾ ਰਾਜਾ) ਇਹ ਸਾਰੇ ਸਮਿਲਤ ਹੋ ਕੇ ਕ੍ਰੋਧ ਨਾਲ ਭਰੇ ਹੋਏ ਚਲ ਪਏ ਮਨ ਵਿਚ ਕ੍ਰੋਧ ਵਧਾਕੇ ।

੨੮- ਇਹ ਪੰਜੇ ਰਾਜੇ ਪਹਾੜ ਦੇ ਸਾਹਮਣੇ ਆ ਕੇ ਪੁੱਜ ਗਏ ।।੪੫।।

੨੯- ਪ੍ਰਬਤਾਂ ਦੇ ਰਾਜੇ ਪੰਜੇ ਪਹਾੜੀ ਰਾਜਿਆਂ ਨੇ ਜੁੱਧ ਲਈ ਚੜ੍ਹਾਈ ਕੀਤੀ ।

੩੦- ਆਉਂਦੇ ਹੋਏ ਬਹੁਤ ਸਾਰੇ ਗੋਪੀਏ ਨਾਲ ਲੈ ਆਏ ।

੩੧- ਕ੍ਰੋਧ ਵਿਚ ਆ ਕੇ ਗੋਪੀਆਂ ਰਾਹੀਂ ਪੱਥਰਾਂ ਦੀ ਬਾਰਸ਼ ਕਰ ਦਿੱਤੀ ।

੩੨- ਨਾਲ ਮੂੰਹ ਤੋਂ ਮਾਰੋ ਮਾਰ ਕਹਿ ਰਹੇ ਸਨ ।।੪੬।।

੩੩- ਦੋਨਾਂ ਪਾਸਿਆਂ ਤੋਂ ਢੋਲ ਦੇ ਨਿਗਾਰੇ ਵੱਜ ਰਹੇ ਸਨ ।

੩੪- ਸੂਰਮੇ ਸਸਤ੍ਰਾਂ ਨਾਲ ਸਜੇ ਹੋਏ ਗੱਜ ਰਹੇ ਸਨ ।

੩੫- ਦਿਲ ਵਿਚ ਬਹੁਤ ਕ੍ਰੋਧ ਕਰ-ਕਰ ਕੇ ਲੜੇ ।

੩੬- ਜਿਹੜੇ ਕਤਲ ਹੋ ਕੇ ਮਰ ਗਏ ਓਹ ਸਵਰਗ ਦੀਆਂ ਅੱਛਰਾਂ ਨੇ ਵਿਆਹ ਲਏ ।।੪੭।।

੩੭- ਪੰਜੇ ਰਾਜੇ ਤੀਰ ਚਲਾ ਰਹੇ ਸਨ ।

੩੮- ਗੋਲ ਘੇਰਾ ਘੱਤ ਪੈਂਤੜੇ ਬੰਨ ਕੇ ਸਾਹਮਣੇ ਆ ਰਹੇ ਸਨ ।

੩੯- ਤਦ ਬਚਿਤ੍ਰ ਦੇਵੀ ਨੇ ਸਸਤ੍ਰ ਚਲਾਏ (ਬਚਿੱਤਰ ਦੇਵੀ ਉਸ ਲੜਕੀ ਦਾ ਨਾਮ ਸੀ) ।

੪੦- ਇੱਕ ਛਿਨ ਦੇ ਵਿਚ ਸਾਰੇ ਮਾਰ ਮੁਕਾਏ ।।੪੮।।

੪੧- ਬਚਿਤ੍ਰ ਦੇਵੀ ਨੇ ਜਦੋਂ ਪੰਜੇ ਰਾਜੇ ਮਾਰ ਦਿੱਤੇ ਮਾਰ ਕੇ ਮੁਕਾ ਦਿੱਤੇ ।

੪੨- ਹੋਰ ਜਿਹੜੇ ਸੂਰਮੇ ਸਾਹਮਣੇ ਆਏ ਟੋਲ-ਟੋਲ ਕੇ ਮਾਰ ਮੁਕਾਏ ।

੪੩- ਫੇਰ ਸੱਤ ਰਾਜੇ ਹੋਰ ਚੱਲ ਪਏ ।

੪੪- ਜਿਹੜੇ ਜੁਧ ਤੇ ਜੋਰ ਕਰਕੇ ਪ੍ਰਸਿੱਧ ਸਨ ।।੪੯।।

੪੫- ਕਾਸ਼ੀ ਪੁਰੀ ਦਾ ਰਾਜਾ ਬੀਰ ਕੇਤ ਮਘਵਾ ਦੇਸ਼ ਦਾ ਰਾਜਾ ਚਿਤ੍ਰ ਕੇਤ ਕ੍ਰੋਧ ਵਿਚ ਆਏ ।

੪੬- ਆਪਸ ਵਿਚ ਚਿਤ੍ਰਕੇਤ ਤੇ ਬੰਗਾਲ ਦਾ ਰਾਜਾ ਬਿਕਟਕੇਤ ਰਾਜਿਆਂ ਨੇ ਪੈਰ ਜਮਾਇ

੪੭- ਕਲਿੰਗਨ ਦੇਸ ਦਾ ਇੰਦ੍ਰਕੇਤ ਰਾਜੇ ਨੇ ਧਾਵਾ ਬੋਲਿਆ ।

੪੮- ਤ੍ਰਿਗਤ ਦੇਸ਼ ਦਾ ਰਾਜਾ ਉਪ ਇੰਦ੍ਰ ਕੇਤ ਵੀ ਆ ਗਿਆ ।।੫੦।।

੪੯- ਕਾਮ ਰੂਪ ਬੰਗਾਲ ਦਾ ਰਾਜਾ (ਰੀਤ ਕੇਤ ਦੈਂਤ) ਮੈਦਾਨ ਵਿਚ ਪਹੁੰਚਿਆ ।

੫੦- ਬੇਅੰਤ ਫੌਜ ਦਲ ਨਾਲ ਲੈ ਆਏ ।

੫੧- ਘੋਰ ਜੁਧ ਸੂਰਮਿਆਂ ਨੇ ਕੀਤਾ ।

੫੨- ਜਿਸ ਨੂੰ ਤੱਕ ਕੇ ਸੂਰਜ ਚੰਦ ਚਕ੍ਰਿਤ ਹੋ ਗਏ ਅਤੇ ਇੰਦ੍ਰ ਕੰਬਿਆ ।।੫੧।।

☞ ਇਹੋ ਤੌਰ ਰਹਿਆ ਚਿਰ ਉਸ ਦਾ ਗੁਜਰੇ ਕਈ ਦਿਹਾੜੇ ।
ਜਾਲੇ ਬਹੁਤ ਜ਼ਮਾਨੇ ਵਾਲੇ ਸਿਰ ਪਰ ਸਖਤ ਪਵਾੜੇ ।
ਤਾਂ ਉਹ ਕੂਕ ਨਿਮਾਣੇ ਦਿਲ ਦੀ ਸੁਣੀ ਜਨਾਬ ਇਲਾਹੀ ।
ਬੀਤੀ ਬੀਤ ਗਈ ਉਹ ਜਿਤਨੀ ਉਮਰ ਦੁਖਾਂ ਦੀ ਆਹੀ ।
ਹੋਇਆ ਹੁਕਮ ਫਰਿਸਤਿਆਂ ਤਾਂਈ ਦੌੜ ਸ਼ਤਾਬੀ ਜਾਓ ।
ਚੋਰੀ ਨਹਿਰ ਪੁਜਾਓ ਮਜਲੇ ਉਲਫਤ ਨਾਲ ਬਣਾਓ ।
ਮੱਦਤ ਰੋਸ਼ ਦਿਲਾਂ ਦੀ ਉਤਰੀ ਅਮਰੋ ਮਲਕ ਹਜ਼ੂਰੀ ।
ਲਗੇ ਨਹਿਰ ਬਣਾਉਣ ਸਿਦਕੋਂ ਆਸ਼ਕ ਕਾਰ ਜ਼ਰੂਰੀ ।
ਤੇਸਾ ਨਾਉਂ ਰਹਿਆ ਫਿਰ ਉਸਦਾ ਚਾਲ ਜਹਾਨੀ ਕਰਕੇ ।
ਵਰਨ ਲਾਖ ਕੁਹਾੜੇ ਗੈਬੋਂ ਪਰਬਤ ਥਰਹਰ ਥਰਕੇ ।
ਲੱਗਾ ਢਹਿ-ਢਹਿ ਪਉਣ ਧਿਙਾਣੇ ਉੜ-ਉੜ ਜਾਲ ਤੰਬਾਲੇ ।
ਚੋਂਦਾਂ ਤਬਕ ਨ ਅਟਕਣ ਜਿਤ ਵਲ ਡਹਿਣ ਯਕੀਨਾ ਵਾਲੇ ।

ਪਰ ਹਾਸ਼ਮ ਇੱਕ ਗਲ ਬੜੇ ਪਤੇ ਦੀ ਕਹਿੰਦਾ ਹੈ :-
ਕੋਈ ਮੁੱਲ ਨਹੀ ਬਿਨ ਪਾਰਖੁ ਲਖ ਪਾਰਸ ਉੱਚ ਕਹਾਵੇ ।
ਹੋਵੇ ਮੁੱਲ ਮਲੂਮ ਲੇਲੀ ਦਾ, ਪਰ ਜੇ ਮਜਨੂੰ ਮੁਲ ਪਾਵੇ ।
ਕੀਮਤ ਕਦਰ ਸ਼ਨਾਸ ਗੁਲਾਂ ਦੀ ਕੋਈ ਭਵਰੇ ਜਾਇ ਪਛਾਵੇ ।
ਹਾਸ਼ਮ ਬਾਝ ਪਛਾਨਣ ਵਾਲੇ ਕੋਈ ਕੀ ਗੁਣ ਕੱਢ ਦਿਖਾਵੇ ।
ਹੁਣ ਸੋਚੋ ਅਸੀ ਸ੍ਰੀ ਦਸਮੇਸ਼ ਲਿਖਤ ਦਾ ਪ੍ਰਖਣ ਜੇਰਾ ਕਰੀਏ ।
ਆਪਣੀ ਬੁੱਧੀ ਨੂੰ ਲਾ ਲਾ ਸਾਬੁਣ ਮੁੜ-ਮੁੜ ਕੀਚੜ ਧਰੀਏ ।
ਡੂੰਘੇ ਵਹਿਣ ਗੁਝੀਆਂ ਰਮਜਾਂ ਵਿਣ ਬੇੜੀ ਕਿਉਂ ਤਰੀਏ ।
ਈਸ਼ਰ ਸਿੰਘਾ ਗੁਰੂ ਨਿੰਦਾ ਤੋਂ ਬਚ-ਬਚ ਕੇ ਪਗ ਧਰੀਏ ।

ਮਦ ਮਤੇ ਹੁਸਨ ਦੇ ਢੁੰਡਾਉ ਦੈਂਤ ਬੁੱਧੀ ਦੇ ਪ੍ਰਹਾਰ ਲਈ, ਪ੍ਰਮ ਸ਼ਕਤੀ ਕੋਈ ਕਾਰਣ ਰਚਦੀ ਹੈ ਜਿਨ੍ਹਾਂ ਨੂੰ ਪ੍ਰੇਰਕੇ ਅਗਨ ਕੁੰਡ ਵੱਲ ਧੱਕਦੀ ਹੈ । ਅਸੀਂ ਇਹਨਾਂ ਰਮਜ਼ਾਂ ਨੂੰ ਸਮਝਣੋਂ ਅਸਮਰਥ ਹਾਂ ਜਿਵੇਂ ਕਈ ਮੰਦਰਾਂ ਵਿਚ ਗਊ ਅਰਥਾਤ ਬੈਲ ਦੀ ਮੂਰਤੀ ਦਿਸਦੀ ਹੈ ਜਿਸ ਦਾ ਭਾਵ ਹੈ ☞

।।੫੧।। [੧]ਅੰਗ ਕਟੇ ਤਰਫੈ ਕਹੂੰ ਅੰਗਰੀ ।। [੨]ਬੀਰ ਪਰੇ ਉਛਰਤ ਕਹੂੰ ਟੰਗਰੀ ।। [੩]ਹਠਿ ਹਠਿ ਭਿਰੇ ਸੁਭਟ ਰਨ ਮਾਹੀ ।। [੪]ਜੰਬਕ ਗੀਧ ਮਾਸੁ ਲੈ ਜਾਹੀ ।।੫੨।। ਅੜਿਲ ।। [੫]ਬਾਲ ਸੁਰਮਾ ਮਾਰੇ ਕੋਪ ਬਢਾਇਕੈ ।। [੬]ਜੋ ਚਿਤੁ ਚਹੈ ਸੰਘਾਰੇ ਰਥਹਿ ਧਵਾਇਕੈ ।। [੭]ਪੈਦਲ ਅਮਿਤ ਬਿਦਾਰੇ ਅਤਿ ਚਿਤ ਕੋਪ ਕਰਿ ।। [੮]ਹੋ ਰਥੀ ਗਜੀ ਹਨਿ ਡਾਰੇ ਸਸਤ੍ਰ ਅਨਿਕ ਪ੍ਰਹਰਿ ।।੫੩।। ਚੌਪਈ ।। [੯]ਸਪਤਾਵਤ ਨ੍ਰਿਪ ਬਾਲ ਨਿਹਾਰੇ ।। [੧੦]ਅਮਿਤ ਕੋਪ ਕਰਿ ਬਿਸਿਖ ਪ੍ਰਹਾਰੇ ।। [੧੧]ਸਪੰਦਨ ਸਹਿਤ ਸੁਤ ਸਭ ਘਾਏ ।। [੧੨]ਸੈਨ ਸਹਿਤ ਮ੍ਰਿਤ ਲੋਕ ਪਠਾਇ ।।੫੪।। [੧੩]ਅਵਰ ਨ੍ਰਿਪਤ ਤਬ ਹੀ ਉਠਿ ਧਾਏ ।। [੧੪]ਬਾਂਧੇ ਗੋਲ ਸਾਮੁਹੇ ਆਏ ।। [੧੫]ਦਸੋਂ ਦਿਸਨ ਕ੍ਰੁਧਿਤ ਹ੍ਵੈ ਢੂਕੇ ।। [੧੬]ਮਾਰੈਂ ਮਾਰ ਬੱਕ੍ਰ ਤੇ ਕੂਕੇ ।।੫੫।। ਦੋਹਰਾ ।। [੧੭]ਬੀਰ ਕੇਤ ਬਾਂਕੋ ਰਥੀ ਚਿੱਤ੍ਰ ਕੇਤ ਸੁਰ ਗਯਾਨ ।। [੧੮]ਛਤ੍ਰ ਕੇਤ ਛੱਤ੍ਰੀ ਅਮਿਟ ਬਿਕਟ ਕੇਤ ਬਲਵਾਨ ।।੫੬।। [੧੯]ਇੰਦ੍ਰਕੇਤ ਉਪਇੰਦ੍ਰ ਧੁਜ ਚਿਤ ਅਤਿ ਕੋਪ ਬਢਾਇ ।। [੨੦]ਗੀਧ ਕੇਤ ਦਾਨਵ ਸਹਿਤ ਤਹਾਂ ਪਹੂੰਚੇ ਆਇ ।।੫੭।। [੨੧]ਸਪਤ ਨ੍ਰਿਪਤਿ ਆਯੁਧ ਧਰੇ ਅਮਿਤ ਸੈਨ ਲੈ ਸਾਥ ।। [੨੨]ਧਾਇ ਪਰੇ ਨਾਹਿਨ ਡਰੇ ਕਢੇ ਬਢਾਰੀ ਹਾਥ ।।੫੮।। ਚੌਪਈ ।। [੨੩]ਸਸਤ੍ਰ ਸੰਭਾਰਿ ਸੁਰਮਾ ਧਾਏ ।। [੨੪]ਜੋਰੇ ਸੈਨ ਕੁਅਰਿ ਢਿਗ ਆਏ ।। [੨੫]ਆਯੁਧੁ ਹਾਥ ਬਚਿਤ੍ਰ ਧਰੇ ।। [੨੬]ਅਮਿਤ ਸੁਭਟ ਪ੍ਰਾਨਨ ਬਿਨੁ ਕਰੇ ।।੫੯।। [੨੭]ਬੀਰ ਕੇਤ ਕੋ ਮੂੰਡ ਉਤਾਰਯੋ ।। [੨੮]ਚਿੱਤ੍ਰਕੇਤ ਕਟਿ ਤੇ ਕਟ ਡਾਰਯੋ ।। [੨੯]ਛਤ੍ਰਕੇਤ ਛਤ੍ਰੀ ਪੁਨਿ ਘਾਯੋ ।। [੩੦]ਬਿਕਟ ਕੇਤ ਮ੍ਰਿਤ ਲੋਕ ਪਠਾਯੋ ।।੬੦।। ਦੋਹਰਾ ।। [੩੧]ਇੰਦ੍ਰ ਕੇਤ ਉਪਇੰਦ੍ਰ ਧੁਜ ਦੋਨੋ ਹਨੇ ਰਿਸਾਇ ।। [੩੨]ਗੀਧਕੇਤ ਦਾਨਵ ਦਿਯੋ ਜਮ ਪੁਰਿ ਬਹੁਰਿ ਪਠਾਇ ।।੬੧।। [੩੩]ਸੈਨਾ ਸਾਤਹੂੰ ਨ੍ਰਿਪਨ ਕੀ ਕੋਪਿ ਪਰੀ ਅਰਰਾਇ ।। [੩੪]ਤੇ ਬਾਲਾ ਤਬ ਹੀ ਦਏ ਮ੍ਰਿਤੁ ਕੇ ਲੋਕ ਪਠਾਇ ।।੬੨।। [੩੫]ਸੁਮਤ ਕੇਤ ਸੂਰਾ ਬਡੋ ਸਮਰ ਸਿੰਘ ਲੈ ਸੰਗ ।। [੩੬]ਬ੍ਰਹਮ ਕੇਤ ਲੈ ਦਲ ਚੱਲਾ ਉਮਡਿ ਚੱਲੀ ਜਨੁ ਗੰਗ ।।੬੩।। [੩੭]ਤਾਲ ਕੇਤ ਖਟ ਬੱਕ੍ਰ ਧੁਜ ਜੋਧਾ ਹੁਤੇ ਬਿਸੇਖ ।। [੩੮]ਸੋ ਯਾ ਪਰ ਆਵਤ ਭਏ ਕਿਯੇ ਕਾਲ ਕੇ ਭੇਖ ।।੬੪।। ਚੌਪਈ ।। [੩੯]ਦਾਨਵ ਗੀਧ ਕੇਤ ਕੋ ਭ੍ਰਾਤਾ ।। [੪੦]ਕਾਕ ਕੇਤ ਤਿਹੂੰ ਲੋਕਿ ਬਿੱਖਯਾਤਾ ।। [੪੧]ਕ੍ਰੂਰਕੇਤ ਦਾਨਵ ਇੱਕ ਧਾਯੋ ।। [੪੨]ਲੀਨੇ ਅਮਿਤ ਦੈਤ ਦਲ ਆਯੋ ।।੬੫।। ਸਵੈਯਾ ।। [੪੩]ਕਾਕਧੁਜਾ ਕਰਿ ਕੋਪ ਤਹੀਂ ਛਿਨ ਆਨਿ ਪਰਯੋ ਕਰਵਾਰ ਨਿਕਾਰੇ ।। [੪੪]ਸਿੰਘ ਸਿਲਾ ਸਰਦੂਲ ਸਿਲੀ ਮੁਖ ਸਾਲ ਤਮਾਲ ਹਨੇ ਅਹਿਕਾਰੇ ।। [੪੫]ਸ੍ਵਾਨ ਸਿੰ੍ਗਾਲ ਸੁਰਾਂਤਕ ਸੀਸ ਧੁਜਾ ਰਥ ਨਾਗ

☞ ਕਿ ਐ ਪ੍ਰਮ ਪਿਤਾ ਦੇ ਪੁਤ੍ਰ ਤੂੰ ਸਾਊ ਗਊ ਜਿਹਾ ਜੀਵਨ ਬਿਤਾਉਣਾ ਹੈ ਜੋ ਆਪ ਘਾ ਫੂਸ ਖਾ ਕੇ ਤੇ ਸਾਰੇ ਕੰਮ ਕਰਦੀ ਹੈ । ਪੀਣ ਲਈ ਅੰਮ੍ਰਿਤ ਦੁੱਧ ਦਿੰਦੀ ਹੈ, ਤੇਰੇ ਖਾਣ ਲਈ ਅੰਨ ਉਗਾਉਂਦੀ ਹੈ, ਤੇਰਾ ਭਾਰ ਢੋਂਦੀ ਹੈ । ਪਰ ਜੇ ਤੂੰ ਕਿਤੇ ਉਸ ਨੂੰ ਪੱਠੇ ਵੀ ਨਾਂ ਪਾਵੇ ਪਾਣੀ ਵੀ ਨਾਂ ਪਿਲਾਵੇ ਭੁੱਖੀ ਤਿਹਾਈ ਵੀ ਤੇਰਾ ਕੰਮ ਕਰਨੋ ਪਿਛਾਹਾਂ ਨਹੀ ਹੱਟਦੀ । ਪਰ ਯਾਦ ਰੱਖ ਮੰਦਰ ਅੰਦਰ ਜਾ ਕੇ ਪ੍ਰਭੂ ਦੀ ਸਿਮਰਤੀ ਕਰਕੇ ਤੂੰ ਸਿੰਘ ਸ਼ੇਰ ਵੀ ਬਣ ਗਿਆ ਹੈ ਕਿਉਂਕਿ ਜਿਸ ਮੰਦਰ ਵਿਚ ਗਊ ਦੀ ਮੂਰਤ ਦੇਖੀ ਜੇ ਉਸੇ ਵਿਚ ਸਿੰਘ ਸ਼ੇਰ ਦੀ ਮੂਰਤੀ ਵੀ ਯੋਜਤ ਹੈ ਉਪਰ ਦੇਵੀ ਸ਼ਕਤੀ ਹਥਿਆਰਾਂ ਸੰਯੁਕਤ ਤੈਨੂੰ ਵੰਗਾਰਦੀ ਹੈ, ਕਿ ਐ ਮਨੁਸ ! ਮੈਂ ਤਾਂ ਇਸਤ੍ਰੀ ਹਾਂ ਪਰ ਤੂੰ ਤਾਂ ਪੁਰਸ਼ ਕਹਾਉਂਦਾ ਹੈਂ ਹਥਿਆਰ ਸੰਭਾਲਕੇ ਰੱਖ, ਸਿੰਘ ਬਣ ਕੇ ਸ਼ੇਰ ਵਾਗੋਂ ਭਵਕ, ਕਿਸੇ ਤੇ ਜ਼ੁਲਮ ਨਹੀਂ ਹੋਣ ਦੇਣਾ ਧੱਕਾ ਨਹੀਂ ਕਰਨਾ ਕਿਸੇ ਦਾ ਦਬਾ ਨਹੀਂ ਜਰਨਾਂ । ਇਸੇ ਤਰ੍ਹਾਂ ਸਾਨੂੰ ਇਹ ਸੁਨਹਿਰੀ ਲੇਖ ਵੰਗਾਰਦੇ ਹਨ । ਕਿ ਉਹਨਾਂ ਭੋਗ ਬਿਲਾਸਾਂ ਤੋ ਦੂਰ ਰਹੁ ਜਿਹੜੇ ਕੁਝ ਪਿਛਲੇ ਪ੍ਰਕਰਣਾ ਰਾਹੀਂ ਪੜ੍ਹੇ ਹਨ ਇਹ ਨਿਰੇ ਦੁੱਖ ਦੇ ਕਾਰਣ ਹਨ ਜੈਸਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ :–

ਸੇ ਦੁਖ ਆਗੈ ਜਿ ਭੋਗ ਬਿਲਾਸੇ ।।
ਨਾਨਕ ਮੁਕਤਿ ਨਾਹਿ ਬਿਨ ਨਾਵੈ ਸਾਚੇ ।।ਪੰ: ੧੨੭੬।।੧।।

ਪਰ ਯਾਦ ਰੱਖ ਪਤੀ ਤੋਂ ਬਿਨਾਂ ਵੀ ਇਸ ਸੰਸਾਰ ਵਿਚ ਸੋਭਾ ਨਹੀਂ :–

ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾ ਰੇ ।।
।।ਪੰ:।।੧੨੬੯।।ਮ:੫।।

ਭਰਤਾ ਬਿਨਾਂ ਇਸਤ੍ਰੀ ਦੀ ਸੰਸਾਰ ਵਿਚ ਕੋਈ ਬੁਕਤ ਨਹੀਂ । ਭਰਤਾ ਦੀ ਚੋਣ ਕਰਨ ਲਈ ਸਾਨੂੰ ਕਿਸੇ ਬਹਾਦਰ ਇਸਤ੍ਰੀ ਜਿਸਨੇ ਦ੍ਰਿੜ ਨਿਸ਼ਚੇ ਨਾਲ ਆਪਾ ਵਾਰ ਕੇ ਪ੍ਰਖ ਕੇ ਭਰਤਾ ਚੁਣਿਆ ਹੋਵੇ । ਉਸ ਦੀ ਚੋਣ ਕਰਨੀ ਪਏਗੀ, ਉਸ ਦੀ ਰੀਸ ਕਰਨੀ ਪਏਗੀ ਜਿਸ ਦੀ ਉਧਾਰਨ ਸ੍ਰੀ ਦਸਮੇਸ਼ ਜੀ ਮੂਰਤਾਂ ਦੇ ਘਾੜੇ ਨੇ ਸਾਡੇ ਸਾਹਮਣੇ, ਇਖਲਾਕ ਦੀ ਦੇਵੀ ਬਚਨ ਦੀ ਪੱਕੀ ਦ੍ਰਿੜ ਨਿਸ਼ਚੇ ਦੀ ਮਾਲਕ ਬਚਿਤ੍ਰ ਦੇਵੀ ਦੀ ਰੱਖੀ ਹੈ ।

ਆਉ ਹੁਣ ਇਸ ਨੂੰ ਵਿਚਾਰੀਏ

ਬਚਿਤ੍ਰ ਦੇਵੀ ਇੱਕ ਉਚ ਘਰਾਣੇ ਦੀ ਪੁਤ੍ਰੀ ਸੀ, ਜਿਸ ਦੀ ਰਾਣੀ ਇੰਦ੍ਰ ਪ੍ਰਭਾ ਅਤੇ ਪਿਤਾ ਰਾਜਾ ਵਿਜੈ ਸਿੰਘ ਸੀ । ਉਚ ਘਰਾਣੇ ਦੀ ਪੁਤ੍ਰੀ ਕੋਈ ਮਿਹਨਤਕਸ☞

੧– ਕਿਤੇ ਅੰਗ ਕੱਟੇ ਹੋਏ ਤੜਫ ਰਹੇ ਹਨ ਕਿਸੇ ਦੀ ਉਂਗਲੀ ਕੱਟੀ ਪਈ ਹੈ ।

੨– ਕਿਤੇ ਸੂਰਮੇ ਪਏ ਤੜਫ ਰਹੇ ਹਨ ਕਿਸੇ ਦੀ ਟੰਗ ਕੱਟੀ ਗਈ ਹੈ ।

੩– ਅੜ–ਅੜ ਕੇ ਆਹਮੋ–ਸਾਹਮਣੇ ਟਕਰਾ ਰਹੇ ਹਨ ਸੂਰਮੇ ਰਣ ਦੇ ਵਿਚ ।

੪– ਇਲਾਂ ਗਿੱਧੜ ਆਦਿ ਮਾਸ ਲੈ ਜਾ ਰਹੇ ਹਨ ।।੫੨।।

੫– ਬਾਲੜੀ (ਰਾਜ ਕੁਮਾਰੀ) ਨੇ ਸੂਰਮੇ ਮਾਰੇ ਕ੍ਰੋਧ ਕਰਕੇ ।

੬– ਜਿਸ ਨੂੰ ਚਾਹਿਆਂ ਮਾਰ ਸੁਟਿਆ ਰੱਥ ਦੁੜਾਕੇ ।

੭– ਬੇਅੰਤ ਪੈਦਲ ਸਪਾਹੀ ਮਾਰੇ ਚਿਤ ਵਿਚ ਗੁੱਸਾ ਖਾ ਕੇ ।

੮– ਰੱਥਾਂ ਤੇ ਸਵਾਰ ਹਾਥੀਆਂ ਤੇ ਬੈਠੇ ਅਨੇਕਾਂ ਹਥਿਆਰਾਂ ਦੀ ਮਾਰ ਕਰਕੇ ਮਾਰ ਸੁਟੇ ।।੫੩।।

੯– ਸਤ ਰਾਜੇ ਆਉਂਦੇ ਬਚਿਤ੍ਰ ਦੇਵੀ ਨੇ ਵੇਖੇ ।

੧੦– ਬਹੁਤ ਜੋਸ਼ ਵਿਚ ਆ ਕੇ ਤੀਰ ਚਲਾਏ ।

੧੧– ਬਾਣਾਂ ਦੇ ਨਾਲ ਉਹਨਾਂ ਦੇ ਘੋੜਿਆਂ ਸਮੇਤ ਰਥੀ ਮਾਰ ਸੁਟੇ ਸਾਰੇ ।

੧੨– ਅਤੇ ਸੈਨਾ ਸਮੇਤ ਜਮਲੋਕ ਨੂੰ ਭੇਜ ਦਿੱਤੇ ।।੫੪।।

੧੩– ਇਹ ਮਾਰ ਪੈਂਦੀ ਵੇਖ ਕੇ ਸਾਰੇ ਹੀ ਰਜਿਆਂ ਨੇ ਧਾਵਾ ਬੋਲ ਦਿੱਤਾ ਇਕੱਠੇ ਹੋ ਕੇ ।

੧੪– ਘੇਰਾ ਘੱਤਕੇ ਸਾਹਮਣੇ ਆਏ ।

੧੫– ਦਸਾਂ ਹੀ ਪਾਸਿਆਂ ਤੋਂ ਕ੍ਰੋਧਿਤ ਹੋ ਕੇ ਨੇੜੇ ਆ ਢੁਕੇ ।

੧੬– ਅਤੇ ਮਾਰ ਮਾਰ ਮੂੰਹ ਤੋਂ ਉੱਚੀ ਕਹਿ ਰਹੇ ਹਨ ।।੫੫।।

੧੭– ਬੀਰਕੇਤ ਬੜਾ ਬਾਂਕਾ ਰੱਥ ਦੇ ਸਵਾਰ ਸੀ ਚਿਤ੍ਰਕੇਤ ਚੰਗਾ ਗਿਆਨਵਾਨ ਸੀ ।

੧੮– ਛਤ੍ਰ ਕੇਤ ਲੜਾਕਾ ਛੱਤ੍ਰੀ ਸੀ ਜੋ ਪਿਛੇ ਨਹੀਂ ਸੀ ਹੱਟਦਾ ਅਤੇ ਬਿਕਟ ਕੇਤ ਬਹੁਤ ਹੀ ਬਲਵਾਨ ਸੀ ।।੫੬।।

੧੯– ਇੰਦ੍ਰ ਕੇਤ ਅਤੇ ਉਪ ਇੰਦ੍ਰ ਧੁਜ ਚਿਤ ਵਿਚ ਬਹੁਤ ਹੀ ਗੁੱਸਾ ਖਾ ਕੇ ।

੨੦– ਗੀਧ ਕੇਤ ਦੈਂਤ ਸਮੇਤ ਉਥੇ ਆ ਕੇ ਪਹੁੰਚ ਗਏ ।।੫੭।।

੨੧– ਸੱਤਾਂ ਰਜਿਆਂ ਨੇ ਜੁੱਧ ਅਰੰਭ ਕਰ ਦਿੱਤਾ ਬੇਅੰਤ ਸੈਨਾਂ ਨਾਲ ਲੈ ਕੇ ।

੨੨– ਬਿਨਾਂ ਕਿਸੇ ਡਰ ਦੇ ਉਛਲ ਕੇ ਪੈ ਗਏ ਤਲਵਾਰਾਂ ਹੱਥ ਵਿਚ ਲੈ ਕੇ ।।੫੮।।

੨੩– ਸਸਤ੍ਰ ਲੈ ਕੇ ਕਮਰ ਕੱਸੇ ਕੱਸ ਕੇ ਸੂਰਮੇ ਦੌੜੇ ।

੨੪– ਸੈਨਾਂ ਇੱਕਤ੍ਰ ਕਰਕੇ ਸਹਿਜ਼ਾਦੀ ਦੇ ਨੇੜੇ ਪੁੱਜ ਗਏ ।

੨੫– ਬਚਿਤ੍ਰ ਦੇਵੀ ਨੇ ਹਥਿਆਰ ਹੱਥ ਵਿਚ ਫੜ ਲਏ ।

੨੬– ਅਨੇਕਾਂ ਸੂਰਮਿਆਂ ਨੂੰ ਪ੍ਰਾਣ ਹੀਣ ਕਰ ਦਿੱਤਾ ।।੫੯।।

੨੭– ਬੀਰ ਕੇਤ ਰਾਜੇ ਦਾ ਸਿਰ ਲਾਹ ਦਿੱਤਾ ।

੨੮– ਚਿਤ੍ਰ ਕੇਤ ਨੂੰ ਲੱਕ ਤੋਂ ਕੱਟ ਸੁਟਿਆ ।

੨੯– ਫੇਰ ਛਤ੍ਰ ਕੇਤ ਛਤ੍ਰੀ ਕਤਲ ਕੀਤਾ ।

੩੦– ਬਿਕਟ ਕੇਤ ਨੂੰ ਵੀ ਜਮ ਲੋਕ ਭੇਜ ਦਿੱਤਾ ।।੬੦।।

੩੧– ਇੰਦ੍ਰ ਕੇਤ ਉਪ–ਇੰਦ੍ਰ ਧੁਜ ਇੰਦ੍ਰ ਕੇਤ ਤੇ ਉਪ ਇੰਦ੍ਰ ਦੋਨੋਂ ਕ੍ਰੋਧ ਵਿਚ ਆ ਕੇ ਮਾਰ ਸੁਟੇ ।

੩੨– ਫੇਰ ਗੀਧਕੇਤ ਦੈਂਤ ਨੂੰ ਵੀ ਜਮਾਂ ਦੀ ਪੁਰੀ ਪੁਚਾ ਦਿਤਾ ।।੬੧।।

੩੩– ਸੱਤਾਂ ਰਜਿਆਂ ਦੀ ਸੈਨਾ ਕ੍ਰੋਧ ਵਿਚ ਆ ਕੇ ਅਰੜਾਕੇ ਆ ਪਈ ।

੩੪– ਉਹ ਸਾਰੇ ਉਸ ਬਾਲੜੀ ਨੇ ਉਸੇ ਵੇਲੇ ਮੌਤ ਦੇ ਘਾਟ ਉਤਾਰ ਕੇ ਜਮਲੋਕ ਪਹੁੰਚਾ ਦਿੱਤੇ ।।੬੨।।

੩੫– ਸੁਮਤ ਕੇਤ ਇੱਕ ਬੜਾ ਸੂਰਮਾ ਸੀ ਉਸ ਨੇ ਸਮਰ ਸਿੰਘ ਨੂੰ ਨਾਲ ਲੈ ਕੇ ।

੩੬– ਇੱਕ ਬ੍ਰਹਮ ਕੇਤ ਫੌਜਾਂ ਦਾ ਦਲ ਲੈ ਕੇ ਨਾਲ ਚਲ ਪਿਆ ਜਾਣੋਂ ਗੰਗਾ ਉਛਲ ਕੇ ਪੈ ਗਈ ਹੈ ।।੬੩।।

੩੭– ਤਾਲ ਕੇਤ ਅਤੇ ਖਟ ਬ੍ਰਕਧੁਜ ਬੜੇ ਵੱਡੇ ਜੋਧੇ ਸੀ ।

੩੮– ਉਹ ਵੀ ਹੱਲਾ ਕਰਕੇ ਬਚਿਤ੍ਰ ਦੇਵੀ ਤੇ ਆ ਪਏ ਕਾਲ ਦਾ ਰੂਪ ਧਾਰ ਕੇ।।੬੪।।

੩੯– ਜਿਹੜਾ ਦਾਨਵ ਗੀਧ ਕੇਤ ਮਾਰਿਆ ਹੈ ਇਹ ਉਸਦਾ ਭਾਈ ਸੀ ।

੪੦– ਕਾਕ ਕੇਤ ਤਿੰਨਾਂ ਲੋਕਾਂ ਵਿਚ ਮਸ਼ਹੂਰ ਸੀ ।

੪੧– ਇੱਕ ਕੂਰ ਕੇਤ ਦੈਂਤ ਦੌੜਦਾ ਆਇਆ ।

੪੨– ਜੋ ਅਣ ਗਿਣਤ ਫੌਜ ਦਾ ਦਲ ਲੈ ਕੇ ਆ ਗਿਆ ।।੬੫।।

੪੩– ਕਾਕ ਧੁਜ ਗੁੱਸਾ ਖਾ ਕੇ ਉਸੇ ਵੇਲੇ ਆ ਕੇ ਪੈ ਗਿਆ ਹੱਥ ਵਿਚ ਤਲਵਾਰ ਲੈ ਕੇ ।

੪੪– ਸ਼ੇਰਾਂ ਜਿਹੇ ਹਾਥੀ ਵਰਗੇ ਕੱਦਾਵਰ ਚੌੜੀਆਂ ਛਾਤੀਆਂ ਵਾਲੇ ਬੜੇ–ਬੜੇ ਮੂੰਹ ਤੇ ਸਾਲ ਤਮਾਲ ਦੇ ਰੁੱਖਾਂ ਜਿਹੇ ਕੱਦਾਂ ਵਾਲੇ ਉਹ ਸਾਰੇ ਹੰਕਾਰ–ਹੰਕਾਰ ਕੇ ਮਾਰ ਸੁਟੇ ।

੪੫– ਕੁਤੇ ਮੂੰਹੇ ਸਾਂਨਾਂ ਜਿਹੇ, ਸੂਰਾਂ ਜਿਹੇ ਜਿਨ੍ਹਾਂ ਦੇ ਸਿਰਾਂ ਤੇ ਝੰਡੇ ਰੱਥਾਂ ਪਰ ਲੱਗੇ ਹੋਏ ਸਨ । ਜੋ ਧਰਤੀ ਤੇ ਅਤੀ ਭਾਰ ਬਣੇ ਹੋਏ ਸੀ ਅਤੇ ਨਾਗਾਂ ਜਿਹੇ ਕਾਲੇ ਰੰਗ ਸਨ ਧਰਤੀ ਤੇ ਭਾਰ ਬਣੇ ਹੋਏ ਸਨ ।

੪੦– ਕਾਕ ਕੇਤ ਤਿੰਨਾਂ ਲੋਕਾਂ ਵਿਚ ਮਸ਼ਹੂਰ ਸੀ ।

☜ ਹੋ ਹੀ ਨਹੀਂ ਸਕਦੀ ਪਰ ਰਾਜ ਘਰਾਣੀ ਦੀ ਪੁਤ੍ਰੀ ਹੋਣ ਦੇ ਨਾਤੇ ਹੋ ਸਕਦਾ ਹੈ ਕਿ ਜੰਗੀ ਮਸ਼ਕ ਤੇ ਹਥਿਆਰਵਾਹਕ ਸਿਖਲਾਈ ਉਸ ਨੇ ਕੀਤੀ ਹੋਵੇ । ਹਰੇਕ ਇਸਤ੍ਰੀ ਪੁਰਸ਼ ਆਪਣੇ ਇਖਲਾਕ ਤੇ ਵਿਸਵਾਸ਼ ਦਾ ਸਾਥੀ ਚਾਹੁੰਦਾ ਹੈ ਜੋ ਚੁਣਿਆ ਬਚਿਤ੍ਰ ਦੇਵੀ ਨੇ ਉਚ ਕੋਟੀ ਦਾ ਦ੍ਰਿੜ ਵਿਸਵਾਸ਼ੀ ਰਾਜਾ (ਸੁਭਟ ਸਿੰਘ) ਜਿਸ ਦੇ ਇਨਕਾਰੀ ਉਤ੍ਰ ਦੇ ਵੀ ਬਚਿਤ੍ਰ ਦੇਵੀ ਨਿਰਾਸ਼ ਨਹੀਂ ਹੋਈ ਪਰ ਉਸ ਤੋਂ ਇਲਾਵਾ ਕਿਸੇ ਦੂਜੇ ਤੇ ਨਿਗਾਹ ਵੀ ਨਹੀਂ ਕੀਤੀ । ਰਾਜਾ ਬਿਕਟ ਸਿੰਘ ਅਮਿਟ ਸਿੰਘ ਮਾਰਵਾੜੀ ਬੂੰਦੀ ਨਾਥ ਕਟ ਸਿੰਘ ਉਜੈਨ, ਪੰਜ ਪਹਾੜੀ ਰਾਜੇ ਜੋ ਦਰਿਆਂ ਦੀ ਸਰੋਤ ਦੇ ਮਾਲਕ ਸਨ । ਸਤ ਹੋਰ ਰਾਜੇ ਕਾਂਸ਼ੀ ਪੁਰੀ, ਬੰਗਾਲ ਤੋਂ ਬੰਗਲਾ ਆਦਿ ਦੇ ਸਨ, ਉਹਨਾਂ ਦੇ ਸਹਾਇਕ ਤੇ ਸੈਨਕ ਸੈਨਾਵਾਂ ਦੇ ਮੁੱਖੀ ਅਤੇ, ਚਤੁਰੰਗਨੀ ਸੈਨਾ ਦੇ ਨਾਲ ਸਮੂਹਕ ਯੁੱਧ ਕਰਨਾ ਫਰਿਆਦ ਤੋਂ ਕਠਨ ਕੰਮ ਸੀ । ਕਿਤਨੀ ਦਲੇਰੀ ਸੀ ਕਿਤਨਾ ਵਿਸਵਾਸ਼ ਸੀ । ਕਿਤਨਾ ਹਠ ਸੀ ਕਿਤਨਾ ਦ੍ਰਿੜ ਨਿਸ਼ਚਾ ਸੀ ? ਇਹ ਅਨੁਮਾਨ ਕਰਨਾਂ ਸਮੁੰਦ੍ਰ ਵਿਚੋਂ ਮੋਤੀ ਦੀ ਢੂੰਡ ਦੇ ਤੁਲ ਹੈ । ਇੱਕ ਅਬਲਾ ਨੂੰ ਇਤਨਾ ਵੱਡਾ ਸੰਘਰਸ਼ ਰਚਨ ਸਹੇ ਨੂੰ ਸ਼ੇਰ ਨਾਲ ਟਕਰਾਉਣ ਦੇ ਤੁਲ ਹੈ । ਆਖਰ ਇਤਨੀਆਂ ਸਾਗਰ ਦੀਆਂ ਲਹਿਰਾਂ ਪਾਰ ਕਰਕੇ ਵੀ ਧਰਮ ਡੋਰ ਹਥੋਂ ਨਾਂ ਛੱਡਣੀ, ਇੱਕ ਜਗਦੀ ਮਸਾਲ ਹੈ, ਇੱਕ ਅਦਭੁਤ ਉਧਾਰਣ ਹੈ । ਕਿ ਸਮਾਜਕ ਪਗ ਡੰਡੀ ਵੇਦਕ ਵਿਧਾਨ ਦੇ ਰਾਹ ਦੀ ਉਲੰਘਣਾ ਕਰਕੇ ਉਹਨਾਂ ਦੰਪਤੀ ਜੋੜੇ ਨੇ ਸੇਜ ਸੁਮੇਲ ਨਹੀਂ ਕੀਤਾ ਜਦ ਤਕ ਮਰਿਯਾਦਾ ਅਨੁਸਾਰ ਲਾਵਾਂ ਨਹੀਂ ਲੈ ਲਈਆਂ । ਫੇਰ ਸੁਭਟ ਸਿੰਘ ਦੇ ਦਿਲ ਨੂੰ ਕਿਸ ਪ੍ਰੇਮ ਦੇ ਨਾਲ ਜਿਤਕੇ ਆਪਣੇ ਨਾਲ ਦੰਪਤੀ ਜੁਟਾਉ ਦੀ ਕੜੀ ਨੂੰ ਵੈਲਡਿੰਗ ਕੀਤਾ, ਜਿਸਦੀ ਹੋਰ ਉਧਾਰਨ ਨਹੀਂ । ਫੇਰ ਉਚ ਘਰਾਣਿਆਂ ਦੇ ਧੀ ਪੁੱਤਰ ਕਿਥੇ ਜੰਗੇ ਮੈਦਾਨ ਦੀ ਰਤ ਲਿਬੜੀ ਘੱਟੇ ਮਿਟੀ ਵਿਚ ਹੀ ਸੇਹਜਾ ਸੁਖ ਮਾਣਦੇ ਹਨ ਸਤਿਗੁਰਾਂ ਦੀ ਇਸ ਪੰਗਤੀ ਨੂੰ ਸਫਲ ਕਰਦੇ ਹਨ :–

ਧੂੜੀ ਵਿਹੂਣਾ ਪਾਟ ਪਟੰਬਰ ਭਾਹੀ ਸੇਤੀ ਜਾਲੇ ।।
ਧੂੜੀ ਵਿਚਿ ਲੁਡੰਦੜੀ ਸੋਹਾਂ ਨਾਨਕ ਤੈ ਸਹ ਨਾਲੇ ।।
।।ਪੰ:।।੧੪੨੪–੨੫।।ਮ:੫।।

ਜਦੋਂ ਵੀ ਕੋਈ ਸਤਿਗੁਰੂ ਕਿਸੇ ਸ਼ਿਸ ਨੂੰ ਸਿਖਿਆ ਦਿੰਦਾ ਹੈ ਤਾਂ ਪਤੀ ਪਤਨੀ ਦੀ ਉਧਾਰਨ ਅਵੱਸ਼ ਹੀ ਵਰਤੀ ਜਾਂਦੀ ਹੈ ਜੈਸਾ ਕਿ:– ☞

ਧਰਾਧਰ ਭਾਰੇ ।। ੧ਯੋਂ ਬਰਖੇ ਨਭ ਤੇ ਹਰਖੇ ਰਿਪੁ ਆਨਿ ਦਸੋ ਦਿਸਿ ਤੇ ਭਭਕਾਰੇ ।।੬੬।। ਦੋਹਰਾ ।। ੨ਮਾਯਾ ਦੈਤ ਪਸਾਰਿਕੈ ਪੁਨਿ ਬੋਲਾ ਇਮਿ ਬੈਨ ।। ੩ਜੁੱਧ ਸੁਯੰਬਰ ਜੀਤਿ ਤੁਹਿ ਲੈ ਜੈਹੌ ਨਿਜੁ ਐਨ ।।੬੭।। ਸਵੈਯਾ ।। ੪ਰਾਜ ਸੁਤਾ ਕਰਿ ਕੋਪ ਤਿਹੀ ਛਿਨ ਸਾਮੁਹਿ ਦ੍ਵੈ ਹਥਿਆਰ ਗਹੇ ।। ੫ਬਲਵਾਨ ਕਮਾਨ ਕੋ ਤਾਨਿ ਹਨੇ ਕਬਿ ਰਾਮ ਭਨੈ ਚਿਤ ਮੈ ਜੁ ਚਹੇ ।। ੬ਸਰ ਸੂਰ ਦਈਤਨ ਕੇ ਤਨ ਮੈ ਇਹ ਭਾਂਤਿ ਲਗੇ ਨਹਿ ਜਾਤ ਕਹੇ ।। ੭ਮਨੋ ਇੰਦ੍ਰ ਕੇ ਬਾਗ ਅਸੋਕ ਬਿਖੈ ਫੁਲਵਾਰਿਨ ਕੇ ਫੂਲ ਫੂਲ ਰਹੇ ।।੬੮।। ੮ਕਾਢਿ ਕ੍ਰਿਪਾਨ ਮਹਾਂ ਕੁਪਿਕੈ ਭਟ ਕੂਦਿ ਪਰੇ ਸਰਦਾਰ ਕਰੋਰੇ ।। ੯ਬਾਲ ਹਨੇ ਬਲਵਾਨ ਘਨੇ ਇੱਕ ਫਾਸਿਨ ਸੋ ਗਹਿਕੈ ਝਕਝੋਰੇ ।। ੧੦ਸਾਜ ਪਰੇ ਕਹੂੰ ਤਾਜ ਜਿਰੇ ਗਜਰਾਜ ਗਿਰੇ ਛਿਤ ਪੈ ਸਿਰ ਤੋਰੇ ।। ੧੧ਲੂਟੇ ਰਥੀ ਰਥ ਫੂਟੇ ਕਹੂੰ ਬਿਨੁ ਸੂਤ ਫਿਰੈ ਹਿਹਨਾਵਤ ਘੋਰੇ ।।੬੯।। ਚੌਪਈ ।। ੧੨ਜੇ ਭਟ ਅਮਿਤ ਕੋਪ ਕਰ ਧਾਏ ।। ੧੩ਤੇ ਬਿਨੁ ਤਨ ਹ੍ਵੈ ਸੁਰਗ ਸਿਧਾਏ ।। ੧੪ਚਟਪਟ ਬਿਕਟ ਪਲਟਿ ਜੇ ਲਰੇ ।। ੧੫ਕਟਿ ਕਟਿ ਮਰੇ ਬਰੰਗਨਿਨ ਬਰੇ ।।੭੦।। ੧੬ਜੇ ਭਟ ਬਿਮੁਖਾਹਵ ਹ੍ਵੈ ਮੁਏ ।। ੧੭ਇਤਕੇ ਭਏ ਨ ਉਤਕੇ ਹੂਏ ।। ੧੮ਗਰਜਿ ਪ੍ਰਾਨ ਬੀਰਨ ਜਿਨ ਦਏ ।। ੧੯ਦੈ ਦੁੰਦਰੀ ਸੁਰਗ ਜਨੁ ਗਏ ।।੭੧।। ਦੋਹਰਾ ।। ੨੦ਜਿਨ ਇਸਤ੍ਰਿਨ ਜਰਿ ਅਗਨਿ ਮੈ ਪ੍ਰਾਨ ਆਪਨੇ ਦੀਨ ।। ੨੧ਝਗਰਿ ਬਰੰਗਨਿਨ ਤੇ ਤਹਾਂ ਛੀਨਿ ਪਤਿਨ ਕਹੁ ਲੀਨ ।।੭੨।। ਚੌਪਈ ।। ੨੨ਐਸੇ ਬਾਲ ਬੀਰ ਬਹੁ ਮਾਰੇ ।। ੨੩ਸੁਮਤਿ ਸਿੰਘ ਆਦਿਕ ਹਨਿ ਡਾਰੇ ।। ੨੪ਸਮਰ ਸੈਨ ਰਾਜਾ ਪੁਨਿ ਹਯੋ ।। ੨੫ਤਾਲ ਕੇਤ ਮ੍ਰਿਤ ਲੋਕ ਪਠਯੋ ।।੭੩।। ੨੬ਬ੍ਰਹਮ ਕੇਤ ਕਹ ਪੁਨਿ ਹਨਿ ਦੀਨੋ ।। ੨੭ਕਾਰਿਤ ਕੇਯ ਧੁਜ ਕੇ ਬਧ ਕੀਨੋ ।। ੨੮ਕੂਰਕੇਤ ਦਾਨਵ ਤਬ ਧਾਯੋ ।। ੨੯ਤੁਮਲ ਜੁੱਧ ਤਿਹੱ ਠੌਰ ਮਚਾਯੋ ।।੭੪।। ੩੦ਕੌਲ ਕੇਤ ਦਾਨਵ ਉਠਿ ਧਾਯੋ ।। ੩੧ਕਮਠ ਕੇਤ ਚਿਤ ਅਧਿਕ ਰਿਸਾਯੋ ।। ੩੨ਕੇਤ ਉਲੂਕ ਚਲਾ ਦਲ ਲੈ ਕੈ ।। ੩੩ਕੁਤਿਸਿਤ ਕੇਤ ਕ੍ਰੋਧ ਤਨ ਤੈ ਕੈ ।।੭੫।। ੩੪ਕੌਲ ਤੇਕ ਤ੍ਰਿਯ ਤਬੈ ਸੰਘਾਰਾ ।। ੩੫ਕੁਤਿਸਿਤ ਕੇਤ ਮਾਰ ਹੀ ਡਾਰਾ ।। ੩੬ਕੱਛਪ ਕੇਤ ਗਦਾ ਗਹਿ ਧਾਯੋ ।। ੩੭ਕੇਤੁਲੂਕ ਮ੍ਰਿਤ ਲੋਕ ਪਠਾਯੋ ।।੭੬।। ੩੮ਜਾ ਤਨ ਬਾਲ ਗਦਾ ਕੀ ਮਾਰੇ ।। ੩੯ਏਕੈ ਘਾਇ ਚੌਥਿ ਸਿਰ ਡਾਰੈ ।। ੪੦ਜਾਕੇ ਤਕਿ ਮਾਰੇ ਤਨ ਬਾਨਾ ।। ੪੧ਕਰੈ ਬੀਰ ਜਮ ਪੁਰੀ ਪਯਾਨਾ ।।੭੭।। ਦੋਹਰਾ ।। ੪੨ਤਾਕੋ ਜੁੱਧੁ ਬਿਲੋਕਿ ਕਰਿ ਕਵਨ ਸੁਭਟ ਠਹਰਾਇ ।। ੪੩ਜੋ ਸਮੁਹੇ ਆਵਤ ਭਯਾ ਜਮ ਪੁਰ ਦਿਯਾ ਪਠਾਇ ।।੭੮।। ਸਵੈਯਾ ।। ੪੪ਕੋਪ ਅਨੇਕ ਭਰੇ ਅਮਰਾਰਦਨ ਆਨਿ ਪਰੇ ਕਰਵਾਰਿ ਉਘਾਰੇ ।। ੪੫ਪੱਟਿਸ

---

☜ ਇਸਤ੍ਰੀ ਰੂਪ ਚੇਰੀ ਕੀ ਨਿਆਈ ਸੋਭ ਨਹੀ ਬਿਨੁ ਭਰਤਾ ਰੇ ।।੧।।
ਬਿਨਉ ਸੁਨਿਓ ਜਬ ਠਾਕੁਰ ਮੇਰੈ ਬੇਗਿ ਆਇਓ ਕ੍ਰਿਪਾ ਧਾਰੇ ।
ਕਹੁ ਨਾਨਕ ਮੇਰੋ ਬਨਿਓ ਸੁਹਾਗੋ ਪਤਿ ਸੋਭਾ ਭਲੇ ਆਚਾਰੇ ।।

।।ਪੰ:।।੧੨੬੮।।ਮ:੫।।

ਅ– ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ ।।

।।ਪੰ:।।੬੫।।

ੲ– ਗੁਣਵੰਤੀ ਸਹੁ ਰਾਵਿਆ ਨਿਰਗੁਣਿ ਕੂਕੇ ਕਾਇ ।।
ਜੇ ਗੁਣਵੰਤੀ ਥੀ ਰਹੈ ਤਾ ਭੀ ਸਹੁ ਰਾਵਣ ਜਾਇ ।।

।।ਪੰ:।।੫੫੭।।ਮ:੨।।

ਕੀ ਬਚਿਤ੍ਰ ਦੇਵੀ ਨੇ ਆਪਣੇ ਪਤੀ ਸੁਭਟ ਸਿੰਘ ਜਿਸ ਦੀ ਪ੍ਰਾਪਤੀ ਲਈ ਉਸ ਨੇ ਬੇ–ਹੱਦ ਕੁਰਬਾਨੀ ਕੀਤੀ ਸੀ ਉਸ ਨਾਲ ਰਵਕੇ ਔਗੁਣ ਕੀਤਾ, ਜਦ ਗੁਰਬਾਣੀ ਉਸ ਨੂੰ ਗੁਣਵੰਤੀ ਫ਼ਰਮਾਉਂਦੀ ਹੈ ਤੇ ਸਪੱਸ਼ਟ ਕਰਦੀ ਹੈ :–

ਜਾ ਪਿਰੁ ਜਾਣੈ ਆਪਣਾ ਤਨੁ ਮਨੁ ਆਗੈ ਧਰੇਇ ।।
ਸੋਹਾਗਣੀ ਕਰਮ ਕਮਾਵਦੀਆਂ ਸੇਈ ਕਰਮ ਕਰੇਇ ।।

।।ਪੰ:।।੩੧।।ਮ:੩।।

ਸੋ ਬਚਿਤ੍ਰ ਦੇਵੀ ਨੇ ਗੁਰਬਾਣੀ ਦੀਆਂ ਉਪ੍ਰੋਕਤ ਸਿਖਿਆਵਾਂ ਨੂੰ ਅਮਲੀ ਜਾਮਾ ਪਹਿਨਾ ਕੇ ਪਰਤੱਖ ਕਰ ਵਿਖਾਇਆ ਹੈ ਜੋ ਸਤਿਗੁਰ ਦੇਵ ਸੱਚੇ ਗੁਰੂ ਸ੍ਰੀ ਦਸਮੇਸ਼ ਜੀ ਦਾ ਆਦੇਸ਼ ਹੈ–ਕਿ ਐ ਗੁਰਸਿੱਖਾਂ ਬਣ ਜਾਹ ਬਚਿਤ੍ਰ ਦੇਵੀ, ਜੇ ਤੈਂ ਆਪਣੇ ਪਤੀ ਰਾਮ ਨੂੰ ਪਾਉਣਾ ਹੈ । ਲੈ ਕੇ ਹਥਿਆਰ ਹੋ ਜਾਹ ਤਿਆਰ । ਪਰ ਤ੍ਰਿਆ ਹੁਸਨ ਦੇ ਵਪਾਰੀਆਂ ਨਾਲ ਟੱਕਰ ਲੈਣ ਲਈ। ਬੀਬੀ ਬਚਿਤ੍ਰ ਦੇਵੀ ਨਾਲੋਂ ਤੇਰੇ ਨਾਲ ਲੁਟ ਕਸੁਟ ਤੇ ਜੁਧ ਕਰਨ ਵਾਲੇ ਦੁਸ਼ਮਨ ਥੋੜੇ ਨਹੀਂ ਹਨ ਜਿਨ੍ਹਾਂ ਨੂੰ ਜੁਧ ਕਰਕੇ ਖਤਮ ਕਰਕੇ ਮੁਕਾਇ ਬਿਨਾਂ ਸੁਭਟ ਸਿੰਘ ਪਤੀ ਰਾਮ ਦੀ ਪ੍ਰਾਪਤੀ ਨਹੀਂ ਹੋਣੀ । ਕਰ ਲੈ ਕਮਰ ਕੱਸੇ ਅੱਜ ਹੀ ਫੜ ਲੈ ਹੱਥ ਵਿਚ ਪੈਨੀ ਬਰਛੀ, ਰੱਖ ਮੋਢੇ ਤੇ ਤੀਰਾਂ ਦਾ ਭਥਾ ਤੇ ਕਮਾਣ, ਪਹਿਨ ਲੈ ਸੰਜੋ ਤੇ ਢਾਲ ਖਬਰਦਾਰ ਜੇ ਘਬਰਾ ਗਿਆ ਤਾਂ ਮਾਰਿਆ ਜਾਂਇਗਾ ਦੁਸ਼ਮਨ ਬੜੇ ਬਲੀ ਹਨ । ☞

੧– ਉਹ ਆ ਕੇ ਬਰਸੇ ਜਿਵੇਂ ਅਸਮਾਨ ਤੋਂ ਬਾਰਸ਼ ਹੁੰਦੀ ਹੈ ਉਹ ਦਸਾਂ ਪਾਸਿਆਂ ਤੋਂ ਭਭਕਾਂ ਮਾਰਦੇ ਆ ਪਏ ।।੬੬।।

੨– ਦੈਂਤ ਆਪਦੀ ਮਾਇਆ ਦਾ ਜਾਲ ਪਸਾਰ ਕੇ ਬੋਲਿਆ ਉਹੋ ਬਚਨ ।

੩– ਕਿ ਮੈਂ ਜੁਧ ਸੁਅੰਬਰ ਜਿਤ ਕੇ ਤੈਨੂੰ ਮੈਂ ਅੱਜ ਆਪਣੇ ਘਰ ਲੈ ਜਾਵਾਂਗਾ ।।੬੭।।

੪– ਰਾਜ ਕੁਮਾਰੀ ਨੇ ਗੁੱਸਾ ਖਾ ਕੇ ਉਸ ਵੇਲੇ ਸਾਹਮਣੇ ਆਈ ਅਤੇ ਹੱਥਾਂ ਵਿਚ ਹਥਿਆਰ ਪਕੜ ਲਏ ।

੫– ਉਹ ਬਲੀ ਕਮਾਣ ਤੇ ਤੀਰ ਧਰਕੇ ਅਤੇ ਕਾਮਣ ਖੈਂਚ ਕੇ ਗੋਬਿੰਦ ਰਾਮ ਕਵੀ ਕਹਿ ਰਿਹਾ ਹੈ ਕਿ ਜਿਧਰ ਚਿਤ ਵਿਚ ਆਉਂਦੀ ਹੈ ਉਧਰ ਨੂੰ ਚਲਾਉਂਦੀ ਹੈ ।

੬– ਦੈਂਤਾਂ ਦੇ ਤਨ ਵਿਚ ਤੀਰ ਇਸ ਤਰ੍ਹਾਂ ਲੱਗੇ ਜੋ ਕਹੇ ਨਹੀਂ ਜਾਂਦੇ ।

੭– ਜਾਣੋ ਇੰਦ੍ਰ ਦੇ ਅਸ਼ੋਕ ਬਾਗ ਵਿਚ ਫੁਲਵਾੜੀ ਦੇ ਫੁਲ ਖਿੜ ਰਹੇ ਹਨ, ਐਉ ਸੂਰਮਿਆਂ ਦੇ ਘਾਉ ਤੇ ਲਹੂ ਦਿਸ ਰਿਹਾ ਸੀ ।।੬੮।।

੮– ਕੱਢਕੇ ਕ੍ਰਿਪਾਨਾਂ ਬਹੁਤ ਹੀ ਕ੍ਰੋਧ ਨਾਲ ਸੂਰਮੇ ਕੁੱਦ ਕੇ ਪੈ ਗਏ ਕ੍ਰੋੜਾਂ ਹੀ ਸਰਦਾਰ ।

੯– ਬਾਲੜੀ ਨੇ ਬੇਅੰਤ ਬਲਵਾਨ ਮਾਰ ਸੁੱਟੇ ਕਈਆਂ ਨੂੰ ਕੇਸਾਂ ਤੋਂ ਫੜਕੇ ਝੰਜੋੜ ਕੇ ਸੁਟ ਦਿੱਤਾ ।

੧੦– ਕਿਸੇ ਦੇ ਸਾਜ ਗਿਰੇ ਪਏ ਹਨ ਕਿਤੇ ਜੜਾਉ ਤਾਜ ਕਿਤੇ ਹਾਕੀ ਧਰਤੀ ਤੇ ਸਿਰ ਟੁੱਟੇ ਪਏ ਹਨ ।

੧੧– ਰਥੀ ਲੁਟੇ ਗਏ ਹਨ ਕਿਉਂਕਿ ਉਹਨਾਂ ਦੇ ਰਥ ਫੁਟ ਗਏ ਨੇ ਕਿਤੇ ਸੁਆਰ ਤੋਂ ਬਿਨਾਂ ਘੋੜੇ ਹਿਨਕਦੇ ਹਨ ਜਿਨ੍ਹਾਂ ਦੇ ਸਾਵਰ ਮਰ ਗਏ ਨੇ ।।੬੯।।

੧੨– ਜਿਹੜੇ ਸੂਰਮੇ ਬਹੁਤਾ ਕ੍ਰੋਧ ਕਰਕੇ ਆਏ ।

੧੩– ਉਹ ਤਨ ਛੱਡਕੇ ਸਵਰਗ ਲੋਕ ਨੂੰ ਪਧਾਰ ਗਏ (ਤੇ ਜਾਇ ਰਲੇ ਸ਼ਹੀਦਨ ਜੀਅ ਨ)।

੧੪– ਜਿਹੜੇ ਨਾਂ ਕੱਟੇ ਜਾਣ ਵਾਲੇ ਝਪਟ ਕੇ ਲੜੇ ਮੁੜਕੇ ਆ ਕੇ ਫੇਰ ।

੧੫– ਉਹ ਸਭ ਕਤਲ ਹੋ ਕੇ ਮਰ ਗਏ ਜੋ ਹੂਰਾਂ ਨੇ ਵਰ ਲਏ ।।੭੦।।

੧੬– ਜਿਹੜੇ ਸੂਰਮੇ ਡਰਕੇ ਪਿਛਾਂਹ ਮੁੜ ਗਏ ਦੋੜਦੇ ਮਾਰੇ ਗਏ ।

੧੭– ਉਹ ਨਾਂ ਐਥੇ ਜੋਗੇ ਰਹੇ ਨਾ ਉਹਨਾਂ ਨੂੰ ਸਵਰਗ ਲੋਕ ਵਿਚ ਥਾਂ ਮਿਲਦੀ ਹੈ ਉਹ ਦੋਹਾਂ ਜਹਾਨਾਂ ਤੋਂ ਗਏ ।

੧੮– ਜਿਸ ਸੂਰਮੇ ਨੇ ਸਨਮੁਖ ਹੋ ਕੇ ਲੜਕੇ ਪ੍ਰਾਣ ਦਿੱਤੇ ਭਾਵ ਜੋ ਜੰਗੇ ਮੈਦਾਨ ਸ਼ਹੀਦ ਹੋਏ ।

੧੯– ਉਹ ਢੋਲ ਵਜਾਕੇ ਸਵਰਗ ਲੋਕ ਨੂੰ ਚਲੇ ਗਏ ।।੭੧।।

੨੦– ਜਿਹੜੀ ਇਸਤ੍ਰੀ ਸ਼ਹੀਦ ਦੇ ਨਾਲ ਅੱਗ ਵਿਚ ਸਤੀ ਹੋ ਕੇ ਚਲੀ ਗਈ ਆਪਣੇ ਪ੍ਰਾਣਾਂ ਦੀ ਅਹੁਤੀ ਦੇ ਗਈ ।

੨੧– ਉਸਨੇ ਝਗੜਕੇ ਹੂਰਾਂ ਨਾਲ ਆਪਣਾ ਪਤੀ ਖੋਹਕੇ ਲੈ ਲਿਆ ।।੭੨।।

੨੨– ਇਸ ਤਰ੍ਹਾਂ ਬਾਲੜੀ ਨੇ ਬਹੁਤ ਸੂਰਮੇ ਮਾਰ ਦਿੱਤੇ ।

੨੩– ਸੁਮਤਿ ਸਿੰਘ ਆਦਿ ਸਾਰੇ ਮਾਰ ਦਿੱਤੇ ।

੨੪– ਸਮਰ ਸੈਨ ਰਾਜਾ ਫੇਰ ਲੈ ਲਿਆ ।

੨੫– ਤਾਲ ਕੇਤ ਵੀ ਜਮਪੁਰ ਜਾ ਪਹੁੰਚਿਆ ।।੭੩।।

੨੬– ਫੇਰ ਬ੍ਰਹਮ ਕੇਤ ਨੂੰ ਵੀ ਮਾਰ ਦਿੱਤਾ ।

੨੭– ਕਾਰਤ ਕੇਜ ਧੁਜ ਵੀ ਮਾਰ ਦਿਤਾ ।

੨੮– ਉਸ ਦੇ ਪਿਛੋਂ ਕੁਰਕੇਤ ਦੈਤ ਦੌੜਿਆ ਆਇਆ ਸੀ ।

੨੯– ਜਿਸ ਨੇ ਬੜਾ ਘੋਰ ਜੁਧ ਉਥੇ ਆ ਕੇ ਕੀਤਾ ਸੀ ।।੭੪।।

੩੦– ਜਿਸ ਦੇ ਪਿਛੋਂ ਕੰਲ ਕੇਤ ਦਾਨਵ ਉਠਕੇ ਆ ਗਿਆ ਸੀ ।

੩੧– ਕਮਠਕੇਤ ਚਿਤ ਵਿਚ ਬੜਾ ਜੋਸ਼ ਖਾਧਾ ਸੀ ।

੩੨– ਉਲੂਕ ਕੇਲ ਦਲ ਲੈ ਕੇ ਆ ਪਹੁੰਚਿਆ ।

੩੩– ਕ੍ਰਤਿਸਿਤ ਕੇਤ ਤਨ ਵਿਚ ਬੜਾ ਕ੍ਰੋਧ ਕਰਕੇ ।।੭੫।।

੩੪– ਫੇਰ ਕੰਲ ਕੇਤ ਨੂੰ ਬਚਿਤ੍ਰ ਦੇਵੀ ਇਸਤ੍ਰੀ ਨੇ ਮਾਰਿਆ ।

੩੫– ਕ੍ਰਤਿਸਿਤ ਕੇਤ ਮਾਰ ਕੇ ਸੁੱਟ ਦਿੱਤਾ ।

੩੬– ਕਛੱਪ ਕੇਤ ਗਦਾ ਫੜਕੇ ਮਾਰ ਸੁਟਿਆ ।

੩੭– ਕੇਤੁ ਲੁਕ ਜਮ ਧਾਮ ਨੂੰ ਭੇਜਿਆ ।।੭੬।।

੩੮– ਜਿਸ ਦੇ ਤਨ ਤੇ ਬਾਲੜੀ ਗਦਾ ਦੀ ਫੇਟ ਮਾਰਦੀ ਹੈ, ਵਾਰ ਕਰਦੀ ਹੈ ।

੩੯– ਇਕੋ ਸੱਟ ਤਿੰਨ ਚਾਰ ਦਾ ਸਿਰ ਭੰਨ ਸੁੱਟਦੀ ਹੈ ।

੪੦– ਜਿਸ ਦੇ ਤਨ ਵਿਚ ਤੱਕਦੇ ਤੀਰ ਮਾਰਦੀ ਹੈ ।

੪੧– ਉਸੇ ਵੇਲੇ ਸੂਰਮਾ ਜਮਲੋਕ ਨੂੰ ਤੁਰ ਜਾਂਦਾ ਹੈ ।।੭੭।।

੪੨– ਉਸ ਦੇ ਜੁਧ ਨੂੰ ਤੱਕ ਕੇ ਕਿਹੜਾ ਸੂਰਮਾ ਹੈ ਜੋ ਅੱਗੇ ਠਹਿਰੇ ?

੪੩– ਜਿਹੜਾ ਵੀ ਸਾਹਮਣੇ ਹੋਇਆ ਉਹ ਜਮ ਲੋਕ ਨੂੰ ਤੋਰ ਦਿੱਤਾ ਜਮਲੋਕ ਪਹੁੰਚਾ ਦਿਤਾ ।।੭੮।।

੪੪– ਕ੍ਰੋਧ ਨਾਲ ਭਰੇ ਹੋਏ ਕਾਲ ਦੇ ਪ੍ਰੇਰੇ ਹੋਏ ਜਿਹੜੇ ਵੀ ਤਲਵਾਰ ਚਮਕਾਉਂਦੇ ਸਾਹਮਣੇ ਆਏ ।

੪੫– ਹੱਥ ਵਿਚ ਫੜਕੇ ਸ਼ਸਤ੍ਰ ।

☞ ਪਹਿਲਾਂ ਤਾਂ ਜਿਸ ਨੇ ਸਾਰੇ ਜਹਾਨ ਦੇ ਸੂਰਮੇ ਕੀ ਸਾਧ ਤੇ ਸੰਤ ਸਾਰਿਆਂ ਤੇ ਭਾਰੂ ਹੈ (ਮਨ) ਉਸ ਨਾਲ ਦੋ ਹੱਥ ਕਰਕੇ ਉਸ ਨੂੰ ਕਾਬੂ ਕਰ । ਫੇਰ ਪੰਜੇ ਬਾਗੜ ਬਿਲੇ ਪੰਜੇ ਪਹਾੜੀ ਰਾਜੇ ਜੋ ਤੇਰੇ ਪੰਜਾਂ ਦੀਰਿਆਵਾਂ ਦੇ ਮਾਲਕ ਹਨ । ਉਹਨਾਂ ਨੂੰ ਮਾਰਨਾ ਹੈ । ਜੋ ਵੱਡੇ ਬਲੀ ਹਨ ਵੱਟੇ ਮਾਰ-ਮਾਰ ਕੇ ਸਾਰੇ ਜਗਤ ਨੂੰ ਡਰਾਕੇ ਆਪਣੇ ਵਸਿ ਕਰੀ ਵਿਰਦੇ ਹਨ । ਇੱਕ ਹੋਰ (ਕਲਹਿ) ਨਾਮ ਦੀ ਬੜੀ ਕੁਲੱਛਣੀ ਇਸਤ੍ਰੀ ਹੈ ਚੌਂਹਾਂ ਲੋਗਾ ਵਿਚ ਨਰ ਕੀ ਦੇਵਤੇ ਵੀ ਨਹੀਂ ਛੱਡੇ । ਇੱਕ ''ਵੈਰ'' ਨਾਮ ਦਾ ਮਹਾਂਬੀਰ ਹੈ ਜਿਹੜਾ ਮਹਾਂ ਅਜਿਤ ਹੈ ਜਿਸ ਨੇ ਰਾਜਿਆਂ ਦੇ ਗੁਣ ਜਿਤ ਛੱਡੇ ਹਨ । ਇੱਕ ਹੋਰ (ਆਲਸ) ਨਾਮ ਦਾ ਸਤਰੂ ਰਾਜਾ ਹੈ ਜਿਹੜਾ ਉਸ ਦੇ ਵਸਿ ਪੈ ਗਿਆ ਉਹ ਦੁਹਾਂ ਜਹਾਨਾਂ ਵਿਚੋ ਗਿਆ ਆਇਆ । ਇੱਕ (ਮਦ) ਨਾਮ ਰਾਜਾ ਹੈ ਕਿਸੇ ਨੂੰ ਰੂਪ ਦਾ ਮੱਦ ਕਿਸੇ ਨੂੰ ਧਨ ਮਦ ਕਿਸੇ ਨੂੰ ਜਵਾਨੀ ਦਾ ਮਦ – ਜਿਸਦੇ ਅੱਗੇ ਕੋਈ ਵੀ ਅੜਦਾ ਨਹੀਂ ਦੇਖਿਆ । ਇੱਕ (ਗੁਮਾਨ) ਰੂਪੀ ਰਾਜਾ ਹੈ ਜੋ ਇਸ ਪੰਛੀ ਨੂੰ ਜਨਮ ਤੋਂ ਹੀ ਆ ਘੇਰਦਾ ਹੈ । ਇੱਕ ਹੋਰ (ਅਨਰਥ) ਨਾਮੀ ਰਾਜਾ ਹੈ ਜਿਸ ਤੋਂ ਬਿਬੇਕ ਬੁਧੀ ਤੋਂ ਬਿਨਾਂ ਕੋਈ ਵੀ ਬਚ ਨਹੀਂ ਸਕਿਆ । ਇੱਕ ਹੋਰ (ਨਿੰਦਾ) ਨਾਮੀ ਇਸਤ੍ਰੀ ਹੈ ਜੋ ਬੜੀ ਪਿਆਰੀ ਸੁੰਦ੍ਰਤਾ ਦੀ ਪਿਟਾਰੀ ਦਿਸਦੀ ਹੈ ਅਤੇ ਲੁਕ ਕੇ ਵਾਰ ਕਰਦੀ ਹੈ । ਇੱਕ (ਤ੍ਰਿਖ ਨੰਗ) ਰੂਪੀ ਰਾਜੇ ਹਨ ਜਿੰਨਾਂ ਦੇ ਪੰਜੇ ਤੋਂ ਪ੍ਰਭੂ ਕਿਰਪਾ ਬਿਨਾਂ ਛੁਟਕਾਰਾ ਨਹੀਂ । ਇੱਕ (ਕਪਟ) ਰੂਪੀ ਰਾਜਾ ਹੈ ਜਿਸ ਦੇ ਪੰਜੇ ਤੋਂ ਪੜ੍ਹੇ ਲਿਖੇ ਵਿਦਵਾਨ ਵੀ ਨਹੀਂ ਬਚ ਸਕੇ । ਇੱਕ (ਮੋਹ) ਰੂਪੀ ਰਾਜਾ ਹੈ ਜਿਸ ਦੇ ਵੇਗ ਅੱਗੇ ਜਤੀ ਸਤੀ ਵੀ ਨਹੀਂ ਠਹਿਰਨਾ ਪਾਏ । ਇੱਕ (ਦ੍ਰੋਹ) ਨਾਮੀ ਜੋਧਾ ਹੈ । ਜੋ ਕਿਸੇ ਵੀ ਸਬੰਧੀ ਨੂੰ ਨਹੀਂ ਬਖਸ਼ਦਾ । ਇੱਕ (ਭ੍ਰਮ) ਹੈ ਜੋ ਕਿਸੇ ਗੁਰ ਪੀਰ ਦੀ ਵੀ ਲਿਹਾਜ ਨਹੀਂ ਕਰਦਾ । ਇਹਨਾਂ ਰਾਜਿਆਂ ਤੇ ਇਹਨਾਂ ਦੀ ਸੈਨਾਂ ਨੂੰ ਮਾਰ ਕੇ ਇਹਨਾਂ ਤੇ ਜਿਤ ਪਾਉਣੀ ਬੜਾ ਆਉਖਾ ਕੰਮ ਹੈ, ਪਰ ਇਹਨਾਂ ਨੂੰ ਮਾਰੇ ਬਿਨਾਂ ਰਾਮ ਰੂਪੀ ਬਲਬੀਰ ਪਤੀ ਦੀ ਪ੍ਰਾਪਤੀ ਸੰਭਵ ਨਹੀ । ਇਹਨਾਂ ਦੇ ਝੁਰਮਟ ਵਿਚ ਉਸਦੀ ਪ੍ਰਖ ਨਹੀਂ ਤਾਂ ਹੁਣ ਇਸ ਜੀਵ ਰੂਪੀ ਇਸਤ੍ਰੀ ਆਪਣੇ ਸੱਜਣ ਨੂੰ ਪ੍ਰਖੇ ਬਿਨਾਂ 'ਕਿਸ ਨਾਲ ਕੀਚੇ ਭੋਗ'।।– ਮਹਾਂਵਾਕ ਹੈ:–

ਸੱਜਣ ਸਚਾ ਪਾਤਿਸਾਹੁ ਜਿਸਿ ਮਿਲਿ ਕੀਚੈ ਭੋਗ।। ਪੰ:੧੦੮੪।।ਮ:੫।।

ਤਾਂ ਹੁਣ ਜੀਵ ਰੂਪੀ ਇਸਤ੍ਰੀ ਭਟਕ ਗਈ ਹੈ ਕਿਸ ਨੂੰ ਸੱਜਣ ਬਣਾਇ ? ਕਿਸ ਨਾਲ ਭੋਗ ਕਰੇ ? ਜਦ ਕਿ ਰਾਮ ਰੂਪ ਪਤੀ ਅੱਜ ਸੰਸਾਰ ਵਿਚ ਥਾਂ ਪਰ ਥਾਂ ਬਹੁਤ ਖੜੇ ਦਿਸਦੇ ਹਨ, ਜਦੋਂ ਅਸੀ ਵੀ ਜੁੱਧ ਕਰਕੇ ਦੇਖਾਂਗੇ ਕਿ ਰਾਮਾਂ ਵਿਚੋ ਬਚਿਤ੍ਰ ਦੇਵੀ ਵਾਂਗ ਰਾਮ ਦੀ ਪ੍ਰਖ ਕਰ ਲਵਾਂਗੇ । ਬੱਸ ਫੇਰ ਕੀ – ਦੇਹਧਾਰੀਆਂ, ਬੁੱਤ ਪ੍ਰਸਤਾਂ ਨੂੰ ਪਛਾੜ ਕੇ ☞

ਲੋਹ ਹਥੀ ਪਰਸੇ ਅਮਿਤਾਯੁਧ ਲੈ ਕਰਿ ਕੋਪ ਪ੍ਰਹਾਰੇ ।। ੧ਨਾਰ ਸੰਭਾਰਿ ਹਥਯਾਰ ਸੁਰਾਰਿ ਹਕਾਰਿ ਹਨੇ ਨਹਿ ਜਾਤ ਬਿਚਾਰੇ ।। ੨ਖੇਲਿ ਬਸੰਤ ਬਡੇ ਖਿਲਵਾਰ ਮਨੋ ਮਦ ਚਾਖਿ ਗਿਰੇ ਮਤਵਾਰੇ ।।੭੯।। ਦੋਹਰਾ ।। ੩ਹੈ ਗੈ ਰਥ ਬਾਜੀ ਘਨੇ ਜੋਧਾ ਹਨੇ ਅਨੇਕ ।। ੪ਜੀਤਿ ਸੁਯੰਬਰ ਰਨ ਰਹੀ ਭੂਪਤਿ ਬਚਾ ਨ ਏਕ ।।੮੦।। ੫ਬਾਜਨ ਕੀ ਬਾਜੀ ਪਰੀ ਬਾਜਨ ਬਜੇ ਅਨੇਕ ।। ੬ਬਿਸਿਖ ਬਹੁਤ ਬਰਸੇ ਤਹਾਂ ਬਚਾ ਨ ਬਾਜੀ ਏਕ ।।੮੧।। ਚੌਪਈ ।। ੭ਦੈਤ ਦਏ ਜਮ ਧਾਮ ਪਠਾਈ ।। ੮ਬਾਰੀ ਸੁਭਟ ਸਿੰਘ ਕੀ ਆਈ ।। ੯ਤਿਹ ਤ੍ਰਿਯ ਕਹਾ ਆਇ ਤੁਮ ਲਰੋ॥ ਕੈ ਅਬ ਹਾਰਿ ਮਾਨ ਮੁਹਿ ਬਰੋ ।।੮੨।। ੧੦ਸੁਭਟ ਸਿੰਘ ਜਬ ਯੌ ਸੁਨਿ ਪਾਯੋ ।। ੧੧ਅਧਿਕ ਚਿੱਤ ਮੈ ਕੋਪ ਬਢਾਯੋ ।। ੧੩ਮੈ ਕਾ ਜੁੱਧ ਤ੍ਰਿਯਾ ਤੇ ਡਰਿ ਹੌਂ ।। ੧੪ਯਾਕੋ ਤ੍ਰਾਸ ਮਾਨਿ ਯਹ ਬਰਿਹੌਂ ।।੮੩।। ੧੫ਕਹੂੰ ਮੱਤਿ ਗੈਵਰ ਗਰਜਾਹੀ ।। ੧੬ਕਹੂੰ ਪਾਖਰੈ ਹੈਂ ਹਿਹਨਾਹੀ ।। ੧੭ਸਸਤ੍ਰ ਕਵਚ ਸੂਰਾ ਕਹੂੰ ਕਸੈਂ ।। ੧੮ਜੁਗਿਨ ਰੁਧਿਰ ਖੱਪਰ ਭਰਿ ਹਸੈਂ ।।੮੪।। ਸਵੈਯਾ ।। ੧੯ਸ੍ਰੀ ਸੁਭਟੇਸ ਬਡੋ ਦਲੁ ਲੈ ਉਮਡਿਯੋ ਗਹਿਕੈ ਕਰਿ ਆਯੁਧ ਬਾਂਕੇ ।। ੨੦ਬੀਰ ਹਠੀ ਕਵਚੀ ਖੜਗੀ ਪਰਸੀ ਸਭ ਹੀ ਸਰਦਾਰ ਨਿਸਾਂਕੇ ।। ੨੧ਏਕ ਟਰੇ ਇੱਕ ਆਨ ਅਰੇ ਇੱਕ ਜੂਝਿ ਗਿਰੇ ਬ੍ਰਿਣ ਖਾਇ ਤ੍ਰਿਯਾ ਕੇ ।। ੨੨ਛਾਰ ਚੜ੍ਹਾਇਕੈ ਅੰਗ ਮਲੰਗ ਰਹੇ ਮਨੋਂ ਸੋਇ ਪਿਯੇ ਬਿਜਯਾ ਕੇ ।।੮੫।। ਚੌਪਈ ।। ੨੩ਐਸੇ ਬੀਰ ਖੇਤ ਤਹ ਪਰਯੋ ।। ੨੪ਏਕ ਸੁਭਟ ਜੀਵਤ ਨ ਉਬਰਯੋ ।। ੨੫ਦਸ ਹਜਾਰ ਮਾਤੇ ਗਜ ਮਾਰੇ ।। ੨੬ਬੀਸ ਹਜਾਰ ਬਰ ਬਾਜ ਬਿਦਾਰੇ ।।੮੬।। ੨੭ਤੀਸ ਐਤ ਪੈਦਲ ਕਹ ਮਾਰਯੋ ।। ੨੮ਤੇਇਸ ਲੱਛ ਰਥੀ ਹਨਿ ਡਾਰਯੋ ।। ੨੯ਦ੍ਵਾਦਸ ਲੱਛ ਰਥੀ ਅਤਿ ਮਾਰਿਸ ।। ੩੦ਮਹਾਂਰਥੀ ਅਨਗਨਤ ਸੰਘਾਰਿਸ ।।੮੭।। ਦੋਹਰਾ ।। ੩੧ਸੁਭਟ ਸਿੰਘ ਤਨ ਹਾ ਬਚਾ ਸਾਥੀ ਰਹਾ ਨ ਏਕ ।। ੩੨ਹੈ ਗੈ ਰਥ ਬਾਜੀ ਘਨੇ ਰਥ ਕਟਿ ਗਏ ਅਨੇਕ ।।੮੮।। ਚੌਪਈ ।। ੩੩ਦੁੰਦ ਜੁੱਧ ਤ੍ਰਿਯ ਪਤਿਹ ਮਚਾਯੋ ।। ੩੪ਨਿਰਖਨ ਦਿਨਿਸ ਨਿਸਿਸ ਰਨ ਆਯੋ ।। ੩੫ਬ੍ਰਹਮਾ ਚੜ੍ਹੇ ਹੰਸ ਪਰ ਆਏ ।। ੩੬ਪੰਚ ਬਦਨ ਹੂੰ ਤਹਾਂ ਸੁਹਾਇ ।।੮੯।। ੩੭ਤ੍ਰਿਯ ਕੋਮਲ ਪਿਯ ਬਾਨ ਪ੍ਰਹਾਰੈ ।। ੩੮ਜਿਯ ਤੇ ਤਾਹਿ ਮਾਰਿ ਨਹਿ ਡਾਰੈ ।। ੩੯ਲਗੇ ਬਿਸਿਖ ਕੇ ਜਿਨ ਪਤਿ ਮਰੈ ।। ੪੦ਮੁਹਿ ਪੈਠਬ ਪਾਵਕ ਮਹਿ ਪਰੈ ।।੯੦।। ੪੧ਚਾਰ ਪਹਰ ਨਿਜ ਪਤਿ ਸੌ ਲਰੀ ।। ੪੨ਦੁਹੂੰਅਨ ਬਿਸਿਖ ਬ੍ਰਿਸਟਿ ਬਹੁ ਕਰੀ ।। ੪੩ਤਬ ਲੌਂ ਸੂਰ ਅਸਤ ਹ੍ਵੈ ਗਯੋ ।। ੪੪ਪ੍ਰਾਚੀ ਦਿਸਾ ਚੰਦ੍ਰ ਪ੍ਰਗਟਯੋ ।।੯੧।। ਦੋਹਰਾ ।। ੪੫ਹਕਾ ਹਕੀ ਆਹਵ ਭਯੋ ਰਹਯੋ ਸੁਭਟ ਕੋਊ ਨਾਹਿ ।। ੪੬ਜੁੱਧ

☞ਪੰਜ ਪਿਆਰਿਆਂ ਦੁਆਰਾ ਉਪਦੇਸ਼ ਧਾਰਨ ਕਰਕੇ ਅੰਮ੍ਰਿਤ ਛੱਕ, ਗੁਰੂ ਕੇ ਲੜ ਲੱਗ ਕੇ ਜੀਵਨ ਸਫਲਾ ਕਰ ਲਵਾਂਗੇ- ਬਸ ਫੇਰ ਉਸ ਦੀ ਦਿਲ ਦੀ ਚਾਹ ਹੈ ਕਿ –

ਮੈ ਕਾਮਣਿ ਮੇਰਾ ਕੰਤੁ ਕਰਤਾਰੁ । ਜੇਹਾ ਕਰਾਇ ਤੇਹਾ ਕਰੀ ਸੀਗਾਰੁ ।।੧।।

ਜਾਂ

ਤਿਸੁ ਭਾਵੈ ਤਾਂ ਕਰੇ ਭੋਗੁ । ਤਨੁ ਮਨੁ ਸਾਚੇ ਸਾਹਿਬ ਜੋਗੁ ।।ਪੰ:੧੧੨੮।।

ਮੈਂ – ਵਰੋਧੀ ਸੱਜਣਾਂ ਤੋ ਖਿਮਾ ਮੰਗਦਾ ਹਾਂ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵੀ ਪੜਨੀ ਨਾਂ ਛੱਡ ਦੇਣ ਕਿਉਂਕਿ ਇਸ ਵਿਚ ਵੀ ਰਤਿ ਹੋਣਾ ਤੇ ਭੋਗ ਸਬੰਧੀ ਅਤੇ ਗਵਣ ਰੂਪੀ ਸ਼ਬਦ ਬਹੁਤ ਲਿਖੇ ਮਿਲਦੇ ਹਨ । ਬੀਬੀ ਬਚਿਤ੍ਰ ਦੇਵੀ ਆਪਣੇ ਪਤੀ ਦੇਵ – ਰਾਜਾ ਸੁਭਟ ਸਿੰਘ ਤੋਂ ਛਿਮਾ ਮੰਗਦੀ ਹੈ, ਅਤੇ ਪ੍ਰੇਮ ਦੀ ਲੋਰ ਵਿਚ ਆਪਣੇ ਪਤੀ ਦੇ ਨਾਲ ਚਿਮਟ ਜਾਦੀ ਹੈ । – ਕਾਸ਼ ਸਾਨੂੰ ਵੀ ਸਾਡਾ ਪਤੀ ਚਿਮਟ ਚਿਮਟ ਕੇ ਰਮਣ ਦਾ ਅਵਸਰ ਬਖਸ਼ੇ । ਤਾਂਕੇ ਇਸ ਵਿਛੋੜੇ ਦੇ ਦੁਖ ਤੋਂ ਖਲਾਸੀ ਪਾ ਕੇ ਅਸੀ ਵੀ ਪ੍ਰੀਤਮ ਦੇ ਸੁੱਖਾਂ ਦਾ ਅਨੰਦ ਮਾਣ ਸਕੀਏ । ਅਤੇ ਢੋਲ ਨਗਾਰੇ ਬਜਾ ਕੇ, ਸਾਰੇ ਰਾਜਿਆਂ ਦੇ ਦਲਾਂ ਦੇ ਆਹੂ ਲਾਹ ਕੇ, ਸੁਭਟ ਸਿੰਘ ਮਹਾਂਵੀਰ ਦੀ ਸੇਜ ਦਾ ਸੁਖ ਮਾਣਨ ਯੋਗ ਹੋ ਜਾਯੇ ।

ਸੁਹਾਗੁ ਹਮਾਰੋ ਅਬ ਹੁਣਿ ਸੋਹਿਓ ।।
ਕੰਤੁ ਮਿਲਿਓ ਮੇਰੋ ਸਭੁ ਦੁਖ ਜੋਹਿਓ ।।ਪੰ:੧੦੮੮।।ਮ:੫।।

ਸੰਜੋਗੀ ਧਨ ਪਿਰ ਮੇਲਾ ਹੋਵੈ । ਗੁਰਮਤਿ ਵਿਚਹੁ ਦੁਰਮਤਿ ਖੋਵੈ ।
ਰੰਗਿ ਸਿਉ ਨਿਤ ਰਲੀਆ ਮਾਣੈ ।
ਆਪਣੇ ਕੰਤ ਪਿਆਰੀ ਜੀਉ।।ਪੰ:੧੦੧੬।।

ਲੋਹੇ ਦਾ ਹਥਿਆਰ ਅਨੇਕਾਂ ਲੈ ਕੇ ਜੋਸ਼ ਵਿਚ ਅਨੇਕਾਂ ਮਾਰ ਕੇ ਸੁੱਟ ਦਿੱਤੇ ।

੧- ਇਸਤ੍ਰੀ ਨੇ ਹਥਿਆਰਾਂ ਨੂੰ ਸੰਭਾਲਕੇ ਲਲਕਾਰ ਕੇ ਮਾਰ ਸੁੱਟੇ ਜੋ ਗਿਣੇ ਨਹੀਂ ਜਾਂਦੇ ।

੨- ਜਾਣੋ ਹੋਲੀ ਖੇਲ ਕੇ ਬੜੇ-ਬੜੇ ਖਿਲਾੜੀ ਐਓਂ ਜਾਣੋ ਸ਼ਰਾਬ ਪੀ ਕੇ ਸ਼ਰਾਬੀ ਹੋ ਕੇ ਡਿੱਗੇ ਪਏ ਹਨ ।।੭੯।।

੩- ਹਾਥੀ ਘੋੜੇ ਰਥ ਤੇ ਰਥਵਾਨ ਬਹੁਤ ਅਤੇ ਜੋਧੇ ਸੂਰਮੇ ਅਣ ਗਿਣਤ ਮਾਰ ਸੁਟੇ ।

੪- ਰਣ ਸੁਅੰਬਰ ਦੀ ਬਿਜੇਤਾ ਹੋ ਗਈ ਰਾਜਾ ਵਿਆਹੁਣ ਵਾਲਾ ਕੋਈ ਇੱਕ ਵੀ ਨਾਂ ਰਿਹਾ ਇਕੱਲੀ ਰਹਿ ਗਈ ਬਚਿਤ੍ਰ ਦੇਵੀ ।।੮੦।।

੫- (ਜਿਵੇਂ ਘੋੜਿਆਂ ਦੀ ਦੌੜ ਲੱਗੀ ਹੁੰਦੀ ਹੈ ਜਾਂ ਬਾਜਿਆਂ ਦੀ ਖੇਡ-ਖੇਡੀ ਗਈ) ਜਿਸ ਵਿਚ ਅਨੇਕਾਂ ਤਰ੍ਹਾਂ ਦੇ ਬਾਜੇ ਬਜਾਏ ਗਏ ।

੬- ਤੀਰ ਬਹੁਤ ਬਰਸੇ ਓਥੇ । ਪਰ ਬਾਜੇ ਵਿਜਾਉਣ ਵਾਲਾ (ਜਾਂ ਘੋੜ ਸਵਾਰ) ਇੱਕ ਵੀ ਨਾ ਬਚਿਆ ।।੮੧।।

੭- ਸਾਰੇ ਦੈਂਤ ਜਮਲੋਕ ਨੂੰ ਭੇਜ ਦਿੱਤੇ ।

੮- ਹੁਣ ਬਾਰੀ ਸੁਭਟ ਸਿੰਘ ਦੀ ਆ ਗਈ ।

੯- ਬਚਿਤ੍ਰ ਦੇਵੀ ਨੇ ਸੁਭਟ ਸਿੰਘ ਨੂੰ ਕਿਹਾ ਕਿ ਹੁਣ ਤੂੰ ਆ ਕੇ ਲੜ ।

੧੦- ਜੇ ਨਹੀਂ ਲੜਨਾਂ ਤਾਂ ਆਪਣੀ ਹਾਰ ਮੰਨ ਕੇ ਮੇਰੇ ਵਿਆਹ ਕਰਾ ਲੈ ।।੮੨।।

੧੧- ਜਦੋਂ ਸੁਭਟ ਸਿੰਘ ਨੇ ਇਸ ਤਰ੍ਹਾਂ ਸੁਣਿਆ ।

੧੨- ਤਾਂ ਚਿਤ ਵਿਚ ਬਹੁਤ ਜੋਸ਼ ਭਰ ਆਇਆ ।

੧੩- ਕਿਆ ਮੈਂ ਜੁੱਧ ਕਰਨ ਲਈ ਇੱਕ ਇਸਤ੍ਰੀ ਤੋਂ ਡਰ ਜਾਵਾਂ ।

੧੪- ਜਿਸ ਲਈ ਇਸ ਤੋਂ ਡਰ ਕੇ ਮੈਂ ਇਸ ਨੂੰ ਵਿਆਹ ਲਵਾਂ ।।੮੩।।

੧੫- ਉਸੇ ਵੇਲੇ ਕਿਤੇ ਮਸਤ ਹਾਥੀ ਚਿੰਗਾੜਾਂ ਮਾਰਦੇ ਹਨ ।

੧੬- ਕਿਤੇ ਕਾਠੀਆਂ ਹਨ ਘੋੜੇ ਹਨ ਪਰ ਸਵਾਰ ਨਹੀਂ ਹਨ ਕਿਤੇ ਕਾਠੀਆਂ ਹਨ ਘੋੜੇ ਨਹੀਂ ਹਨ ।

੧੭- ਕਿਤੇ ਸੂਰਮੇ ਕਵਚ ਆਦਿ ਕਸ ਰਹੇ ਹਨ, ਹਥਿਆਰ ।

੧੮- ਕਿਧਰੇ ਜੋਗਣੀਆਂ ਲਹੂ ਦੇ ਖੱਪਰ ਭਰ ਭਰ ਕੇ ਹੱਸ ਰਹੀਆਂ ਹਨ ।।੮੪।।

੧੯- ਸੁਭਟ ਸਿੰਘ ਰਾਜਾ ਬਹੁਤ ਸਾਰਾ ਦਲ ਲੈ ਕੇ ਚੜ੍ਹਾਈ ਕਰਕੇ ਸਸਤ੍ਰ ਪਕੜਕੇ ਘਮਸਾਣ ਯੁਧ ਕਰਨ ਲਈ ਆ ਗਿਆ ।

੨੦- ਜੋਧਿਆਂ ਨੂੰ ਮਾਰਨ ਵਾਲੀ ਕਟਾਰੀ ਤਲਵਾਰ ਸਿਰਾਂ ਤੇ ਪਈ ਬਾਂਕੇ ਸਰਦਾਰ ਜੋ ਸੰਕ ਨਹੀਂ ਕਰਦੇ ਸਨ ।

੨੧- ਕਈ ਡਰ ਕੇ ਪਿਛਾਹਾਂ ਹੱਟ ਗਏ, ਕਈ ਆ ਕੇ ਡਟ ਕੇ ਅੜ ਗਏ ਕਈ ਜੁਝ ਕੇ ਗਿਰ ਗਏ ਤੀਰਾਂ ਦੀ ਮਾਰ ਇਸਤ੍ਰੀ ਤੋਂ ਖਾ ਕੇ ।

੨੨- ਕਈ ਧੂੜ ਚ ਲਿਬੜੇ ਜਿਵੇਂ ਮਲੰਗਾ ਸੁਆਹ ਮਲਕੇ ਭੰਗ ਪੀ ਕੇ ਸੁਤੇ ਪਏ ਹੁੰਦੇ ਹਨ, ਐਓਂ ਲੇਟ ਰਹੇ ਹਨ ।।੮੫।।

੨੩- ਇਸ ਤਰ੍ਹਾਂ ਸੂਰਮੇ ਜੰਗੇ ਮੈਦਾਨ ਵਿਚ ਪਏ ਸਨ.(ਐਸ ਤਰ੍ਹਾਂ ਜੁੱਧ ਹੋਇਆ) ।

੨੪- ਕੋਈ ਸੂਰਮਾਂ ਜਿਉਂਦਾ ਨਾਂ ਬਚਿਆ ।

੨੫- ਦਸ ਹਜ਼ਾਰ ਮਸਤ ਹਾਥੀ ਮਾਰੇ ਗਏ ।

੨੬- ਬੀਹ ਹਜ਼ਾਰ ਘੋੜੇ ਸਵਾਰਾਂ ਸਮੇਤ ਮਾਰੇ ਗਏ ।।੮੬।।

੨੭- ਤੀਹ ਹਜ਼ਾਰ ਪੈਦਲ ਜੁਆਨ ਮਾਰੇ ਗਏ ।

੨੮- ਤੇਈ (੨੩) ਲੱਖ ਰਥ ਟੁੱਟ ਭੱਜ ਗਏ ।

੨੯- ਬਾਰਾਂ ਲੱਖ ਅਤਿਰਥੀ ਮਾਰੇ ਗਏ ।

੩੦- ਮਹਾਂਰਥੀ ਤਾਂ ਅਣ ਗਿਣਤ ਹੀ ਮਾਰੇ ਗਏ ।।੮੭।।

੩੧- ਇੱਕ ਸੁਭਟ ਸਿੰਘ ਇਕੱਲਾ ਹੀ ਬਚਿਆ ਸਾਥੀ ਕੋਈ ਨਾ ਰਿਹਾ ।

੩੨- ਹਾਥੀ, ਘੋੜੇ, ਰਥ, ਰਥਵਾਨ ਅਨੇਕਾਂ ਮਾਰੇ ਗਏ ਅਤੇ ਅਨੇਕਾਂ ਰਥ ਕੱਟੇ ਗਏ ।।੮੮।।

੩੩- ਦੰਪਤੀ-ਪਤੀ ਇਸਤ੍ਰੀ ਨੇ ਘੋਰ ਜੁੱਧ ਰਚਾ ਲਿਆ ਹੈ ।

੩੪- ਜਿਸ ਨੂੰ ਦੇਖਣ ਸੂਰਜ ਚੰਦਰਮਾਂ ਵੀ ਹਾਜ਼ਰ ਹੋਏ ।

੩੫- ਬ੍ਰਹਮਾ ਹੰਸ ਤੇ ਸਵਾਰ ਹੋ ਕੇ ਜੁਧ ਦੇਖਣ ਆਇਆ ।

੩੬- ਪੰਜ ਰੁਦ੍ਰ ਭੀ ਸੁਭਾਇਵਾਨ ਹੋਇ ਆ ਕੇ ।।੮੯।।

੩੭- ਬਚਿਤ੍ਰ ਦੇਵੀ ਸੁਭਟ ਸਿੰਘ ਨੂੰ ਆਪਣਾ ਪਤੀ ਮੰਨਦੀ ਹੈ ਕਿਉਂਕਿ ਉਸਦਾ ਨਿਸ਼ਚਾ ਹੈ ਜਿਸ ਲਈ ਆਪਣੇ ਪਤੀ ਸੁਭੱਟ ਸਿੰਘ ਦੇ ਬੜੇ ਨਰਮ ਜੇਹੇ ਬਾਣ ਮਾਰਦੀ ਹੈ ਤਾਂਕੇ ਉਸ ਦੀ ਮੌਤ ਨਾ ਹੋ ਜਾਵੇ ।

੩੮- ਆਪਣੇ ਅੰਦਰਲੇ ਦਿਲੋਂ ਉਸ ਨੂੰ ਮਾਰਨਾ ਨਹੀਂ ਚਾਹੁੰਦੀ ।

੩੯- ਉਹ ਸੋਚਦੀ ਹੈ ਕਿ ਕਿਤੇ ਤੀਰ ਲਗ ਕੇ ਪਤੀ ਦੇਵ ਮਰ ਹੀ ਨਾ ਜਾਵੇ ।

੪੦- ਐਸਾ ਨਾਂ ਹੋਵੇ ਕਿ ਮੈਨੂੰ ਸਤੀ ਹੋਣ ਲਈ ਨਾਲ ਅਗਨ ਵਿਚ ਸੜਕੇ ਮਰਨਾ ਪੈ ਜਾਵੇ ।।੯੦।।

੪੧- ਚਾਰ ਪਹਿਰ ਅਰਥਾਤ ਸਾਰਾ ਦਿਨ ਆਪਣੇ ਪਤੀ ਨਾਲ ਲੜਦੀ ਰਹੀ ।

੪੨- ਦੋਹਾਂ ਨੇ ਇੱਕ ਦੂਜੇ ਤੇ ਬਾਣਾਂ ਦੀ ਵਰਖਾ ਕੀਤੀ ।

੪੩- ਇਤਨੇ ਨੂੰ ਸੂਰਜ ਡੁੱਬ ਗਿਆ ।

੪੪- ਚੜ੍ਹਦੀ ਵੱਲੋਂ ਚੰਦ੍ਰਮਾਂ ਪ੍ਰਗਟ ਹੋ ਗਿਆ ।।੯੧।।

੪੫- ਢਲਦੇ-ਢਲਦੇ ਰਾਤ ਹੋ ਗਈ ਸੂਰਮਾਂ ਕੋਈ ਨਾ ਰਿਹਾ ।

੪੬- ਜੰਗ ਕਰਦੇ ਦੋਵੇਂ ਥੱਕ ਗਏ ।

ਕਰਤ ਅਤਿ ਥਕਤ ਭੇ ਰਹਤ ਭਏ ਰਨ ਮਾਹਿ ॥੯੨॥ ਚੌਪਈ ॥ ੧ਲਗੇ ਬ੍ਰਿਨਨ ਕੇ ਘਾਇਲ ਭਏ ॥ ੨ਅਤਿ ਲਰਿ ਅਧਿਕ ਸ੍ਰਮਤ ਹ੍ਵੈ ਗਏ ॥ ੩ਆਹਵ ਬਿਖੈ ਗਿਰੇ ਬਿਸੰਭਾਰੀ ॥ ੪ਕਰ ਤੇ ਕਿਨਹੂੰ ਕ੍ਰਿਪਾਨ ਨ ਡਾਰੀ ॥੯੩॥ ਦੋਹਰਾ ॥ ੫ਪ੍ਰੇਤ ਨਚਹਿ ਜੁਗਨਿ ਹਸਹਿ ਜੰਬੁਕ ਗੀਧ ਫਿਰਾਹਿ ॥ ੬ਨਿਸਿ ਸਿਗਰੀ ਮੁਰਛਿਤ ਰਹੇ ਦੁਹੂੰ ਰਹੀ ਸੁਧਿ ਨਾਹਿ ॥੯੪॥ ੭ਪ੍ਰਾਚੀ ਦਿਸਿ ਰਵਿ ਪ੍ਰਗਟਯਾ ਭਈ ਚੰਦ੍ਰ ਕੀ ਹਾਨਿ ॥ ੮ਪੁਨਿ ਪਤਿ ਤ੍ਰਿਯ ਰਨ ਕੋ ਉਠੇ ਅਧਿਕ ਕੋਪ ਮਨ ਠਾਨਿ ॥੯੫॥ ਚੌਪਈ॥ ੯ਆਠ ਜਾਮ ਦੋਊ ਉਠਿ ਕਰਿ ਲਰੇ ॥ ੧੦ਟੂਕਤ ਤਨੁ ਤ੍ਰਾਨਨ ਕੇ ਝਰੇ ॥ ੧੧ਅਧਿਕ ਲਰਾਈ ਦੁਹੂੰ ਮਚਈ ॥ ੧੨ਅਥਯੋ ਸੂਰ ਰੈਨ ਹ੍ਵੈ ਗਈ ॥੯੬॥ ੧੩ਚਾਰਿ ਬਾਜ ਬਿਸਿਖਨ ਤ੍ਰਿਯ ਮਾਰੇ ॥ ੧੪ਰਥ ਕੇ ਕਾਟਿ ਦੋਊ ਚਕ ਡਾਰੇ ॥ ੧੫ਨਾਥ ਧੁਜਾ ਕਟਿ ਭੂਮਿ ਗਿਰਾਈ ॥ ੧੬ਸੂਤਿ ਦਯਾ ਜਮ ਲੋਕ ਪਠਾਈ ॥੯੭॥ ੧੭ਸੁਭਟ ਸਿੰਘ ਕਹੱ ਪੁਨਿ ਸਰ ਮਾਰਯੋ ॥ ੧੮ਮੁਰਛਿਤ ਕਰਿ ਪ੍ਰਿਥਵੀ ਪਰ ਡਾਰਯੋ ॥ ੧੯ਬਿਨ ਬੁਧਿ ਭਏ ਤਾਹਿ ਲਖ ਲੀਨੋ ॥ ੨੦ਆਪੁ ਬੇਖ ਤਿਹ ਤ੍ਰਿਯ ਕੋ ਕੀਨੋ ॥੯੮॥ ੨੧ਰਥ ਤੇ ਉਤਰਿ ਬਾਰ ਲੈ ਆਈ ॥ ੨੨ਕਾਨ ਲਾਗ ਕਰਿ ਬਾਤ ਸੁਨਾਈ ॥ ੨੩ਸੁਨੋ ਨਾਥ ਮੈ ਤ੍ਰਿਯਾ ਤਿਹਾਰੀ ॥ ੨੪ਤੁਮ ਕੋ ਜੋ ਪ੍ਰਾਨਨ ਤੇ ਪਯਾਰੀ ॥੯੯॥ ਦੋਹਰਾ ॥ ੨੫ਜਲ ਸੀਚੇ ਜਾਗਤਿ ਭਯੋ ਅਤਿ ਤਨ ਲਾਗੇ ਘਾਇ ॥ ੨੬ਭਲੋ ਬੁਰੋ ਖਲ ਅਖਲ ਕੋ ਕਛੁ ਨ ਚੀਨਾ ਜਾਇ ॥੧੦੦॥ ਚੌਪਈ ॥ ੨੭ਤ੍ਰਿਯ ਕੋ ਨਾਮ ਜਬੈ ਸੁਨਿ ਪਾਯੋ ॥ ੨੮ਘੂਮਤ ਘਾਯਲ ਬਚਨ ਸੁਨਾਯੋ ॥ ੨੯ਧੰਨਜ ਧੰਨਜ ਕਰਿ ਕਰੀ ਬਡਾਈ ॥ ੩੦ਕਿਹ ਨਿਮਿਤ ਇਹ ਠਾਂ ਤੂੰ ਆਈ ॥੧੦੧॥ ਦੋਹਰਾ ॥ ੩੧ਸੁਨ ਰਾਜਾ ਮੈ ਲਾਜ ਤਜਿ ਯਾਂਤੇ ਪਹੁੰਚੀ ਆਇ ॥ ੩੨ਜਿਯ ਤੇ ਨਿਰਖਿ ਲਿਆਇ ਹੋ ਮਰੇ ਬਰੌਂਗੀ ਜਾਇ ॥ ੧੦੨॥ ੩੩ਨ੍ਰਿਪ ਘਾਯਲ ਘੂਮਤ ਦ੍ਰਿਗਨ ਮੂੰਦਿ ਬਚਨ ਇਮਿ ਕੀਨ ॥ ੩੪ਮਨ ਬਾਂਛਤ ਬਰੁ ਮਾਂਗਿਯੈ ਮੈ ਤ੍ਰਿਯ ਤੁਮ ਬਰ ਦੀਨ ॥੧੦੩॥ ਚੌਪਈ ॥ ੩੫ਜਬ ਮੈ ਤੁਹਿ ਜੀਵਤ ਲਖਿ ਲਯੋ ॥ ੩੬ਜਨੁ ਬਿਧਿ ਨਯੋ ਜਨਮੁ ਤੂੰਹਿ ਦਯੋ॥ ੩੭ਤਾਂ ਤੇ ਹ੍ਰਿਦੈ ਸੰਕ ਨਹਿ ਧਰਿਯੈ ॥ ੩੮ਬਹੁਰਿ ਬਯਾਹ ਮੋ ਸੌ ਅਬ ਕਰਿਯੈ ॥੧੦੪॥ ੩੯ਜੋ ਤ੍ਰਿਯ ਕਹਾ ਵਹੈ ਪਤਿ ਮਾਨਯੋ ॥ ੪੦ਭੇਦ ਅਭੇਦ ਕਛੁ ਦੁਖਿਤ ਨ ਜਾਨਯੋ ॥ ੪੧ਚਕ ਮਕ ਝਾਰਿ ਆਗਿ ਤਹੱ ਜਾਰੀ ॥ ੪੨ਚਾਰਿ ਭਾਵਰੈ ਲਈ ਪਯਾਰੀ ॥੧੦੫॥ ੪੩ਪੁਨਿ ਬਚਿਤ੍ਰ ਦੇ ਐਸ ਉਚਾਰੋ ॥ ੪੪ਸੁਨੋ ਨਾਥ ਤੁਮ ਬਚਨ ਹਮਾਰੋ ॥ ੪੫ਤ੍ਰਿਪੁਰਾਂਤਕ ਅਰਿ ਅਤਿ ਮੁਹਿ ਭਯੋ ॥ ੪੬ਤੁਮ ਬਿਨੁ ਮੋਹਿ ਅਧਿਕ ਦੁਖ ਦਯੋ ॥੧੦੬॥ ੪੭ਤੁਰਤੁ ਨਾਥ ਹਮ ਸੋ ਉਠਿ ਰਮੋ ॥

ਪਰ ਅਜੇ ਖੜੇ ਦੋਵੇਂ ਜੰਗ ਦੇ ਮੈਦਾਨ ਵਿਚ ਹੀ ਹਨ ।।੯੨।।

੧- ਬਾਣਾਂ ਦੇ ਲੱਗੇ ਜ਼ਖਮਾਂ ਨਾਲ ਘਾਇਲ ਹੋ ਗਏ ਨੇ ਦੋਵੇਂ ।

੨- ਲੜਦੇ ਸਾਰਾ ਦਿਨ ਥਕੇਵੇਂ ਨਾਲ ਚੂਰ ਹੋ ਗਏ ਨੇ ਥੱਕ ਗਏ ਹਨ ।

੩- ਮੈਦਾਨੇ ਜੰਗ ਵਿਚ ਬੇ ਸੰਭਾਲ ਭਾਵ ਬੇਹੋਸ਼ ਹੋ ਕੇ ਡਿੱਗ ਪਏ ।

੪- ਪਰ ਹੱਥ ਵਿਚੋਂ ਕਿਸੇ ਨੇ ਕ੍ਰਿਪਾਨ ਨਹੀ ਸੁਟੀ ।।੯੩।।

੫- ਪ੍ਰੇਤ ਨੱਚਦੇ ਹਨ ਜੁਗਣੀਆਂ ਹੱਸਦੀਆਂ ਹਨ ਗਿਰਝਾਂ ਤੇ ਗਿੱਦੜ ਫਿਰਦੇ ਹਨ ।

੬- ਸਾਰੀ ਰਾਤ ਬੇਹੋਸ਼ ਪਏ ਰਹੇ ਹੋਸ਼ ਨਾ ਆਈ ਦੋਨਾਂ ਨੂੰ ।।੯੪।।

੭- ਸਵੇਰ ਸਾਰ ਸੂਰਜ ਚੜ੍ਹਿਆ ਤੇ ਚੰਦ੍ਰਮਾਂ ਮੱਧਮ ਪੈ ਗਿਆ ।

੮- ਮੁੜ ਫੇਰ ਪਤੀ ਤੇ ਪਤਨੀ ਜੰਗ ਲਈ ਉਠੇ ਪੂਰੇ ਜੋਸ਼ ਨਾਲ ।।੯੫।।

੯- ਇਸੇ ਤਰ੍ਹਾਂ ਅੱਠ ਦਿਨ ਦੋਵੇਂ ਉਠਕੇ ਲੜਦੇ ਰਹੇ ।

੧੦- ਸਰੀਰ ਵਿਚੋਂ ਮਾਸ ਦੇ ਟੁਕੜੇ ਝੜਦੇ ਰਹੇ ਤੇ ਤਨ ਦਾ ਬਲ ਵੀ ਘੱਟ ਗਿਆ ।

੧੧- ਦੋਹਾਂ ਨੇ ਘੋਰ ਲੜਾਈ ਕੀਤੀ ।

੧੨- ਅੱਠਵੇਂ ਦਿਨ ਸੂਰਜ ਛਿਪ ਗਿਆ ਰਾਤ ਪੈ ਗਈ ।।੯੬।।

੧੩- ਚਾਰ ਘੋੜੇ ਤੀਰਾਂ ਨਾਲ ਇਸਤ੍ਰੀ ਨੇ ਮਾਰ ਦਿਤੇ ਰੱਥ ਦੇ ।

੧੪- ਰੱਥ ਦੇ ਦੋਏ ਪਹੀਏ ਤੋੜ ਦਿੱਤੇ ।

੧੫- ਪਤੀ (ਸੁਭਟ ਸਿੰਘ) ਦੇ ਸਿਰ ਦੇ ਤਾਜ ਦੀ ਡੰਡੀ ਕੱਟਕੇ ਧਰਤੀ ਤੇ ਸੁਟ ਦਿਤੀ ।

੧੬- ਰਥ ਦਾ ਚਾਲਕ ਧਰਮ ਰਾਜ ਕੋਲ ਭੇਜ ਦਿੱਤਾ ਰਥਵਾਨ ਭਾਵ ਸ਼ਹੀਦ ਕਰ ਦਿੱਤਾ ।।੯੭।।

੧੭- ਫੇਰ ਸੁਭਟ ਸਿੰਘ ਦੇ ਇੱਕ ਤੀਰ ਮਾਰਿਆ ।

੧੮- ਉਸ ਨੂੰ ਬੇਹੋਸ਼ ਕਰਕੇ ਧਰਤੀ ਤੇ ਸੁੱਟ ਦਿੱਤਾ ।

੧੯- ਜਿਸ ਵੇਲੇ ਬੇਹੋਸ਼ ਹੋਏ ਉਸ ਨੂੰ ਦੇਖਿਆ ।

੨੦- ਆਪ ਉਸ ਨੇ ਆਪਣਾ ਭੇਸ ਸੁਭਟ ਸਿੰਘ ਦੀ ਇਸਤ੍ਰੀ ਵਾਲਾ ਕਰ ਲਿਆ ਅਤੇ ਆਪਣੇ ।।੯੮।।

੨੧- ਰਥ ਤੋਂ ਉਤਰਕੇ ਪਾਣੀ ਲੈ ਕੇ ਆਈ ।

੨੨- ਉਸ ਦੇ ਕੰਨ ਨਾਲ ਮੂੰਹ ਜੋੜ ਕੇ ਕਿਹਾ ਉਸ ਨੂੰ ।

੨੩- ਪਤੀ ਜੀ ਸੁਣੋ ਮੈਂ ਤੇਰੀ ਇਸਤ੍ਰੀ (ਧਰਮ ਪਤਨੀ) ਹਾਂ ।

੨੪- ਜਿਸ ਨੂੰ ਤੁਸੀਂ ਪਰਾਣਾਂ ਤੋਂ ਪਿਆਰੀ ਜਾਣਦੇ ਹੋ ।।੯੯।।

੨੫- ਪਾਣੀ ਮੂੰਹ ਵਿਚ ਪਾਉਣ ਨਾਲ ਹੋਸ਼ ਵਿਚ ਆ ਗਿਆ । ਪਰ ਸਰੀਰ ਤੇ ਘਾਉ ਬਹੁਤ ਲੱਗੇ ਹੋਏ ਸਨ ।

੨੬- ਜਿਸ ਕਰਕੇ ਭਲਾ ਬੁਰਾ ਜਾਂ ਆਪਣਾ ਬੇਗਾਨਾ ਕੁਝ ਨਹੀਂ ਸੀ ਜਾਣਿਆ ਜਾਂਦਾ ਕਿਹੜਾ ਮੂਰਖ ਹੈ ਜਾਂ ਸਿਆਣਾ ? ।।੧੦੦।।

੨੭- ਸੁਭਟ ਸਿੰਘ ਨੇ ਜਦੋਂ ਆਪਣੀ ਇਸਤ੍ਰੀ ਦਾ ਨਾਮ ਸੁਣਿਆ ।

੨੮- ਜ਼ਖਮਾਂ ਨਾਲ ਲੜ ਖੜਾਂਦੇ ਸਹਿਕਦੇ ਹੋਏ ਨੇ ਗਲ ਕਰੀ ।

੨੯- ਕਿ ਤੂੰ ਧੰਨ ਹੈ ਕਹਿ ਕੇ ਉਸ ਦੀ ਵਡਿਆਈ ਕੀਤੀ ।

੩੦- ਤੇ ਕਿਹਾ ਕਿ ਤੂੰ ਇਥੇ ਕਿਸ ਕੰਮ ਲਈ ਆ ਗਈ ਹੈਂ ।।੧੦੧।।

੩੧- ਸ੍ਰੀ ਬਚਿਤ੍ਰ ਦੇਵੀ ਜੋ, ਸੁਭਟ ਸਿੰਘ ਦੀ ਇਸਤ੍ਰੀ ਦੇ ਰੂਪ ਵਿਚ ਸੀ ਬੋਲੀ ਕਿ ਐ ਰਾਜਾ ਸੁਣ ਮੈਂ ਲੋਕ ਲਾਜ ਤਿਆਗ ਕੇ ਇਥੇ ਆ ਕੇ ਪੁੱਜੀ ਹਾਂ ।

੩੨- ਕਿ ਜੇ ਤਾਂ ਪਤੀ ਜੀ ਜਿਉਂਦੇ ਮਿਲ ਗਏ ਤਾਂ ਘਰ ਨੂੰ ਲੈ ਆਵਾਂਗੀ ਜੇਕਰ ਮਰ ਗਏ ਤਾਂ ਸਤੀ ਹੋ ਕੇ ਅਗਲੇ ਲੋਕ ਵਿਚ ਜਾ ਕੇ ਵਿਆਹ ਲਵਾਂਗੀ ।।੧੦੨।।

੩੩- ਰਾਜੇ ਨੇ ਜ਼ਖਮਾ ਕੁਰ੍ਹਕੇ ਤੜਫਦੇ ਨੇ ਨੇਤ੍ਰ ਮੁੰਦ ਲਏ ਤੇ ਇਸ ਤਰ੍ਹਾਂ ਕਿਹਾ ।

੩੪- ਮੈਂ ਤੇਰੇ ਤੇ ਬਹੁਤ ਖੁਸ਼ ਹੋਇਆ ਹਾਂ, ਦਿਲ ਆਉਂਦਾ ਵਰ ਮੰਗ ਲੈ ਐ ਇਸਤ੍ਰੀ ਮੈਂ ਤੇਰਾ ਮੂੰਹ ਮੰਗਿਆ ਵਰਦਾਨ ਦੇਵਾਂਗਾ ।

੩੫- (ਇਸਤਰੀ ਨੇ ਕਿਹਾ) ਜਦੋਂ ਮੈਂ ਤੁਹਾਨੂੰ ਜਿਉਂਦਾ ਦੇਖ ਲਿਆ ।।੧੦੩।।

੩੬- ਕਿ ਬਿਧਾਤਾ ਨੇ ਤੁਹਾਨੂੰ ਨਵਾਂ ਜਨਮ ਦਿੱਤਾ ਹੈ ।

੩੭- ਇਸ ਲਈ ਮਨ ਵਿਚ ਕੋਈ ਸੰਕਾ ਨਾ ਰੱਖਕੇ ।

੩੮- ਮੇਰੇ ਨਾਲ ਵਿਆਹ ਕਰ ਲਵੋ ਹੁਣ ਦੁਬਾਰਾ ।।੧੦੪।।

੩੯- ਜੋ ਉਸ ਇਸਤ੍ਰੀ ਨੇ ਕਿਹਾ ਉਹੀ ਉਸਦੇ ਪਤੀ ਨੇ ਮੰਨ ਲਿਆ ।

੪੦- ਸਾਰੇ ਭੇਦ ਭਾਉ ਭੁਲ ਗਏ ਅਤੇ ਆਪਣੇ ਦੁਖ ਨੂੰ ਵੀ ਭੁਲਾ ਦਿੱਤਾ ।

੪੧- ਬਚਿਤ੍ਰ ਦੇਵੀ ਨੇ ਝਟ ਹੀ ਕੱਖ ਕੱਠੇ ਕਰਕੇ ਜਾਂ ਪੱਥਰ ਦੁਆਰਾ ਅਗਨ ਬਾਲ ਲਈ ।

੪੨- ਉਸ ਦੇ ਦੁਆਲੇ ਦੋਨਾਂ ਨੇ ਮਿਲਕੇ ਚਾਰ ਪ੍ਰਕਰਮਾਂ ਕਰ ਲਈਆਂ ਤੇ ਸੱਚ ਦੇ ਪਤੀ ਪਤਨੀ ਬਣ ਗਏ (ਇਹ ਪੁਰਾਤਨ ਹਿੰਦੂਮੱਤ ਦੀ ਰੀਤ ਹੈ ) ।।੧੦੫।।

੪੩- ਫੇਰ ਬਚਿਤ੍ਰ ਦੇਵੀ ਨੇ ਐਓ ਕਿਹਾ ।

੪੪- ਐ ਪਤੀ ਦੇਵ ਮੇਰੀ ਗਲ ਸੁਣੋ ਹੁਣ !

੪੫- ਮੇਰੇ ਤੇ ਕਾਮ ਦਾ ਪ੍ਰਭਾਵ ਹੋ ਗਿਆ ਹੈ ਮੈਂ ਕਾਮਾਤੁਰ ਹਾਂ ।

੪੬- ਤੇਰੇ ਬਿਨਾਂ ਇਸ ਨੇ ਮੈਨੂੰ ਬਹੁਤ ਦੁਖੀ ਹੀ ਕੀਤਾ ਹੈ ।।੧੦੬।।

੪੭- ਐ ਪਤੀ ਹੁਣ ਉਠਕੇ ਮੇਰੇ ਨਾਲ ਭੋਗ ਕਰੋ ।

੧ਸਭ ਅਪਰਾਧ ਹਮਾਰੋ ਛਮੋ ।। ੨ਤਬ ਰਾਜਾ ਤਿਹ ਸਾਥ ਬਿਹਾਰਯੋ ।। ੩ਤ੍ਰਿਯ ਕੋ ਤਾਪ ਦੂਰਿ ਕਰਿ ਡਾਰਜੋ ।।੧੦੭।। ਦੋਹਰਾ ।। ੪ਲਪਟਿ ਲਪਟਿ ਰਾਜਾ ਰਮਯੋ ਚਿਮਟਿ ਚਿਮਟਿ ਗਈ ਤ੍ਰਿਯ ।। ੫ਬਿਕਟ ਸੁ ਦੁਖ ਝਟ ਪਟ ਕਟੇ ਅਧਿਕ ਬਢਾ ਸੁਖ ਜੀਯ ।।੧੦੮।। ਚੌਪਈ ।। ੬ਪਤਿ ਰਤਿ ਕਰਿ ਰਥ ਲਯੋ ਚੜ੍ਹਾਈ ।। ੭ਬਰਜੋ ਪ੍ਰਾਤ ਦੁੰਦਭੀ ਬਜਾਈ ।। ੮ਸਭ ਰਾਜਨ ਕੋ ਦਲ ਬਲ ਹਰਾ ।। ੯ਆਪਨ ਸੁਭਟ ਸਿੰਘ ਪਤਿ ਕਰਾ ।।੧੦੯।। ਦੋਹਰਾ ।। ੧੦ਤੁਮਲ ਜੁੱਧੁ ਤਿਹ ਤ੍ਰਿਯ ਕਰਾ ਸਭ ਰਾਜਨ ਕੋ ਘਾਇ ।। ੧੧ਸੁਭਟ ਸਿੰਘ ਕੋ ਪਤਿ ਕਰਾ ਜੈ ਦੁੰਦਭੀ ਬਜਾਇ ।।੧੧੦।। ੧੨ਹੈ ਗੈ ਰਥ ਬਾਜੀ ਹਨੇ ਛੀਨ ਨ੍ਰਿਪਨ ਬਲ ਕੀਨ ।। ੧੩ਸਮਰ ਸੁਯੰਬਰ ਜੀਤਿ ਕਰਿ ਸੁਭਟ ਸਿੰਘ ਪਤਿ ਲੀਨ ।।੧੧੧।। ਚੌਪਈ ।। ੧੪ਦਾਨਵਿੰਦ੍ਰ ਪ੍ਰਿਥਵੀਸ ਸੰਘਾਰੇ ।। ੧੫ਹੈ ਗੈ ਰਥ ਪੈਦਲ ਦਲਿ ਡਾਰੇ ।। ੧੬ਕਿਸੂ ਬੀਰ ਕੋ ਭੈ ਨ ਧਰਤ ਭੀ ।। ੧੭ਸੁਭਟ ਸਿੰਘ ਕਹੱ ਜੀਤ ਬਰਤ ਭੀ ।।੧੧੨।। ੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਬਾਵਨੋ ਚਰਿਤ੍ਰ

ਸਮਾਪਤੁ ਮਸਤੁ ਸੁਭ ਮਸਤੁ।।੫੨।।੯੮੯।।ਅਫਜੂੰ।।

ਚੌਪਈ ।। ੧੮ਰਾਨੀ ਏਕ ਠਵਰ ਇੱਕ ਰਹੈ ।। ੧੯ਬਿਜੈ ਕੁਅਰਿ ਤਾਂ ਕੋ ਜਗ ਕਹੈ ।। ੨੦ਬਡੇ ਰਾਜ ਕੀ ਦੋਹਿਤਾ ਸੋਹੈ ।। ੨੧ਜਾ ਸਮ ਅਵਰ ਨ ਦੂਸਰ ਕੋ ਹੈ ।। ੧।। ੨੨ਤਿਨ ਸੁੰਦਰ ਇੱਕ ਪੁਰਖ ਨਿਹਾਰਾ ।। ੨੩ਕਾਮ ਬਾਨ ਤਾਕੇ ਤਨ ਮਾਰਾ ।। ੨੪ਨਿਰਖਿ ਸਜਨ ਕੀ ਛਬਿ ਉਰਝਾਈ ।। ੨੫ਪਠੈ ਸਹਚਰੀ ਲਯੋ ਬਲਾਈ ।।੨।। ੨੬ਕਾਮ ਕੇਲ ਤਿਹ ਸੰਗ ਕਮਾਯੋ ।। ੨੭ਭਾਂਤਿ ਭਾਤਿ ਸੌਂ ਗਰੇ ਲਗਾਯੋ ।। ੨੮ਰਾਤ੍ਰਿ ਦੋ ਪਹਿਰ ਬੀਤੇ ਸੋਏ ।। ੨੯ਚਿਤ ਕੇ ਦੁਹੂੰ ਸਕਲ ਦੁਖ ਖੋਏ ।।੩।। ੩੦ਸੋਵਤ ਉਠੇ ਬਹੁਰਿ ਰਤਿ ਮਾਨੈ ।। ੩੧ਰਹੀ ਰੈਨਿ ਜਬ ਘਰੀ ਪਛਾਨੈ ।। ੩੨ਆਪ ਚੇਰੀਯਹਿ ਜਾਇ ਜਗਾਵੈ ।। ੩੩ਤਿਹੱ ਸੰਗ ਦੈ ਉਹਿ ਧਾਮ ਪਠਾਵੈ ।।੪।। ੩੪ਇਹ ਬਿਧਿ ਸੋ ਤਿਹੱ ਰੋਜ ਬੁਲਾਵੈ ।। ੩੫ਮੀਤ ਰਾਤ੍ਰਿ ਕੇ ਧਾਮ ਪਠਾਵੈ ।। ੩੬ਲਪਟਿ ਲਪਟਿ ਤਾਂ ਸੌ ਰਤਿ ਮਾਨੈ ।। ੩੭ਭੇਦ ਔਰ ਕੋਊ ਪੁਰਖ ਨ ਜਾਨੈ ।।੫।। ੩੮ਏਕ ਦਿਵਸ ਤਿਹ ਲਿਯਾ ਬੁਲਾਈ ।। ੩੯ਕਾਮ ਕੇਲ ਕਰਿ ਦਯੋ ਉਠਾਈ ।। ੪੦ਚੇਰੀ ਕਹ ਨਿੰਦ੍ਰਾ ਅਤਿ ਭਈ ।। ੪੧ਸੋਇ ਰਹੀ ਤਿਹ ਸੰਗ ਨ ਗਈ ।।੬।। ੪੨ਚੇਰੀ ਬਿਨਾ ਜਾਰ ਹੂੰ ਧਾਯੋ ।। ੪੩ਚੌਕੀ ਹੁਤੀ ਤਹਾਂ ਚਲਿ ਆਯੋ ।। ੪੪ਤਾਂ ਕੋ ਕਾਲ ਪਹੂੰਚਯੋ ਆਈ ✡।। ੪੫ਤਿਨ ਮੂਰਖ ਕਛੁ ਬਾਤ ਨ ਪਾਈ ।।੭।। ਦੋਹਰਾ ।। ੪੬ਕੋ ਹੈ ਰੇ ਤੈਂ ਕਹ ਚਲਾ ਹਜਾਂ ਆਯੋ ਕਿਹ ਕਾਜ ।। ੪੭ਯਹ ਤਿਹ ਬਾਤ ਨ

✡ਭਾਂਵੇ ਹੈ ਇਸਤ੍ਰੀ ਜਾਂ ਹੈ ਪੁਰਸ਼ ਇਹਨਾਂ ਵਿਚੋਂ ਕੋਈ ਵੀ ਪਰਾਏ ਘਰ ਜਾਂਦਾ ਨਹੀ ਸੋਭਦਾ ਬਾਣੀ ਇਸਨੂੰ ਸਰਪ ਦੀ ਸੰਗਤ ਦੀ ਤੁਲਨਾ ਦਿੰਦੀ ਹੈ – ਅਤੇ ਕਹਿੰਦੀ ਹੈ ਕਿ – ਐ ਮੂਰਖ ਮਨ ਕੀ ਤੂੰ ਇੱਕ ਪਲਕੁ (ਨਿਮਖ) ਦੇ ਸਵਾਦ ਨੂੰ ਤੱਕ ਕੇ ਭੁੱਲ ਗਿਆ ਹੈਂ ਯਾਦ ਰੱਖ ਇਹ ਪ੍ਰਾਏ ਘਰ ਦਾ ਸੰਗ ਐਸਾ ਹੈ ਜੈਸਾ ਸ੍ਰਪ ਦੀ ਸੰਗਤ ਵਿਚ ਕਦੇ ਵੀ ਜੀਵਨ ਮੌਤ ਤੋਂ ਅਚਿੰਤ ਨਹੀਂ ਹੋ ਸਕਦਾ, ਅਰਥਾਤ ਕਦੇ ਵੀ ਖਤਰਾ ਵਾਪਰ ਸਕਦਾ ਹੈ ।

ਮਹਾਂ ਬਚਨ ਹੈ –

ਪਲਕ ਦ੍ਰਿਸਟਿ ਦੇਖ ਭੂਲੋ ਆਕ ਨੀਮ ਕੋ ਤੂਮਰ ।।
ਜੈਸਾ ਸੰਗ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹ ਪਰ ਗ੍ਰਿਹ ।।

ਜਿਵੇਂ ਅੱਕ ਤੇ ਨਿੰਮ ਤੱਕਣ ਨੂੰ ਸੁੰਦਰ ਦਿਸਦੇ ਨੇ ਪਰ ਇਹਨਾਂ ਦਾ ਸਵਾਦ ਕੌੜਾ ਹੁੰਦਾ ਹੈ ।

ਪਰ ਇਸਤ੍ਰੀ ਸਿਉ ਨੇਹੁ ਲਗਾਵੈ ।। ਕਹੈ ਗੋਬਿੰਦ ਸਿੰਘ ਉਹ ਸਿਖ ਨਹੀਂ ਭਾਵੈ।।
।।ਸ੍ਰੀ: ਮੁ: ਵਾ: ਪਾ: ੧੦।।

ਅਨੇਕਾਂ ਪ੍ਰਕਣ ਯੋਜਤ ਕਰਕੇ ਆਪਣੇ ਸਿੱਖਾਂ ਤੇ ਪਾਠਕਾਂ ਨੂੰ ਇਨ੍ਹਾਂ ਚਸਕਿਆਂ ਤੋਂ ਜਾਣੂ ਕਰਾਕੇ ਉਸਦੇ ਸਿੱਟੇ ਵਿਖਾ ਰਹੇ ਨੇ ਕਿ ਇਸ ਬਿਜੈ ਕੁਅਰ ਦੇ ਮੀਤ ਦਾ ਤੱਕੋ ਕਿ ਕੀ ਹਸ਼ਰ ਹੋਇਆ । ਜਿਹੜੀ ਰਾਣੀ ਉਸ ਨਾਲ ਪ੍ਰੇਮ ਕਰਦੀ ਸੀ ਗਲੇ ਲੱਗ–ਲੱਗ ਚਿਮਟ–ਚਿਮਟ ਉਸ ਨਾਲ ਖੁਸ਼ੀਆਂ ਮਾਣਦੀ ਸੀ ਉਹ ਹੁਣ ਆਪਣੀ ਪਤਿ ਅਬਰੂ ਬਚਾਉਣ ਲਈ ਉਸ ਦੀ ਕਾਤਲ ਬਣ ਗਈ ਹੈ । ਉਸ ਨੂੰ ਕਾਬੂ ਆਏ ਨੂੰ ਛੁਡਾਉਣ ਦੀ ਥਾਂ, ਬਜਾਇ ਚੋਰ ਦਾ ਫਤਵਾ ਲੱਗਣ ਦੇ ਰਾਜੇ ਦਾ ਕਾਤਲ ਕਰਾਰ ਦਿੱਤਾ ਗਿਆ । ਹੋ ਸਕਦਾ ਸੀ ਚੋਰੀ ਦੇ ਕੇਸ ਵਿਚ ਕੁਝ ਕੈਦ ਜਾਂ ਦੰਡ ਭਰ ਕੇ ਜੀਵਤ ਰਹਿ ਜਾਂਦਾ ਪਰ ਬਿਜੈ ਕੁਅਰ ਨੇ ਤਾਂ ਸਾਫ ਹੀ ਕਹਿ ਦਿੱਤਾ ਕਿ ਇਹ ਰਾਜੇ ਨੂੰ ਕਤਲ ਕਰਨ ਆਇਆ ਸੀ । ਜਿਸ ਦਾ ਦੰਡ ਮੌਤ ਤੋਂ ਘੱਟ ਅਸੰਭਵ ਸੀ ਸੋ ਦਿਤਾ ਗਿਆ ਉਸ ਨੂੰ ਕਤਲ ਕਰਕੇ ਸਤਲੁਜ ਦਰਿਆ ਵਿਚ ਰੋੜ੍ਹ ਦਿੱਤਾ ਗਿਆ ।

ਇਸ ਤੇ ਵਾਰਸ਼ ਸ਼ਾਹ ਵੀ ਆਪਣੀ ਦਲੀਲ ਦਿੰਦਾ ਲਿਖਦਾ ਹੈ । ਕਿ ਲੋਕੋ ਯਾਦ ਰੱਖੋ :–

ਅਤਰ ਲਗਸੀ ਓਹਨ੍ਹਾਂ ਦੇ ਲੀੜਿਆਂ ਨੂੰ ਜਿਹੜੇ ਸੁਹਬਤੀ ਹੋਣ ਅਤਾਰ ਦੇ ਜੀ ।
ਵਾਰਿਸ਼ ਰੰਨ, ਤਲਵਾਰ ਤੇ ਤੀਰ ਘੋੜਾ, ਚਾਰੇ ਥੋਕ ਇਹ ਕਿਸੇ ਦੇ ਯਾਰ ਨਾਹੀਂ ।

੧- ਜੋ ਮੈਂ ਜੁੱਧ ਵੇਲੇ ਆਪ ਨਾਲ ਸੱਟਾਂ ਮਾਰਨ ਦੀ ਅਵੱਗਿਆ ਕੀਤੀ ਹੈ ਉਹ ਅਪ੍ਰਾਧ ਮੇਰੇ ਬਖਸ਼ ਦਿਓ ।

੨- ਤਾਂ ਉਸ ਵੇਲੇ ਪ੍ਰੇਮ ਬੰਧਨ ਵਿਚ ਬੱਧਿਆ ਰਾਜਾ ਜਿਹੜਾ ਕਹਿੰਦਾ ਸੀ ਮੈਂ ਦੂਜਾ ਵਿਆਹ ਨਹੀਂ ਕਰਨਾ ਪਰ ਹੁਣ ਉਸ ਨੇ ਦੇਰ ਨਾਂ ਕੀਤੀ ।

੩- ਉਸ ਇਸਤ੍ਰੀ ਦੇ ਮਨ ਦੀ ਤਪਸ਼ ਦੂਰ ਕਰ ਦਿੱਤੀ ।।੧੦੭।।

੪- ਅੰਕ ਭਰ-ਭਰ ਕੇ ਰਾਜੇ ਨੇ ਪ੍ਰੇਮ ਕੀਤਾ ਅਤੇ ਉਹ ਇਸਤ੍ਰੀ ਉਸਦੀ ਛਾਤੀ ਨਾਲ ਚਿਮਟ ਗਈ ।

੫- ਉਸ ਦੇ ਸਾਰੇ ਦੁਖ ਦੂਰ ਹੋ ਗਏ ਦਿਲ ਵਿਚ ਬਹੁਤ ਸੁਖ ਮਹਿਸੂਸ ਕੀਤਾ ।।੧੦੮।।

੬- ਪਤੀ ਨਾਲ ਸੁਹਾਗ ਕ੍ਰੀੜਾਂ ਕਰਕੇ ਰਥ ਪਰ ਆਪਣੇ ਨਾਲ ਬਠਾ ਲਿਆ ।

੭- ਦੂਸਰੇ ਦਿਨ ਢੋਲ ਢਮੱਕੇ ਨਾਲ ਵਿਆਹ ਦਾ ਜਸ਼ਨ ਮਨਾ ਲਿਆ ।

੮- ਸਾਰੇ ਰਾਜਿਆਂ ਦਾ ਜੁੱਧ ਬਲ ਹਰਾ ਦਿੱਤਾ ।

੯- ਸਾਰਿਆਂ ਨੂੰ ਹਰਾਕੇ ਬਚਿਤ੍ਰ ਦੇਵੀ ਨੇ ਆਪਣੇ ਨਿਸ਼ਚੇ ਦੀ ਪੂਰਤੀ ਕਰਕੇ ਸੁਭਟ ਸਿੰਘ ਨੂੰ ਹੀ ਪਤੀ ਬਣਾਇਆ ।।੧੦੯।।

੧੦- ਸਿਟੇ ਵਜੋਂ ਲਿਖਦੇ ਹਨ ਕਿ ਬਚਿਤ੍ਰ ਦੇਵੀ ਨੇ ਘੋਰ ਜੁੱਧ ਕਰਿਆ ਸਾਰਿਆਂ ਰਾਜਿਆਂ ਨੂੰ ਮਾਰ ਕੇ ।

੧੧- ਆਪਣੇ ਨਿਸ਼ਚੇ ਦੀ ਪੂਰਤੀ ਕਰਦੀ ਹੋਈ ਬਚਿਤ੍ਰ ਦੇਵੀ ਨੇ ਸੁਭਟ ਸਿੰਘ ਨੂੰ ਹੀ ਢੋਲ ਨਗਾਰੇ ਬਜਾ ਕੇ ਪਤੀ ਕੀਤਾ ।।੧੧੦।।

੧੨- ਹਾਥੀ ਘੋੜੇ ਰਥ ਰਥੀ ਤੇ ਫੌਜੀ ਸਾਰੇ ਰਾਜਿਆਂ ਦਾ ਜੋਰ (ਬਲ) ਖੋਹ ਕੇ ਹੀਣ ਕਰਕੇ

੧੩- ਜੁੱਧ ਸੁਅੰਬਰ ਜਿੱਤਕੇ ਸੁਭਟ ਸਿੰਘ ਨੂੰ ਹੀ ਪਤੀ ਬਣਾਇਆ ।।੧੧੧।।

੧੪- ਦਾਨਵਿੰਦ੍ਰ ਜਿਹੇ ਪ੍ਰਿਥਵੀ ਪਤੀ ਮਾਰੇ ।

੧੫- ਹਾਥੀ ਘੋੜੇ ਰਥ, ਪੈਦਲ ਦਲ ਢੇਰੀ ਕੀਤੇ ।

੧੬- ਕਿਸੇ ਸੂਰਮੇ ਦਾ ਭੈ ਉਸਨੇ ਨਹੀਂ ਕੀਤਾ ।

੧੭- ਸੁਭਟ ਸਿੰਘ ਨੂੰ ਵੰਗਾਰ ਕੇ ਲਲਕਾਰ ਕੇ ਜਿੱਤ ਕੇ ਉਸ ਨੂੰ ਵਰ ਲਿਆ ।

ਇਥੇ ਇਹ ੫੨ਵਾਂ ਪ੍ਰਕਰਣ ਸਮਾਪਤ ਹੈ ।।੫੨।।੯੯੯।।ਅਫ਼ਜੂੰ।।

੧੮- ਇੱਕ ਥਾਂ ਇਕ ਰਾਣੀ ਰਹਿੰਦੀ ਸੀ ।

੧੯- ਜਿਸਨੂੰ ਜਗਤ ਬਿਜੈ ਕੁਆਰਿ ਕਰਕੇ ਕਹਿੰਦਾ ਸੀ ।

੨੦- ਜੋ ਇੱਕ ਬਹੁਤ ਵੱਡੇ ਰਾਜੇ ਦੀ ਪੁਤ੍ਰੀ ਸੀ ।

੨੧- ਜਿਸ ਦੇ ਬਰਾਬਰ ਦਾ ਹੋਰ ਕੋਈ ਰਾਜਾ ਨਹੀਂ ਸੀ ।।੧।।

੨੨- ਉਸ ਨੇ ਇੱਕ ਸੁੰਦਰ ਪੁਰਖ ਦੇਖਿਆ ।

੨੩- ਜਿਸ ਨੂੰ ਤੱਕ ਕੇ ਉਸਦੇ ਸੀਨੇ ਵਿਚ ਕਾਮ ਨੇ ਤੀਰ ਮਾਰ ਦਿੱਤਾ ।

੨੪- ਉਸ ਨੂੰ ਸੱਜਨ ਸਮਝ ਕੇ ਉਸਦੀ ਛਬਿ ਨੂੰ ਤੱਕ ਕੇ ਉਸਦੇ ਪ੍ਰੇਮ ਜਾਲ ਵਿਚ ਉਲਝ ਗਈ ।

੨੫- ਗੋਲੀ ਨੂੰ ਭੇਜਕੇ ਉਸ ਪੁਰਸ਼ ਨੂੰ ਘਰ ਬੁਲਾ ਲਿਆ ।।੨।।

੨੬- ਉਸ ਦੇ ਨਾਲ ਪ੍ਰੇਮ ਕ੍ਰੀੜਾ ਕੀਤਾ ।

੨੭- ਤਰ੍ਹਾਂ-ਤਰ੍ਹਾਂ ਉਸ ਨੂੰ ਗਲੇ ਨਾਲ ਲਾਇਆ ।

੨੮- ਰਾਤ ਦੇ ਦੋ ਪਹਿਰ ਸੁੱਤਿਆਂ ਨੂੰ ਬੀਤ ਗਏ ।

੨੯- ਸਾਰੇ ਦਿਲ ਅਰਮਾਨ ਪੂਰੇ ਕੀਤੇ ਤੇ ਦੁੱਖ ਭੂਲ ਗਏ ।।੩।।

੩੦- ਸੌਂ ਕੇ ਉਠਣ ਫੇਰ ਪ੍ਰੇਮ ਪੀਂਘ ਪਾ ਲੈਣ ।

੩੧- ਜਦੋਂ ਦੇਖਦੇ ਕਿ ਰਾਤ ਇੱਕ ਪਹਿਰ ਬਾਕੀ ਹੈ ।

੩੨- ਤਾਂ ਰਾਣੀ ਆਪ ਜਾ ਕੇ ਗੋਲੀ ਨੂੰ ਜਗਾ ਲੈਂਦੀ ।

੩੩- ਗੋਲੀ ਨੂੰ ਨਾਲ ਭੇਜ ਕੇ ਉਸ ਪੁਰਸ਼ ਨੂੰ ਵਾਪਸ ਘਰ ਪਹੁੰਚਾ ਦਿੰਦੀ ।।੪।।

੩੪- ਇਸੇ ਤਰ੍ਹਾਂ ਉਸ ਨੂੰ ਹਰ ਰੋਜ਼ ਬੁਲਾ ਲੈਂਦੀ ।

੩੫- ਰਾਤ ਦੇ ਅਖੀਰਲੇ ਸਮੇਂ ਉਸ ਨੂੰ ਘਰ ਭੇਜ ਦਿੰਦੀ ।

੩੬- ਖੂਬ ਨਾਲ ਚਿਮਟ ਕੇ ਖੁਸ਼ੀਆਂ ਮਾਣਦੇ ।

੩੭- ਕਿਸੇ ਵੀ ਹੋਰ ਪੁਰਖ ਨੂੰ ਇਹ ਭੇਦ ਨਹੀਂ ਸੀ ਲੱਗਾ ।।੫।।

੩੮- ਇੱਕ ਦਿਨ ਉਸ ਨੂੰ ਬੁਲਾ ਤਾਂ ਲਿਆ ।

੩੯- ਕਾਮ ਕ੍ਰੀੜਾ ਕਰਕੇ ਤੋਰ ਦਿੱਤਾ ।

੪੦- ਗੋਲੀ ਉਸ ਦਿਨ ਨੀਂਦ ਨਾਲ ਬੇਹੋਸ਼ ਸੀ ।

੪੧- ਜਿਸ ਲਈ ਜਗਾਣ ਉਪ੍ਰੰਤ ਫੇਰ ਪੈ ਕੇ ਸੌਂ ਗਈ ਅਤੇ ਉਸ ਦੇ ਨਾਲ ਨਾ ਗਈ ।।੬।।

੪੨- ਗੋਲੀ ਤੋਂ ਬਿਨਾਂ ਰਾਣੀ ਦਾ ਯਾਰ ਇਕੱਲਾ ਹੀ ਤੁਰ ਪਿਆ ।

੪੩- ਅੱਗੇ ਜਿਥੇ ਪੁਲੀਸ ਦੀ ਚੌਕੀ ਸੀ ਉਥੇ ਆ ਗਿਆ ।

੪੪- ਬਸ ਉਥੇ ਸਮਝੋ ਕਿ ਉਸਦਾ ਕਾਲ ਆ ਕੇ ਪਹੁੰਚ ਗਿਆ ।

੪੫- ਪਰ ਉਹ ਮੂਰਖ ਇਹ ਗੱਲ ਨਾ ਜਾਣ ਸਕਿਆ ।।੭।।

੪੬- ਚੌਕੀ ਤੇ ਖੜੇ ਸਿਪਾਹੀ ਨੇ ਪੁਛਿਆ ਕਿ ਤੂੰ ਕੌਣ ਹੈਂ ਤੇ ਕਿਥੇ ਚਲਿਆ ਹੈਂ ਐਥੇ ਕਿਸ ਕੰਮ ਆਇਆ ਹੈ ?

੪੭- ਇਹ ਇਹਨਾਂ ਗੱਲਾਂ ਦਾ ।

੩੬- ਖੂਬ ਨਾਲ ਚਿਮਟ ਕੇ ਖੁਸ਼ੀਆਂ ਮਾਣਦੇ ।

ਸਹ ਸਕਯੋ ਚਲਾ ਤੁਰਤੁ ਦੈ ਭਾਜ ।।੮।। ੧ਤਿਨੈ ਹਟਾਵੈ ਜ਼੍ਰਾਬ ਦੈ ਚੇਰੀ ਹੁਤੀ ਨ ਸਾਥ ।। ੨ਧਾਇ ਪਰੇ ਤੇ ਚੋਰ ਕਹਿ ਗਹਿ ਲੀਨਾ ਤਿਹ ਹਾਥ ।।੯।। ਚੌਪਈ ।। ੩ਚਲੀ ਖਬਰ ਰਾਨੀ ਪਹਿ ਆਈ ।। ੪ਬੈਠੀ ਕਹਾ ਕਾਲ ਦੀ ਖਾਈ ।। ੫ਤੁਮਰੋ ਮੀਤ ਚੋਰ ਕਰਿ ਗਹਯੋ ।। ੬ਸਭਹੂੰ ਭੇਦ ਤੁਹਾਰੋ ਲਹਯੋ ।।੧੦।। ੭ਰਾਨੀ ਹਾਥ ਹਾਥ ਸੌ ਮਾਰਯੋ ।। ੮ਕੇਸ ਪੇਸ ਸੋ ਜੂਟ ਉਪਾਰਿਜੋ ।। ੯ਜਾ ਦਿਨ ਪਿਯ ਪਯਾਰੇ ਬਿਛੁਰਾਹੀ ।। ੧੦ਤਾ ਸਮ ਦੁਖ ਜਗ ਦੂਸਰ ਨਾਹੀ ।।੧੧।। ਦੋਹਰਾ ।। ੧੧ਲੋਕ ਲਾਜ ਕੇ ਤ੍ਰਾਸ ਤੇ ਤਾਹਿ ਨ ਸਕੀ ਬਚਾਇ ।। ੧੨ਮੀਤ ਪ੍ਰੀਤ ਤਜਿ ਕੈ ਹਨਾ ਸਤੁਦ੍ਰਵ ਦਯੋ ਬਹਾਇ ।।੧੨।। ਚੌਪਈ ।। ੧੩ਕਹਯੋ ਕਿ ਯਹ ਨ੍ਰਿਪ ਬਧ ਕਹ ਆਯੋ ।। ੧੪ਇਹ ਪੂਛਹੁ ਤੁਹਿ ਕਵਨ ਪਠਾਯੋ ।। ੧੫ਮਾਰ ਤੁਰਤ ਤਹਿ ਨਦੀ ਬਹਾਯੋ ।। ੧੬ਭੇਦ ਦੂਸਰੇ ਪੁਰਖ ਨ ਪਾਯੋ ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਤ੍ਰਿਪਨੋ ੫੩ਵਾਂ ਚਰਿਤ੍ਰ ਸਮਾਪਤ ੫੩।੧੦੦੨।।ਅਫਜੂੰ।।

ਦੋਹਰਾ ।। ੧੭ਮੰਤ੍ਰੀ ਕਥਾ ਸਤਾਇਸੀ ਦੁਤਿਯ ਕਹੀ ਨ੍ਰਿਪ ਸੰਗ ।। ੧੮ਸੋ ✡ਕਬਿਰਾਮ ਔਰੈ ਚਲੀ ਤਬ ਹੀ ਕਥਾ ਪ੍ਰਸੰਗ ।।੧।। ੧੯ਤ੍ਰਿਤਿਯਾ ਮੰਤ੍ਰੀ ਯੌ ਕਹੀ ਸੁਨਹੁ ਕਥਾ ਮਮ ਨਾਥ ।। ੨੦ਇਸਤ੍ਰੀ ਕਰਾ ਚਰਿਤ੍ਰ ਇਕ ਕਹੋ ਤੁਹਾਰੇ ਸਾਥ ।।੨।। ਚੌਪਈ ।। ੨੧ਚਾਂਬਾ ਜਾਟ ਹਮਾਰੇ ਰਹੈ ।। ੨੨ਜਾਤਿ ਜਾਟ ਤਾਂ ਕੀ ਜਗ ਕਹੈ ।। ੨੩ਕਾਂਧਲ ਤਾਂਕੀ ਤ੍ਰਿਯ ਸੌ ਰਹਈ ।। ੨੪ਬਾਲਮਤੀ ਕਹੱ ਸੁ ਕਛੁ ਨ ਕਹਈ ।।੩।। ਦੋਹਰਾ ।। ੨੫ਏਕ ਚੱਛ ਤਾਂ ਕੇ ਰਹੈ ਮੁਖ ਕਰੂਪ ਕੇ ਸਾਥ ।। ੨੬ਬਾਲਮਤੀ ਕੋ ਭਾਖਈ ਬਿਹਸਿ ਆਪੁ ਕੋ ਨਾਥ।।੪।।ਚੌਪਈ ।। ਰੈਨਿ ਭਈ ਕਾਂਧਲ ਤਹਂ ਆਵਤ ।। ੨੮ਲੈ ਜਾਂਘੈ ਦੋਊ ਭੋਗ ਕਮਾਵਤ ।। ੨੯ਕਛੁਕ ਜਾਗਿ ਜਬ ਪਾਵ ਡੁਲਾਵੈ ।। ੩੦ਦ੍ਰਿਗ ਪਰ ਹਾਥ ਰਾਖਿ ਤ੍ਰਿਯ ਜਾਵੈ ।।੫।। ੩੧ਹਾਥ ਧਰੇ ਰਜਨੀ ਜੜ੍ਹ ਜਾਨੈ ☐।। ੩੨ਸੋਇ ਰਹੈ ਨਹਿ ਕਛੂ ਬਖਾਨੈ ।। ੩੩ਇੱਕ ਦਿਨ ਨਿਰਖਿ ਜਾਰ ਕੋ ਧਾਯੋ ।। ੩੪ਏਕ ਚੱਛ ਅਤਿ ਕੋਪ ਜਗਾਯੋ ।।੬।। ਦੋਹਰਾ ।। ੩੫ਕਾਢਿ ਕ੍ਰਿਪਾਨ ਪਹੁੰਚਿਯੋ ਤਬੈ ਤੁਰਤ ਹੀ ਜਾਰ ।। ੩੬ਭਰਿ ਮੁੰਠੀ ਕਰ ਰੇਤ ਕੀ ਗਯੋ ਆਂਖਿ ਮੈਂ ਡਾਰਿ ।।੭।। ੩੭ਅੰਧ ਭਯੋ ਬੈਠੋ ਰਹਯੋ ਗਯੋ ਜਾਰ ਤਬ ਭਾਜ ।। ੩੮ਏਕ ਚੱਛੁ ਕੀ ਬਾਤ ਸੁਨਿ ਰੀਝ ਰਹੇ ਮਹਾਰਾਜ ।।੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਅਰੰਜਵੋਂ

ਸਮਾਪਤ ਮਸਤੁ ਸੁਭ ਮਸਤ ।। ੫੪।।੧੦੧੦।।ਅਫਜੂੰ।।

✡ਅੰਮ੍ਰਤ ਸੰਚਾਰ ਤੋਂ – ਪਹਿਲਾਂ ਨਾਂ ਹੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੂੰ ਕੋਈ ਗੁਰੂ ਗੋਬਿੰਦ ਸਿੰਘ ਹੀ ਕਹਿੰਦਾ ਸੀ । ਜਿਵੇਂ ਗੁਰੂ ਅੰਗਦ ਦੇਵ ਨੂੰ ਲਹਿਣਾ ਤੇ ਗੁਰੂ ਅਮਰ ਦਾਸ ਜੀ ਨੂੰ ਅਮਰੂ ਕਰਕੇ ਹੀ ਸੱਦਿਆ ਜਾਂਦਾ ਸੀ ਤਿਵੇਂ ਸ੍ਰੀ ਦਸਮੇਸ਼ ਜੀ ਨੂੰ ਗੋਬਿੰਦ ਰਾਇ ਜਾਂ ਗੋਬਿੰਦ ਰਾਮ ਹੀ ਕਿਹਾ ਜਾ ਸਕਦਾ ਸੀ । ਜਦ ਕਿ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਅੰਮ੍ਰਿਤ ਸੰਚਾਰ ਤੋਂ ਪਹਿਲਾਂ ਹੀ ਵਜੂਦ ਵਿਚ ਆ ਜਾਣ ਦੇ ਅਕੱਟ ਸਬੂਤ ਮੌਜੂਦ ਹਨ । ਤੇ ਸ੍ਰੀ ਗੋਬਿੰਦ ਰਾਇ ਜਾਂ ਗੋਬਿੰਦ ਰਾਮ ਦਾ ਨਾਮ ਗੁਰੂ ਗੋਬਿੰਦ ਸਿੰਘ ਅੰਮ੍ਰਿਤ ਪਾਨ ਕਰਨ ਤੋਂ ਬਾਅਦ ਹੀ ਯੋਜਤ ਹੋਇਆ ਸੀ ।

☐ਇਹ ਪ੍ਰਕਰਣ ਦੀ ਉਧਾਰਣ ਦੇ ਕੇ ਵਜ਼ੀਰ ਰਾਜੇ ਨੂੰ ਦਸ ਰਿਹਾ ਹੈ ਕਿ ਐ ਰਾਜਨ ਇਸਤ੍ਰੀ ਦੀ ਕਰੀ ਗੱਲ ਨੂੰ ਯਕੀਨੀ ਜਾਨਣਾ ਭੁਲ ਹੈ । ਜਿਵੇਂ ਇੱਕ ਅੱਖ ਵਾਲਾ ਕਸੋਹਣਾ ਪੁਰਸ਼ ਆਪਣੇ ਘਰ ਦੀ ਸੰਭਾਲ ਨਹੀਂ ਕਰ ਸਕਦਾ ਇਸੇ ਤਰ੍ਹਾਂ ਵਿਦਿਆ ਤੋਂ ਹੀਣ ਪੁਰਸ਼ ਵੀ ਅੱਖੋਂ ਕਾਣਾ ਤੇ ਮੂਖੋਂ ਕਸੋਹਣਾ ਹੁੰਦਾ ਹੈ । ਇਸੇ ਲਈ ਵਿਦਿਆ ਨੂੰ ਦੂਜਾ ਨੇਤ੍ਰ ਕਿਹਾ ਜਾਂਦਾ ਹੈ, ਅਸੀਂ ਅੱਜ ਸਕੂਲਾਂ ਦੀ ਪੜ੍ਹਾਈ ਤੇ ਹੀ ਸੀਮਤ ਹੋ ਗਏ ਹਾਂ ਜਿਸ ਲਈ ਬ੍ਰਹਮ ਵਿਦਿਆ ਤੋਂ ਆਪਣੇ ਭਵਿਖ ਦੀ ਸੋਚ ਤੋਂ ਨਿਰੋਲ ਤੋਂ ਨਿਰੋਲ ਖਾਲੀ ਜਾਪਦੇ ਹਾਂ । ਇਸ ਅਵਿਦਿਆ ਦੇ ਹਨੇਰੇ ਵਿਚ ਤੀਜੀ ਅੱਖ ਸਾਡੀ ਕਬੁੱਧੀ ਨੇ ਉਪਰ ਹੱਥ ਧਰਕੇ ਬੰਦ ਕਰ ਦਿੱਤੀ ਹੈ । ਜਿਸ ਲਈ ਅਸੀਂ ਆਪਣੀ ਹੀ ਆਤਮਾਂ ਦੀ ਰੱਖਿਆ ਕਰਨ ਤੋਂ ਅਸਮਰੱਥ ਹੋ ਗਏ ਹਾਂ । ਜੋ ਅਸੀਂ ਪ੍ਰਤੱਖ ਦੇਖ ਰਹੇ ਹਾਂ ਉਹ ਹਾਲਾਤ ਸ੍ਰੀ ਦਸਮੇਸ਼ ਜੀ ਦੂਰ ਦੀ ਜਾਨਣ ਵਾਲਿਆਂ ਨੇ ਪਹਿਲੋਂ ਹੀ ਕਲਕੀ ਅਵਤਾਰ ਦੇ ਇਤਿਹਾਸ ਵਿਚ ਯੋਜਤ ਕਰ ਦਿੱਤਾ ਹੈ । ਜੈਸਾ ਕਿ ਮੌਜੂਦਾ ਯੁੱਗ ਤੇ ਸਮੇਂ ਅੰਦਰ ਪੱਛਮੀ ਪ੍ਰਭਾਵਾਂ ਹੇਠ, ਸਮੂਹਕ ਹਿੰਦੁਸਤਾਨ ਅੰਦਰ ਫੈਸ਼ਨ ਪ੍ਰਸਤੀ ਨੌਜੁਆਨ ਇਸਤ੍ਰੀਆਂ ਚੰਗੇ – ਚੰਗੇ ਘਰਾਣਿਆਂ ਦੀਆਂ ਸ਼ਕਲ ਸੂਰਤ ਵਾਲੀਆਂ ਬੀਬੀਆਂ ਦਾ, ਐਕਟਰਸਾਂ, (ਵੇਸ਼ਵਾਵਾਂ) ਬਣਕੇ ਦੇਸ਼ ਅੰਦਰ ਵਿਸ਼ੇ–ਵਾਸ਼ਨਾਂ ਤੇ ਕਾਮ ਵਾਸ਼ਨਾ ਨੂੰ ਪ੍ਰਚੰਡ ਕਰਕੇ ਭਾਰਤ ਵਰਸ਼ ਦੀ ਸਭਿਅਤਾ, ਧਰਮ–ਸ਼ਰਮ, ਬੀਰਤਾ, ਅਣਖ ਤੇ ਪਤਿਬ੍ਰਤਾ, ਧਰਮ ਆਦਿ ਨੂੰ ਹੁੰਝਾ ਫੇਰਨਾ ਆਦਿ ਧਰਮ ਤੇ ਪਾਪਾਂ ਭਰਪੂਰ ਵਾਤਾਵਰਨ ਦੇ ਪ੍ਰਗਟ ਹੋਣ ਤੇ ਮਨੁੱਖ ਜਾਤੀ ਦੇ ਗਰਕਣ ਦਾ ਸਾਰਾ ਸਮਾਚਾਰ ਸ੍ਰੀ ਕਲਗੀਧਰ ਪਾਤਿਸ਼ਾਹ ਨੇ ☞

ਉੱਤਰ ਨਾਂ ਦੇ ਸਕਿਆ ਸਗੋਂ ਦੌੜ ਕੇ ਭੱਜ ਜਾਣ ਲੱਗਾ ।।੮।।

੧- ਜੇ ਤਾਂ ਕੋਈ ਗੋਲੀ ਰਾਣੀ ਦੀ ਸੇਵਕਾ ਨਾਲ ਹੁੰਦੀ ਤਾਂ ਉਹਨਾਂ ਨੂੰ ਉੱਤਰ ਦੇ ਕੇ ਸਿਪਾਹੀਆਂ ਨੂੰ ਰੋਕ ਦਿੰਦੀ ਪਰ ਉਹ ਨਾਲ ਨਹੀਂ ਸੀ ।

੨- ਜਿਸ ਲਈ ਪਹਿਰੇਦਾਰ ਝਪਟ ਕੇ ਉਸਤੇ ਜਾ ਪਏ ਅਤੇ ਚੋਰ ਕਹਿ ਕੇ ਪਕੜ ਲਿਆ ।।੯।।

੩- ਇਹ ਖਬਰ ਉਡੀ ਤੇ ਰਾਣੀ ਤੱਕ ਪਹੁੰਚ ਗਈ ।

੪- ਕਿਸੇ ਗੋਲੀ ਨੇ ਆ ਕੇ ਦੱਸਿਆ ਕਿ ਤੂੰ ਕਿਥੇ ਮੌਤ ਨੇ ਖਾ ਲਈ ਬੈਠੀ ਹੈਂ ?

੫- ਤੇਰਾ ਮਿਤ੍ਰ ਚੋਰ ਕਰਕੇ ਪਕੜ ਲਿਆ ਗਿਆ ਹੈ ।

੬- ਜਿਸ ਤੋਂ ਪੁਲਿਸ ਨੇ ਤੇਰਾ ਸਾਰਾ ਭੇਤ ਲੈ ਲਿਆ ਹੈ ।।੧੦।।

੭- ਰਾਣੀ ਹੱਥ ਪਰ ਹੱਥ ਮਾਰਕੇ ਮਲਣ ਲੱਗੀ, ਭਾਵ ਪ੍ਰੇਸ਼ਾਨੀ ਨੇ ਘੇਰ ਲਿਆ ਰਾਣੀ ਨੂੰ।

੮- ਕੇਸ ਖੋਲ ਕੇ ਜੂੜਾ ਹਟਾ ਦਿੱਤਾ, ਸੋਕ ਪੈ ਗਿਆ ।

੯- ਅਤੇ ਮਨ ਹੀ ਮਨ ਵਿਚ ਕਿਹਾ ਕਿ ਜਿਸ ਵੇਲੇ ਪੀਆ ਭਾਵ ਯਾਰ ਦੀ ਦੂਸਰਾ ਪਤੀ ਹੀ ਹੁੰਦਾ ਹੈ ਪਰ ਜਿਸ ਵੇਲੇ ਉਹ ਵਿਛੜ ਜਾਵੇ ।

੧੦- ਉਸ ਵਰਗਾ ਹੋਰ ਕੋਈ ਦੁੱਖ ਨਹੀਂ ਭਾਵ ਬੜਾ ਦੁੱਖ ਹੈ ।।੧੧।।

੧੧- ਪਰ ਲੋਕ ਲਾਜ ਦੇ ਡਰ ਕਰਕੇ ਉਸਨੂੰ ਰਾਣੀ ਬਚਾ ਨਾ ਸਕੀ ।

੧੨- ਮਿਤ੍ਰਤਾ ਦਾ ਸਾਕ ਤੋੜ ਦਿੱਤਾ ਜਿਸ ਕਰਕੇ ਉਸ ਨੂੰ ਮਾਰਕੇ ਸਤਲੁਜ ਦਰਿਆ ਵਿਚ ਰੋੜ ਦਿੱਤਾ ।।੧੨।।

੧੩- ਜਦੋਂ ਰਾਣੀ ਤੋਂ ਪਿਆਦੇ ਨੇ ਆ ਕੇ ਪੁਛਿਆ ਤਾਂ ਰਾਣੀ ਨੇ ਆਪਣਾ ਆਪ ਸੁਰਖਰੂ ਰੱਖਣ ਲਈ ਕਹਿ ਦਿੱਤਾ ਕਿ ਇਹ ਤਾਂ ਰਾਜੇ ਨੂੰ ਕਤਲ ਕਰਨ ਆਇਆ ਸੀ ।

੧੪- ਉਸ ਨੂੰ ਪੁਛੋ ਕਿ ਤੈਨੂੰ ਇਸ ਕੰਮ ਲਈ ਕਿਸਨੇ ਭੇਜਿਆ ।

੧੫- ਜਦੋਂ ਰਾਣੀ ਕੋਲੋਂ ਇਹ ਅਕਬਾਲ ਹੋ ਗਿਆ ਕਿ ਇਹ ਤਾਂ ਰਾਜੇ ਨੂੰ ਕਤਲ ਕਰਨ ਲਈ ਆਇਆ ਸੀ ਤਾਂ ਉਸ ਨੂੰ ਕਤਲ ਤੋਂ ਘੱਟ ਸਜਾ ਹੋਈ ਨਹੀਂ ਸਕਦੀ, ਝੱਟ ਹੀ ਮਾਰਕੇ ਉਸ ਨੂੰ ਨਦੀ ਵਿਚ ਰੋੜ ਦਿੱਤਾ ।

੧੬- ਹੋਰ ਕਿਸੇ ਦੂਸਰੇ ਪੁਰਸ਼ ਨੂੰ ਪੁੱਛਣ ਜਾਂ ਭੇਤ ਦੇਣ ਦੀ ਲੋੜ ਹੀ ਨਾ ਰਹੀ ।।੧੩।।

ਇਥੇ ਇਹ ੫੩ਵਾਂ ਪ੍ਰਕਰਣ ਸਮਾਪਤ ਹੈ ।।੫੩।।੧੦੦੨।।ਅਫ਼ਜੂੰ।।

੧੭-ਵਜੀਰ ਨੇ ਇਸੇ ਤਰ੍ਹਾਂ ਦੀ ਰਾਜੇ ਚਿਤ੍ਰ ਸਿੰਘ ਨੂੰ ਦੂਸਰੀ ੨੭×੨=੫੪ਵੀਂ ਹੋਰ ਕਥਾ ਕਹੀ ।

੧੮- ਕਵੀ ਰਾਮ ਜੀ ਕਹਿੰਦੇ ਹਨ ਕਿ ਫੇਰ ਹੋਰ ਕਥਾ ਦਾ ਪ੍ਰਸੰਗ ਚੱਲ ਪਿਆ ।।੧।।

੧੯- ਚਰਿਤ੍ਰ ਦੇਵੀ ਤੋਂ ਅੱਗੇ ਦੂਸਰਾ ਪ੍ਰਸੰਗ ਕਹਿ ਕੇ ਇਹ ਤੀਸਰਾ ਪ੍ਰਸੰਗ ਐਉਂ ਚਲਿਆ ਜੋ ਮੰਤ੍ਰੀ ਕਹਿੰਦਾ ਹੈ ਕਿ ਐ ਮੇਰੇ ਮਾਲਕ ਤੁਸੀਂ ਧਿਆਨ ਨਾਲ ਸੁਣੋ ।

੨੦- ਇੱਕ ਹੋਰ ਇਸਤ੍ਰੀ ਦਾ ਚਰਿਤ੍ਰ ਤੁਹਾਡੇ ਨਾਲ ਕਹਿੰਦਾ ਹਾਂ ।।੨।।

੨੧- ਇੱਕ ਸਾਡੇ ਕੋਲ ਚਾਂਬਾ ਨਾਮ ਕਰਕੇ ਜੱਟ ਰਹਿੰਦਾ ਹੈ ।

੨੨- ਜਿਸ ਨੂੰ ਜਾਤ ਕਰਕੇ ਜੱਟ ਜਗਤ ਕਹਿੰਦਾ ਹੈ ।

੨੩- ਇੱਕ ਕਾਂਧਲ ਨਾਮ ਦਾ ਹੋਰ ਪੁਰਸ਼ ਉਸ ਦੀ ਇਸਤ੍ਰੀ ਨਾਲ ਰਹਿੰਦਾ ਸੀ ।

੨੪- ਜਿਸ ਦਾ ਨਾਮ ਬਾਲ ਮਤੀ ਸੀ ਪਰ ਚਾਂਬਾ ਉਸ ਨੂੰ ਕੁਝ ਨਹੀਂ ਸੀ ਕਹਿੰਦਾ ਜਿਸ ਲਈ ਖੁਲਾ ਆਉਂਦਾ ਜਾਂਦਾ ਸੀ ।।੩।।

੨੫- ਚਾਂਬੇ ਦੇ ਮੂੰਹ ਵੀ ਕਸੋਹਣਾ ਸੀ ਅਤੇ ਅੱਖ ਵੀ ਇਕੋ ਸੀ ।

੨੬- ਪਰ ਕਾਂਧਲ ਬਾਲ ਮਤੀ ਦਾ ਪਤੀ ਹੋਣ ਦਾ ਹੀ ਦਾਵੇਦਾਰ ਸੀ ਕਿਉਂ ਕਿ ਬਾਲਮਤੀ ਉਸਨੂੰ ਚਾਹੁੰਦੀ ਸੀ ।।੪।।

੨੭- ਜਦੋਂ ਰਾਤ ਪੈਂਦੀ ਕਾਂਧਲ ਉਥੇ ਆ ਜਾਂਦਾ ।

੨੮- ਜੋ ਉਸ ਦੀਆਂ ਦੋਵੇ ਲੱਤਾਂ ਫੜਕੇ ਭੋਗ ਕਰਦਾ ।

੨੯- ਕੋਲ ਨਾਲ ਦੇ ਮੰਜੇ ਪਰ ਜੇ ਕਿਤੇ ਚਾਂਬਾ ਹਿੱਲ ਜੁੱਲ ਕਰਦਾ ।

੩੦- ਤਾਂ ਉਸ ਇਸਤ੍ਰੀ ਨੇ ਚਾਂਬੇ ਦੀ ਅੱਖ ਪਰ ਹੱਥ ਧਰ ਰੱਖਣਾ ।।੫।।

੩੧- ਹੱਥ ਧਰੇ ਹੋਣ ਕਰਕੇ ਉਹ ਮੂਰਖ ਸਮਝੇ ਕਿ ਅੱਜੇ ਰਾਤ ਦਾ ਹਨੇਰਾ ਹੀ ਹੈ ।

੩੨- ਚੁਪ ਕਰਕੇ ਸੁਤਾ ਰਹਿੰਦਾ ਉਸ ਨੂੰ ਕੁਝ ਨਾ ਕਹਿੰਦਾ।

੩੩- ਇੱਕ ਦਿਨ ਦੇਖ ਕੇ ਕਾਂਧਲ ਨੂੰ ਉਸ ਦੇ ਪਿਛੇ ਪਿਆ ਅਰਥਾਤ ਦੌੜਿਆ ।

੩੪- ਇਕੋ ਅੱਖ ਵਾਲੇ ਨੇ (ਲੱਖ ਨੇਤਰੇ ਨੇ) ਤੱਕ ਕੇ ਬੜਾ ਗੁੱਸਾ ਖਾਧਾ ।।੬।।

੩੫- ਝਟ ਹੀ ਕ੍ਰਿਪਾਨ ਕੱਢਕੇ ਮਾਰਨ ਲਈ ਪੁਜਿਆ ਜਾਰ ਪਾਸ ।

੩੬- ਯਾਰ ਨੇ ਰੇਤ ਦੀ ਮੁੱਠੀ ਭਰਕੇ ਉਸ ਦੀ ਅੱਖ ਵਿਚ ਪਾ ਦਿੱਤੀ ।।੭।।

੩੭- ਉਹ ਵਿਚਾਰਾ ਅੰਨ੍ਹਾਂ ਹੋ ਕੇ ਬੈਠ ਗਿਆ ਇਨੇ ਨੂੰ ਉਹ ਆਪ ਦੌੜ ਗਿਆ ।

੩੮- ਇੱਕ ਅੱਖ ਵਾਲੇ ਦੀ ਗੱਲ ਸੁਣ ਕੇ ਰਾਜਾ ਹੱਸ ਪਿਆ ।।੮।।

ਇੱਥੇ ਹੀ ਇਹ ੫੪ਵਾਂ ਪ੍ਰਕਰਣ ਸਮਾਪਤ ਹੈ ।।੫੪।।੧੦੧੦।।ਅਫ਼ਜੂੰ।।

☞ਨਿਹਕਲੰਕੀ ਅਵਤਾਰ ਦੇ ਪ੍ਰਸੰਗ ਵਿਚ ਵਰਨਣ ਕਰਕੇ ਭਵਿਖਤ ਵਿਚ ਹੋਣ ਵਾਲੇ ਅਧਰਮ ਕਾਂਡ ਉੱਤੇ ਚਾਨਣਾ ਪਾਇਆ ਹੈ, ਅਤੇ ਹੋਰ ਗੁਝ ਰਮਜਾਂ ਦਾ ਪ੍ਰਕਾਸ਼ ਬਖਸ਼ਿਆ ਹੈ । ਜਿਵੇਂ ਕਿ ਅੱਜ ਇੱਕ- ਇੱਕ ਐਕਟਰਸ, ਹਰ ਨਵੇਂ ਨਿੱਤ ਪਤੀ ਬਦਲ ਰਹੀ ਹੈ । ਜੋ ਅਧੋਗਤੀ ਦਾ ਚਿੰਨ੍ਹ ਹੈ । ਇੱਕ ਐਕਟਰਸ ਨੇ ਨਵਾਂ ਪਤੀ ਖਰੀਦਿਆ ਸੀ ਉਹ ਦੂਜੀ ਕਿਸੇ ਸਹੇਲੀ ਪਾਸ ਉਸਦੀ ਉਪਮਾ ਕਰਦੀ ਹੈ ਕਿ ਮੇਰਾ ਇਹ ਨਵਾਂ ਪਤੀ ਜਿਥੇ ਸੁੰਦ੍ਰਤਾ ਵਿਚ ਨਿਪੁੰਨ ਹੈ ਉਥੇ ਗੁਣਾ ਕਰਕੇ ਵੀ ਸੁਪੰਨ ਹੈ ।

ਕੋਈ ਅਮਲ ਨਹੀ ਖਾਂਦਾ, ਕਿਸੇ ਹੋਰ ਇਸਤ੍ਰੀ ਵੱਲ ਨਹੀਂ ਜਾਂਦਾ, ਕੋਈ ਵੀ ਅਵਗੁਣ ਨਹੀਂ ਕਮਾਦਾ ਦੂਜੀ ਹੱਥ ਉਪਰ ਹੱਥ ਮਾਰ ਕੇ ਬੋਲੀ ਹਏ ਨੀ ਫਿਰ ਤੂੰ ਇਸ ਨੂੰ ਬਦਲੇਗੀ ਕਿਸ ਬਹਾਨੇ । ਜਿਸ ਦਾ ਮਤਲਬ ਸਾਫ ਹੈ ਕਿ ਪਤੀ ਇਕ ਪਲਾਸਟਿਕ ਦਾ ਖਿਲੌਣਾ ਹੈ ਕੋਈ ਨੁਕਸ ਕੱਢ ਕੇ ਜਦੋਂ ਜੀ ਚਾਹੇ ਬਦਲਿਆ ਜਾ ਸਕਦਾ ਹੈ । ਸਾਵਧਨ ਦੇ ਕਾਨੂੰਨ ਦੀ ਧਾਰਾ ਆਗਯਾ ਦਿੰਦੀ ਹੇ ਕਿ ਤਲਾਕ ਦੇਕੇ ਜਦੋਂ ਚਾਹੋ ਬਦਲ ਲੋਂ । ਪਲਾਸਟਿਕ ਦੇ ਖਲੌਂਨੇ ਨੂੰ ਤਾਂ ਦੁਕਾਨਦਾਰ ਦੀ ਮਰਜੀ ਵੀ ਹੁੰਦੀ ਹੈ ਕਿ ਉਹ ਬਦਲ ਦੇਵੇ ਜਾਂ ਨਾ ਬਦਲੇ ਪਰ ਪਤੀ ਬਦਲਣ ਲਈ ਤਾਂ ਕਿਸੇ ਦੀ ਪੁੱਛ ਪ੍ਰਤੀਤ ਦੀ ਅਵਸਕਤਾ ਨਹੀਂ । ਅਜ ਇਹਨਾਂ ਥੇਸਕਾਵਾਂ ਦੀ ਰੀਸ ਸਾਡੀ ਨੌ-ਜੁਆਨ ਪੀੜੀ ਕਰਨ ਤੇ ਨਿਰੰਤਰ ਤੁਲੀ ਹੋਈ ਹੈ - ਫਿਰ ਉਹ ਕਿਵੇਂ ਨਾਮ ਵਲ ਲਗਣਗੇ ?

ਮਨੂਆ ਦਹਿਸ ਧਾਵਦਾ ਓਹ ਕੈਸੇ ਹਰਿ ਗੁਣ ਗਾਵੈ ।
ਇੰਦ੍ਰੀ ਵਿਆਪਿ ਰਹੀ ਅਧਿਕਾਈ ਕਾਮੁ ਕ੍ਰੋਧੁ ਨਿਤ ਸੰਤਾਵੈ ।। ਪੰ: ੫੬੫।ਮ:੩।।

ਇਹਨਾਂ ਪ੍ਰਕਰਣਾਂ ਵਿਚ ਉਹਨਾਂ ਇਸਤ੍ਰੀਆਂ ਦੇ ਚਿਤ ਲਏ ਗਏ ਹਨ ਜਿਨ੍ਹਾਂ ਨੂੰ ਲੇਖਕ ਨੇ ਥਾਪਰ ਥਾਂ ਜੜ ਮੂਰਖ ਕਰਕੇ ਫਿਟ ਕਾਰਿਆ ਹੈ । ਜੈਸਾ ਕਿ ਗੁਰੂ ਨਾਨਕ ਦੇਵ ਜੀ ਫਿਟਕਾਰਦੇ ਹਨ :-

ਧ੍ਰਿਗ ਜੀਵਣੁ ਦੋਹਾਗਣੀ ਮੁਠੀ ਦੂਜੇ ਭਾਇ।
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ।
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨ ਦੂਖੁ ਨ ਜਾਇ ।੧।
ਮੁੰਧੇ ਪਿਰ ਬਿਨੁ ਕਿਆ ਸੀਗਾਰੁ ।
ਦਰਿ ਘਰਿ ਢੋਈ ਨ ਲਹੈ ਦਰਗਾਹ ਝੂਠੁ ਖੁਆਰਿ । ਪੰ:੧੯੧੯।ਮ:੧।। ☞

।।ਚੌਪਈ ।। ੧ਉਤਰ ਦੇਸ ਰਾਵ ਇਕ ਭਾਰੋ ।। ੨ਸੂਰਜ ਬੰਸ ਮਾਝ ਉਜਿਯਾਰੋ ।। ੩ਰੂਪ ਮਤੀ ਤਾਂ ਕੀ ਬਰ ਨਾਰੀ ।। ੪ਜਨੁਕ ਚੀਰਿ ਚੰਦ੍ਰਮਾ ਨਿਕਾਰੀ ।। ੧ ।। ੫ਵਹ ਤ੍ਰਿਯ ਏਕ ਨੀਚ ਸੋ ਰਹੈ ।। ੬ਅਧਿਕ ਨਿੰਦ ਤਾ ਕੀ ਜਗ ਕਹੈ ।। ੭ਇਹ ਬਿਰਤਾਂਤ ਨ੍ਰਿਪਤਿ ਜਬ ਸੁਨਯੋ ।। ੮ਅਧਿਕ ਕੋਪ ਕਰ ਮਸਤਕ ਧੁਨਯੋ ।।੨।। ੯ਤ੍ਰਿਯ ਕੀ ਲਾਗ ਨ੍ਰਿਪਤਿ ਹੂੰ ਕਰੀ ।। ੧੦ਬਾਤੈ ਕਰਤ ਦ੍ਰਿਸਟਿ ਮਹਿ ਪਰੀ ।। ੧੧ਤਾਂ ਦਿਨ ਤੇਂ ਤਾ ਸੌ ਹਿਤ ਤਯਾਗਯੋ ।।੧੨ਅਵਰ ਤ੍ਰਿਯਨ ਕੇ ਰਸ ਅਨੁਰਾਗਯੋ।। ੩ ।। ੧੩ਅਵਰ ਤ੍ਰਿਯਨ ਸੌ ਪ੍ਰੀਤਿ ਲਗਾਈ ।। ੧੪ਤਾ ਤ੍ਰਿਯ ਸੌ ਦਿਯ ਨੇਹ ਭੁਲਾਈ ।।੧੫ਤਾ ਕੇ ਧਾਮ ਨਿੱਤਯ ਚਲਿ ਆਵੈ ।। ੧੬ਪ੍ਰੀਤਿ ਠਾਨਿ ਨਹਿ ਕੇਲ ਕਮਾਵੈ।। ੪ ।। ਦੋਹਰਾ ।। ੧੭ਚਾਰਿ ਪਹਰ ਰਜਨੀ ਤ੍ਰਿਯਹਿ ਰਮਤ ਹੁਤੋ ਸੁਖ ਪਾਇ ।। ੧੮ਰੋਸ ਭਯੋ ਜਬ ਤੇ ਹ੍ਰਿਦੈ ਘਰੀ ਨ ਭੋਗਾ ਜਾਇ ।। ੫ ।। ਚੌਪਈ ।। ੧੯ਜਬ ਰਾਜਾ ਪੂਜਾ ਕਹੌ ਜਾਵੈ ।। ੨੦ਤਬ ਵਹੁ ਸਮੈ ਜਾਰ ਤ੍ਰਿਯ ਪਾਵੈ।। ੨੧ਮਿਲਿ ਬਾਤੈ ਦੋਊ ਯੌ ਕਰਹੀਂ ।। ੨੨ਨ੍ਰਿਪ ਕੀ ਕਾਨਿ ਕਛੂ ਨਹਿ ਧਰਹੀਂ ।।੬।। ੨੩ਸਾਮੁਹਿ ਤਾਹਿ ਹੁਤੋ ਦਰਵਾਜੋ ।। ੨੪ਲਾਗਿ ਰਹਾ ਭੀਤਨ ਸੌ ਰਾਜੋ।।੨੫ਜਬ ਇਹ ਭਾਂਤਿ ਜਾਰ ਸੁਨਿ ਪਾਯੋ।। ੨੬ਭਾਜਿ ਗਯੋ ਨਾ ਸਕਯੋ ਠਹਰਾਯੋ ।। ੭ ।। ਦੋਹਰਾ ।। ੨੭ਨਿਰਖਿ ਕੋਪ ਦ੍ਰਿਗ ਰਾਇ ਕੇ ਨੀਚ ਤੁਰਤੁ ਗਯੋ ਭਾਜ ।। ੨੮ਭਾਂਤਿ ਅਨੇਕ ਮਨਾਇਯੋ ਤਊ ਨ ਫਿਰਾ ਨਿਲਾਜ ।।੮।। ਚੌਪਈ ।। ੨੯ਤਿਹ ਹਿਤ ਨਾਰਿ ਜਤਨ ਬਹੁ ਕੀਨੇ ।।੩੦ਬਹੁਤੁ ਰੁਪਏ ਖਰਚਿ ਕਹੌ ਦੀਨੇ।। ੩੧ਕੋਟਿ ਕਰੇ ਏਕੋ ਨਹਿ ਭਯੋ।। ੩੨ਤਿਹ ਪਤਿ ਡਾਰਿ ਹ੍ਰਿਦੈ ਤੇ ਦਯੋ।।੯।। ੩੩ਜਬ ਵਹੁ ਬਾਤ ਨ੍ਰਿਪਤਿ ਚਿਤ ਆਵੈ।। ੩੪ਸੰਕਿ ਰਹੈ ਨਹਿ ਭੋਗ ਕਮਾਵੈ।। ੩੫ਯਹ ਸਭ ਭੇਦ ਇਕੁ ਨਾਰੀ ਜਾਨੈ।। ੩੬ਲਜਤ ਨਾਥ ਸੌ ਕਛੂ ਨ ਬਖਾਨੈ।।੧੦।। ਦੋਹਰਾ।। ੩੭ਤਬ ਰਾਜੇ ਐਸੇ ਕਹਾ ਯਾ ਤ੍ਰਿਯ ਕਛੂ ਨ ਦੇਉਂ।। ੩੮ਨਾਮ ਜਾਰ ਕੋ ਲੈ ਤੁਰਤੁ ਯਾਕੋ ਧਨੁ ਹਰਿ ਲੇਉਂ ।।੧੧।। ਚੌਪਈ ।। ੩੯ਕਾਹੂ ਕਹ ਮੁਹਰੈਂ ਚਟਵਾਈ।। ੪੦ਕਾਹੂ ਕਹਾ ਮਿੱਤ੍ਰ ਕੀ ਨਖਾਈ।। ੪੧ਕਾਹੂ ਸੰਗ ਨੇਹ ਉਪਜਾਯੋ।। ੪੨ਕਿਸੂ ਤ੍ਰਿਯਾ ਸੰਗ ਭੋਗ ਕਮਾਯੋ ।।੧੨।। ਦੋਹਰਾ ।। ੪੩ਕਾਹੂ ਕਹ ਸੁਭ ਪਟ ਦਏ ਕਾਹੂ ਕਹ ਧਨੁ ਦੀਨ ।। ੪੪ਐਸੀ ਬਿਧਿ ਚੇਰੀ ਸਕਲ ਨ੍ਰਿਪ ਅਪਨੀ ਕਰਿ ਲੀਨ ।। ੧੩ ।। ਚੌਪਈ।। ੪੫ਐਸ ਹੀ ਬਾਹਰ ਕੀ ਬਸਿ ਕਰੀ।। ੪੬ਸਭ ਇਸਤ੍ਰੀ ਨ੍ਰਿਪ ਕੇ ਰਸ ਢਰੀ।। ੪੭ਜੋ ਰਾਜਾ ਕਹੌ ਭੇਦ ਨ ਦੇਈ।। ੪੮ਤਿਹ ਤ੍ਰਿਯ ਨ੍ਰਿਪ ਪੈਠਨ ਨਹਿ ਦੇਈ।।੧੪।। ਦੋਹਰਾ ।।੪੯ਸਭ ਚੇਰੀ ਨ੍ਰਿਪ ਬਸਿ ਭਈ ਸਭ ਸੌ ਰਾਖਤ ਨੇਹ।।੫੦ਜੁ ਕਛੂ ਬਾਤ ਤਵ ਤ੍ਰਿਯ ਕਰੈ

☜ ਐਸਾ ਹੀ ਇਹ (ਰੂਪ ਮਤੀ) ਦਾ ਜੀਵਨ ਝਲਕਾਕੇ ਇਸ ਦੇ ਬੁਰੇ ਸਿਟੇ ਪਾਠਕਾਂ ਦੇ ਪੇਸ਼ ਕੀਤੇ ਹਨ, ਕਿ ਇਹਨਾਂ ਬੁਰੇ ਕਰਮਾ ਦੇ ਅਧੀਨ ਹੋ ਕੇ (ਰੂਪਮਤੀ) ਨੇਂ ਕੀ ਖੱਟੀ ਕੀਤੀ ? ਧੋਬੀ ਦਾ ਕੁੱਤਾ ਨਾ ਘਰ ਕਾ, ਨਾ ਘਾਟ ਕਾ । ਰੂਪਮਤੀ ਕਿਸੇ ਪਾਸੇ ਜੋਗੀ ਵੀ ਨਾ ਰਹੀ । ਇਸਤ੍ਰੀ ਦੀ ਸੋਭਾ ਪਤੀ ਦੇ ਪਿਆਰ ਵਿਚ ਲੁਕੀ ਹੁੰਦੀ ਹੈ ਗੁਰੂ ਨਾਨਕ ਦੇਵ ਜੀ ਉਪਦੇਸ ਦਿੰਦੇ ਹਨ ਕਿ :–

ਪਿਰ ਘਰਿ ਸੋਹੈ ਨਾਰਿ ਜੇ ਪਿਰ ਭਾਵਏ ਜੀਉ ।
ਝੂਠੇ ਵੈਣ ਚਵੇ ਕਾਮਿ ਨ ਆਵਏ ਜੀਉ ।
ਝੂਠ ਅਲਾਵੈ ਕਾਮਿ ਨ ਆਵੈ ਨਾ ਪਿਰੁ ਦੇਖੈ ਨੈਣੀ ।।
ਅਵਗੁਣਿਆਰੀ ਕੰਤਿ ਵਿਸਾਰੀ ਛੂਟੀ ਵਿਧਣ ਰੈਣੀ ।।

ਅ– ਪਿਰ ਧਨ ਭਾਵੈ ਤਾਂ ਪਿਰ ਰਾਵੈ ਨਾਰੀ ਜੀਉ ।। ਪੰ:੬੯੯।। ਮ: ੧।।

ਜਿਸ ਉਪਦੇਸ ਦਾ ਦ੍ਰਿਸ਼ਟਾਂਤ ਦਸਮੇਸ਼ ਪਿਤਾ ਜੀ ਨੇ ਰੂਪ ਮਤੀ ਦਾ ਦੇ ਕੇ ਸਾਕਾਰ ਕਰ ਵਿਖਾਇਆ ਹੈ ਧਨ ਜੋਬਨ ਤਾਂ ਅੱਕ ਦੀ ਛਾਂ ਵਾਂਗ ਹੈ ਜਿਸ ਦਾ ਕਿਸੇ ਨੂੰ ਛਾਂ ਮਾਣਨ ਦਾ ਆਉਸਰ ਨਹੀਂ ਦਿੰਦਾ। ਪਰ ਪਤੀ ਦਾ ਸਾਯਾ ਪ੍ਰਮੇਸਰ ਦੇ ਤੁੱਲ ਹੁੰਦਾ ਹੈ ਜਿਸ ਨੂੰ ਹੱਥੋਂ ਗੁਆ ਬੈਠੀ । ਜਿਸ ਨੂੰ ਨਾਰੀ ਨਹੀ ਸਗੋਂ ਕੁਨਾਰ ਕਿਹਾ ਜਾਂਦਾ ਹੈ ।

ਪਿਰ ਕੀ ਸਾਰ ਨ ਜਾਣਈ ਦੂਜੇ ਭਾਇ ਪਿਆਰ ।।
ਸੋ ਕਸੁਧ ਸਾ ਮੁਲਖਣੀ ਨਾਨਕ ਨਾਰੀ ਵਿਚ ਕੁਨਾਰਿ ।। ਮਹੱਲਾ ੩।।

ਗੁਰਬਾਣੀ ਵਿਚ ਪ੍ਰਭੂ ਮਿਲਾਪ ਦੇ ਸੰਦਰਵ ਵਿਚ ਨਿਰੰਤ੍ਰ ਇਸਤ੍ਰੀ ਪਤੀ ਦੇ ਮਲਾਪ ਨੂੰ ਤ੍ਰਜੀਹ ਦਿਤੀ ਗਈ ਹੈ ਜੈਸਾ ਕਿ ਪਵਿਤ੍ਰ ਬਚਨ ਹੈ :–

ਪਿਰ ਕੈ ਭਾਣੈ ਸਦਾ ਚਲੈ ਤਾ ਬਨਿਆ ਸੀਗਾਰ ।।
ਸੇਜ ਸੁਹਾਵੀ ਸਦਾ ਪਿਰੁ ਰਾਵੈ ਹਰਿ ਵਰੁ ਪਾਇਆ ਨਾਰਿ ।ਪੰ:੬੫੧।।ਮ:੩।।

ਭੋਗਣਾ ਜਾਂ ਰਮਣਾ ਸ਼ਬਦ ਅਸਲੀਲ ਨਹੀਂ । ਜੇ ਅਸਲੀਲ ਹੁੰਦੇ ਤਾਂ ਸਤਿਗੁਰ ਦੇਵ ਜੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕਦੇ ਨਾਂ ਚੜ੍ਹਾਉਂਦੇ ।ਪਰ ਇਹ ਸ਼ਬਦ ਸਾਨੂੰ ਗੁਰਬਾਣੀ ਵਿਚ ਪੰਨੇ-ਪੰਨੇ ਤੇ ਇੱਕ ਇੱਕ ਸ਼ਬਦ ਵਿਚ ਪ੍ਰਮਾਣਿਕ ਤੌਰ ਪਰ ਲਿਖੇ ਮਿਲਦੇ ਹਨ । ਨਾਲੇ ਜਿਸ ਵੀ ਇਤਿਹਾਸ ਦਾ ਪ੍ਰਮਾਣ ਦੇਣਾ ਹੈ ਉਸ ਨੂੰ ਹੂ-ਬਹੂ ਲਿਖੇ ਬਿਨਾਂ ਪ੍ਰਮਾਣ ਦੀ ਸੂਰਤ ਦੀ ਫੋਟੋ ਸ਼ੁਧ ਨਹੀਂ ਜਾਪੇਗੀ । ☛

੧– ਉੱਤਰ ਦੇਸ਼ ਦੇ ਇਲਾਕੇ ਦਾ ਇੱਕ ਬੜਾ ਤਕੜਾ ਰਾਜਾ ਸੀ ।

੨– ਸੂਰਜ ਵੰਸ਼ ਵਿਚ ਪ੍ਰਕਾਸ਼ਮਾਨ ਸੀ ।

੩– ਰੂਪ ਮਤੀ ਉਸਦੀ ਇਸਤ੍ਰੀ ਸੀ ।

੪– ਉਸਦੀ ਸੂਰਤ ਐਊ ਦਿਸਦੀ ਸੀ ਜਿਵੇਂ ਚੰਦ੍ਰਮਾਂ ਨੂੰ ਚੀਰ ਕੇ ਉਸ ਵਿਚੋਂ ਕੱਢੀ ਹੋਵੇ ।।੧।।

੫– ਉਹ ਇਤਨੇ ਉਚੇ ਘਰਾਣੇ ਦੀ ਇਸਤ੍ਰੀ ਹੁੰਦੀ ਹੋਈ ਇੱਕ ਨੀਚ ਪੁਰਸ਼ ਨਾਲ ਪਿਆਰ ਕਰਦੀ ਹੈ ।

੬– ਜਿਸ ਤੋਂ ਜਗਤ ਉਸ ਦੀ ਬਹੁਤ ਨਿੰਦਾ ਕਰਦਾ ਸੀ ।

੭– ਇਹ ਸਮਾਚਾਰ ਜਦੋਂ ਰਾਜੇ ਨੇ ਸੁਣਿਆ ।

੮– ਉਸ ਨੇ ਬਹੁਤ ਕ੍ਰੋਧਤ ਹੋ ਕੇ ਮੱਥੇ ਨੂੰ ਠੰਗੋਰਿਆ ।।੨।।

੯– ਹੁਣ ਰਾਜੇ ਨੇ ਉਸ ਇਸਤ੍ਰੀ ਦਾ ਪਿੱਛਾ ਕੀਤਾ । ਭਾਵ ਉਸ ਦੇ ਮੰਦ ਕਰਮ ਦਾ ਭੇਦ ਕੱਢਣਾ ਚਾਹਿਆ ।

੧੦– (ਸਮਾਂ ਪਾ ਕੇ) ਉਹਨਾਂ ਨੂੰ ਗੱਲਾਂ ਕਰਦੇ ਜਾ ਵੇਖਿਆ ।

੧੧– ਉਸੇ ਦਿਨ ਤੋਂ ਰਾਜੇ ਨੇ ਉਸ ਇਸਤ੍ਰੀ ਨਾਲੋਂ ਮੋਹ ਤੋੜ ਲਿਆ ।

੧੨– ਹੋਰ ਇਸਤ੍ਰੀਆਂ ਦੇ ਪਿਆਰ ਵਿਚ ਪੈ ਗਿਆ ।।੩।।

੧੩– ਹੋਰ ਇਸਤ੍ਰੀਆਂ ਨਾਲ ਪਿਆਰ ਪਾ ਲਿਆ ।

੧੪– ਉਸ ਇਸਤ੍ਰੀ ਨਾਲੋਂ ਦਿਲੋਂ ਪ੍ਰੇਮ ਭੁਲਾ ਲਿਆ ।

੧੫– ਉਂਜ ਉਸਦੇ ਕਮਰੇ ਵਿਚ ਹਰ ਰੋਜ਼ ਜਾਵੇ ।

੧੬– ਪਰ ਦਿਲ ਦੀ ਪ੍ਰਸੰਨਤਾ ਨਾਲ ਉਸ ਨਾਲ ਰਤ ਨਾ ਹੋਵੇ ।।੪।।

੧੭– ਕਿਥੇ ਚਾਰ ਪਹਿਰ ਦੀ ਸਾਰੀ ਰਾਤ ਉਹ ਰਾਣੀ ਰਾਜੇ ਦੇ ਨਾਲ ਸੇਹਜਾ ਸੁਖ ਮਾਣਦੀ ਸੀ ।

੧੮– ਪਰ ਜਦ ਤੋਂ ਰਾਜੇ ਦੇ ਦਿਲ ਵਿਚ ਨਫਰਤ ਆ ਗਈ ਹੁਣ ਇੱਕ ਘੜੀ ਵੀ ਉਸਦੇ ਕੋਲ ਨਹੀਂ ਬਹਿੰਦਾ ।।੫।।

੧੯– ਜਦੋਂ ਰਾਜਾ ਪੂਜਾ ਕਰਨ ਚਲਾ ਜਾਂਦਾ ।

੨੦– ਉਸ ਵੇਲੇ ਉਸ ਦਾ ਯਾਰ ਉਸ ਪਾਸ ਆ ਜਾਂਦਾ ।

੨੧– ਅਤੇ ਦੋਵੇਂ ਮਿਲਕੇ ਐਂਉ ਗੱਲਾਂ ਕਰਦੇ ।

੨੨– ਜਿਵੇਂ ਰਾਜੇ ਦਾ ਉਹਨਾਂ ਨੂੰ ਕੋਈ ਡਰ ਹੀ ਨਹੀਂ ।।੬।।

੨੩– ਸਾਹਮਣੇ ਹੀ ਇੱਕ ਦਰਵਾਜਾ ਸੀ ।

੨੪– ਇਕ ਦਿਨ ਰਾਜਾ ਦਿਵਾਰ ਨਾਲ ਲੱਗ ਕੇ ਖਲੋ ਗਿਆ ।

੨੫– ਜਦੋਂ ਕਿਸੇ ਤੋਂ ਜਾਰ ਨੇ ਇਹ ਗੱਲ ਰਾਜੇ ਦੀ ਸੁਣੀ ।

੨੬– ਤਾਂ ਇੱਕ ਦਮ ਦੌੜ ਗਿਆ ਖਲੋ ਨਾ ਸਕਿਆ ।।੭।।

੨੭– ਰਾਜੇ ਦੇ ਗੁੱਸੇ ਭਰੇ ਨੇਤ੍ਰ ਦੇਖਕੇ ਉਹ ਨੀਚ ਝਟ ਦੌੜ ਗਿਆ ।

੨੮– ਫੇਰ ਰਾਣੀ ਨੇ ਬਹੁਤ ਹੀ ਬੁਲਾਇਆ ਉਹ ਮੁੜਕੇ ਨਾਂ ਆਇਆ ਬੇ–ਸ਼ਰਮ ।।੮।।

੨੯– ਉਸ ਨੂੰ ਬਲੌਣ ਲਈ ਉਸ ਇਸਤ੍ਰੀ ਨੇ ਬੜੇ ਯਤਨ ਕੀਤੇ ।

੩੦– ਬਹੁਤ ਸਾਰੇ ਰੁਪਈਏ ਖਰਚ ਕਰ ਦਿਤੇ ।

੩੧– ਕ੍ਰੋੜਾਂ ਉਪਾਇ ਕਰੇ ਪਰ ਕੋਈ ਕਾਰ ਗਰ ਨਾ ਹੋਇਆ ।

੩੨– ਹੁਣ ਉਸ ਨੂੰ ਪਤੀ ਨੇ ਦਿਲ ਤੋਂ ਤਯਾਗ ਦਿੱਤਾ ।।੯।।

੩੩– ਜਦੋਂ ਰਾਜੇ ਨੂੰ ਉਹ ਗੱਲ ਚੇਤੇ ਆ ਜਾਵੇ ।

੩੪– ਉਸ ਵੇਲੇ ਸ਼ੰਕਾ ਕਰੇ ਤੇ ਉਸ ਨਾਲ ਰਤ ਨਾਂ ਹੋਵੇ ।

੩੫– ਇਸ ਸਾਰੇ ਭੇਤ ਨੂੰ ਇੱਕ ਇਸਤ੍ਰੀ ਜਾਣਦੀ ਸੀ ਪ੍ਰੰਤੂ ।

੩੬– ਸ਼ਰਮ ਕਰਕੇ ਕਹਿ ਨ ਸਕੀ ਰਾਜੇ ਨੂੰ ।।੧੦।।

੩੭– ਹੁਣ ਰਾਜੇ ਨੇ ਦਿਲ ਵਿਚ ਕਿਹਾ ਕਿ ਇਸ ਇਸਤ੍ਰੀ ਨੂੰ ਕੁਝ ਨਾ ਦਿਤਾ ਜਾਵੇ ਜਾ ਕੁਝ ਨਹੀਂ ਦੇਣਾ ।

੩੮– ਸਗੋਂ ਇਸਦੇ ਯਾਰ ਦਾ ਨਾਮ ਵਰਤਕੇ ਇਸ ਦਾ ਪਹਿਲਾ ਧਨ ਵੀ ਖੋਹ ਲਵਾਂ ।।੧੧।।

੩੯– ਕਿਸੇ ਨੂੰ ਕਹਿਕੇ ਕਿਸੇ ਤਰ੍ਹਾਂ ਉਸ ਕੋਲੋਂ ਮੋਹਰਾਂ ਮੰਗਾ ਲਈਆਂ ।

੪੦– ਕਿਸੇ ਨੂੰ ਮਿਤ੍ਰਾਂ ਵਾਂਗ ਕੁਝ ਕਿਹਾ ।

੪੧– ਕਿਸੇ ਨਾਲ ਪਿਆਰ ਪਾ ਲਿਆ ।

੪੨– ਕਿਸੇ ਇਸਤ੍ਰੀ ਨੂੰ ਅਪਨਾਉਣ ਲਈ ਉਸ ਨਾਲ ਸੇਜ ਸੁਖ ਸਾਂਝਾ ਕਰ ਲਿਆ ।।੧੨।।

੪੩– ਕਿਸੇ ਨੂੰ ਸੂਹੇ ਕਪੜੇ ਦਿਤੇ ਕਿਸੇ ਨੂੰ ਧੰਨ ਦੇ ਕੇ ਲਾਲਚ ਪੂਰਾ ਕਰ ਦਿੱਤਾ ।

੪੪– ਇਸ ਤਰ੍ਹਾਂ ਬਾਹਰ ਤੋਂ ਅੰਣ ਜਾਣ ਵਾਲੀਆਂ ਰਾਜੇ ਨੇ ਆਪਣੇ ਹੱਕ ਵਿਚ ਕਰ ਲਈਆਂ ।।੧੩।।

੪੫– ਇਸੇ ਤਰ੍ਹਾਂ ਸਾਰੀਆਂ ਗੋਲੀਆਂ ਰਾਜੇ ਨੇ ਆਪਣੇ ਹੱਕ ਵਿਚ ਕਰ ਲਈਆਂ ।

੪੬– ਸਾਰੀਆਂ ਅੰਦਰਲੀਆਂ ਬਾਹਰਲੀਆਂ ਇਸਤ੍ਰੀਆਂ ਰਾਜੇ ਦੇ ਅਧੀਨ ਹੋ ਗਈਆਂ ।

੪੭– ਜਿਹੜੀ ਇਸਤ੍ਰੀ ਰਾਜੇ ਨੂੰ ਆ ਕੇ ਰਾਣੀ ਦਾ ਭੇਦ ।

੪੮– ਨਾਂ ਦੇਵੇ ਰਾਜਾ ਉਸ ਨੂੰ ਅੰਦਰ ਹੀ ਨਾਂ ਜਾਣ ਦੇਵੇ ।।੧੪।।

੪੯– ਸਾਰੀਆਂ ਸੇਵਕਾਵਾਂ ਰਾਜੇ ਦੇ ਪੱਖ ਵਿਚ ਹੋ ਗਈਆਂ ਰਾਜੇ ਨੇ ਸਾਰਿਆਂ ਨਾਲ ਸਲੂਕ ਕਾਇਮ ਕਰ ਲਿਆ ।

੫੦– ਜਿਹੜੀ ਗੱਲ ਕੋਈ ਉਹ ਇਸਤ੍ਰੀ ਰਾਣੀ ਕਹਿੰਦੀ ।

---

☞ ਜੈਸਾ ਕਿ–ਗੋਤਮ ਨਾਰਿ ਉਮਾਪਤਿ ਸਵਾਮੀ । ਸੀਸ ਧਰਨਿ ਸਹਿਸ ਭਗ ਗਾਮੀ ।।੪।।ਪੰ:੭੧੦।।
ਰਵਿਦਾਸ ਜੀ ਕਹਿੰਦੇ ਹਨ ਕਿ– ਗੋਤਮ ਦੀ ਇਸਤ੍ਰੀ ਅਹੱਲਿਆ ਨਾਲ ਜਦੋਂ ਇੰਦ੍ਰ ਦੇਵਤਿਆਂ ਦੇ ਰਾਜੇ ਨੇ ਬਿਭਚਾਰਕ ਤੌਰ ਪਰ ਭੋਗ ਬਿਲਾਸ ਕੀਤਾ, ਤਾਂ ਗੋਤਮ ਰਿਸ਼ੀ ਨੇਂ ਸਰਾਪ ਦੇਕੇ ਅਹੱਲਿਆ ਨੂੰ ਸੁੰਨ ਸਿਲਾ ਕਰ ਦਿਤਾ ਜੋ ਸੈਂਕੜੇ ਬਰਸ ਤਕ ਇਹ ਸੰਤਾਪ ਭੋਗਦੀ ਰਹੀ । ਅਤੇ ਇੰਦ੍ਰ ਸੁਰਾਂ ਦੇ ਸੁਰ ਨੂੰ ਇੱਕ ਹਜ਼ਾਰ ਭਗ ਚਿਨ ਅਰਥਾਤ (ਯੋਨੀ–ਚਿੰਨ) ਹੋ ਗਏ ਸੀ ਅਤੇ ਬ੍ਰਹਮਾਂ ਨੇ ਆਪਦੀ ਪੁਤ੍ਰੀ ਵਲ ਕਾਮੁਕ ਰੁਚੀ ਨਾਲ ਦੇਖਿਆ ਤਾਂ ਸਿਵਜੀ ਨੇ ਬ੍ਰਹਮਾਂ ਦਾ ਪੰਜਵਾਂ ਸਿਰ ਹੀ ਕਟ ਦਿਤਾ ਸੀ । ਕੀ ਇਹ ਪ੍ਰਕਰਣ ਅਸ਼ਲੀਲ ਕਾਮੁਕ ਰੁਚੀ ਉਪਜਾਣ ਲਈ ਲਿਖੇ ਗਏ ? ਉਤਰ:– ਨਹੀਂ ਇਹਨਾਂ ਦੇ ਸਿਟੇ ਲਿਖਣ ਲਈ ਤੇ ਇਹਨਾਂ ਬਿਵਚਾਰਕ ਕੁਕਰਮਾਂ ਤੋਂ ਬਚਣ ਲਈ, ਜਿਵੇਂ ਗੁਰੂ ਦਸਵੇਂ ਨਾਨਕ ਥਾਂ ਪਰ ਥਾਂ (ਰੂਪਮਤੀ) ਨੂੰ ਮੂੜ (ਮੂਰਖ) ਬਿਭਚਾਰਨ ਤੇ ਪਤੀ ਦੇਵ ਦੀ ਨਿਗਾਹ ਵਿਚ ਗਿਰ ਚੁਕੀ ਤੇ ਸਹਾਇਤਾ ਕਰਨ ਦੀ ਜਾਂ ਰਖਿਯਾ ਤਾਂ ਕਿਤੇ ਰਹੀ ਸਗੋਂ ਉਸ ਨੂੰ ਉਸੇ ਦੇ ਪਤੀ ਦੇਵ ਨਾਲੋਂ ਵੱਧ ਤੋਂ ਵੱਧ ਨੀਚਾ ਵਿਖਾਉਣ ਦਾ ਡਰਾ, ਪੇਸ਼ ਕੀਤਾ ਹੈ । ਨੇਕ ਸਿੱਖਿਆ ਮਾਤਾ ਦੇ ਰੂਪ ਵਿਚ ਇਸਤ੍ਰੀ ਤੇ ਲੈਣੀ ਹੁੰਦੀ ਹੈ । ਸਮਾਜ ਸੇਵਾ ਤੇ ਪ੍ਰਭੂ ਮਿਲਾਪ ਲਈ ਇਸਤ੍ਰੀ ਦੇ ਰੂਪ ਵਿਚ ਵੀ ਨੇਕ ਬਦ ਇਸਤ੍ਰੀ ਤੋਂ ਸਿਖਿਆ ਪ੍ਰਾਪਤ ਕਰਨੀ ਹੁੰਦੀ ਹੈ – ਜਿਸ ਲਈ ਜੀਵ ਰੂਪੀ ਇਸਤ੍ਰੀ ਦਾ ਪ੍ਰਸ਼ਨ ਹੈ –

ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਈਐ ।। ਪੰ:੮੪੫।।ਮ:੫।।

ਉੱਤਰ – ਆਉ ਸਖੀ ਗੁਣ ਕਾਮਣ ਕਰੀਹਾ ਜੀਉ ।
ਮਿਲਿ ਸੰਤ ਜਨਾ ਰੰਗ ਮਾਣਹਿ ਰਲੀਆ ਜੀਉ ।।ਪੰ:੧੭੩।।ਮ:੪।।

ਸਮਾਧਾਨ– ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ ।।ਪੰ:੮੩੦।।ਮ:੫।।

ਕੇਂਦਰੀ ਭਾਵ– ਜਦ ਤਕ ਸਿੱਖ ਸੁਹਾਗਣਿ ਵਾਂਗ ਆਪਣੇ ਗੁਰੂ ਤੇ ਪੂਰਨ ਭਰੋਸਾ ਯੋਜਤ ਕਰਕੇ ਆਪਾ ਸਮਰਪਣ ਨਹੀ ਕਰਦਾ ਉਹ ਆਪਣੇ ਮਿਸ਼ਨ ਵਿਚ ਸਫਲ ਨਹੀਂ ਹੋ ਸਕਦਾ । ਜਿਹੜਾ ਗੁਰੂ ਨੂੰ ਛੱਡਕੇ ਦੂਜਿਆਂ ਪਰ ਪੁਰਸ਼ਾਂ ਨੂੰ ਗੁਰੂ ਜਾਣ ਕੇ ਧਨ ਲੁਟਾਉਂਦਾ ਹੈ ਉਸ ਦੀ ਇਹ ਆਸ ਮਿਥਿਆ (ਰੂਪਮਤੀ) ਵਾਲਾ ਹੀ ਵਿਉ ਚੱਕਰ ਹੈ ਜਿਹੜੀ ਇਸਤ੍ਰੀ ਇੱਕ ਤੇ ਭਰੋਸਾ ਰੱਖਦੀ ਹੈ ਉਹ ਸੁਖ ਦੀ ਪ੍ਰਾਪਤੀ ਕਰ ਲੈਂਦੀ ਹੈ । ☞

ਆਨਿ ਇਸੈ ਕਹੱ ਦੇਹ ।।੧੫।। ੧ਸੁਭ ਇਸਤ੍ਰਿਨ ਸੌ ਸੋ ਤ੍ਰਿਯਾ ਜੋ ਕਛੁ ਕਹਤ ਬਖਾਨਿ ।।੨ਮੁਖ ਵਾ ਪੈ ਹਾ ਹਾ ਕਰੈ ਕਹੈਂ ਨ੍ਰਿਪਤਿ ਸੋਂ ਆਨਿ ।।੧੬।। ਚੌਪਈ ।। ੩ਏਕ ਦਿਵਸ ਨ੍ਰਿਪ ਮੰਤ੍ਰ ਬਿਚਾਰਯੋ ।। ੪ਚਿਤ ਮੈ ਇਹੈ ਚਰਿਤ੍ਰ ਸੁ ਧਾਰਯੋ ।। ੫ਜੜ੍ਹ ਤ੍ਰਿਯ ਕੋ ਸਭ ਧਨ ਹਰਿ ਲੇਊਂ ।। ੬ਲੈ ਅਪਨੇ ਖ੍ਰਚਨ ਕਹੱ ਦੇਊਂ ।।੧੭।। ਰਾਨੀ ਕੀ ਚੇਰੀ ਕਹੱਲਾਵੈ ।। ੮ਆਨਿ ਭੇਦ ਸਭ ਨ੍ਰਿਪਹਿ ਜਤਾਵੈ ।। ੧੦ਤ੍ਰਿਯ ਤਿਨ ਕਹੱ ਅਪਨੀ ਕਰਿ ਮਾਨੈ ।। ੧੦ਮੂਰਖ ਨਾਰਿ ਭੇਦ ਨਹਿ ਜਾਨੈ ।।੧੮।। ੧੧ਨਿਜੁ ਸੁਤ ਤੈਂ ਤਿਹੱ ਮਾਤ ਕਹਾਵੈ ।। ੧੨ਅਧਿਕ ਧਾਮ ਤੇ ਦਰਬ ਲੁਟਾਵੈ ।। ੧੩ਜੋ ਚਿਤ ਕੀ ਤਿਹ ਬਾਤ ਸੁਨਾਵਤ ।। ੧੪ਸੋ ਕਹਿ ਕਰਿ ਨ੍ਰਿਪ ਕਹੱ ਸਮਝਾਵਤ ।।੧੯।। ੧੫ਭਲੇ ਬੁਰੇ ਤੁਹਿ ਮੈ ਬਹੁ ਕਹਿ ਹੋਂ ।। ੧੬ਤੌ ਪਰ ਰੂਠਿ ਲਹਤ ਤਿਹ ਰਹਿਹੋਂ ।। ੧੭ਵਾ ਕੀ ਭਾਖਿ ਅਧਿਕ ਤੁਹਿ ਮਾਰੌ ।। ੧੮ਤ੍ਰਿਯ ਨ ਲਹਤ ਚਿਤ ਤੇ ਤੁਹਿ ਡਾਰੌ ।।੨੦।। ਦੋਹਰਾ ।। ੧੯ਨ੍ਰਿਪ ਤਾਂਸੋ ਐਸੇ ਕਹਾ ਰਹੋ ਤਿਸੀ ਕੀ ਹੋਇ ।। ੨੦ਭੇਦ ਸਕਲ ਮੁਹਿ ਦੀਜਿਯਹੁ ਜੁ ਕਛੁ ਕਹੈ ਤ੍ਰਿਯ ਸੋਇ ।।੨੧।।੨੧ਵਾਹੀ ਕੀ ਹੋਈ ਰਹਤ ਨਿਤ ਤਿਹੱ ਅਧਿਕ ਰਿਝਾਇ ।। ੨੨ਜੁ ਕਛੁ ਭੇਦ ਅਬਲਾ ਕਹੈ ਦੇਤ ਨ੍ਰਿਪਤਿ ਕਹੰ ਆਇ ।।੨੨।। ਚੌਪਈ ।। ੨੩ਏਕ ਤ੍ਰਿਯਾ ਕਹੱ ਰਾਇ ਬੁਲਾਯੋ ।। ੨੪ਕਛੁਕ ਦਰਬੁ ਤਾਂਤੇ ਚਟਵਾਯੋ ।। ੨੫ਮੈ ਜੁ ਕਹੌਂ ਕਹੀਯਹੁ ਤਿਹਿ ਜਾਈ ।। ੨੬ਹੌ ਤੋ ਪਹਿ ਤਵ ਮਿਤ੍ਰ ਪਠਾਈ ।।੨੩।। ਦੋਹਰਾ ।। ੨੭ਨ੍ਰਿਪ ਨਾਰੀ ਵਹੁ ਦਰਬੁ ਦੈ ਆਪਨੀ ਕਰੀ ਬਨਾਇ ।। ੨੮ਸਭ ਬਿਰਤਾਂਤ ਲੈ ਤਵਨ ਕੋ ਸਭ ਕਹਿਯਹੁ ਮੁਹਿ ਆਇ ।। ੨੪।। ਚੌਪਈ ।। ੨੯ਮੋਰ ਨ ਕਛੂ ਭੇਦ ਤਿਹਿ ਦਿਜਿਯਹੁ ।। ੩੦ਤਾਂਕੇ ਚੋਰਿ ਚਿੱਤ ਕਹੱ ਲਿਜਿਯਹੁ ।। ੩੧ਵਾਹੀ ਕੀ ਹੋਈ ਤੁਮ ਰਹਿਯਹੁ ।। ੩੨ਲੈ ਤਾਕੇ ਅੰਤਰ ਮੁਹਿ ਕਹਿਯਹੁ ।।੨੫।। ਦੋਹਰਾ ।। ੩੩ਤਾਂਕੇ ਮਿਤ ਕੋ ਨਾਮ ਲੈ ਪਤਿਯਾ ਲਿਖੀ ਬਨਾਇ ।। ੩੪ਹਮ ਬਿ-ਖਰਚ ਰਹਤੇ ਘਨੇ ਕਛੂ[illegible] ਦੇਹੁ ਪਠਾਇ ।।੨੬।। ਚੌਪਈ ।। ੩੫ਦੇਸ ਛਾਡਿ ਪਰਦੇਸ ਮੈ ਬਸਾ ਬਹੁਤ ਦਿਨ ਆਇ ।। ੩੬ਪ੍ਰੇਮ ਜਾਨਿ ਕਛੁ ਕੀਜਿਯਹੁ ਮੁਸਕਲ ਸਮੈ ਸਹਾਇ ।।੨੭।। ੩੭ਤ੍ਰਿਯਾ ਤਿਹਾਰੇ ਹ੍ਵੈ ਰਹੇ ਇਮਿ ਸਮਝੋ ਮਨ ਮਾਹਿ ।। ੩੮ਹਮ ਸੇ ਤੁਮ ਕਹੱ ਬਹੁਤ ਹੈ ਤੁਮ ਸੇ ਹਮ ਕਹ ਨਾਹਿ ।।੨੮।। ਚੌਪਈ ।। ੩੯ਹਮਰੇ ਖਰਚਨ ਕਹ ਕਛੁ ਦਿਜਿਯਹੁ ।। ੪੦ਵੈ ਦਿਨ ਯਾਦਿ ਹਮਾਰੇ ਕਿਜਿਯਹੁ ।। ਪ੍ਰੀਤ ਪੁਰਾਤਨ ਪ੍ਰਿਯਾ ਬਿਚਰਿਯਹੁ ।। ਹਮ ਪਰ ਅਧਿਕ ਕ੍ਰਿਪਾ ਤੁਮ ਕਰਿਯਹੁ ।। ।।੨੯।। ੪੧ਤਵਨ ਰਾਤਿ ਕੀ ਬਾਤ ਸੰਵਰਿਯਹੁ ।। ੪੨ਮੋ ਪਰਿ ਨਾਰਿ ਅਨੁਗ੍ਰਹੁ ਕਰਿਯਹੁ ।। ੪੩ਯਾ ਪਤਿਯਾ ਕਹ ਤੁਹੀ ਪਛਾਨੈ ।। ੪੪ਅਵਰ ਪੁਰਖ ਕੋਊ ਦੁਤਿਯ ਨ ਜਾਨੈ ।।੩੦।। ਦੋਹਰਾ ।।

☜ ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ।।
ਬਿਨ ਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖ ਦਾਈ ।।੪।।

ਅ– ਦਿਨੁ ਰੈਣ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ।
ਬਿਨਵੰਤਿ ਨਾਨਕੁ ਕੰਤ ਮਿਲਿਆ ਲੋੜਤੇ ਹਮ ਜੈਸਾ ।।੩।।ਪੰ:੨੪੭।।ਮ:੫।।

ਜਿਵੇਂ ਇਸਤ੍ਰੀ ਦਾ ਅਕੀਦਾ ਪਤੀ ਤੇ ਅਡੋਲ ਅਟੱਲ ਵਿਸ਼ਵਾਸੀ ਹੈ ਤਿਵੇਂ ਸਿਖ ਦਾ ਭਰੋਸਾ ਇਕ ਪੂਰਨ ਗੁਰੂ ਤੇ ਇੱਕ ਰਸ ਅਜਿਤ ਹੈ – ਅਜਿਤ ਹੋਣਾ ਚਾਹੀਦਾ ਹੈ । ਪਰ ਸਾਡਾ ਕਰਤਵ ਰੂਪ ਵਤੀ ਨਾਲੋਂ ਕਿਵੇਂ ਵੀ ਘੱਟ ਨਹੀਂ, ਕਹਿਣ ਨੂੰ ਤਾਂ ਗੁਰੂ ਦੇ ਸਿੱਖ ਹਾਂ ਤੇ ਜਾਪਦੇ ਵੀ ਦਾੜ੍ਹੀ ਕੇਸਾਂ ਕਰਕੇ ਤੇ ਨਾਮ ਕਰਕੇ ਗੁਰੂ ਦੇ ਸਿੰਘ ਕਹੇ ਜਾਂਦੇ ਹਾਂ ਗਾਤਰੇ ਵੀ ਬੜੇ ਚੌੜੇ-ਚੌੜੇ ਪਹਿਨੇ ਹਨ । ਪੱਗਾਂ ਵੀ ਨੀਲੀਆਂ ਪੀਲੀਆਂ ਪੇਚਦਾਰ ਫੱਬ ਰਹੀਆ ਹਨ । ਪਰ ਰੂਪ ਤੇ ਧਨ ਮਾਲ ਸਾਰਾ ਮਿਤ੍ਰਾਂ ਲਈ ਰਿਜਰਵ ਹੈ । ਲੀਡਰੀ ਕਾਇਮ ਰੱਖਣ ਲਈ ਅਨ ਮਤੀਆਂ ਨੂੰ ਮੱਥੇ ਟੇਕਦੇ ਹਾਂ । ਬੁੱਤ ਪ੍ਰਸਤੀ ਕਰਦੇ ਹਾਂ ਦੇਹ ਧਾਰੀਆਂ ਨੂੰ ਮੱਥੇ ਟੇਕ ਕੇ ਗੁਰੂ ਡੰਮੀਆਂ ਦੇ ਹੌਂਸਲੇ ਤਾਂ ਬੇਸ਼ੱਕ ਬੁਲੰਦ ਕਰ ਦਿੰਦੇ ਹਾਂ ਪ੍ਰੰਤੂ ਅਜਿਹਾ ਕਰਨ ਕਰਕੇ (ਰੂਪਵਤੀ ਵਾਂਗ) ਕੁਰੂ ਦੀਆਂ ਨਜਰਾਂ ਵਿਚ ਤਾਂ ਗਿਰੇ ਹੋਏ ਹਾਂ ।

੧– ਉਹ ਆ ਕੇ ਰਾਜੇ ਪਾਸ ਦੱਸ ਦਿੰਦੀ ।।੧੫।।

੨– ਸਾਰੀਆਂ ਇਸਤ੍ਰੀਆਂ ਨੂੰ ਜਿਹੜੀ ਵੀ ਗੱਲ ਰਾਣੀ ਕਹਿੰਦੀ ।

੩– ਉਸ ਨੂੰ ਸੁਣ ਉਸਦੇ ਸਾਹਮਣੇ ਤਾਂ ਜੀ ਜੀ ਕਰਦੀਆਂ ਪਰ ਆ ਕੇ ਉਹ ਗੱਲ ਰਾਜੇ ਨੂੰ ਆ ਦੱਸਦੀਆਂ ।।੧੬।।

੪– ਇੱਕ ਦਿਨ ਰਾਜੇ ਨੇ ਸਲਾਹ ਕੀਤੀ ।

੫– ਚਿਤ ਦੇ ਵਿਚ ਇਹ ਇੱਕ ਢੰਗ ਸੋਚਿਆ ।

੬– ਕਿ ਇਸ ਮੂਰਖ ਰਾਣੀ ਕੋਲੋਂ ਸਾਰਾ ਧੰਨ ਲੁਟ ਲਈਏ ।

੭– ਇਸ ਦੇ ਪਾਸੋਂ ਲੈ ਕੇ ਆਪਣੇ ਖਰਚ ਕਰ ਦੇਈਏ ।।੧੭।।

੮– ਜਿਹੜੀ ਰਾਣੀ ਦੀ ਗੋਲੀ ਕਹਾਂਉਦੀ ਸੀ ।

੯– ਉਹ ਆ ਕੇ ਸਾਰੇ ਭੇਦ ਰਾਜੇ ਨੂੰ ਦੇ ਦਿੰਦੀ ਸੀ ।

੧੦– ਜਿਨ੍ਹਾਂ ਨੂੰ ਉਹ ਇਸਤ੍ਰੀ ਆਪਣੀਆਂ ਸਮਝਦੀ ਸੀ ।

੧੧– ਓਹ ਮੂਰਖ ਇਸਦੇ ਅੰਦਰਲੇ ਭੇਦ ਨੂੰ ਨਹੀਂ ਸੀ ਜਾਣਦੀ ।।੧੮।।

੧੨– ਉਹਨਾਂ ਗੋਲੀਆਂ ਦੇ ਆਪਣੇ ਪੁਤ੍ਰ ਜਿੰਨ੍ਹਾਂ ਤੋਂ ਉਹ ਆਪ ਨੂੰ ਮਾਤਾ ਕਹਾਂਉਦੀ ਸੀ ।

੧੩– ਇਸ ਖੁਸਾਮਦ ਵਿਚ ਉਹਨਾਂ ਨੂੰ ਬਹੁਤ ਧਨ ਲੁਟਾਉਂਦੀ ਘਰ ਤੋਂ ।

੧੪– ਜਿਸ ਦੇ ਪਾਸ ਉਹ ਕੋਈ ਆਪਣੇ ਦਿਲ ਦੀ ਗੱਲ ਕਰਦੀ ।

੧੫– ਉਹੀ ਜਾ ਕੇ ਰਾਜੇ ਨੂੰ ਦੱਸ ਦਿੰਦੀ ।।੧੯।।

੧੬– ਰਾਜੇ ਨੇ ਗੋਲੀਆਂ ਨੂੰ ਸਮਝਾ ਦਿਤਾ ਕਿ ਉਸਦੇ ਸਾਹਮਣੇ ਮੈਂ ਤੁਹਾਨੂੰ ਕਈ ਤਰ੍ਹਾਂ ਭਲਾ ਬੁਰਾ ਵੀ ਕਹਾਂਗਾ ਬਹੁਤ ਸਾਰਾ ।

੧੭– ਤੁਹਾਡੇ ਨਾਲ ਨਰਾਜ਼ ਹੋ ਕੇ ਰੁਸ ਵੀ ਜਾਵਾਂਗਾ ।

੧੮– ਉਸਦੀਆਂ ਸੁਣ ਕੇ ਤੁਹਾਨੂੰ ਮਾਰਾਂਗਾ ਵੀ ।

੧੯– ਉਹ ਨਹੀਂ ਸਮਝੇਗੀ ਪਰ ਉਸ ਦੇ ਸਾਹਮਣੇ ਮੈਂ ਤੁਹਾਨੂੰ ਸਾਹਮਣੇ ਤੋਂ ਪਰਾਂ ਵੀ ਹਟਾ ਦਿਆਂਗਾ ।।੨੦।।

੨੦– ਰਾਜੇ ਨੇ ਗੋਲੀਆਂ ਨੂੰ ਇਸਤ੍ਰਾਂ ਕਿਹਾ ਕਿ ਰਹੋ ਤਾਂ ਉਸ ਦੀਆਂ ਹੀ ਬਣਕੇ ।

੨੧– ਪਰ ਜਿਹੜੀ ਗੱਲ ਉਹ ਕਰੇ ਉਸਦਾ ਸਾਰਾ ਭੇਦ ਆ ਕੇ ਮੈਨੂੰ ਦੱਸ ਦਿਉ ।।੨੧।।

੨੨– ਉਸ ਦੀਆਂ ਹੋ ਕੇ ਰਹੋ ਉਸ ਨੂੰ ਖੁਸ਼ ਰੱਖੋ ਹਰ ਵੇਲੇ ।

੨੩– ਪਰ ਜਿਹੜਾ ਉਸ ਇਸਤ੍ਰੀ ਦਾ ਭੇਦ ਹੁੰਦਾ ਉਹ ਰਾਜੇ ਨੂੰ ਆ ਦਿੰਦੀਆਂ ।।੨੨।।

੨੪– ਇੱਕ ਇਸਤ੍ਰੀ ਨੂੰ ਰਾਜੇ ਨੇ ਬੁਲਾਇਆ ।

੨੫– ਕੁਝ ਧੰਨ ਉਸ ਕੋਲੋਂ ਖੁਹਾ ਦਿੱਤਾ ।

੨੬– ਉਸ ਨੂੰ ਕਿਹਾ ਕਿ ਜੋ ਮੈਂ ਕਹਾਂ ਉਹੀ ਤੂੰ ਜਾ ਕੇ ਰਾਣੀ ਨੂੰ ਕਹਿਣਾ ।

੨੭– ਕਿ ਮੈਨੂੰ ਤੇਰੇ ਪਾਸ ਤੇਰੇ ਮਿਤ੍ਰ ਨੇ ਭੇਜਿਆ ਹੈ ।।੨੩।।

੨੮– ਰਾਜੇ ਨੇ ਧਨ ਦੇ ਕੇ ਉਸ ਇਸਤ੍ਰੀ ਨੂੰ ਆਪਣਾ ਬਣਾ ਲਿਆ ।

੨੯– ਤੇ ਕਿਹਾ ਕਿ ਸਾਰੀ ਉਸ ਦੀ ਗੱਲ ਲੈ ਕੇ ਮੈਨੂੰ ਆ ਕੇ ਦੱਸਣੀ ।।੨੪।।

੩੦– ਮੇਰੀ ਕਿਸੇ ਗੱਲ ਦਾ ਭੇਦ ਉਸ ਨੂੰ ਨਹੀਂ ਦੇਣਾ ।

੩੧– ਉਸਦੇ ਚਿਤ ਦੀ ਗੱਲ ਚੁਰਾ ਲੈਣੀ ।

੩੨– ਤੂੰ ਉਸਦੇ ਦੀ ਬਣ ਕੇ ਰਹਿਣਾ ।

੩੩– ਉਸੇ ਅੰਦਰ ਦੀ ਗੱਲ ਲੈ ਕੇ ਮੈਨੂੰ ਦੱਸਣੀ ।।੨੫।।

੩੪– ਰਾਣੀ ਦੇ ਮਿਤ੍ਰ ਦੇ ਨਾਮ ਪਰ ਪਤ੍ਰਕਾ ਲਿਖ ਦਿੱਤੀ ਉਸ ਵੱਲੋਂ ।

੩੫– ਕਿ ਮੈਂ ਖਰਚ ਤੋਂ ਬਹੁਤ ਤੰਗ ਹਾਂ ਮੈਨੂੰ ਖਰਚ ਲਈ ਕੁਝ ਧਨ ਭੇਜ ਦੇਹ ।।੨੬।।

੩੬– ਮੈਂ ਦੇਸ਼ ਛੱਡਕੇ ਰਾਜੇ ਦੇ ਡਰ ਕਰਕੇ ਇਥੇ ਪ੍ਰਦੇਸ਼ ਵਿਚ ਰਹਿੰਦਾ ਹਾਂ ਮੈਨੂੰ ਬੜੇ ਦਿਨ ਹੋ ਗਏ ਹਨ ।

੩੭– ਮੈਨੂੰ ਆਪਣਾ ਪ੍ਰੇਮੀ ਜਾਣ ਕੇ ਇਸ ਮੁਸ਼ਕਲ ਦੇ ਸਮੇਂ ਕੁਝ ਸਹਾਇਤਾ ਕਰ ਦੇਹ ।।੨੭।।

੩੮– ਆਪਣੇ ਮਨ ਵਿਚ ਐਉਂ ਸਮਝ ਲੈ ਕਿ ਅਸੀਂ ਤਾਂ ਹੁਣ ਤੁਹਾਡੇ ਜੋਗੇ ਹੀ ਹੋ ਗਏ ਹਾਂ ।

੩੯– ਸਾਡੇ ਜਿਹੇ ਤਾਂ ਤੈਨੂੰ ਬਹੁਤ ਮਿਲ ਸਕਦੇ ਹਨ ਤੁਹਾਡੇ ਜਿਹਾ ਸਾਨੂੰ ਕੋਈ ਨਹੀਂ ਹੈ ।।੨੮।।

੪੦– ਪਰ ਮੈਨੂੰ ਖਰਚਣ ਵਾਸਤੇ ਕੁਝ ਦੇਣਾ ।

੪੧– ਸਾਡੇ ਉਹ ਪਿਛਲੇ ਦਿਨ ਕੁਛ ਯਾਦ ਕਰਨੇ ।।੨੯।।

੪੨– ਉਸ ਦਿਨ ਦੀ ਰਾਤ ਵਾਲੀ ਗੱਲ ਯਾਦ ਕਰਨੀ ।

੪੩– ਉਸ ਨੂੰ ਯਾਦ ਕਰਕੇ ਮੇਰੇ ਪਰ ਕੁਛ ਮੇਹਰਬਾਨੀ ਕਰਨੀ ।

੪੪– ਇਸ ਪਤ੍ਰਕਾ ਨੂੰ ਤੂੰਹੀ ਆਪ ਪੜ੍ਹਨੀ ।

੪੫– ਹੋਰ ਕੋਈ ਦੂਸਰੇ ਕਿਸੇ ਪੁਰਸ਼ ਨੂੰ ਪਤਾ ਨਾ ਲੱਗੇ ।।੩੦।।

੧ਜਬ ਵੈ ਦਿਨ ਹਮਰੇ ਹੁਤੇ ਏ ਦਿਨ ਤੁਮਰੇ ਆਇ ॥ ੨ਕ੍ਰਿਪਾ ਜਾਨਿ ਕਿਛੁ ਦੀਜਿਯਹੁ ਕਰਿਯਹੁ ਮੋਹਿ ਸਹਾਇ ॥੩੧॥ ੩ਬਾਚਤ ਪਤਿਯਾ ਮੂੜ੍ਹ ਤ੍ਰਿਯ ਫੂਲ ਗਈ ਮਨ ਮਾਹਿ ॥ ੪ਤੁਰਤ ਕਾਢਿ ਬਹੁ ਧਨੁ ਦਿਯਾ ਭੇਦ ਲਖਿਓ ਜੜ ਨਾਂਹਿ ॥੩੨॥ ਚੌਪਈ ॥ ੫ਕਾਢਿ ਦਰਬੁ ਮੂਰਖ ਤ੍ਰਿਯ ਦੀਨੋ ॥ ੬ਤਾਂਕੋ ਸੋਧ ਫੇਰਿ ਨਹਿ ਲੀਨੋ ॥ ੭ਲੈ ਅਪਨੋ ਨ੍ਰਿਪ ਕਾਜ ਚਲਾਯੋ ॥ ੮ਤ੍ਰਿਯਹਿ ਜਾਨਿ ਮੁਰ ਮਿਤ ਧਨ ਪਾਯੋ ॥੩੩॥ ਦੋਹਰਾ ॥ ੯ਤ੍ਰਿਯ ਜਾਨਾ ਮੁਰ ਮੀਤ ਕਹੱ ਦਰਬ ਪਹੂਚਯੋ ਜਾਇ ॥ ੧੦ਮੂੜ੍ਹ ਨ ਜਾਨਾ ਨ੍ਰਿਪਤਿ ਹਰਿ ਲੀਨਾ ਰੋਜ ਚਲਾਇ ॥੩੪॥ ਚੌਪਈ ॥ ੧੧ਹਿਤ ਮਿਤ ਕੇ ਤ੍ਰਿਯ ਦਰਬੁ ਲੁਟਾਯੋ ॥ ੧੨ਨਿਜੁ ਨਾਯਕ ਸੋ ਨੇਹੁ ਗਵਾਯੋ ॥ ੧੩ਹਰਿ ਧਨੁ ਲੈ ਨ੍ਰਿਪ ਰੋਜ ਚਲਾਵੈ ॥ ੧੪ਵਾ ਕੋ ਮੂੰਡ ਮੂੰਡਿ ਨਿਤ ਖਾਵੈ ॥੩੫॥ ਦੋਹਰਾ ॥ ੧੫ਜੋ ✤ਜਨੁ ਜਾ ਸੋ ਰੁਚਿ ਕਰੈ ਤਾਹੀ ਕੋ ਲੈ ਨਾਮੁ ॥ ੧੬ਦਰਬੁ ਕਢਾਵੈ ਤ੍ਰਿਯਨ ਤੇ ਆਪੁ ਚਲਾਵੈ ਕਾਮੁ ॥੩੬॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਾਵਨੋਂ ਚਰਿਤ੍ਰ ਸਮਾਪਤ ਮਸਤ ਸੁਭ ਮਸਤੁ॥੫੫॥੧੦੪੬॥ਅਫਜੂੰ॥

ਦੋਹਰਾ ॥ ੧੭ਚੰਦ੍ਰ ਦੇਵ ਕੇ ਬੰਸ ਮੈ ਚੰਦ੍ਰ ਸੈਨ ਇੱਕ ਭੂਪ ॥ ੧੮ਚੰਦ੍ਰ ਕਲਾ ਤਾਕੀ ਤ੍ਰਿਯਾ ਰਤਿ ਕੇ ਰਹਤ ਸਰੂਪ ॥੧॥ ਚੌਪਈ ॥ ੧੯ਚੰਦ੍ਰ ਦੇਵ ਜਬ ਹੀ ਸ੍ਵੈ ਜਾਵੈ ॥ ੨੦ਤਬ ਤ੍ਰਿਯ ਜਾਰ ਪਾਸ ਉਠਿ ਆਵੈ ॥ ੨੧ਕੇਲ ਕਮਾਇ ਰਹਤ ਤਹੱ ਜਾਈ ॥ ੨੨ਤੈਸੇ ਹੀ ਸੋਇ ਰਹਤ ਲਪਟਾਈ ॥੨॥ ੨੩ਸੋਵਤ ਜਗਯੋ ਭੇਦ ਨ੍ਰਿਪ ਜਾਨਯੋ ॥ ੨੪ਚਿਤ ਰਾਖ੍ਯੋ ਨਹਿ ਪ੍ਰਗਟ ਬਖਾਨਯੋ ॥ ੨੫ਚਿੱਤ ਚੌਗੁਨੋ ਨੇਹੁ ਬਢਾਯੋ ॥ ੨੬ਮੂਰਖ ਨਾਰਿ ਭੇਦ ਨਹਿ ਪਾਯੋ ॥੩॥ ੨੭ਆਖ ਮੂੰਦਿ ਜਾਗਤ ਸੋ ਰਹਯੋ ॥ ੨੮ਭੋਂਦੂ ਨਾਰਿ ਸੋਤ ਸੋ ਲਹਯੋ ॥ ੨੯ਤੁਰਤ ਜਾਰ ਕੇ ਤਟ ਚਲਿ ਗਈ ॥ ੩੦ਉਠਿ ਨ੍ਰਿਪ ਕਰ ਕ੍ਰਿਪਾਨ ਗਹ ਲਈ ॥੪॥ ਦੋਹਰਾ ॥ ੩੧ਉਠਿ ਰਾਜਾ ਤ੍ਰਿਯ ਭੇਸ ਧਰ ਗਹਿ ਕ੍ਰਿਪਾਨ ਲੀ ਹਾਥ ॥ ੩੨ਰਾਨੀ ਯੋਂ ਜਾਨੀ ਜਿਯਹਿ ਆਵਤ ਚੇਰੀ ਸਾਥ ॥੫॥ ਚੌਪਈ ॥ ੩੩ਪਾਇਨ ਕੋ ਖਟਕੋ ਨਹਿ ਕਰਯੋ ॥ ੩੪ਕਰ ਮਹਿ ਕਾਢਿ ਖੜਗ ਕਹਿ ਧਰਯੋ ॥ ੩੫ਭੋਗ ਕਰਤ ਜਬ ਤਿਨੈ ਨਿਹਾਰਯੋ ॥ ੩੬ਇਹੈ ਚਿਤ ਮਹਿ ਚਰਿਤ ਬਿਚਾਰਯੋ ॥੬॥ ੩੭ਰਮਤ ਜਾਰ ਸੋ ਤ੍ਰਿਯ ਲਖ ਪਾਈ ॥ ੩੮ਕਰ ਮਹਿ ਕਾਢਿ ਕ੍ਰਿਪਾਨ ਕੰਪਾਈ ॥ ੩੯ਦੁਹੂੰ ਹਾਥ ਕਰਿ ਕੁਅਤ ਪ੍ਰਹਾਰਯੋ ॥ ✡੪੦ਦੁਹੂੰਅਨ ਚਾਰਿ ਟੂਕ ਕਰਿ ਡਾਰਯੋ ॥੭॥ ਦੋਹਰਾ ॥ ੪੧ਚੰਦ੍ਰ ਕਲਾ ਕੋ ਜਾਰ ਜੁਤ ਹਨਿ ਨ੍ਰਿਪ ਲਯੋ ਉਠਾਇ ॥

✤ ਅੱਜ ਸਾਰੇ ਇਹ ਜਾਲ ਫੈਲਾਇਆ ਜਾ ਰਿਹਾ ਹੈ ਗੁਰੂ ਸਿੱਖਾਂ ਦੀ ਲੁਟ ਕਰਨ ਲਈ ਉਹਨਾਂ ਦੇ ਰੁਚੀ ਮੁਤਾਬਕ ਉਹਨਾਂ ਦੇ ਗੁਰੂਆਂ ਦੀ ਬਾਣੀ ਦੇ ਦ੍ਰਿਸ਼ਟਾਂਤਾਂ ਦਾ ਦ੍ਰਿਸ਼ਯ ਵਿਖਾਕੇ ਉਹਨਾਂ ਤੇ ਮਾਯਾ ਲੁਟ ਕੇ ਆਪਣੇ ਡੇਰੇ ਆਪੋ ਆਪਣੇ ਭਵਨ ਬਣ ਰਹੇ ਹਨ ਜਿਵੇ ਨਿਰੰਕਾਰੀ ਜਾਂ ਸੱਚੇ ਸੌਦੇ ਵਾਲੇ ਆਦਿ । ਗੁਰਾਂ ਦੇ ਨਾਮ ਦੇ ਸੈਂਪਲ ਭਰੇ ਜਾ ਰਹੇ ਹਨ, ਜਿਵੇ ਜੁਤੀਆਂ ਦੀ ਦੁਕਾਨ ਅੱਗੇ ਇੱਕ ਸੁੰਦ੍ਰ ਇਸਤ੍ਰੀ ਦੀ ਫੋਟੋ ਖੜੀ ਕੀਤੀ ਜਾਂਦੀ ਹੈ ਅਤੇ ਵਿਕਰੀ ਜੁਤੀਆਂ ਦੀ ਗੋਲਕ ਵਿਚ ਪਾਈ ਜਾਂਦੀ ਹੈ । ਜੇ ਅਸੀ ਪ੍ਰਚਾਰ ਧਰਮ ਤੇ ਗੁਰਮਤਿ ਦਾ ਹੀ ਕਰਨਾ ਹੈ ਤਾਂ ਇਸਤ੍ਰੀ ਮਰਦ ਦੇ ਕਿਸੇ ਵੀ ਬੋਰਡ ਦੀ ਲੋੜ ਨਹੀ – ਗੁਰਮਤਿ ਦਾ ਆਪਣਾ ਹੀ ਚਿਹਰਾ ਕਿਉਂ ਨਾਂ ਕਾਇਮ ਰਖਿਯਾ ਜਾਵੇ ?

ਦੁਹੁ ਖੁੰਢਾਂ ਵਿਚਿ ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ॥
ਦੂਜਾ ਭਾਉ ਭੁਅੰਗਮੁ ਡਸੈ ॥੭॥ਵਾ:੩੩॥

✡ਇਹ ਹੈ ਇਹਨਾਂ ਪ੍ਰਕਰਣਾਂ ਦੇ ਲੇਖ ਲਿਖਾਰੀ ਦੇ ਸਿਧਾਂਤ ਦਾ ਸਿੱਟਾ :–

ਅਗਰ ਆਗ ਕੇ ਪਾਸ ਜਾਤੇ ਰਹੇ ਤੁਮ–ਤੇ ਸੇਕ ਤੋਂ ਰੋਜ ਖਾਤੇ ਰਹੇ ਤੁਮ।
ਅਗਰ ਆਗ ਕੇ ਪਾਸ ਬੈਠੋਗੇ ਜਾਕਰ – ਤੋ ਏਕ ਰੋਜ ਉਠੋਗੇ ਕੱਪੜੇ ਜਲਾਕਰ।

ਇਸਤ੍ਰੀ ਤੇ ਪਰ ਪੁਰਖਾ ਨੂੰ ਧਰਮ ਗ੍ਰੰਥਾ ਨੇ ਅਗਨ ਕੁੰਡ ਦੇ ਨਾਲ ਤਸਬੀਹ ਦਿਤੀ ਹੈ ।

ਭਾਵੇ ਚੰਦ੍ਰ ਕਲਾ ਪਹਿਲਾ ਕੁਝ ਦਿਨ ਇਹ ਸੇਕ ਸੇਕਦੀ ਤਾਂ ਰਹੀ ਪਰ ਦਿਲ ਦੇ ਵਿਚੋਂ ਭੈੜੇ ਕਰਮ ਦਾ ਸੇਕ ਤਾਂ ਹਰ ਵੇਲੇ ਸਤਾਉਂਦਾ ਹੈ । "ਚਲਾਂ ਤਾਂ ਭਿਜੇ ਕੰਬਲੀ ਰਹਾਂ ਤਾ ਟੁਟੇ ਨੇਹੁ।।" ਵਾਲੀ ਗੱਲ ਹਰ ਵੇਲੇ ਦਿਲ ਨੂੰ ਟੁੰਬਦੀ ਹੈ, ਅਤੇ ਪਿੱਛੇ ਦੀ ਝਾਕ ਹੈ ਰਾਜਾ ਜਾਗ ਨਾ ਪਏ ਮੇਰਾ ਪ੍ਰਦਾ ਫਾਸ ਹੋ ਨਾ ਜਾਇ ਪ੍ਰੰਤੂ ਇਕ ਉਹ ਵੀ ਦਿਨ ਆ ਖਲੋਤਾ ਜਦੋਂ ਦੋਨਾਂ ਦਾ ਜੀਵਨ ਇਸ ਭੈੜੇ ਕੁਕਰਮ ਦੀ ਭੇਟ ਚੜ੍ਹ ਹੀ ਗਿਆ । ਵਿਰੋਧੀ ਸੋਚ ਕੇ ਦੱਸਣ ਕਿ ਇਹਨਾਂ ਅਸ਼ਲੀਲ ਕਰਮਾ ਨੂੰ ਪੜ੍ਹਕੇ ਉਹ ਅਸ਼ਲੀਲ ਵਲ ਵੱਧਣਗੇ ਜਾਂ ਕੰਨਾਂ ਨੂੰ ਹੱਥ ਲਾ ਕੇ ਅੱਗੋਂ ਲਈ ਇਹਨਾਂ ਭੈੜੇ ਕੁਕਰਮਾਂ ਤੋਂ ਤੋਬਾ ਕਰਨਗੇ– ਸ੍ਰੀ ਦਸਮੇਸ਼ ਪਾਤਿਸ਼ਾਹ ਦਾ ਕਥਨ ਹੈ ਕਿ– ☞

੧- ਜਦ ਉਹ ਦਿਨ ਸਾਡੇ ਹੁੰਦੇ ਸਨ ਜਦ ਰਲਕੇ ਖੁਸ਼ੀ ਮਾਣਦੇ ਸੀ ਪਰ ਹੁਣ ਤਾਂ ਇਹ ਤੁਹਾਡੇ ਜੋਗੇ ਹੀ ਰਹਿ ਗਏ ਹਨ ।

੨- ਹੁਣ ਤਾਂ ਆਪਣੀ ਕਿਰਪਾ ਜਾਣਕੇ ਕੁਛ ਦੇ ਕੇ ਮੇਰੀ ਸਹਾਇਤਾ ਕਰਨੀ ।।੩੧।।

੩- ਇਹ ਪੱਤ੍ਰਕਾ ਪੜ੍ਹਕੇ ਉਹ ਮੂਰਖ ਇਸਤ੍ਰੀ ਖੁਸ਼ੀ ਨਾਲ ਫੁਲ ਗਈ ਆਪਣੇ ਮਨ ਦੇ ਵਿਚ ।

੪- ਝੱਟ ਕੱਢ ਕੇ ਬਹੁਤ ਸਾਰਾ ਧਨ ਦੇ ਦਿਤਾ ਉਸ ਮੂਰਖ ਨੇਂ ਕੋਈ ਇਸ ਛਲ ਦਾ ਭੇਦ ਨਾ ਜਾਣਿਆ ।।੩੨।।

੫- ਉਸ ਮੂਰਖ ਇਸਤ੍ਰੀ ਨੇ ਕੱਢ ਕੇ ਧੰਨ ਦੇ ਦਿਤਾ ।

੬- ਉਸਦੀ ਕੋਈ ਪੁੱਛ ਪੜਤਾਲ ਨਾ ਕੀਤੀ ।

੭- ਰਾਜੇ ਨੇ ਉਹ ਧਨ ਲੈ ਕੇ ਆਪਣੇ ਕੰਮ ਵਿਚ ਵਰਤ ਲਿਆ ।

੮- ਰਾਣੀ ਸਮਝਦੀ ਹੈ ਕਿ ਧਨ ਮੇਰੇ ਮਿਤ੍ਰ ਨੂੰ ਮਿਲ ਗਿਆ ।।੩੩।।

੯- ਉਸ ਇਸਤ੍ਰੀ ਨੇ ਜਾਣਿਆ ਕਿ ਮੇਰੇ ਮਿਤ੍ਰ ਨੂੰ ਇਹ ਧਨ ਜਾ ਪਹੁੰਚਿਆ ।

੧੦- ਉਹ ਮੂਰਖ ਨਹੀਂ ਸਮਝੀ ਕਿ ਰਾਜੇ ਨੇਂ ਮੇਰੇ ਕੋਲੋਂ ਚੁਰਾ ਲਿਆ ਹੈ ਚਲਾਕੀ ਨਾਲ ।।੩੪।।

੧੧- ਮਿਤ੍ਰ ਵਾਸਤੇ ਉਸ ਇਸਤ੍ਰੀ ਨੇ ਧਨ ਲੁਟਾਯਾ ।

੧੨- ਆਪਣੇ ਪਤੀ ਨਾਲੋਂ ਆਪਣਾ ਪਿਆਰ ਗੁਆ ਲਿਆ ।

੧੩- ਇਸ ਤਰ੍ਹਾਂ ਰਾਜਾ ਕਿਸੇ ਨਾਂ ਕਿਸੇ ਢੰਗ ਨਾਲ ਰੋਜ਼ ਮੰਗਾ ਲਵੇ ।

੧੪- ਤੇ ਉਸ ਨੂੰ ਮੁੰਨ-ਮੁੰਨ ਕੇ ਖਾਂਦਾ ਰਿਹਾ ।।੩੫।।

੧੫- ਜਿਹੜਾ ਪ੍ਰਾਨੀ ਜਿਸ ਦੇ ਨਾਲ ਰੁਚੀ ਰੱਖਦਾ ਹੈ ਉਸ ਦਾ ਹੀ ਨਾਮ ਲੈਂਦਾ ਹੈ ।

੧੬- ਉਸ ਕੋਲੋਂ ਧਨ ਕੱਢਾਕੇ ਰਾਜਾ ਆਪਣਾ ਕੰਮ ਚਲਾਉਂਦਾ ਰਿਹਾ ।।੩੬।।੧।।

ਇਥੇ ੫੫ਵਾਂ ਪ੍ਰਕਰਣ ਸਮਾਪਤ ਹੈ ।।੫੫।।੧੦੩੬।।ਅਫਜੂੰ

੧੭- ਚੰਦ੍ਰਬੰਸੀ ਵੰਸ਼ ਵਿਚ ਇੱਕ ਰਾਜਾ ਸੀ ।

੧੮- ਚੰਦ੍ਰ ਕਲਾ ਉਸ ਦੀ ਇਸਤ੍ਰੀ ਕਾਮਦੇਵ ਦੀ ਇਸਤ੍ਰੀ ਰੱਤੀ ਦੇ ਸਰੂਪ ਵਾਂਗ ਸੁੰਦ੍ਰ ਸੀ ।।੧।।

੧੯- ਚੰਦ੍ਰ ਦੇਵ ਜਿਸ ਵੇਲੇ ਸੌਂ ਜਾਂਦਾ ।

੨੦- ਉਸ ਵੇਲੇ ਉਹ ਇਸਤ੍ਰੀ ਉਠਕੇ ਯਾਰ ਪਾਸ ਚਲੀ ਜਾਂਦੀ ।

੨੧- ਉਸ ਨਾਲ ਰਤ ਹੋ ਕੇ ਮੁੜਕੇ ਉਥੇ ਆ ਜਾਂਦੀ ।

੨੨- ਸੁਤੇ ਪਏ ਰਾਜੇ ਦੇ ਨਾਲ ਲੱਗ ਕੇ ਪੈ ਜਾਂਦੀ ।।੨।।

੨੩- ਇੱਕ ਦਿਨ ਰਾਜਾ ਸੌਂ ਕੇ ਜਾਗ ਪਿਆ ਅਤੇ ਉਥੇ ਰਾਣੀ ਨੂੰ ਨਾਂ ਦੇਖ ਕੇ ਉਸ ਨੇ ਇਸ ਭੇਦ ਨੂੰ ਜਾਨਣਾਂ ਚਾਹਿਆ (ਕਿ ਰਾਣੀ ਕਿਧਰ ਗੁਪਤ ਹੋ ਗਈ ਸੀ)

੨੪- ਪਰ ਇਹ ਗੱਲ ਚਿਤ ਵਿਚ ਹੀ ਰੱਖੀ ਕਿਸੇ ਨੂੰ ਕਹਿਕੇ ਨਾ ਸੁਣਾਈ ।

੨੫- ਸਗੋਂ ਉਸ ਨਾਲ ਆਪਣੇ ਦਿਲ ਕਰਕੇ ਤੇ ਚੋਗਣਾ ਵੱਧ ਪਿਆਰ ਜ਼ਾਹਰ ਕੀਤਾ ।

੨੬- ਪਰ ਰਾਜੇ ਦੇ ਅੰਦਰ ਦੀ ਗੱਲ ਦਾ ਉਸ ਮੂਰਖ ਇਸਤ੍ਰੀ ਨੂੰ ਕੋਈ ਭੇਦ ਨਾ ਲਗਿਆ ।।੩।।

੨੭- ਅਜ ਰਾਜਾ ਜਾਗਦਾ ਹੀ ਸੌਂਕੇ ਘੁਰਾੜੇ ਮਾਰਨ ਲੱਗ ਗਿਆ ।

੨੮- ਉਸ ਬੇਵਕੂਫ ਇਸਤ੍ਰੀ ਨੇ ਸੁਤਾ ਹੋਇਆ ਜਾਣ ਲਿਆ (ਆਪਣੇ ਮਾਲਕ ਨੂੰ)

੨੯- ਝੱਟ ਉਠ ਕੇ ਯਾਰ ਦੇ ਪਾਸ ਪਹੁੰਚ ਗਈ ।

੩੦- ਰਜੇ ਨੇ ਉਠਕੇ ਹੱਥ ਵਿਚ ਕ੍ਰਿਪਾਨ ਪਕੜ ਲਈ ਤਿਆਰ-ਬਰ-ਤਿਆਰ ਹੋ ਗਿਆ।।੪।।

੩੧- ਰਾਜੇ ਨੇ ਉਠਕੇ ਇਸਤ੍ਰੀ ਦੇ ਕੱਪੜੇ ਪਾਕੇ ਇਸਤ੍ਰੀ ਦਾ ਭੇਸ ਕਰਕੇ, ਹੱਥ ਵਿਚ ਕ੍ਰਿਪਾਨ ਪਕੜਕੇ ਉਸਦੇ ਪਿਛੇ ਚੱਲ ਪਿਆ ।

੩੨- ਹਨੇਰੇ ਵਿਚ ਰਾਣੀ ਸਮਝਿਆ ਕਿ ਗੋਲੀ ਮੇਰੇ ਨਾਲ ਆ ਰਹੀ ਹੈ (ਗੋਲੀਆਂ ਨੂੰ ਰਾਣੀਆਂ ਦੀ ਹਰਕਤ ਦਾ ਸਭ ਪਤਾ ਹੁੰਦਾ ਹੈ ਪਿਛਾਂਹਾਂ ਰੁਕ ਜਾਂਦੀਆਂ ਹਨ) ।।੫।।

੩੩- ਰਾਜੇ ਨੇ ਪੈਰਾਂ ਦਾ ਖੜਕਾ ਨਹੀਂ ਹੋਣ ਦਿਤਾ ।

੩੪- ਤਲਵਾਰ ਨੰਗੀ ਕਰਕੇ ਹੱਥ ਵਿਚ ਫੜੀ ਰੱਖੀ ।

੩੫- ਜਿਸ ਵੇਲੇ ਉਹਨਾਂ ਨੂੰ ਭੋਗ ਕਰਦੇ ਦੇਖਿਆ ।

੩੬- ਫੇਰ ਉਸ ਵੇਲੇ ਇਹੀ ਚਿਤ ਵਿਚ ਠੀਕ ਸਮਝਿਆ ।।੬।।

੩੭- ਯਾਰ ਨਾਲ ਰਮਦੀ ਇਸਤ੍ਰੀ ਜਦੋਂ ਦੇਖ ਲਈ ।

੩੮- ਉਸ ਵੇਲੇ ਹੱਥ ਵਿਚ ਖਿਚਕੇ ਕ੍ਰਿਪਾਨ ਕੱਬਾਈ ।

੩੯- ਫੇਰ ਦੋਹਾਂ ਹੱਥਾਂ ਨਾਲ ਬੜੇ ਜ਼ੋਰ ਨਾਲ ਮਾਰੀ ।

੪੦- ਦੋਹਾਂ ਨੂੰ ਅੱਧੋ ਅੱਧ ਭਾਵ ਦੋਹਾਂ ਦੇ ਚਾਰ ਟੁਕੜੇ ਕਰ ਦਿਤੇ ।।੭।।

੪੧- ਚੰਦ੍ਰ ਕਲਾ ਨੂੰ ਯਾਰ ਸਮੇਤ ਕਤਲ ਕਰਕੇ ਰਾਜੇ ਨੇ (ਦੋਹਾਂ ਦੇ ਧੜਾਂ ਨੂੰ) ਉਥੋਂ ਚੁਕ ਲਿਆਂਦਾ ।

☞ ਕਿ :-

ਕਾਮਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ, ਏਕ ਭਾਵਨਾ ਬਹੀਨ ਕੈਸੇ ਭੇਟੈ ਜਗਦੀਸ ਕੋ ।।
ਇਸ ਕਾਮ ਦੇ ਪਛ੍ਹਾਵੇਂ ਨਾਲ ਲੱਗ ਕੇ ਰਾਵਣ ਨੇਂ ੧੦ ਸਿਰ ਹੀ ਨਹੀਂ ਬਹੁਤ ਬੜੇ ਐਸਵਰਜਤਿ ਤੋਂ ਹੱਥ ਧੋਤੇ ਸਨ ਜਿਸਦੀ ਭੇਟ- ਚੰਦ੍ਰ ਕਲਾ ਯਾਰ ਸਮੇਤ ਨਰਕਾਂ ਨੂੰ ਤੁਰ ਗਈ । ਸ਼ਹੀਦੇ ਆਜ਼ਮ ਬਾਣੀ ਦੇ ਬੋਹਥਾ ਗੁਰੂ ਅਰਜਨ ਦੇਵ ਜੀ ਦਾ ਪ੍ਰਿਯ ਬਚਨ ਹੈ:-
ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖੁ ਨ ਪਾਇਆ ।।ਪੰ:੮੦੩।।ਮ:੫।।

੧ਵੈ ਸਹ ਅਪਨੀ ਖਾਟ ਤਰ ਰਾਖਤ ਭਯੋ ਬਨਾਇ ।।੮।। ੨ਧਰਿ ਦਹੂੰਅਨ ਕੌ ਖਾਟ ਤਰ ਘਰੀ ਏਕ ਦੋ ਚਾਰਿ ।। ੩ਮਾਰਿ ਮਾਰਿ ਕਹਿਕੈ ਉਠਾ ਕਢੇ ਕੋਪ ਕਰਵਾਰ ।।੯।। ੪ਚੋਰ ਮੋਹਿ ਮਾਰਤ ਹੁਤੋ ਤ੍ਰਿਯ ਕੇ ਲਾਗਯੋ ਘਾਇ ।। ੫ਕਾਢਿ ਭਗੌਤੀ ਤੁਰਤੁ ਮੈ ਯਾ ਕੋ ਸੁ ਘਾਇ ।।੧੦।। ਚੌਪਈ ।। ੬ਜਬੈ ਲੋਗ ਨ੍ਰਿਪ ਪੂਛਨ ਆਏ ।। ੭ਯਹੈ ਤਿਨੈ ਸੌ ਬਚਨ ਸੁਨਾਏ ।। ੮ਜਬ ਤਸਕਰ ਮੁਹਿ ਘਾਵ ਚਲਾਯੋ ।। ੯ਹੌਂ ਬਚਿ ਗਯੋ ਤ੍ਰਿਯਾ ਕੌ ਘਾਯੋ ।।੧੧।। ੧੦ਜਬ ਦ੍ਰਿੜ ਘਾਵ ਤ੍ਰਿਯਾ ਕੇ ਲਾਗਯੋ ।। ੧੧ਤਬ ਹੌ ਕਾਢਿ ਭਗੌਤੀ ਜਾਗਯੋ ।। ੧੨ਤ੍ਰਿਯ ਕੇ ਨੇਹ ਕੋਪ ਮਨ ਧਾਰਯੋ ।। ਚੋਰਹਿ ੧੩ਠੌਰ ਮਾਰ ਹੀ ਡਾਰਯੋ ।।੧੨।। ਦੋਹਰਾ ।। ੧੪ਨਰ ਨਾਰੀ ਪੁਰ ਸਭ ਕਹੈ ਧੰਨਿ ਰਾਜਾ ਤਵ ਹੀਯ ।। ੧੫ਬਦਲੋ ਲੀਨੋ ਬਾਮ ਕੋ ਚੋਰ ਸੰਘਰਯੋ ਜੀਯ ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਪਨੋ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ।।੫੬।।੧੦੫੯।। ਅਫਜੂੰ

ਚੌਪਈ ।। ੧੬ਬੰਗ ਦੇਸ ਬੰਗੇਸੂਰ ਰਾਜਾ ।। ੧੭ਸਭ ਹੀ ਰਾਜਨ ਕੋ ਸਿਰ ਤਾਜਾ ।। ੧੮ਕਿਤਕ ਦਿਨਨ ਰਾਜਾ ਮਰ ਗਯੋ ।। ੧੯ਸਭ ਜਗ ਇੰਦ੍ਰਮਤੀ ਕੋ ਭਯੋ ।।੧।। ਦੋਹਰਾ ।। ੨੦ਦਿਨ ਥੋਰਨ ਕੋ ਸਤ ਰਹਯੋ ਭਈ ਹਕੂਮਤਿ ਦੇਸ ।। ੨੧ਰਾਜਾ ਜਯੋਂ ਰਾਜਹਿ ਕਿਯੋ ਭਈ ਮਰਦ ਕੇ ਭੇਸ ।।੨।। ਚੌਪਈ ।। ੨੨ਐਸਹਿ ਬਹੁਤ ਬਰਸ ਹੀ ਬੀਤੇ ।। ੨੩ਬੈਰੀ ਅਧਿਕ ਆਪਨੇ ਜੀਤੇ ।। ੨੪ਏਕ ਪਰਖ ਸੁੰਦਰ ਲਖਿ ਪਾਯੋ ।। ੨੫ਰਾਨੀ ਤਾਂ ਸੌ ਨੇਹ ਲਗਾਯੋ ।।੩।। ੨੬ਅਧਿਕ ਪ੍ਰੀਤਿ ਰਾਨੀ ਕੌ ਲਾਗੀ ।। ੨੭ਛੂਟੈ ਕਹਾ ਨਿਗੋਡੀ ਜਾਗੀ ।। ੨੮ਰੈਨਿ ਪਰੀ ਤਿਹ ਤੁਰਤੁ ਬੁਲਾਯੋ ।। ੨੯ਕੇਲ ਦੁਹੂੰਨਿ ਮਿਲਿ ਅਧਿਕ ਮਚਾਯੋ ।।੪।। ੩੦ਰਹਤ ਬਹੁਤ ਦਿਨ ਤਾਸੌ ਭਯੋ ।। ੩੧ਗਰਭ ਇੰਦ੍ਰ ਮਤਿਯਹਿ ਰਹਿ ਗਯੋ ।। ੩੨ਉਦਰ ਰੋਗ ਕੋ ਨਾਮ ਨਿਕਾਰਯੋ ।। ੩੩ਕਿਨੂੰ ਪਰਖ ਨਹਿ ਭੇਦ ਬਿਚਾਰਯੋ ।।੫।। ੩੪ਨਵ ਮਾਸਨ ਬੀਤੇ ਸੁਤ ਜਨਿਯੋ ।। ੩੫ਮਾਨੋ ਆਪੁ ਮੈਨ ਸੋ ਬਨਿਯੋ ।। ੩੬ਏਕ ਨਾਰਿ ਕੇ ਘਰ ਮੈ ਧਰਿਯੋ ।। ੩੭ਤਾਕੋ ਧਾਮ ਦਰਬੁ ਸੌ ਭਰਿਯੋ ।।੬।। ੩੮ਕਾਹੂ ਕਹੋ ਬਾਤ ਇਹ ਨਾਹੀ ।। ੩੯ਯੌ ਕਹਿ ਫਿਰਿ ਆਈ ਘਰ ਮਾਹੀ ।। ੪੦ਦੁਤਿਯ ਕਾਨ ਕਿਨਹੂੰ ਨਹਿ ਜਾਨਾ ।। ੪੧ਕਹਾ ਕਿਯਾ ਤ੍ਰਿਯ ਕਹਾ ਬਖਾਨਾ ।।੭।। ਦੋਹਰਾ ।। ੪੨ਤਾਕੇ ਕਛੂ ਨ ਧਨ ਹੁਤੋ ਦਿਯਾ ਜਰਾਵੈ ਧਾਮ ।। ੪੩ਤਾਕੇ ਘਰ ਮੈ ਸੌਪਯੋ ਰਾਨੀ ਕੇ ਸੁਤ ਰਾਮ ।।੮।। ਚੌਪਈ ।। ੪੪ਰਾਨੀ ਇਕ ਦਿਨ ਸਭਾ ਬਨਾਈ ।। ੪੫ਤਵਨ ਤ੍ਰਿਯਾਦਿਕ ਸਭੈ ਬੁਲਾਈ ।। ੪੬ਜਬ ਤਿਹ ਤ੍ਰਿਯ ਕੇ ਸੁਤਹਿ

ਅਣਖੀ ਤੇ ਹੁੰਨਰ ਵਾਂਨ ਰਾਜਾ ਇਸ ਢੰਗ ਦੇ ਨਾਲ ਆਪਣੀ ਕੁਕਰਮਣ ਇਸਤ੍ਰੀ ਨੂੰ ਦੰਡ ਵੀ ਪੂਰਾ ਦੇ ਗਿਆ ਅਤੇ ਆਪਣੀ ਪਤਿ ਲੁਟੇਰੇ ਦੀ ਵੀ ਅਲੱਖ ਮੁਕਾ ਗਿਆ, ਨਾਲ ਆਪਣੀ ਹੋਣ ਵਾਲੀ ਬਦਨਾਮੀ ਨੂੰ ਵੀ ਬਚਾ ਗਿਆ, ਅਤੇ ਅੱਗੇ ਲਈ ਇਸ ਰਾਹ ਦੇ ਪਾਧੀਆਂ ਨੂੰ ਨਸੀਹਤ ਕਰਕੇ ਅੱਗੇ ਸ਼ੁਭ ਕਰਮਾ ਲਈ ਰਾਹ ਵੀ ਪੱਧਰਾ ਬਣਾ ਗਿਆ । ਗੁਰਮੁਖਾਂ ਲਈ ਇਕ ਗੁਰੂ ਤੇ ਭਰੋਸਾ ਰੱਖਕੇ ਦੂਈ ਦਵੈਤ ਦੁਤ ਮਾਰਗ ਦਾ ਰਾਹ ਵੀ ਮਿਟਾ ਗਿਆ, ਜੋ ਮਰਦੇ ਮਜ਼ਾਹਦ ਮ੍ਰਦਾਨਗੀ ਦਾ ਨਿਰੰਤਰ ਸਬਕ ਹੈ ।

ਇੰਦ੍ਰ ਮਤੀ ਇੱਕ ਸੁਚੱਜੀ ਇਸਤ੍ਰੀ ਹੈ। ਉਚ ਘਰਾਣੇ ਦੀ ਲਾਜ ਨੂੰ ਪਹਿਚਾਣਦੀ ਹੈ ਪਤੀ ਦੀ ਕੀਰਤੀ ਨੂੰ ਬਰਕਰਾਰ ਰੱਖਣ ਲਈ ਜਤਨਸੀਲ ਹੈ, ਆਪਣੇ ਪਤੀ ਦੇ ਚਲਾਏ ਪੂਰਨਿਆਂ ਤੇ ਚਲਕੇ ਰਾਜ ਕਾਜ ਨੂੰ ਚਲਾਉਣ ਵਿਚ ਤੇ ਇਸਦੀ ਰਖਯਾ ਕਰਨ ਵਿਚ ਨਿਰੰਤਰ ਸਫਲਤਾ ਢੂੰਡੀ । ਪੋਸਟਕ ਖਾਣਾਂ ਤੇ ਮੋਹਕ ਪੈਹਨਣਾ, ਅਜਾਦ ਜੀਵਨ ਕਿਸੇ ਕੁੰਡੇ ਤੋਂ ਬਿਨਾਂ ਇਸ ਅਮੋੜ ਮਨ ਨੂੰ ਕਾਬੂ ਰੱਖਣਾ ਬੜੇ ਬੜੇ ਬਲੀਆਂ ਦੇ ਦਿਮਾਗ ਚਕ੍ਰਾ ਦਿੰਦਾ ਹੈ । ਇਹਨਾਂ ਪਰਕਰਣਾਂ ਵਿਚ ਰਾਜੇ ਮਹਾਰਾਜੇ ਸ਼ਾਹੂਕਾਰ ਵਪਾਰੀ ਧਨੀ ਲੋਕਾਂ ਦੇ ਹੀ ਬ੍ਰਿਤਾਂਤ ਯੋਜਤ ਕੀਤੇ ਹਨ । ਜਿਹੜੇ ਆਪਣੇ ਮਨ ਤੇ ਕਾਬੂ ਨਹੀਂ ਪਾ ਸਕੇ , ਪਾਉਣ ਵੀ ਕਿਵੇ ਜਦਕਿ

(ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ) ਪੰ:੬੧।।ਮ:੧।।

ਮਨ ਬੜਾ ਅੜਬੰਗ ਹੁੰਦਾ ਹੈ ਕੀ ਪਤਾ ਇਹ ਕਦੋਂ ਫਿਸਲ ਜਾਵੇ ? ਜਿਨ੍ਹਾਂ ਦੇ ਮਨ ਤੇ ਕੋਈ ਗੁਰ ਪੀਰ ਮਾਲਕ ਹੁੰਦਾ ਹੈ ਉਹ ਪੈਖੜ ਲਾ ਕੇ ਕਾਬੂ ਕਰਕੇ ਰੱਖਦਾ ਹੈ ਪਰ ਮਾਯਾ ਧਾਰੀ ਨੂੰ ਤਾਂ ਗੁਰਬਾਣੀ ਅੰਨਾਂ ਬੋਲਾ ਗ੍ਰਦਾਨ ਦੀ ਹੈ ਸੋ ਉਹਨਾਂ ਦੇ ਅਖੜੇ ਮਨ ਤੇ ਕਾਬੂ ਪੈਣਾ ਅਸੰਭਵ ਹੈ –

ਝੂਠ ਸਮਗ੍ਰੀ ਮਨ ਵਸੀ ਪਾਰ ਬ੍ਰਹਮੁ ਨ ਜਾਨਾ ।ਪੰ:੮੧੫।।ਮ:੫।।

ਇਹ ਝੂਠੀ ਸਮਗਰੀ ਮਤ ਮਾਰ ਦਿੰਦੀ ਹੈ ਜੋ ਰੱਬ ਨੂੰ ਵੀ ਭੁਲਾ ਦਿੰਦੀ ਹੈ ਕੀ ਪਤਾ ਇਹ ਝੂਠ ਸਮਗਰੀ ਦਾ ਭੂਤ ਕਿਸ ਵੇਲੇ ਸਿਰ ਤੇ ਆ ਚੜੇ ? ਗੁਰੂ ਜੀ ਮਨ ਦੀ ਬੇ–ਬਸਾਹੀ ਇਥੇ ਤੱਕ ਪ੍ਰਗਟ ਕਰਦੇ ਹਨ :–

੧- ਦੋਹਾਂ ਨੂੰ ਲਿਆ ਕੇ ਆਪਣੇ ਮੰਜੇ ਉਪਰ ਰੱਖ ਦਿਤਾ ਖੂਬ ਬਣਾ ਕੇ ਸਵਾਰ ਕੇ ।।੮।।
੨- ਥੋੜਾ ਚਿਰ ਚੁਪ ਰਿਹਾ ਜਦੋਂ ਠੰਢੇ ਹੋ ਗਏ ਥੋੜੀ ਦੇਰ ਤੋਂ ਬਾਅਦ ।
੩- ਮਾਰ-ਮਾਰ ਕਰਕੇ ਰੌਲਾ ਪਾ ਦਿਤਾ ਹੱਥ ਵਿਚ ਬੜੇ ਗੁੱਸੇ ਨਾਲ ਨੰਗੀ ਤਲਵਾਰ ਫੜੇ ਹੋਏ ਰਾਜੇ ਨੇ ।।੯।।
੪- ਲੋਕ ਇਕੱਠੇ ਹੋ ਕੇ ਆ ਗਏ ਤੇ ਪੁੱਛਣ ਲੱਗੇ ਕੀ ਗੱਲ ਹੋ ਗਈ ਹੈ ? ਤਾਂ ਰਾਜੇ ਨੇ ਕਿਹਾ ਕਿ ਚੋਰ ਮੈਨੂੰ ਕਤਲ ਕਰਨ ਲੱਗਾ ਸੀ ਪਰ ਤਲਵਾਰ ਰਾਣੀ ਦੇ ਜਾ ਲੱਗੀ ।
੫- ਰਾਣੀ ਨੂੰ ਕਤਲ ਹੋਈ ਦੇਖ ਕੇ ਮੈਂ ਝੱਟ ਹੀ ਤਲਵਾਰ ਕੱਢਕੇ ਚੋਰ ਨੂੰ ਕਤਲ ਕਰ ਦਿਤਾ ।।੧੦।।
੬- ਜਿਸ ਵੇਲੇ ਲੋਕ ਰਜੇ ਨੂੰ ਆ ਕੇ ਪੁੱਛਣ ਲੱਗੇ ।
੭- ਤਾਂ ਰਾਜੇ ਨੇ ਉਹਨਾਂ ਨੂੰ ਇਹੀ ਗੱਲ ਸੁਣਾ ਦਿਤੀ ।
੮- ਜਿਸ ਵੇਲੇ ਚੋਰ ਨੇ ਮੇਰੇ ਤੇ ਤਲਵਾਰ ਚਲਾਈ ।
੯- ਮੈਂ ਬਚ ਗਿਆ ਉਸ ਨੇ ਇਸਤ੍ਰੀ ਨੂੰ ਮਾਰ ਘੱਤਿਆ ।
੧੦- ਜਦੋਂ ਤਲਵਾਰ ਦਾ ਘਾਉ ਇਸਤ੍ਰੀ ਤੇ ਆਇਆ ।
੧੧- ਤਾਂ ਮੈਨੂੰ ਜਾਗ ਆ ਗਈ ਮੈਂ ਝੱਟ ਤਲਵਾਰ ਸੂਤ ਲਈ ।
੧੨- ਇਸਤ੍ਰੀ ਦੇ ਦੁਖ ਤੇ ਪਿਆਰ ਕਰਕੇ ਮੈਂ ਗੁੱਸੇ ਨਾਲ ਦੌੜਿਆ ।
੧੩- ਅਤੇ ਚੋਰ ਨੂੰ ਉਥੇ ਹੀ ਮਾਰ ਸੁਟਿਆ ।।੧੨।।
੧੪- ਸ਼ਹਿਰ ਦੇ ਇਸਤ੍ਰੀ ਪੁਰਸ਼ ਸਾਰੇ ਹੀ ਕਹਿਣ ਲੱਗੇ ਕਿ ਰਾਜਾ ਤੇਰਾ ਜਿਗ੍ਰਾ ਬੜਾ ਧਨਤਾ ਯੋਗ ਹੈ (ਤੂੰ ਬੜਾ ਦਲੇਰ ਹੈ )।
੧੫- ਜਿਸ ਨੇ ਆਪਣੀ ਇਸਤ੍ਰੀ ਚੋਰ ਕਾਤਲ ਤੋ ਝੱਟ ਹੀ ਮਾਰ ਕੇ ਬਦਲਾ ਲੈ ਲਿਆ ।।੧੩।।੧।।

ਇਥੇ ਪਨ੍ਵਾਂ ਪ੍ਰਕਰਨ ਸਮਾਪਤ ਹੈ ।।੫੬।।੧੦੫੯।।ਅਫਜੂੰ

੧੬- ਬੰਗਾਲ ਦੇਸ਼ ਵਿਚ ਬੰਗਾਲ ਦੇਸ਼ ਦਾ ਰਾਜਾ ।
੧੭- ਜਿਹੜਾ ਸਾਰੇ ਰਾਜਿਆਂ ਦਾ ਸ਼੍ਰੋਮਣੀ ਮਹਾਰਾਜਾ ਸੀ ।
੧੮- ਬਹੁਤ ਦਿਨ ਰਾਜ ਕਰਕੇ ਉਹ ਮਰ ਗਿਆ ।
੧੯- ਉਸ ਦੇ ਪਿਛੋਂ ਸਾਰੇ ਰਾਜ ਪ੍ਰਬੰਧ ਉਸ ਦੀ ਰਾਣੀ ਇੰਦ੍ਰ ਮਤੀ ਕਰਨ ਲੱਗੀ ।।੧।।
੨੦- ਥੋੜੇ ਦਿਨ ਤਾਂ ਉਹ ਇੰਦ੍ਰ ਮਤੀ ਰਾਣੀ ਸਤਵੰਤੀ ਰਹੀ ਅਤੇ ਦੇਸ਼ ਦੀ ਹੁਕਮਰਾਨ ਬਣ ਗਈ ।
੨੧- ਉਸ ਨੇ ਐਨ ਰਾਜਿਆਂ ਵਾਂਗੋਂ ਰਾਜ ਕੀਤਾ ਜਾਣੋਂ ਪੁਰਸ਼ ਰਾਜੇ ਦਾ ਹੀ ਤਪ ਤੇਜ ਸੀ ਜੋ ਪੁਰਸ਼ ਰਾਜੇ ਦੀ ਬਰਾਬਰੀ ਕਰਦੀ ਸੀ ।।੨।।
੨੨- ਇਸੇ ਤਰ੍ਹਾਂ ਰਾਜ ਕਰਦੀ ਨੂੰ ਬਹੁਤ ਸਾਰੇ ਸਾਲ ਬੀਤ ਗਏ ।
੨੩- ਅਤੇ ਬਹੁਤ ਸਾਰੇ ਆਪਣੇ ਦੁਸ਼ਮਣ ਯੁੱਧ ਕਰ ਕਰ ਜਿਤ ਲਏ ।
੨੪- ਫੇਰ ਉਸ ਨੇ ਇੱਕ ਸੁੰਦਰ ਪੁਰਸ਼ ਕਿਤੇ ਦੇਖ ਲਿਆ ।
੨੫- ਰਾਣੀ ਨੇ ਉਸ ਨਾਲ ਪ੍ਰੇਮ ਤਣਾਵਾਂ ਪਾ ਲਈਆਂ ।।੩।।
੨੬- ਰਾਣੀ ਨੂੰ ਬਹੁਤ ਪ੍ਰੇਮ ਉਸ ਨਾਲ ਲੱਗ ਗਿਆ ।
੨੭- ਇਹ ਇਸ਼ਕ ਦੀ ਅਨੋਖੀ ਜਾਗ ਜਿਸ ਨੂੰ ਜਾਗ ਪਵੇ । ਉਹ ਮੁੜ ਕੇ ਛੱਡੀ ਨਹੀਂ ਜਾਂਦੀ ।
੨੮- ਜਿਸ ਵੇਲੇ ਰਾਤ ਪਈ ਰਾਣੀ ਨੇ ਝੱਟ ਉਸ ਨੂੰ ਬੁਲਾ ਲਿਆ ।
੨੯- ਉਨ੍ਹਾਂ ਨੇ ਮਿਲਕੇ ਬਹੁਤ ਸੇਜ ਤਮਾਲ ਕੀਤਾ ।।੪।।
੩੦- ਬਹੁਤ ਦਿਨ ਉਸ ਦੇ ਨਾਲ ਰਹਿੰਦੀ ਨੂੰ ਹੋ ਗਏ ।
੩੧- ਤਾਂ ਇੰਦ੍ਰ ਮਤੀ ਨੂੰ ਗਰਭ ਠੈਹਰ ਗਿਆ ।
੩੨- ਜਦੋਂ ਪੇਟ ਭਾਰਾ ਦਿਸਣ ਲੱਗਿਆ ਤਾਂ ਕਹਿ ਦਿਤਾ ਕਿ ਮੈਨੂੰ ਪੇਟ ਦੇ ਵੱਧਣ ਦੀ ਬੀਮਾਰੀ ਹੋ ਗਈ ਹੈ ।
੩੩- ਪਰ ਕਿਸੇ ਪੁਰਸ਼ ਨੂੰ ਗਰਭ ਦਾ ਭੇਦ ਨਹੀਂ ਲੱਗਾ ।।੫।।
੩੪- ਨੌ ਮਹੀਨੇ ਪੂਰੇ ਹੋ ਜਾਣ ਪਰ ਪੁਤ੍ਰ ਨੂੰ ਜਨਮ ਦਿਤਾ ।
੩੫- ਜੋ ਐਉ ਜਾਪਦਾ ਸੀ ਜਿਵੇ ਕਾਮ ਦੇਵ ਤੇ ਹੀ ਬਣਿਆ ਹੋਵੇ ।
੩੬- ਉਹ ਪੁਤ੍ਰ ਇੱਕ ਹੋਰ ਇਸਤ੍ਰੀ ਦੇ ਘਰ ਜਾ ਧਰਿਆ ।
੩੭- ਉਸ ਇਸਤ੍ਰੀ ਦਾ ਘਰ ਧਨ ਨਾਲ ਭਰ ਦਿਤ (ਲਾਲਚ ਦਿੱਤਾ) ।।੬।।
੩੮- ਤੇ ਓਸ ਇਸਤ੍ਰੀ ਨੂੰ ਕਹਿ ਦਿਤਾ ਕਿ ਕਿਸੇ ਨੂੰ ਇਹ ਗੱਲ ਦੱਸਣੀ ਨਹੀ ।
੩੯- ਉਸ ਨੂੰ ਇਹ ਕਹਿਕ੍ਰੇ ਮੁੜਕੇ ਆਪਣੇ ਘਰ ਵਿਚ ਆ ਗਈ ।
੪੦- ਦੂਜੇ ਕੰਨ ਕਿਸੇ ਨੇ ਨਹੀਂ ਇਸ ਗੱਲ ਨੂੰ ਸੁਣਿਆ ।
੪੧- ਕਿ ਇਸ ਨੇ ਕੀ ਕੀਤਾ ਹੈ ਅਤੇ ਕੀ ਕਿਹਾ ਹੈ ।।੭।।
੪੨- ਉਹ ਗਰੀਬ ਇਸਤ੍ਰੀ ਕੋਲ ਕੋਈ ਧਨ ਨਹੀ ਸੀ ਨਾ ਕੋਈ ਦੀਵਾ ਜਗਾਣ ਵਾਲਾ ਸੀ ।
੪੩- ਪਰ ਹੁਣ ਉਸ ਦੇ ਘਰ ਰਾਣੀ ਇੰਦ੍ਰਮਤੀ ਦਾ ਪੁੱਤਰ ਸੌਂਪ ਦਿਤਾ ।।੮।।
੪੪- ਇੱਕ ਦਿਨ ਰਾਣੀ ਨੇ ਇਸਤ੍ਰੀ ਸਭਾ ਬੁਲਾ ਲਈ ।
੪੫- ਉਸ ਦੇ ਵਿਚ ਇਸ ਇਸਤ੍ਰੀ ਦੇ ਨਾਲ ਹੋਰ ਵੀ ਸਭ ਬੁਲਾਈਆਂ ।
੪੬- ਜਿਸ ਵੇਲੇ ਸਭਾ ਵਿਚ ਬੈਠੀ ਨੇ ਉਸ ਪੁਤ੍ਰ ਵੱਲ ਵੇਖਿਆ ।

ਮਨ ਖੁਟਹਰ ਤੇਰਾ ਨਹੀਂ ਬਿਸਾਸੁ ਤੂ ਮਹਾਂ ਉਦਮਾਦਾ ।।ਪੰ:੮੧੫।।ਮ:੫।।

ਐਉ ਇਹ ਇੰਦ੍ਰਮਤੀ (ਬੁਧਮਤੀ) ਹੁੰਦੀ ਹੋਈ ਵੀ ਮਨ ਤੇ ਕਾਬੂ ਨਾ ਪਾ ਸਕੀ । ਜਿਸ ਦੇ ਨਤੀਜੇ ਵਜੋਂ ਗ੍ਰਭ ਦੀ ਲਪੇਟ ਵਿਚ ਆ ਕੇ ਬਦਨਾਮੀ ਦੇ ਘੋੜੇ ਨੂੰ ਲਗਾਮ ਪਾ ਕੇ ਐਸੇ ਢੰਗ ਨਾਲ ਚਲਾਇਆ ਕਿ ਕਿਸੇ ਨੂੰ ਧੂੜ ਉਡਦੀ ਨਾਂ ਦਿਸਣ ਦਿਤੀ, ਅਤੇ ਰਾਜ ਨੂੰ ਵੀ ਆਪਣੇ ਹੱਥੋਂ ਨਾ ਜਾਣ ਦਿਤਾ । ਲੋਕਾਂ ਜਾਂ ਸਭਾ ਵਿਚ ਬੈਠੀਆਂ ਇਸਤ੍ਰੀਆਂ ਨੇ ਆਪਣੇ ਦੀਦਿਆਂ ਦੀ ਦਿਖ ਵਿਚ ਗਰੀਬ ਇਸਤ੍ਰੀ ਦੀ ਗੋਦ ਵਿਚੋ ਲੈ ਕੇ ਰਾਣੀ ਨੂੰ ਅਪਨਾਉਂਦੇ ਤੱਕ ਲਿਆ ਕਿਸੇ ਨੂੰ ਵਿਰੋਧੀ ਚਰਚਾ ਕਰਨ ਦੀ ਕੋਈ ਗੁੰਜਾਇਸ਼ ਨਾ ਰਹੀ । ਐ ਇਸ ਲੋਕ ਵਿਚ ਭਾਵੇਂ ਰਾਣੀ ਆਪਣੇ ਮਨੋਰਥ ਵਿਚ ਪੂਰਨ ਕਾਮਯਾਬ ਹੋ ਗਈ ਪ੍ਰੰਤੂ ਧਰਮ ਰਾਜ ਦੀ ਕਚਹਿਰੀ ਵਿਚ ਜ਼ਰੂਰ ਉਤਰ ਦੇਣਾ ਪਵੇਗਾ ਕਿ ਤੇਰਾ ਸਦਾ ਚਾਰ ਪੱਖ ਕਿਥੋਂ ਦੇ ਕਿਸ ਅਲਾਮਤ ਦਾ ਸ਼ਿਕਾਰ ਹੈ :-

ਲੁਕ ਕਰਤ ਬਿਕਾਰ ਬਿਖੜੇ ਪ੍ਰਭ ਨੇਰ ਹੁ ਤੇ ਨੇਰਿਆ ।।ਪੰ:੧੦੪।।ਮ:੫।।

ਨਿਹਾਰਯੋ ।। [੧]ਤਾਂ ਤੇ ਲੈ ਅਪਨੋ ਕਰਿ ਪਾਰਯੋ ।।੯।। ਦੋਹਰਾ ।। [੨]ਲੈ ਪਾਰਕ ਕਰ ਪਾਲਿਯੋ ਕਿਨੂੰ ਨ ਪਾਯੋ ਭੇਦ ।। [੩]ਰਮਾ ਸਾਸਤ੍ਰ ਕੋ ਸੁਰ ਅਸੁਰ ਉਚਰਿ ਨ ਸਾਕਹਿ ਬੇਦ ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਵਨੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੫੭।। ੧੦੬੯ ।। ਅਫਜੂੰ।।

।। ਦੋਹਰਾ ।। [੪]ਕਾਸਮੀਰ ਕੇ ਸਹਰ ਮੈ ਬੀਰਜ ਸੈਨ ਨਰੇਸ ।। [੫]ਤਾਕੇ ਦਲ ਕੇ ਬਲਹੁਤੋ ਕੰਪਤਿ ਹੁਤੋ ਸੁਰੇਸ ।।੧।। [੬]ਚਿਤ੍ਰ ਦੇਵਿ ਤਾਕੀ ਤ੍ਰਿਯਾ ਬੁਰੀ ਹ੍ਰਿਦੈ ਜਿਹ ਬੁੱਧਿ ।। [੭]ਮੰਦ ਸੀਲ ਜਾਕੋ ਰਹੈ ਚਿੱਤ ਕੀ ਰਹੈ ਕੁਸੁੱਧਿ ।।੨।। [੮]ਬੋਲਿ ਰਸੋਯਹਿ ਤਿਨ ਕਹੀ ਇਹ ਰਾਜੈ ਬਿਖਿ ਦੇਹੁ ।। [੯]ਬਹੁਤੁ ਬਢੈਹੌ ਹੌ ਤੁਮੈ ਅਬੈ ਅਧਿਕ ਧਨ ਲੇਹੁ ।।੩।। [੧੦]ਤਾਂਕੀ ਕਹੀ ਨ ਤਿਨ ਕਰੀ ਤਬ ਤ੍ਰਿਯ ਚਰਿਤ੍ਰ ਬਨਾਇ ।। [੧੧]ਰਾਜਾ ਕੋ ਨਿਉਤਾ ਕਹਯੋ ਸਊਅਨ ਸਹਿਤ ਬੁਲਾਇ ।।੪।। ਚੌਪਈ ।। [੧੨]ਰਾਜਾ ਸਊਅਨ ਸਹਿਤ ਬੁਲਾਯੋ ।। [੧੩]ਭਾਂਤਿ ਭਾਂਤਿ ਪਕਵਾਨ ਪਕਾਯੋ ।। [੧੪]ਤਾਮੈ ਜ਼ਹਰ ਘੋਰਿ ਕੈ ਡਾਰਯੋ ।। ★[੧੫]ਰਾਜਾ ਜੂਕੋਂ ਮਾਰ ਹੀ ਡਾਰਯੋ ।।੫।। [੧੬]ਜਬ ਰਾਜਾ ਜੂ ਮ੍ਰਿਤ ਬਸਿ ਭਏ ।। [੧੭]ਤਬ ਹੀ ਪਕਰ ਰਸੋਯਾ ਲਏ ।। [੧੮]ਵਹੈ ਤਾਮ ਲੈ ਤਾਹਿ ਖੁਆਰਯੋ ।। [੧੯]ਤਾਹੂ ਕੌ ਤਬਹੀ ਹਨਿ ਡਾਰਯੋ ।।੬।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਵਨੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੫੮।। ੧੦੭੫ ।। ਅਫਜੂੰ

।। ਚੌਪਈ ।। [੨੦]ਸਹਰ ਨਿਕੋਦਰ ਬਨਿਯੋ ਰਹੈ ।। [੨੧]ਦ੍ਵੈ ਇਸਤ੍ਰੀ ਜਗ ਤਾਕੇ ਕਹੈ ।। [੨੨]ਲਾਡਮ ਕੁਅਰਿ ✪ਸੁਹਾਗਮ ਦੇਈ ।। [੨੩]ਜਿਨ ਤੇ ਬਹੁ ਸਿੱਛਯਾ ਤ੍ਰਿਯ ਲੇਈ ।।੧।। [੨੪]ਬਨਯੋ ਅਨਤ ਦੇਸ ਕਹ ਗਯੋ ।। [੨੫]ਅਧਿਕ ਸੋਕ ਦੁਹੂੰਅਨ ਕੋ ਭਯੋ ।। [੨੬]ਬਹੁਤ ਕਾਲ ਪਰਦੇਸ ਬਿਤਾਯੋ ।। [੨੭]ਖਾਟਿ ਕਮਾਇ ਦੇਸ ਕਹ ਆਯੋ ।।੨।। [੨੮]ਕਿਤਕ ਦਿਨਨ ਬਨਿਯਾ ਘਰ ਆਯੋ ।। [੨੯]ਦੁਹੂ ਤ੍ਰਿਯਨ ਪਕਵਾਨ ਪਕਾਯੋ ।। [੩੦]ਵਹ ਜਾਨੈ ਮੋਰੇ ਘਰ ਐਹੈ ।। [੩੧]ਵਹ ਜਾਨੈ ਮੇਰੇ ਹੀਂ ਜੈ ਹੈ ।।੩।। [੩੨]ਏਕ ਗਾਵ ਬਨਿਯਾ ਰਹਿ ਗਯੋ ।। [੩੩]ਆਵਤ ਚੋਰ ਤ੍ਰਿਯਾਨ ਕੇ ਭਯੋ ।। [੩੪]ਜਾਗਤ ਹੇਰਿ ਤ੍ਰਿਯਹਿ ਨਹਿ ਆਯੋ ।। [੩੫]ਦੁਤਿਯ ਤ੍ਰਿਯਾ ਕੇ ਘਰ ਕੌ ਧਾਯੋ ।।੪।। [੩੬]ਤ੍ਰਿਯ ਜਾਨਯੋ ਮੇਰੇ ਪਤਿ ਆਏ ।। [੩੭]ਮਮ ਘਰ ਤੇਂ ਹਟਿ ਯਾਕੇ ਧਾਏ ।। [੩੮]ਦੋਊ ਚਲੀ ਹਮ ਪਤਿਹਿ ਹਟੈ ਹੈਂ ।। [੩੯]ਮੋਰਿ ਆਪਨੇ ਧਾਮ ਲਯੈ ਹੈ ।।੫।। [੪੦]ਦੋਊ ਤ੍ਰਿਯਾ ਧਾਵਤ ਭਈ

★ਰਿਆਸਤ ਕਸਮੀਰ ਸੁੰਦਰ ਤੇ ਮੇਵਿਆਂ ਦਾ ਘਰ ਹੈ, ਪਹਾੜੀ ਇਲਾਕਾ ਹੋਣ ਦੇ ਨਾਤੇ ਉਸ ਤੇ ਹਥੋਂ ਪਾਈ ਜੁਧ ਦਾ ਟਾਕਰਾ ਕਰਨਾ ਕਿਸੇ ਆਹੂ ਕਾਹੂ ਚੋਬਰ ਦਾ ਕੰਮ ਨਹੀਂ ਸੀ । ਜਿਸ ਲਈ ਬਹੁਤ ਦੇਰ ਉਥੇ ਰਾਜਪੂਤ ਖਾਨਦਾਨ ਦਾ ਰਾਜ ਪ੍ਰਬੰਧ ਚਲਦਾ ਰਿਹਾ ਸੀ । ਜਿਸ ਲਈ ਬੀਰਜ ਸੈਨ ਰਾਜੇ ਦੇ ਸੈਨਾਂ ਦਲ ਦੇ ਸਾਹਮਣੇ ਜਾਣ ਤੋਂ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਕੰਬਦਾ ਸੀ । ਜਿਸ ਨੂੰ ਬੁਰੀ ਬੁਧਿ ਦੀ ਮਾਲਕ (ਮੰਦਸੀਲ) ਨੇ ਰਾਜੇ ਨੂੰ ਮੰਦ ਕਰਮ ਕਰਕੇ ਮਾਰ ਮੁਕਾਇਆ, ਅਤੇ ਨਿਰਦੋਸ਼ ਵਿਚਾਰੇ ਲਾਂਗਰੀ ਦਾ ਵੀ ਖ਼ੂਨ ਪੀ ਗਈ । ਸਿਆਣਾ ਵਜ਼ੀਰ ਸ੍ਰੀ ਚਿਤ੍ਰ ਸਿੰਘ ਰਾਜੇ ਨੂੰ ਇਹ ਕਥਾ ਸੁਣਾ ਕੇ ਕਹਿ ਰਿਹਾ ਹੈ ਕਿ ਤੂੰ ਕਿਸ ਇਸਤ੍ਰੀ ਤੇ ਭੁਲਿਆ ਫਿਰਦਾ ਹੈਂ ਜਦੋਂ ਇਸਤ੍ਰੀ ਚੰਡੀ ਦਾ ਰੂਪ ਧਾਰ ਲਵੇ ਤਾਂ ਕਾਲਕਾ ਨੂੰ ਵੀ ਮਾਤ ਪਾ ਦਿੰਦੀਆਂ ਹਨ :–

ਬੁਰੀ ਬੁਧ ਜਦ ਇਸਤ੍ਰੀ ਬੁਰੇ ਰਾਹੀ ਤੁਰਦੀ ।
ਬੁਰੇ ਤੇ ਬੁਰੇ ਕੰਮ ਤੋਂ ਨਾ ਪਿਛੇ ਮੁੜਦੀ ।
ਬੁਰੀ ਵਾਸ਼ਨਾ ਵਸਿ ਹੋ ਜਦ ਤਾਰੀ ਤਰਦੀ ।
ਕਚੇ ਘੜੇ ਤੇ ਬੈਠ ਉਹ ਸਾਗਰ ਤਰਦੀ ।
ਰਖੇ ਨਾ ਭੈ ਓਹ ਰਬ ਦਾ ਨਾਂ ਦੇਚਖੋ ਡਰਦੀ ।
ਜ਼ੁਲਮ ਤਮਾਸਾ ਖ਼ੂਨ ਦਾ ਉਹ ਪਲ ਵਿਚ ਕਰਦੀ ।

✪ਲਾਡਮ ਕੁਅਰਿ – ਸੁਹਾਗਮ ਦੇਵੀ ਦੋਵੇਂ ਪਤੀ ਦੇ ਸਿਦਕ ਅਤੇ ਪਿਆਰ ਰੱਖਦੀਆਂ ਹਨ । ਪਤੀ ਦੇ ਵਿਛੋੜੇ ਤੋਂ ਬਹਿਬਲ ਹੋ ਕੇ ਇਕ ਤੋਂ ਅੱਗੇ ਦੂਜੀ ਬਹੁਤੀ ਚਾਹਵਾਨ ਵੀ ਹੈ । ਪਰ ਰਾਤ ਦੇ ਹਨੇਰੇ ਦੇ ਕਾਰਣ, ਪਤੀ ਨੂੰ ਨਾ ਪਹਿਚਾਣ ਕੇ ਚੋਰ ਨੂੰ ਹੀ ਪਤੀ ਜਾਣਕੇ ਖੋਹ ਖਿਚ ਕਰਦੀਆਂ ਹਨ । ਪਰ ਜਦੋਂ ਦੀਵਾ ਜਗਾਇਆ ਤਾਂ ਸਪੱਸ਼ਟ ਹੋ ਗਿਆ ਕਿ ਇਹ ਸਾਡਾ ਪਤੀ ਨਹੀਂ ਸਗੋਂ ਕੋਈ ਚੋਰ ਹੈ, ਜਿਸ ਦਾ ਦ੍ਰਿਸਟਾਂਤ ਦੇ ਕੇ ਦੱਸਦਾ ਹੈ ਕਿ ਅੱਜ ਅਸੀਂ ਨਾ ਇਤਿਹਾਸ ਵਾਚਦੇ ਹਾਂ ਨਾਂ ਗੁਰੂ ਦੇ ਦਿਤੇ ਗਿਆਨ ਦਾ ਦੀਵਾ ਹਿਰਦੇ ਵਿਚ ਜਗਾਉਦੇ ਹਾਂ । ਅਗਿਆਨ ਦੇ ਹਨੇਰੇ ਵਿਚ ਚੋਰਾਂ ਨੂੰ ਸਾਧ ਮੰਨ ਕੇ ਆਪਣੇ ਗੁਰੂ ਬਣਾਕੇ ਲੁਟੇ ਜਾ ਰਹੇ ਹਾਂ ।

ਕਾਚੇ ਗੁਰ ਤੇ ਮੁਕਤਿ ਨ ਹੂਆ ।।ਪੰ:੯੩੨।।ਮ:੧।।

ਜਿਵੇਂ ਇਕ ਇਸਤ੍ਰੀ ਨੂੰ ਪਤੀ ਪ੍ਰਮੇਸ਼ਰ ਦੀ ਪਹਿਚਾਣ ਲਈ ਦੀਵੇ ਦੀ ਲੋਅ ਦੀ ਹੋਂਦ ਜਰੂਰੀ ਹੈ ਤਿਵੇਂ ਹਰ ਬਸ਼ਰ ਲਈ ਆਪਣੇ ਧਰਮ ਤੇ ਗੁਰਦੇਵ ਅਤੇ ਪਰਮੇਸ਼ਰ ਦੀ ਪਹਿਚਾਣ ਲਈ ਸਤਿਸੰਗ ਅਤੇ ਧਰਮ ਗ੍ਰੰਥਾਂ ਦੇ ਪ੍ਰਕਾਸ਼ ਦੀ ਬੜੀ ਡਾਢੀ ਲੋੜ ਹੈ । ਅਗਿਆਨ ਦੇ ਹਨੇਰੇ ਵਿਚ ਚੋਰ ਨੂੰ ਹੀ ਸਾਧ ਜਾਣ ਕੇ ਪਤੀ ਘੋਸਤ ਕੀਤਾ ਜਾ ਰਿਹਾ ਹੈ "ਜਿਵੇਂ ਕਹਿਣ ਨੂੰ ਤਾਂ ਰਾਮ–ਰਾਮ ਸਾਰੇ ਹੀ ਕਹਿੰਦੇ ਹਨ ਪਰ ਕਹਿਣ ਮਾਤ੍ਰ ਨਾਲ ਰਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ । ਰਾਮ ਕਹਿਣ ਦੇ ਕੁਝ ☞

੧– ਉਸ ਜੁੜੀ ਸਭਾ ਵਿਚ ਉਸ ਪਾਸੋਂ ਲੈ ਕੇ ਆਪਣੇ ਹੱਥ ਵਿਚ ਪਾ ਲਿਆ ।।੯।।

੨– ਜੁੜੀ ਸਭਾ ਦੇ ਵਿਚ ਉਸ ਤੋਂ ਬਾਲਕ ਲੈ ਕੇ ਆਪਣਾ ਹੀ ਕਹਿਕੇ ਪਾਲ ਲਿਆ ਕਿਸੇ ਨੇ ਅਸਲੀਅਤ ਦਾ ਭੇਦ ਨਾ ਜਾਣਿਆ, ਹਰਾਮ ਦਾ ਪੁਤ੍ਰ ਹਲਾਲ ਸਾਬਤ ਕਰ ਦਿਤਾ ।

੩– ਇਸ ਇਸਤ੍ਰੀ ਸ਼ਾਸਤ੍ਰ ਦੇ ਦੇਵ ਜਾਂ ਦੈਂਤ ਕੋਈ ਭੇਦ ਨਹੀ ਪਾ ਸਕਿਆ ਨਾ ਹੀ ਕਿਸੇ ਵਿਦਵਾਨ ਨੇ ਦੱਸਿਆ ਹੈ ।।੧੦।।੧।।

ਇੱਥੇ ੫੭ਵਾਂ ਪ੍ਰਕਰਣ ਸਮਾਪਤ ਹੈ ।।੫੭।।੧੦੬੯।।ਅਫਜੂੰ

੪– ਕਸ਼ਮੀਰ ਦੇ ਸ਼ਹਿਰ ਵਿਚ ਇੱਕ ਬੀਜ ਸੈਨ ਰਾਜਾ ਸੀ ।

੫– ਜਿਸ ਦੀ ਸੈਨਾ ਦਲ ਬਹੁਤ ਮਜਬੂਤੀ ਸੀ ਜਿਸ ਦੇ ਬਲ ਅੱਗੇ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਕੰਬਦਾ ਸੀ ।।੧।।

੬– ਚਿਤ੍ਰ ਦੇਵ ਉਸ ਦੀ ਇਸਤ੍ਰੀ ਸੀ, ਜੋ ਦਿਲ ਅਤੇ ਬੁੱਧੀ ਕਰਕੇ ਬਹੁਤ ਭੈੜੀ ਸੀ ।

੭– ਜੋ ਹਰ ਵੇਲੇ ਬੁਰੀ ਬੁਧੀ ਸੀਲ ਹੀ ਰਹਿੰਦੀ ਚਿਤ ਵਿਚ ਬੜੇ ਕਸੁਧ ਬੁਰੇ ਭੈੜੇ ਵਿਚਾਰ ਚਿਤਵਦੀ ਰਹਿੰਦੀ ।।੨।।

੮– ਇੱਕ ਦਿਨ ਉਸ ਨੇ ਰਸੋਈਏ (ਲਾਂਗਰੀ) ਨੂੰ ਬੁਲਾ ਕੇ ਕਿਹਾ ਕਿ ਇਸ ਰਾਜੇ ਨੂੰ ਜ਼ਹਿਰ ਖੁਵਾ ਦੇਹ ।

੯– ਮੈਂ ਤੇਰਾ ਰੁਤਬਾ (Rink) ਬਹੁਤ ਵਧਾ ਦੇਵਾਂਗੀ, ਅਤੇ ਹੁਣ ਵੀ ਬਹੁਤ ਸਾਰਾ ਧਨ ਲੈ ਲੈ ਨਗਦ ।।੩।।

੧੦– ਉਸ ਦਾ ਕਿਹਾ ਰਸੋਈਏ (ਲਾਂਗਰੀ) ਨੇ ਨਾਂ ਮੰਨਿਆ ਤਾਂ ਉਸ ਇਸਤ੍ਰੀ ਨੇ ਇੱਕ ਢੰਗ ਰਚ ਲਿਆ ।

੧੧– ਬਹੁਤ ਸਾਰੇ ਰਿਸ਼ਤੇਦਾਰ ਪਰਾਹੁਣੇ ਬੁਲਾ ਲਏ ਨਾਲ ਰਾਜੇ ਨੂੰ ਵੀ ਸੱਦਾ ਦੇ ਦਿਤਾ ਭੋਜਨ ਪਾਰਟੀ ਰਚ ਦਿਤੀ ।।੪।।

੧੨– ਭਾਵ ਰਾਜੇ ਨੂੰ ਪਰਾਹੁਣਿਆਂ ਵਿਚ ਬੁਲਾ ਲਿਆ ।

੧੩– ਅਤੇ ਅਨੇਕ ਪ੍ਰਕਾਰ ਦੇ ਪਕਵਾਨ ਪਕਵਾ ਲਏ ।

੧੪– ਰਾਜੇ ਵਾਲੀ ਰੋਟੀ ਵਿਚ ਜ਼ਹਿਰ ਘੋਲ ਕੇ ਪਾ ਦਿਤੀ ।

੧੫– ਰਾਜਾ ਉਹ ਖਾਣਾ ਖਾ ਕੇ ਮਰ ਗਿਆ ਭਾਵ ਉਹ ਖਾਣਾ ਖੁਲਾ ਕੇ ਮਾਰ ਦਿਤਾ ।।੫।।

੧੬– ਜਦੋਂ ਰਾਜਾ ਜੀ ਕਾਲ ਵਸ ਹੋ ਗਏ ।

੧੭– ਉਸੇ ਵੇਲੇ ਉਸ ਲਾਂਗਰੀ ਨੂੰ ਪਕੜ ਲਿਆ ।

੧੮– ਅਤੇ ਉਸ ਨੂੰ ਦੋਸ਼ੀ ਕਰਾਰ ਦੇ ਕੇ ਰਾਜੇ ਦਾ ਬਚਿਆ ਖਾਣਾ ਉਸ ਲਾਂਗਰੀ ਨੂੰ ਖੁਆ ਦਿਤਾ ।

੧੯– ਜਿਸ ਨੂੰ ਖਾ ਕੇ ਉਹ ਵੀ ਝਟ ਹੀ ਮਰ ਗਿਆ ।।੬।।੧।।

ਇਥੇ ੫੮ਵਾਂ ਪ੍ਰਕਰਣ ਸਮਾਪਤ ਹੈ ।।੫੮।।੧੦੭੫।।ਅਫਜੂੰ

੨੦– ਇੱਕ ਨਿਕੋਦਰ ਸ਼ਹਿਰ ਵਿਚ ਬਾਣੀਆਂ ਰਹਿੰਦਾ ਸੀ ।

੨੧– ਉਸ ਦੇ ਦੋ ਇਸਤ੍ਰੀਆਂ ਸਨ ਜਿਸ ਨੂੰ ਜੱਗ ਜਾਣਦਾ ਤੇ ਕਹਿੰਦਾ ਭਾਵ ਮੰਨਦਾ ਸੀ ।

੨੨– ਜਿਨ੍ਹਾਂ ਵਿਚੋ ਇਕ ਇਸਤ੍ਰੀ ਦਾ ਨਾਮ ਲਾਡਮ ਕੁਅਰਿ ਸੀ ਤੇ ਦੂਸਰੀ ਦਾ ਸੁਹਾਗਮ ਦੇਵੀ ਸੀ ।

੨੩– ਜੋ ਬੜੀਆਂ ਸਿਆਣੀਆਂ ਸਨ ਅਤੇ ਬਹੁਤ ਸਾਰੀਆਂ ਇਸਤ੍ਰੀਆਂ ਉਨ੍ਹਾਂ ਪਾਸੋਂ ਸਿਖਿਆ ਲੈਂਦੀਆਂ ਸਨ ।।੧।।

੨੪– ਬਾਣੀਆਂ ਕਿਸੇ ਹੋਰ ਦੇਸ਼ ਨੂੰ ਗਿਆ ।

੨੫– ਜਿਸਦੇ ਵਿਛੋੜੇ ਦੇ ਦੁਖ ਦਾ ਦੋਹਾਂ ਨੇ ਬੜਾ ਸ਼ੋਕ ਮਨਾਇਆ ।

੨੬– ਬਾਣੀਏ ਨੇ ਬਹੁਤ ਸਾਰਾ ਸਮਾਂ ਪ੍ਰਦੇਸ਼ ਵਿਚ ਬਤੀਤ ਕੀਤਾ ।

੨੭– ਉਥੇ ਧਨ ਖੱਟ ਕਮਾਕੇ ਦੇਸ਼ ਨੂੰ ਵਾਪਸ ਆਇਆ ।।੨।।

੨੮– ਕਿਤਨੇ ਚਿਰ ਪਿਛੋਂ ਬਾਣੀਏ ਦੇ ਘਰ ਆਉਣ ਦੀ ਖਬਰ ਮਿਲੀ ।

੨੯– ਜਿਸ ਦੀ ਉਡੀਕ ਵਾਲੇ ਦਿਨ ਦੋਹਾਂ ਇਸਤ੍ਰੀਆਂ ਨੇ ਪਕਵਾਨ ਆਦਿ ਚੰਗੇ ਭੋਜਨ ਦਾ ਪ੍ਰਬੰਧ ਕੀਤਾ ।

੩੦– ਦੋਨੋਂ ਆਸਵੰਦ ਸਨ ਕਿ ਉਹ ਪਹਿਲਾਂ ਮੇਰੇ ਘਰ ਹੀ ਆਇਗਾ ਜਿਸ ਲਈ ਦੋਨਾਂ ਨੇ ਤਿਆਰੀ ਕਰ ਲਈ ।

੩੧– ਇੱਕ ਕਹਿੰਦੀ ਮੇਰੇ ਘਰ ਹੀ ਆਇਗਾ ਦੂਜੀ ਜਾਣਦੀ ਮੇਰੇ ਘਰ ਹੀ ।।੩।।

੩੨– ਪਰ ਬਾਣੀਆਂ ਕਿਸੇ ਕਾਰਣ ਕਰਕੇ ਰਾਹ ਵਿਚ ਇੱਕ ਪਿੰਡ ਅਟਕ ਗਿਆ ।

੩੩– ਰਾਤ ਨੂੰ ਚੋਰ ਉਹਨਾਂ ਦੀਆਂ ਇਸਤ੍ਰੀਆਂ ਦੇ ਕੋਲ ਆ ਗਿਆ ।

੩੪– ਜਦੋ ਚੋਰ ਇੱਕ ਇਸਤ੍ਰੀ ਦੇ ਘਰ ਗਿਆ ਤਾਂ ਅੱਗੇ ਉਹ ਜਾਗਦੇ ਸਨ ।

੩੫– ਜਾਗਦੇ ਦੇਖ ਕੇ ਉਸਦੇ ਅੰਦਰ ਨਾ ਗਿਆ ਅਤੇ

੩੬– ਦੂਜੀ ਦੇ ਘਰ ਵੱਲ ਚਲਾ ਗਿਆ ।।੪।।

੩੭– ਇਸਤ੍ਰੀ ਸਮਝੀ ਕੇ ਮੇਰਾ ਪਤੀ ਆ ਗਿਆ ਹੈ ।

੩੮– ਦੂਜੀ ਸਮਝੀ ਮੇਰੇ ਘਰ ਤੋਂ ਮੁੜਕੇ ਇਸਦੇ ਘਰ ਜਾ ਰਿਹਾ ਹੈ ।

੩੯– ਦੋਵੇਂ ਤੁਰ ਪਈਆਂ ਕਿ ਉਸਦੇ ਘਰ ਜਾਣੋ ਹਟਾਵਾਂ ।

੪੦– ਅਤੇ ਮੋੜ ਕੇ ਆਪਣੇ ਘਰ ਲੈ ਆਵਾਂ ।।੫।।

੪੧– ਦੋਵੇਂ ਪਿਛੇ ਦੌੜੀਆਂ ।

---

ਨਿਯਮ ਹਨ , ਮਨ ਸ਼ੁਧ ਕਰਕੇ ਮਨ ਤੋਂ ਹਾਉਮੈ ਦੂਰ ਕਰਨੀ ਪਏਗੀ, ਹਰੀ ਨੂੰ ਮਨ ਵਿਚ ਵਸਾਉਣ ਲਈ ਹਿਰਦੇ ਦੀ ਸਟੇਜ ਸਾਫ ਸੁਥਰੀ ਕਰਕੇ ਗਿਆਨ ਦੀ ਰੋਸ਼ਨੀ ਕਰਨੀ ਹੋਇਗੀ। ਸਤਿਗੁਰਾਂ ਦਾ ਉਪਦੇਸ ਹੈ :–

ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ ।।ਗੁਰ ਪ੍ਰਸਾਦੀ ਰਾਮੁ
ਮਨਿ ਵਸੈ ਤਾ ਫਲੁ ਪਾਵੈ ਕੋਇ ।।੧।।ਪੰ:੪੯੧।। ਮ: ੩ ।।

ਇਥੇ ਹੁਣ ਇਕ ਪ੍ਰਸ਼ਨ ਸਾਹਮਣੇ ਆ ਖਲੋਂਦਾ ਹੈ ਕਿ ਅਸੀ ਗੁਰੂ ਦੀ ਕ੍ਰਿਪਾ ਕਿਵੇ ਹਾਸਲ ਕਰਨੀ ਹੈ – ਜਿਸ ਲਈ ਗੁਰੂ ਤੇ ਧਰਮ ਦੋਹਾਂ ਦੀ ਦੀਵਾਰ ਜਰੂਰੀ ਹੋ ਜਾਂਦੀ ਹੈ ਜੋ ਸਤਿਸੰਗ ਜਾਂ ਧਾਰਮਿਕ ਗ੍ਰੰਥਾਂ ਦੀ ਛਾਣ ਬੀਣ ਤੇ ਜਾਣ ਪਛਾਣ ਤੋ ਬਿਨਾਂ ਨਹੀ ਹੋ ਸਕਦੀ ।

੧ ਬੁਧਵਤਾ ਹੋਣ ਲਈ ਕਿਸੇ ਧਰਮ ਦੀ ਚੋਣ ਕਰਨੀ ਪਵੇਗੀ ਪ੍ਰਮਾਣਕ ਪਵਿੱਤਰ ਬਨਣ ਲਈ ਜਰੂਰੀ ਹੈ ਕਿ ਉਸ ਧਰਮ ਦੇ ਮੰਨੇ ਸਿਧਾਂਤ ਹੋਣ ।। ਜੋ ਤਰਕ ਦਲੀਲ ਤੇ ਪੂਰਾ ਢੁਕੇ ਅਤੇ ਉਸਦਾ ਆਪਣਾ ਧਰਮ ਗ੍ਰੰਥ ਤੇ ਉਸ ਧਰਮ ਦੇ ਅਨੁਆਈਆਂ ਲਈ ਮਾਰਗ ਦਰਸ਼ਨ ਦਾ ਕੰਮ ਦੇਵੇ ਤੇ ਉਸ ਧਰਮ ਦਾ ਕੋਈ ਵਿਸ਼ੇਸ਼ ਕੇਂਦਰ ਹੋਵੇ ।।ਜਿਵੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਧਰਮ ਨੂੰ ਆਪਣੇ ਕਿਲੇ ਨਾਲ ਨਹੀਂ ਬੰਨਿਆ ਨਾ ਧਾਗੇ ਵਿਚ ਪਰੋਇਆ ਹੈ ਨਾ ਹੀ ਕਿਸੇ ਵਖਾਵੇ ਦੇ ਕਰਮ ਕਾਂਡ ਨਾਲ ਨਥੀ ਕੀਤਾ ਹੈ, ਨਾਂ ਹੀ ਕਿਸੇ ਬਾਹਰ ਮੁਖੀ ਬੰਧਨਾਂ ਵਿਚ ਬੰਦ ਕੀਤਾ ਹੈ ਨਾਂਹੀ ਕਿਸੇ ਵਸ਼ੇਸ਼ ਜਾਤੀ ਨਸਲ ਜਿਨਸ ਦੇਸ ਕਾਲ ਉਚ, ਨੀਚ ਦਾ ਵਿਤਕਰਾ ਕੀਤਾ ਹੈ ਜੋ ਸਚ ਤੇ ਸਚਿਆਰ ਦੀ ਘਾੜਤ ਹੈ, ਜਾਂ ਇਹ ਕਹਿ ਲਵੋ ਕਿ ਇਹ ਸਚੇ ਸੁਚੇ ਜੀਵਨ ਦੀ ਜੁਗਤੀ ਜਾ ਮਨੁੱਖੀ ਰੂਹ ਦੀ ਕਲਿਆਣ ਕਾਰੀ ਧਰਮ ਦੀਆਂ ਛੂਹਾਂ ਪ੍ਰਾਪਤਿ ਹਨ ਰਿਹਾਇਸ–ਸਰਾਏ ਚ ਤੇ ਸੰਗਤ ਵਿਚ ਕੋਈ ਵਭਿੰਨਤਾ ਨਹੀ ਇਸਤ੍ਰੀ ਪੁਰਸ਼ ਲਈ ਕੋਈ ਵਿਤਕਰਾ ਨਹੀ ।। ਸਪਸ਼ਟ ਕਰਕੇ ਕਹਿ ਦਿੱਤਾ :

ਕਾਇਆ ਅੰਦਰਿ ਅੰਮ੍ਰਿਤਸਰ ਸਾਚਾ ਮਨੁ ਪੀਵੈ ਭਾਇ ਸੁਭਾਈ ਹੈ।।੪।।
ਪੜਿ ਪੰਡਿਤ ਅਵਰਾ ਸਮਝਾਏ ।। ਘਰ ਜਲਤੇ ਕੀ ਖਬਰਿ ਨ
ਪਾਏ ।। ਬਿਨੁ ਸਤਿਗੁਰ ਸੇਵੇ ਨਾਮ ਨ ਪਾਈਐ ਪੜਿ ਥਾਕੇ
ਸਾਂਤਿ ਨ ਆਈ ਹੇ ।।੫।। ਪੰ: ੧੦੪੬।।ਮ:੩।।

ਜੋ ਲੋਕ ਪਰਚਾਰ ਤਾਂ ਆਪਣਾਂ ਜਾਂ ਆਪਣੇ ਧਰਮ ਦੀ ਵਿਸ਼ੇਸ਼ਤਾਈ ਪ੍ਰਗਟ ਕਰਦੇ ਹਨ ਪ੍ਰਮਾਣ ਚੁਣਕੇ ਅਰਥ ਗੁਰਮਤਿ ਵਿਚੋਂ ਲੈ ਕੇ ਆਪਣੇ ਨਾਲ ਜੋੜਦੇ ਹਨ ਗੁਰਮਤਿ ਤੋਂ ਉਲਟ ਕੰਮ ਕਰਦੇ ਹਨ ।। ਉਹ ਤੇ ਉਹਨਾ ਦੇ ਮੰਨਣ ਵਾਲੇ ਐਉ ਹਨ ਜਿਵੇ ਦੂਹ ਪੁਰਸਾਂ ਦੀ ਇਸਤ੍ਰੀ ਜਾਂ ਦੋ ਬੇੜੀਆਂ ਦੇ ਸਵਾਰ ਦੀ ਗਤਿ ਹੁੰਦੀ ਹੈ ।। ਨਾਂ ਇਧਰਕਾ ਨਾ ਉਧਰਕਾ ਗੁਰਬਾਣੀ ਤਾਕੀਦ ਕਰਦੀ ਹੈ ਕਿ ਪਤੀ ਪ੍ਰਮੇਸ਼ਰ ਨੂੰ ਪਹਿਚਾਣ ਲਈ ਪੁਰਾਣਿਕ ਪੋਥੀਆ ਦੀ ਪ੍ਰਚੋਨ ਕਮਾਈ ਕਰਨੀ ਚਾਹੀਦੀ ਹੈ ।।

ਕਟਾਕਸਗਰ ਇਥੇ ਕਿੰਤੂ ਕਰੇਗਾ, ਕਿ ਇਹ ਤਾਂ ਹਿੰਦੂਆ ਦੇ ਪੁਰਾਣ ਪੜ੍ਹਨ ਦਾ ਪ੍ਰਚਾਰ

[੧]ਅਧਿਕ ਕੋਪ ਮਨ ਕੀਨ ।। [੨]ਤਸਕਰ ਕੋ ਪਤਿ ਜਾਨਿਕੈ ਦੁਹੂ ਤ੍ਰਿਯਨ ਗਹਿ ਲੀਨ ।।੬।। [੩]ਤਸਕਰ ਕੋ ਪਤਿ ਭਾਵ ਤੇ ਦੇਖ੍ਯੋ ਦਿਯਾ ਜਰਾਇ ।। [੪]ਚੋਰ ਜਾਨਿ ਕਟਵਾਰ ਕੇ ਦੀਨੋ ਧਾਮ ਪਠਾਇ ।।੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਓਨਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੫੯।।੧੦੮੨ ।। ਅਫਜੂੰ

।। ਦੋਹਰਾ ।। ✩[੫]ਰਾਜਾ ਰਨ ਥੰਭੌਰ ਕੋ ਜਾਕੋ ਪ੍ਰਬਲ ਪਰਤਾਪ ।। [੬]ਰਾਵ ਰੰਕ ਜਾਕੋ ਸਦਾ ਨਿਸਿ ਦਿਨ ਜਾਪਹਿ ਜਾਪ ।।੧।। ਰੰਗ ਰਾਇ ਤਾਂ ਕੀ ਤ੍ਰਿਯਾ ਅਤਿ ਜੋਬਨ ਤਿਹ ਅੰਗ ।। [੭]ਰਾਜਾ ਕੋ ਪਯਾਰੀ ਰਹੈ ਜਿਹ ਲਖਿ ਲਜੈ ਅਨੰਗ ।।੨।। [੮]ਏਕ ਦਿਵਸ ਤਿਹ ਰਾਵ ਨੇ ਸੁਭ ਉਪਬਨ ਮੈ ਜਾਇ ।। [੯]ਰੰਗ ਰਾਇ ਸੁਖ ਮਾਨਿ ਕੈ ਲੀਨੀ ਕੰਠ ਲਗਾਇ ।।੩।। [੧੦]ਰੰਗਰਾਇ ਸੌ ਰਾਇ ਤਬ ਐਸੇ ਕਹੀ ਬਨਾਇ ।। ★[੧੧]ਜਯੋ ਇਸਤ੍ਰੀ ਦ੍ਵੈ ਮੈ ਗਹੀ ਤੋਹਿ ਨ ਨਰ ਗਹਿ ਜਾਇ ।।੪।। ਚੌਪਈ ।। [੧੨]ਕੇਤਿਕ ਦਿਵਸ ਬੀਤਿ ਜਬ ਗਏ ।। [੧੩]ਰੰਗਰਾਇ ਸਿਮਰਨ ਬਚ ਭਏ ।। [੧੪]ਏਕ ਪੁਰਖ ਸੋ ਨੇਹ ਲਗਾਯੋ ।। [੧੫]ਬਿਨਾ ਸਮਸ ਜਾ ਕੋ ਲਖਿ ਪਾਯੋ ।।੫।। [੧੬]ਨਾਰੀ ਕੋ ਤਿਹ ਭੇਸ ਬਨਾਯੋ ।। [੧੭]ਰਾਜਾ ਸੋਂ ਇਹ ਭਾਂਤਿ ਜਤਾਯੋ ।। [੧੮]ਗ੍ਰਿਹ ਤੇ ਬਹਿਨਿ ਹਮਾਰੀ ਆਈ ।। [੧੯]ਹਮ ਤੁਮ ਚਲਿ ਤਿਹ ਕਰੈ ਬਡਾਈ ।।੬।। ਦੋਹਰਾ ।। [੨੦]ਟਰਿ ਆਗੇ ਤਿਹੱ ਲੀਜਿਯੈ ਬਹੁਕੀਜੈ ਸਨਮਾਨ ।। [੨੧]ਮੋਰੇ ਢਿਗ ਬੈਠਾਰਿਯੈ ਅਮਿਤ ਦਰਬੁ ਦੈ ਦਾਨ ।।੭।। [੨੨]ਤਿਹ ਨ੍ਰਿਪ ਟਰਿ ਆਗੈ ਲਿਯੋ ਬੈਠਾਰਿਯੋ ਤ੍ਰਿਯ ਤੀਰ ।। [੨੩]ਅਤਿ ਧਨੁ ਦੈ ਆਦਰ ਕਰਯੋ ਭਏ ਤ੍ਰਿਯਨ ਕੀ ਭੀਰ ।।੮।। [੨੪]ਜਬ ਰਾਜਾ ਢਿਗ ਬੈਠਯੋ ਤਬ ਦੁਹੂੰਅਨ ਲਪਟਾਇ ।। [੨੫]ਕੂਕਿ ਕੂਕਿ ਰੋਵਤ ਭਈ ਅਧਿਕ ਸਨੇਹ ਬਢਾਇ ।।੯।। [੨੬]ਰੰਗਰਾਇ ਤਿਹ ਪੁਰਖ ਕੋ ਤ੍ਰਿਯ ਕੋ ਭੇਸ ਸੁਧਾਰਿ ।। [੨੭]ਦੱਛਿਨੰਗ ਰਾਜਾ ਲਯੋ ਬਾਮੈਂ ਅੰਗ ਸੁ ਯਾਰ ।।੧੦।। [੨੮]ਯਹ ਭਗਨੀ, ਤੈ ਪ੍ਰਾਨ ਪਤਿ ; ਯਾ ਤੇ ਪ੍ਰੀਤਮ ਕੌਨ ।। [੨੯]ਦਿਨ ਦੇਖਤ ਤ੍ਰਿਯ ਛਲਿ ਗਈ ਜਿਹ ਲਖਿ ਭਜਿਯੈ ਮੌਨ ।।੧੧।। [੩੦]ਅਤਿਭੁਤ ਗਤਿ ਬਨਿਤਾਨ ਕੀ ਜਿਨੈ ਨ ਪਾਵੈ ਕੋਇ ।। [੩੧]ਭੇਦ ਸੁਰਾਸੁਰ ਨ ਲਹੈ ਜੋ ਚਾਹੈ ਸੋ ਹੋਇ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਾਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੬੦ ।। ੧੦੯੪ ।। ਅਫਜੂੰ

☞ਕੀਤਾ ਹੋਇਆ ਹੈ ।। ਪੁਰਾਣ ਪੜ੍ਹਨਾ ਕੋਈ ਪਾਪ ਨਹੀ ਗੁਰਬਾਣੀ ਦੀ ਹੋਂਦ ਤੋਂ ਪਹਿਲਾ ਪੁਰਾਣਾ ਦੀ ਹੀ ਪ੍ਰਧਨਾਗੀ ਹੈ ਸੀ ।। ਸ੍ਰੀ ਦਸਮੇਸ਼ ਜੀ ਦੇ ਉਦੇਸ਼ ਤੋਂ ਪਹਿਲਾ ਹਿੰਦੂ ਹੀ ਗੁਰਸਿੱਖ ਸਜੇ ਸੀ ਉਹਨਾ ਹਿੰਦੂਆਂ ਨੂੰ ਉਹਨਾ ਦੀ ਸ਼ਰਧਾ ਅਨੁਸਾਰ ਉਹਨਾਂ ਦੇ ਮਹੱਤਵਤਾ ਵਾਲੇ ਗ੍ਰੰਥਾਂ ਦਾ ਹੀ ਜਿਕਰ ਗੁਰਦੇਵ ਨੇ ਕੀਤਾ ਹੈ ।। ਸਚ ਜਿਥੋਂ ਮਿਲਦਾ ਹੈ ਉਥੋ ਹੀ ਲੈ ਲਵੋ ਦਾ ਉਪਦੇਸ਼ ਹੈ ਜੋ ਸ਼ਰਧਾ ਨਾਲ ਸਬੰਦ ਰਖਦਾ ਹੈ ਤੇ ਭਾਉ ਪ੍ਰੇਮ ਦੀ ਚਾਸਨੀ ਵਿਚ ਪਕਦਾ ਹੈ ।।

ਮਹਾਂ ਪਵਿੱਤਰ ਬਚਨ ਹੈ : ਪੋਥੀ ਪਰਾਣ ਕਮਾਈਐ ।। ਭਉ
ਵਟੀ ਇਤੁ ਤਨਿ ਪਾਈਐ ।। ਸਚੁ ਬੂਝਣ ਆਣਿ ਜਲਾਈਐ ।।੨।।
ਇਹ ਤੇਲੁ ਦੀਵਾ ਇਉ ਜਲੈ ।। ਕਰ ਚਾਨਣ ਸਾਹਿਬੁ ਤਉ ਮਿਲੈ ।।

ਇਹ ੪੯ ਵਾਂ ਚਰਿਤ੍ਰ ਗਿਆਨ ਦੀ ਰੋਸ਼ਨੀ ਦੀ ਵਿਸ਼ੇਸ਼ਤਾਈ ਪ੍ਰਗਟਾਉਂਦਾ ਹੈ ਜਿਸ ਨੂੰ ਪੰਚਮ ਪਾਤਸ਼ਾਹ ਇਥੋ ਤਕ ਵਿਸ਼ੇਸ਼ਤਾਈ ਦਿੰਦੇ ਹਨ :–

ਸਗਲ ਧਰਮ ਪਵਿਤ੍ਰ ਦਿਸਾਨੁ ।। ਸਭ ਮਹਿ ਊਚ ਬਿਸੇਖ ਗਿਆਨੁ ।।
ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ।।
ਜਪਿ ਤਰੀਐ ਨਾਨਕ ਨਾਮ ਹਰਿ ਰੰਗਿ।।੮।।ਪੰ:੨੯੮।ਮ:੫।।

✩ਰਨਥੰਭੋਰ –ਰਾਜ ਪੁਤਾਨੇ ਵਿਚ ਜੈਪੁਰ ਰਾਜ ਅੰਦਰ ਰਨ ਅਤੇ ਥੰਭੌਰ ਦੋ ਪਹਾੜੀਆਂ ਹਨ, ਜਿੰਨ੍ਹਾਂ ਦਾ ਮਿਲਵਾ ਨਾਉ ਰਨਥੰਭੌਰ ਹੈ । ਰਨ ਥੰਭੌਰ ਪਹਾੜ ਤੇ ਇਕ ਕਿਲਾ ਹੈ ਇਹ ਕਈ ਪ੍ਰਤਾਪੀ ਰਾਜਿਆਂ ਦੀ ਰਾਜਧਾਨੀ ਰਹੀ ਹੈ ।

★ ਰਨਥਬੌਰ ਨਾਮ ਦਾ ਰਾਜਾ ਜੋ ਬੜਾ ਪ੍ਰਤਾਪੀ ਸੀ ਗਰੀਬ ਤੇ ਅਮੀਰ ਸਾਰੇ ਉਸ ਦਾ ਜਸ ਕਰਦੇ ਸਨ ਇਕ ਦਿਨ (ਰੰਗ ਰਾਇ) ਨਾਮ ਦੀ ਰਾਣੀ ਨਾਲ ਦੋਵੇ ਸੁੰਦ੍ਰ ਬਾਗ ਦੀ ਸ਼ੈਰ ਕਰਨ ਚਲੇ ਗਏ ਤੇ ਪ੍ਰੇਮ ਵਿਚ ਆ ਕੇ ਰਾਜੇ ਨੇ ਆਪਣੀ ਰਾਨੀ ਨੂੰ ਦੋਨਾਂ ਬਾਹਾਂ ਵਿਚ ਲੈ ਕੇ ਗਲੇ ਨਾਲ ਲਾ ਲਿਆ ਤੇ ਨਾਲ ਹੀ ਇਹ ਅਹੰਕਾਰ ਜਨਕ ਸਬਦ ਸ਼ੁਗਲ ਵਾਂਗ ਕਹਿ ਦਿਤਾ ਕਿ ਐਉਂ ਤੈਨੂੰ ਮੈਂ ਹੀ ਗਲੇ ਨਾਲ ਲਾ ਸਕਦਾ ਹਾਂ ਹੋਰ ਕਿਸੇ ਦੀ ਕੀ ਮਜਾਲ ਹੈ ਕਿ ਮੇਰੇ ਹੁੰਦਿਆਂ ਤੈਨੂੰ ਗਲੇ ਨਾਲ ਲਾ ਸਕੇ ਜਿਹੜੇ ਬੋਲ (ਰੰਗਰਾਇ) ਰਾਣੀ ਦੇ ਦਿਲ ਤੇ ਥਾਂ ਮੱਲ ਕੇ ਬੈਠ ਗਏ, ਰਾਜਾ ਤਾਂ ਭੁਲ ਗਿਆ ਪਰ ਰਾਣੀ ਨੇ ਤਾਂ ਦਿਲ ਦੀ ਤਖਤੀ ਤੇ ਇਹ ਬੋਲ ਜਿਉਂ ਦੇ ਤਿਉਂ ਉਕਰ ਲਏ ਤੇ ਸਮੇਂ ਦੀ ਤਲਾਸ਼ ਵਿਚ , ਇੱਕ ਨੌਜਵਾਨ ਅਨਦਾੜੀਏ ਪੁਰਸ਼ ਨਾਲ ਯਾਰਾਨਾ ਗੰਢ ਲਿਆ । ਸਮਾਂ ਪਾ ਕੇ ਉਸ ਨੂੰ ਇਸਤ੍ਰੀ ਦੇ ਵੇਸ ਵਿਚ ਬੁਲਾ ਲਿਆ । ਰਾਜੇ ਨੂੰ ਨਾਲ ਲੈ ਕੇ ਆਪਣੀ ਭੈਣ ਕਹਿਕੇ, ਰਾਜੇ ਕੋਲੋ ਮਾਇਆ ਚੜ੍ਹਾਕੇ ਸਵਾਗਤ ਕੀਤਾ ਗਿਆ । ਉਪ੍ਰੰਤ ਰਾਜੇ ਦੇ ਦੇਖਦੇ ਚਿਟੇ ਦਿਨ ☞

੧– ਦੋਵੇਂ ਬੜੇ ਗੁੱਸੇ ਵਿਚ ਆ ਗਈਆਂ ।

੨– ਚੋਰ ਨੂੰ ਪਤੀ ਸਮਝਕੇ ਦੋਹਾਂ ਨੇ ਪਕੜ ਲਿਆ ।।੬।।

੩– ਜਦੋਂ ਪਤੀ ਦੀ ਭਾਵਨਾ ਕਰਕੇ ਦੀਵਾ ਜਗਾ ਕੇ ਤੱਕਿਆ ।

੪– ਤਾਂ ਚੋਰ ਦੀ ਸੋਝੀ ਹੋ ਗਈ, ਜਦੋਂ ਦੇਖਿਆ ਕਿ ਇਹ ਤਾਂ ਕੋਈ ਓਪਰਾ ਆਦਮੀ ਚੋਰ ਹੈ ਤਾਂ ਉਸ ਨੂੰ ਪਕੜਕੇ ਥਾਣੇ ਦੇ ਸੁਧਾਰ ਘਰ ਵਿਚ ਅਪੜਾ ਦਿਤਾ ।।੭।।੧।।

ਇਥੇ ੫੯ਵਾਂ ਪ੍ਰਕਰਣ ਸਮਾਪਤ ਹੈ ।।੫੯।।੧੦੮੨।।ਅਫਜੂੰ

੫– ਰਾਜੇ ਤੇ ਰਾਣੀ ਭੰਬੌਰ ਦੇ ਸਨ ਜੋ ਬੜੇ ਪ੍ਰਤਾਪੀ ਸਨ ਅੰਮੀਰ ਤੇ ਗਰੀਬ ਜਿਨ੍ਹਾਂ ਨੂੰ ਹਮੇਸ਼ਾ ਰਾਤ ਦਿਨ ਯਾਦ ਕਰਦੇ ਭਾਵ ਸ਼ਰਧਾ ਨਾਲ ਯਾਦ ਕਰਦੇ ਰਹਿੰਦੇ ਸਨ ।।੧।।

੬– ਉਸ ਰਾਜੇ ਦੀ ਰੰਗ ਰਾਇ ਇਸਤ੍ਰੀ ਸੀ ਜਿਸ ਦੇ ਸੁੰਦ੍ਰ ਅੰਗ ਤੇ ਖੂਬਸੂਰਤੀ ਸੀ ਭਾਵ ਸਡੋਲ ਭਰਵੇ ਅੰਗ ਸਨ ।

੭– ਰਾਜੇ ਨੂੰ ਉਹ ਬੜੀ ਪਿਆਰੀ ਸੀ ਜਿਸ ਨੂੰ ਤੱਕ ਕੇ ਕਾਮ ਦੇਵ ਵੀ ਸ਼ਰਮਸਾਰ ਹੋ ਜਾਂਦਾ ਸੀ ।।੨।।

੮– ਇੱਕ ਦਿਨ ਉਸ ਰਾਜੇ ਨੇ ਸੋਹਣੇ ਬਾਗ ਵਿਚ ਜਾ ਕੇ ।

੯– ਰੰਗ ਰਾਇ ਨੂੰ ਆਪਣੀ ਇਸਤ੍ਰੀ ਜਾਣ ਕੇ ਪ੍ਰੇਮ ਵਿਚ ਆ ਕੇ ਸੁੱਖ ਨਾਲ ਆਪਣੇ ਗਲੇ ਨਾਲ ਲਾ ਲਿਆ ।।੩।।

੧੦– ਅਤੇ ਰੰਗ ਰਾਇ ਨੂੰ ਦਿਲ ਲਗੀ ਕਰਦੇ ਰਾਜੇ ਨੇ ਐਉਂ ਕਹਿ ਦਿਤਾ ।

੧੧– ਕਿ ਐ ਇਸਤ੍ਰੀ ਜਿਸ ਤਰ੍ਹਾਂ ਮੈਂ ਦੋਹਾਂ ਬਾਹਾਂ ਵਿਚ ਲੈ ਕੇ ਤੈਨੂੰ ਗਲੇ ਨਾਲ ਲਾਇਆ ਹੈ ਇਸ ਤਰ੍ਹਾਂ ਹੋਰ ਕੋਈ ਪੁਰਸ਼ ਤੈਨੂੰ ਨਹੀਂ ਫੜਕੇ ਗਲੇ ਲਾ ਸਕਦਾ ।।੪।।

੧੨– ਜਦੋਂ ਕਿਤਨੇ ਦਿਨ ਇਸ ਗੱਲ ਨੂੰ ਹੋਇਆ ਲੰਘ ਗਏ ।

੧੩– ਅਤੇ ਰੰਗ ਰਾਇ ਇਸਤ੍ਰੀ ਨੂੰ ਆਖੇ ਇਹ ਬਚਨ ਰਾਜੇ ਨੂੰ ਤੂੰ ਭੁੱਲ ਗਏ ਪਰ ਰੰਗ ਰਾਇ ਦੇ ਦਿਲ ਪਰ ਖੜੇ ਰਹੇ ।

੧੪– ਉਸ ਵੇਲੇ ਰਾਣੀ ਰੰਗ ਰਾਏ ਨੇ ਇੱਕ ਹੋਰ ਪੁਰਸ਼ ਦੇਖ ਕੇ ਉਸ ਨਾਲ ਪਿਆਰ ਤਨਾਵਾਂ ਜੋੜ ਲਈਆਂ ।

੧੫– ਜਿਸ ਨੂੰ ਉਸ ਨੇ ਬਿਨ੍ਹਾਂ ਦਾੜੀ ਤੋਂ ਤੱਕ ਲਿਆ ਸੀ ।।੫।।

੧੬– ਇਸਤ੍ਰੀਆਂ ਵਾਲੇ ਬਸਤ੍ਰ ਪਾ ਕੇ ਉਸ ਦਾ ਇਸਤ੍ਰੀ ਵਾਲਾ ਭੇਸ ਬਣਾ ਲਿਆ ।

੧੭– ਅਤੇ ਰਾਜੇ ਨੂੰ ਐਸ ਤਰ੍ਹਾਂ ਜਾ ਕੇ ਕਹਿਆ ਤੇ ਦੱਸਿਆ ।

੧੮– ਕਿ ਮੇਰੇ ਪੇਕੇ ਘਰ ਤੋਂ ਮੇਰੀ ਭੈਣ ਆਈ ਹੈ ।

੧੯– ਚਲੋ ਮੈਂ ਤੇ ਤੁਸੀਂ ਚਲਕੇ ਉਸ ਦਾ ਆਦਰ ਮਾਨ ਕਰੀਏ ।।੬।।

੨੦– ਉਸ ਨੂੰ ਅੱਗਿਓਂ ਜਾ ਕੇ ਸਨਮਾਨ ਨਾਲ ਘਰ ਲੈ ਆਈਏ ।

੨੧– ਉਸ ਨੂੰ ਬਹੁਤ ਸਾਰਾ ਧਨ ਦੇ ਕੇ ਆਦਰ ਨਾਲ ਮੇਰੇ ਕਮਰੇ ਵਿਚ ਲਿਆ ਕੇ ਬੈਠਾ ਦਿਓ ।।੭।।

੨੨– ਰਾਜੇ ਨੇ ਉਸੇ ਤਰ੍ਹਾਂ ਕੀਤਾ ਤੇ ਲਿਆ ਕੇ ਰੰਗ ਰਾਇ ਇਸਤ੍ਰੀ ਦੇ ਕਮਰੇ ਵਿਚ ਬੈਠਾ ਦਿਤੀ ।

੨੩– ਬਹੁਤ ਸਾਰਾ ਧਨ ਦੇ ਕੇ ਉਸ ਦਾ ਸਨਮਾਨ ਕੀਤਾ ਤੇ ਦੇਖੋ ਦੇਖੀ ਓਥੇ ਇਸਤ੍ਰੀਆਂ ਦਾ ਰਸ਼ ਹੋ ਗਿਆ ।।੮।।

੨੪– ਜਦੋਂ ਸਭ ਆਪੋ ਆਪਣੇ ਘਰੀ ਚਲੇ ਗਏ ਤਾਂ ਰੰਗ ਰਾਇ ਨੇ ਦੋਹਾਂ ਨੂੰ ਆਪਣੇ ਕੁਲਾਵੇ ਵਿਚ ਲੈ ਕੇ ਆਪਣੇ ਨਾਲ ਜੁਟਾ ਲਿਆ– ਭਾਵ ਆਪ ਦੋਹਾਂ ਨਾਲ ਚਿਮਟ ਗਈ ।

੨੫– ਅਤੇ ਭੈਣ ਬਣੀ ਯਾਰ ਦੇ ਗਲੇ ਲੱਗ ਕੇ ਉਚੀ ਰੋਣ ਦਾ ਡਰਾਮਾ ਕਰ ਵਿਖਾਇਆ ਰਾਜੇ ਨੂੰ ਵੀ ਗਲੇ ਲਾ ਰੱਖਿਆ ।।੯।।

੨੬– ਵਜ਼ੀਰ ਕਹਿੰਦਾ ਹੈ ਕਿ ਐ ਰਾਜਾ ਰੰਗ ਰਾਇ ਨੇ ਉਸ ਪੁਰਸ਼ ਨੂੰ ਇਸਤ੍ਰੀ ਦਾ ਭੇਸ ਬਣਾ ਕੇ

੨੭– ਸਜੇ ਪਾਸੇ ਰਾਜੇ ਨੂੰ ਕੁਲਾਵੇ ਵਿਚ ਲੈ ਲਿਆ ਅਤੇ ਖਬੇ ਪਾਸੇ ਯਾਰ ਨੂੰ ਚਿਮਟ ਗਈ ।।੧੦।।

੨੮–ਤੇ ਕਿਹਾ ਕਿ ਇਹ ਮੇਰੀ ਭੈਣ ਹੈ ਤੇ ਤੂੰ ਮੇਰਾ ਪ੍ਰਾਣ ਪਤੀ ਹੈ ਇਹਨਾਂ ਦੋਨਾਂ ਤੋਂ ਪਿਆਰਾ ਕੌਣ ਹੋ ਸਕਦਾ ਹੈ ?

੨੯– ਦਿਨ ਦਿਹਾੜੇ ਰਾਣੀ ਰਾਜੇ ਨੂੰ ਧੋਖਾ ਦੇ ਗਈ ਜਿਸ ਨੂੰ ਤੱਕ ਕੇ ਚੁਪ ਹੀ ਭਲੀ ਹੈ ।।੧੧।।

੩੦–ਇਸਤ੍ਰੀਆਂ ਦੀ ਲੀਲਾ ਬਹੁਤ ਅਚਰਜ ਹੈ ਜਿਸਨੂੰ ਕੋਈ ਨਹੀਂ ਜਾਣ ਸਕਦਾ

੩੧– ਦੇਵ–ਦੈਂਤਾਂ ਨੂੰ ਭੇਤ ਨਹੀਂ ਲੱਗਾ ਜੋ ਜੀਅ ਆਉਂਦਾ ਹੈ ਕਰ ਦਿੰਦੀਆਂ ਹਨ ।।੧੩।।੧।।

ਇਥੇ ੯੦ਵਾਂ ਪ੍ਰਕਰਣ ਸਮਾਪਤ ਹੈ ।।੯੦।।੧੦੯੪।।ਅਫਜੂੰ

←ਨੂੰ ਖੱਬੇ ਹੱਥ ਬਹਾਕੇ ਗਲੇ ਨਾਲ ਲਾ ਲਿਆਰਤੇ ਰਾਜੇ ਨੂੰ ਸੱਜੇ ਹੱਥ ਬਹਾਕੇ ਉਸਦੇ ਗਲੇ ਵਿਚ ਬਾਂਹ ਪਾ ਕੇ ਉਸ ਨੂੰ ਵੀ ਗਲੇ ਨਾਲ ਲਾ ਕੇ ਦਸ ਦਿਤਾ ਕਿ ਹੋਰ ਕੋਈ ਗਲੇ ਨਾਲ ਮੇਰੇ ਲੱਗ ਸਕਦਾ ਹੈ ਕਿ ਨਹੀ।

ਇਸ ਤਰਾਂ ਇਹ ਦ੍ਰਿਸ਼ਟਾਂਤ ਗੁਰ ਸਿੱਖਾਂ ਤੇ ਢੁਕਦਾ ਹੈ ਜਦੋਂ ਗੁਰੂ ਦੇ ਘਰ ਮੁਖੀ ਸਿੰਘ, ਪ੍ਰਧਾਨ ਜਾਂ ਜਥੇਦਾਰ ਹੀ ਨਹੀਂ ਸਗੋਂ ਇਕ ਪਾਸੇ ਤੋਂ ਦੂਜੇ ਸਿਰੇ ਤੱਕ ਨਿਗਾਹ ਮਾਰਦੇ ਹਾਂ ਤਾਂ ਬਿਨਾਂ ਹੀ ਦੂਰਬੀਨ ਦੀ ਵਰਤੋਂ ਕੀਤਿਆ ਦਿਸਦਾ ਹੈ ਕਿ ਉਹਨਾਂ ਘਰਾਂ ਵਿਚ ਹੋ ਰਹੇ ਪ੍ਰੋਗਰਾਮਾਂ ਦੇ ਵਰਤ ਵਿਹਾਰ ਜਿਨ੍ਹਾਂ ਦੀ ਪੂਰਨ ਗੁਰਮਤ ਅਨਸਾਰ ਕਰਨ ਦੀ ਅਰਦਾਸ ਤਾਂ ਕੀਤੀ ਜਾਂਦੀ ਹੈ ਪਰ–ਭੰਗੜੇ ਪਾਉਣੇ ਸ਼ਰਾਬਾਂ ਦੇ ਦੌਰ ਚਲਾਉਣੇ, ਜੀਵ ਹਤਿਆ ਅਤੇ ਫਜ਼ੂਲ ਖਰਚੀ ਸੇਹਰੇ ਪੜ੍ਹਨੇ, ਅਨਲੋੜੀ ਸਿਫਤਬਾਜੀ, ਮਨੁਖੀ ਉਪਮਾ, ਰਾਜਸੀ ਤਾਅਲਕ ਦਾਰਾਂ ਦੇ ਸਵਾਗਤ, ਟਿਕੇ ਤੇ ਟਿੱਕਾ ਅਨੇਕ ਮਨੁੱਖਤਾਂ ਕਈ ਬ੍ਰਹਾਮਣੀ ਲੀਕਾਂ ਵਰਤੀਆਂ ਜਾਂਦੀਆਂ ਹਨ । ਜੋ ਸਿਧ ਕਰਦੀਆਂ ਹਨ ਕਿ ਅਸੀਂ ਵੀ ਪ੍ਰਭੂ ਪਤੀ ਦੀਆਂ (ਰੰਗਰਾਇ) ਮੀ ਪਤਨੀਆਂ ਹਾਂ, ਅਤੇ ਅਸੀਂ ਆਪਣੇ ਸਤਿਗੁਰ ਪਤੀ ਨੂੰ ਐਨ ਰੰਗ ਰਾਇ ਦੀ ਤਰ੍ਹਾਂ ਹੀ ਧੋਖਾ ਦੇ ਰਹੀਆਂ ਹਾਂ ਕਿ ਸੱਜੇ ਹੱਥ ਸਾਡੇ ਗੁਰੂ ਗਿਆਨ ਵਾਨ ਪਤੀ ਬਿਰਾਜਮਾਨ ਹੈ ਅਤੇ ਖੱਬੇ ਪਾਸੇ ਸਮਾਜਕ ਚਾਉ ਤੇ ਮਨਮਤ ਵਾਲੀ ਸਕੀ ਭੈਣ ਬਣਕੇ ਸਾਡਾ ਖੁਫੀਆਂ ਯਾਰ ਸਾਡੇ ਗਲ ਨਾਲ ਚੰਮੜਿਆ ਹੋਇਆ ਹੈ । ਇਹ ਦੋਨੋਂ ਹੀ ਸਾਨੂੰ ਜਾਨ ਤੋਂ ਪਿਆਰੇ ਹਨ । ਗੁਰਮਤਿ ਕਹਿੰਦੀ ਹੈ – ਅਨੰਦਕਾਰਜ ਸਵਾ ਰੁਪੈ ਚ ਕੀਤੇ ਜਾਣ–ਜਿਸਦਾ ਅੱਜ ਹਜਾਰਾ ਰੁਪਿਆ ਚੁਕਤ ਹੁੰਦਾ ਹੈ, ਗੁਰਮਤਿ ਕਹਿੰਦੀ ਹੈ ਉਹਨਾਂ ਨੂੰ ਧ੍ਰਿਕਾਰ ਹੈ ਜੋ ਲਿਖ–ਲਿਖ ਕੇ ਨਾਮ ਬੇਚਦੇ ਹਨ, ਪਰ ਸਾਡਾ ਇਹ ਵਪਾਰ ਹੀ ਬਣ ਗਿਆ ਹੈ ਗੁਰਮਤਿ ਨੇ ਟਿੱਕਾ ਲਾਉਣਾ ਇੱਕ ਵਾਰ ਦਾ ਹੀ ਵਿਧਾਨ ਰੱਖਿਆ ਹੈ ਜੈਸੇ ਕਿ ਦਸਾਂ ਪਾਤਸ਼ਾਹੀਆਂ ਜਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤੇ ਦੂਜੀ ਵਾਰ ਟਿੱਕਾ ਲਾਇਆ ਸਾਬਤ ਨਹੀ ਹੁੰਦਾ ਪਰ ਅੱਜ ਕੀ ਹੋ ਰਿਹਾ ਹੈ । ਭਤੇਤੇ ਪਹਿਲਾਂ ਹੀ ਪਤੰਦਰ ਹੋ ਕੇ ਕਾਰਮ ਲੈਂਦੇ ਨੇ ਕਿ ਪਹਿਲਾਂ ਰੋਕਾਂ ਕਰੋ ਜਿਸ ਪਰ ਦੋ ਤਿੰਨ ਹਜ਼ਾਰ ਦਾ ਚੜ੍ਹਾਵਾ ਜ਼ਰੂਰੀ ਹੈ ਜਿਸਤੇ ਗੁਰੂ ਅੱਗੇ ਅਰਦਾਸ ਕਰਨ ਦੀ ਵੀ ਕੋਈ ਲੋੜ ਨਹੀਂ , ਟਿਕਾ ਲਾ ਕੇ ਚੜ੍ਹਾਵਾ ਚੜ੍ਹਾ ਦੇਣਾ ਹੀ ਕਾਫੀ ਹੈ । ਫੇਰ ਦੂਜੇ ਜਾਂ ਤੀਜੇ ਦਿਨ ਠੋਕੇ ਵਾਸਤੇ ਸਾਰਾ ਦਹੇਜ ਲੈ ਕੇ ਸਾਡੇ ਘਰ ਪੁਜੋ ਬਿਨਾਂ ਹੀ ਅਰਦਾਸ ਕਰੇ ਪੰਜ ਚਾਰ ਹਜਾਰ ਦਾ ਪੱਲਾ ਝਾੜ ਕੇ ਆ ਜਾਉ । ਤੀਜੀ ਵਾਰ ਵਿਆਹ ਤੇ ਇੱਕ ਦੋ ਦਿਨ ਪਹਿਲਾਂ ਪੰਜ ਦਸ ਹਜ਼ਾਰ ਰੁਪੈ ਦਾ ਕੂੰਡਾ ਕਰਕੇ ਫੇਰ ਅਰਦਾਸ ਕਰਕੇ ਤਿਲਕ ਭਾਵ (ਟਿਕਾ ਦੇ ਕੇ) ਹੌਲੇ ਫੂਲ ਹੋ ਕੇ ਅਨੰਦ ਨਾਲ ਅਨੰਦ ਕਾਰਜ ਰਚਾਉ । ਇਹ ਹੈ ਸਾਡੀ ਭੈਣ ਦੇ ਰੂਪ ਵਿਚ ਬਣੀ ਹੋਈ ਕਾਢ ਸਾਡੇ ਮਿਤ੍ਰ ਦੀ ਪ੍ਰਛਾਈ, ਜੋ ਅਸੀਂ ਪੂਰਾ (ਰੰਗਰਾਇ) ਦਾ ਪਾਟ ਅਦਾ ਕਰਦੇ ਹਾਂ

।। ਚੌਪਈ ।। ੧ਬਨਿਯੋ ਗੂਰਿਏਰ ਕੇ ਮਾਂਹੀ ।। ੨ਘਰ ਧਨ ਬਹੁ ਖਰਚਤ ਕਛੁ ਨਾਹੀ ।। ੩ਤਾ ਕੇ ਘਰ ਤਸਕਰ ਇਕ ਆਯੋ ।। ੪ਤਿਨ ਸਾਹੁਨਿ ਸੋਂ ਬਚਨ ਸੁਨਾਯੋ ।।੧।। ੫ਬਨਿਕ ਬੋਲਿ ਸਾਹੁਨਿ ਸੌ ਭਾਖਯੋ ।। ੬ਰਾਮ ਹਮੈ ਨਿਪੂਤ ਕਰਿ ਰਾਖਯੋ ।। ੭ਧਨ ਬਹੁ ਧਾਮ ਕਾਮ ਕਿਹੱ ਆਵੈ ।। ੮ਪੁੱਤ੍ਰ ਬਿਨਾ ਮੁਰ ਬੰਸ ਲਜਾਵੈ ।।੨।। ਦੋਹਰਾ ।। ੯ਸੁਨੁ ਸਾਹੁਨਿ ਹਮਰੇ ਬਿਧਹਿ ਪੂਤ ਨ ਦੀਨਾ ਧਾਮ ।। ੧੦ਚੋਰਹੁ ਸੁਤ ਕੈ ਰਾਖਿਯੈ ਜੋ ਹਿਯਾਂ ਲਯਾਵੈ ਰਾਮ ।।੩।। ਚੌਪਈ ।। ੧੧ਚੋਰਹੁ ਹੋਇ ਪੂਤ ਕਰਿ ਰਾਖੋ।।੧੨ਤਾ ਤੇ ਕਛੂ ਨ ਤੁਖ ਤੇ ਭਾਖੋ।।੧੩ਸਾਹੁਨਿ ਸਹਿਤ ਬਨਿਕ ਜਬ ਮਰਿ ਹੈ ।। ੧੪ਹਮਰੋ ਕਵਨ ਦਰਬੁ ਲੈਕਰਿ ਹੈ ।।੪।। ੧੫ਯਹ ਜਬ ਭਨਕ ਚੋਰ ਸੁਨਿ ਪਾਈ ।। ੧੬ਫੂਲਿ ਗਯੋ ਬਸਤ੍ਰਨ ਨਹਿ ਮਾਈ ।। ੧੭ਜਾਇ ਬਨਿਕ ਕੋ ਪੂਤ ਕਹੈ ਹੌਂ ।। ੧੮ਯਾ ਕੈ ਮਰੈ ਸਕਲ ਧਨ ਲੈਹੋਂ ।।੫।। ੧੯ਤਬ ਲੌ ਚੋਰ ਦ੍ਰਿਸਟ ਪਰ ਗਯੋ ।। ੨੦ਅਧਿਕ ਬਨਿਕ ਕੇ ਆਨੰਦ ਭਯੋ ।। ੨੧ਪਲਯੋ ਪਲੋਸਯੋ ਸੁਤ ਬਿਧਿ ਦੀਨੋ ।। ੨੨ਤਾ ਕੋ ਪੂਤ ਪੂਤ ਕਹਿ ਲੀਨੋ ।।੬।। ੨੩ਖਾਟ ਊਪਰ ਤਸਕਰਹਿ ਬੈਠਾਯੋ ।। ੨੪ਭਲੋ ਭਲੇ ਪਕਵਾਨ ਖਵਾਯੋ ।। ੨੫ਪੂਤ ਪੂਤ ਕਹਿ ਸਾਹੁਨਿ ਧਾਈ ।। ੨੬ਸਾਹੁ ਚਾਉਤਰੇ ਜਾਇ ਜਤਾਈ ।।੭।। ਦੋਹਰਾ ।। ੨੭ਪੰਚ ਪਯਾਦੇ ਸੰਗ ਲੈ ਚੋਰਹਿ ਦਯੋ ਦਿਖਾਇ ।। ੨੮ਇਹ ਪੈਂਡੇ ਆਯੋ ਹਤੋ ਮੈ ਸੁਤ ਕਹਯੋ ਬਲਾਇ ।।੮।। ਚੌਪਈ ।। ੨੯ਅਮਿਤ ਦਰਬ ਹਮਰੇ ਬਿਧਿ ਦਯੋ ।। ੩੦ਪੂਤ ਨ ਧਾਮ ਹਮਾਰੇ ਭਯੋ ।। ੩੧ਯਾ ਕਉ ਹਮ ਕਹਿ ਪੂਤ ਉਚਾਰੋ ।। ੩੨ਤਾ ਤੇ ਤੁਮ ਮਿਲਕੈ ਨਹਿ ਮਾਰੋ ।।੯।। ੩੩ਪੂਤ ਪੂਤ ਬਨਿਯਾ ਕਹਿ ਰਹਯੋ ।। ੩੪ਪੰਚ ਪਯਾਦਨ ਤਸਕਰ ਗਹਯੋ ।। ੩੫ਤਾ ਕੋ ਕਹਯੋ ਏਕ ਨਹਿ ਕੀਨੋ ।। ੩੬ਲੈ ◆ਤਸਕਰ ਫਾਸੀ ਮੋ ਦੀਨੋ ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੬੧।। ੧੧੦੪ ।। ਅਫਜੂੰ।।

।। ਦੋਹਰਾ ।। ੩੭ਮਹਾਂ ਸਿੰਘ ਕੇ ਘਰ ਬਿਖੈ ਤਸਕਰ ਰਹੈ ਅਪਾਰ ।। ੩੮ਨਿਤਿਪ੍ਰਤਿ ਤਾਕੇ ਲਯਾਵਹੀ ਅਧਿਕ ਖਜਾਨੋ ਮਾਰਿ ।।੧।। ਚੌਪਈ ।। ੩੯ਹਰਨ ਦਰਬੁ ਤਸਕਰ ਚਲਿ ਆਯੋ ।। ੪੦ਸੋ ਗਹਿ ਲਯੋ ਜਾਨ ਨਹਿ ਪਾਯੋ ।। ੪੧ਮਹਾਂ ਸਿੰਘ ਤਾ ਕੋ ਯੋ ਕਹਯੋ ।। ੪੨ਤੁਮ ਅਪਨੇ ਚਿਤ ਮੈਂ ਦ੍ਰਿੜ ਰਹਯੋ ।।੨।। ਦੋਹਰਾ ।। ੪੩ਤੁਮਰੇ ਸਿਰ ਪਰ ਕਾਢਿ ਕੈ ਠਾਢੇ ਹੈ ਤਰਵਾਰਿ ।। ☜੪੪ਤੁਮ ਡਰਿ ਕਛੁ ਨ ਉਚਾਰਿਯੋ ਲੈਹੋ ਜਿਯਤ ਉਬਾਰਿ ।।☆੩।। ਚੌਪਈ ।। ੪੫ਤੁਮ ਕੋ ਮਾਰਨ ਕੌ ਲੈ ਜੈਹੈ ।। ੪੬ਕਾਢ ਭਗੌਤੀ ਠਾਢੇ ਹੂ ਹੈ ।। ੪੭ਢੀਠਤੁ ਆਪਨ ਚਿਤ ਮੈ ਗਹਿਯਹੁ ।।

☜ ਜਿਸਦਾ ਰੰਗਰਾਇ ਪੂਰਨ ਨਾਇਕਾ ਦਾ ਸੀਨ ਪੇਸ਼ ਕਰਦੀ ਹੈ ਤੇ ਕਹਿੰਦੀ ਹੈ ਯਹ ਭਗਨੀ ਤੈ ਪ੍ਰਾਨ ਪਤਿ ਯਾਤੇ ਪ੍ਰੀਤਮ ਕੌਨ । ਜਿਸ ਸੀਨ ਨੂੰ ਤੱਕਕੇ ਚੁਪ ਹੀ ਭਲੀ ਹੈ ਗੁਰਮਤਿ ਦੇ ਪ੍ਰੇਮੀਆਂ ਲਈ ਗੁਰੂ ਦਾ ਹੁਕਮ ਹੈ :–

ਦੁਖ ਸੁਖ ਤੇ ਨਫੇ ਨੁਕਸਾਨ ਅੰਦਰ, ਭਾਣਾ ਮੰਨਣਾ ਚਿਤ ਭਰਮਾਇ ਨਾਹੀ ।
ਦੇਵੀ ਦੇਵਤੇ ਮੜੀ ਮਸਾਨ ਆਦੀ, ਆਸ ਕਿਸੇ ਤੇ ਮੂਲ ਰਖਾਇ ਨਾਹੀ ।
ਹਰ ਕੰਮ ਅੰਦਰ ਇਕ ਗੁਰੂ ਬਿਨਾ, ਹੋਰ ਕਿਸੇ ਨੂੰ ਮੰਨ ਮਨਾਇ ਨਾਹੀ ।
ਤਨ ਮਨ ਤੇ ਧਨ ਹੈ ਗੁਰੂ ਜੀ ਦਾ, ਰਹੇ ਕੰਵਲ ਵਾਂਗੂ ਮੋਹ ਲਾਇ ਨਾਹੀ ।

ਕੀ ਇਸ ਗੁਰਮਤਿ ਸਿਖੀ ਸਿਰੜ ਤੋਂ ਅਸੀਂ ਦੂਰ ਜਾ ਕੇ ਅਨ ਦਾੜੀਏ ਮਿਤ੍ਰਾਂ ਨੂੰ ਗਲੇ ਨਹੀ ਲਾਈ ਬੈਠੇ ? ਕੀ ਅਸੀਂ ਰੰਗ ਰਾਇ ਨਾਲੋਂ ਕਿਸੇ ਗੱਲੋਂ ਘੱਟ ਹਾਂ ?

☆ਚੋਰਾਂ ਤੇ ਮੋਰ ਪੈਦੇ ਨੇ ਉਹਨਾਂ ਨੂੰ ਭਾਵੇਂ ਕਿਤਨਾ ਵੀ ਦਿਲਾਸਾ ਕਿਉਂ ਨਾਂ ਦੇਣ ਅੰਤ ਵੇਲੇ (ਚੋਰ ਕੀ ਹਾਮਾ ਭਰੇ ਨ ਕੋਇ ) ਚੋਰ ਕੀਆ ਚੰਗਾ ਕਿਉਂ ਹੋਇ।। ਅੰਤ ਮਹਾਂ ਸਿੰਘ ਨੇ ਇਹ ਪੰਗਤੀ ਸਫਲ ਕਰ ਵਖਾਈ ।

◆ ਇਸ ਤੋਂ ਪਹਿਲੋਂ ਕੁਝ ਪ੍ਰਕਰਣ ਦਿਖਾਏ ਗਏ ਹਨ ਜਿਨਾਂ ਵਿਚ ਚੋਰ ਕਿਵੇਂ ਆਪਣੇ ਮਿਸ਼ਨ ਵਿਚ ਕਾਮਿਯਾਬ ਹੋਏ ਜਾਂ ਜਿੰਦਾ ਬਚ ਨਿਕਲੇ ਪਰ, ਕਹਾਵਤ ਹੈ ਕਿ ਚੋਰ ਨੂੰ ਖਾਂਦੇ ਪਹਿਨਦੇ ਨੂੰ ਨਾਂ ਤੱਕੋ ਚੋਰ ਦੀ ਮਾਂ ਨੂੰ ਤੱਕੋ ਜੋ ਅੰਦਰ ਕੋਠੀ ਵਿਚ ਮੂੰਹ ਪਾ ਕੇ ਰੋਂਦੀ ਹੈ । ਚੋਰ ਨੂੰ ਬੜ੍ਹਕਾਂ ਮਾਰਦੇ ਨੂੰ ਨਾਂ ਤੱਕੋ ਉਸ ਨੂੰ ਫਾਂਸੀ ਦੇ ਫੰਦੇ ਵਿਚ ਲਟਕਦੇ ਨੂੰ ਤੱਕੋ । ਗੁਰਬਾਣੀ ਦਾ ਵੀ ਪਵਿੱਤ੍ਰ ਕਥਨ ਹੈ–

ਚੋਰ ਸਲਾਹੇ ਚੀਤੁ ਨ ਭੀਜੈ । ਜੇ ਬਦੀ ਕਰੇ ਤਾ ਤਸੂ ਨ ਛੀਜੈ ।।
ਚੋਰ ਕੀ ਹਾਮ ਭਰੇ ਨ ਕੋਇ ।।
ਚੋਰੁ ਕੀਆ ਚੰਗਾ ਕਿਉ ਹੋਇ ।।੧।। ਸੁਣਿ ਮਨ ਅੰਧੇ ਕੁਤੇ ਕੂੜਿਆਰ ।।
ਬਿਨ ਬੋਲੇ ਬੂਝੀਐ ਸਚਿਆਰ ।।੧।। ਰਹਾਉ ।।
ਚੋਰੁ ਸੁਆਲਿਉ ਚੋਰੁ ਸਿਆਣਾ । ਖੋਟੇ ਕਾ ਮੁਲੁ ਏਕੁ ਦੁਗਾਣਾ ।।
ਜੇ ਸਾਥਿ ਰਖੀਐ ਦੀਜੈ ਰਲਾਇ ।। ਜਾ ਪਰਖੀਐ ਖੋਟਾ ਹੋਇ ਜਾਇ ।।੨।।
ਜੈਸਾ ਕਰੇ ਸੁ ਤੈਸਾ ਪਾਵੈ । ਆਪਿ ਬੀਜਿ ਆਪੇ ਹੀ ਖਾਵੈ ।।ਪੰ:੬੬੨।।ਮ:੧।।

੧– ਇੱਕ ਬਾਣੀਆ ਗੁਆਲੀਅਰ ਵਿਚ ਸੀ ।

੨– ਜਿਸਦੇ ਘਰ ਧਨ ਬਹੁਤ ਸੀ ਪਰ ਖਰਚ ਕੁਛ ਨਹੀਂ ਸੀ ਕਰਦਾ ਸੂਮ ਸੀ ।

੩– ਇੱਕ ਦਿਨ ਉਸ ਦੇ ਘਰ ਇੱਕ ਚੋਰ ਆ ਗਿਆ ।

੪– ਤਾਂ ਉਸ ਬਾਣੀਏ ਨੇ ਆਪਣੀ ਸਾਹਣੀ ਨਾਲ ਗੱਲ ਕੀਤੀ ਤੇ ਉਸ ਨੂੰ ਸੁਣਾ ਕੇ ਕਿਹਾ ।।੧।।

੫– ਬਾਣੀਯੇ ਨੇ ਬੋਲ ਕੇ ਆਪਣੀ ਇਸਤ੍ਰੀ ਨੂੰ ਕਿਹਾ ਕਿ ।

੬– ਰਾਮ ਨੇ ਸਾਨੂੰ ਨਿਪੁਤ੍ਰੇ ਪੁੱਤ੍ਰ ਤੋਂ ਬਿਨ੍ਹਾਂ ਕਰ ਰੱਖਿਆ ਹੈ ।

੭– ਘਰ ਵਿਚ ਇਹ ਇਤਨਾ ਧਨ ਪੁਤ੍ਰ ਬਿਨ੍ਹਾਂ ਕਿਸ ਕੰਮ ਆਵੇਗਾ ।

੮– ਪੁੱਤਰ ਤੋਂ ਬਿਨ੍ਹਾਂ ਵੰਸ਼ ਵੀ ਮੇਰਾ ਸ਼ਰਮਸਾਰ ਹੈ ।।੨।।

੯– ਐ ਸਾਹਣੀ ਸਾਡੇ ਘਰ ਵਿਧਾਤਾ ਨੇ ਪੁੱਤਰ ਤਾਂ ਨਹੀਂ ਦਿਤਾ ।

੧੦– ਜੇ ਕਿਤੇ ਸਾਡੇ ਘਰ ਰਾਮ ਕਿਸੇ ਚੋਰ ਨੂੰ ਹੀ ਭੇਜ ਦੇਵੇ ਤਾਂ ਅਸੀਂ ਉਸ ਨੂੰ ਹੀ ਪੁੱਤਰ ਕਰਕੇ ਰੱਖ ਲਈਏ ।।੩।।

੧੧– ਜੇ ਕੋਈ ਚੋਰ ਆ ਜਾਵੇ ਉਸੇ ਨੂੰ ਪੁੱਤਰ ਕਰਕੇ ਰੱਖ ਲਵਾਂਗੇ ।

੧੨– ਇਸ ਲਈ ਉਸ ਨੂੰ ਮੂੰਹ ਤੇ ਕੁਝ ਨਾ ਕਹੋ ।

੧੩– ਜਦੋਂ ਮੈਂ ਤੇ ਤੂੰ ਦੋਵੇ ਮਰ ਜਾਵਾਂਗੇ ।

੧੪– ਫੇਰ ਸਾਡਾ ਇਹ ਧਨ ਕੌਣ ਲੈ ਕੇ ਵਰਤੇਗਾ ? ।।੪।।

੧੫– ਜਦੋਂ ਇਹ ਗੱਲ ਚੋਰ ਦੇ ਕੰਨ ਵਿਚ ਸੁਣੀ ।

੧੬– ਫੁੱਲ ਕੇ ਕੁੱਪਾ ਹੋ ਗਿਆ ਕਪੜਿਆਂ ਦੇ ਵਿਚ ਸਮਾਉਣ ਤੋਂ ਬਾਹਰ ਹੋ ਗਿਆ ।

੧੭– ਅਤੇ ਮਨ ਵਿਚ ਗਲ ਗਿਣੀ ਕਿ ਜਾਕੇ ਬਾਣੀਯੇ ਨੂੰ ਮੈਂ ਤੇਰਾ ਪੁੱਤਰ ਹਾਂ ਜਾ ਕਹਾਂ ।

੧੮– ਜਦੋਂ ਇਹ ਮਰ ਗਿਆ ਤਾਂ ਇਸਦਾ ਸਾਰਾ ਧਨ ਸਾਂਭ ਲਵਾਂਗਾ ।।੫।।

੧੯– ਇਹਨਾਂ ਵਿਚਾਰਾਂ ਦੇ ਦੌਰਾਨ ਹੀ ਚੋਰ ਖੁਲ ਕੇ ਸਾਹਮਣੇ ਆ ਗਿਆ ।

੨੦– ਬਾਣੀਏ ਤੇ ਬਨਿਆਣੀ ਦੋਵੇਂ ਬੜੇ ਖੁਸ਼ ਹੋਏ ।

੨੧– ਅਤੇ ਕਿਹਾ ਕਿ ਪ੍ਰਮਾਤਮਾ ਨੇ ਪਲਿਆ ਪਲਾਇਆ ਪੁਤਰ ਸਾਡੇ ਘਰ ਦੇ ਦਿਤਾ ਹੈ ।

੨੨– ਬੜੇ ਚਾਉ ਨਾਲ ਉਸ ਨੂੰ ਪੁਤ–ਪੁਤ ਕਹਿ ਕੇ ਕੁਲਾਵੇ ਵਿਚ ਲੈ ਲਿਆ ।।੬।।

੨੩– ਚੋਰ ਨੂੰ ਮੰਜੇ ਦੇ ਉਤੇ ਬੈਠਾ ਦਿਤਾ ।

੨੪– ਸੁੰਦਰ ਪਕਵਾਨ ਬਣਾਕੇ ਖਵਾਏ ।

੨੫– ਪੁੱਤਰ–ਪੁੱਤਰ ਕਹਿਕੇ ਕਹਿੰਦੀ ਸਾਹਣੀ ਬਾਹਰ ਨਿਕਲ ਗਈ ਤੇ ਉਸ ਦੇ ਅੱਗੇ ਪਿਛੇ ਫਿਰਨ ਲੱਗੀ ।

੨੬– ਸਾਹਣੀ ਉਸਦੀ ਸੇਵਾ ਵਿਚ ਲੱਗੀ ਰਹੀ ਤੇ ਪੋਲੀਸ ਚੌਕੀ ਤੇ ਜਾ ਕੇ ਸ਼ਾਹ ਨੇ ਜਾ ਦੱਸਿਆ ।।੭।।

੨੭– ਪੰਜ ਸਪਾਹੀ ਨਾਲ ਲਿਆ ਕੇ ਚੋਰ ਵਿਖਾ ਦਿਤਾ ।

੨੮– ਅਤੇ ਨਾਲ ਕਹਿੰਦਾ ਹੈ ਕਿ ਇਹ ਚੋਰੀ ਕਰਨ ਆਇਆ ਸੀ ਮੈਂ ਇਸ ਨੂੰ ਬੁਲਾ ਕੇ ਸੱਚੀ ਗੱਲ ਕਰ ਦਿਤੀ ਸੀ ।।੮।।

੨੯– ਕਿ ਭਾਈ ਰੱਬ ਨੇ ਸਾਡੇ ਘਰ ਵਿਚ ਬਹੁਤ ਧਨ ਦਿਤਾ ਹੈ ।

੩੦– ਪਰ ਸਾਡੇ ਘਰ ਪੁੱਤਰ ਕੋਈ ਨਹੀਂ ਹੋਇਆ ।

੩੧– ਇਸ ਲਈ ਅਸੀਂ ਇਸ ਨੂੰ ਪੁਤਰ ਕਹਿ ਦਿਤਾ ।

੩੨– ਇਸ ਲਈ ਤੁਸੀਂ ਮਿਲਕੇ ਇਸਨੂੰ ਮਾਰੋ ਨਾਂ ਇਹ ਕਹਿਕੇ ਚੋਰ ਵੱਲੋਂ ਵੀ ਸੱਚਾ ਹੋ ਗਿਆ ।।੯।।

੩੩– ਬਾਣੀਆਂ ਪੁਤ–ਪੁਤ ਕਹਿੰਦਾ ਰਿਹਾ ਪਰ ।

੩੪– ਪੰਜਾ ਸਿਪਾਹੀਆਂ ਨੇ ਚੋਰ ਨੂੰ ਗ੍ਰਿਫਤਾਰ ਕਰ ਲਿਆ ।

੩੫– ਬਾਣੀਏ ਦੀ ਕੋਈ ਗੱਲ ਨਾ ਸੁਣੀ ਚੋਰ ਨੂੰ ਫਾਂਸੀ ਚਾੜ ਦਿਤਾ ਗਿਆ।।੧੦।।੧।।

<u>ਇਥੇ ੬੧ਵਾਂ ਪ੍ਰਕਰਣ ਸਮਾਪਤ ਹੈ ।।੬੧।।੧੧੦੪।।ਅਫਜੂੰ</u>

੩੭– ਮਹਾਂ ਸਿੰਘ ਦੇ ਘਰ ਵਿਚ ਬੇਅੰਤ ਚੋਰ ਰਹਿੰਦੇ ਸਨ ।

੩੮– ਹਰ ਰੋਜ਼ ਚੋਰ ਉਸ ਦੇ ਘਰ ਖਜ਼ਾਨੇ ਲੁਟਕੇ ਲਿਆਉਂਦੇ ਸਨ ।।੧।।

੩੯– ਇੱਕ ਚੋਰ ਚੋਰੀ ਕਰਨ ਵਾਸਤੇ ਆ ਗਿਆ ।

੪੦– ਸੋ ਉਹ ਪਕੜਿਆ ਗਿਆ ਮੁੜ ਕੇ ਨਾ ਜਾਣ ਦਿਤਾ ।

੪੧– ਮਹਾਂ ਸਿੰਘ ਨੇ ਚੋਰ ਨੂੰ ਇਸਤ੍ਰਾਂ ਕਿਹਾ ਕਿ ।

੪੨– ਤੂੰ ਆਪਣੇ ਚਿਤ ਵਿਚ ਪੱਕਾ ਰਹੀਂ ।।੨।।

੪੩– ਭਾਵੇਂ ਤੇਰੇ ਸਿਰ ਪਰ ਤਲਵਾਰ ਕੱਢਕੇ ਖੜੇ ਹੋ ਜਾਣ ਤਾਂ ਵੀ

੪੪– ਤੂੰ ਕਿਸੇ ਤੋਂ ਡਰ ਕੇ ਕਿਸੇ ਗੱਲ ਦਾ ਕੋਈ ਵੀ ਭੇਦ ਨਹੀਂ ਦੇਣਾ ਮੈਂ ਤੈਨੂੰ ਜਿਊਂਦਾ ਬਚਾ ਲਵਾਂਗਾ ।।੩।।

੪੫– ਤੈਨੂੰ ਡਰਾਉਣ ਲਈ ਕਤਲ ਕਰਨ ਲਈ ਵੀ ਲੈ ਜਾਣਗੇ ।

੪੬– ਤਲਵਾਰ ਕੱਢਕੇ ਤੇਰੇ ਸਿਰ ਤੇ ਖੜੇ ਹੋ ਜਾਣਗੇ ।

੪੭– ਤੂੰ ਆਪਣੇ ਚਿਤ ਵਿਚ ਤਕੜਾ ਹੋ ਕੇ ਰਹੀਂ ।

☞ਗੁਰਬਾਣੀ–ਕਹਿੰਦੀ ਹੈ ਕਿ ਭਾਈ ਚੋਰ ਦਾ ਕੀਤਾ ਕੋਈ ਕੰਮ ਚੰਗਾ ਨਹੀ ਹੁੰਦਾ, ਐ ਮੇਰੇ ਅੰਧੇ ਕੁਤੇ ਝੂਠੇ ਮਨ ਮੇਰੀ ਗੱਲ ਸੁਣ ਬਿਨਾਂ ਹੀ ਕਿਸੇ ਦੇ ਕਹੇ ਦ੍ਰਿਸ਼ਟਾਂਤ ਨੂੰ ਤੱਕ ਕੇ ਗੱਲ ਨੂੰ ਸਮਝੀਏ ਤੇ ਵਿਚਾਰੀਏ । ਜੇ ਚੋਰ ਸੁਹਣਾ ਸੁਚਜਾ, ਸਿਆਣਾ ਵੀ ਹੋਵੇ ਪਰ ਖੋਟੇ ਦਮੜੇ ਦਾ ਮੁੱਲ ਕੌਡੀ ਵੀ ਨਹੀ ਪੈਂਦਾ । ਭਾਂਵੇ ਕਿਤਨੇ ਹੀ ਖਰੇ ਦਮੜਿਆਂ ਵਿਚ ਰਲਾ ਕੇ ਰਖੇ ਪਰ ਜਦੋ ਪਰਖ ਕਸਵੱਟੀ ਤੇ ਚੜੇਗਾ ਤਾਂ ਉਹ ਖੋਟਾ ਸਾਬਤ ਹੋਇ ਬਿਨਾਂ ਨਹੀ ਰਹਿੰਦਾ । ਗੁਰਦੇਵ ਨੇ ਪਹਿਲਾਂ ਕੁਝ ਚੋਰਾਂ ਦੇ ਉਹ ਦ੍ਰਿਸ਼ ਵਿਖਾਏ ਸਨ ਜੋ ਆਪਣੀ ਚੁਸਤੀ ਚਲਾਕੀ ਨਾਲ ਕਾਮਿਆਬੀ ਹਾਸਲ ਕਰਕੇ ਜਿਉਂਦੇ ਬਚ ਜਾਂਦੇ ਰਹੇ ਹੁਣ ਇਥੇ ਉਹ ਸੀਨ ਪ੍ਰਗਟ ਕਰਦੇ ਹਨ ਜੋ ਸੂਲੀ ਤੇ ਚੜ੍ਹ ਰਹੇ ਹਨ, ਪਕੜੇ ਜਾ ਰਹੇ ਹਨ । ਤੇ (ਜੈਸਾ ਕਰੇ ਸੁ ਤੈਸਾ ਪਾਵੈ । ਆਪਿ ਬੀਜਿ ਆਪੇ ਹੀ ਖਾਵੈ) ਦਾ ਸਬਕ ਦਿੰਦੇ ਹਨ । ਤਾਂ ਕਿ ਪਾਠਕ ਇਹਨਾਂ ਦ੍ਰਿਸ਼ਾਂ ਨੂੰ ਤੱਕ ਕੇ ਚੋਰੀ ਦੇ ਨੇੜ ਨਾ ਜਾਵੈ । – ਸੰਨ ੧੯੨੨ ਦੇ ਇਕ ਅਖਵਾਰ ਵਿਚ ਐਸੀ ਘਟਨਾ ਆਈ ਸੀ , ਇਕ ਬਜ਼ੁਰਗ ਮਾਈ ਇਕੱਲੀ ਘਰ ਵਿਚ ਪਈ ਸੀ ਰਾਤ ਵੇਲੇ ਕੰਧ ਨੂੰ ਪਾੜ ਲਾ ਕੇ ਇੱਕ ਚੋਰ ਅੰਦਰ ਘੁਸ ਆਇਆ । ਜਿਸ ਨੂੰ ਬਜ਼ੁਰਗ ਮਾਈ ਜਾਗਦੀ ਹੀ ਐਉਂ ਬੋਲੀ ਜਿਵੇ ਸੁਤਾ ਪੁਰਸ਼ ਬੁੜ ਬੜਾਉਂਦਾ ਹੈ । ਉਸ ਨੇ ਕਿਹਾ ਰਾਮ ਨੇ ਮੈਨੂੰ ਜਗਤ ਵਿਚ ਭੇਜਿਆ ਪਰ ਮਾਂ ਕਹਿਣ ਵਾਲਾ ਕੋਈ ਨਾ ਭੇਜਿਆ ਜੇ ਕੋਈ ਮੈਨੂੰ ਮਾਂ ਕਹਿ ਦੇਵੇ ਤਾਂ ਮੈਂ ਸਾਰਾ ਘਰ ਉਸ ਨੂੰ ਸੌਂਪ ਦੇਵਾਂ । ਚੋਰ ਨੇ ਛੇਤੀ ਨਾਲ ਆ ਕੇ ਕਿਹਾ ਕਿ ਮਾਂ ਮੈਂ ਜੋ ਤੈਨੂੰ ਮਾਂ ਕਹਿਣ ਲਈ ਰਾਮ ਨੇ ਭੇਜਿਆ ਹਾਂ–ਤਾਂ ਮਾਂ ਨੇ ਆਦਰ ਕੀਤਾ, ਖਾਣ ਪੀਣ ਦਾ ਪ੍ਰਬੰਧ ਕਰਨ ਲੱਗੀ ਤੇ ਅੱਗ ਲੈਣ ਲਈ ਗਵਾਂਢੀਆਂ ਦੇ ਘਰ ਜਾ ਕੇ ਦਸ ਆਈ । ਆਪ ਅੱਗ ਬਾਲਕੇ ਖਾਣ ਪਕਾਉਣ ਦੇ ਆਹਰ ਲੱਗ ਗਈ । ਇਤਨੇ ਨੂੰ ਪਿੰਡ ਦੇ ਲੋਕ ਇਕੱਠੇ ਹੋ ਕੇ ਆ ਗਏ ਤੇ ਉਸ ਦੀਆਂ ਮੁਸਕਾਂ ਬੰਨ੍ਹਕੇ ਥਾਣੇ ਵੱਲ ਲੈ ਜਾਣ ਲੱਗੇ ਤਾਂ ਚੋਰ ਨੇ ਕਿਹਾ –

ਮਾਂ ਤੈਂ ਤਾਂ ਮੈਨੂੰ ਪੁਤ੍ਰ ਬਣਾਇਆ ਸੀ ਹੁਣ ਕਿਧਰ ਨੂੰ ਤੋਰਨ ਲੱਗੀ ਹੈ । ਤਾਂ ਮਾਂ ਨੇ ਉਤਰ ਦਿਤਾ ਕਿ ਪੁਤਰ ਜੇ ਤੂੰ ਪੁਤ੍ਰਾਂ ਵਾਲੇ ਰਾਹ ਆਇਆ ਹੁੰਦਾ ਫੇਰ ਤਾਂ ਮੈਂ ਤੈਨੂੰ ਰੋਕ ਲੈਂਦ ਪਰ ਹੁਣ ਜਿਹੜੇ ਰਾਹੀ ਆਇਆ ਸੀ ਉਸੇ ਰਾਹ ਜਾਣਾ ਪਏਗਾ ।

(ਜੈਸਾ ਕਰੈ ਸੋ ਤੈਸਾ ਪਾਵੈ)

੧ਤ੍ਰਾਸ ਮਾਨਿ ਕਛੁ ਤਿਨੈ ਨ ਕਹਿਯਹੁ ।।੪।। ਦੋਹਰਾ ।। ੨ਤਾ ਕੌ ਛੀਠ ਬਧਾਇਕੈ ਕਾਢ ਲਈ ਤਰਵਾਰਿ ।। ੩ਤੁਰਤੁ ਘਾਵ ਤਾ ਕੋ ਕੀਯੋ ਹਨਤ ਨ ਲਾਗੀ ਬਾਰ ।।੫।। ੪ਤਾ ਕੋ ਹਨਿ ਡਾਰਤ ਭਯੋ ਕਛੂ ਨ ਪਾਯੋ ਖੇਦ ।। ੫ਗਾਂਵ ਸੁਖੀ ਅਪਨੇ ਬਸਯੋ ਕਿਨੂੰ ਨ ਜਾਨਯੋ ਭੇਦ ।।੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਸਠਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।। ੬੨ ।। ੧੧੧੦ ।। ਅਫਜੂੰ ।।

।। ਚੌਪਈ ।। ੬ਪ੍ਰਬਲ ਸਿੰਘ ਦੱਛਿਨ ਕੋ ਨ੍ਰਿਪ ਬਰ ।। ੭ਬਹੁ ਭਾਂਤਿਨ ਕੋ ਧਨੁ ਤਾ ਕੇ ਘਰ ।। ੮ਚਾਰਿ ਚੱਛੁ ਤਾ ਕੀ ਤ੍ਰਿਯ ਰਹਈ ।।੯ਜੋ ਵਹੁ ਕਹੈ ਸੋ ਰਾਜਾ ਕਰਈ ।।੧।। ੧੦ਅਤਿ ਸੁੰਦਰਿ ਵਹੁ ਨਾਰਿ ਸੁਨੀਜੈ ।। ੧੧ਤਾ ਕੋ ਪਟਤਰ ਕਾ ਕੋ ਦੀਜੈ ।। ੧੨ਰਾਜਾ ਅਧਿਕ ਪਯਾਰ ਤਿਹ ਰਾਖੈ ।। ੧੩ਕਟੁ ਬਚ ਕਦੀ ਨ ਮੁਖ ਤੇ ਭਾਖੈ ।।੨।। ੧੪ਬੰਗਸ ਕੇ ਰਾਜੇ ਕਹਲਾਵੈਂ ।। ੧੫ਭਾਂਤਿ ਭਾਂਤਿ ਕੇ ਭੋਗ ਕਮਾਵੈਂ ।। ੧੬ਇਕ ਸੁੰਦਰ ਨਰ ਰਾਨੀ ਲਹਯੋ ।। ੧੭ਤਬਹੀ ਆਨਿ ਮੈਨ ਤਿਹ ਗਹਯੋ ।।੩।। ੧੮ਤਾ ਸੌ ਨੇਹੁ ਰਾਨਿਯਹਿ ਕੀਨੋ ।। ੧੯ਗ੍ਰਿਹ ਤੇ ਕਾਢਿ ਅਮਿਤ ਧਨੁ ਦੀਨੋ ।। ੨੦ਤਿਹੱ ਜਾਰਹਿ ਇਹ ਭਾਂਤਿ ਸਿਖਾਯੋ ।। ੨੧ਆਪੁ ਚਰਿਤ ਇਹ ਭਾਂਤਿ ਬਨਾਯੋ ।।੪।। ਦੋਹਰਾ ।। ੨੨ਦਰਵਾਜੇ ਇਹ ਕੋਟ ਕੇ ਰਹਯੋ ਸਵੇਰੇ ਲਾਗਿ ।। ੨੩ਅਤਿ ਦੁਰਬਲ ਕੋ ਭੇਸ ਕਰਿ ਸਭ ਬਸਤ੍ਰਨ ਕੋ ਤ੍ਯਾਗ ।।੫।। ਚੌਪਈ ।। ੨੪ਤਾ ਕੇ ਗ੍ਰਿਹ ਜਬ ਨ੍ਰਿਪ ਪਗ ਧਾਰਯੋ ।। ੨੫ਬਿਖੁ ਦੈ ਤਾਹਿ ਮਾਰਿ ਹੀ ਡਾਰਯੋ ।। ੨੬ਦੀਨ ਬਚਨ ਤਬ ਤ੍ਰਿਯਹਿ ਉਚਾਰੇ ।। ⊛੨੭ਮੋਹਿ ਤਜਾਂਗ ਗੇ ਰਾਜ ਹਮਾਰੇ ।।੬।। ੨੮ਮਰਤੀ ਬਾਰ ਨ੍ਰਿਪਤਿ ਮੁਹਿ ਕਹਯੋ ।। ੨੯ਸੋ ਮੈ ਬਚਨ ਹ੍ਰਿਦੈ ਦ੍ਰਿੜ ਗਹਯੋ ।। ੩੦ਰਾਜ ਸਾਜ ਦੁਰਬਲ ਕੋ ਦੀਜੋ ।। ੩੧ਮੇਰੋ ਕਹਯੋ ਮਾਨਿ ਤ੍ਰਿਯ ਲੀਜੋ ।।੭।। ਦੋਹਰਾ ।। ੩੨ਅਤਿ ਸੁੰਦਰ ਦੁਰਬਲ ਘਨੋ ਕੋਟ ਦੁਆਰੇ ਹੋਇ ।। ੩੩ਰਾਜ ਸਾਜ ਤਿਹੱ ਦੀਜਿਯਹੁ ਲਾਜ ਨ ਕਰਿਯਹੁ ਕੋਇ ।।੮।। ਚੌਪਈ ।। ੩੪ਹਮ ਤੁਮ ਕੋਟ ਦੁਆਰੇ ਜੈਹੈਂ ।। ੩੫ਐਸੇ ਪੁਰਖ ਲਹੈ ਤਿਹ ਲਯੈਹੈਂ ।। ੩੬ਰਾਜ ਸਾਜ ਤਾਹੀ ਕੋ ਦੀਜੈ ।। ੩੭ਮੇਰੋ ਬਚਨ ਸ੍ਰਵਨ ਸੁਨਿ ਲੀਜੈ ।।੯।। ੩੮ਮਰਤੇ ਪਤਿ ਮੁਹਿ ਬਚਨ ਉਚਾਰੇ ।। ੩੯ਸੋ ਹੌ ਉਚਰਤ ਸਾਥ ਤੁਮਾਰੇ ।। ੪੦ਦਿਜਬਰ ਸ੍ਰਾਪ ਭੂਪ ਕੌ ਦਿਯੋ ।। ੪੧ਤਾਂ ਤੇ ਭੇਖ ਰੰਕ ਕੋ ਕਿਯੋ ।।੧੦।। ਦੋਹਰਾ ।। ੪੨ਇਹੀ ਕੋਟ ਕੇ ਦ੍ਵਾਰ ਮੈ ਬਸਿਯਹੁ ਭੂਪਤਿ ਜਾਇ ।। ੪੩ਦੇਹ ਨ੍ਰਿਪਤਿ ਕੀ ਤ੍ਯਾਗ ਕੈ ਦੇਹ ਰੰਕ ਕੀ ਪਾਇ ।।੧੧।। ੪੪ਤਬ ਰਾਜੈ ਤਾ ਸੋ ਕਹਯੋ ਹੈਹੈ ਕਬੈ ਉਧਾਰ ।। ੪੫ਜੋ ਨ੍ਰਿਪ ਸੋ ਦਿਜਬਰ ਕਹਯੋ ਸੋ ਮੈ ਕਹੌ ਸੁਧਾਰ ।।੧੨।। ਚੌਪਈ ।। ੪੬

⊛ਇਹੋ ਜਿਹੀਆਂ ਇਸਤ੍ਰੀਆਂ ਜੋ ਆਪ ਨੂੰ ਤੇਰਾਂ ਤਾਲੀਆਂ ਕੁਹਾਂਦੀਆਂ ਹਨ, ਅਤੇ ਇਹੋ ਜਿਹੇ ਪੁਰਸ਼ ਵੀ ਜੋ ਕੁਕਰਮੀ ਪ੍ਰਭਾਵਤ ਹੋ ਕੇ ਕੁਫਰ ਦਾ ਸਹਾਰਾਂ ਲੈਂਦੇ ਹਨ ਉਹਨਾਂ ਬਾਰੇ ਗੁਰਬਾਣੀ ਚੇਤਾਵਨੀ ਦਿੰਦੀ ਹੈ ਕਿ ਇਹ ਲੋਕ ਸਾਰੇ ਦੇ ਸਾਰੇ ਰਾਮ ਦੀ ਦਰਗਾਹ ਵਿਚ ਚੋਰ ਮੰਨੇ ਜ਼ਾਂਦੇ ਹਨ ਅਤੇ ਉਹੀ ਚੋਰਾਂ ਵਾਲਾ ਹਸ਼ਰ ਇਹਨਾਂ ਦਾ ਹੁੰਦਾ ਹੈ ਜੈਸਾ ਕਿ ਪਵਿਤ੍ਰ ਮਹਾਂ ਬਚਨ ਹੈ:–

ੳ– ਕਰੈ ਦੁਹਕਰਮ ਦਿਖਾਵੈ ਹੋਰੁ । ਰਾਮ ਕੀ ਦਰਗਹ ਬਾਧਾ ਚੋਰੁ ।।੧।।
ਅ– ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ।। ਜਮ ਪੁਰਿ ਬਾਧਾ ਚੋਟਾ ਖਾਵੈ ।।੨।।
ੲ– ਅਨਿਕ ਪੜਦੇ ਮਹਿ ਕਮਾਵੈ ਵਿਕਾਰ । ਖਿਨ ਮਹਿ ਪ੍ਰਗਟ ਹੋਹਿ ਸੰਸਾਰ
।।੩।।ਪੰ:੧੯੪।।ਮ:੫।।

ਗੁਰਮੁਖ ਨੇ ਪਤੀ ਬ੍ਰਿਤਿ ਇਸਤ੍ਰੀ ਤੋਂ ਸੇਧ ਹਾਸਲ ਕਰਕੇ ਗੁਰਮਤਿ ਦੇ ਰਾਹ ਤੁਰਨ ਦਾ ਪ੍ਰਯਾਸ ਕਰਨਾ ਹੈ ਪਰ ਜੋ ਇਸਤ੍ਰੀ ਪਤੀ ਨੂੰ ਧੋਖਾ ਦਿੰਦੀ ਹੈ ਪਤੀ ਦਾ ਹੁਕਮ ਨਹੀਂ ਮੰਨਦੀ ਪਤੀ ਦਾ ਬੁਰਾ ਚਿਤਵਦੀ ਹੈ ਉਹ ਤਾਂ ਬੇਮੁਖਾਂ ਤੋਂ ਵੀ ਬੁਰੀ ਹੈ । ਜਿਵੇਂ ਵੇ ਮੁਖ, ਅਤੇ ਸੁਆਮ ਧ੍ਰੋਹੀ ਅਰਥਾਤ ਗੁਰੂ ਤੋਂ ਬੇ ਮੁਖ ਅਤੇ ਆਪਣੇ ਮਾਲਕ ਅਰਥਾਤ ਪਤੀ ਨਾਲ ਧੋਖਾ ਫਰੇਬ ਹੀ ਨਹੀਂ ਸਗੋਂ ਇਸ, ਰਾਜੇ ਪ੍ਰਬਲ ਸਿੰਘ ਦੀ ਰਾਣੀ ਨੇ ਤਾਂ ਉਸ ਦੇ ਨਾਲ ਬੁਰੇ ਤੋਂ ਬੁਰਾ ਵਰਤਾਰਾ ਕੀਤਾ ਹੈ ਜਿਸ ਤੇ ਰਾਜਾ ਇਤਨਾ ਵਿਸ਼ਵਾਸ ਰੱਖਦਾ ਸੀ ਕਿ ਕਦੇ ਮੰਦਾ ਬਚਨ ਵੀ ਨਹੀਂ ਸੀ ਬੋਲਦਾ । ਸੋ ਇਹੋ ਜਿਹੀਆਂ ਇਸਤ੍ਰੀਆਂ ਤਾਂ ਮਾਰ ਦੇਣ ਦੇ ਯੋਗ ਹੁੰਦੀਆਂ ਹਨ ਭਾਈ ਗੁਰਦਾਸ ਜੀ ਦਾ ਪਵਿੱਤ੍ਰ ਬਚਨ ਹੈ ਕਿ ਜੇ ਮਾਰ ਤਾਂ ਨਾ ਸਕੋ ਇਹਨਾਂ ਨੂੰ ਤਾਂ ਇਹੋ ਜਿਹੀ ਕੁਕਰਮੀਆਂ ਦਾ ਦਰਸ਼ਨ ਵੀ ਨਾਂ ਕਰੋ । ਨਿਗੁਰਾ ਗੁਰੂ ਗੋਪ ਤੇ ਧੱਰਕਟ ਨਾਰੀ ਦਾ ਇਕੋ ਜਿਹਾ ਚਰਿਤ੍ਰ ਹੈ :– ਪੰਚਮ ਪਾਤਸ਼ਾਹ ਦਾ ਬਚਨ ਹੈ :–

ਜਿਨ ਗੁਰ ਗੋਪਿਆ ਆਪਣਾ ਤੇ ਨਰ ਬੁਰਿਆਰੀ ।
ਹਰਿ ਜੀਉ ਤਿਨਕਾ ਦਰਸਨੁ ਨਾ ਕਰਹੁ ਪਾਪਿਸਟ ਹਤਿਆਰੀ ।।
ਓਇ ਘਰਿ ਘਰਿ ਫਿਰਹਿ ਕੁਸੁਧ ਮਨ ਜਿਉ ਧਰਕਟ ਨਾਰੀ ।।ਪੰ: ੬੫੧।।ਮ:੫।।
ਜੇ ਤਿਸ ਮਾਰੇ ਧਰਮ ਹੈ ਮਾਰ ਹੰਗੈ ਆਪ ਹਟਾਨਏ ।।
ਸੁਆਮ ਧ੍ਰੋਹੀ ਅਰਿਕਤ ਘਣ ਬਹਮਣ ਗਊ ਵਿਸਾਹ ਮਰਾਏ ।।੨੫।।੩੭।।
(ਭਾਈ ਗੁਰਦਾਸ ਜੀ)

ਸੋ ਇਸ ਰਾਣੀ ਦੇ ਕਰਤਵ ਵਿਚ, ਅਕ੍ਰਿਤ ਘਣਤਾ, ਤੇ ਵਿਸ਼ਵਾਸ ਘਾਤ ਅਤੇ ਸੁਆਮ ਧ੍ਰੋਹ ਤੇ ਪਤੀ ਤੋਂ ਬੇਮੁਖਤਾ ਸਾਰੇ ਹੀ ਪਾਪ ਆ ਜਾਂਦੇ ਹਨ, ਜੇ ਸਾਡੀਆਂ ਬੀਬੀਆਂ ਇਹਨਾਂ ਪ੍ਰਕਣਾਂ ਨੂੰ ਪੜ੍ਹਨਗੀਆਂ ਤਾਂ ਇਹੋ ਜਿਹੇ ਪਾਪ ਕਰਮ ਕਰਨ ਤੋਂ ਡਰਨਗੀਆਂ । ☞

੧– ਕਿਸੇ ਤੋਂ ਡਰ ਕੇ ਆਪਣੀ ਕੋਈ ਗੱਲ ਨਹੀਂ ਦੱਸਣੀ ।।੪।।

੨– ਉਸ ਨੂੰ ਤਕੜਾ ਕਰਕੇ ਧੀਰਜ ਦੇ ਕੇ ਤਲਵਾਰ ਖਿੱਚ ਲਈ ।

੩– ਤਲਵਾਰ ਮਾਰ ਕੇ ਕਤਲ ਕਰਨ ਵਿਚ ਦੇਰ ਨਾ ਕੀਤੀ ।।੫।।

੪– ਉਸ ਨੂੰ ਮਾਰਕੇ ਸੁਟ ਦਿਤਾ ਜਰਾ ਵੀ ਦੁਖ ਨਾਂ ਮੰਨਿਆ ।

੫– ਆਪ ਆ ਕੇ ਆਪਣੇ ਨਗਰ ਵਿਚ ਸੁਖ ਨਾਲ ਵਸਦਾ ਰਿਹਾ ਕਿਸੇ ਨੂੰ ਅਸਲੀਅਤ ਦਾ ਭੇਤ ਨਾ ਲੱਗਾ ।।੬।।੧।।

ਇਹ ਪੁਰਖ ਚਰਿਤ੍ਰ ਦਾ ਇਥੇ ੯੨ਵਾਂ ਪ੍ਰਸੰਗ ਸਮਾਪਤ ਹੈ ।।੯੨।।੧੧੭੦।।ਅਫਜੂੰ।।

੬– ਪ੍ਰਬਲ ਸਿੰਘ ਦੱਖਣ ਦੇਸ਼ ਦਾ ਬੜਾ ਬਲੀ ਰਾਜਾ ਸੀ ।

੭– ਜਿਸ ਦੇ ਘਰ ਅਨੇਕ ਪ੍ਰਕਾਰ ਦਾ ਧਨ ਮੌਜੂਦ ਸੀ ।

੮– ਚੌਂ ਅੱਖੀ ਅਰਥਾਤ ਬੜੀ (ਚੇਤੰਨ) ਉਸ ਦੀ ਇਸਤ੍ਰੀ ਉਸਦੇ ਘਰ ਵਿਚ ਰਹਿੰਦੀ ਸੀ ।

੯– ਜੋ ਉਹ ਰਾਣੀ ਕਹਿੰਦੀ ਉਹੋ ਕੁਝ ਰਾਜਾ ਕਰਦਾ ਸੀ ।।੧।।

੧੦– ਬਹੁਤ ਹੀ ਸੁੰਦਰ ਉਹ ਇਸਤ੍ਰੀ ਸੁਣੀ ਦੀ ਸੀ ।

੧੧– ਜਿਸ ਦੇ ਬਰਾਬਰ ਦੀ ਉਧਾਰਣ ਕਿਸ ਦੀ ਦੇਈਏ ?

੧੨– ਜਿਸ ਨੂੰ ਰਾਜਾ ਬਹੁਤ ਪਿਆਰ ਨਾਲ ਰੱਖਦਾ ਸੀ ।

੧੩– ਕਦੇ ਵੀ ਕੌੜਾ ਬਚਨ ਮੂੰਹ ਚੋਂ ਨਹੀਂ ਸੀ ਕਹਿੰਦਾ ।।੨।।

੧੪– ਉਹ ਬੰਗਾਲ ਦੇਸ਼ ਦੇ ਰਾਜੇ ਕਹੇ ਜਾਂਦੇ ਸੀ ।

੧੫– ਅਨੇਕ ਪ੍ਰਕਾਰ ਦੀਆਂ ਖੁਸ਼ੀਆਂ ਤੇ ਭੋਗ ਪਦਾਰਥ ਭੋਗਦੇ ਸੀ ਭਾਵ ਕਾਸੇ ਦੀ ਕੋਈ ਕਮੀ ਨਹੀਂ ਸੀ ।

੧੬– ਇੱਕ ਦਿਨ ਰਾਣੀ ਨੇ ਇੱਕ ਬਹੁਤ ਹੀ ਸੁੰਦਰ ਪੁਰਸ਼ ਦੇਖਿਆ ।

੧੭– ਤੇ ਉਸ ਨੂੰ ਕਾਮ ਨੇ ਆ ਘੇਰਿਆ ਉਸੇ ਵੇਲੇ ।।੩।।

੧੮– ਉਸਨੂੰ ਬੁਲਾਕੇ ਰਾਣੀ ਨੇ ਅਪਨਾ ਲਿਆ ।

੧੯– ਅਤੇ ਘਰ ਤੋਂ ਕੱਢਕੇ ਬੇਅੰਤ ਧਨ ਉਸ ਨੂੰ ਦੇ ਦਿਤਾ ।

੨੦– ਅਤੇ ਉਸ ਯਾਰ ਨੂੰ ਇਸ ਤਰ੍ਹਾਂ ਸਿਖਾ ਦਿਤਾ ।

੨੧– ਅਤੇ ਆਪ ਇਹ ਚਰਿਤ੍ਰ ਇਸ ਤਰ੍ਹਾਂ ਖੇਲਿਆ ।।੪।।

੨੨– (ਰਾਣੀ ਆਪਣੇ ਪ੍ਰੇਮੀ ਨੂੰ ਕਹਿੰਦੀ ਹੈ) ਕਿ ਤੂੰ ਐਸਾ ਕਰੀਂ ਕਿ ਕਿਲੇ ਦੇ ਕੋਟ ਦੇ ਦਰਵਾਜੇ ਅੱਗੇ ਸਵੇਰੇ ਹੀ ਜਾ ਕੇ ਖੜਾ ਹੋ ਜਾਵੀ ਦਿਵਾਰ ਨਾਲ ਲੱਗ ਕੇ ।

੨੩– ਬਹੁਤ ਹੀ ਗਰੀਬ ਮਸਤਾਨਾ ਜਿਹਾ ਭੇਸ ਬਣਾਕੇ ਨੰਗਾ ਕਪੜੇ ਤਨ ਪਰ ਨਾਂ ਹੋਣ ਉਸ ਨੂੰ ਇਹ ਸਿਖਾ ਦਿਤਾ ਤੇ ।।੫।।

੨੪– ਜਦੋਂ ਰਾਜਾ ਪ੍ਰਬਲ ਸਿੰਘ ਘਰ ਆਇਆ ਉਸਦੇ ਕਮਰੇ ਵਿਚ ।

੨੫– ਤਾਂ ਉਸ ਨੂੰ ਜ਼ਹਿਰ ਦੇ ਕੇ ਮਾਰ ਹੀ ਮੁਕਾਇਆ ।

੨੬– ਆਪ ਬੜੀ ਦੁਖੀ ਹੋ ਕੇ ਬੜੀ ਦੀਨਤਾ ਨਾਲ ਬਚਨ ਕਹੇ ।

੨੭– ਕਿ ਰਾਜਾ ਮੈਨੂੰ ਛੱਡ ਕੇ ਮੇਰੇ ਸਿਰ ਤੋਂ ਚਲਾ ਗਿਆ ਹੈ ।।੬।।

੨੮– ਮਰਨ ਵੇਲੇ ਰਜੇ ਨੇ ਮੈਨੂੰ ਜੋ ਕਿਹਾ ਸੀ ਉਹ ਐਉਂ ਹੈ ।

੨੯– ਸੋ ਉਸਦੇ ਉਹ ਬਚਨ ਮੈਂ ਦਿਲ ਵਿਚ ਪੱਕੇ ਰੱਖ ਲਏ ਹਨ ਉਹਨਾਂ ਨੂੰ ਪੂਰੀ ਤਰ੍ਹਾਂ ਨਿਭਾਵਾਂਗੀ ਕਿੰਤੂ ਨਹੀਂ ਕਰਾਂਗੀ ।

੩੦– ਉਹ ਕਹਿ ਗਏ ਹਨ ਕਿ ਰਾਜ ਗੱਦੀ ਕਿਸੇ ਕਮਜ਼ੋਰ ਨੂੰ ਦੇ ਦੇਣੀ ।

੩੧– ਐ ਮੇਰੀ ਇਸਤ੍ਰੀ ਤੈਂ ਮੇਰੀ ਇਹ ਗੱਲ ਮੰਨ ਲੈਣੀ ।।੭।।

੩੨– ਜਿਹੜਾ ਪੁਰਸ਼ ਦੇਖਣ ਨੂੰ ਬੜਾ ਸੁੰਦਰ ਤੇ ਬਹੁਤ ਗਰੀਬ ਕੋਟ ਦੇ ਦਰਵਾਜ਼ੇ ਕੋਲ ਖੜਾ ਮਿਲ ਜਾਏ ।

੩੩– ਰਾਜ ਤਿਲਕ ਉਸ ਨੂੰ ਦੇ ਦੇਣਾ ਕੋਈ ਸ਼ਰਮ ਨਹੀ ਕਰਨੀ ।।੮।।

੩੪– ਰਾਣੀ ਵਜ਼ੀਰ ਨੂੰ ਕਹਿੰਦੀ ਹੈ ਕਿ ਮੈਂ ਤੇ ਤੂੰ ਦੋਵੇਂ ਕੋਟ ਦੇ ਦਰਵਾਜ਼ੇ ਅੱਗੇ ਚਲਦੇ ਹਾਂ।

੩੫– ਜੇ ਸਾਨੂੰ ਉਥੇ ਕੋਈ ਇਹੋ ਜਿਹਾ ਪੁਰਸ਼ ਮਿਲ ਗਿਆ ਤਾਂ ਉਸ ਨੂੰ ਨਾਲ ਲੈ ਆਵਾਂਗੇ ।

੩੬– ਬਸ ਉਸੇ ਨੂੰ ਰਾਜ ਦਾ ਸਾਜ ਸੰਭਾਲ ਦੇਈਏ ।

੩੭– ਮੇਰੀ ਗੱਲ ਕੰਨ ਲਾ ਕੇ ਸੁਣ ਲੈ ।।੯।।

੩੮– ਮਰਨ ਵੇਲੇ ਮੇਰੇ ਪਤੀ ਨੇ ਇਹ ਗੱਲ ਕਹੀ ਸੀ ।

੩੯– ਸੋ ਉਹੀ ਗੱਲ ਮੈਂ ਤੈਨੂੰ ਕਹਿ ਰਹੀ ਹਾਂ ।

੪੦– ਇੱਕ ਬ੍ਰਾਹਮਣ ਨੇ ਰਜੇ ਨੂੰ ਸਰਾਪ ਦੇ ਦਿਤਾ ਸੀ ।

੪੧– ਉਸ ਦੇ ਸਰਾਪ ਕਰਕੇ ਰਜੇ ਨੇ ਫਕੀਰ ਦਾ ਭੇਸ ਕਰ ਲਿਆ ਹੈ ।।੧੦।।

੪੨– ਤੇ ਕਹਿ ਗਿਆ ਹੈ ਕਿ ਮੈਂ ਇਸੇ ਕੋਟ ਦੇ ਕੋਲ ਮੰਦੀ ਹਾਲਤ ਵਿਚ ਰਹਾਂਗਾ ।

੪੩– ਅਤੇ ਰਾਜੇ ਦੀ ਦੇਹ ਤਿਆਗ ਕੇ ਇੱਕ ਗਰੀਬ ਦੀ ਦੇਹ ਧਾਰ ਲਵਾਂਗਾ ।।੧੧।।

੪੪– ਰਜੇ ਨੂੰ ਬ੍ਰਾਹਮਣ ਨੇ ਕਿਹਾ ਸੀ ਕਿ ਇਸ ਤਰ੍ਹਾਂ ਤੇਰਾ ਉਧਾਰ ਹੋ ਜਾਵੇਗਾ ।

੪੫– ਜੋ ਰਾਜੇ ਨੂੰ ਬ੍ਰਾਹਮਣ ਨੇ ਸਰਾਪ ਦੇਣ ਵੇਲੇ ਕਿਹਾ ਸੀ ਉਹ ਮੈਂ ਤੈਨੂੰ ਜਿਉਂ ਦਾ ਤਿਉਂ ਦੱਸਿਆ ਹੈ ।।੧੨।।

---

ਇੱਥੇ ਸਤਿਗੁਰਾਂ ਦਾ ਇਹ ਫੁਰਮਾਨ ਠੀਕ ਹੀ ਢੁਕਦਾ ਹੈ :–

ਖਸਮੁ ਮਰੈ ਤਉ ਨਾਰਿ ਨ ਰੋਵੈ ।। ਉਸੁ ਰਖਵਾਰਾ ਅਉਰੋ ਹੋਵੈ ।।
ਰਖਵਾਰੇ ਕਾ ਹੋਇ ਬਿਨਾਸ ।। ਆਗੈ ਨਰਕੁ ਈਹਾ ਭੋਗ ਬਿਲਾਸ ।।

ਪੰ:੮੭੧।।ਕਬੀਰ ਜੀ ।।

ਜਿਹੜੇ ਵਿਰੋਧੀ ਸੱਜਣ ਇਹਨਾਂ ਨਸੀਹਤ ਮਈ ਪ੍ਰਕਰਣਾਂ ਨੂੰ ਅਸ਼ਲੀਲਤਾ ਦਾ ਦੋਸ਼ ਲਪੇਟ ਕੇ ਉਖੇਟ ਕਰਦੇ ਹਨ ਉਹ ਨਹੀਂ ਜਾਣਦੇ ਕਿ ਇਹ ਸਭ ਕੁਝ ਅੱਜ ਵੀ ਹੋ ਰਿਹਾ ਹੈ ਜੋ ਅਯੋਗ ਕਾਮ ਵਾਸਨਾਂ ਦੇ ਸਿਟੇ ਹਨ, ਜਿਨ੍ਹਾਂ ਨੂੰ ਲੁਕਾਇਆ ਛੁਪਾਇਆ ਤੇ ਗਵਾਇਆ ਨਹੀਂ ਜਾ ਸਕਦਾ ।

੧੬ ਮਾਰਚ, ੧੯੯੩ ਟ੍ਰਿਬਿਊਨ ਦੀ ਖਬਰ ਹੈ ਪ੍ਰੇਮੀ ਦੀ ਮੱਦਦ ਨਾਲ ਪਤੀ ਦੀ ਹੱਤਿਆ ਅਮ੍ਰਿਤਸਰ ੧੫ ਮਾਰਚ (ਯੂ.ਐਨ.ਆਈ) ਰੇਲਵੇ ਪੁਲੀਸ ਨੇ ਅੱਠ ਬੱਚਿਆਂ ਦੀ ਮਾਂ ਵੱਲੋਂ ਆਪਣੇ ਪ੍ਰੇਮੀ ਦੀ ਮੱਦਦ ਨਾਲ ਪਤੀ ਦਾ ਕਤਲ ਕਰਨ ਦੇ ਮਾਮਲੇ ਦਾ ਪਤਾ ਲਗਾ ਲਿਆ ਹੈ — ਹਰਬੰਸ ਕੌਰ ਨੇ ਆਪਣੇ ਪ੍ਰੇਮੀ ਟਰੱਕ ਡਰਾਈਵਰ ਗੁਰਦੀਪ ਸਿੰਘ ਦੀ ਮੱਦਦ ਨਾਲ ਆਪਣੇ ਪਤੀ ਪ੍ਰਤੀਮ ਸਿੰਘ ਦਾ ਕਤਲ ਕੀਤਾ । ਡਰਾਈਵਰ ਗੁਰਦੀਪ ਸਿੰਘ ਤੇ ਉਸਦੇ ਸਾਥੀ ਬਲਵਿੰਦਰ ਉਰਫ ਬਿੱਲੂ ਨੇ ਪ੍ਰੀਤਮ ਸਿੰਘ ਨੂੰ ਛੁਰੇ ਮਾਰ ਕੇ ਮਾਰਨ ਪਿਛੋਂ ਉਸ ਦੀ ਲਾਸ਼ ਰੇਲਵੇ ਲਾਇਨ ਤੇ ਸੁੱਟ ਦਿੱਤੀ ਹਰਬੰਸ ਕੌਰ ਨੇ ਗੁਰਦੀਪ ਸਿੰਘ ਨਾਲ ਵਿਆਹ ਕਰਵਾਣ ਤੇ ਆਪਣੀ ਲੜਕੀ ਦਾ ਵਿਆਹ ਬਿੱਲੂ ਨਾਲ ਕਰਨ ਦਾ ਵਾਇਦਾ ਕੀਤਾ ਸੀ । ਕੀ ਇਹ ਵਾਰਤਾ ਅਸ਼ਲੀਲਤਾ ਨਹੀਂ, ਜੇ ਹੈ ਤਾਂ ਅਖਬਾਰ ਵਿਚ ਕਿਉਂ ਛਪੀ ? ਕੀ ਇਹ ਸਭ ਕੁਝ ਭੋਗ ਬਿਲਾਸ ਇਸਤ੍ਰੀ ਦਾ ਯਾਰਾਨਾ ਸਪੱਸ਼ਟ ਨਹੀਂ ਕਰਦਾ ? ਨਹੀਂ ਨਹੀਂ ਸਗੋਂ ਇਹ ਪ੍ਰਕਰਣ ਦੱਸਦਾ ਹੈ ਕਿ ਇਸ ਯੋਗ ਕਾਰਵਾਈ ਦਾ ਸਿੱਟਾ ਕੀ ਨਿਕਲਿਆ । ਸਿਟਾ ਇਹ ਕਿ ਹਰਬੰਸ ਕੌਰ ਗੁਰਦੀਪ ਬਿਲੂ ਤਿਨੇ ਗਿਰਫਤਾਰ ਕੀਤੇ ਗਏ ਜਾਂ ਤਾਂ ਫਾਂਸੀ ਨਹੀਂ ਤਾਂ ਉਮਰ ਭਰ ਜੇਲ ਦੀਆਂ ਕੋਠੜੀਆਂ ਵਿਚ ਵਿਆਹ ਦੇ ਸੁਪਨੇ ਯਾਦਕਰ ਕਰ–ਕਰ ਕੇ ਰੋਇਆ ਕਰਨਗੇ ਮੁੜਕੇ ਕਦੇ ਵੀ ਪ੍ਰਵਾਰਕ ਜੀਵਨ ਦਾ ਮੂੰਹ ਨਹੀਂ ਵੇਖ ਸਕਣਗੇ । (ਇਹ ਹੈ :– ਇਹ ਲੋਗ ਗਿਆ ਪ੍ਰਲੋਕ ਗਵਾਯੋ) ਪਾ:ਸ :੧੦

ਕੁਛ ਦਿਨ ਦੁਰਗ ਦੂਰ ਮੈਂ ਰਹਿਹੌਂ ।। ੧ਅਤਿ ਦੁਖ ਦੇਹ ਆਪਨੀ ਲਹਿਹੌ ।।
੨ਖੋਜਤ ਤਬ ਰਾਨੀ ਹ੍ਯਾਂ ਐਹੌ ।। ੩ਤੁਮ ਕੋ ਰਾਜ ਆਪਨੋ ਦੈਹੌ ।।੧੩।। ਦੋਹਰਾ ।।
੪ਰਾਜ ਵੈਸ ਹੀ ਕਰੈ ਗੋ ਰੂਪ ਨ ਵੈਸਾ ਹੋਇ ।। ੫ਜਯੋਂ ਰਾਜਾ ਮੁਹਿ ਕਹਿ ਮੁਏ ਤੁਮੈ ਕਹਤ ਮੈ ਸੋਇ ।।੧੪।। ਚੌਪਈ ।। ੬ਹਮ ਤੁਮ ਮਿਲਿ ਖੋਜਤ ਤਹ ਜੈਯੈ ।।
੭ਜੋ ਨ੍ਰਿਪ ਕਹਯੋ ਸੁ ਕਾਜ ਕਮੈਯੈ ।। ੮ਤਬ ਹੌ ਜਿਯਤ ਜਗਤ ਮੈ ਰਹਿਹੌ ।੩।। ੯ਐਸੋ ਰੂਪ ਭੂਪ ਜਬ ਲਹਿ ਹੌਂ ।।੧੫।। ੧੦ਰਾਨੀ ਕੋ ਲੈ ਮੰਤ੍ਰੀ ਧਾਯੋ ।। ੧੧ਤਵਨ ਪੁਰਖ ਕਰਿ ਨ੍ਰਿਪ ਠਹਰਾਯੋ ।। ੧੨ਸਕਲ ਦੇਸ ਕੋ ਰਾਜਾ ਕੀਨੋ ।। ੧੩ਰਾਜ ਸਾਜ ਸਭ ਤਾ ਕੋ ਦੀਨੋ ।।੧੬।। ਦੋਹਰਾ ।। ੧੪ਨਿਜੁ ਨ੍ਰਿਪ ਆਪੁ ਸੰਘਾਰ ਕੈ ਰਾਨੀ ਚਰਿਤ ਬਨਾਇ ।
੧੫ਰੰਕਹਿ ਲੈ ਰਾਜਾ ਕਿਯੋ ਹ੍ਰਿਦੈ ਹਰਖ ਉਪਜਾਇ ।।੧੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤ੍ਰਿਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੬੩।। ੧੧੨੭ ।। ਅਫਜੂੰ ।।

।। ਚੌਪਈ ।। ੧੬ਮੈਂਗਲ ਸਿੰਘ ਰਾਵ ਇੱਕ ਰਹਈ ।। ੧੭ਰਘੁਬੰਸੀ ਜਾਕੋ ਜਗ ਕਹਈ ।। ੧੮ਤਾ ਕੇ ਭਵਨ ਏਕਬਰ ਨਾਰੀ ।। ੧੯ਜਨੁ ਬਿਧਿ ਅਪਨ ਕਰਨ ਗੜਿ ਭਾਰੀ ।।੧।। ਸੋਰਠਾ ।। ੨੦ਦੰਤਪ੍ਰਭਾ ਤਿਹ ਨਾਮ ਜਾਕੋ ਜਗ ਜਾਨਤ ਸਭੈ ।। ੨੧ਸੁਰ ਸੁਰਪਤਿ ਅਭਿਰਾਮ ਥਕਿਤ ਰਹਤ ਤਿਹ ਦੇਖਿ ਦੁਤਿ ।੨।। ਦੋਹਰਾ ।। ੨੨ਇਕ ਚੇਰੀ ਤਾ ਕੇ ਭਵਨ ਜਾ ਮੈ ਅਤਿ ਰਸ ਰੀਤਿ ।। ੨੩ਬੇਦ ਬਯਾ ਕਰਨ ਸਾਸਤ੍ਰ ਖਟ ਪੜੀ ਕੋਕ ਸੰਗੀਤ ।।੩।। ੨੪ਸੋ ਰਾਜਾ ❋ਅਟਕਤ ਭਯੋ ਤਾਂ ਕੋ ਰੂਪ ਨਿਹਾਰ ।। ੨੫ਦੈ ਨ ਸਕੈ ਤਾਂ ਕੇ ਕਛੁ ਤ੍ਰਿਯਕੀ ਸੰਕ ਬਿਚਾਰ ।।੪।। ਚੌਪਈ ।।
੨੬ਏਕ ਅੰਗੂਠੀ ਨ੍ਰਿਪ ਕਰ ਲਈ ।। ੨੭ਲੈ ਤਵਨੈ ਚੇਰੀ ਕੌ ਦਈ ।। ੨੮ਤਾਹਿ ਕਥਾ ਇਹ ਭਾਂਤਿ ਸਿਖਾਈ ।। ੨੯ਕਹਿਯਹੁ ਪਰੀ ਮੁੰਦ੍ਰਿਕਾ ਪਾਈ ।।੫।। ੩੦ਏਕ ਦਿਵਸ ਨ੍ਰਿਪ ਸਭਾ ਬਨਾਈ ।। ੩੧ਸਭ ਇਸਤ੍ਰੀ ਗ੍ਰਿਹ ਬੋਲਿ ਪਠਾਈ ।। ੩੨ਨ੍ਰਿਪਤਿ ਕਹੀ ਮੁੰਦ੍ਰੀ ਮਮ ਗਈ ।। ੩੩ਵਹੁ ਕਹਿ ਉਠੀ ਚੀਨਿ ਮੈ ਲਈ ।।੬।। ੩੪ਯਹ ਮੁੰਦ੍ਰਕਾ ਕਹਾ ਤੇ ਪਾਈ ।। ੩੫ਡਾਰੀ ਹੁਤੀ ਦ੍ਰਿਸਟਿ ਮਮ ਆਈ ।। ੩੬ਸੋ ਮੈ ਕਰਿ ਉਠਾਇ ਕਰ ਲਈ ।।
੩੭ਲੈ ਰਾਜਾ ਜੀ ਤੁਮ ਕੌ ਦਈ ।।੭।। ਦੋਹਰਾ ।। ੩੮ਜਾਕੌ ਪਰਮੇਸੁਰ ਦਈ ਮੈ ਤਾਹੂ ਕੌ ਦੀਨ ।। ੩੯ਭੇਦ ਨ ਕਾਹੂ ਤ੍ਰਿਯ ਲਹਯੋ ਨ੍ਰਿਪ ਛਲ ਗਯੋ ਪ੍ਰਬੀਨ ।।੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।। ੬੪ ।। ੧੧੩੫ ।। ਅਫਜੂੰ ।।

❋ਇਹ ਇੱਕ ਇਨਸਾਨੀ ਫਿਤ੍ਰਤ ਹੈ ਕਿ ਘਰ ਵਿਚ ਭਾਂਵੇ ਕਿਤਨੀ ਸੁੰਦ੍ਰ ਇਸਤ੍ਰੀ ਹੈ ਪਰ ਇਨਸਾਨ ਦੀ ਰੂਪ ਵੱਲੋਂ ਭੁੱਖ ਨਹੀ ਪੂਰੀ ਹੁੰਦੀ (ਰੂਪੀ ਭੁਖ ਨ ਉਤਰੈ ਜਾਂ ਦੇਖਾ ਤਾ ਭੁਖ) ਕਿਉਂ ਕਿ ਇੰਦ੍ਰੀਆਂ ਦਾ ਬਲ ਪ੍ਰਬਲ ਹੈ ਇਹਨਾਂ ਧਨੀ ਲੋਕਾਂ ਦੀ ਖਾਸ ਕਰਕੇ ਅਤੇ ਆਮ ਪੁਰਸ਼ਾਂ ਦੀ ਆਮ ਕਰਕੇ ਬਿਬੇਕ ਰੂਪ ਬੁਧੀ ਕਮਜ਼ੋਰ ਹੁੰਦੀ ਹੈ, ਗੁਰੂ ਦੇ ਗਿਆਨ ਰੂਪੀ ਅੰਕਸ਼ ਤੋਂ ਬਿਨਾਂ ਇਹ ਮਨ ਮੈਂਗਲ (ਹਾਥੀ) ਦਾ ਰੂਪ ਧਾਰੀ ਬੈਠਾ ਹੈ ਜਿਸ ਲਈ ਅਵਾਰਾ ਚਲਦਾ ਹੈ । ਜਦ ਰਾਜੇ ਪਾਸ ਆਪਣੀ ਸੁੰਦਰ ਇਸਤ੍ਰੀ ਹੈ ਤਾਂ ਉਸ ਨੂੰ ਕੀ ਲੋੜ ਪਈ ਜੋ ਗੋਲੀਆਂ ਵਾਸਤੇ ਖੇਖਣ ਖੇਲੇ ? ਜਿਸਦਾ ਕਾਰਣ ਗੁਰਬਾਣੀ ਇਹੁ ਦੱਸਦੀ ਹੈ ਕਿ :–

ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ।।
ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਾਹੀ ।।
ਕਹੀਅਤ ਆਨ ਅਚਰੀਅਤ ਅਨ ਕਛੁ ਸਮਝ ਨ ਪਰੈ ਅਪਰ ਮਾਇਆ ।।
ਕਹਿ ਰਵਿਦਾਸ ਉਦਾਸ ਦਾਸ ਮਤਿ ਪਰਹਰਿ ਕੋਪੁ ਕਰਹੁ ਜੀਅ ਦਇਆ ।।੩।।ਪੰ:੬੫੮।।

ਇਹ ਸਭ ਕੁਝ ਅਗਿਆਨ ਦੀ ਹਨੇਰੀ ਰਾਤ ਜਿਹੇ ਕੰਮ ਦਿਨ ਦਿਹਾੜੇ ਹੋ ਰਹੇ ਹਨ, ਜਿਸ ਲਈ ਗਿਆਨ ਤੇ ਬਿਬੇਕ ਦੇ ਫੁਟਾਲੇ ਦੀ ਲਾਲੀ ਦੀ ਲੋੜ ਹੈ ਜੋ ਇਹੋ ਜਿਹੇ ਅਧਿਆਤਮਕ ਤੱਤ ਦੇਖੇ ਬਿਨਾਂ ਅਸੰਭਵ ਹੈ, ਕੀ ਲੋੜ ਪਈ ਸੀ ਰਾਜੇ ਨੂੰ ਕੁਫਰ ਦੀ ਕਹਾਣੀ ਦਾ ਸਹਾਰਾ ਲੈਣ ਦੀ ?

ਰਾਜੇ ਨੇ ਕਿਹਾ ਸੀ ਕਿ ਮੈਂ ਕੁਝ ਦਿਨ ਕਿਲੇ ਦੇ ਦਰ ਪਰ ਹੀ ਰਹਾਂਗਾ ।

੧- ਅਤੇ ਅਤੀ ਦੁਖ ਅਪਨੀ ਦੇਹ ਪਰ ਸਹਾਂਗਾ ।

੨- (ਬ੍ਰਾਹਮਣ ਨੇ ਕਿਹਾ ਸੀ) ਕਿ ਜਦੋਂ ਤੈਨੂੰ ਟੋਲਦੀ ਰਾਣੀ ਦਰ ਪਰ ਆਵੇਗੀ ।

੩- ਤਾਂ ਫੇਰ ਉਹ ਤੇਰਾ ਰਾਜ ਤੈਨੂੰ ਦੇ ਦੇਵੇਗੀ ।।੧੩।।

੪- ਰਾਜਾ ਤਾਂ ਉਸੇ ਤਰ੍ਹਾਂ ਕਰੇਗਾ ਪਰ ਸ਼ਕਲ ਉਹ ਨਹੀਂ ਹੋਵੇਗੀ ।

੫- ਜੋ ਕੁਝ ਰਾਜਾ ਮੈਨੂੰ ਕਹਿ ਕੇ ਮਰਿਆ ਹੈ ਮੈਂ ਤੈਨੂੰ ਉਹੀ ਕੁਝ ਕਹਿ ਰਹੀ ਹਾਂ ।।੧੪।।

੬- ਰਾਣੀ ਵਜ਼ੀਰ ਨੂੰ ਕਹਿੰਦੀ ਹੈ ਕਿ ਚਲੋ ਮੈਂ ਤੇ ਤੂੰ ਦੋਵੇਂ ਰਲਕੇ ਰਾਜੇ ਨੂੰ ਟੋਲਣ ਜਾਈਏ

੭- ਜੋ ਰਾਜੇ ਨੇ ਕਿਹਾ ਹੈ ਉਸ ਦੀ ਪਾਲਨਾ ਕਰੀਏ ।

੮- ਮੈਂ ਤਾਂਹੀ ਜਗਤ ਵਿਚ ਜਿਉਂਦੀ ਰਹਾਂਗੀ ।

੯- ਜਦੋਂ ਇਹੋ ਜਿਹੇ ਰੂਪ ਵਾਲਾ ਰਾਜਾ ਪਾ ਲਵਾਂਗੀ ।।੧੫।।

੧੦- ਰਾਣੀ ਨੂੰ ਨਾਲ ਲੈ ਕੇ ਵਜ਼ੀਰ ਚਲ ਪਿਆ ਕਿਲੇ ਦੇ ਦਰਵਾਜ਼ੇ ਵੱਲ ਨੂੰ ।

੧੧- ਉਸੇ ਰਾਣੀ ਦੇ ਯਾਰ ਨੂੰ (ਜੋ ਗਰੀਬ ਭੇਸ ਵਿਚ ਸੀ) ਲਿਆ ਕੇ ਰਾਜਾ ਬਣਾ ਦਿਤਾ।

੧੨- ਸਾਰੇ ਦੇਸ਼ ਦਾ ਰਾਜਾ ਬਣਾ ਦਿਤਾ ।

੧੩- ਸਾਰਾ ਰਾਜ ਸਾਜ ਦਾ ਕੰਮ ਉਸਦੇ ਸਪੁਰਦ ਕਰ ਦਿਤਾ ।।੧੬।।

੧੪- ਆਪਣੇ ਪਤੀ ਰਾਜੇ ਨੂੰ ਮਾਰਕੇ ਰਾਣੀ ਨੇ ਚਰਿਤ੍ਰ ਖੇਡ ਕੇ ਇਹ ਅਸਚਰਜ ਕੌਤਕ ਕਰ ਵਿਖਾਇਆ ।

੧੫- ਇੱਕ ਕੰਗਾਲ ਨੂੰ ਰਾਜਾ ਬਣਾ ਦਿਤਾ ਆਪਣੇ ਦਿਲ ਨੂੰ ਖੁਸ਼ ਕਰਨ ਲਈ ।

ਇਹ ਇਸਤ੍ਰੀ ਪ੍ਰਸੰਗ ਇਥੇ ੬੩ਵਾਂ ਪ੍ਰਕਰਣ ਸਮਾਪਤ ਹੈ ।।੬੩।।੧੧੨੧।।ਅਫਜੂੰ।।

੧੬- ਮੰਗਲ ਸਿੰਘ ਨਾਮ ਦਾ ਇੱਕ ਰਾਜਾ ਰਹਿੰਦਾ ਸੀ ।

੧੭- ਜਿਸ ਨੂੰ ਲੋਕ ਰਘੁਵੰਸ਼ (ਰਾਮ ਚੰਦ੍ਰ ਦੇ ਕੁਲ ਦਾ) ਕਹਿੰਦੇ ਸੀ ।

੧੮- ਉਸ ਦੇ ਘਰ ਇੱਕ ਇਸਤ੍ਰੀ ਸੀ ।

੧੯- (ਉਹ ਇਸਤ੍ਰੀ ਇਤਨੀ ਸੋਹਣੀ ਸੀ ਕਿ) ਜਾਣੋ ਉਹ ਆਪ ਬ੍ਰਹਮਾਂ ਨੇ ਆਪਣੇ ਹੱਥੀ ਬਣਾਈ ਸੀ ।।੧।।

੨੦- ਦੰਤ ਪ੍ਰਭਾ ਉਸ ਦਾ ਨਾਮ ਸਾਰਾ ਜੱਗ ਜਾਣਦਾ ਸੀ ।

੨੧- ਦੇਵਤੇ ਅਤੇ ਦੇਵਤਿਆਂ ਦਾ ਰਾਜਾ ਇੰਦ੍ਰ ਆਦਿ ਵੀ ਦੇਖਦੇ ਥੱਕ ਜਾਂਦੇ ਸੀ

੨੨- ਉਸ ਦੇ ਘਰ ਵਿਚ ਇੱਕ ਗੋਲੀ ਸੀ ਜੋ ਜ਼ਬਾਨ ਦੀ ਰਸੀਲੀ ਅਤੇ ਰੀਤ ਰਿਵਾਜ਼ ਦੀ ਪੱਕੀ ਸੀ ।

੨੩- ਬੇਦ ਬਿਆਕ੍ਰਣ ੬ ਸਾਸਤ੍ਰ ਕੋਕ ਤੇ ਸੰਗੀਤ ਦੀ ਮਾਹਰ ਸੀ, ਉਹ ਗੋਲੀ ।।੩।।

੨੪- ਉਸ ਦੇ ਗੁਣਾਂ ਨੂੰ ਤੇ ਰੂਪ ਨੂੰ ਦੇਖ ਕੇ ਰਾਜਾ ਉਸ ਗੋਲੀ ਤੇ ਮੋਹਤ ਹੋ ਗਿਆ ।

੨੫- ਤੇ ਉਸਨੂੰ ਕੁਝ ਸੁੰਦਰ ਵਸਤੂ ਦੇਣੀ ਚਾਹੇ ਪਰ ਦੇ ਨਾ ਸਕਿਆ ਰਾਣੀ ਤੇ ਬੁਰਾ ਪ੍ਰਭਾਉ ਪੈਣਾ ਦਾ ਸੰਕਾ ਵਿਚਾਰਕੇ ।।੪।।

੨੬- ਰਾਜੇ ਨੇ ਇੱਕ ਕੀਮਤੀ ਮੁੰਦ੍ਰੀ (ਹੱਥ ਦੀ ਉਂਗਲੀ ਦੀ ਛਾਪ) ਲਈ ।

੨੭- ਉਹ ਉਸ ਸੇਵਕਣ ਨੂੰ ਦੇ ਦਿਤੀ ।

੨੮- ਅਤੇ ਉਸ ਲੌਂਡੀ ਨੂੰ ਇਹ ਗੱਲ ਇਸ ਤਰ੍ਹਾਂ ਸਮਝਾ ਦਿਤੀ ।

੨੯- ਕਿ ਤੂੰ ਕਹਿ ਦੇਵੀ ਕਿ ਇਹ ਮੁੰਦ੍ਰੀ ਮੈਨੂੰ ਡਿਗੀ ਪਈ ਲੱਭੀ ਹੈ ।।੫।।

੩੦- ਇੱਕ ਦਿਨ ਰਾਜੇ ਨੇ ਸਾਰੇ ਇਕੱਠੇ ਕਰ ਲਏ ।

੩੧- ਸਾਰੀਆਂ ਇਸਤ੍ਰੀਆਂ ਨੂੰ ਸੱਦ ਕੇ ਬੁਲਾ ਲਿਆ ।

੩੨- ਤੇ ਰਾਜੇ ਨੇ ਕਿਹਾ ਕਿ ਮੇਰੀ ਮੁੰਦ੍ਰੀ ਗੁੰਮ ਹੋ ਗਈ ਹੈ ।

੩੩- ਤਾਂ ਉਹ ਗੋਲੀ ਨੇ ਝੱਟ ਕਹਿ ਦਿਤਾ ਕਿ ਉਹ ਮੈਨੂੰ ਪਈ ਦਿਸ ਗਈ ਸੀ ।।੬।।

੩੪- ਰਾਜੇ ਨੇ ਪੁਛਿਆ ਕਿ ਤੈਨੂੰ ਕਿਥੋਂ ਮਿਲੀ ? ਇਹ ਮੁੰਦ੍ਰੀ ।

੩੫- ਉਸ ਨੇ ਕਿਹਾ ਕਿ ਡਿੱਗੀ ਪਈ ਸੀ, ਮੈਨੂੰ ਦਿਸ ਪਈ ਤੇ ਮੈਂ ਚੁੱਕ ਕੇ ਸੰਭਾਲ ਲਈ ।

੩੬- ਜੋ ਮੈਂ ਆਪਣੇ ਹੱਥ ਨਾਲ ਚੁੱਕ ਲਈ ।

੩੭- ਐ ਰਾਜਾ ਜੀ ਆਹ ਸੰਭਾਲੋ ਆਪਣੀ ਮੁੰਦਰੀ ।।੭।।

੩੮- ਅੱਗੋਂ ਰਾਜੇ ਨੇ ਕਿਹਾ ਜਿਸ ਨੂੰ ਇਹ ਪ੍ਰਮੇਸ਼ਰ ਨੇ ਦਿਤੀ ਹੈ ਮੈਂ ਵੀ ਇਹ ਉਸੇ ਨੂੰ ਦਿੰਦਾ ਹਾਂ ਤੂੰ ਇਸਨੂੰ ਆਪਣੇ ਪਾਸ ਹੀ ਰੱਖ ।

੩੯- ਰਾਜੇ ਨੇ ਅਕਲ ਮੰਦੀ ਕਰਕੇ ਮੁੰਦ੍ਰੀ ਉਸ ਗੋਲੀ ਨੂੰ ਇਸ ਢੰਗ ਨਾਲ ਦੇ ਦਿਤੀ ਜਿਸ ਦੇ ਅੰਦਰ ਖਾਤੇ ਦਾ ਭੇਦ ਕਿਸੇ ਨੂੰ ਵੀ ਨਾ ਲੱਗਿਆ ।

ਇਥੇ ਇਹ ੬੪ਵਾਂ ਪ੍ਰਕਰਣ ਪੁਰਖ ਚਰਿੱਤਰ ਸਮਾਪਤ ਹੈ ।।੬੪।।੧੧੩੫।।ਅਫਜੂੰ।।

੩੧- ਸਾਰੀਆਂ ਇਸਤ੍ਰੀਆਂ ਨੂੰ ਸੱਦ ਕੇ ਬੁਲਾ ਲਿਆ ।

।। ਚੌਪਈ ।। ੧ਰਾਇਕ ਰਾਠ ਮਹੋਬੇ ਰਹੈ ।। ੨ਮਿਤ੍ਰ ਸਿੰਘ ਜਾ ਕੌ ਜਗ ਕਹੈ ।। ੩ਦੱਛਿਨ ਪੈਂਡ ਚਲਨ ਨਹਿ ਦੇਈ ।। ੪ਕੂਟਿ ਲੂਟਿ ਲੋਗਨ ਕਹੱ ਲੇਈ ।।੧।। ੫ਜੋ ਲਿੰਡਿਯਾਇ ਤਿਹ ਕੌ ਧਨ ਲਿਯਾਵੈ ।। ੬ਜੋ ਐਠੈ ਤਿਹ ਮਾਰ ਗਿਰਾਵੈ ।। ੭ਲੂਟਿ ਕੂਟਿ ਸਭਹੀ ਕੌ ਲੇਈ ।। ੮ਅਧਿਕ ਦਰਬ ਇਸਤ੍ਰੀ ਕੌ ਦੇਈ ।।੨।। ੯ਏਕ ਦਿਵਸ ਧਾਰਾ ਕੋ ਗਯੋ ।। ੧੦ਸੁਰਮਾਨ ਸੰਗ ਭੇਟਾ ਭਯੋ ।। ੧੧ਹੈ ਦੌਰਾਇ ਚਲਤ ਗਿਰ ਪਰਯੋ ।। ੧੨ਤਬ ਤਿਨ ਆਨ ਸੁਰਮਨ ਧਰਯੋ ।।੩।। ਦੋਹਰਾ ।। ੧੩ਬਾਂਧਿ ਕਾਲਪੀ ਲੈ ਗਏ ਤਾਂਹਿ ਹਨਨ ਕੇ ਭਾਇ ।। ੧੪ਤਨਕ ਭਨਕ ਸੁਨਿ ਤਿਹ ਤ੍ਰਿਯਾ ਤਹਾਂ ਪਹੁੰਚੀ ਆਇ ।।੪।। ਚੌਪਈ ।। ੧੫ਚੁਨਿ ਚੁਨਿ ਗੋਬਰ ਹੈ ਪਰ ਧਰੈ ।। ੧੬ਕਾਹੂ ਕੀ ਸੰਕਾ ਨਹਿ ਕਰੈ ।। ੧੭ਪਤਿ ਕੋ ਬਧ ਨ ਹੋਇ ਯੌ ਧਾਈ ।। ੧੮ਇਹ ਮਿਸਿ ਨਿਕਟਿ ਪਹੁਚੀ ਆਈ ।।੫।। ਦੋਹਰਾ ।। ੧੯ਝਟਕਿ ਬਾਂਹ ਤੇ ਨਿਜੁ ਪਤਿਹ ਹੈ ਪਰ ਲਿਯੋ ਚਰਾਇ ।। ੨੦ਤਾਹੀ ਕੇ ਅਸਿ ਛੀਨਿਕੈ ਤਾਂਹਿ ਚੰਡਾਰਹਿ ਘਾਇ ।।੬।। ਚੌਪਈ ।। ੨੧ਜਵਨ ਸੂਰ ਪਹੁੰਚਯੋ ਤਿਹ ਮਾਰਯੋ ।। ੨੨ਏਕੈ ਬਾਨ ਮਾਰਹੀ ਡਾਰਯੋ ।। ੨੩ਕਾਹੂ ਤੇਂ ਚਿਤ ਡਰਤ ਨ ਭਈ ।। ㉁੨੪ਨਿਜ ਪਤਿ ਲੈ ਪੁਰ ਵਾ ਕਹ ਗਈ ।।੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੈਸਠੌ ਚਰਿਤ੍ਰ

ਸਮਾਪਤ ਮਸਤ ਸੁਭ ਮਸਤ ।। ੬੫ ।। ੧੧੪੨ ।। ਅਫਜੂੰ ।।

।। ਦੋਹਰਾ ।। ੨੫ਦੁਹਤਾ ਏਕ ਵਜੀਰ ਕੀ ਰੂਪ ਸਹਰ ✤ਕੇ ਮਾਹਿ ।। ੨੬ਤਾਂ ਕੇ ਸਮ ਤਿਹੂੰ ਲੋਕ ਮੈ ਰੂਪਵਤੀ ਕੋਊ ਨਾਹਿ ।।੧।। ੨੭ਅਗਨਤ ਧਨੁ ਬਿਧਿ ਘਰ ਦਯੋ ਅਮਿਤ ਰੂਪ ਕੋ ਪਾਇ ।। ੨੮ਲੋਕ ਚੌਦਹੂੰ ਮੈ ਸਦਾ ਰੋਸਨ ਰਾਇ ।।੨।। ੨੯ਸਾਮ ☆ਦੇਸ ਕੇ ਸਾਹ ਕੋ ਸੁੰਦਰ ਏਕ ਸਪੂਤ ।। ੩੦ ਸੁਰਤਿ ਸੀਰਤਿ ਮੈ ਜਨਕ ਆਪੁ ਬਨਾਯੋ ਪੁਰਹੂਤ ।।੩।। ੩੧ਸੁਮਤਿ ਸੈਨ ਸੂਰਾ ਬਡੋ ਖੇਲਨ ਚਢਯੋ ਸਿਕਾਰ ।। ੩੨ਸ੍ਵਾਨ ਸਿਚਾਨੇ ਸੰਗ ਲੈ ਆਯੋ ਬਨੈ ਮੰਝਾਰ ।।੪।। ੩੩ਸੁਮਤਿ ਸੈਨ ਸਭ ਸਭਾ ਮੈ ਐਸੇ ਉਚਰੇ ਬੈਨ ।। ੩੪ਜਿਹ ਆਗੇ ਆਵੈ ਹਨੈ ਔ ਕੋਊ ਮ੍ਰਿਗਹਿ ਹਨੈ ਨ ।।੫।। ਚੌਪਈ ।। ੩੫ਮ੍ਰਿਗ ਜਾਕੇ ਆਗੇ ਹ੍ਵੈ ਆਵੈ ।। ੩੬ਵਹੈ ਆਪਨੋ ਤੁਰੇ ਧਵਾਵੈ ।। ੩੭ਕੈ ਮ੍ਰਿਗ ਮਾਰੈ ਕੈ ਗਿਰ ਮਰੈ ।। ੩੮ਯੌ ਗ੍ਰਿਹ ਕੋ ਦਰਸਨੁ ਨਹਿ ਕਰੈ ।।੬।। ੩੯ਹੁਕਮ ਧਨੀ ਕੋ ਐਸੇ ਭਯੋ ।। ੪੦ਰਾਜ ਪੁੱਤ੍ਰ ਆਗੈ ਮ੍ਰਿਗ ਗਯੋ ।। ੪੧ਸੁਮਤਿ ਸਿੰਘ ਤਬ ਤੁਰੇ ਧਵਾਯੋ ।। ੪੨ਪਾਛੈ ਲਗਯੋ ਹਿਰਨ ਕੇ ਆਯੋ ।।੭।। ਦੋਹਰਾ ।। ੪੩ਪਾਛੇ ਲਾਗਯੋ ਹਿਰਨ ਕੇ ਰੂਪ

✤ਰੂਪ ਸ਼ਹਿਰ (ਰੋਪੜ) ਜਿਸ ਨੂੰ ਰੂਪ ਨਗਰ ਵੀ ਕਿਹਾ ਜਾਂਦਾ ਹੈ। ਅੱਜਕਲ ਜ਼ਿਲਾ ਬਣ ਗਿਆ ਹੈ । ਰੋਪੜ (ਰੂਪ ਨਗਰ) ਵਿਚ ਪੁਰਾਣੇ ਰਾਜ ਸਮੇ ਦੇ ੨ ਕਿਲੇ ਹਨ– ਇਕ ਵਿਚ ਅੱਜ ਕਲ ਪੋਲੀਸ ਥਾਣਾ ਆਬਾਦ ਹੈ। ਦਫਤ੍ਰ ਤਹਿਸੀਲ ਵੀ ਰਿਹਾ ਹੈ । ਦੂਜਾ ਇੱਕ ਰਿਆਸਤ ਨਾਲਗੜ ਦੇ ਰਾਜੇ ਦੇ ਕਬਜੇ ਵਿਚ ਇੱਕ ਟਿਬੀ ਹੈ ਜਿਸਦੀ ਖੁਦਾਈ ਸਮੇ ਵਿਸ਼ਾਲ ਕਿਲੇ ਦੀਆਂ ਮੁਨਿਆਦਾ ਨਿਕਲੀਆਂ ਸਨ, ਦੀਵਾਰ ਦੀ ਬੁਨਿਆਦ ਦੀ ਚੋੜਾਈ ਦਸ ਬਾਰਾਂ ਫੁੱਟ ਸੀ ਅੰਦਰ ਖੂਹ ਵੀ ਅਜੇ ਤੱਕ ਮੌਜੂਦ ਹੈ ਹੋਰ ਵੀ ਕਈ ਕਿਸਮ ਦਾ ਸਮਾਨ ਇਸ ਵਿਚੋ ਪ੍ਰਾਪਤ ਹੋਇਆ ਸੀ। ਚੜਦੀ ਵਲ ਇੱਕ ਵੱਡਾ ਗੇਟ ਕੰਡਾਂ ਦਾ ਬਣਿਆ ਹੋਇਆ ਸੀ ।

☆ਸ਼ਾਮ ਦੇਸ਼ ਏਸ਼ੀਆਂ ਦਾ ਇਕ ਭਾਗ ਜੋ ੪੦੦ ਮੀਲ ਲੰਮਾ ਹੈ ਅਤੇ ੧੫੦ ਮੀਲ ਚੌੜਾ ਹੈ ਇਸਦੇ ਦੱਖਣ ਅਰਬ ਪੱਛਮ ਮੈਡੀਟਰੇਨੀਅਨ ਸਮੁੰਦਰ ਹੈ ਦਮਿਸ਼ਕ ਦੇਸ਼ ਦਾ ਇਹ ਪ੍ਰਧਾਨ ਨਗਰ ਹੈ ।

㉁ਇਸ ਪ੍ਰਕਰਣ ਦੀ ਸੋਚ ਵਿਚੋਂ ਦੱਸਣਾ ਇਹ ਹੈ ਕਿ ਚੋਰ ਦਾ ਮਾਲ ਤਾਂ ਮਹਾਂ ਸਿੰਘ ਨੇ ਵੀ ਅਮਿਤ ਖਾਧਾ ਸੀ ਪਰ ਉਹਨੇ ਆਪਣਾ ਬਚਾਉ ਕਰਨ ਲਈ ਚੋਰ ਨੂੰ ਮਾਰ ਤਾਂ ਮੁਕਾਇਆ ਉਸ ਦੀ ਕੋਈ ਮੱਦਦ ਨਹੀ ਕੀਤੀ । ਪਰ ਇਸ ਇਸਤ੍ਰੀ ਨੇ ਚੋਰ ਨੂੰ ਆਪਣਾ ਪਤੀ ਜਾਣ ਕੇ ਉਸ ਨਾਲ ਪੂਰੀ ਬਫਾਦਾਰੀ ਨਾਲ ਪੇਸ ਆ ਕੇ ਇਕ ਬਹੁਤ ਹੀ ਵੱਡੀ ਪਲਾਂਘ ਪੁਟੀਆ ਤੇ ਬੜੀ ਦਲੇਰੀ ਨਾਲ ਉਸ ਨੂੰ ਸ਼ੇਰਾਂ ਦੇ ਵਿਚੋਂ ਖਿਚ ਕੇ ਬਾਹਰ ਕੱਢਕੇ ਘਰੇ ਲੈ ਗਈ । ਪਰ ਕਹਿੰਦੇ ਨੇ ਚੋਰ ਦੀ ਮਾਂ ਕਦੋ ਤੱਕ ਉਸ ਦੀ ਸੁੱਖ ਮਨਾਏਗੀ, ਜੋ ਇਕ ਦੋ ਚਾਰ ਥਾਂ ਤੋਂ ਬਚ ਵੀ ਜਾਇ ਤਾਂ ਇਕ ਐਸਾ ਮੌਕਾ ਆ ਜਾਂਦਾ ਹੈ ਕਿ ਕੋਈ ਰਾਣੀ ਖਾਂ ਦਾ ਸਾਲਾ ਵੀ ਇਸ ਦੀ ਰਖਯਾ ਨਹੀਂ ਕਰ ਸਕਦਾ । ਕਿਕਰਾਂ ਦਾ ਬੀਜਣ ਵਾਲਾ ਕੰਡਿਆਂ ਤੋਂ ਨਹੀਂ ਬਚ ਸਕਦਾ, ਰਾਜੇ ਅੱਜ ਰਾਮ ਚੰਦਰ ਦੇ ਦਾਦੇ ਨੂੰ ਆਪਣਾ ਕੀਤਾ ਦਾਨ, ਘੋੜੇ ਦੀ ਲਿਦ ਦਾ ਬੀਜਿਆ ਬੀਜ ਆਪ ਨੂੰ ਖਾਣਾ ਪਿਆ ਸੀ । ਭਾਵੇ ਕੁਝ ਵੀ ਕਿਉਂ ਨਾ ਹੋਵੇ ਭਾਵੇ ਕਿੰਨੇ ਵੀ ਸੰਕਟ ਸਿਰ ਤੇ ਕਿਉਂ ਨਾ ਝੱਲਣੇ ਪੈਣ ਪਰ ਇਹਨਾਂ ਡਾਕੂ ਲੁਟੇ ਰਿਆਂ ਤੋਂ ਕੋਈ ਸੂਰਮਾ ਹੀ ਬਚ ਸਕਦਾ ਹੈ —

ਰਾਜੁ ਮਾਲੁ ਰੂਪੁ ਜਾਤਿ ਜੋਬਨੁ ਪੰਜੇ ਠੱਗ ।।
ਏਨੀ ਠੱਗੀ ਜਗੁ ਠਗਿਆ ਕਿਨੈ ਨ ਰੱਖੀ ਲਜ ।।
ਏਨਾਂ ਠੱਗਨ੍ਹਿ ਠਗ ਸੇ ਜਿ ਗੁਰ ਕੀ ਪੈਰੀ ਪਾਹਿ ।।ਪੰ:੧੨੮੮।।ਮ:੧।।

ਬੇਸ਼ਕ ਇਹਨਾਂ ਠੱਗਾਂ ਤੋ ਕੋਈ ਬਚ ਨਹੀ ਸਕਦਾ । ਰਾਜ ਦੀ ਪ੍ਰਾਪਤੀ ਲਈ ਸਾਰੇ ਦੇਸ ਵਾਸੀਆਂ ਨੂੰ ਮੌਤ ਦੇ ਮੂੰਹ ਝੋਕ ਦਿਤਾ ਜਾਂਦਾ ਹੈ ਰਾਜ ਲਈ ਮਹਾਂ ਭਾਰਤ ਜਿਹੇ ਜੁਧ ਹੋਏ । ਮਾਲ ਲਈ ਸਹੰਸਰ ਬਾਹੂ ਜਿਹੇ ਮਹਾਂਬਲੀ ਮਰ ਕੇ ਮਿਟ ਗਏ ਰੂਪ ਤੇ ਜੋਬਨ ਲਈ ਅਨੇਕਾਂ, ਹੀਰ, ਰਾਂਝੇ ☞

੧- ਇੱਕ ਡਾਕੂ ਮਹੋਬੇ ਦੇਸ਼ ਦੀ ਦੂਣ ਵਿਚ ਰਹਿੰਦਾਂ ਸੀ ।

੨- ਜਿਸ ਦਾ ਨਾਮ ਮਿਤ੍ਰ ਸਿੰਘ ਜਗ ਕਹਿੰਦਾ ਸੀ ।

੩- ਉਹ ਉਸ ਪਾਸੇ ਕਿਸੇ ਮੁਸਾਫਰ ਨੂੰ ਜਾਣ ਨਹੀਂ ਦਿੰਦਾ ਸੀ ।

੪- ਜੇ ਕੋਈ ਜਾਂਦਾ ਤਾਂ ਕੁਟ ਮਾਰ ਕਰਕੇ ਲੋਕਾਂ ਨੂੰ ਲੁਟ ਲੈਂਦਾ ।।੧।।

੫- ਜੇ ਕੋਈ ਸ਼ਰੀਫ ਡਰਾਕਲੇ ਲਿੱਸਾ ਦਿਸੇ ਤਾਂ ਉਸ ਦਾ ਧੰਨ ਖੋਹ ਲੈਂਦਾ ।

੬- ਜੇ ਕੋਈ ਅੱਗੋਂ ਟਾਕਰਾ ਕਰਦਾ ਤਾਂ ਉਸ ਨੂੰ ਮਾਰ ਮੁਕਾਉਂਦਾ ।

੭- ਪਰ ਲੁੱਟ-ਕੁੱਟ ਸਭ ਦੀ ਹੀ ਕਰਦਾ (ਕਿਸੇ ਨੂੰ ਵੀ ਬਖਸ਼ਦਾ ਨਹੀਂ ਸੀ) ।

੮- ਇਸ ਤਰ੍ਹਾਂ ਲੁੱਟ ਮਾਰ ਕਰਕੇ ਬਹੁਤ ਸਾਰਾ ਧਨ ਆਪਣੀ ਇਸਤ੍ਰੀ ਨੂੰ ਲਿਜਾ ਕੇ ਦਿੰਦਾ ।।੨।।

੯- ਇੱਕ ਦਿਨ ਧਾੜਾ ਮਾਰਨ ਲਈ ਗਿਆ ।

੧੦- ਅੱਗੇ ਤਕੜੇ ਆਦਮੀਆਂ ਨਾਲ ਟਾਕਰਾ ਹੋ ਗਿਆ ।

੧੧- ਘੋੜੇ ਨੂੰ ਦੁੜਾ ਕੇ ਭੱਜਣ ਦਾ ਜਤਨ ਕੀਤਾ ਪਰ ਦੌੜੇ ਜਾਂਦੇ ਘੋੜੇ ਤੇ ਥੱਲੇ ਡਿਗ ਪਿਆ ।

੧੨- ਤਾਂ ਉਹਨਾਂ ਤੱਕੜੇ ਬੰਦਿਆਂ ਨੇ ਆ ਕੇ ਕਾਬੂ ਕਰ ਲਿਆ ।।੩।।

੧੩- ਉਸ ਨੂੰ ਬੰਨ੍ਹ ਕੇ ਦੁਸ਼ਮਨ ਲੈ ਤੁਰੇ ਕਿਤੇ ਜਾ ਕੇ ਕਤਲ ਕਰਕੇ ਮਾਰ ਮੁਕਾਣ ਲਈ ।

੧੪- ਜ਼ਰਾ ਰੌਲੇ ਦੀ ਭਿਣਕ ਉਸ ਦੀ ਇਸਤ੍ਰੀ ਦੇ ਕੰਨੀ ਪਈ ਉਹ ਝਟ ਉਥੇ ਜਾ ਪਹੁੰਚੀ ।।੪।।

੧੫- ਗੋਹੇ ਦੀਆਂ ਪਾਥੀਆਂ ਇਕੱਠੀਆਂ ਕਰਕੇ ਘੋੜੇ ਪਰ ਧਰ ਲਈਆਂ ।

੧੬- ਕਿਸੇ ਦਾ ਡਰ੍ਹਾ ਵੀ ਭੈ ਉਸ ਨੇ ਦਿਲ ਵਿਚ ਨਾ ਕੀਤਾ ।

੧੭- ਪਤੀ ਦੀ ਮੌਤ ਨੂੰ ਦੇਖ ਕੇ ਇੱਕੋ ਦਮ ਦੌੜੀ-ਦੌੜੀ ।

੧੮- ਅਤੇ ਇਹ ਇਸਤ੍ਰੀ ਉਹਨਾਂ ਦੇ ਨੇੜੇ ਆ ਪਹੁੰਚੀ ।।੫।।

੧੯- ਇੱਕ ਦਮ ਆ ਕੇ ਆਪਣੇ ਪਤੀ ਦੀ ਬਾਂਹ ਫੜਕੇ ਘੋੜੇ ਉਤੇ ਚੜਾ ਲਿਆ ।

੨੦- ਦੁਸ਼ਮਨ ਦੀ ਤਲਵਾਰ ਖੋਹਕੇ ਉਸ ਤੇ ਮਾਰ ਕੇ ਜਖਮੀ ਕਰ ਦਿਤਾ ।।੬।।

੨੧- ਜਿਹੜਾ ਵੀ ਘੋੜ ਸਵਾਰ ਅੱਗੇ ਆਇਆ ਉਹੀ ਮਾਰ ਮੁਕਾਇਆ ।

੨੨- ਇਕੋ ਤੀਰ ਜਾਂ ਵਾਰ ਕਰਕੇ ਜਿਸ ਤੇ ਪੈਂਦੀ ਉਸੇ ਨੂੰ ਮਾਰ ਹੀ ਮੁਕਾਉਂਦੀ ।

੨੩- ਉਸ ਨੇ ਕਿਸੇ ਤੋਂ ਵੀ ਚਿਤ ਵਿਚ ਡਰ ਭੈ ਨਾ ਮੰਨਿਆ ।

੨੪- ਅਤੇ ਆਪਣੇ ਪਤੀ ਨੂੰ ਲੈ ਕੇ ਘਰ ਪਹੁੰਚ ਗਈ ।।੭।।੧।।

ਇਥੇ ਇਹ ੯੫ਵਾਂ ਪ੍ਰਕਰਣ ਸਮਾਪਤ ਹੈ ।।੯੫।।੧੭੪੨।।ਅਫਜੂੰ

੨੫- ਰੂਪ ਨਗਰ ਦੇ ਵਿਚ ਇੱਕ ਵਜ਼ੀਰ ਦੀ ਪੁਤ੍ਰੀ ਸੀ ।

੨੬- ਉਸ ਦੇ ਸਮਾਨ ਰੂਪਵਾਨ ਸੁੰਦਰੀ ਤਿੰਨਾਂ ਲੋਕਾਂ ਵਿਚ ਕੋਈ ਨਹੀਂ ਸੀ ।।੧।।

੨੭- ਬੇਅੰਤ ਧਨ ਬਿਧਾਤਾ ਵਾਹਿਗੁਰੂ ਨੇ ਉਹਨਾਂ ਦੇ ਘਰ ਵਿਚ ਦਿਤਾ ਹੋਇਆ ਸੀ ਅਤੇ ਰੂਪ ਵੀ ਬੇਅੰਤ ਪ੍ਰਾਪਤ ਸੀ ।

੨੮- ਚੌਦਾਂ ਹੀ ਲੋਕਾਂ ਵਿਚ ਰੋਸ਼ਨ ਸੀ ਉਹ ਵਜ਼ੀਰ ਦੀ ਪੁਤ੍ਰੀ ਜਿਸ ਦਾ ਨਾਮ ਵੀ ਰੋਸ਼ਨ ਰਾਇ ਸੀ ।।੨।।

੨੯- ਸ਼ਾਮ ਦੇਸ਼ ਦੇ ਸਾਹ ਦਾ ਇੱਕ ਬੜਾ ਹੀ ਸੁੰਦਰ ਸਪੁਤ੍ਰ ਸੀ ।

੩੦- ਜਿਸ ਦੀ ਸੂਰਤ (ਸਰੀਰ ਦੀ ਬਣਤਰ) ਵੀ ਅਤੇ ਸੀਰਤ (ਲਿਆਕਤ) ਵੀ ਪਹਿਲੇ ਨੰਬਰ ਤੇ ਸੀ ਜਾਣੋਂ ਆਪ ਹੀ ਬ੍ਰਹਮਾਂ ਨੇ ਬਣਾਇਆ ਸੀ ।।੩।।

੩੧- ਸੁਮਤ ਸੈਨ ਉਸ ਦਾ ਨਾਮ ਸੀ ਜੋ ਬੜਾ ਸੂਰਮਾ ਵੀ ਸੀ ਸ਼ਿਕਾਰ ਖੇਡਣ ਲਈ ਚਲ ਪਏ ।

੩੨- ਕੁੱਤੇ ਤੇ ਜਾਲ ਲੈ ਕੇ ਜੰਗਲ ਵਿਚ ਆ ਗਏ ।।੪।।

੩੩- ਸੁਮਤ ਸੈਨ ਨੇ ਸਾਰਿਆਂ ਨੂੰ ਐਉਂ ਕਿਹਾ ਕਿ ।

੩੪- ਜਿਸਦੇ ਅੱਗੇ ਮ੍ਰਿਗ ਨਿਕਲੇ ਉਹੀ ਉਸਦਾ ਪਿਛਾ ਕਰੇ ਉਸ ਨੂੰ ਹੋਰ ਕੋਈ ਨਾਂ ਮਾਰੇ ।।੫।।

੩੫- ਮ੍ਰਿਗ ਜਿਸ ਦੇ ਅੱਗੇ ਹੋ ਕੇ ਆਵੇ ।

੩੬- ਉਹੀ ਉਸ ਪਿਛੇ ਆਪਣਾ ਘੋੜਾ ਦੌੜਾਵੇ ।

੩੭- ਜਾਂ ਤਾਂ ਉਹ ਮ੍ਰਿਗ ਨੂੰ ਮਾਰ ਦੇਵੇ ਜੇ ਨਾਂ ਮਾਰ ਸਕੇ ਤਾਂ ਆਪ ਘੋੜੇ ਤੋਂ ਗਿਰ ਕੇ ਮਰ ਜਾਵੇ ।

੩੮- ਮੁੜਕੇ ਘਰ ਦਾ ਮੂੰਹ ਨਾ ਦੇਖੇ ।।੬।।

੩੯- ਮਾਲਕ ਦਾ ਹੁਕਮ ਅਰਥਾਤ (ਰਾਜੇ ਦੇ ਪੁਤ੍ਰ) ਦਾ ਹੁਕਮ ਇਸ ਤਰ੍ਹਾਂ ਦਾ ਹੋ ਗਿਆ ।

੪੦- ਪਰ ਮ੍ਰਿਗ ਵੀ ਰਾਜੇ ਦੇ ਪੁਤ੍ਰ ਅੱਗੇ ਹੀ ਆ ਨਿਕਲਿਆ ।

੪੧- ਤਾਂ ਸੁਮਤ ਸਿੰਘ ਨੇ ਉਸ ਮ੍ਰਿਗ ਦੇ ਪਿਛੇ ਘੋੜਾ ਦੌੜਾ ਦਿਤਾ ।

੪੨- ਹਿਰਨ ਦੇ ਪਿਛੇ ਦੌੜਿਆ ਜਾ ਰਿਹਾ ਸੀ ਕਿ ।।੭।।

੪੩- ਸੁਮਿਤ ਸਿੰਘ ਮ੍ਰਿਗ ਦੇ ਪਿਛੇ ਲੱਗਿਆ - ਰੂਪ ਸਹਰ

੯-ਸੀਰੀ ਫਰਿਹਾਦ, ਸੱਸੀ ਪੁੰਨੂੰ, ਸੋਹਣੀ ਮਹੀਵਾਲ, ਯੂਸਫ ਜਲੈਖਾਂ, ਰਾਵਣ, ਕੀਚਕ ਜਿਹੈ ਪਤੰਗੇ ਇਸ ਇਸ਼ਕ ਦੀ ਅਣ ਬੁਝਵੀਂ ਲਾਟ ਤੇ ਸੜਕੇ ਮਰ ਗਏ । ਪਰ ਇਹ ਲਾਟ ਜਿਉਂ ਦੀ ਤਿਉਂ ਜਗ ਰਹੀ ਹੈ ਨਵੇਂ ਤੋਂ ਨਵੇਂ ਰੂਪ ਇਸ ਲਾਟ ਤੇ ਹਰ ਰੋਜ ਸੜ-ਸੜ ਮਰਦੇ ਦੇਖੇ ਸੁਣੇ ਤੇ ਇਤਿਹਾਸ ਵਿਚ ਪੜ੍ਹੇ ਜਾਂਦੇ ਹਨ । ਜਿਸ ਬਾਰੇ ਕਾਦਰ ਯਾਰ ਲਿਖਦਾ ਹੈ

ਪਾਣੀ ਇਸ਼ਕ ਝਨਾਉ ਦਾ ਜਾਦੂਗੀਰ ਵਹੇ,
ਇਸ਼ਕ ਝਨਾਵੇ ਲੱਭਦਾ ਜੇ ਕੋਈ ਮੁਲ ਲਹੇ
ਸਭ ਆਸ਼ਕ ਉਸ ਦੇ ਬਾਲਕੇ ਲਭਦੇ ਮਰ ਗਏ,
ਹੁਣ ਲੈਣ ਤਲਾਸ਼ੀ ਕਾਦਰਾਂ ਮਿਰਜ਼ਾ ਇਜ਼ਤ ਬੇਗ ਆਇਆ ਏ

ਇਹਨਾਂ ਵਿਚੋਂ ਕਾਮਿਯਾਬ ਕੋਈ ਵੀ ਹੁੰਦਾ ਨਹੀਂ ਦਿਸਦਾ- ਪ੍ਰੰਤੂ ਰੋਸ਼ਨ ਰਾਇ ਨੇ ਜੋ ਸੁਚਜਤਾ ਅਤੇ ਸਿਆਣਪ ਦਾ ਪਾਟ ਅਦਾ ਕੀਤਾ ਹੈ ਉਸਦੀ ਮਿਸਾਲ ਇਹ ਆਪ ਹੀ ਹੈ । ਸੰਸਾਰ ਚਿ ਰਸਾਂ ਦਾ ਚਸਕਾ ਪ੍ਰਬਲ ਹੈ ਜਿਸ ਨੇ ਸਭਨੂੰ ਆਪਣੀ ਲਪੇਟ ਵਿਚ ਲੀਨ ਕੀਤਾ ਹੋਇਆ ਹੈ ਇਹੋ ਜਿਹਾ ਤਾਂ ਕੋਈ ਇੱਕ ਅੱਧਾ ਹੀ ਮਿਲੇਗਾ ਜਿਸ ਦੇ ਹਿਰਦੇ ਵਿਚ ਨਾਮ ਦਾ ਨਿਵਾਸ ਹੋਵੇ ਨਹੀਂ ਤਾਂ ਗੁਰਮੁਖਾਂ ਨੂੰ ਛੱਡ ਕੇ ਸਭ ਇਹਨਾਂ ਰਸਾਂ ਨੇ ਕੀਲੇ ਹੋਏ ਹਨ, ਜੈਸਾ ਕਿ ਫੁਰਮਾਣ ਹੈ :-

ਰਸੁ ਸੋਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸ ।।
ਰਸ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ।।
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ।।ਪੰ:੧੫।।ਮ:੧।।

ਇਹਨਾਂ ਰਸਾ ਦੀ ਖਿਚ ਕੇ ਅਧੀਨ ਹਰੇਕ ਇਸਤ੍ਰੀ ਸੁੰਦਰ ਪਤੀ ਤੇ ਹਰੇਕ ਪੁਰਸ਼ ਸੁੰਦਰ ਇਸਤ੍ਰੀ ਦੀ ਸੇਜ ਮਾਣਨ ਦਾ ਅਭਿਲਾਸੀ ਹੈ । ਜਿਸ ਦੇ ਅਧੀਨ ਹੋ ਕੇ ਰੋਸਨ ਰਾਇ ਨੇ (ਸੁਮਤ ਸੈਨ) ਦੀ ਚੋਣ ਕਰ ਲਈ । ਜੋ ਗ੍ਰਹਿਸਤ ਧਰਮ ਦੀ ਧਾਰਾ ਵਿੱਚ ਪ੍ਰਵਾਨ ਹੈ ਗੋਰਖ ਨਾਥ ਜਿਹੇ ਜੋਗੀਆਂ ਤੋਂ ਬਿਨਾਂ ਗੁਰੂ ਘਰ ਵਿਚ ਗ੍ਰਹਿਸਤ ਧਰਮ ਨੂੰ ਪ੍ਰਧਾਨਤਾ ਹਾਸਲ ਹੈ । ਪਤਨੀ ਨੂੰ ਪਤੀ ਦੀ ਚੋਣ ਕਰ ਲੈਣਾ ਤੇ ਪਤੀ ਨੂੰ ਪਤਨੀ ਦੀ ਚੋਣ ਕਰ ਲੈਣ ਦਾ ਹੱਕ ਹਾਸਲ ਹੈ । ਜਿਸ ਵਿਚ ਮਾਪਿਆਂ ਨੂੰ ਸ਼ਾਮਲ ਕਰ ਲੈਣਾ ਵੀ ਅਵਸ਼ਕ ਹੈ, ਜੋ ਇਹ ਰਸਮ ਨਰੰਤ੍ਰ ਸਾਰੇ ਸਮਾਜ ਵਿਚ ਸਤਿਕਾਰਤ ਹੈ । ਸੋ ਰੋਸ਼ਨ ਰਾਇ ਨੇ ਇਕ ਵਿਦਵਾਨ ਤੇ ਸਿਆਣੀ ਸੁਚੱਜਤਾ ਦਾ ਪਾਟ ਅਦਾ ਕੀਤਾ ਹੈ । ਰੋਸਨ ਰਾਇ ਨੇਂ ਸੁਮਤ ਸੈਨ ਨੂੰ ਚੋਣ ਕਰਕੇ ਆਪਣੇ ਪ੍ਰੇਮ ਬੰਧਨ ਦੀਆ ਜੰਜੀਰਾਂ ਵਿਚ ਬੰਨ ਕੇ ਫੇਰ ਉਸ ਨੂੰ ਮੌਤ ਦੇ ਪੰਜੇ ਵਿਚੋਂ ਛੁਡਾ ਕੇ ਪੂਰਨ ਹਮਦਰਦੀ ਅਤੇ ਭਰੋਸੇ ਵਿਚ ਲੈ ਲਿਆ ।

ਪਹੁੰਚਜੋ ਆਇ ।। ੧ਦੁਹਿਤਾ ਹੇਰਿ ਵਜੀਰ ਕੀ ਰੂਪ ਰਹੀ ਮੁਰਛਾਇ ।।੮।। ਚੌਪਈ ।। ੨ਪਾਨ ਖਾਇ ਕਰ ਪੁਰੀ ਬਨਈ ।। ੩ਪੀਕ ਡਾਰਿ ਨ੍ਰਿਪ ਸੁਤ ਪਰ ਦਈ ।। ੪ਸੁਮਤਿ ਸੈਨ ਮਰਿ ਤਾਹਿ ਨਿਹਾਰਯੋ ।। ੫ਤਾਂ ਕੋ ਸੋਕ ਦੂਰਿ ਕਰਿ ਡਾਰਯੋ ।।੯।। ੬ਮੰਦਰ ਪੈ ਨ੍ਰਿਪ ਸੁਤਹਿ ਬੁਲਾਯੋ ।। ੭ਮਨ ਭਾਵਤ ਕੋ ਭੋਗ ਕਮਾਯੋ ।। ੮ਹਰਿਨ ਹਨਨ ਯੋ ਹੁਤੋ ਸੁ ਭਾਖਯੋ ।। ੯ਕਾਮ ਕੇਲ ਦੁਹੂੰਅਨ ਰਸ ਚਾਖਯੋ ।।੧੦।। ੧੦ਚਾਰਿ ਪਹਰ ਰਜਨੀ ਸੁਖ ਪਾਯੋ ।। ੧੧ਕਾਮ ਕੇਲ ਦੁਹੂੰਅਨ ਕੇ ਭਾਯੋ ।। ੧੨ਅਤਿ ਪ੍ਰਮੁਦਿਤ ਮਨ ਭੀਤਰ ਭਏ ।। ੧੩ਭਾਂਤਿ ਭਾਂਤਿ ਕੇ ਆਸਨ ਲਏ ।।੧੧।। ਦੋਹਰਾ ।। ੧੪ਕੋਕ ਸਾਸਤ੍ਰ ਕੌ ਉੱਚਰੈਂ ਰਮਤ ਦੋਊ ਸੁਖ ਪਾਇ ।। ੧੫ਭਾਂਤਿ ਭਾਂਤਿ ਆਸਨ ਕਰੈ ਗਨਨਾ ਗਨੀ ਨ ਜਾਇ ।।੧੨।। ੧੬ਪ੍ਰਾਤ ਹੋਤ ਨਿਸਿ ਬਸਿ ਚਲਯੋ ਗਹਜੋ ਪਯਾਦਨ ਆਇ ।। ੧੭ਬਾਂਧਿ ਹਨਨ ਕੋ ਲੈ ਚਲੇ ਰਹਯੋ ਨ ਕਛੂ ਉਪਾਇ ।।੧੩।। ਚੌਪਈ ।। ੧੮ਨ੍ਰਿਪ ਸੁਤ ਬਾਂਧਿ ਪਯਾਦਨ ਲਯੋ ।। ੧੯ਦੇਖਨ ਲੋਗ ਨਗਰ ਕੋ ਗਯੋ ।। ੨੦ਰਾਜਾ ਜੂ ਕੇ ਧਾਮ ਤੇ ਨੇਰਯੋ ।। ੨੧ਮਹਲਨ ਚਰੇ ਰਾਵ ਜੂ ਹੇਰਯੋ ।।੧੪।। ੨੨ਰੋਸਨਿ ਤੁਰਕੀ ਤੁਰਾ ਬੁਲਾਯੋ ।। ੨੩ਆਪੁ ਪੁਰਖ ਕੋ ਭੇਖ ਬਨਾਯੋ ।। ੨੪ਸਵਾ ਲਾਖ ਕੋ ਅਭਰਨ ਕਰਯੋ ।। ੨੫ਸਯਾਮ ਬਰਨ ਕੋ ਬਾਨਾ ਧਰਯੋ ।।੧੫।। ਦੋਹਰਾ ।। ੨੬ਤਿਹ ਕੋ ਰੂਪ ਨਿਹਾਰਿਕੈ ਭੂਪ ਰਹਜੋ ਮੁਰਛਾਇ ।। ੨੭ਕੌਨ ਨ੍ਰਿਪਤਿ ਕੋ ਪੁੱਤ੍ਰ ਯਹ ਤਾਂ ਕੋ ਲੇਹੁ ਬੁਲਾਇ ।।੧੬।। ਚੌਪਈ ।। ੨੮ਨ੍ਰਿਪ ਕੋ ਬਚਨ ਭ੍ਰਿਤ ਸੁਨਿ ਧਾਇ ।। ੨੯ਮੰਤ੍ਰੀ ਕੀ ਦੁਹਿਤਾ ਢਿਗ ਆਏ ।। ੩੦ਕੌਨ ਦੇਸ ਏਸ੍ਵਰ ਤੁਹਿ ਜਾਯੋ ।। ੩੧ਚਲੋ ਰਾਵ ਜੂ ਬੋਲਿ ਪਠਾਯੋ ।।੧੭।। ਦੋਹਰਾ ।। ੩੨ਕੌਨ ਨ੍ਰਿਪਤਿ ਕੋ ਪੁੱਤ੍ਰ ਤੈਂ ਕਿਯੋ ਆਯੋ ਇਹ ਦੇਸ ।। ੩੩ਕਿਯੋ ਮੁਸਕੀ ਘੋਰਾ ਚੜ੍ਹਯੋ ਧਰਯੋ ਅਸਿਤ ਕਿਯੋ ਭੇਸ ।।੧੮।। ਛਪੈ ਛੰਦ ।। ੩੪ਨਹੈਂ ਨ੍ਰਿਪਤਿ ਕੋ ਪੁਤ੍ਰ ਨਹੈਂ ਦੇਸਨ ਕੋ ਰਾਈ ।। ੩੫ਤਵ ਮੰਤ੍ਰੀ ਕੀ ਸੁਤਾ ਲਖਨ ਕੌਤਕ ਕੌ ਆਈ ।। ੩੬ਸਾਸਤ੍ਰ ਸਿਮ੍ਰਿਤਨ ਮਾਹਿ ਸਦਾ ਸ੍ਰਵਨਨ ਸੁਨਿ ਪਾਯੋ ।। ੩੭ਤੱਤੁ ਲਖਨ ਕੇ ਹੇਤ ਮੋਰ ਹਿਯਰਾ ਉਮਗਾਯੋ ।। ੩੮ਤਬੈ ਉਚਰਿਹੋਂ ਬੈਨ ਜਬੈ ਨੇਤ੍ਰਨ ਸੌਂ ਲਹਿਹੋਂ ।। ੩੯ਬਿਨੁ ਨੇਤ੍ਰਨ ਕੇ ਲਹੇ ਭੇਦ ਨ੍ਰਿਪ ਤੁਮੈ ਨ ਕਹਿਹੋਂ ।।੧੯।। ਚੌਪਈ ।। ੪੦ਕਹਜੋ ਨ੍ਰਿਪਤਿ ਮੁਹਿ ਭੇਦ ਬਤਾਵਹੁ ।। ੪੧ਰੋਸਨ ਰਾਇ ਨ ਹ੍ਰਿਦੈ ਲਜਾਵਹੁ ।। ੪੨ਤੁਮਰੀ ਕਹੀ ਹ੍ਰਿਦੈ ਮੈ ਰਾਖੋ ।। ੪੩ਭੇਦ ਔਰ ਤਨ ਕਛੂ ਨ ਭਾਖੋ ।।੨੦।। ਦੋਹਰਾ ।। ੪੪ਸੁਨ ਰਾਜਾ ਜੂ ਮੈ ਕਹੌਂ ਕਿਸੂ ਨ ਦੀਜਹੁ ਭੇਦ ।। ੪੫ਜੁ ਕਛੁ ਸਾਸਤ੍ਰ ਸਿਮ੍ਰਿਤਿ ਕਹਤ ਔਰ ਉਚਾਰਤ ਬੇਦ ।।੨੧।। ੪੬ਜਹਾ ਸਾਧ ਕਹੱ ਚੋਰ ਕਰਿ ਮਾਰਤ ਲੋਗ ਰਿਸਾਇ ।।

ਇਕ ਵਜ਼ੀਰ ਦੀ ਪੁਤ੍ਰੀ ਹੁੰਦੇ ਹੋਇਆ ਸਾਮ ਦੇ ਪ੍ਰਸਿਧ ਰਾਜੇ ਦੇ ਪੁਤ੍ਰ ਦੀ ਪਤਨੀ ਬਣਕੇ ਰਾਣੀ ਦਾ ਮੁਰਤਬਾ ਵੀ ਹਾਸਲ ਕਰ ਲਿਆ । ਜਿਸ ਰਾਜੇ ਦੇ ਵਜ਼ੀਰ ਦੀ ਪੁਤ੍ਰੀ ਸੀ ਉਸ ਰਾਜੇ ਦੇ ਪਾਸੋਂ ਵਿਆਹ ਦੀ ਰਸਮ ਵੀ ਹਾਸਲ ਕਰ ਲਈ, ਜਿਸ ਵਜ਼ੀਰ ਦੀ ਪੁਤ੍ਰੀ ਦੀ ਸ਼ਾਦੀ ਸੀ ਉਸ ਦਾ ਬਾਦਸ਼ਾਹ ਕੋਲੋਂ ਖਰਚ ਕਰਕੇ ਦਹੇਜ ਦੇ ਪ੍ਰਯਾਸ ਕਰੇ, ਵਜ਼ੀਰ ਦੀ ਇਸ ਤੋਂ ਵੱਧ ਖੁਸ਼ ਕਿਸਮਤੀ ਹੋਰ ਕ਼ੀ ਹੋ ਸਕਦੀ ਹੈ । ਜਿਸਦਾ ਨਿਚੋੜ ਹੈ ਕਿ ਰੋਸਨ ਰਾਇ ਆਪਣੇ ਇਸ਼ਕ ਵਿਚ ਵੀ ਸਫਲ ਹੋ ਗਈ ਅਤੇ ਕਿਸੇ ਚੋਰ-ਡਾਕੂ ਕੰਗਲੇ ਬਦਨਾਮ ਪੁਰਸ ਨਾਲ ਨਹੀਂ ਸਗੋਂ ਆਪਣੇ ਪਿਤਾ ਦੇ ਰੁਤਬੇ ਤੋਂ ਉਪਰ ਉਠ ਕੇ ਰਾਜੇ ਦੀ ਰਾਣੀ ਕਹੌਣ ਲੱਗੀ, ਮਾਤਾ ਪਿਤਾ ਨੂੰ ਕੋਈ ਨਿਕੋਸੀ ਦਾ ਦੂਸਨ ਵੀ ਨਹੀਂ ਆਉਣ ਦਿਤਾ ਸਮੇ ਦੇ ਬਾਦਸ਼ਾਹ ਦੀ ਪ੍ਰਸੰਨਤਾ ਹਾਸਲ ਕਰਕੇ ਪਤੀ ਵੀ ਆਪਣੇ ਅਹਿਸਾਨ ਵਿਚ ਲੈ ਕੇ ਉਸ ਦੇ ਦਿਲ ਨੂੰ ਹਮੇਸ਼ਾਂ ਲਈ ਜਿਤ ਲਿਆ ਕਿਸੇ ਗੱਲੋਂ ਕੋਈ ਬਦਨਾਮੀ ਦਾ ਕਲੰਕ ਨੇੜੇ ਨਹੀ ਢੁਕਣ ਦਿਤਾ, ਤੇ ਬਿਭਚਾਰ ਦੇ ਦੋਸ਼ ਤੋਂ ਵੀ ਮੁਕਤ ਹੋ ਗਈ :-

ੳ- ਗੁਣ ਕਮਾਣਿ ਕੰਤੁ ਰੀਝਾਇਆ ।।
ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ ।।

ਅ- ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ ।।
ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ ।।੧।। ਰਹਾਉ ।।
ਸਖੀ ਸਹੇਲੀ ਕਉ ਸਮਝਾਵੈ ।। ਸੋਈ ਕਮਾਵੈ ਜੋ ਪ੍ਰਭ ਭਾਵੈ ।।
ਸਾ ਸੋਹਾਗਣਿ ਅੰਕਿ ਸਮਾਵੈ ।।੨।।
ਗਰਬਿ ਗਹੇਲੀ ਮਹਲੁ ਨ ਪਾਵੈ ।।
ਫਿਰਿ ਪਛੁਤਾਵੈ ਜਬ ਰੈਣਿ ਬਿਹਾਵੈ ।।
ਕਰਮਹੀਣਿ ਮਨਮੁਖਿ ਦੁਖੁ ਪਾਵੈ ।।੩।।ਪੰ:੭੩੭।।ਮ:੫।।

ਗੁਰਮੁਖਾਂ ਲਈ ਇਹ ਪ੍ਰਕਰਣ ਪ੍ਰਭੂ ਮਿਲਾਪ ਲਈ ਪੂਰਨ ਸਿਖਿਯਾ ਦਾ ਸੁਭਾਗ ਉਜਾਲਾ ਬਖਸ਼ਿਸ਼ ਕਰਦਾ ਹੈ ਜੋ ਇਸ ਸੰਦਰਭ ਵਿਚ ਮੀਲ ਪੱਥਰ ਦੇ ਸਮਾਨ ਹੈ । ਕਿਉਂ ਕਿ ਜਿਵੇਂ ਇਸਤ੍ਰੀਆਂ ਵਾਲੇ ਗੁਣ ਵਰਤਕੇ (ਰੋਸ਼ਨ ਰਾਇ) ਨੇ ਆਪਣੇ ਪਤੀ ਨੂੰ ਰੀਝਾਕੇ ਵਸਿ ਕੀਤਾ ਇਹ ਦਸ ਕੇ ਸਤਿਗੁਰ ਨੇ ਸਾਡੇ ਸਾਰੇ ਭਰਮ ਦੂਰ

ਸਹਰ ਆ ਪਹੁੰਚਿਆ
੧– ਵਜੀਰ ਦੀ ਪੁਤ੍ਰੀ ਕੰਵਰ ਦੇ ਰੂਪ ਨੂੰ ਦੇਖ ਕੇ ਮੁਰਝਾਅ ਕੰਵਲਾ ਗਈ ਚਿਹਰੇ ਦਾ ਰੰਗ ਬਦਲ ਗਿਆ ।।੮।।
੨– ਉਸ ਦੇ ਮੂੰਹ ਵਿਚ ਪਾਨ ਖਾ ਰਹੀ ਸੀ ਜਿਸਦੀ ਪੀਕ ਇਕ ਕਾਗਜ ਵਿਚ ਪਾ ਕੇ ਥੋੜੀ ਜਿਹੀ ਪੁੜੀ ਬਣਾ ਲਈ ।
੩– ਪੁੜੀ ਬਣਾਕੇ ਪੀਕ ਰਾਜਕੁਮਾਰ ਉਪਰ ਸੁੱਟ ਦਿਤੀ ।
੪– ਸੁਮਤ ਸੈਨ ਨੇ ਪਿਛੇ ਵੱਲ ਮੁੜਕੇ ਉਸ ਨੂੰ ਵੇਖਿਆ
੫– ਉਸ ਦੇ ਨਾਲ ਸਹਿਮਤੀ ਪ੍ਰਗਟ ਕਰਕੇ ਉਸ ਨੂੰ ਨਚਿੰਤ ਕਰ ਦਿਤਾ ।।੯।।
੬– ਕਿਸੇ ਮੰਦ੍ਰ ਪਰ ਰਾਜ ਕੁਮਾਰ ਨੂੰ ਬੁਲਾ ਲਿਆ ਰੋਸਨ ਨੇ
੭– ਜਿਥੇ ਉਹਨਾਂ ਮਨ ਭਾਉਂਦੇ ਭੋਗ ਬਿਲਾਸ ਕੀਤੇ
੮– ਇਉ ਕਹਿ ਦਿਤਾ ਕਿ ਮੈ ਹਰਨ ਮਾਰਨ ਆਯਾ ਸੀ ਅਸੀ ਮਾਰ ਦਿਤਾ ।
੯– ਦੋਊ ਮਿਲਕੇ ਕਾਮ ਕੇਲ ਦਾ ਰਸ ਲੈਂਦੇ ਰਹੇ ।।੧੦।।
੧੦– ਚਾਰ ਪਹਿਰ ਦੀ ਰਾਤ ਇਸੇ ਸੁਖ ਵਿਚ ਬਿਤਾਈ ।
੧੧– ਦੋਇ ਕਾਮ ਕੇਲ ਵਿਚ ਮਸਤ ਰਹੇ ।
੧੨– ਬਹੁਤ ਹੀ ਪ੍ਰਮੋਦ ਮਨ ਵਿਚ ਹੋਇਆ ਦੋਨਾਂ ਦੇ ।
੧੩– ਮਨ ਭਾਉਂਦੇ ਤਰ੍ਹਾਂ ਤਰ੍ਹਾਂ ਆਸਨ ਲਏ ।।੧੧।।
੧੪– ਕੋਕ ਸਾਸਤ੍ਰ ਦੀਆਂ ਗੱਲਾਂ ਕਰਦੇ ਪ੍ਰੇਮ ਪੂਰਤ ਰਮ ਹੋ ਰਹੇ ।
੧੫– ਮਨ ਮਾਨੀਆਂ ਕਰਦੇ ਰਹੇ ਜਿਸ ਦਾ ਬਿਆਨ ਨਹੀ ਹੋ ਸਕਦਾ ।।੧੨।।
੧੬– ਸਵੇਰ ਹੁੰਦੇ ਹੀ ਰਾਤ ਨੂੰ ਪੈਹਿਰੇ ਤੇ ਚਲੇ ਹੋਏ ਪਿਆਦੇ ਆ ਗਏ. ਉਹਨਾਂ ਇਹਨਾਂ ਨੂੰ ਅਵਾਰਾਗ੍ਰਦੀ ਦੇ ਦੋਸ਼ ਵਿਚ ਗਿਰਫਤਾਰ ਆ ਕੀਤਾ ।
੧੭– ਹੱਥਕੜੀਆਂ ਲਾ ਕੇ ਕਤਲਗਾਹ ਵਿਚ ਜਾ ਕੇ ਕਤਲ ਕਰਨ ਲਈ ਲੈ ਤੁਰੇ. ਜਿਸ ਤੋਂ ਬਚਾ ਦਾ ਕੋਈ ਚਾਰਾ ਨਾ ਰਿਹਾ ।।੧੩।।
੧੮– ਰਾਜ ਕੁਮਾਰ ਨੂੰ ਪਿਆਦਿਆਂ (ਪੁਲਿਸੀਆਂ) ਨੇ ਹੱਥਕੜੀਆਂ ਬੇੜੀਆਂ ਵਿਚ ਬੰਨ ਲਿਆ ਓਪਰਾ ਪੁਰਸ਼ ਜਾਣਕੇ ।
੧੯– ਸ਼ੋਹਰਤ ਸੁਣ ਕੇ ਸ਼ਹਿਰ ਦੇ ਲੋਕ ਦੇਖਣ ਲਈ ਚਲੇ ਗਏ ।
੨੦– ਜੋ ਰਾਜੇ ਦੇ ਮਹਿਲ ਦੇ ਨੇੜੇ ਹੀ ਸਨ ।
੨੧– ਮਹੱਲ ਦੇ ਉਪਰੋਂ ਰਾਜੇ ਨੇ ਵੀ ਦੇਖਿਆ ।।੧੪।।
੨੨– ਰੋਸ਼ਨ ਜੋ ਤੁਰਕੀ ਘੋੜੇ ਦੇ ਸਵਾਰ ਸੀ ਉਸਨੂੰ ਰਾਜੇ ਨੇ ਬੁਲਾਇਆ ।
੨੩– ਜਿਸ ਨੇ ਆਪ ਪੁਰਸ਼ ਦਾ ਭੇਸ ਬਣਾਇਆ ਹੋਇਆ ਸੀ ।
੨੪– ਸਵਾ ਲੱਖ ਦੇ ਗਹਿਣੇ ਆਦਿ ਸਜਾਏ ਹੋਏ ਸਨ (ਰੋਸ਼ਨ ਰਾਇ ਇਸਤ੍ਰੀ ਨੇ)
੨੫– ਕਾਲੇ ਜਾਂ ਨੀਲੇ ਰੰਗ ਦੇ ਬਸਤ੍ਰ ਪਹਿਨੇ ਹੋਏ ਸਨ ।।੧੫।।
੨੬– ਜਿਸ ਦੀ ਸੁੰਦ੍ਰਤਾ ਨੂੰ ਤੱਕ ਕੇ ਰਾਜਾ ਹੈਰਾਨ ਹੋ ਗਿਆ ਅਰਥਾਤ (ਸੁੰਨ) ਜਿਹਾ ਹੋ ਗਿਆ ।
੨੭– ਰਾਜੇ ਨੇ ਆਪਣੇ ਅਮਲੇ ਨੂੰ ਕਿਹਾ ਕਿ ਇਹ ਕਿਸ ਰਾਜੇ ਦਾ ਪੁਤ੍ਰ ਹੈ ਇਸ ਨੂੰ ਬੁਲਾ ਲਿਆਵੋ ।।੧੬।।
੨੮– ਰਾਜੇ ਦਾ ਹੁਕਮ ਸੁਣ ਕੇ ਨੌਕਰ ਗਏ ।
੨੯– ਵਜੀਰ ਦੀ ਪੁਤ੍ਰੀ ਪਾਸ ਆਏ ਜੋ ਇਕ ਰਾਜ ਕੁਮਾਰ ਦੇ ਭੇਸ ਵਿਚ ਸੀ ।
੩੦– ਪਿਆਦੇ ਨੇ ਆ ਕੇ ਸਵਾਲ ਕੀਤਾ ਕਿ ਤੂੰ ਕਿਸ ਦੇਸ਼ ਦੇ ਰਾਜੇ ਦਾ ਪੁਤ੍ਰ ਹੈ ।
੩੧– ਚਲੋ ਰਾਜੇ ਨੇ ਤੈਨੂੰ ਬੁਲਾਇਆ ਹੈ ।।੧੭।।
੩੨– ਰਾਜੇ ਨੇ ਸਵਾਲ ਕੀਤਾ ਕਿ ਤੂੰ ਕਿਸ ਰਾਜੇ ਦਾ ਪੁਤ੍ਰ ਹੈ ਅਤੇ ਇਸ ਦੇਸ਼ ਵਿਚ ਕਿਸ ਕਾਰਣ ਆਇਆ ਹੈ ?
੩੩– ਇਸ ਮੁਸਕੀ (ਕੀਮਤੀ) ਘੋੜੇ ਪਰ ਕਿਸ ਲਈ ਚੜਿਆ ਹੈ । ਇਹ ਨੀਲਾ ਵੇਸ਼ ਕਰਕੇ ।।੧੮।।
੩੪– ਨਾਂ ਮੈਂ ਕਿਸੇ ਰਾਜੇ ਦਾ ਪੁਤ੍ਰ ਹਾਂ ਨਾ ਮੈਂ ਕਿਸੇ ਦੇਸ਼ ਦਾ ਰਾਜਾ ਹਾਂ ।
੩੫– ਰੋਸ਼ਨ ਨੇ ਉਤ੍ਰ ਦਿਤਾ ਕਿ ਮੈਂ ਤੇਰੇ ਵਜੀਰ ਦੀ ਪੁਤ੍ਰੀ ਹਾਂ ਆਹ ਜੋ ਕੌਤਕ ਤੇਰੇ ਪਿਆਦੇ ਕਰ ਰਹੇ ਹਨ ਇਹਨਾ ਨੂੰ ਵੇਖਣ ਲਈ ਇਥੇ ਆਈ ਹਾਂ ।
੩੬– ਮੈਂ ਸਾਸਤ੍ਰਾਂ ਤੇ ਸਿਮ੍ਰਤੀਆਂ ਵਿਚੋਂ ਹਮੇਸ਼ਾਂ ਇਹ ਗੱਲ ਕੰਨਾਂ ਨਾਲ ਸੁਣੀ ਹੈ ।
੩੭– ਉਸਦੇ ਤੱਤ ਸਰੂਪ ਨੂੰ ਵੇਖਣ ਲਈ ਹਿਰਦੇ ਰੂਪੀ ਰਾਜੇ ਨੇ ਮੈਨੂੰ ਐਥੇ ਬੁਲਾਇਆ ਹੈ ।
੩੮– ਸੋ ਅਗਲੀ ਗੱਲ ਮੈਂ ਉਦੋਂ ਹੀ ਕਹਾਂਗੀ ਜਦੋਂ ਆਪਣੇ ਨੇਤਰਾਂ ਨਾਲ ਵੇਖ ਲਵਾਂਗੀ
੩੯– ਬਿਨਾਂ ਆਪਣੇ ਨੇਤ੍ਰੀ ਦੇਖੇ ਰਾਜਾ ਮੈਂ ਤੈਨੂੰ ਕੁਝ ਨਹੀ ਕਹਿੰਦੀ ।।੧੯।।
੪੦– ਰਾਜਾ ਕਹਿੰਦਾ ਹੈ ਕਿ ਤੂੰ ਮੈਨੂੰ ਭੇਦ ਵਾਲੀ ਗੱਲ ਦੱਸ ਦੇਹ ।
੪੧– ਐ ਰੋਸ਼ਨ ਰਾਇ ਤੂੰ ਹਿਰਦੇ ਵਿਚ ਸੰਕੋਚ ਨਾਂ ਕਰ ।
੪੨– ਮੈਂ ਤੇਰੀ ਕਹੀ ਗੱਲ ਆਪਣੇ ਹੀ ਦਿਲ ਵਿਚ ਰਖਾਂਗਾ ।
੪੩– ਕਿਸੇ ਹੋਰ ਦੂਜੇ ਵਿਅਕਤੀ ਕੋਲ ਨਹੀ ਦੱਸਾਂਗਾ ।।੨੦।।
੪੪– ਲੌ ਰਾਜਾ ਜੀ ਸੁਣੋ ਮੈਂ ਦੱਸਦੀ ਹਾਂ ਪਰ ਕਿਸੇ ਹੋਰ ਨੂੰ ਭੇਦ ਨਹੀ ਦੇਣਾ ।
੪੫– ਜੋ ਕੁਛ ਸਾਸਤ੍ਰ ਸਿਮ੍ਰਿਤੀਆਂ ਤੇ ਬੇਦ ਕਹਿੰਦੇ ਹਨ ।।੨੧।।
੪੬– ਜਿਸ ਥਾਂ ਸਾਧ ਨੂੰ ਚੋਰ ਕਹਿਕੇ ਲੋਕ ਗੁੱਸੇ ਹੋ ਕੇ ਮਾਰਦੇ ਹਨ ।

ਕਰ ਦਿਤੇ । ਜਿਸ ਸਖੀ ਨੇ ਆਪਣੇ ਕੰਤ ਨੂੰ ਰਿਝਾ ਲਿਆ ਹੈ ਉਹ ਦੂਜੀ ਸਖੀ ਨੂੰ ਪਤੀ ਦੀ ਪ੍ਰਸੰਨਤਾ ਦਾ ਨੁਸਖਾ ਦੱਸਦੀ ਹੈ. ਅਤੇ ਕਹਿੰਦੀ ਹੈ ਕਿ ਐ ਸਖੀਏ ਸੁਣ ਮੈਂ ਤੈਨੂੰ ਦੱਸਾਂ ਪ੍ਰਭੂ ਦੇ ਮਿਲਾਪ ਦੀਆਂ ਨਿਸ਼ਾਨੀਆਂ । ਪਹਿਲਾਂ ਤਾਂ ਲੋਕ ਲਾਜ ਨੂੰ ਤਯਾਗ ਕੇ ਮਨ ਤੇ ਤਨ (ਰੰਗ ਰਾਏ) ਵਾਂਗ ਪਤੀ ਦੇ ਹਵਾਲੇ ਕਰ ਦੇਹ । ਅਤੇ ਫੇਰ ਉਹ ਕੰਮ ਕਰੋ ਜੋ ਪਤੀ ਦੇ ਪਸੰਦ ਹੋਵੇ ਜਦੋਂ ਪਤੀ ਪ੍ਰਸੰਨ ਹੋਵੇਗਾ ਫੇਰ ਉਹ ਜਦੋਂ ਪਤੀ ਦੇ ਅੰਕ ਵਿਚ ਜਾ ਬੈਠੇਗੀ ਤਾਂ ਉਹ ਸੁਭਾਗ ਸੁਹਾਗਣ ਕੁਹਾਣ ਦੀ ਹੱਕਦਾਰ ਹੈ । ਪਰ ਅਹੰਕਾਰ ਪਤੀ ਨੂੰ ਕੋਈ ਥਾਂ ਨਹੀ ਮਿਲਦਾ. ਉਹ ਪਿਛੋਂ ਪਛਤਾਂਦੀ ਹੈ ਜਦੋਂ ਉਮਰ ਰੂਪੀ ਰਾਤ ਵਿਹਾ ਜਾਂਦੀ ਹੈ. ਅਤੇ ਆਪਣੇ ਮਨ ਮਾਨੀਆਂ ਕਰਨ ਵਾਲੀ ਨਿਕਰਮਣ ਦੁਖਾਂ ਨੂੰ ਪਾਉਂਦੀ ਹੈ । ਰੋਸ਼ਨ ਰਾਇ – ਪਤੀ ਦੀ ਪ੍ਰਾਪਤੀ ਕਰਨ ਲਈ ਕਿਵੇਂ ਸਫਲ ਹੋਈ ਅਤੇ ਉਸਨੇ ਆਪਣੀ ਜਾਤ ਪਤੀ ਦੇ ਹਵਾਲੇ ਕਰਕੇ ਕਿਵੇਂ ਉਸ ਦੇ ਮਨ ਨੂੰ ਜਿਤਿਆ. ਕਿਸ ਹੋਸ਼ ਹਵਾਸ ਦੇ ਨਾਲ ਸੁਘੜ ਪਤੀ ਦੀ ਪ੍ਰਾਪਤੀ ਕਰਕੇ ਸੁਖਮਈ ਜੀਵਨ ਹਾਸਲ ਕੀਤਾ ? ਇਹ ਸਾਰੇ ਸੁਗੰਦਿਤ ਇਕ ਸਫਲ ਸੁਹਾਗਣਿ ਦਾ ਸੀਨ ਪੇਸ਼ ਕਰਦੇ ਹਨ –

ਸਾ ਗੁਣਵੰਤੀ ਸਾ ਵਡ ਭਾਗਣਿ ।। ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ।।
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ।।੨।।
ਅਚਾਰਵੰਤਿ ਸਾਈ ਪਰਧਾਨੇ ।।
ਸਭ ਸਿੰਗਾਰ ਬਣੇ ਤਿਸੁ ਗਿਆਨੇ ।।
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ।।੩।।
ਮਹਿਮਾ ਤਿਸ ਕੀ ਕਹਣੁ ਨ ਜਾਏ।। ਜੋ ਪਿਰਿ ਮੇਲਿ ਲਈ ਅੰਗਿ ਲਾਏ ।।
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ।।
ਜਨ ਨਾਨਕ ਪ੍ਰੇਮ ਸਾਧਾਰੀ ਜੀਉ ।।੪।।ਪੰ:੯੭–੯੮।।ਮ:੫।।

੧ਤੁਰਤੁ ਧਰਨਿ ਤਿਹ ਠੌਰ ਕੀ ਧਸਕਿ ਰਸਾਤਲ ਜਾਇ ॥੨੨॥ ਚੌਪਈ ॥ ੨ਜੋ ਸਾਸਤ੍ਰ ਸਿੰਮ੍ਰਿਤਨ ਸੁਨਿ ਪਾਈ ॥ ੩ਸੋ ਕੌਤਕ ਦੇਖਨ ਕਹੱ ਆਈ ॥ ੪ਦੇਖੋ ਕਹਾ ਇਹ ਠਾਂ ਅਬ ਹ੍ਵੈਹੈ ॥ ੫ਫਟਿ ਹੈ ਧਰਨਿ ਕਿ ਨਹਿ ਫਟਿ ਜੈ ਹੈ ॥੨੩॥ ਦੋਹਰਾ ॥ ੬ਜੁ ਕਛੁ ਕਥਾ ਸ੍ਰਵਨਨ ਸੁਨੀ ਸੁ ਕਛੁ ਕਹੀ ਤੁਯ ਦੇਵ ॥ ੭ਅਪਨੇ ਚਿਤ ਮੈ ਰਾਖਿਯੋ ਕਿਸੂ ਨ ਦੀਜਹੁ ਭੇਵ ॥੨੪॥ ੮ਸੁਨਤ ਬਚਨ ਤਾਂ ਕੇ ਨ੍ਰਿਪਤਿ ਨਿਕਟਿ ਬੋਲਿ ਤਿਹ ਲੀਨ ॥ ੯ਸਯਾਮ ਸਾਹ ਕੋ ਪੁਤ੍ਰ ਲਖਿ ਤੁਰਤੁ ਬਿਦਾ ਕਰ ਦੀਨ ॥੨੫॥ ੧੦ਦੁਹਿਤਾ ਦਈ ਵਜੀਰ ਕੀ ਹੈ ਗੈ ਦਏ ਅਨੇਕ ॥ ੧੧ਪਤਿ ਕੀਨੋ ਛਲਕੈ ਤੁਰਤੁ ਬਾਰ ਨ ਬਾਂਕ੍ਯੋ ਏਕ ॥੨੬॥ ਚੌਪਈ ॥ ੧੨ਝੂਠਾ ਤੇ ਸਾਚਾ ਕਰਿ ਡਾਰ੍ਯੋ ॥ ੧੩ਕਿਨਹੂੰ ਭੇਦ ਨ ਹ੍ਰਿਦੈ ਬਿਚਾਰ੍ਯੋ ॥ ੧੪ਸਾਮ ਦੇਸ ❖ ਲੈ ਤਾਹਿ ਸਿਧਾਈ ॥ ੧੫ਤੇਗ ਤਰੇ ਤੇ ਲਯੋ ਬਚਾਈ ॥੨੭॥ ਦੋਹਰਾ ॥ ੧੬ਅਤਿਭੁਤ ਗਤਿ ਬਨਿਤਾਨ ਕੀ ਜਿਹ ਨ ਸਕਤ ਕੋਊ ਪਾਇ ॥ ੧੭ਭੇਦ ਹਾਥ ਆਵੈ ਨਹੀਂ ਕੋਟਿਨ ਕਿਯੇ ਉਪਾਇ ॥੨੮॥੧॥

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਛਿਆਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ॥੬੬॥੧੧੭੦॥ਅਫਜੂੰ॥

ਚੌਪਈ ॥ ੧੮ਦੱਛਿਨ ਦੇਸ ਬਿਚੱਛਨ ਨਾਰੀ ॥ ੧੯ਜੋਗੀ ਗਏ ਭਏ ਘਰ ਬਾਰੀ ॥ ੨੦ਚਤਰ ਸਿੰਘ ਰਾਜਾ ਤਹ ਭਾਰੋ ॥ ੨੧ਚੰਦ੍ਰ ਬੰਸ ਮੈਂ ਰਹੈਂ ਉਜਿਯਾਰੋ ॥੧॥ ੨੨ਹੈ ਗੈ ਰਥ ਪੈਦਲ ਬਹੁ ਵਾ ਕੇ ॥ ੨੩ਔਰ ਭੂਪ ਕੋਊ ਤੁਲਿ ਨ ਤਾਂ ਕੇ ॥ ੨੪ਰੂਪ ਕਲਾ ਤਾਂ ਕੀ ਬਰਨਾਰੀ ॥ ੨੫ਜਨੁ ਰਤ ਪਤਿ ਤੇ ਭਈ ਕੁਮਾਰੀ ॥੨॥ ੨੬ਅਧਿਕ ਰਾਵ ਤਾਂ ਕੇ ਬਸਿ ਰਹੈ ॥ ੨੭ਜੋ ਵਹੁ ਮੁਖ ਤੇ ਕਹੈ ਸੁ ਕਹੈ ॥ ੨੮ਰੂਪਮਤੀ ਤਿਹ ਤ੍ਰਾਸ ਨ ਡਰੈ ॥ ੨੯ਜੋ ਚਿਤਿ ਭਾਵੈ ਸੋਈ ਕਰੈ ॥੩॥ ਦੋਹਰਾ ॥ ੩੦ਇਕ ਦਿਨ ਬੈਠੇ ਤ੍ਰਿਯਨ ਮੈ ਹੋਡ ਪਰੀ ਤਿਨ ਮਾਹਿ ॥ ੩੧ਪਿਯ ਦੇਖਤ ਕੋਊ ਜਾਰ ਸੋ ਭੋਗ ਸਕਤ ਕਰਿ ਨਾਹਿ ॥੪॥ ਚੌਪਈ ॥ ੩੨ਰਾਨੀ ਬਾਤ ਚਿੱਤ ਮੈ ਰਾਖੀ॥ ੩੩ਮੁਖ ਤੇ ਕਛੂ ਨ ਤਿਹ ਠਾਂ ਭਾਖੀ॥ ੩੪ਏਕ ਦੋਇ ਜਬ ਮਾਸ ਬਿਤਾਯੋ ॥ ੩੫ਆਨਿ ਰਾਵ ਸੋ ਬਚਨ ਸੁਨਾਯੋ ॥੫॥ ੩੬ਸੁਨੁ ਨ੍ਰਿਪ ਮੈ ਸਿਵ ਪੂਜਨ ਗਈ ॥ ੩੭ਥਾਨੀ ਮੋਹਿ ਤਹਾ ਤੇ ਭਈ ॥ ੩੮ਏਕ ਬਾਤ ਐਸੀ ਬਹਿ ਜੈਹੈ ॥ ੩੯ਸਭ ਕੋ ਭੋਗ ਕਰਤ ਦ੍ਰਿਸਟੈ ਹੈ ॥੬॥ ਦੋਹਰਾ ॥ ੪੦ਜੋ ਕਛੁ ਮੋਹਿ ਸਿਵਜੂ ਕਹਯੋ ਸੁ ਕਛੁ ਕਹਯੋ ਤੁਹਿ ਦੇਵ ॥ ੪੧ਚਿਤ ਅਪਨੇ ਮੈ ਰਾਖਿਯਹੁ ਕਿਸੂ ਨ ਦੀਜਹੁ ਭੇਵ ॥੭॥ ੪੨ਐਸੇ ਨ੍ਰਿਪ ਸੋ ਭਾਖ ਕੈ ਦਿਨ ਦ੍ਵੈ ਚਾਰਿ ਬਿਤਾਇ ॥ ੪੩ਸਕਲ ਕੋਠਰਿਨ ਤੇ ਲਏ ਸਭਹੀ ਜਾਰ ਬੁਲਾਇ ✡︎ ॥੮॥ ੪੪ਆਪਨ ਸੌ ਲੌਡੀਯਨ ਸੋਂ

❖ਸਾਮ ਦੇਸ ਏਸ਼ੀਆ ਦਾ ਇਕ ਭਾਗ ਹੈ ਜੋ ਚਾਰ ਸੌ ਮੀਲ ਲੰਮਾ ਤੇ ੧੫੦ ਮੀਲ ਚੌੜਾ ਹੈ ਇਸ ਦੇ ਦੱਖਣ ਅਰਬ–ਪੱਛਮ–ਐਡੀ ਟ੍ਰੇਨੀਆ ਸਮੁੰਦ੍ਰ ਹੈ ਦਮਿਸਕ ਦੇਸ ਦਾ ਪ੍ਰਧਾਨ ਨਗਰ ਹੈ ॥

✡︎ਉਪਰ ਇੱਕ ਸੁਘੜ ਇਸਤ੍ਰੀ ਤੇ ਬਹਾਦੁਰ ਸਾਹਿਬਜ਼ਾਦੇ ਦਾ ਸੀਨ ਦਿਖਾਕੇ ਉਸ ਤੇ ਪਰਦਾ ਪਾ ਕੇ ਇੱਕ ਦੁਰਾਚਾਰੀ ਇਸਤ੍ਰੀ ਰੂਪ ਕਲਾ ਅਤੇ ਆਪਣੀ ਸੂਝ ਦੀ ਕੋਠੀ ਤੋ ਖਾਲੀ ਚਤੁਰ ਸਿੰਘ ਦਾ ਪ੍ਰਕਰਣ ਦਰਸਾਉਂਦੇ ਹਨ, ਜਿਸ ਨੂੰ ਆਪਣੀ ਕੋਈ ਸੂਝ ਨਹੀ ਕਿ ਕੀ ਆਹ ਕੁਕਰਮ ਕਿਵੇਂ ਹੋ ਸਕਦੇ ਹਨ ਅਤੇ ਇਤਨੀ ਅਨ੍ਹੀ ਸ਼ਰਧਾ ਕਿ ਸ਼ਿਵਜੀ ਭੋਲੇ ਨਾਥ ਕੀ ਇਹੋ ਭਾਨ ਮਤੀਏ ਵਾਲੇ ਕਰਤਵ ਕਰਨ ਦੇ ਆਦੀ ਹਨ ਇਹੋ ਜਿਹੇ ਪ੍ਰਕਰਣ ਕਈ ਹੋਰ ਅੱਗੇ ਵੀ ਆਉਣਗੇ । ਜਿਨਾਂ ਦਾ ਮਤਲਬ ਹੈ ਕਿ ਨਿਰਾ ਅੰਧ ਵਿਸ਼ਵਾਸੀ ਹੋ ਕੇ ਕਪਟ ਦੇ ਅਧੀਨ ਸਤ ਬਚਨੀ ਹੋ ਕੇ ਨਹੀਂ ਰਹਿਣਾ ਚਾਹੀਦਾ । ਇਹੋ ਜਿਹਾ ਪੁਰਸ਼ ਜੀਵਨ ਖੇਤਰ ਵਿਚ ਹਮੇਸ਼ਾਂ ਨਿਹਕਾਮੀ ਤੇ ਅਸਫਲ ਬਗੈਰਤ ਹੋ ਕੇ ਰਹਿ ਜਾਂਦਾ ਹੈ, ਜਿਨ੍ਹਾਂ ਨੂੰ ਕਿਸੇ ਵੇਲੇ ਆਮ ਤੌਰ ਪਰ ਮਨੇ ਮਾਜਰੇ ਦੇ ਜਗੌਰ ਕਿਹਾ ਜਾਂਦਾ ਸੀ । ਅੱਜਕਲ ਤਾਂ ਓਹ ਮਨੀ ਮਾਜਰਾ ਨਹੀਂ ਰਿਹਾ ਸਗੋ ਚੰਡੀਗੜ੍ਹ ਰਾਜਧਾਨੀ ਦਾ ਹਿੱਸਾ ਬਣ ਗਿਆ ਹੈ । ਪਰ ਅਸੀ ਉਨੀਵੀ ਸਦੀ ਦੀ ਚੜ੍ਹਤ ਵੇਲੇ ਵੀ ਉਸਦੇ ਚੰਗੇ ਦਰਸ਼ਨ ਕਰੇ ਹਨ । ਉਥੇ ਉਹਨਾਂ ਦਿਨਾਂ ਵਿਚ ਵਧੀਆਂ ਕਿਸਮ ਦਾ (ਚਹੋੜਾ) ਪ੍ਰਸਿਧ ਹੁੰਦਾ ਸੀ ਜੋ ਝਾੜ ਕੇ ਬੋਹਲ ਲਾਇਆ ਗਿਆ ਅਤੇ ਰਾਤ ਨੂੰ ਇੱਕ ਇੱਕ ਜੱਗਰ ਉਸ ਦੀ ਰਾਖੀ ਲਈ ਉਸਦੇ ਕੋਲ ਮੰਜਾ ਡਾਹ ਕੇ ਪੈ ਗਿਆ ਕਿ ਸਵੇਰੇ ਬੋਰੀਆਂ ਭਰ ਲਵਾਂਗੇ । ਰਾਤ ਨੂੰ ਕੁਝ ਇਕ ਜਾਂ ਦੋ ਚੋਰ ਆ ਗਏ ਅਤੇ ਚਹੋੜਾ ਬੋਰੀਆਂ ਵਿਚ ਪਾਉਣ ਲੱਗ ਗਏ । ਜੱਗਰ ਨੇ ਉਠਕੇ ਰੋਕਣ ਦਾ ਰੌਲਾ ਪੌਣ ਦਾ ਜਤਨ ਕੀਤਾ ਪਰ ਚੋਰ ਨੇ ਕਹਿ ਦਿਤਾ ਕਿ ਤੈਨੂੰ ਦੇਵੀ ਦੀ ਸੌਂਹ ਲੱਗੇ ਜੇ ਤੂੰ ਬੋਲਿਆ । ਬਸ ਦੇਵੀ ਦੀ ਸੌਂਹ ਸੁਣਕੇ ਜੱਗਰ ਚੁੱਪ ਕਰਕੇ ਪੈ ਗਿਆ ਤੇ ਚੋਰ ਆਰਾਮ ਨਾਲ ਸਾਰਾ ਚਹੋੜਾਂ ਬੋਰੀਆਂ ਵਿਚ ਭਰ ਕੇ ਲੈ ਗਿਆ । ਸਵੇਰ ਹੋਈ ਘਰ ਦੇ ਆ ਕੇ ਪੁੱਛਣ ਲੱਗੇ ਕਿ ਚਹੋੜਾਂ ਕਿਥੇ ਗਿਆ ਤਾਂ ਅੱਗੋ ਜੱਗਰ ਨੇ ਉਤੱਰ ਦਿਤਾ ਕਿ –

੧- ਉਸ ਸਮੇ ਉਸ ਥਾਂ ਦੀ ਧਰਤੀ ਧੱਸ ਕੇ ਪਤਾਲ ਨੂੰ ਚੱਲੀ ਜਾਂਦੀ ਹੈ ਭਾਵ ਗਰਕ ਹੋ ਜਾਂਦੀ ਹੈ ।।੨੨।।

੨- ਜੋ ਮੈਂ ਸਾਸਤ੍ਰਾਂ ਤੇ ਸਿਮ੍ਰਤੀਆਂ ਵਿਚ ਸੁਣਿਆ ਹੈ।

੩- ਸੋ ਮੈਂ ਉਹ ਕੌਤਕ ਦੇਖਣ ਵਾਸਤੇ ਆਈ ਹਾਂ।

੪- (ਤੇਰੇ ਦੂਤ ਇਸ ਰਾਜ ਕੁਮਾਰ ਨੂੰ ਬਿਨਾਂ ਦੋਸ਼ ਕਤਲ ਕਰਨ ਲੱਗੇ ਹਨ ।)
ਮੈਂ ਦੇਖਾਂਗੀ ਕਿ ਇਸ ਜਗ੍ਹਾ ਹੁਣ ਕੀ ਹੋਵੇਗਾ ।

੫- ਮੈਂ ਦੇਖਾਂਗੀ ਕਿ ਧਰਤੀ ਫਟਦੀ ਹੈ ਕਿ ਨਹੀ ।।੨੩।।

੬- ਜੋ ਮੈਂ ਕੰਨੀ ਸੁਣਿਆ ਸੁ ਮੈਂ ਤੁਹਾਨੂੰ ਕਹੀ ਹੈ ਦੇਵ ਰਾਇ

੭- ਇਹ ਗੱਲ ਆਪਣੇ ਹੀ ਪਾਸ ਰੱਖਣੀ ਕਿਸੇ ਨੂੰ ਭੇਦ ਨਹੀ ਦੇਣਾ ।।੨੪।।

੮- ਉਸ ਦੇ ਇਹ ਬਚਨ ਸੁਣਕੇ ਰਾਜਾ ਪ੍ਰਭਾਵਤ ਹੋ ਗਿਆ ਅਤੇ ਸਿਆਮ ਦੇ ਰਾਜੇ ਦੇ ਪੁਤ੍ਰ ਨੂੰ ਕੋਲ ਬੁਲਾ ਲਿਆ ।

੯- ਅਤੇ ਸਿਆਮ ਦੇ ਰਾਜੇ ਦਾ ਪੁੱਤ੍ਰ ਜਾਣ ਕੇ ਝੱਟ ਰਿਹਾਅ ਕਰ ਦਿਤਾ ।।੨੫।।

੧੦- ਨਾਲ ਉਸ ਨੂੰ ਵਜੀਰ ਦੀ ਪੁਤ੍ਰੀ ਵੀ ਸੌਂਪ ਦਿਤੀ ਅਤੇ ਹਾਥੀ ਘੋੜੇ ਅਨੇਕ ਦਹੇਜ ਵਜੋਂ ਦੇ ਦਿਤੇ ।

੧੧- ਐਸਾ ਛਲ ਕਰਕੇ ਸਿਆਮ ਦੇਸ਼ ਦੇ ਰਾਜੇ ਦੇ ਪੁਤ੍ਰ ਸੁਮਤ ਸੈਨ ਨੂੰ ਪਤੀ ਬਣਾ ਲਿਆ ਇਕ ਵਾਲ ਵੀ ਵਿੰਗਾ ਨਹੀ ਹੋਣ ਦਿੱਤਾ । ।।੨੬।।

੧੨- ਲੋਗਾਂ ਭਾਣੇ ਉਸ ਵੇਲੇ ਉਹ ਕਸੂਰ ਵਾਰ ਸੀ ਦੰਡ ਦਾ ਹੱਕਦਾਰ ਸੀ. ਪਰ ਰੂਪ ਰਾਇ ਦੀ ਦਲੀਲ ਦੇ ਅੰਗੇ ਝੁਕ ਕੇ ਝੂਠੇ ਤੋਂ ਸੱਚਾ ਸਾਬਤ ਕਰ ਵਿਖਾਇਆ ।

੧੩- ਕੋਈ ਦਿਲ ਵਿਚ ਇਸ ਭੇਦ ਨੂੰ ਨਾ ਵਿਚਾਰ ਸਕਿਆ ।

੧੪- ਨਾਲ ਲੈ ਕੇ ਸਾਮ ਦੇਸ਼ ਨੂੰ ਤੁਰ ਗਈ ।

੧੫- ਸਾਹਜ਼ਾਦੇ ਨੂੰ ਤਲਵਾਰ ਦੇ ਵਾਰ ਹੇਠੋਂ ਬਚਾ ਲਿਆ ।।੨੭।।

੧੬- ਕਿਉਂ ਨਾ ਕਿਹਾ ਜਾਵੇ ਕਿ ਇਹੋ ਜਿਹੀਆਂ ਇਸਤ੍ਰੀਆਂ ਦੀ ਅਸਚਰਜ ਲੀਲਾ ਹੈ ਜਿਸ ਨੂੰ ਕੋਈ ਨਹੀ ਜਾਣ ਸਕਦਾ ।

੧੭- ਭਾਵੇਂ ਕ੍ਰੋੜਾਂ ਉਪਾਇ ਕਰੋ ਪਰ ਇਹਨਾਂ ਦਾ ਭੇਦ ਹਥ ਨਹੀ ਆਉਂਦਾ ।

<u>ਇਥੇ ੬੬ਵਾਂ ਪ੍ਰਕਰਣ ਸਮਾਪਤ ਹੈ । ੬੬।।੧੧੭੦।।ਅਫਜੂੰ</u>

੧੮- ਦੱਖਣ ਦੇਸ਼ ਵਿਚ ਵਧੀਆ ਚੱਤ੍ਰ ਇਸਤ੍ਰੀਆਂ ਹਨ ।

੧੯- ਜਿਥੇ ਕਈ ਲੋਕ ਤਾਂ ਜੋਗੀ ਹੋ ਕੇ ਘਰ ਬਾਰ ਛੱਡ ਗਏ ਅਤੇ ਕਈ ਆਪੋ ਆਪਣੇ ਘਰੀ ਵੱਸਦੇ ਹਨ ।

੨੦- ਉਥੇ ਇਕ ਬੜਾ ਪ੍ਰਤਾਪੀ ਚਤ੍ਰ ਸਿੰਘ ਰਾਜਾ ਸੀ ।

੨੧- ਜਿਹੜਾ ਚੰਦ੍ਰ ਬੰਸ ਦਾ ਰੋਸ਼ਨ ਮੁਨਾਰਾ ਸੀ ।।੧।।

੨੨- ਹਾਥੀ, ਘੋੜੇ, ਰਥ, ਤੇ ਪੈਦਲ ਚਤਰੰਗਨੀ ਸੈਨਾ ਉਸਦੇ ਪਾਸ ਸੀ ।

੨੩- ਹੋਰ ਕੋਈ ਰਾਜਾ ਉਸਦੀ ਤੁਲਨਾ ਨਹੀ ਸੀ ਰੱਖਦਾ ।

੨੪- ਰੂਪ ਕਲਾ ਉਸ ਦੀ ਇਸਤ੍ਰੀ ਸੀ ਜੋ ਉਸਦੇ ਘਰ ਵੱਸਦੀ ਸੀ ।

੨੫- ਜਿਸ ਦਾ ਜੋਬਨ ਐਉ ਝਲਕਦਾ ਸੀ ਜਿਵੇਂ ਕੇ ਪਤੀ ਦੀ ਸੇਜਾ ਤੋਂ ਅਜੇ ਕੰਵਾਰੀ ਹੀ ਹੈ ।।੨।।

੨੬- ਰਾਜਾ ਵੀ ਬਹੁਤਾ ਕਰਕੇ ਉਸਦੇ ਵਸ ਵਿਚ ਹੀ ਰਹਿੰਦਾ ਸੀ ।

੨੭- ਜੋ ਵੀ ਰਾਣੀ ਮੁੱਖ ਤੋਂ ਕਹਿੰਦੀ ਉਹੀ ਰਾਜਾ ਕਰਦਾ ।

੨੮- ਰੂਪ ਮਤੀ ਵੀ ਆਜਾਦ ਹੋ ਗਈ ਉਹ ਰਾਜੇ ਦਾ ਕੋਈ ਭੈ ਨਹੀ ਸੀ ਮੰਨਦੀ ।

੨੯- ਜੋ ਉਸਦੇ ਚਿਤ ਵਿਚ ਫੁਰਨਾ ਫੁਰੇ ਉਹ ਕਰ ਲੈਂਦੀ ।।੩।।

੩੦- ਇਕ ਦਿਨ ਇਸਤ੍ਰੀਆਂ ਇਕੱਠੀਆਂ ਹੋਈਆਂ ਬੈਠੀਆਂ ਵਿਚ ਬਹਿਸ ਚਲ ਪਈ ।

੩੧- ਉਹ ਇਹ ਕਿ ਕੋਈ ਇਸਤ੍ਰੀ ਆਪਣੇ ਪਤੀ ਦੇ ਦੇਖਦੇ ਅਰਥਾਤ ਸਾਹਮਣੇ ਕਿਸੇ ਦੂਜੇ ਪੁਰਸ਼ ਨਾਲ ਸੁਮੇਲ ਨਹੀ ਕਰ ਸਕਦੀ * ।੪।।

੩੨- ਰਾਣੀ ਨੇ ਇਹ ਗੱਲ ਸੁਣ ਕੇ ਚਿਤ ਵਿਚ ਟਕਾਕੇ ਰੱਖ ਲਈ ।

੩੩- ਮੂੰਹ ਤੋ ਕਿਸੇ ਨੂੰ ਕੁਝ ਨਾ ਕਿਹਾ ।

੩੪- ਜਦੋ ਇਕ ਦੋ ਮਹੀਨੇ ਇਸ ਗੱਲ ਨੂੰ ਹੋਇਆਂ ਬੀਤ ਗਏ ।

੩੫- ਤਾਂ ਰਾਜੇ ਨੂੰ ਆ ਕੇ ਕਹਿਣ ਲੱਗੀ ।।੫।।

੩੬- ਸੁਨੋ ਰਾਜਾ ਜੀ ਮੈਂ ਸ਼ਿਵ ਜੀ ਦੀ ਪੂਜਾ ਕਰਨ ਗਈ ।

੩੭- ਉਥੇ ਮੈਨੂੰ ਅਕਾਸ਼ ਬਾਣੀ ਹੋਈ ਇਹ ਕਿ

੩੮- ਉਥੇ ਇਕ ਬਾਤ ਮੈਨੂੰ ਅਸਰਜ ਇਹ ਦਿਸੀ ।

੩੯- ਕਿ ਉਥੇ ਸਭ ਇਸਤ੍ਰੀਆਂ ਕਿਸੇ ਨਾ ਕਿਸੇ ਪੁਰਸ਼ ਨਾਲ ਭੋਗ ਕਰਦੀਆਂ ਦਿਖਾਈ ਦਿੰਦੀਆਂ ਹਨ ।।੬।।

੪੦- ਜੋ ਕੁਝ ਮੈਨੂੰ ਸ਼ਿਵਜੀ ਨੇ ਕਿਹਾ ਉਹੀ ਕੁਝ ਮੈਂ ਇਹ ਤੁਹਾਨੂੰ ਦੱਸਿਆ ਹੈ ।

੪੧- ਇਸ ਗੱਲ ਨੂੰ ਆਪਣੇ ਹੀ ਚਿਤ ਵਿਚ ਰੱਖਣਾ ਕਿਸੇ ਨੂੰ ਦੱਸਣਾ ਨਹੀ ।।੭।।

੪੨- ਇਸ ਤਰ੍ਹਾਂ ਰਾਜੇ ਨੂੰ ਕਹਿਕੇ ਦੋ ਚਾਰ ਦਿਨ ਲੰਘਾ ਦਿਤੇ ।

੪੩- ਸਾਰੇ ਕੋਠਿਆਂ ਵਿਚ ਰਹਿੰਦੇ ਸਾਰੀਆਂ ਤੀਵੀਆਂ ਦੇ ਯਾਰ ਬੁਲਾ ਲਏ ।।੮।।

੪੪- ਆਪਣੇ ਨਾਲ ਵੀ ਅਤੇ ਲੌਂਡੀਆਂ ਨਾਲ ਵੀ

☞ ਦੇਵੀ ਦੀ ਸੌਂਹ ਦੇ ਗਏ ਚਰੋੜਾ ਚੋਰ ਲੈ ਗਏ ।
ਸੋ ਸਾਨੂੰ ਇਹੋ ਜਿਹੇ ਜੱਗਰ ਬਣਕੇ ਰੂਪ ਕਲਾ ਜਿਹੇ ਲੋਕਾਂ ਤੋਂ ਚੈਤੰਨ ਹੋ ਕੇ ਰਹਿਣਾ ਚਾਹੀਦਾ ਹੈ ਇਸ ਅੰਧ ਵਿਸ਼ਵਸ ਤੋਂ ਬਾਹਰ ਹੋ ਕੇ ਪ੍ਰਕਾਸ਼ ਦਾ ਸਹਾਰਾ ਲੈ ਕੇ ਹੀ ਜੀਵਨ ਜਾਂਚ ਸਿੱਖਣੀ ਚਾਹੀਦੀ ਹੈ । ਜੇਹੜੇ ਸਾਡੇ ਪ੍ਰਮੁਖ ਵਿਰੋਧੀ ਸੱਜਣ ਭੋਗ ਵਿਲਾਸ ਦੇ ਲਿਬਾਸ ਹੇਠ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਤੇ ਟੀਕੇ ਟਿਪਣੀਆਂ ਤਾਂ ਕਰਦੇ ਹਨ ਜੋ ਸਿਖਿਆ ਦਾ ਬਿਭੂਤੀ ਸਮੱਗਰ ਹੈ ਪਰ ਉਹ ਇਹਨਾਂ ਰੋਜ ਦੇ ਛੱਪਣ ਵਾਲੇ ਫੋਟੋਆ ਸਮੇਤ ਫਿਲਮੀ ਤੇ ਦੂਰ ਦਰਸਨ ਬਾਰੇ ਕੀ ਸੋਚਦੇ ਹਨ ? ਇਹ ਉਹਨਾ ਭੇਦ ਨਹੀ ਦਸਿਆ। ਇਥੇ ਮੈ ਸਿਰਫ ਇਕ ਅਖਬਾਰ ਦੇ ਇਕ ਲੇਖ ਦੀ ਨਿਕੀ ਜਿਹੀ ਤਰਾਸਨਾ ਦਾ ਥੋੜਾ ਜਿਹਾ ਹਿਸਾ ਪੇਸ਼ ਕਰਨਾ ਮੰਜੂ ਸਮਝਦਾ ਹਾਂ। ਦੇਖੋ ਟ੍ਰਿਵਿਊਨ ੧੪ ਮਈ ੧੯੯੩-ਲੇਖਕ ਐਸ.ਅਸ਼ੋਕ ਭੌਰਾ ।ਭੋਗ ਸ਼ਬਦ ਤਾਂ ਇਕ ਪਵਿਤ੍ਰ ਸ਼ਬਦ ਹੈ ਕਿਉਕਿ ਹਰੇਕ ਪਵਿਰਤ ਧਾਰਮਿਕ ਗ੍ਰੰਥ ਦੀ ਸਮਾਪਤੀ ਨੂੰ ਭੋਗ ਪਾਇਆ ਕਹਿਕੇ ਸਨਮਾਨਿਆ ਜਾਂਦਾ ਹੈ । ਹਰੇਕ ਪਦਾਰਥ ਦੇ ਛਕਣ ਨੂੰ ਭੋਗ ਲਾਉਣਾ ਕਿਹ ਜਾਂਦਾ ਹੈ ਹਰੇਕ ਇਸ਼ਟਦੇਵ ਦੀ ਮਾਨਤਾ ਸਮੇ ਉਸ ਦੇ ਅੱਗੇ ਪੂਜਨ ਸਮਗਰੀ ਜਾਂ ਪਦਾਰਥ-ਜਿਵੇਂ ਜਾਂ ਕੜਾਹ ਪ੍ਰਸਾਦਿ ਜਾਂ ਲੰਗਰ ਤਿਆਰ ਕਰਕੇ ਪਹਿਲੋ ਗੁਰਦੇਵ ਅਰਥਾਤ ਇਸ਼ਟਦੇਵ ਨੂੰ ਭੋਗ ਲਵਾਇਆ ਜਾਂਦਾ ਹੈ । ਪ੍ਰਭੂ ਪ੍ਰਾਪਤੀ ਲਈ ਵੀ ਮਹਾਂ ਬਚਨ ਹੈ - ਕਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ।।ਪੰ:੨੧।ਮ:੧। ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਵਿਲਾਸ । ਪੰ:੧੪੨।ਮ:੧। ਭੋਗ ਵਿਲਾਸ ਤਾਂ ਗੁਰਮਤਿ ਦਾ ਅੰਗ ਹੈ । ਪਰ (ਬਲਾਤਕਾਰ) ਨੂੰ ਕਿਹੜੀ ਮੁਬਾਰਕ ਸੀਟ ਰਿਜਰਬ ਕਰੋਗੇ ? ਹਾਂ ਅਸੀਂ ਅਖਬਾਰ ਦੇ ਅਹਵਾਲੇ ਦੀ ਗਲ ਕਰ ਰਹੇ ਸੀ । ਫਿਲਮ ਬਹਾਰ ਆਨੇ ਤੱਕ ਇਕ ਜਵਾਨ ਨਸ਼ੀਲੇ ਪਦਾਰਥਾ ਦੀ ਆੜ ਵਿਚ ਅਭਿਨੇਤਰੀ ਨਾਲ ਬਲਾਤਕਾਰ ਕਰਦਾ ਹੈ । ਅੱਗੇ ਚਲਕੇ ਅਭਿਨੇਤਰੀ ਦਾ ਵਿਵਿਹਾਰ ਏਨਾ ਸਾਧਾਰਨ ਹੈ ਕਿ ਅਹਿਸਾਸ ਨਹੀਂ ਹੁੰਦਾ ਕਿ ਉਹਦੇ ਨਾਲ ਕਦੇ ਕੋਈ ਅਜਿਹੀ ਤਰਾਸਦੀ ਵੀ ਹੋਈ ਹੈ । ਵਿਆਹ ਤੋਂ ਬਾਅਦ ਜਦੋਂ ਅਭਿਨੇਤਰੀ ਅਚਾਨਕ ਬਲਾਤਕਾਰੀ ਤੋਂ ਆਪਣਾ ਬਦਲਾ ਲੈਣ ਲਗਦੀ ਹੈ ਤਾਂ ਇੰਨ੍ਹਾਂ ਬਦਲੀਆਂ ਹੋਈਆ ਪ੍ਰਸਥਿਤੀਆਂ ਦੇ ਕਾਰਨ ਨਾਇਕਾ ਤੋਂ ਖਲਨਾਇਕਾ ਬਣ ਜਾਂਦੀ ਹੈ । ਇਸੇ ਤਰਾਂ ਕਾਲ ਗਰਲ ਦੀ ਅਭਿਨੇਤਰੀ ਵੀ ਜਦੋ ਬਲਤਕਾਰੀਆਂ ਨਾਲ ਹਿਸਾਬ ਕਿਤਾਬ ਚੁਕਾਉਣ ਲਗਦੀ ਹੈ ਤਾਂ ਮਹਿਜ ਇਥ ਕਾਲ ਗਰਲ ਬਣਕੇ ਰਹਿ ਜਾਂਦੀ ਹੈ । ਲੇਖਕ ਕਹਿੰਦਾ ਹੈ ਕਿ ਬਲਾਤਕਾਰ ਹੋਣ ਤੋਂ ਬਾਅਦ ਇਕ ☞

ਜਾਰ ਦਏ ਚਿਮਟਾਇ ।। ੧ਪਠੈ ਏਕ ਚੇਰੀ ਦਈ ਕਹੌ ਨ੍ਰਿਪਤਿ ਸੌਂ ਜਾਇ ।।੯।। ਚੌਪਈ ।। ੨ਜੁ ਮੈ ਤੁਮੈਂ ਸਿਵ ਬਾਨੀ ਕਹੀ ।। ੩ਵਹੈ ਬਾਤ ਤੁਮਰੇ ਗ੍ਰਿਹ ਲਹੀ ।। ੪ਛੋਰਿ ਸਸਤ੍ਰ ਚਲਿ ਤੁਰਤੁ ਨਿਹਾਰਹੁ ।। ੫ਕਛੁ ਕੋਪ ਨਹਿ ਹ੍ਰਿਦੈ ਬਿਚਾਰਹੁ ।।੧੦।। ਦੋਹਰਾ ।। ੬ਤੁਰਤੁ ਬਚਨ ਸੁਨਿ ਨ੍ਰਿਪ ਗਯੋ ਕੇਲ ਕਰਤ ਜਹੱ ਤ੍ਰੀਯ ।। ੭ਸਿਵ ਕੇ ਬਚਨ ਸੰਭਾਰਿਕੈ ਠਟਕਿ ਰਹਤ ਭਯੋ ਜੀਯ ।।੧੧।। ਚੌਪਈ ।। ੮ਮੁਹਿ ਜੁ ਤ੍ਰਿਯਾ ਸਿਵ ਬੈਨ ਉਚਾਰੇ ।। ੯ਸਾਚ ਭਏ ਵਹ ਧਾਮ ਹਮਾਰੇ ।। ੧੦ਰੂਪ ਮਤੀ ਮੁਹਿ ਝੂਠ ਨ ਕਹਿਯੋ ।।੧੧ਅਬ ਸੋ ਸਾਚ ਤਵਨ ਕੋ ਲਹਿਯੋ ।।੧੨।। ਦੋਹਰਾ ।। ੧੨ਰਤ ਕਰਿਕੈ ਸਭਹੀ ਤ੍ਰਿਯਨ ਦੀਨੇ ਜਾਰ ਉਠਾਇ ।। ੧੩ਆਪੁ ਆਨਿ ਨ੍ਰਿਪ ਸੌਂ ਕਹਯੋ ਬਹਿਗੀ ਬਾਤ ਬਨਾਇ ।।੧੩।। ੧੪ਜੋ ਮੈ ਤੁਮਸੌਂ ਨ੍ਰਿਪ ਕਹਯੋ ਬਾਤ ਅਬ ਵਹੈ ਬਹੀ ।। ੧੫ਕੋਪ ਨ ਚਿਤ ਮੈ ਕੀਜਿਯਹੁ ਸ਼ਿਵ ਕੇ ਬਚਨ ਸਹੀ ।।੧੪।। ੧੬ਕਿੰਨਰ ਜੱਛ ਭਜੰਗ ਗਨ ਨਰ ਮੁਨਿ ਦੇਵ ਅਦੇਵ ।। ੧੭ਤ੍ਰਿਯ ਚਰਿਤ੍ਰ ਕੌ ਚਿਤ ਮੈਂ ਕੱਚ ਨ ਚੀਨਤ ਭੇਵ ।।੧੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੬੭।।੧੧੯੫।।ਅਫਜੂੰ।।

ਦੋਹਰਾ ।। ੧੮ਸਾਹ ਏਕ ਗੁਜਰਾਤ ਕੋ ਤਾਕੇ ਗ੍ਰਿਹ ਇਕ ਪੂਤ ।। ੧੯ਸੌਦਾ ਕੌ ਚੌਕਸ ਕਰੈ ਪਿਤੁ ਤੇ ਭਯੋ ਸਪੂਤ ।।੧।। ੨੦ਨਾਊ ਕੇ ਇਕ ਪੁੱਤ੍ਰ ਸੋ ਤਾਂ ਕੋ ਰਹੈ ਪਯਾਰ ।। ੨੧ਸੂਰਤਿ ਮੈ ਦੋਊ ਏਕਸੇ ਕੋਊ ਨ ਸਕੈ ਬਿਚਾਰ ।।੨।। ਚੌਪਈ ।। ੨੨ਸਾਹੁ ਪੁੱਤ੍ਰ ਸਸੁਰਾਰੇ ਚਲੋ ।। ੨੩ਸੰਗ ਲਏ ਨਊਆ ਸੁਤ ਭਲੋ। ੨੪ਗਹਿਰੇ ਬਨ ਭੀਤਰ ਦੋਊ ਗਏ ।। ੨੫ਬਚਨ ਕਹਤ ਨਊਆ ਸੁਤ ਭਏ ।।੩।। ੨੬ਨਊਆ ਕੇ ਸੁਤ ਬਚਨ ਉਚਾਰੇ ।।੨੭ਸੁਨੋ ਸਾਹੁ ਸੁਤ ਬੈਨ ਹਮਾਰੇ ।। ੨੮ਤਬ ਹੌਂ ਯਾਰ ਤੁਮੈ ਪਹਿਚਾਨੌ ।। ੨੯ਮੇਰੋ ਕਹਜੋ ਅਬੈ ਜੌ ਮਾਨੌ ।।੪।। ਦੋਹਰਾ ।। ੩੦ਅਸ੍ਵ ਬਸਤ੍ਰ ਸਭ ਅਪਨੇ ਤਨਕਿਕ ਮੋ ਕੋ ਦੇਹੁ ।। ੩੧ਯਹ ਬੁਗਚਾ ਤੁਮ ਲੈ ਚਲੌ ਚਲਿ ਆਗੈ ਫਿਰਿ ਲੇਹੁ ।।੫।। ਚੌਪਈ ।। ੩੨ਸਾਹੁ ਪੁੱਤ੍ਰ ਸੋਈ ਤਬ ਕਰਜੋ। ੩੩ਤਾ ਕੌ ਬੁਗਚਾ ਨਿਜੁ ਸਿਰਿ ਧਰਜੋ ।। ੩੪ਨਿਜੁ ਘੋਰਾ ਪੈ ਤਾਹਿ ਚੜ੍ਹਾਯੋ ।। ੩੫ਅਪੁਨੇ ਬਸਤ੍ਰਨ ਸੌਂ ਪਹਿਰਾਯੋ ।।੬।। ੩੬ਨਊਆ ਸੁਤ ਤਿਹ ਭੇਖ ਬਨਾਯੋ ।। ੩੭ਦੈ ਬੁਗਚਾ ਸੁਤ ਸਾਹੁ ਚਲਾਯੋ ।। ੩੮ਤਾਕੋ ਅਤਿ ਹੀ ਚਿਤ ਹਰਖਾਨੋ ।। ੩੯ਸਾਹੁ ਪੁੱਤ੍ਰ ਕਛੁ ਭੇਦ ਨ ਜਾਨੋ ।।੭।। ਦੋਹਰਾ ।। ੪੦ਚਲਤ ਚਲਤ ਸਸੁਰਾਰਿ ਕੌ ਗਾਵ ਪਹੂੰਚਯੋ ਆਇ ।। ੪੧ਉਤਰਿ ਨ ਤਿਹ ਸੁਤ ਸਾਹੁ ਕੋ ਹੈ ਪਰ ਲਿਯੋ ਚੜ੍ਹਾਇ ।।੮।। ✡੪੨ਸਾਹੁ ਪੁੱਤ੍ਰ ਤਿਹ ਕਹਿ ਰਹਿਯੋ ਲਯੋ ਨ ਤੁਰੈ ਚੜ੍ਹਾਇ ।।

☞ਲੜਕੀ ਤੇ ਉਸ ਦੇ ਪਰਿਵਾਰ ਤੇ ਕੀ ਗੁਜ਼ਰਦੀ ਹੈ ? ਉਹਦੀ ਸਮਾਜਿਕ ਸਥਿਤੀ ਵਿਚ ਕੀ ਤਬਦੀਲੀ ਆਉਂਦੀ ਹੈ ? ਇਸ ਗਲ ਦਾ ਸ਼ਾਇਦ ਹੀ ਕਿਸੇ ਨੂੰ ਅਹਿਸਾਸ ਹੋਇਆ ਹੋਵੇ, ਪਰ ਫਿਲਮਕਾਰ ਅਜੇਹੇ ਸਵਾਲਾਂ ਦੇ ਜਵਾਬ ਦੇਣ ਤੋਂ ਛੁਟਕਾਰਾ ਪਾਉਣ ਲਈ ਬਲਾਤਕਾਰ ਦਾ ਸ਼ਿਕਾਰ ਹੋਈਆਂ ਕੁੜੀਆਂ ਦੇ ਹੱਥ ਪਿਸਤੌਲ ਫੜਾ ਕੇ ਆਪਣੀ ਜ਼ਿਮੇਵਾਰੀ ਤੋਂ ਮੁਕਤ ਹੋ ਜਾਂਦੇ ਹਨ । ਕੀ ਸਮਾਜ ਵਿਚ ਬਲਾਤਕਾਰ ਤੋਂ ਪ੍ਰਭਾਵਿਤ ਔਰਤਾਂ ਖੁਲੇ ਆਮ ਹੱਥਾ ਵਿਚ ਪਿਸਤੌਲ ਫੜਕੇ ਬਦਲਾ ਲੈਂਦੀਆਂ ਫਿਰਦੀਆਂ ਹਨ ? ਸ਼ਾਇਦ ਇਹੋ ਕਾਰਨ ਹੈ ਕਿ ਅਜਿਹੀਆਂ ਫਿਲਮਾ ਲੋਕਾਂ ਨੂੰ ਆਪਣੇ ਨਾਲ ਜੋੜਨ ਦੀ ਥਾਂ ਉਨਾਂ ਨੂੰ ਅਵਿਸ਼ਵਾਸ ਦੀ ਭਾਵਨਾ ਹੀ ਪੈਦਾ ਕਰਵਾਉਂਦੀਆਂ ਹਨ ।

ਕੀ ਫਿਲਮਾਂ ਚ ਬਲਾਤਕਾਰ ਜਰੂਰੀ ਹੈ – ਵਿਰੋਧੀ ਸਜਣ ਇਸ ਦਾ ਉਤਰ ਦੇਣ ਦੀ ਖੇਚਲ ਕਰਨ ਜੇ ਨਹੀਂ ਤਾਂ ਉਹ ਇਸ ਸਦੂੰਵ ਵਿਚ ਕੀ ਰੋਲ ਅਦਾ ਕਰ ਰਹੇ ਹਨ ?

✡ਇਹ ਹੈ ਇਕ ਯਾਰ ਮਾਰ ਤੇ ਵਿਸ਼ਵਾਸ ਘਾਤ ਦਾ ਪ੍ਰਯਾਸ ਤੇ ਉਸਦਾ ਇਤਿਹਾਸਕ ਕਰਨੀ ਦਾ ਫਲ । ਸਚਾਈ ਦੀ ਜੈ ਤੇ ਕੂੜ ਦਾ ਖੈ – ਜਿਸ ਨੂੰ ਕਿਹਾ ਜਾਂਦਾ ਹੈ ਕੁਦਰਤ ਦਾ ਭੈ । ਪਰ ਸਿੱਧ ਕਹਾਵਤ ਹੈ ਜਿਸਦਾ ਨਮਕ ਖਾਯੇ ਉਸਦਾ ਬੁਰਾ ਨਾ ਮਨਾਯੇ । ਗੁਰਬਾਣੀ ਦਾ ਮਹਾਨ ਸੰਕੇਤ ਹੈ :–

ਮੂੜੇ ਤੈ ਮਨ ਤੇ ਰਾਮੁ ਬਿਸਾਰਿਓ ।।
ਲੂਣੁ ਖਾਇ ਕਰਹਿ ਹਰਾਮ ਖੋਰੀ ਪੇਖਤ ਨੈਨ ਬਿਦਾਰਿਓ ।।ਪੰ:੧੦੦੧।।ਮ:੫।।

ਅਰਥਾਤ ਐ ਮੂਰਖ ਕਿ ਤੈਂ ਮਨ ਤੋਂ ਰਾਮ ਨੂੰ ਭੁਲਾ ਦਿਤਾ ਹੈ, ਯਾਦ ਰੱਖ ਇਹਨਾਂ ਨੇਤ੍ਰਾਂ ਦੇ ਦੇਖਦਿਆਂ ਹੋਇਆਂ ਤੇਰਾ ਪਤਨ ਹੋ ਜਾਏਗਾ –

ਲੂਣ ਹਰਾਮੀ ਗੁਨਾਹਗਾਰ ਬੇਗਾਨਾ ਅਲਪ ਮਤਿ ।। ਪੰ:੨੬੧।।

ਲੂਣ ਹਰਾਮੀ ਗੁਨਹਗਾਰ ਤੇ ਮਤਿ ਮੰਦ ਹੁੰਦਾ ਹੈ ਨਾਈ ਬ੍ਰਾਹਮਣ ਉਸ ਸਮੇਂ ਜਜਮਾਨਾਂ ਦੇ ਘਰੋਂ ਖਾ ਕੇ ਗੁਜਰ ਕਰਿਆ ਕਰਦੇ ਸੀ ਇਸ ਨਾਈ ਦੇ ਪੁਤ੍ਰ ਨੇ ਸ਼ਾਹ ਦੇ ਪੁਤ੍ਰ ਨਾਲ ਜਿਥੇ ਨਮਕ ਹਰਾਮ ਕੀਤਾ ਉਥੇ ਵਿਸ਼ਵਾਸ ਘਾਤ ਤੇ ਧੋਖਾ ਦੇਹੀ ਵੀ ਕੀਤੀ ਸੀ । ਸਾਨੂੰ ਜਦੋਂ ਕੋਈ ਪ੍ਰਾਈ ਵਸਤੂ ਨੂੰ ਹੱਥ ਪੈ ਜਾਵੇ ਤਾਂ ਜਿਵੇਂ ਕਾਉ ਗੰਦਗੀ ਨੂੰ ਅਪਨਾਉਂਦਾ ਹੈ ਤਿਵੇਂ ਅਸੀਂ ਵੀ ਪਰਾਈ ਵਸਤੂ ਤੇ ਝਪਟ ਕੇ☞

ਆਪੇ ਆਪਣੇ ਯਾਰ ਚਿਮਟਾ ਦਿਤੇ ।

੧- ਗੋਲੀ ਭੇਜ ਕੇ ਕਿਹਾ ਕਿ ਰਜੇ ਨੂੰ ਇਥੇ ਆਉਣ ਲਈ ਜਾ ਕਹੇ ।।੯।।

੨- ਕਿ ਜਿਹੜੀ ਮੈਂ ਤੈਨੂੰ ਸ਼ਿਵ ਬਾਣੀ ਬਾਰੇ ਕਿਹਾ ਸੀ ।

੩- ਉਹ ਹੁਣ ਤੁਹਾਡੇ ਘਰ ਪੂਰੀ ਤੇ ਸਹੀ ਹੋ ਰਹੀ ਹੈ ।

੪- ਸਸਤ੍ਰ ਐਥੇ ਰੱਖ ਕੇ ਚਲਕੇ ਹੁਣੇ ਦੇਖ ਲਵੇ ।

੫- ਕੁਝ ਚਿਤ ਵਿਚ ਗੁੱਸਾ ਨਹੀਂ ਕਰਨਾ ।।੧੦।।

੬- ਰਾਜਾ ਝਟ ਇਹ ਗੱਲ ਸੁਣਕੇ ਉਥੇ ਪੁਜ ਗਿਆ । ਜਿਥੇ ਸਾਰੀਆਂ ਹੀ ਇਸਤ੍ਰੀਆਂ ਕੇਲ ਕਰ ਰਹੀਆਂ ਸਨ ।

੭- ਰਾਜਾ ਸ਼ਿਵਜੀ ਦੀ ਬਾਣੀ ਨੂੰ ਸੱਚ ਸਮਝਕੇ ਜੀਅ ਵਿਚ ਠਹਿੰਬਰ ਕੇ ਅਸਚਰਜ ਹੋ ਕੇ ਰਹਿ ਗਿਆ ।।੧੧।।

੮- ਮੈਨੂੰ ਜੋ ਰਾਣੀ ਨੇ ਸ਼ਿਵ ਬਾਣੀ ਬਚਨਾ ਬਾਰੇ ਕਿਹਾ ਸੀ ।

੯- ਉਹ ਅੱਜ ਸਾਡੇ ਘਰ ਵਿਚ ਸੱਚੇ ਹੋ ਗਏ ਹਨ ।

੧੦- ਰੂਪ ਮਤੀ ਨੇ ਮੈਨੂੰ ਝੂਠ ਨਹੀਂ ਕਿਹਾ ।

੧੧- ਹੁਣ ਇਹ ਸੱਚ ਹੋ ਗਿਆ ਹੈ ਉਸਦਾ ਕਹਿਣਾ ।।੧੨।।

੧੨- ਸਾਰੀਆਂ ਨੇ ਸਾਰੇ ਯਾਰ ਘਰਾਂ ਨੂੰ ਤੋਰ ਦਿਤੇ ।

੧੩- ਆਪ ਆਣ ਕੇ ਰਾਜੇ ਕੋਲ ਬਹਿ ਗਈ ਅਤੇ ਰਾਜੇ ਨੂੰ ਕਿਹਾ ।।੧੩।।

੧੪- ਕਿ ਐ ਰਾਜੇ ਜੋ ਮੈਂ ਤੈਨੂੰ ਕਿਹਾ ਸੀ ਠੀਕ ਉਹੀ ਹੀ ਹੋਈ ਹੈ ਨਾ ਜੋ ਤੈ ਦੇਖੀ ।

੧੫- ਚਿਤ ਵਿਚ ਗੁੱਸਾ ਨਹੀਂ ਕਰਨਾ ਸ਼ਿਵਜੀ ਦੇ ਵਾਕ ਠੀਕ ਸੱਚੇ ਸਨ ।।੧੪।।

੧੬- ਕਿੰਨਰ, ਜੱਛ ਸਰਪ, ਗਣ, ਮਨੁਖ, ਰਿਸ਼ੀ, ਮੁਨੀ ਦੇਵ ਤੇ ਦੈਂਤ ।

੧੭- ਇਸਤ੍ਰੀ ਦੀ ਚਲਾਕੀ ਦਾ ਥੋੜਾ ਜਿੰਨਾਂ ਵੀ ਭੇਦ ਨਹੀਂ ਜਾਣ ਸਕਦੇ ।।੧੫।।੧।।

ਇਥੇ ਇਹ ੯੭ਵਾਂ ਪ੍ਰਕਰਣ ਦੀ ਸਮਾਪਤੀ ਹੈ ।।੯੭।।੧੭੮੫ ।।ਅਫਜੂੰ ।।

੧੮- ਇਕ ਸ਼ਾਹੂਕਾਰ ਗੁਜਰਾਤ ਵਿਚ ਰਹਿੰਦਾ ਸੀ ਜਿਸ ਦਾ ਇਕ ਪੁਤਰ ਸੀ ।

੧੯- ਸੌਦਾ ਕਰਨ ਲੈਣ ਦੇਣ ਵਿਚ ਬੜਾ ਚੌਕਸ ਸੀ ਪਿਤਾ ਤੋਂ ਵੀ ਅੱਗੇ ਲੰਘਿਆ ਹੋਇਆ ਸੀ ।।੧।।

੨੦- ਉਸ ਸ਼ਾਹੂਕਾਰ ਦੇ ਪੁਤ੍ਰ ਦਾ ਇਕ ਨਾਈ ਦੇ ਪੁਤ੍ਰ ਨਾਲ ਪਿਆਰ ਸੀ ਭਾਵ ਸ਼ਾਹੂਕਾਰ ਅਤੇ ਨਾਈਆਂ ਦਾ ਮੁੰਡਾ ਦੋਵੇਂ ਆਪਸ ਵਿਚ ਯਾਰ ਸਨ ।

੨੧- ਦੇਖਣ ਨੂੰ ਸੂਰਤ ਸ਼ਕਲ ਵੀ ਦੋਹਾਂ ਦੀ ਇਕੋ ਜਿਹੀ ਸੀ ਕੋਈ ਪਛਾਣ ਨਹੀ ਸੀ ਸਕਦਾ ਕਿ ਸ਼ਾਹ ਦਾ ਪੁਤ੍ਰ ਕਿਹੜਾ ਹੈ ਜਾਂ ਨਾਈ ਦਾ ਪੁਤ੍ਰ ਕਿਹੜਾ ਹੈ ।।੨।।

੨੨- ਇਕ ਦਿਨ ਦੀ ਗੱਲ ਹੈ ਕਿ ਸ਼ਾਹ ਦਾ ਪੁਤ੍ਰ ਸੌਹਰੇ ਘਰ ਜਾਣ ਲੱਗਾ ।

੨੩- ਨਾਲ ਆਪਣੇ ਮਿਤ੍ਰ ਨਾਈ ਦੇ ਪੁਤ੍ਰ ਨੂੰ ਵੀ ਲੈ ਲਿਆ ।

੨੪- ਜਦੋਂ ਅੱਗੇ ਜੰਗਲ ਵਿਚ ਉਜਾੜ ਦੇ ਰਾਹ ਤੇ ਪੁਜੇ ।

੨੫- ਤਾਂ ਨਾਈ ਦੇ ਪੁਤ੍ਰ ਨੇ ਸ਼ਾਹ ਦੇ ਪੁਤ੍ਰ ਨੂੰ ਕਿਹਾ ।।੩।।

੨੬- ਨਾਈ ਦੇ ਪੁਤ੍ਰ ਨੇ ਸ਼ਾਹ ਦੇ ਪੁਤ੍ਰ ਨੂੰ ਗੱਲ ਕਹੀ ।

੨੭- ਕਿ ਐ ਸ਼ਾਹ ਦੇ ਪੁਤ੍ਰ ਮੇਰੀ ਇੱਕ ਗੱਲ ਸੁਣ ਲੈ ।

੨੮- ਤਾਂ ਮੈਂ ਤੈਨੂੰ ਆਪਣਾ ਯਾਰ ਸਮਝਾਂਗਾ ।

੨੯- ਜੇ ਤੂੰ ਮੇਰੀ ਇਕ ਗੱਲ ਮੰਨੇਗਾ ।।੪।।

੩੦- ਘੋੜਾ ਤੇ ਆਪਣੇ ਬਸਤ੍ਰ ਤਨ ਦੇ ਏਰ ਮੈਨੂੰ ਦੇ ਦੇਹ ।

੩੧- ਜਿਹੜਾ ਭਾਰ ਦਾ ਬੁਗਚਾ ਥੈਲਾ ਮੈਂ ਚੁਕਿਆ ਹੋਇਆ ਹੈ ਇਹ ਥੋੜੀ ਦੂਰ ਤੱਕ ਤੂੰ ਲੈ ਚਲ ਅੱਗੇ ਜਾ ਕੇ ਮੈਂ ਲੈ ਲਵਾਂਗਾ ਫੇਰ ਅਸੀ ਦੋਵੇਂ ਬਦਲ ਲਵਾਂਗੇ ।।੫।।

੩੨- ਸ਼ਾਹ ਦੇ ਪੁਤ੍ਰ ਨੇ ਜਿਵੇਂ ਨਾਈ ਦੇ ਪੁਤ੍ਰ ਨੇ ਕਿਹਾ ਉਹ ਮੰਨ ਲਿਆ ।

੩੩- ਉਸ ਤੋ ਬੁਗਚਾ (ਸੂਟਕੇਸ) ਲੈ ਕੇ ਆਪਣੇ ਸਿਰ ਤੇ ਧਰ ਲਿਆ ।

੩੪- ਆਪਣੇ ਘੋੜੇ ਪਰ ਉਸ ਨੂੰ ਬਠਾ ਦਿਤਾ ।

੩੫- ਆਪਣੇ ਕੱਪੜੇ ਵੀ ਉਸ ਨੂੰ ਪਹਿਨਾਂ ਦਿਤੇ ।।੬।।

੩੬- ਆਪ ਨਾਈ ਦੇ ਪੁਤ੍ਰ ਵਾਲਾ ਭੇਸ ਬਣਾ ਲਿਆ ।

੩੭- (ਬੁਗਚਾ) ਸੂਟਕੇਸ-ਟਰੰਕ ਚੁਕ ਕੇ ਸ਼ਾਹ ਦਾ ਪੁਤ੍ਰ ਤੁਰ ਪਿਆ ।

੩੮- ਹੁਣ ਨਾਈ ਦਾ ਪੁਤ੍ਰ ਮਨ ਵਿਚ ਬੜਾ ਖੁਸ਼ ਹੋਇਆ ।

੩੯- ਪਰ ਸ਼ਾਹ ਦੇ ਪੁਤ੍ਰ ਨੂੰ ਨਾਈ ਦੇ ਪੁਤ੍ਰ ਨੇ ਧੋਖਾ ਦੇਣ ਦਾ ਕੋਈ ਵਿਚਾਰ ਨਾ ਜਾਣਿਆ ।।੭।।

੪੦- ਤੁਰਦੇ-ਤੁਰਦੇ ਸੌਹਰੇ ਘਰ ਵਾਲਾ ਪਿੰਡ ਆ ਗਿਆ ।

੪੧- ਘੋੜੇ ਉਤੋਂ ਉਤ੍ਰਕੇ ਸ਼ਾਹ ਦੇ ਪੁਤ੍ਰ ਨੇ ਚੜਨ ਲਈ ਕਿਹਾ ।।੮।।

੪੨- ਸ਼ਾਹ ਪੁਤ੍ਰ ਬਹੁਤ ਕਹਿ ਰਿਹਾ ਪਰ ਉਸ ਨੂੰ ਘੋੜੇ ਤੇ ਚੜ੍ਹਨ ਨਾ ਦਿਤਾ ਆਪ ਛੈਲ ਬਣ ਕੇ ਪਿੰਡ ਜਾ ਰਿਹਾ ।

ਪੈਂਦੇ ਹਾਂ ਸਾਨੂੰ ਇਹ ਸੁਝ ਹੀ ਨਹੀਂ ਕਿ ਆਪਨੀ ਤੇ ਪ੍ਰਾਈ ਵਸਤ੍ਰ ਵਿਚ ਕੀ ਅੰਤਰਾ ਹੁੰਦਾ ਹੈ ।

(ਪਰ ਕੀ ਕਉ ਅਪੁਨੀ ਕਹੈ ਅਪੁਨੇ ਨਹੀ ਭਾਇਓ) ।।ਪੰ:।। ੨੨੯।।

ਪਰ ਕੀ ਕਉ ਆਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ ।।ਪੰ:੧੦੦੭।।ਮ:੫।।

ਪਰ ਕਾ ਬੁਰਾ ਨ ਰਾਖਹੁ ਚੀਤ ।। ਤੁਮ ਕਉ ਦੁਖੁ ਨਹੀਂ ਭਾਈ ਮੀਤ ।।ਪੰ:੩੮ਮ:੫।।

ਇਸ ਨਾਈ ਦੇ ਪੁਤ੍ਰ ਨੇ ਇਹਨਾਂ ਸਾਰੇ ਹੀ ਗੁਰੂ ਉਪਦੇਸ਼ਾਂ ਦਾ ਬਿਸਿਮ੍ਰਣ ਕੀਤਾ । ਕਾਨੂੰਨ ਦੀ ਉਲੰਘਣਾ ਕੁਦ੍ਰਤ ਨੂੰ ਨਹੀ ਭਾਉਂਦੀ - ਕੁਦਰਤ ਦਾ ਡੰਡਾ ਹਰਕਤ ਵਿਚ ਆਉਣ ਲਈ ਕੋਈ ਸਾਧਨ ਤੇ ਰਾਹ ਬਣਦਾ ਹੈ । ਆਪਣੇ ਆਪ ਐਟੋਮੈਟਕ ਵਜੂਦ ਆ ਜਾਂਦਾ ਹੈ, ਜਿਸ ਤੋਂ ਕੋਈ ਵੀ ਰਾਜਾ ਮਹਾਰਾਜਾ ਔਲੀਆ ਅੰਬੀਆ, ਅਮੀਰ ਤੇ ਫਕੀਰ ਨਹੀਂ ਬਚ ਸਕਿਆ । ਇਸ ਡੰਡੇ ਦੀ ਮਾਰ ਨਾਈ ਦੇ ਪੁਤ੍ਰ ਤੇ ਪਈ ਜੋ ਇਸਨੂੰ ਹਮੇਸ਼ਾਂ-ਹਮੇਸ਼ਾਂ ਵਾਸਤੇ ਅਪਣੇ ਹੀ ਕੋਲ ਲੈ ਗਈ । ਸ਼ਾਹ ਦਾ ਪੁਤ੍ਰ ਤਾਂ ਸਮੇ ਤ ਵਹੁਟੀ ਮੁੜਕੇ ਘਰ ਪੁੱਜ ਗਿਆ । ਪਰ ਨਮਕ ਹਰਾਮੀ ਵਿਸ਼ਵਾਸਘਾਤੀ ਨਾਈ ਦੇ ਪੁਤ੍ਰ ਦੀ ਕੋਈ ਇਕ ਹੱਡੀ ਵੀ ਮੁੜਕੇ ਵਾਪਸ ਮਾਪਿਆਂ ਵਾਲੇ ਘਰ ਨਾਂ ਪੁੱਜ ਸਕੀ । ਅੰਤ ਵਿਚ ਕਹਿਣਾ ਪਏਗਾ :

ਪਰ ਧਨ ਪਰ ਨਾਰੀ ਰਤੁ ਨਿੰਦਾ ਬਿਖੁ ਖਾਈ ਦੁਖੁ ਪਾਇਆ ।।ਪੰ:੧੨੫੫।।ਮ:੧।।

੧ਸਾਹੁ ਪੁੱਤ੍ਰ ਲਖਿ ਤਿਹ ਧਨੀ ਸਕਲ ਮਿਲਤ ਭੇ ਆਇ ।।੯।। ਚੌਪਈ ।। ੨ਸਾਹੁ ਪੁੱਤ੍ਰ ਨਊਆ ਕਰਿ ਮਾਨਯੋ ।। ੩ਨਊਆ ਸੁਤ ਸੁਤ ਸਾਹੁ ਪਛਾਨਯੋ ।। ੪ਅਤਿ ਲਜਾਇ ਮਨ ਮੈ ਵਹੁ ਰਹਯੋ ।। ੫ਤਿਨ ਪ੍ਰਤਿ ਕਛੂ ਬਚਨ ਨਹਿ ਕਹਯੋ ।।੧੦।। ਦੋਹਰਾ ।। ੬ਨਊਆ ਸੁਤ ਕੋ ਸਾਹੁ ਕੀ ਦੀਨੀ ਬਧੂ ਮਿਲਾਇ ।। ੭ਸਾਹੁ ਪੁੱਤ੍ਰ ਸੌਂ ਯੌ ਕਹਯੋ ਦੁਆਰੇ ਬੈਠਹੁ ਜਾਇ ।।੧੧।। ਚੌਪਈ।। ੮ਤਬ ਨਊਆ ਯੌ ਬਚਨ ਉਚਾਰੇ ।। ੯ਕਹੌ ਕਾਜ ਇਹ ਕਰੋ ਹਮਾਰੇ ।। ੧੦ਬਹੁ ਬਕਰੀ ਤਿਹ ਦੇਹੁ ਚਰਾਵੈ ।। ੧੧ਦਿਵਸ ਚਰਾਇ ਰਾਤਿ ਘਰ ਆਵੈ ।।੧੨।। ਦੋਹਰਾ ।। ੧੨ਸਾਹੁ ਪੁੱਤ੍ਰ ਛੇਰੀ ਲਏ ਬਨ ਮੈਂ ਭਯੋ ਖਰਾਬ ।। ੧੩ਸੂਕ ਦੂਬਰੋ ਤਨ ਭਯੋ ਹੇਰੇ ਲਜਤ ਰਬਾਬ ।।੧੩।। ਚੌਪਈ।। ੧੪ਅਤਿ ਦੁਰਬਲ ਜਬ ਤਾਹਿ ਨਿਹਾਰਯੋ ।। ੧੫ਤਬ ਨਊਆ ਸੁਤ ਬਚਨ ਉਚਾਰਯੋ ।। ੧੬ਏਕ ਖਾਟ ਯਾਕੋ ਅਬ ਦੀਜੈ ।। ੧੭ਮੇਰੋ ਕਹਯੋ ਬਚਨ ਯਹ ਕੀਜੈ ।।੧੪।। ਦੋਹਰਾ ।। ੧੮ਖਾਟ ਸਾਹੁ ਕੋ ਪੁੱਤ੍ਰ ਲੈ ਅਧਿਕ ਦੁਖਜ ਭਯੋ ਚਿੱਤ ।। ੧੯ਗਹਿਰੇ ਬਨ ਮੈ ਜਾਇਕੈ ਰੋਵਤ ਪੀਟਤ ਨਿੱਤ ।।੧੫।। ੨੦ਮਹਾਂ ਰੁਦ੍ਰ ਅਰ ਪਾਰਬਤੀ ਜਾਤ ਹੁਤੇ ਨਰ ਨਾਹ ।। ੨੧ਤਾਂਕੋ ਦੁਖਿਤ ਬਿਲੋਕਿ ਕੈ ਦਯਾ ਭਈ ਮਨ ਮਾਹਿ ।।੧੬।। ਚੌਪਈ ।। ੨੨ਦਯਾ ਮਾਨ ਯੋ ਬਚਨ ਉਚਾਰੇ ।। ੨੩ਸੁਨਹੁ ਸਾਹੁ ਕੇ ਸੁਤ ਦੁੱਖਯਾਰੇ ।। ੨੪ਜਾਹਿ ਚਮਰੁ ਤੂ ਤੂੰ ਮੁਖ ਕਹਿ ਹੈਂ ।। ੨੫ਛੇਰੀ ਲਗੀ ਭੂੰਮਿ ਸੋ ਰਹਿ ਹੈਂ ।।੧੭।। ਦੋਹਰਾ।। ੨੬ਜਬੈ ਉਝਰੁ ਤੂੰ ਭਾਖਿ ਹੈ ਤੁਰਤੁ ਵਹੈ ਛੁਟਿ ਜਾਇ ।। ੨੭ਜਬ ਲਗਿ ਯੌ ਕਹਿਹੈ ਨਹੀ ਮਰੈ ਧਰਨਿ ਲਪਟਾਇ ।।੧੮।। ਚੌਪਈ ।। ੨੮ਜਬੈ ਚਮਰੁ ਤੂੰ ਵਹਿ ਮੁਖ ਕਹੈ ।। ੨੯ਚਿਮਟਿਯੋ ਅਧਰ ਧਰਨਿ ਸੋਂ ਰਹੈ।। ੩੦ਸਾਚੁ ਬਚਨਿ ਸਿਵ ਕੋ ਜਬ ਭਯੋ ।। ੩੧ਤਬ ਤਿਨ ਚਿਤ ਯਹ ਠਾਟ-ਠਟਯੋ ।।੧੯।। ਦੋਹਰਾ ।। ੩੨ਸਭੈ ਚਮਰੁ ਤੂ ਮੈ ਬਿਨਾ ਯਾ ਪੁਰ ਮੈ ਹ੍ਵੈ ਜਾਹਿ ।। ੩੩ਜਹੱ-ਤਹੱ ਨਰ ਨਾਰੀ ਹੁਤੀ ਲੱਗੀ ਰਹੀ ਛਿਤ ਮਾਹਿ ।।੨੦।। ੩੪ਸੋਤ ਜਗਤ ਬੈਠਤ ਉਠਤ ਚਿਮਟਿ ਗਏ ਛਿਨ ਮਾਹਿ ।। ੩੫ਕੂਕ ਉਠੀ ਪੁਰ ਮੈ ਘਨੀ ਨੈਕ ਰਹੀ ਸੁਧਿ ਨਾਹਿ ।।੨੧।। ੩੬ਪਤਿ ਧੋਤੀ ਬਾਂਧਿਤ ਫਸਯੋ ਪਾਕ ਪਕਾਵਤ ਤ੍ਰੀਯ ।। ੩੭ਨੌਆ ਤ੍ਰਿਯ ਸੋਵਤ ਫਸਯੋ ਕਛੁ ਨ ਰਹੀ ਸੁਧਿ ਜੀਯ ।।੨੨।। ਚੌਪਈ ।। ੩੮ਸਾਹੁ ਪੁੱਤ੍ਰ ਤਬ ਤਾ ਕੇ ਆਯੋ ।। ੩੯ਕਹਾ ਭਯੋ ਕਹਿ ਤਿਸੈ ਸੁਨਾਯੋ ।। ੪੦ਜੋ ਕਛੁ ਕਹੌਂ ਮੁਹਿ ਕਾਜ ਕਮਾਊਂ ।। ੪੧ਬੈਦਹਿ ਢੂਢਿ ਤਿਹਾਰੇ ਲਯਾਊਂ ।। ੨੩।। ੪੨ਲੈ ਘੋਰੀ ਸੁਤ ਸਾਹੁ ਸਿਧਾਯੋ ।। ੪੩ਖੋਜਿ ਬੈਦ ਕੋ ਸੰਗ ਲੈ ਆਯੋ ।। ੪੪ਤਿਹ ਜੰਗਲ ਕੀ ਹਾਜਤਿ ਭਈ ।। ੪੫ਘੋਰੀ ਸਾਹੁ ਪੁੱਤ੍ਰ ਕੋ ਦਈ ।।੨੪।। ਦੋਹਰਾ ।।

੧– ਹੁਣ ਸਹੁਰਿਆਂ ਵੱਲੋਂ ਨਾਈ ਨੂੰ ਸ਼ਾਹੂਕਾਰ ਸਮਝਕੇ ਆ ਕੇ ਸਵਾਗਤ ਕਰਨ ਲੱਗੇ ਤੇ ਮਿਲੇ ਆ ਕੇ ।।੯।।

੨– ਸ਼ਾਹੂਕਾਰ ਦੇ ਪੁਤ੍ਰ ਨੂੰ ਨਾਈ ਸਮਝ ਕੇ ਨਾ ਪੁਛਿਆ ।

੩– ਸਹੁਰਿਆਂ ਨੇ ਨਾਈ ਨੂੰ ਸ਼ਾਹ ਦਾ ਪੁਤ੍ਰ ਜਾਣ ਲਿਆ ।

੪– ਹੁਣ ਸ਼ਾਹ ਵਿਚਾਰਾ ਮਨ ਵਿਚ ਬੜਾ ਸ਼ਰਮਸਾਰ ਹੋਇਆ ।

੫– ਪਰ ਕਿਸੇ ਨੂੰ ਉਸਨੇ ਕੋਈ ਗੱਲ ਨਾ ਕਹੀ ।।੧੦।।

੬– ਸ਼ਾਹ ਦੀ ਬਹੁਟੀ ਵੀ ਨਾਈ ਨੂੰ ਮਿਲਾ ਦਿਤੀ ਗਈ ।

੭– ਅਤੇ ਸ਼ਾਹ ਦੇ ਪੁਤ੍ਰ ਨੂੰ ਕਹਿ ਦਿਤਾ ਕਿ ਤੂੰ ਦਰਵਾਜ਼ੇ ਬਾਹਰ ਜਾ ਕੇ ਬੈਠ ।।੧੧।।

੮– ਫੇਰ ਨਾਈ ਨੇ ਐਉਂ ਕਿਹਾ ।

੯– ਕਿ ਜਿਹੜਾ ਮੈਂ ਕਹਿੰਦਾ ਹਾਂ ਉਹ ਤੁਸੀਂ ਮੇਰਾ ਇਕ ਕੰਮ ਕਰੋ ।

੧੦– ਕਿ ਇਸ ਨਾਈ ਨੂੰ ਬਹੁਤ ਸਾਰੀਆਂ ਬੱਕਰੀਆਂ ਚਾਰਨ ਲਈ ਦੇ ਦੇਵੋ ।

੧੧– ਦਿਨ ਵਿਚ ਬੱਕਰੀਆਂ ਚਾਰ ਕੇ ਰਾਤ ਨੂੰ ਘਰ ਲੈ ਆਇਆ ਕਰੇਗਾ ।

੧੨– ਵਿਚਾਰਾ ਸ਼ਾਹ ਦਾ ਪੁਤ੍ਰ ਬੱਕਰੀਆਂ ਲੈ ਕੇ ਸਾਰਾ ਦਿਨ ਜੰਗਲ ਦੇ ਝਾੜਾਂ ਕੰਡਿਆਂ ਵਿਚ ਹੈਰਾਨ ਪ੍ਰੇਸ਼ਾਨ ਤੇ ਖਰਾਬ ਹੁੰਦਾ ਰਹਿੰਦਾ ।

੧੩– ਸੁੱਕ ਕੇ ਸਰੀਰ ਲਿਸਾ ਹੋ ਗਿਆ ਜਿਸ ਨੂੰ ਤੱਕ ਕੇ ਰਬਾਬ ਦਾ ਡੰਡਾ ਵੀ ਸ਼ਰਮ ਖਾਂਦਾ ਸੀ ।।੧੩।।

੧੪– ਜਦੋਂ ਬਹੁਤ ਕਮਜ਼ੋਰ ਉਸ ਨੂੰ ਤੱਕਿਆ ।

੧੫– ਫੇਰ ਨਾਈ ਦੇ ਪੁਤ੍ਰ ਨੇ ਘਰ ਵਾਲਿਆਂ ਨੂੰ ਕਿਹਾ ।

੧੬– ਕਿ ਇਕ ਮਾੜੀ ਮੋਟੀ ਮੰਜੀ ਇਸ ਨੂੰ ਦੇ ਦਿਓ ।

੧੭– ਮੇਰੀ ਕਹੀ ਇਹ ਗੱਲ ਕਰ ਦਿਓ ।।੧੪।।

੧੮– ਸ਼ਾਹ ਦੇ ਪੁਤ੍ਰ ਦਾ ਮੰਜੀ ਲੈ ਕੇ ਹੋਰ ਵੀ ਚਿਤ ਦੁਖੀ ਹੋਇਆ ।

੧੯– ਬੜੇ ਸੰਘਣੇ ਬਣ (ਜੰਗਲ) ਵਿਚ ਜਾ ਕੇ ਨਿਤ ਵਿਚਾਰਾ ਕਰਮਾਂ ਨੂੰ ਰੋਂਦਾ ਪਿਟਦਾ (ਇਸ ਪ੍ਰਕਾਰ ਕੁਝ ਸਮਾਂ ਬੀਤਿਆ ਤਾਂ ।।੧੫।।

੨੦– ਸ਼ਿਵ ਜੀ ਤੇ ਪਾਰਬਤੀ ਨਗਾਂ ਦੇ ਬਾਦਸ਼ਾਹ ਜਾ ਰਹੇ ਸਨ ।

੨੧– ਉਸ ਨੂੰ ਦੁਖੀ ਦੇਖ ਕੇ ਉਹਨਾਂ ਦੇ ਮਨ ਵਿਚ ਦਇਆ ਉਪਜੀ ।।੧੬।।

੨੨– ਉਹਨਾਂ ਨੇ ਦਇਆ ਵਾਨ ਹੋ ਕੇ ਐਉਂ ਕਿਹਾ ।

੨੩– ਕਿ ਸੁਨ ਭਾਈ ਸ਼ਾਹ ਦੇ ਦੁਖੀ ਪੁਤ੍ਰ ।

੨੪– ਜਿਸ ਚੀਜ਼ ਨੂੰ ਤੂੰ ਚਿਮਟ ਜਾਹ ਕਰੇਗਾ ਮੂੰਹ ਤੇ ।

੨੫– ਤਾਂ ਇਹ ਬੱਕਰੀਆਂ ਸਾਰੀਆਂ ਧਰਤੀ ਨਾਲ ਚਿੰਬੜੀਆਂ ਹੀ ਰਹਿ ਜਾਣਗੀਆਂ ।।੧੭।।

੨੬– ਜਦੋਂ ਉਖੜ ਜਾਓ ਤੂੰ ਕਰੇਗਾ ਤਾਂ ਇਹ ਝੱਟ ਧਰਤੀ ਨਾਲੋਂ ਛੁਟ ਜਾਣਗੀਆਂ ।

੨੭– ਜਦੋਂ ਤੱਕ ਛੁਟ ਜਾਓ ਤੂੰ ਨਹੀਂ ਕਹੇਗਾ ਤਾਂ ਧਰਤੀ ਨਾਲ ਜੁੜੀਆਂ ਹੀ ਮਰ ਜਾਣਗੀਆਂ ।।੧੮।।

੨੮– (ਇਸ ਪ੍ਰਕਾਰ ਸ਼ਿਵ ਜੀ-ਪਾਰਬਤੀ ਤੋਂ ਵਰ ਪ੍ਰਾਪਤ ਕਰਕੇ ਸ਼ਾਹ ਦਾ ਪੁਤਰ) ਜਦੋਂ ਵੀ ਕਿਸੇ ਵਸਤੂ ਨੂੰ ਕਹੇ ਕਿ "ਤੂੰ ਚਿਮਟ ਜਾਹ"

੨੯– ਉਹ ਕੋਈ ਵੀ ਵਸਤੂ ਧਰਤੀ ਤੇ ਜੁੜੀ ਹੈ ਉਹ ਧਰਤੀ ਨਾਲ ਜੁੜੀ ਹੀ ਰਹਿ ਜਾਵੇ

੩੦– ਜਦੋਂ ਅਜਮਾਇਸ਼ ਕਰਕੇ ਸ਼ਿਵਜੀ ਦਾ ਇਹ ਬਚਨ ਸੱਚਾ ਸਿੱਧ ਹੋ ਗਿਆ ।

੩੧– ਫੇਰ ਉਸਨੇ ਮਨ ਵਿਚ ਬਣ ਤਰ ਵਿਉਂਤ ਬਣਾਈ ।।੧੯।।

੩੨– ਕਿ ਮੇਰੇ ਬਿਨਾਂ ਇਸ ਨਗਰ ਦੇ ਸਾਰੇ ਲੋਕ ਚਿਮਟ ਜਾਣ ।

੩੩– ਜਿਥੇ ਕਿਥੇ ਵੀ ਕੋਈ ਇਸਤ੍ਰੀ ਪੁਰਸ਼ ਸੀ ਸਾਰੇ ਧਰਤੀ ਦੇ ਨਾਲ ਜੁੜ ਗਏ ।।੨੦।।

੩੪– ਭਾਵੇਂ ਕੋਈ ਸੁਤਾ ਸੀ ਭਾਵੇਂ ਜਾਗਦਾ ਸੀ ਭਾਵੇਂ ਕੋਈ ਬੈਠਾ ਸੀ, ਭਾਵੇਂ ਕੋਈ ਖਲੋਤਾ ਸੀ ਅੱਖ ਝਮਕੇ ਵਿਚ ਸਾਰੇ ਹੀ ਜੁੜ ਗਏ ਧਰਤੀ ਦੇ ਨਾਲ ।

੩੫– ਸਾਰੇ ਨਗਰ ਵਿਚ ਕੂਕ ਰੌਲੀ ਮੱਚ ਗਈ ਕਿਸੇ ਨੂੰ ਕੋਈ ਸੁਝ ਨਾ ਸੁਝੇ ਕਿ ਹੁਣ ਕੀ ਕੀਤਾ ਜਾਵੇ ? ।।੨੧।।

੩੬– ਪਤੀ ਧੋਤੀ ਬੰਨਦਾ ਹੀ ਫਸ ਗਿਆ, ਖਾਣਾ ਬਣੌਂਦੀਆਂ ਇਸਤ੍ਰੀਆਂ ਜਿਥੇ ਜਿਹੜਾ ਕੋਈ ਕੰਮ ਕਰਦਾ ਸੀ ਉਹ ਉਥੇ ਹੀ ਜੁੜ ਗਿਆ ।

੩੭– ਨਾਈ ਉਸ ਦੀ ਇਸਤ੍ਰੀ ਨਾਲ ਸੁਤਾ ਪਿਆ ਸੀ ਉਹਨਾਂ ਨੂੰ ਕੁਝ ਵੀ ਸੁਰਤ ਨਾ ਰਹੀ ਆਪਣੇ ਆਪ ਦੀ ।।੨੨।।

੩੮– (ਜਦੋਂ ਇਕ ਕੌਤਕ ਸਾਰੇ ਨਗਰ ਤੇ ਹੋਇਆ ਤਾਂ) ਸ਼ਾਹ ਪੁਤ੍ਰ ਉਥੇ ਆਇਆ ।

੩੯– ਕਿ ਕੀ ਹੋਇਆ ਕੁਛ ਮੈਨੂੰ ਦੱਸੋ ।

੪੦– ਜੋ ਕਛੁ ਮੈਨੂੰ ਕਹੋ ਮੈਂ ਸੋਈ ਕੰਮ ਕਰਾਂ ।

੪੧– ਕੋਈ ਵੈਦ ਟੋਲ ਕੇ ਤੁਹਾਡੇ ਲਈ ਲਿਆਵਾਂ ।।੨੩।।

੪੨– ਘੋੜੀ ਲੈ ਕੇ ਸ਼ਾਹ ਦਾ ਪੁੱਤਰ ਗਿਆ ।

੪੩– ਵੈਦ ਟੋਲ ਕੇ ਨਾਲ ਲਿਆਂਦਾ ।

੪੪– ਰਾਹ ਵਿਚ ਵੈਦ ਨੂੰ ਜੰਗਲ ਜਾਣ ਦੀ ਹਾਜਤ ਹੋ ਗਈ ।

੪੫– ਉਸ ਵੈਦ ਨੇ ਘੋੜੀ ਸ਼ਾਹ ਪੁਤ੍ਰ ਨੂੰ ਫੜਾ ਦਿਤੀ ।।੨੪।।

[੧]ਜਾਇ ਬੂਟੇ ਤਬ ਬੈਠਿਯੋ ਲਹੀ ਕੁਪੀਨ ਉਠਾਇ ।। [੨]ਡਲਾ ਭਏ ਪੌਛਨ ਲਗਯੋ ਕਹਯੋ ਚਮਰੁ ਤੂੰ ਤਾਹਿ ।।੨੫।। [੩]ਹਾਥ ਲੰਗੋਟੀ ਰਹਿ ਗਈ ਡਲਾ ਫਸਯੋ ਬੁਰਿ ਮਾਹਿ ।। [੪]ਚਰਨ ਝਾਰ ਕੇ ਸੰਗ ਫਸੇ ਤਾਹਿ ਰਹੀ ਸੁਧਿ ਨਾਹਿ ।।੨੬।। [੫]ਲਏ ਅਸੂਨੀ ਸਾਹੁ ਕੋ ਪੂਤ ਪਹੂਚਯੋ ਆਇ ।। [੬]ਕਹਯੋ ਬੈਦ ਮੈ ਕਿਯਾ ਕਰੌਂ ਇਹ ਦੁਖ ਕੋ ਸੁ ਉਪਾਇ ।।੨੭।। ਚੌਪਈ ।। [੭]ਸਾਹੁ ਪੂੱਤ੍ਰ ਤਬ ਬਚਨ ਉਚਾਰੇ ।। [੮]ਸੁਨੋ ਬੈਦ ਉਪਚਾਰ ਹਮਾਰੋ ।। [੯]ਹਮ ਕੋ ਇਹ ਆਗੇ ਦੁਖ ਭਯੋ ।। [੧੦]ਇਹ ਉਪਚਾਰ ਦੂਰਿ ਹ੍ਵੈ ਗਯੋ ।।੨੮।। ਦੋਹਰਾ ।। [੧੧]ਯਾ ਘੋਰੀ ਕੇ ਭਗ ਬਿਖੈ ਜੀਭ ਦਈ ਸੌ ਬਾਰ ।। [੧੨]ਤੁਰਤੁ ਰੋਗ ਹਮਰੋ ਕਟਯੋ ਸੁਨਹੁ ਬੈਦ ਉਪਚਾਰ ।।੨੯।। ਚੌਪਈ ।। [੧੩]ਤਬੈ ਬੈਦ ਸੋਊ ਕ੍ਰਿਆ ਕਮਾਈ ।। [੧੪]ਤਾਂ ਕੇ ਭਗ ਮੈਂ ਜੀਭ ਧਸਾਈ ।। [੧੫]ਕਹਯੋ ਚਮਰੁ ਤੂੰ ਸੋ ਲਗਿ ਗਈ ।। [੧੬]ਅਤਿ ਹਾਸੀ ਗਦਹਾ ਕੋ ਭਈ ।।੩੦।। [੧੭]ਲਏ ਲਏ ਤਾਂ ਕੋ ਪੁਰ ਆਯੋ ।। [੧੮]ਸਗਲ ਗਾਂਵ ਕੋ ਦਰਸ ਦਿਖਾਯੋ ।। [੧੯]ਬੈਦ ਕਛੂ ਉਪਚਾਰਹਿ ਕਰੌ ।। [੨੦]ਇਨਕੇ ਪ੍ਰਾਨ ਛੁਟਨ ਤੇਂ ਡਰੌਂ ।।੩੧।। [੨੧]ਪੁਰ ਜਨ ਬਾਚ ।। ਦੋਹਰਾ ।। [੨੨]ਅਧਿਕ ਦੁਖੀ ਪੁਰ ਜਨ ਭਏ [੨੩]ਕਛੂ ਨ ਚਲਯੋ ਉਪਾਇ ।। [੨੪]ਚਲਤ ਫਿਰਤ ਯਾ ਕੌਂ ਨਿਰਖਿ ਰਹੇ ਚਰਨ ਲਪਟਾਇ ।।੩੨।। ਚੌਪਈ ।। [੨੫]ਹਮਰੇ ਨਾਥ ਉਪਾਇਹਿ ਕੀਜੈ ।। [੨੬]ਅਪਨੇ ਜਾਨਿ ਰਾਖਿ ਕਰਿ ਲੀਜੈ ।। [੨੭]ਇਨੈ ਕਰੀ ਕਛੂ ਚੂਕ ਤਿਹਾਰੀ ।। [੨੮]ਮਹਾ ਰੋਗ ਤੇ ਲੇਹੁ ਉਬਾਰੀ ।।੩੩।। [੨੯]ਸਾਹ ਸੁਤ ਬਾਚ ।। [੩੦]ਸਕਲ ਕਥਾ ਤਿਨ ਭਾਖਿ ਸੁਨਾਈ ।। [੩੧]ਪੁਰ ਲੋਗਨ ਸਭਹੂੰ ਸੁਨ ਪਾਈ ।। [੩੨]ਲੈ ਦੂਜੀ ਕੰਨਯਾਂ ਤਹੌਂ ਦੀਨੀ ।। [੩੩]ਭਾਂਤਿ ਭਾਂਤਿ ਉਸਤਤਿ ਮਿਲ ਕੀਨੀ ।।੩੪।। [੩੪]ਔਰ ਸਕਲ ਪੁਰ ਛੋਰਿ ਉਬਾਰਯੋ ।। [੩੫]ਨਊਆ ਸੁਤ ਚਿਮਟਿਯੋ ਹੀ ਮਾਰਯੋ ।। [੩੬]ਬਯਾਹ ਦੂਸਰੋ ਆਪਨੋ ਕੀਨੋ ।। [੩੭]ਨਿਜੁ ਪੁਰ ਕੋ ਬਹੁਰੋਂ ਮਗੁ ਲੀਨੋ ।।੩੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਸਠਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੬੮।।੧੨੨੦।।ਅਫਜੂੰ।।

ਦੋਹਰਾ ।। [੩੯]ਚਪਲ ਸਿੰਘ ਰਾਜਾ ਬਡੋ ਰਾਜਕਲਾ ਤਿਹ ਨਾਰਿ ।। [੪੦]ਇੰਦ੍ਰ ਦੇਵ ਰੀਝੇ ਰਹੈ ਜਾਨਿ ਸਚੀ ਅਨੁਹਾਰਿ ।।੧।। [੪੧]ਸੋ ਰਾਨੀ ਇਕ ਚੋਰ ਸੋ ਰਮਯੋ ਕਰਤ ਦਿਨੁ ਰੈਨਿ ।। [੪੨]ਤਾਹਿ ਬੁਲਾਵੈ ਨਿਜੁ ਸਦਨ ਆਪੁ ਜਾਇ ਤਿਹ ਐਨ ।।੨।। [੪੩]ਏਕ ਦਿਵਸ ਆਵਤ ਸਦਨ ਨ੍ਰਿਪਬਰ ਲਖਯੋ ਬਨਾਇ ।। [੪੪]ਲੂਟਿ ਕੂਟਿ ਤਸਕਰ ਲਯੋ ਸੂਰੀ ਦਿਯੋ ਚਰ੍ਹਾਇ✡ ।।੩।। [੪੫]ਜਬ ਸ੍ਰੋਨਤ ਭਭਕੋ ਉਠਤ

✡ਚੋਰ ਜਾਰ ਜੂਆਰ ਪੀੜੇ ਘਾਣੀਐ ।।ਪੰ:੧੨੮੮।।ਮ:੧।।

ਸ੍ਰੀ ਗੁਰੂ ਨਾਨਕ ਪਾਤਸ਼ਾਹ ਦਾ ਪਵਿਤ੍ਰ ਤੇ ਅਟੱਲ ਫੈਸਲਾ ਹੈ ਕਿ ਚੋਰ ਤੇ ਬਿਭਚਾਰੀ ਪੁਰਸ਼ਾਂ ਨੂੰ ਐਉ ਪੀੜਿਆ ਜਾਂਦਾ ਹੈ ਜਿਵੇਂ ਕੋਲੂ ਵਿਚ ਪਾ ਕੇ ਤਿਲ, ਸਰਸੋ ਜਾਂ ਤੋਰੀਆਂ ਪੀੜਿਆਂ ਜਾਂਦਾ ਹੈ । ਜਿਸ ਤੋ ਇਹਨਾਂ ਨੂੰ ਕੋਈ ਬਚਾ ਨਹੀਂ ਸਕਦਾ । ਭਾਵੇਂ ਇਸ ਚੋਰ ਦੀ ਮੱਦਦ ਰਾਣੀ ਕਰਨਾ ਚਾਹੁੰਦੀ ਸੀ ਪਰ ਉਹ ਆਪ ਇਸ ਦੋਸ਼ ਦੀ ਦੋਸਣ ਵੀ ਸੀ, ਦੂਜੇ ਕੁਦ੍ਰਤ ਦੇ ਕਾਨੂੰਨੀ ਸਲੋਤਰ ਅੱਗੇ ਗੰਦਲਾਂ ਜਾ ਪੱਤਿਆਂ ਦੇ ਸਾਗ ਦੀ ਕੀ ਵਸਾਈ ਹੋ ਸਕਦੀ ਹੈ ? ਆਖਰ ਚੋਰ ਨੂੰ ਫਾਂਸੀ ਦਿਤਾ ਗਿਆ, ਜੇ ਰਾਣੀ ਨੇ ਹਮਦਰਦੀ ਫੋਕੀ ਜਤਾ ਕੇ ਸੱਚੀ ਹੋਣ ਦਾ ਜਤਨ ਕੀਤਾ ਤਾਂ ਉਹ ਵੀ ਇਸ ਕਲੰਕ ਤੋਂ ਨਾਂ ਬਚ ਸਕੀ ਕਿ ਪੂਰੇ ਬੱਤੀ ਲੱਛਣ ਸਪੰਨ ਹੋਣ ਦੇ ਵੀ ਨੱਕ ਤੋ ਬਿਨਾਂ ਸੋਭਾ ਨਹੀਂ ਪਾਉਂਦਾ । ਬੇਸ਼ਕ ਰਾਜੇ ਨੂੰ ਜੱਗਰ ਬਣਾਕੇ ਪ੍ਰਦਾ ਪਾ ਗਈ ਪਰ ਧਰਮਰਾਜ ਦੀ ਵਹੀ ਤੇ ਕੌਣ ਜਾ ਕੇ ਹੜਤਾਲ ਫੇਰ ਸਕਦਾ ਹੈ ----- ਪਰ – ਚੋਰ, ਜਾਰ (ਬਿਭਚਾਰੀ) ਜੂਆਰ (ਜੂਏ ਬਾਜ) ਅੱਗੇ ਨਿੰਦਕ (ਨਿੰਦਾ ਕਰਨ ਵਾਲਾ) ਤਾਂ ਸਾਡੀ ਸਮਝ ਵਿਚ ਆਉਂਦਾ ਹੈ (ਲਾਇ ਤਬਾਰ) ਮਿਲੇ ਹੜਵਾਣੀਐ ਇਹ ਸਾਰੇ ਹਥਕੜੀ ਬੇੜੀ ਦੇ ਹੱਕਦਾਰ ਹਨ । ਪਰ ਅਸੀ ਕਦੇ (ਲਾਇ ਤਬਾਰ ਨੂੰ ਸਮਝਣ ਦਾ ਜਤਨ ਘੱਟ ਹੀ ਕਰਦੇ ਹਾਂ ਕਿ (ਲਾਇਤਬਾਰ) ਕਿਸ ਨੂੰ ਕਹਿੰਦੇ ਹਨ ਜੋ ਸਭ ਤੋਂ ਖਤ੍ਰਨਾਕ ਹੁੰਦਾ ਹੈ ਲਾਇਤਬਾਰ ਭਾਵ ਲੂਤੀ ਲਾਉਣ ਵਾਲਾ ਮਸਾਲ ਦੇ ਤੌਰ ਤੇ ਫਰਿਆਦ ਦੀ ਸ਼ੀਰੀ ਦੀ ਪ੍ਰਾਪਤੀ ਲਈ ਪਹਾੜ ਕੱਟਕੇ ਨਹਿਰ ਸ਼ੀਰੀ ਦੇ ਬਾਗ ਨੂੰ ਪਾਣੀ ਦੇਣ ਲਈ ਨਹਿਰ ਲਿਆਉਣ ਦੀ ਡਿਉਟੀ ਲਾਈ ਗਈ ਜੋ ਫਰਿਹਾਦ ਦੀ ਪਹੁੰਚ ਤੋ ਬੇਹੱਦ ਦੂਰ ਸੀ,

ਪਰ ਫਰਿਆਦ ਤੇਸੇ ਨਾਲ ਪਹਾੜ ਕੱਟ ਰਿਹਾ ਸੀ ਜੋ ਬੇ ਦਰਕਾਰ ਸੀ । ਪ੍ਰੰਤੂ ਹਠ ਸਿਰੜ ਤੇ ਫਰਿਆਦ ਦੀ ਲਗਨ ਨੂੰ ਤੱਕ ਕੇ ਕੁਦਰਤ ਉਸ ਦੀ ਮੱਦਦ ਤੇ ਆ ਖਲੋਤੀ ਗੈਬੀ ਸ਼ਕਤੀ ਨੇ ਲੋਕਾਂ ਨੂੰ ਪ੍ਰੇਰ ਕੇ ਉਹ ਨਾਂ ਮੁਕਣ ਵਾਲਾ ਕੰਮ ਦਿਨਾਂ ਵਿਚ ਮੁਕਾ ਦਿਤਾ । ਰਾਜੇ ਨੂੰ ਚਿੰਤਾ ਹੋ ਗਈ ਕਿ ਹੁਣ ਮੈਨੂੰ ਉਸ ਦੇ ਨਾਲ ਸ਼ੀਰੀ ਦਾ ਵਿਆਹ ਕਰਨਾ ਹੀ ਪਵੇਗਾ । ਉਸ ਵੇਲੇ ਇਕ ਇਸਤ੍ਰੀ ਜੋ ਤਬਾਰੀ, ਲਾਉਣ ਵਿਚ ਮਾਹਰ ਸੀ ਉਹ ਫੱਫੇ ਕੁਟਣੀ ਦੇ ਵੇਸ ਵਿਚ ਫਰਿਆਦ ਪਾਸ ਪੁਜੀ ਤੇ ਜਾ ਕੇ ਕਿਹਾ ਸ਼ੀਰੀ ਮਰ ਗਈ ਹੈ ਜਦੋਂ ਫਰਿਹਾਦ ਨੇ ਇਹ ਗੱਲ ਸੁਣੀ ਤਾਂ ਆਪਣੇ ਗੱਲੇ ਤੇ ਤੇਸਾ ਮਾਰ ਕੇ ਮਰ ਗਿਆ। ਜਦੋਂ ਉਸ ਨੇ ਫਰਿਆਦ ਦੀ ਮੌਤ ਦੀ ਖਬਰ ਸ਼ੀਰੀ ਨੂੰ ਸੁਣਾ ਦਿਤੀ ਤਾਂ ਉਹ ਹਾਉਕਾ ਲੈ ਕੇ ਮੁੜ ਸਵਾਸ ਹੀ ਨਾ ਲਿਆ ਐਉ ਲੂਤੀ ਲਾ ਕੇ ਬਿਨਾਂ ਕਿਸੇ ਹਥਿਆਰ

੧- ਵੈਦ ਕਿਸੇ ਬੂਟੇ ਦੇ ਓਹਲੇ ਜਾ ਕੇ ਹਾਜਤ ਕਰਨ ਬੈਹ ਗਿਆ ਅਤੇ ਲੰਗੋਟੀ ਉਪਰ ਕਰ ਲਈ ।

੨- ਡਲਾ ਮਿੱਟੀ ਦਾ ਲੈ ਕੇ ਜਦੋਂ ਪੂੰਝਣ ਲੱਗਾ ਤਾਂ ਸ਼ਾਹ ਨੇ ਕਹਿ ਦਿੱਤਾ ਚਿਮਟ ਜਾਹ ।।੨੫।।

੩- ਲੰਗੋਟੀ ਹੱਥ ਵਿਚ ਰਹਿ ਗਈ ਤੇ ਡਲਾ ਗੁੱਦਾ ਦੇ ਨਾਲ ਹੀ ਚਿਮਟ ਗਿਆ ।

੪- ਪੈਰ ਝਾੜ ਦੇ ਨਾਲ ਚਿਮਟ ਗਏ ਆਪ ਬੇ-ਸੁਧ ਹੋ ਗਿਆ ਵੈਦ ਜੀ ।।੨੬।।

੫- ਇਸ ਤਰ੍ਹਾਂ ਵੈਦ ਜੀ ਨੂੰ ਰੁਕੇ ਤੱਕ ਕੇ ਸ਼ਾਹ ਪੁਤ੍ਰ ਕੋਲ ਆਇਆ ।

੬- ਪੁੱਛਿਆਂ ਕਿ ਵੈਦ ਜੀ ਮੈਂ ਕੀ ਕਰਾਂ ਇਸ ਦੁਖ ਦਾ ਉਪਾਇ ਤਾਂ ਦੂਰ ਹੈ ? ।।੨੭।।

੭- ਫੇਰ ਸ਼ਾਹ ਪੁਤ੍ਰ ਨੇ ਗੱਲ ਕਹੀ ।

੮- ਵੈਦ ਜੀ ਸੁਨੋ ਇਸਦਾ ਉਪਾਇ ਮੈਂ ਦੱਸਦਾ ਹਾਂ ।

੯- ਇਹ ਰੋਗ ਇਕ ਵਾਰੀ ਅੱਗੇ ਮੈਨੂੰ ਵੀ ਹੋ ਗਿਆ ਸੀ ।

੧੦- ਇਸ ਉਪਾਇ ਨਾਲ ਉਹ ਠੀਕ ਹੋ ਗਿਆ ਸੀ ।।੨੮।।

੧੧- ਇਸ ਘੋੜੀ ਦੀ ਪਿਸ਼ਾਬ ਵਾਲੀ ਥਾਂ ਵਿਚ ਇਕ ਸੌ ਬਾਰ ਜੀਭ ਪਾਈ ।

੧੨- ਸਾਡਾ ਰੋਗ ਇਸ ਉਪਾਇ ਨਾਲ ਝਟ ਦੂਰ ਹੋ ਗਿਆ ਐ ਵੈਦ ਜੀ ਇਹ ਹੈ ਇਸ ਦਾ ਉਪਾਇ ।।੨੯।।

੧੩- ਮਰਦਾ ਇਨਸਾਨ ਕੀ ਨਹੀਂ ਕਰਦਾ ? ਵੈਦ ਨੇ ਉਹੋ ਉਪਾਇ ਕੀਤਾ ।

੧੪- ਵੈਦ ਨੇ ਜਿਸ ਵੇਲੇ ਘੋੜੀ ਦੀ ਭਗ ਵਿਚ ਜੀਭ ਪਾਈ ਤਾਂ

੧੫- ਸ਼ਾਹ ਪੁੱਤਰ ਨੇ ਕਹਿ ਦਿੱਤਾ ਕਿ ਚਿਮਟ ਜਾਹ ਸੋ ਉਹ ਵੀ ਉਥੇ ਹੀ ਜੁੜ ਗਈ।

੧੬- ਜੋ ਹੋਰ ਇਕ ਹੱਸਣ ਦਾ ਮਹੌਲ ਬਣ ਗਿਆ (ਅ) ਐਸਾ ਦੇਖ ਕੇ ਖੋਤਿਆਂ ਦਾ ਵੀ ਹਾਸਾ ਨਿਕਲ ਗਿਆ ।।੩੦।।

੧੭- ਵੈਦ ਨੂੰ ਉਸੇ ਪ੍ਰਕਾਰ ਹੀ ਨਾਲ ਲੈ ਕੇ ਪਿੰਡ ਵਿਚ ਆ ਗਏ ।

੧੮- ਸਾਰੇ ਪਿੰਡ ਦਾ ਦਰਸਨ ਕਰਾਇਆ ਤੇ ਕਿਹਾ ।

੧੯- ਕਿ ਵੈਦ ਜੀ ਕੋਈ ਉਪਾਇ ਕਰੋ ।

੨੦- ਇਨ੍ਹਾਂ ਦੇ ਮਰ ਜਾਣ ਦਾ ਡਰ ਹੈ ।।੩੧।।

੨੧- ਪਿੰਡ ਦੇ ਲੋਕਾਂ ਵੱਲੋਂ ਬੇਨਤੀਆਂ ਕੀਤੀਆਂ ਗਈਆਂ ।

੨੨- ਪਿੰਡ ਦੇ ਲੋਕ ਬਹੁਤ ਦੁਖੀ ਹੋ ਗਏ ।

੨੩- ਕੋਈ ਵੀ ਉਪਾਇ ਕਾਰਗਾਰ ਨਾ ਹੋਇਆ ।

੨੪- ਪਰ ਸ਼ਾਹ ਦੇ ਪੁਤ੍ਰ ਨੂੰ ਠੀਕ ਨਾਕ ਤੁਰਦੇ ਫਿਰਦੇ ਦੇਖ ਕੇ ਉਸਦੇ ਪੈਰੀ ਪੈ ਕੇ ਮਿੰਨਤਾਂ ਕਰਨ ਲੱਗੇ ।।੩੨।।

੨੫- ਐ ਸਾਡੇ ਮਾਲਕ ਤੂੰ ਸਾਡਾ ਕੁਝ ਉਪਾਇ ਕਰ ।

੨੬- ਸਾਨੂੰ ਆਪਣਾ ਸਮਝ ਕੇ ਰੱਖਿਆ ਕਰ ।

੨੭- ਜੇ ਕਿਸੇ ਨੇ ਕੋਈ ਤੁਹਾਡੀ ਭੁੱਲ ਕੀਤੀ ਹੈ ।

੨੮- ਤਾਂ ਉਸ ਨੂੰ ਮੁਆਫ ਕਰਕੇ ਸਾਨੂੰ ਇਸ ਮਹਾਂ ਰੋਗ ਤੋ ਬਚਾ ਲੈ ।।੩੩।।

੨੯- ਸਾਹ ਸੁਤ ਬਾਚ ।। ਸ਼ਾਹ ਦੇ ਪੁਤ੍ਰ ਵੱਲੋ ਉਤਰ ;-

੩੦- ਫੇਰ ਉਸਨੇ ਨਾਈ ਵਾਲੀ ਸਾਰੀ ਗੱਲ ਕਹਿ ਸੁਣਾਈ ।

੩੧- ਪਿੰਡ ਦੇ ਲੋਕਾਂ ਨੇ ਸਾਰੀ ਕਹਾਣੀ ਧਿਆਨ ਨਾਲ ਸੁਣ ਲਈ ।

੩੨- ਉਸ ਦੀ ਵਹੁਟੀ ਦੀ ਦੂਜੀ ਭੈਣ ਉਸ ਦੇ ਸਪੁਰਦ ਕਰ ਦਿਤੀ ।

੩੩- ਸਾਰਿਆਂ ਨੇ ਮਿਲਕੇ ਕਈ ਤਰ੍ਹਾਂ ਉਸਦੀ ਉਪਮਾ ਕੀਤੀ ।।੩੪।।

੩੪- ਹੋਰ ਸਾਰਾ ਪਿੰਡ ਛੁਡਾ ਕੇ ਬਚਾ ਲਿਆ ।

੩੫- ਉਹ ਨਾਈ ਦਾ ਪੁੱਤਰ ਧਰਤੀ ਨਾਲ ਚਿਮਟਿਆ ਹੋਇਆ ਹੀ ਮਰ ਗਿਆ ।

੩੬- ਆਪਣਾ ਵਿਆਹ ਦੂਸਰੀ ਲੜਕੀ ਨਾਲ ਕਰਾ ਲਿਆ ।

੩੭- ਫੇਰ ਆਪਣੇ ਪਿੰਡ ਨੂੰ ਆਉਣ ਦਾ ਰਾਹ ਲਿਆ ।।੩੫।।੧।।

<u>ਇਥੇ ਇਹ ੯੮ਵਾਂ ਪ੍ਰਕਰਣ ਸਮਾਪਤ ਹੈ ।। ੯੮।।੧੨੨੦।।ਅਫਜੂੰ।।</u>

੩੮- ਇੱਕ ਚਪਲ ਸਿੰਘ ਨਾਮ ਦਾ ਤਕੜਾ ਰਾਜਾ ਸੀ, ਤੇ ਰਾਜ ਕਲਾ ਨਾਮ ਦੀ ਉਸਦੀ ਇਸਤ੍ਰੀ ਸੀ ।

੩੯- ਜੋ ਇਤਨੀ ਸੁੰਦ੍ਰ ਸੀ ਕਿ ਇੰਦ੍ਰ ਦੇਵਤਾ ਵੀ ਉਸਨੂੰ ਆਪਣੀ ਇਸਤ੍ਰੀ "ਸੱਚੀ" ਦੇ ਬਰਾਬਰ ਸਮਝਦਾ ਸੀ ।।੧।।

੪੦- ਸੋ ਉਹ ਰਾਣੀ ਇਕ ਚੋਰ ਨਾਲ ਦਿਨ ਰਾਤ ਰਮਦੀ ਰਹਿੰਦੀ ।

੪੧- ਕਦੇ ਉਸ ਚੋਰ ਨੂੰ ਘਰ ਬੁਲਾ ਲੈਂਦੀ ਕਦੇ ਆਪ ਨਿਸੰਗ ਉਸਦੇ ਘਰ ਚਲੀ ਜਾਂਦੀ ।।੨।।

੪੨- ਇੱਕ ਦਿਨ ਘਰ ਵਿਚ ਫਿਰਦਾ ਓਹ ਚੋਰ ਰਾਜੇ ਨੇ ਵੇਖ ਲਿਆ ।

੪੩- ਉਸ ਦੇ ਕੋਲੋਂ ਸਭ ਕੁਝ ਖੋਹ ਕੇ ਖੂਬ ਕੁਟਾਪਾ ਕੀਤਾ ਤੇ ਸੂਲੀ ਤੇ ਚਾੜਨ ਦਾ ਹੁਕਮ ਦੇ ਦਿਤਾ ।।੩।।

੪੪- ਜਦੋਂ ਗਲੇ ਵਿਚ ਫਾਂਸੀ ਦਾ ਰੱਸਾ ਪਿਆ ਤਾਂ ਗਲਾ ਘੁਟ ਜਾਣ ਕਰਕੇ ਖੂਨ ਦਾ ਭਭਕਾਰਾ ਪਵੇ ।

☞ਦੇ ਉਸ ਕੁਟਣੀ ਨੇ ਇਕ ਪ੍ਰੇਮੀ ਜੋੜੇ ਦੀ ਜੀਵਨ ਕ੍ਰਿਆ ਦਾ ਅੰਤ ਕਰ ਦਿਤਾ, ਜਿਸ ਨੂੰ ਹਾਸ਼ਮ ਸ਼ਾਹ ਕਵੀ ਨੇ ਬੜੇ ਸੁੰਦਰ ਸ਼ਬਦਾਂ ਵਿਚ ਐਉਂ ਸਾਹਮਣੇ ਰਖਿਆ ਹੈ :-

ਜਾਇ ਨਜੀਕ ਖੜੋਤੀ ਉਸਦੇ ਕੁਟਣੀ ਮਕਰ ਪਸਾਰੇ ।<br>
ਹਲਵਾ ਨਾਲ ਜ਼ਿਮੀ ਪੁਰ ਧਰਿਕੇ ਬੈਠੀ ਨੈਹਰ ਕਿਨਾਰੇ ।।੯੧<br>
ਤਾਂ ਫਰਿਹਾਦ ਗਇਆ ਉਠ ਨੇੜੇ ਬੈਠ ਕਿਹਾ ਹੇ ਮਾਈ ।<br>
ਹੈਂ ਤੂੰ ਕੌਣ ਤੇਰੀ ਇਸ ਗਿਰੀਆ ਮੈਂ ਬੀ ਕਾਰ ਭੁਲਾਈ ।।੯੨<br>
ਕੁਟਣੀ ਦੇਖ ਕਹਿਆ ਹੇ ਬਾਬੂ ਕਾਰ ਕਰੋ ਮਤ ਬੋਲੋ ।<br>
ਹੈ ਹਮ ਲੋਕ ਫਕੀਰ ਹਮਾਰੀ ਜਾਤ ਕਛੂ ਮਤ ਟੋਲੋ ।।੯੩<br>
ਕੁਟਣੀ ਫੇਰ ਕਹਿਆ ਹੇ ਬਾਬੂ ਤੁਮਰੀ ਸਮਝ ਨਾ ਆਈ ।<br>
ਤੁਮਨੇ ਐਰ ਕੋਊ ਕੁਝ ਸਮਝਾ ਹਮ ਨੇ ਔਰ ਬਤਾਈ ।।੯੪<br>
ਵੋਹ ਜੋ ਕਹੇ ਅਜ਼ੀਜ਼ ਸ਼[illegible]ਹ ਬੇਟੀ ਉਸ ਜੋ ਆਹੀ ।।<br>
ਸ਼ੀਰੀ ਨਾਮ ਉਸੇ ਅਬ ਤਲਖੀ ਮਲਕੁਲ ਮੌਤ ਚਖਾਈ ।।੯੫<br>
ਉਸ ਕੇ ਸੋਗ ਨਗਰ ਮੈਂ ਅਤ ਹੀ ਲੋਕ ਭਰੇ ਦੁਖੀ ਸੋਗੀ ।<br>
ਹਸ ਕਰ ਬਾਤ ਕਰੇ ਨਹੀ ਕੋਈ ਕਿਆ ਜੋਗੀ ਕਿਆ ਭੋਗੀ ।।੯੬<br>
ਜਾਂ ਫਰਿਹਾਦ ਸੁਣ ਇਹੁ ਹਾਸ਼ਮ ਤਰ੍ਹਾਂ ਹਕੀਕਤ ਸਾਰੀ ।<br>
ਤੇਸਾ ਮਾਰ ਮੁਆ ਮੁੜ ਕੀਤਾ ਸੁਖਨ ਨ ਦੂਜੀ ਬਾਰੀ ।।੯੭<br>
ਆਸ਼ਕ ਅੰਗ ਨ ਸਾਕ ਕਿਸੇ ਦੇ ਲੋਕ ਉਨ੍ਹਾਂ ਨਿਤ ਗਾਉਣ ।<br>
ਸਿਦਕ ਉਨਾਂ ਦੇ ਜ਼ੋਰੋ ਜ਼ੋਰੀ ਆਪਣਾ ਨਾਮ ਜਪਾਉਣ ।।੯੮<br>
ਪਰ ਇਹ ਇਸ਼ਕ ਸਖਾਲਾ ਨਾਹੀ ਪਰਾ ਔਖੇਰਾ ਕਰਨਾ ।<br>
ਇਕ ਵਾਰੀ ਮਰ ਜਾਵੇ ਹਰ ਇਕ ਆਸ਼ਕ ਪਲ ਪਲ ਮਾਰਨਾ ।।੯੯<br>
ਇਹ ਗੱਲ ਹੋਈ ਜਗਤ ਵਿਚ ਜ਼ਾਹਰ ਕੁਟਣੀ ਧ੍ਰੋਹ ਕਮਾਇਆ ।<br>
ਕਰਕੇ ਮਕਰ ਜ਼ਨਾਨਾ ਆਸ਼ਕ ਸਾਦਕ ਮਾਰ ਵੰਞਾਇਆ ।।੧੦੦<br>
ਸੁਣਕੇ ਹਾਲ ਸ਼ਹੀਦ ਸੱਜਣ ਦਾ ਸ਼ੀਰੀ ਦਰਦ-ਹੰਵਾਂਣੀ ।<br>
ਰੁਖਸਤ ਜਾਨ ਉਸੇ ਦਮ ਕੀਤੀ [illegible] ਆਹ ਨਿਮਾਣੀ ।।੧੦੧<br>
ਸ਼ੀਰੀ 'ਤੇ ਫਰਿਹਾਦੇ ਕਚ਼ੀਆਂ ਪ੍ਰੂੰਨੀ ਇਸ਼ਕ ਵਧਾਇਆ ।<br>
ਜੋ ਰਬ ਆਪੁ ਉਘਾੜੇ ਪੜਦਾ ਕਿਤ ਬਿਧਿ ਰਹੇ ਲੁਕਾਇਆ ।।੧੦੨

ਤਬ ਆਖੈ ਖੁਲਿ ਜਾਹਿ ।। ੧ਜਬੈ ਸ੍ਵਾਸਤਰ ਕੌ ਰਮੈ ਕਛੂ ਰਹੇ ਸੁਧਿ ਨਾਹਿ।। ੪।। ਚੌਪਈ ।। ੨ਰਾਨੀ ਜਬ ਬਤਿਯਾ ਸੁਨਿ ਪਾਈ ।। ੩ਤਸਕਰ ਕੇ ਮਿੱਲਬੇ ਕਹੱ ਧਾਈ ।। ਜਬ ਸ੍ਰੋਨਤ ਊਰਧ ਤਿਹ ਆਯੋ ।। ੫ਛੁਟੀ ਆਂਖਿ ਦਰਸਨ ਤ੍ਰਿਯ ਪਾਯੋ ।।੫।। ਤਬ ਰਾਨੀ ਤਿਹ ਬਚਨ ਉਚਾਰੇ ।। ੬ਸੁਨੁ ਤਸਕਰ ਮਮ ਬੈਨ ਪਯਾਰੇ ।। ੭ਜੋ ਕਛੁ ਆਗਯਾ ਦੇਹੁ ਸੁ ਕਰੌ ।। ੮ਤੁਮ ਬਿਨੁ ਮਾਰਿ ਕਟਾਰੀ ਮਰੌ ।।੬।। ੧੦ਤਬ ਤਸਕਰ ਯੌ ਬੈਨ ਉਚਾਰੇ ।। ੧੧ਯਹੈ ਹੌਸ ਮਨ ਰਹੀ ਹਮਾਰੇ ।। ਮਰਤ ਸਮੈ ਚੁੰਬਨ ਤਵ ਕਰੌ ।। ੧੩ਬਹੁਰੌ ਯਾ ਸੂਰੀ ਪਰ ਮਰੌ ।।੭।। ੧੪ਜਬ ਰਾਨੀ ਚੁੰਬਨ ਤਿਹ ਦੀਨੋ ।।੧੫ਸ੍ਰੋਨ ਭਭਾਕੋ ਤਰਕਹੱ ਕੀਨੋ ।।੧੬ਤਬ ਤਸਕਰ ਕੋ ਮੁਖ ਜੁਰਿ ਗਯੋ ।। ੧੭ਨਾਕ ਕਾਟਿ ਰਾਨੀ ਕੋ ਲਯੋ ।।੮।।ਦੋਹਰਾ।। ੧੯ਜਬ ਤਸਕਰੁ ਚੁੰਬਨ ਕਰਯੋ ਪ੍ਰਾਨ ਤਜੇ ਤਤਕਾਲ ।। ਨਾਕ ਕਟਯੋ ਮੁਖ ਮੈ ਰਹਯੋ ਰਾਨੀ ਭਈ ਬਿਹਾਲ ।।੯।। ।।ਚੌਪਈ।। ੨੦ਨਾਕ ਕਟਾਇ ਤ੍ਰਿਯਾ ਘਰ ਆਈ ।। ੨੧ਜੋਰਿ ਨ੍ਰਿਪਤਿ ਕੌ ਬਾਤ ਸੁਨਾਈ ।। ੨੨ਕਾਟਿ ਨਾਕ ਸਿਵ ਭਵਨ ਚਰਾਯੋ ।। ੨੩ਸੋ ਨਹਿ ਲਗਯੋ ਰੁਦ੍ਰ ਯੌ ਭਾਯੋ ।।੧੦।। ੨੪ਪੁਨ ਸਿਵਜੂ ਯੌ ਬਚਨ ਉਚਾਰੋ ।। ੨੫ਚੋਰ ਬਕ੍ਰ ਮੈ ਨਾਕ ਤਿਹਾਰੋ ।। ੨੬ਤੁਰਤ ਤਹਾਂ ਤੇ ਕਾਢਿ ਮੰਗੈਯੈ ।। ੨੭ਆਨਿ ਤ੍ਰਿਯਾ ਕੇ ਬੱਕ੍ਰ ਲਗੈਯੈ ।।੧।। ਦੋਹਰਾ ।। ੨੯ਤਬ ਰਾਜੇ ਸੋਈ ਕਿਯੋ ਸਿਵ ਕੋ ਬਚਨ ਪਛਾਨਿ ।। ਤਾਕੇ ਮੁਖ ਸੋ ਕਾਢ ਕੈ ਨਾਕ ਲਗਾਯੋ ਆਨਿ ।।੧੨।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਹੱਤਰੋ ਚਰਿਤ੍ਰ।

ਸਮਾਪਤੁ ਮਸਤੁ ਸੁਭ ਮਸਤੁ ।।੬੯।।੧੨੩੨।।ਅਫਜੂੰ ।।

ਚੌਪਈ ।। ੩੦ਏਕ ਲਹੌਰ ਸੁਨਾਰੋ ਰਹੈ।।੩੧ਅਤਿ ਤਸਕਰ ਤਾਕੌ ਜਗ ਕਹੈ ।। ੩੨ਸਾਹੁ ਤ੍ਰਿਯਾ ਤਾ ਕੋ ਸੁਨਿ ਪਾਯੋ ।। ੩੩ਘਾਟ ਘੜਨ ਹਿਤ ਤਾਹਿ ਬੁਲਾਯੋ ।।੧।।ਦੋਹਰਾ।। ੩੪ਚਿੱਤ੍ਰਪ੍ਰਭਾ ਤ੍ਰਿਯ ਸਾਹੁ ਕੀ ਜੈਮਲ ਨਾਮ ਸੁਨਾਰ ।। ੩੫ਘਾਟ ਘੜਤ ਭਯੋ ਸ੍ਵਰਨ ਕੋ ਤਵਨ ਤ੍ਰਿਯਾ ਕੇ ਦ੍ਵਾਰ ।।੨।।ਚੌਪਈ।।੩੬ਜੌਨ ਸੁਨਾਰੋ ਘਾਤ ਲਗਾਵੈ ।। ✡੩੭ਤਵਨੈ ਘਾਤ ਤ੍ਰਿਯਾ ਲਖਿ ਜਾਵੈ ।। ੩੮ਏਕ ਉਪਾਇ ਚਲਨ ਨਹਿ ਦੇਈ ।। ੩੯ਗ੍ਰਿਹ ਕੋ ਧਨ ਮਮ ਹਰ ਨਹਿ ਲੇਈ ।।੩।।ਦੋਹਰਾ।। ੪੦ਕੋਰਿ ਜਤਨ ਸਠ ਕਰਿ ਰਹਯੋ ਕਛੂ ਨ ਚਲਯੋ ਉਪਾਇ ।। ੪੧ਆਪਨ ਸੁਤ ਕੋ ਨਾਮ ਲੈ ਰੋਦਨੁ ਕਿਯੋ ਬਨਾਇ ।।੪।।ਚੌਪਈ।। ੪੨ਬੰਦਨ ਨਾਮ ਪੁੱਤ੍ਰ ਹੋ ਮਰਯੋ ।। ੪੩ਮੇਰੋ ਸਕਲੋ ਸੁਖੁ ਬਿਧਿ ਹਰਯੋ ।। ੪੪ਯੌ ਕਹਿ ਮੂੰਡ ਧਰਨਿ ਪਰ ਮਾਰਯੋ ।।

✡ਦਸਾਂ ਗੁਰੂ ਸਹਿਬਾਨ ਦਾ ਇਕੋ ਨਜ਼ਰਿਯਾ ਸੀ ਕਿ ਸਮਾਜ ਵਿਚ ਕੋਈ ਚੋਰ, ਯਾਰ, ਜਾਂ ਜਗੱਰ ਨਜ਼ਰ ਨਾ ਆਵੇ ਸਗੋ – ਸੂਰਮਾ, ਬਹਾਦਰ, ਅਣਖੀਲਾ ਤੇ ਹੁਸ਼ਿਆਰ ਤੇ ਤਿਯਾਰ ਪਰ ਤਿਆਰ ਕਮਰ ਕੱਸਾ ਕਰਕੇ ਭਗੌਤੀ ਹਥ ਫੜਕੇ ਬਾਦਸ਼ਾਹ ਦਰਵੇਸ਼ ਦੇ ਰੂਪ ਵਿਚ ਇਕ ਟਿਕ ਦੇਸ਼ ਵਾਸੀ ਹਰ ਪੱਖੋ ਆਪਣੀ ਰਾਖੀ ਕਰਨ ਵਾਲਾ ਤੇ ਚੋਰ ਡਾਕੂ ਬਿਭਚਾਰੀ ਨਾਲ ਦਿਵਾਲਾ ਹੋ ਕੇ ਟੱਕਰਨ ਦੇ ਤੁਲਨਾਤਮਕ ਹੋ ਕੇ ਦਿਸੇ । ਜਿਵੇ (ਚਿੱਤ੍ਰ ਪ੍ਰਭਾ) ਨੇ ਚੋਰ ਸੁਨਾਰੇ ਦੀਆਂ ਸਤੇ ਸੁਧਾਂ ਭੁਲਾਕੇ ਲੈਣੇ ਦੀ ਬਜਾਏ ਦੇਣੇ ਦੇ ਵਾਕ ਨੂੰ ਨਿਰੰਤ੍ਰ ਸਾਰਥ ਕਰ ਦਿਖਾਇਆ । ਅੱਜ ਹਿੰਦੂਸਤਾਨ ਭਰ ਨੂੰ ਸਿਖਯਾ ਲੈਣ ਦੀ ਲੋੜ ਹੈ :–

ਚੋਰ ਸੁਨਾਰਾ ਘਾਤਕਾ ਲੂਟਨ ਠਕ ਬਨਾਇ ।
ਟੰਕਾ ਮੋਤੀ ਕੰਚਕਾ ਨੱਥਕੇ ਲਗਾਵੇ ਸੋਨਾ ਭਾਇ ।
ਮੁੜਕੇ ਦਖਾਉ ਲਜਾਇਕੇ ਲੇਵੈ ਕਾਟ ਕਟਾਇ ।
ਚੋਰ ਸੁਨਾਰੇ ਠਗ ਤੇ ਰਖੇ ਰਾਮ ਬਚਾਇ ।

ਤਾਂ ਉਸਦੀਆਂ ਅੱਖਾਂ ਖੁਲ੍ਹ ਜਾਂਦੀਆਂ ।

੧- ਜਦੋਂ ਸਵਾਸ ਅੰਦਰ ਨੂੰ ਜਾਣ ਤਾਂ ਬੇਹੋਸ਼ ਹੋ ਜਾਂਦਾ ।।੪।।

੨- ਜਦੋਂ ਰਾਣੀ ਨੇ ਆਪਣੇ ਯਾਰ ਨੂੰ ਫਾਂਸੀ ਦੀ ਗਲ ਸੁਣੀ ।

੩- ਤਾਂ ਉਹ ਉਸ ਚੋਰ ਨੂੰ ਦੇਖਣ ਲਈ ਆਈ ।

੪- ਜਦੋਂ ਸੁਆਸ ਉਪਰ ਨੂੰ ਖਿਚਿਆ ਤਾਂ ਖੂਨ ਦਾ ਦਬਾਉ ਉਪਰ ਵੱਲ ਵਧਿਆਂ ਤਾਂ ।

੫- ਤਾਂ ਉਸ ਵੇਲੇ ਅੱਖ ਖੁਲ ਗਈ ਰਾਣੀ ਵੱਲ ਦੇਖਿਆ ਚੋਰ ਨੇ ।।੫।।

੬- ਉਸ ਵੇਲੇ ਰਾਣੀ ਨੇ ਹਮਦਰਦੀ ਵਿਚ ਗੱਲ ਕਹੀ ।

੭- ਐ ਚੋਰ ਤੂੰ ਮੇਰਾ ਪਿਆਰਾ ਹੈ ਮੇਰੀ ਗੱਲ ਸੁਣ ।

੮- ਤੂੰ ਜੋ ਮੈਨੂੰ ਹੁਕਮ ਕਰੇ ਮੈਂ ਉਹ ਕੰਮ ਕਰਾਂ ।

੯- ਤੈਥੋਂ ਬਿਨਾਂ ਤਾਂ ਮੈਂ ਕਟਾਰੀ ਮਰ ਕੇ ਮਰਨਾ ਚਾਹੁਦੀ ਹਾਂ ।।੬।।

੧੦- ਤਾਂ ਚੋਰ ਨੇ ਇਹ ਗੱਲ ਕਹੀ ਕਿ ।

੧੧- ਇਹ ਚਾਹ ਮੇਰੇ ਮਨ ਵਿਚ ਹੀ ਰਹਿ ਗਈ ।

੧੨- ਕਿ ਮਰਦੀ ਵਾਰ ਤੇਰਾ ਇੱਕ ਚੁੰਮਨ ਲਵਾਂ ।

੧੩- ਫੇਰ ਇਸ ਸੂਲੀ ਪਰ ਚੜਾਂ ।।੭।।

੧੪- ਰਾਣੇ ਨੇ ਨੇੜੇ ਹੋ ਕੇ ਉਸ ਨੂੰ ਜਦੋਂ ਚੁੰਮਨ ਦਿਤਾ ।

੧੫- ਖੂਨ ਦਾ ਦੌਰਾ ਹੇਠਾਂ ਨੂੰ ਚਲਾ ਗਿਆ ।

੧੬- ਅਤੇ ਚੋਰ ਦਾ ਮੂੰਹ ਜੁੜ ਗਿਆ ਭਾਵ ਬੰਦ ਹੋ ਗਿਆ ।

੧੭- ਰਾਣੀ ਦਾ ਨੱਕ ਚੋਰ ਦੇ ਮੂੰਹ ਵਿਚ ਆ ਗਿਆ ਸੀ ਮੂੰਹ ਬੰਦ ਹੋਣ ਨਾਲ ਨੱਕ ਜਿਤਨਾ ਉਸ ਦੇ ਮੂੰਹ ਵਿਚ ।

੧੮- ਆਇਆ ਉਹ ਮੂੰਹ ਵਿਚ ਹੀ ਰਹਿ ਗਿਆ ਚੋਰ ਦੇ ਤਾਂ ਪ੍ਰਾਣ ਉਸੇ ਵੇਲੇ ਤਰ ਗਏ ।।੮।।

੧੯- ਨੱਕ ਜਿਤਨਾ ਕੁ ਮੂੰਹ ਵਿਚ ਆਇਆ ਉਹ ਮੂੰਹ ਵਿਚ ਹੀ ਰਹਿ ਗਿਆ ਹੁਣ ਰਾਣੀ ਨਕਟੀ ਹੋ ਕੇ ਬੁਰੀ ਤਰ੍ਹਾਂ ਬੇਹਾਲ ਹੋ ਗਈ ।।੯।।

੨੦- ਨੱਕ ਕਟਵਾਕੇ ਉਹ ਇਸਤ੍ਰੀ ਘਰ ਆਈ ।

੨੧- ਜਦੋਂ ਰਾਜੇ ਨੇ ਪੁੱਛਿਆ ਕਿ ਇਹ ਕੀ ਹੋ ਗਿਆ ਤਾ ਰਾਜੇ ਨੂੰ ਹੋਰ ਹੀ ਸਟੋਰੀ ਘੜਕੇ ਸੁਣਾ ਦਿਤੀ ।

੨੨- ਕਿ ਮੈਂ ਨੱਕ ਕੱਟਕੇ ਸ਼ਿਵਜੀ ਦੇ ਮੰਦਰ ਵਿਚ ਚੜ੍ਹਾ ਦਿਤਾ ਹੈ ।

੨੩- ਸੋ ਮੁੜਕੇ ਲੱਗਿਆ ਨਹੀ ਸ਼ਿਵਜੀ ਨੂੰ ਇਹੋ ਚੰਗਾ ਲੱਗਾ ।।੧੦।।

੨੪- ਫੇਰ ਸ਼ਿਵਜੀ ਨੇ ਇਹ ਬਾਣੀ ਕਹੀ ।

੨੫- ਕਿ ਤੇਰਾ ਨੱਕ ਜਿਸ ਚੋਰ ਨੂੰ ਅੱਜ ਫਾਂਸੀ ਦਿਤੀ ਹੈ ਉਸਦੇ ਮੂੰਹ ਵਿਚ ਹੈ ।

੨੬- ਝਟ ਪਟ ਉਸ ਦੇ ਮੂੰਹ ਵਿਚੋ ਕੱਢ ਕੇ ਮੰਗਵਾ ਲਵੋ ।

੨੭- ਅਤੇ ਲਿਆ ਕੇ ਮੇਰੇ ਮੂੰਹ ਨਾਲ ਜੋੜ ਦਿਓ ।।੧੧।।

੨੮- ਫੇਰ ਰਾਜੇ ਨੇ ਉਸੇ ਤਰ੍ਹਾਂ ਕੀਤਾ ਸ਼ਿਵਜੀ ਦੇ ਵਾਕ ਸਮਝਕੇ ।

੨੯- ਉਸਦੇ ਮੂੰਹ ਵਿਚੋ ਕੱਢਕੇ ਰਾਣੀ ਦੇ ਨੱਕ ਨਾਲ ਲਾ ਕੇ ਜੋੜ ਦਿਤਾ ।।੨੧।।੧।।

ਇਥੇ ੬੯ਵਾਂ ਪ੍ਰਕਰਣ ਸਮਾਪਤ ਹੈ ।।੬੯।।੧੨੩੨।।ਅਫਜੂੰ।।

੩੦- ਇਕ ਲਹੌਰ ਦੇ ਰਹਿਣ ਵਾਲਾ ਸੁਨਿਆਰਾ ਸੀ ।

੩੧- ਜੋ ਬਹੁਤ ਵੱਡਾ ਚੋਰ ਉਸਨੂੰ ਸਾਰੇ ਕਹਿੰਦੇ ਸਨ ।

੩੨- ਇੱਕ ਸ਼ਾਹੂਕਾਰ ਦੀ ਇਸਤ੍ਰੀ ਨੇ ਵੀ ਇਹ ਸੁਣ ਲਿਆ ।

੩੩- ਗਹਿਣੇ ਘੜਾਉਣ ਲਈ ਉਸ ਨੂੰ ਬੁਲਾ ਲਿਆ ।।੧।।

੩੪- ਚਿਤ੍ਰ ਪ੍ਰਭਾ ਉਸ ਸ਼ਾਹ ਦੀ ਇਸਤ੍ਰੀ ਦਾ ਨਾਮ ਸੀ ਅਤੇ ਜੈਮਲ-ਉਸ ਸੁਨਿਆਰੇ ਦਾ ਨਾਮ ਸੀ ।

੩੫- ਉਹ ਗਹਿਣੇ ਘੜਨ ਆ ਲੱਗਾ ਉਸ ਇਸਤ੍ਰੀ ਦੇ ਦਵਾਰੇ ।।੨।।

੩੬- ਜਦੋਂ ਵੀ ਕੋਈ ਉਹ ਸੁਨਿਆਰੇ ਹੇਰਾ ਫੇਰੀ ਕਰਕੇ ਸੋਨਾ ਚੋਰੀ ਕਰਨਾ ਚਾਹੇ ।

੩੭- ਉਹ ਇਸਤ੍ਰੀ ਇਤਨੀ ਹੁਸ਼ਿਆਰ ਸੀ ਕਿ ਉਹ ਝਟ ਸਮਝ ਜਾਵੇ ।

੩੮- ਸੁਨਿਆਰੇ ਦੀ ਚਾਲਾਕੀ ਦਾ ਇਕ ਵੀ ਢੰਗ ਉਹ ਸਫਲ ਨਾਂ ਹੋਣ ਦਿਤਾ ।

੩੯- ਉਹ ਇਸਤ੍ਰੀ ਚੌਕਸ ਸੀ ਕਿ ਕਿਤੇ ਮੇਰੇ ਘਰ ਦਾ ਧਨ ਲੁਕਾ ਕੇ ਇਹ ਚੋਰੀ ਨਾਂ ਕਰਕੇ ਲੈ ਜਾਵੇ ।।੩।।

੪੦- ਉਹ ਮੂਰਖ ਕ੍ਰੋੜਾਂ ਜਤਨ ਕਰ ਰਿਹਾ ਪਰ ਉਸ ਇਸਤ੍ਰੀ ਨੇ ਇਕ ਵੀ ਉਪਾਇ ਉਸ ਦਾ ਚੱਲਣ ਨਾ ਦਿਤਾ ।

੪੧- ਫੇਰ ਉਹ ਸੁਨਿਆਰਾ ਆਪਣੇ ਮਰੇ ਪੁਤਰ ਦਾ ਨਾਂਉ ਲੈ ਕੇ ਰੋਣ ਲੱਗ ਪਿਆ ।।੪।।

੪੨- ਤੇ ਕਿਹਾ ਕਿ ਮੇਰਾ ਬੰਦਨ ਨਾਮ ਦਾ ਪੁਤ ਹੋ ਕੇ ਮਰ ਗਿਆ ਹੈ ।

੪੩- ਬਿਧਨਾ ਨੇ ਮੇਰਾ ਸਾਰਾ ਸੁੱਖ ਲੁੱਟ ਲਿਆ ਹੈ ।

੪੪- ਇਹ ਕਹਿਕੇ ਸਿਰ ਧਰਤੀ ਨਾਲ ਮਾਰ ਦਿਤਾ ।

੧ਭਾਂਤਿ ਭਾਂਤਿ ਹਿਯੇ ਦੁਖਤ ਪੁਕਾਰਯੋ ।।੫।। ੨ਏਕ ਪੁਤ੍ਰ ਤਾਹੂ ਕੋ ਮਰਯੋ ।। ਸੋ ਚਿਤਾਰਿ ਤਿਨ ਰੋਦਨ ਕਰਯੋ ।। ੪ਤਬ ਹੀ ਘਾਤ ਸੁਨਾਰੇ ਪਾਯੋ ।। ੫ਨਾਲ ਬੀਚ ਕਰਿ ਸੂਰਨ ਚੁਰਾਯੋ ।।੬।। ੬ਤਪਤ ਸਲਾਕ ਡਾਰਿ ਛਿਤ ਦਈ।। ੭ਸੋਨਿਹਿ ਮਾਟੀ ਸੋ ਮਿਲਿ ਗਈ ।। ੮ਕਹਜੋ ਨ ਸੁਤ ਗ੍ਰਿਹ ਭਯੋ ਹਮਾਰੈ ।। ੯ਪਾਛੇ ਮੂੰਠੀ ਛਾਰ ਕੀ ਡਾਰੈ ।।੭।। ੧੦ਜਬ ਸੁਨਾਰ ਤ੍ਰਿਯ ਯੌ ਸੁਨਿ ਪਾਈ ।। ੧੧ਬਹੁ ਮੂੰਠੀ ਭਰਿ ਰਾਖਿ ਉਡਾਈ ।। ੧੨ਸੁਨ ਸੁਨਾਰ ਤੇਰੇ ਸਿਰ ਮਾਹੀ ।। ੧੩ਜਾ ਕੇ ਏਕ ਪੁਤ੍ਰ ਗ੍ਰਿਹ ਨਾਹੀ ।।੮।। ਦੋਹਰਾ ।। ੧੪ਪੂਤਨ ਸੋ ਪਤਿ ਪਾਇਯੈ ਪੂਤ ਭਿਰਤ ਰਨ ਜਾਇ ।। ੧੫ਇਹ ਮਿਸਿ ਰਾਖ ਉਡਾਇ ਕੈ ਲਈ ਸਲਾਕ ਛਪਾਇ ।।੯।।ਚੌਪਈ।। ੧੬ਤਬ ਐਸੇ ਤ੍ਰਿਯ ਬਚਨ ਉਚਾਰੇ ।। ੧੭ਮੋਰੇ ਪਤਿ ਪਰਦੇਸ ਪਧਾਰੇ ।। ੧੮ਤਾਂ ਤੇ ਮੈਂ ਐਸੀ ਕੌ ਡਾਰੋਂ ।। ੧੯ਐਹੈਂ ਨ ਐਹੈਂ ਨਾਥ ਬਿਚਾਰੌਂ ।।੧੦।।ਦੋਹਰਾ।। ੨੦ਕਰ. ਸੋ ਐਸੀ ਕਾਢਿ ਕੈ ਲਈ ਸਲਾਕ ਉਠਾਇ ।। ੨੧ਹਜਾਂ ਰੋਦਨ ਕੋਊ ਜਿਨ ਕਰੋਂ ਕਹਿ ਸਿਰ ਧਰੀ ਬਨਾਇ ।।੧੧।। ੨੨ਚੋਰ ਸੁਨਾਰੋ ਚੁਪ ਰਹਯੋ ਕਛੂ ਨ ਬੋਲਯੋ ਜਾਇ ।। ੨੩ਪਾਈ ਪਰੀ ਸਲਾਕ ਕਹਿ ਸੋਨਾ ਲਯੋ ਭਰਾਇ ।।੧੨।। ੨੪ਹਰੀ ਸਲਾਕ ਹਰੀ ਤ੍ਰਿਯਹਿ ਸੂਰਨ ਤੋਲ ਭਰਿ ਲੀਨ ।। ੨੫ਚਲਯੋ ਦਰਬੁ ਦੈ ਗਾਂਠਿ ਕੋ ਦੁਖਿਤ ਸੁਨਾਰੋ ਦੀਨ ।।੧੩।। ੨੬ਛਲ ਰੂਪੀ ਛੈਲੀ ਸਦਾ ਛਕੀ ਰਹਤ ਛਿਤ ਮਾਹਿ ।। ੨੭ਅਛਲ ਛਲਤ ਛਿਤ ਪਤਿਨ ਕੋਂ ਛਲੀ ਕੌਨ ਤੇ ਜਾਹਿ ।।੧੪।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸੱਤਰੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੦।।੧੨੪੬।।ਅਫਜੂੰ ।।

ਦੋਹਰਾ ।। ੨੮ਨਗਰ ਪਾਵਟਾ ਬਹੁ ਬਸੈ ਸਾਰਮੌਰ ਕੇ ਦੇਸ ।। ੨੯ਜਮਨਾ ਨਦੀ ਨਿਕਟਿ ਬਹੈ ਜਨੁਕ ਪੁਰੀ ਅਲਿਕੇਸ✡।।੧।। ੩੦ਨਦੀ ਜਮੁਨ ਕੇ ਤੀਰ ਮੈ ਤੀਰਥ ਮੁਚਨ ਕਪਾਲ✠ ।। ੩੧ਨਗਰ ਪਾਂਵਟਾ ਛੋਰਿ ਹਮ ਆਏ ਤਹਾਂ ਉਤਾਲ ।।੨।। ਚੌਪਈ ।। ੩੨ਖਿਲਤ ਅਖੇਟਕ ਸੂਕਰ ਮਾਰੇ ।। ੩੩ਬਹੁਤੇ ਮ੍ਰਿਗ ਔਰੈ ਹਨਿ ਡਾਰੇ ।। ੩੪ਪੁਨਿ ਤਿਹ ਠਾਂ ਕੋ ਹਮ ਮਗੁ ਲੀਨੋ ।। ੩੫ਵਾ ਤੀਰਥ ਕੋ ਦਰਸਨ ਕੀਨੋ ।।੩।।ਦੋਹਰਾ।। ੩੬ਤਹਾ ਹਮਾਰੇ ਸਿਖਯ ਸਭ ਅਮਿਤ ਪਹੂੰਚੇ ਆਇ ।। ੩੭ਤਿਨੈ ਦੈਨ ਕੋ ਚਾਹਿਯੈ ਜੋਰਿ ਭਲੋ ਸਿਰਪਾਇ ।।੪।। ੩੮ਨਗਰ ਪਾਂਵਟੇ ਬੁਰਿਯੈ ਪਠਏ ਲੋਕ ਬੁਲਾਇ ।। ੩੯ਏਕ ਪਾਗ ਪਾਈ ਨਹੀ ਨਿਹਫਲ ਪਹੁਚੇ ਆਇ ।।੫।।ਚੌਪਈ।। ੪੦ਮੋਲਹਿ ਏਕ ਪਾਗ ਨਹਿ ਪਾਈ ।। ੪੧ਤਬ ਮਸਲਤਿ ਹਮ ਜਿਯਹਿ ਬਨਾਈ।। ੪੨ਜਾਹਿ ਇਹਾਂ ਮੂਤਤਿ ਲਖਿ ਪਾਵੋਂ ।। ੪੩ਤਾਕੀ ਛੀਨ ਪਗਰਿਯਾ ਲਜਾਵੋਂ।।੬।। ੪੪ਜਬ ਪਖਾਦਨ

✡ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਆਪਣਾ ਕੀਤਾ ਤੀਸਰਾ ਕੌਤਕ ਹੈ ਜਿਥੇ ਗੁਰਦੇਵ ਮਿਰਗਰਾਜ, ਸਿੰਘ ਸ਼ੇਰ ਚੀਤੇ ਆਦਿ ਮਾਰਕੇ ਸਮਾਜ ਨੂੰ ਸੁੱਖ ਪ੍ਰਦਾਨ ਕਰਦੇ ਹਨ ਉਥੇ ਨਿਗੁਰੇ ਬੇਮੁਖਾਂ ਨੂੰ ਸੁਧਾਰਨ ਲਈ ਉਹਨਾਂ ਦੀਆਂ ਪੱਗਾਂ ਖੋਹ ਕੇ ਡੰਡ ਵੀ ਦਿੰਦੇ ਹਨ । ਕਿ ਤੁਹਾਡੇ ਸਿਰਾਂ ਤੇ ਇਹ ਪੱਗਾਂ ਲਪੇਟਣ ਨਾਲ ਇਹ ਸਿਰ ਢਕੇ ਨਹੀ ਜਾਂ ਸਕਦੇ । ਜਦੋ ਤੁਹਾਡੇ ਇਹਨਾਂ ਸਿਰਾਂ ਨੂੰ ਤੀਰਥ ਦਾ ਸਤਿਕਾਰ ਨਹੀ ।

ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ ।

ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ ।।੨੯।।ਪੰ:੧੩੭੯।।

ਇਨਸਾਨ ਡਰਦਾ ਹੈ – ਕਿ ਮੇਰੀ ਪੱਗ ਮੈਲੀ ਨਾਂ ਹੋ ਜਾਇ ਪਰ ਇਹ ਨਹੀਂ ਜਾਣਦਾ ਕਿ ਜੋ ਸਿਰ ਸਾਂਈ ਅੱਗੇ ਨਾ ਨਿਵੇ ਉਹ ਤਾਂ ਸਿਰ ਵੀ ਬਾਲਣ ਦੇ ਥਾਂ ਦੇਗੇ ਹੇਠ ਰੱਖਕੇ ਸਾੜ ਫੂਕ ਦੇਣ ਦੇ ਯੋਗ ਹੈ । ਉਸ ਦੀ ਪੱਗ ਕਿਵੇਂ ਪਵਿੱਤ੍ਰ ਹੋ ਸਕਦੀ ਹੈ ? ਸੋ ਇਹੋ ਜਿਹਾਂ ਪੁਰਸ਼ਾਂ ਦੀਆਂ ਪੱਗਾਂ ਧੋ ਕੇ ਸਾਫ ਕਰਕੇ ਉਹਨਾਂ ਗੁਰਮਖਾਂ ਦੇ ਸਿਰ ਸਜਾ ਦਿਤੀਆਂ ਜਿਨ੍ਹਾਂ ਦੇ ਸਿਰ ਗੁਰੂ ਸਾਈ ਦੇ ਚਰਨਾਂ ਵਿਚ ਨਿਵੇਂਕੇ ਪਵਿਤ੍ਰ ਹੋ ਚੁਕੇ ਹੋਏ ਸੀ । ਮਨਮੁਖਾਂ ਦੇ ਸਿਰ ਤਾਂ ਸਿਰਾਂ ਤੇ ਪੱਗਾਂ ਹੁੰਦੀਆਂ ਹੋਇਆ ਵੀ ਨੰਗੇ ਹੀ ਹਨ ।

✠ਜ਼ਿਲਾ ਅੰਬਾਲਾ, ਤਹਿਸੀਲ ਜਗਾਧਰੀ ਵਿਚ ਇਕ ਤੀਰਥ ਹੈ ਜਿਥੇ ਕੱਤਕ ਦੀ ਪੂਰਨਮਾਸ਼ੀ ਨੂੰ ਮੇਲਾ ਭਰਦਾ ਹੈ ਲੋਕ ਦੂਰੋਂ ਨੇੜਿਉਂ ਵਿਸ਼ਾਲ ਭਰਪੂਰ ਉਤਸਾਹ ਨਾਲ ਇਕੱਤ੍ਰ ਹੁੰਦੇ ਹਨ ।

੧– ਕਈ ਤਰ੍ਹਾਂ ਦਾ ਹਿਰਦੇ ਤੋਂ ਦੁਖ ਪ੍ਰਗਟ ਕਰਿਆ ।।੫।।
੨– ਕਿ ਮੇਰਾ ਇਕੋ ਇਕ ਪੁਤ੍ਰ ਸੀ ਸੋ ਉਹੀ ਮਰ ਗਿਆ ।
੩– ਉਸ ਦਾ ਨਾਮ ਲੈ ਕੇ ਰੋਣ ਲੱਗ ਪਿਆ ਘਰ ਵਾਲਿਆਂ ਦਾ ਦਿਲ ਉਸਦੇ ਦੁਖ ਵੱਲ ਲੱਗ ਗਿਆ ।
੪– ਸੁਨਾਰੇ ਨੇ ਇਹ ਸਮਾਂ ਠੀਕ ਢੁਕਵਾਂ ਤੱਕਿਆ ।
੫– ਫੂਕ ਮਾਰਨ ਵਾਲੀ ਨਾਲੀ ਵਿਚ ਸੋਨਾ ਲੋਕਾ ਦਿਤਾ ।।੬।।
੬– ਤਪਦੀ ਗ੍ਰਮ ਸਲਾਖ (ਸੀਖ) ਧਰਤੀ ਤੇ ਮਿਟੀ ਵਿਚ ਸੁਟ ਦਿਤੀ ।
੭– ਪਰ ਓਹ ਮਿਟੀ ਵਿਚ ਲੁਕੀ ਨਾਂਹ ਉਪਰ ਕੁਝ ਦਿਸਦੀ ਸੀ ।
੮– ਨਾਲੇ ਤਾਂ ਕਹਿੰਦਾ ਮੁੜ ਕੇ ਮੇਰੇ ਕੋਈ ਪੁਤ੍ਰ ਨਹੀ ਹੋਇਆ ਨਾਲੇ ।
੯– ਇਹ ਕਹਿਕੇ ਮੁਠੀ ਭਰਕੇ ਸੁਆਹ ਦੀ ਉਸ ਸਲਾਖ ਪਰ ਸੁਟ ਦਿੰਦਾ ਹੈ ਤਾਂਕਿ ਉਹ ਦੱਬਕੇ ਦਿਸਣੋ ਹਟ ਜਾਏ ।।੭।।
੧੦– ਜਦੋ ਸੁਨਾਰ ਨੇ ਉਸ ਇਸਤ੍ਰੀ ਨੂੰ ਆਪਣੇ ਦੁਖ ਵਿਚ ਸ਼ਰੀਕ ਕਰ ਲਿਆ ਤਾਂ ਬਹੁਤ ਸਾਰੀਆਂ ਮੁਠਾਂ ਭਰ ਕੇ ਸੁਆਹ
੧੧– ਦੀ ਬਲਾਕ ਦੇ ਉਪਰ ਪਾ ਦਿੱਤੀਆਂ ।
੧੨– ਸਾਹਣੀ ਬੋਲੀ ਕਿ ਐ ਸੁਨਾਰ ਪੁਤ੍ਰ ਤੇਰੇ ਕਰਮਾ ਵਿਚ ਪ੍ਰਭੂ ਨੇ ਨਹੀ ਦਿਤਾ ਭਾਵ ਮੱਥੇ ਤੇ ਨਹੀ ਲਿਖਿਆ ।
੧੩– ਜਿਸਦੇ ਘਰ ਦੇ ਵਿਚ ਇਕ ਪੁਤਰ ਵੀ ਨਹੀ ਹੈ।।੮।।
੧੪– ਦੁਨੀਆਂ ਵਿਚ ਪੁਤ੍ਰਾਂ ਨਾਲ ਹੀ ਇਜ਼ਤ ਬਣਦੀ ਹੈ ਪੁਤ੍ਰ ਹੀ ਫੌਜੀ ਹੁੰਦੇ ਹਨ ਦੁਸ਼ਮਨ ਦਾ ਟਾਕਰਾ ਕਰਦੇ ਹਨ ਇਹ ਕਹਿੰਦੀ ।
੧੫– ਹੋਈ ਨੇ ਦਬੀ ਹੋਈ ਸਲਾਖ ਨਿਕਾਲ ਕੇ ਛਪਾ ਲਈ ।।।੯।।
੧੬– ਅਤੇ ਫੇਰ ਇਸਤ੍ਰੀ ਨੇ ਐਓ ਕਿਤਾ
੧੭– ਮੇਰੇ ਪਤਿ ਦੇਵ ਪ੍ਰਦੇਸ਼ ਗਏ ਹੋਏ ਨੇ ।
੧੮– ਤਾਂਤੇ ਮੈਂ ਧਰਤੀ ਪਰ ਔਸੀਆਂ ਪਾ ਕੇ ਦੇਖਦੀ ਹਾਂ ।
੧੯– ਕਿ ਮੇਰੇ ਪਤਿ ਜੀ ਅੱਜ ਆ ਜਾਣਗੇ ਕਿ ਨਹੀ ਆਉਣਗੇ ।।੧੦।।
੨੦– ਇਦਾਂ ਹੱਥ ਨਾਲ ਲਕੀਰਾਂ ਕੱਢਕੇ ਵਿਚੋ ਸੋਨੇ ਦੀ ਸਲਾਖ ਸੁਨਾਰ ਦੀ ਦੱਬੀ ਹੋਈ ਕੱਢ ਲਈ ।
੨੧– ਕੋਈ ਕਿਤਨਾ ਵੀ ਰੁਦਨ ਕਿਉਂ ਨਾ ਕਰੇ ਪਰ ਇਹ ਸਲਾਖ ਐਥੇ ਕਿਸੇ ਨੇ ਬਣਾ ਕੇ ਰੱਖੀ ਹੈ ।।੧੧।।
੨੨– ਚੋਰ ਸੁਨਾਰਾ ਚੁਪ ਹੈ ਹੁਣ ਉਹ ਕੀ ਕਹੇ ਕਿ ਮੈਂ ਬਣਾ ਕੇ ਛਪਾਈ ਹੈ ਇਸ ਲਈ ਕੁਝ ਨਾ ਕਹਿ ਸਕਿਆ ।
੨੩– ਸੁਨਾਰੇ ਦੇ ਨਾ ਬੋਲਨ ਕਰਕੇ ਕਿਹਾ ਕਿ ਇਹ ਇਥੋ ਮੈਨੂੰ ਕਿਸੇ ਦੀ ਡਿੱਗੀ ਹੋਈ ਲੱਭੀ ਹੈ ਇਸ ਦਾ ਮੇਰੇ ਸੋਨੇ ਨਾਲ ਕੋਈ ਸਬੰਧ ਨਹੀ ਸੁਨਾਰ ਨੂੰ ਜਿਤਨਾ ਸੋਨਾ ਘੜਨ ਨੂੰ ਦਿਤਾ ਸੀ ਉਹ ਪੂਰਾ ਕਰਾ ਲਿਆ । ਜਿਸ ਦਾ ਭਾਵ ਉਸ ਸਲਾਖ ਜਿਤਨਾ ਸੋਨਾ ਸਗੋਂ ਸੁਨਾਰ ਨੂੰ ਕੋਲੋ ਭਰਨਾ ਪਿਆ ।।੧੨।।
੨੪– ਚੋਰੀ ਹੋਈ ਸਲਾਖ ਤਾਂ ਇਸਤ੍ਰੀ ਨੇ ਸਾਂਭ ਲਈ ਅਤੇ ਉਸ ਸਲਾਖ ਦੇ ਬਰਾਬਰ ਸੋਨਾ ਹੋਰ ਚੋਰ ਨੂੰ ਭਰਨਾ ਪਿਆ ।
੨੫– ਸੁਨਾਰਾ ਹੋਰ ਕੋਲੋ ਮਾਇਆ ਦੇ ਕੇ ਦੁਖੀ ਤੇ ਦੀਨ ਹੋ ਕੇ ਘਰ ਨੂੰ ਤੁਰ ਗਿਆ ।।੧੩।।
੨੬– ਲੇਖਕ ਕਹਿੰਦਾ ਹੈ ਧੋਖੇ ਠੱਗੀ ਨਾਲ ਛੱਲੀ ਹੋਈ ਮਾਇਆ ਹਮੇਸ਼ਾਂ ਧਰਤੀ ਵਿਚ ਹੀ ਪਈ ਰਹਿ ਜਾਂਦੀ ਹੈ ।
੨੭– ਨਾਂ ਛਲੇ ਜਾਣੇ ਵਾਲੇ ਵੀ ਛਲੇ ਜਾਂਦੇ ਨੇ ਧਰਤੀ ਦੇ ਮਾਲਕ ਵੀ ਛਲੇ ਜਾਂਦੇ ਨੇਂ ਪਰ ਇਹੋ ਜਿਹੀ ਇਸਤ੍ਰੀ ਨੂੰ ਕੌਣ ਛਲ ਸਕਦਾ ਹੈ ? ੧੪।।੧।।

<u>ਇਥੇ ਇਹ ੭੦ਵਾਂ ਪ੍ਰਕਰਣ ਸਮਾਪਤ ਹੈ ।</u>

੨੮– ਨਗਰ ❖ਪਾਉਂਟਾ ਸਾਹਿਬ. ਦੂਣ ਦੇਸ਼ ਦੇ ਵਿਚ ਵਸਦਾ ਹੈ ।
੨੯– ਜਿਸਦੇ ਜਮਨਾ ਨਦੀ ਨੇੜੇ ਹੀ ਬਹਿੰਦੀ ਹੈ ਜੋ ਜਨਕ ਪੁਰੀ ਜਾਂ ਕੁਬੇਰ ਪੁਰੀ ਦੇ ਸਮਾਨ ਹੈ ।।੧।।
੩੦– ਜਮਨਾ ਨਦੀ ਦੇ ਕਿਨਾਰੇ ਉੱਤੇ ਕੁਪਾਲ ਮੋਚਨ ਤੀਰਥ ਹੈ ।
੩੧– ਪਾਉਂਟਾ ਸਾਹਿਬ ਨਗਰ ਨੂੰ ਛੱਡਗੇ ਅਸੀ ■ਕਪਾਲ ਮੋਚਨ ਆ ਗਏ ਉਤਸ਼ਾਹ ਦੇ ਨਾਲ ।।੨।।
੩੨– ਜਿਥੇ ਅਸੀ ਸ਼ਿਕਾਰ ਖੇਲਦਿਆਂ ਸੂਅਰ ਮਾਰੇ ।
੩੩– ਬਹੁਤੇ ਮਿਰਗ ਆਦਿਕ ਹੋਰ ਵੀ ਮਾਰ ਸੁੱਟੇ ।
੩੪– ਫੇਰ ਅਸੀ ਤਿਸ ਥਾਊਂ ਦਾ ਰਾਹ ਲਿਆ ।
੩੫– ਜਿਥੇ ਜਾ ਕੇ ਕਪਾਲ ਮੋਚਨ ਤੀਰਥ ਦੇ ਦਰਸ਼ਨ ਦੀਦਾਰੇ ਕੀਤੇ ।।੩।।
੩੬– ਉਥੇ ਜਾਕੇ ਸਿਖ ਬਿਅੰਤ ਆ ਕੇ ਪੁੱਜ ਗਏ ।
੩੭– ਉਹਨਾਂ ਸਿੱਖਾਂ ਨੂੰ ਸਿਰੋਪਾਉ ਦੇਣ ਲੇਈ ਕਾਫੀ ਬਸਤਰ ਚਾਹੀਦੇ ਸਨ ।।੪।।
੩੮– ਪਗੜੀਆਂ ਲੈਣ ਲਈ ਪਉਂਟਾ ਸਾਹਿਬ ਨਗਰ ਕੁਝ ਸੇਵਕ ਮੁਲ ਲਿਆਉਣ ਲਈ ਭੇਜੇ ।
੩੯– ਪਰ ਉਥੇ ਇੱਕ ਪੱਗ ਵੀ ਨਾ ਮਿਲੀ ਖਾਲੀ ਮੁੜਕੇ ਆ ਗਏ ।।੫।।
੪੦– ਮੁੱਲ ਨੂੰ ਇੱਕ ਵੀ ਪੱਗ ਨਾ ਮਿਲੀ ।
੪੧– ਫੇਰ ਅਸੀ ਦਿਲ ਵਿਚ ਇਹ ਸਲਾਹ ਕੀਤੀ ।
੪੨– ਜਿਹੜਾ ਕੋਈ ਇਸ ਪਵਿਤ੍ਰ ਥਾਂ ਤੇ ਪਿਸ਼ਾਵ ਕਰਦਾ ਦਿਸੇ ।।੬।।
੪੩– ਉਸਦੀ ਪੱਗੜੀ ਖੋਹ ਲਿਆਉ ।
੪੪– ਜਦੋਂ ਸਿਪਾਹੀਆਂ ਨੇ ਇਹ ਗੱਲ ਸੁਣੀ ।

❖ ਸਾਰ ਮੌਰ(ਰਿਆਸਤ ਨਾਹਣ) ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਬਾਦ ਕੀਤਾ ਸਥਾਨ ਜਮਨਾ ਦੇ ਕਿਨਾਰੇ ਸਥਿਤ ਹੈ। ਇਥੇ ਬੈਠਕੇ ਗੁਰੂ ਜੀ ਨੇ ਕਈ ਗ੍ਰੰਥਾਂ ਦੀ ਰਚਨਾ ਕੀਤੀ ਤੇ ਇਥੇ ਹੀ ਭੰਗਾਣੀ ਦਾ ਜੁਧ ਲੜਿਆ ਸੀ ਇਸ ਨੂੰ ਕੁਬੇਰ ਦੇਵਤੇ ਦੀ ਪੁਰੀ ਵੀ ਕਿਹਾ ਜਾਦਾ ਹੈ ਭਾਵ ਜੋ ਕੁਬੇਰ ਦੇਵਤੇ ਦੀ ਪੁਰੀ ਸਮਾਨ ਹੈ ।

■ਪਾਠਕ ਜਨੋ : ਸੋਚੋ ਤੇ ਵਿਚਾਰੋ ਪਾਉਟਾ ਸਾਹਿਬ ਨਗਰ ਨੂੰ ਛੱਡਕੇ (ਕੁਪਾਲ ਮੋਚਨ) ਜਮਨਾ ਦੇ ਕਿਨਾਰੇ ਆ ਕੇ ਸ਼ਿਕਾਰ ਖੇਡਕੇ ਸੂਰਾਂ ਨੂੰ ਮਾਰਨ ਵਾਲਾ ਇਸ ਲੇਖ ਦੇ ਲਿਖਾਰੀ ਤੋਂ ਬਿਨਾ ਹੋਰ ਕੌਣ ਸੀ ? ਜੇ ਕਿਸੇ ਪਾਸ ਹੈ ਤਾਂ ਉਤ੍ਰ ਦੇਵੇ ।

ਐਸੇ ਸੁਨਿ ਪਾਯੋ ।। ੧ਤਿਹੀ ਭਾਂਤਿ ਮਿਲਿ ਸਭਨ ਕਮਾਯੋ ।। ੨ਜੋ ਮਨਮੁਖ ਤੀਰਥ ਤਿਹੱ ਆਯੋ ।। ੩ਪਾਗ ਬਿਨਾ ਕਰਿ ਤਾਂਹਿ ਪਠਾਯੋ ।।੭।।ਦੋਹਰਾ।। ੪ਰਾਤਿ ਬੀਚ ਕਰਿ ਆਠ ਸੈ ਪਗਰੀ ਲਈ ਉਤਾਰਿ ।। ੫ਆਨਿ ਤਿਨੈ ਹਮ ਦੀਹ, ਮੈ ਧੋਵਨਿ ਦਈ ਸੁਧਾਰਿ ।।੮।।ਚੌਪਈ।। ੬ਪ੍ਰਾਤ ਲੇਤ ਸਭ ਧੋਇ ਮਗਾਈ।। ੭ਸਭ ਹੀ ਸਿਖਜਨ ਕੋ ਬੰਧਵਾਈ ।। ੮ਬਚੀ ਸੁ ਬੇਚਿ ਤੁਰਤੁ ਤਹੱ ਲਈ।। ੯ਬਾਕੀ ਬਚੀ ਸਿਪਾਹਿਨ ਦਈ ।।੯।।ਦੋਹਰਾ।। ੧੦ਬਟਿਕੈ ਪਗਰੀ ਨਗਰ ਕੌ ਜਾਤ ਭਏ ਸੁਖ ਪਾਇ ।। ੧੧ਭੇਦ ਮੂਰਖਨ ਨਾ ਲਹਯੋ ਕਹਾ ਗਯੋ ਕਰਿ ਰਾਇ ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਹੱਤਰੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੧।।੧੨੫੬।।ਅਫਜੂੰ ।।

ਦੋਹਰਾ ।। ੧੨ਰਾਜਾ ਏਕ ਪਹਾਰ ਕੋ ਚਿਤ੍ਰਨਾਥ ਤਿਹ ਨਾਮ ।। ੧੩ਤਾਂ ਕੋ ਜਨ ਸਭ ਦੇਸ ਕੇ ਜਪਤੰ ਆਠਹੂੰ ਜਾਮ ।।੧।। ੧੪ਇੰਦ੍ਰਮੁਖੀ ਰਾਨੀ ਰਹੈ ਤ੍ਰਾ ਕੇ ਰੂਪ ਅਨੂਪ ।। ੧੫ਸਚੀ ਜਾਨਿ ਕਰਿ ਜੱਕ ਰਹੇ ਜਾਹਿ ਆਪੁ ਪੁਰਹੂਤ ।।੨।। ਚੌਪਈ ।। ੧੬ਨ੍ਰਿਪ ਪਰ ਤਰੈ ਨਦੀ ਇਕ ਬਹੈ ।। ੧੭ਚੰਦ੍ਰਭਗਾ ਤਾਂ ਕੋ ਜਗ ਕਹੈ ।। ੧੮ਤਟ ਟੀਲਾ ਪੈ ਮਹਲ ਉਸਾਰੇ ।। ੧੯ਜਨੁ ਬਿਸਕਰਮੈ ਕਰਨ ਸੁਧਾਰੇ ।।੩।। ਦੋਹਰਾ।। ੨੦ਗਹਿਰੋ ਜਾਕੋ ਜਲੁ ਰਹੇ ਜਾ ਸਮ ਨਦੀ ਨ ਆਨ ।। ੨੧ਡਰਤ ਪੈਰਿ ਕੋਊ ਨਾ ਸਕੈ ਲਾਗਤ ਸਿੰਧੁ ਸਮਾਨ ।।੪।। ੨੨ਸਾਹੁ ਏਕ ਗੁਜਰਾਤ ਕੋ ਘੋਰਾ ਬੇਚਨ ਕਾਜ ।। ੨੩ਚਲਿ ਆਯੋ ਤਿਹ ਠਾਂ ਜਹਾਂ ਚਿੱਤ੍ਰਨਾਥ ਮਹਾਰਾਜ ।।੫।। ਰੂਪ ਅਨੂਪਮ ਸਾਹੁ ਕੋ ਜੌਨ ਲਖੈ ਨਰ ਨਾਰਿ ।। ੨੫ਧਨ ਆਪਨ ਕੀ ਕਥਾ ਚਲੀ ਤਨ ਮਨ ਡਾਰਹਿ ਵਾਰਿ ।।੬।।ਚੌਪਈ।। ੨੬ਏਕ ਤ੍ਰਿਯਹਿ ਵਹੁ ਸਾਹੁ ਨਿਹਾਰਯੋ ।। ੨੭ਇੰਦ੍ਰਮੁਖੀ ਕੇ ਨਿਕਟ ਉਚਾਰਯੋ ।। ੨੮ਐਸੋ ਪੁਰਖੁ ਭੋਗ ਕੌ ਪੈਯੈ ।। ੨੯ਪ੍ਰਾਨ ਸਹਿਤ ਤਾਕੇ ਬਲਿ ਜੈਯੇ ।।੭।। ੩੦ਸੁਨੁ ਰਾਨੀ ਤਿਹ ਬੋਲਿ ਪਠੈਯੈ ।। ੩੧ਮੈਨ ਭੋਗ ਤਿਹ ਸਥ ਕਮੈਯੈ ।। ੩੨❖ਤੁਮ ਤੇ ਤਾਕੇ ਜੋ ਸੁਤ ਹੋ ਹੈ ।। ੩੩ਤਾ ਕੇ ਰੂਪ ਤੁਲਿ ਕਹ ਕੋ ਹੈ ।।੮।। ੩੪ਤਾਕੋ ਜੋ ਇਸਤ੍ਰੀ ਲਖਿ ਪੈਹੈ ।। ੩੫ਬਹੁਰਿ ਅਪਨੇ ਧਾਮ ਨ ਜੈਹੈ।। ੩੬ਤਾਹੀ ਪੈ ਆਸਿਕ ਹ੍ਵੈ ਰਹਿ ਹੈ ।। ੩੭ਰਾਮ ਨਾਮ ਕੇ ਜਯੋ ਨਿਤ ਕਹਿ ਹੈ ।।੯।। ਦੋਹਰਾ ।। ੩੮ਤਵ ਸੁਤ ਕੋ ਜੋ ਇਸਤ੍ਰੀ ਨੈਕੁ ਨਿਹਰਿ ਹੈ ਨਿੱਤ ।। ੩੯ਸ੍ਰੀ ਰਾਘਵ ਕੇ ਨਾਮ ਜਯੋਂ ਸਦਾ ਸੰਭਰਿ ਹੈ ਚਿੱਤ ।।੧੦।। ਚੌਪਈ ।। ੪੧ਜਬ ਰਾਨੀ ਐਸੇ ਸੁਨੁ ਪਾਯੋ ।। ਬੋਲਿ ਸਾਹੁ ਕੋ ਧਾਮ ਪਠਾਯੋ ।। ੪੨ਭਾਂਤਿ ਭਾਂਤਿ ਆਸਨ ਤਹਿ ਦੀਨੋ ।। ੪੩ਉਰ ਅਪਨੇ

❖ ਇਹ ਇਕ ਸਮਾਜਕ ਤੌਰ ਪਰ ਹਰੇਕ ਦਿਲ ਦੀ ਲਾਲਸਾ ਹੈ – ਗਊ ਨੂੰ ਚੰਗੇ ਸਾਨ (ਢੱਠੇ) ਤੋਂ ਭਰਵਾਇਆ ਜਾਏ ਤਾਕੇ ਉਸ ਦਾ ਪੁਤ੍ਰ ਵਧੀਆ ਬੈਲ ਜਾਂ ਵਧੀਆ ਕਿਸਮ ਦੀ ਗਾਂ ਹੋਵੇ । ਇਸੇ ਤਰ੍ਹਾਂ ਮੱਝਾਂ ਦਾ ਹਾਲ ਹੈ ਅਤੇ ਘੋੜੀ ਵਾਲਾ ਅੱਛੀ ਨਸਲ ਦਾ ਘੋੜਾ ਲਭਦਾ ਹੈ ਜੇ ਖੋਤੇ ਤੋਂ ਭਰਾਈ ਜਾਵੇ ਤਾਂ ਉਸਦਾ ਪੁਤ੍ਰ ਖਚਰਾ ਹੋ ਜਾਂਦਾ ਹੈ । ਪਰ ਇਹ ਤਾਂ ਹੈਵਾਨ ਹਨ ਜਿਨ੍ਹਾਂ ਦਾ ਕੋਈ ਵੇਦ ਵਿਧਾਨ ਨਹੀ ਹੈ । ਪਰ ਬੇਦ ਵਿਧਾਨ ਤੋਂ ਬੇਖਬਰ ਇਸਤ੍ਰੀ ਇਸ ਪਾਸੇ ਝੁਕ ਜਾਂਦੀ ਹੈ ਜੋ ਇਕੋ ਪਾਸੇ ਨੂੰ ਤਕਦੀ ਹੈ ਦੂਜੇ ਪਾਸੇ ਦਾ ਜਾਂ ਤਾਂ ਉਸ ਨੂੰ ਗਿਆਨ ਹੀ ਨਹੀ ਹੁੰਦਾ ਜਾਂ ਫੇਰ ਲਾ ਪ੍ਰਵਾਹੀ ਕਰਕੇ ਚੋਰ ਚਤਰਾਈ ਦਾ ਸਹਾਰਾ ਲੈਂਦੀ ਹੈ ਜਿਸ ਦੇ ਸਿਟੇ ਭਿਆਨਕ ਹੋ ਕੇ ਡਰਾਉਣੀ ਸਕਲ ਧਾਰਕੇ ਸਾਹਮਣੇ ਆਉਂਦੇ ਹਨ । ਭਾਂਵੇ ਹੈ ਇਸਤ੍ਰੀ ਜਾਂ ਹੋਵੇ ਪੁਰਸ਼ ਵੇਦ ਵਿਧਾਨ (ਮਰਯਾਦਾ) ਤੋਂ ਬੇਖਬਰ ਸ਼ਕਲੋਂ ਇਨਸਾਨ ਤੇ ਅਕਲੋਂ ਹੈਵਾਨ ਹੀ ਹੁੰਦਾ ਹੈ । ਰੂਪ ਤੇ ਰਸਾਂ ਦਾ ਭੋਗੀ ਕਦੇ ਸੁਖੀ ਨਹੀ ਰਹਿ ਸਕਦਾ :–

ਰਸਿ ਭੋਗਣ ਅਤਿ ਰੂਪ ਰਸ ਮਾਤੇ ਇਨ ਸੰਗਿ ਸੂਖ ਨਾ ਪਾਇਆ ।।
ਧੰਨਿ ਧੰਨਿ ਹਰਿ ਸਾਧ ਜਨ ਸਚੀਏ ਨਾਨਕ ਜਿਨੀ ਨਾਮੁ ਧਿਆਇਆ ।।ਪੰ:੬੦੩।ਮ:੫।

ਕੁਸੰਗੀ ਇਸਤ੍ਰੀ ਪੁਰਸ਼ਾਂ ਦੀ ਸੰਗਤਿ ਠੀਕ ਰਾਹ ਤੇ ਤੁਰੇ ਜਾ ਰਹੇ ਵਿਅਕਤੀ ਨੂੰ ਕੁਰਾਹੇ ਪਾ ਦਿੰਦੀ ਹੈ ਜਿਵੇ ਇਕ ਇਸਤ੍ਰੀ ਨੇ ਇੰਦ੍ਰ ਮੁਖੀ ਰਾਣੀ ਨੂੰ ਤੇ ਉਸ ਸ਼ਾਹ ਨੂੰ ਜੋ ਸਿਰਫ ਘੋੜਾ ਬੇਚਣ ਆਇਆ ਸੀ ਦੋਨਾ ਨੂੰ ਕਿਸ ਮੁਸੀਬਤ ਵਿਚ ਪਾ ਦਿਤਾ ਸੀ । ਜਿਸ ਵਿਚ ਦੋਨਾਂ ਦੀ ਜਾਨ ਸੂਲੀ ਤੋਂ ਕਿਤੇ ਉਰੇ ਨਹੀਂ ਸੀ । ਕਲੰਕ ਤੋਂ ਵੀ ਬਚਣ ਦੀ ਆਸ ਨਹੀ ; ਜਿਵੇ ਗੁਰੂਦੇਵ ਨੇ ਇਹ ਉਧਾਰਨ ਦੇਕੇ ਕੁਸੰਗਤ ਦਾ ਫਲ ਦਸਿਆ ਹੈ ਇਸ ਬਾਰੇ ਕਬੀਰ ਜੀ ਬੜੀ ਪੱਕੀ ਸਲਾਹ ਦਿੰਦੇ ਹਨ :–

ਕਬੀਰ ਸੰਗਤਿ ਕਰੀਐ ਸਾਧ ਕੀ ਅੰਤਿ ਕਰੈ ਨਿਰਬਾਹੁ ।।
ਸਾਕਤ ਸੰਗੁ ਨ ਕੀਜੀਐ ਜਾਤੇ ਹੋਇ ਬਿਨਾਹੁ ।।

ਗੁਰਦੇਵ ਗੁਰਬਾਣੀ ਦੇ ਬੋਹਥ ਸ੍ਰੀ ਗੁਰੂ ਅਰਜਨ ਦੇਵ ਜੀ ਇਸ ਪਸ਼ੂ ਬਿਰਤੀ ਦੇ ਛੱਡਣ ਲਈ ਤਾਕੀਦ ਕਰਦੇ ਹਨ –

ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ।। ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸ਼ੂਆ ।।੨੦੬।।ਮ:੫।।

੧- ਤਾਂ ਸਾਰਿਆਂ ਨੇ ਮਿਲ ਕੇ ਇਸੇ ਤਰ੍ਹਾਂ ਕੀਤਾ ਕਿ-

੨- ਜੋ ਵੀ ਮਨਮੁਖ ਮਰਯਾਦਾ ਤੋਂ ਬਗੈਰ ਤੀਰਥ ਤੇ ਆਉਂਦਾ ਦਿਸਿਆ ।

੩- (ਉਹਦੇ ਇਕ ਥੱਪੜ ਜੜਿਆ ਤੇ ਪੱਗ ਲਾਹ ਕੇ ਕੱਛ ਵਿਚ) ਭਾਵ ਪੱਗ ਤੋਂ ਬਿਨਾ ਕਰਕੇ ਉਸ ਨੂੰ ਭਜਾ ਦੇਣ ।।੭।।

੪- ਰਾਤੋ ਰਾਤ ੮੦੦ ਪੱਗ ਉਤਾਰ ਲਈ (ਫੌਜਾਂ ਨੇ)

੫- ਲਿਆ ਕੇ ਉਨਾਂ ਨੇ ਸਾਨੂੰ ਦੇ ਦਿਤੀ, ਮੈਂ ਸੋਧਨ ਲਈ, ਧੋਣੀਆਂ ਦੇ ਦਿਤੀਆਂ ।।੮।।

੬- ਸੁਬ੍ਹਾ ਦਿਨ ਚੜੇ ਧੋਆ ਕੇ ਸੋਧ ਕੇ ਮੰਗਵਾ ਲਈਆਂ ।

੭- ਸਾਰੀਆਂ ਦਸਤਾਰਾਂ ਸਿੱਖਾਂ ਨੂੰ ਸਿਰੋਪਾਓ ਦੇ ਕੇ ਸੀਸ ਤੇ ਬੰਨ੍ਹਵਾ ਦਿਤੀਆਂ ।

੮- ਜਿਹੜੇ ਪੀਸ ਬਚੇ ਜਲਦੀ ਹੀ ਵੇਚ ਦਿਤੀਆਂ ।

੯- ਕੁਝ ਕੁ ਹੋਰ ਬਚ ਗਈਆਂ ਉਹ ਸਿਪਾਹੀਆਂ ਨੂੰ ਦੇ ਦਿਤੀਆਂ । ਜਿੰਨਾਂ ਨੇ ਗੁਰੂ ਜੀ ਦੇ ਬਚਨਾਂ ਦੀ ਪਾਲਨਾ ਕੀਤੀ ।।੯।।

੧੦- ਬੇ-ਅਸੂਲਿਆ ਦੀਆਂ ਪੱਗਾਂ ਖੋਹ ਕੇ ਲੁੱਟ ਕੇ, ਸਿੱਖਾਂ-ਸਿਪਾਹੀਆਂ ਨੂੰ ਦਸਤਾਰਾਂ ਵੰਡ ਕੇ ਪਾਉਂਟਾ ਸਾਹਿਬ ਨਗਰ ਨੂੰ ਚਾਲੇ ਪਾ ਦਿਤੇ ਖੁਸ਼ੀਆਂ ਸਹਿਤ (ਕਲਗੀਧਰ ਰੰਗੀ ਪ੍ਰੀਤਮ ਨੇ)

੧੧- ਪਰ ਕਿਸੇ ਮੂਰਖ ਨੂੰ ਪਤਾ ਨਾ ਲੱਗਾ ਕਿ ਕਿਥੇ ਚਲਾ ਗਿਆ ਉਹ ਰਾਤ ਵਾਲਾ ਰਾਜਾ ।।੧੦।।੧।।

ਇਥੇ ੭੧ਵਾਂ ਪ੍ਰਕਰਣ ਸਮਾਪਤ ਹੈ ।।੭੧।।੧੨੫੬।।ਅਫ਼ਜੂੰ।।

੧੨- ਪਹਾੜੀ ਹਲਕੇ ਦਾ ਇੱਕ ਰਾਜਾ ਸੀ, ਚਿਤ੍ਰ ਨਾਥ ਉਸ ਦਾ ਨਾਮ ਸੀ ।

੧੩- ਉਸਨੂੰ ਦੇਸ਼ ਸਾਰੇ ਲੋਕ (ਆਠ ਪਹਿਰ) ਹਮੇਸ਼ਾ ਹੀ ਯਾਦ ਕਰਦੇ ਸਨ ।।੧।।

੧੪- ਇੰਦਰ ਮੁਖੀ ਉਸ ਦੀ ਰਾਣੀ ਸੀ, ਜੋ ਉਪਮਾਂ ਤੋਂ ਰਹਿਤ ਰੂਪਵਾਲੀ ਸੀ ।

੧੫- ਜਿਸਦੇ ਦਰਸ਼ਨ ਕਰਕੇ ਇੰਦਰ ਦੇਵਤਾ ਵੀ "ਸ਼ੱਚੀ" ਆਪਣੀ ਇਸਤ੍ਰੀ ਜਿਹੀ ਸਮਝ ਕੇ, ਜੱਕ ਜਾਂਦਾ, ਹੈਰਾਨ ਹੋ ਜਾਂਦਾ ਸੀ ।।੨।।

੧੬- ਰਜੇ ਦੀ ਪੁਰੀ ਥੱਲੇ ਵਾਲੇ ਪਾਸੇ ਇਕ ਨਦੀ ਵਹਿੰਦੀ ਸੀ ।

੧੭- ਨਦੀ ਦਾ ਨਾਮ ਲੋਕ "ਚੰਦ੍ਰਭਗਾ" ਲੈਂਦੇ ਸਨ ।

੧੮- ਉਸ ਨਦੀ ਦੇ ਕਿਨਾਰੇ ਪਹਾੜੀ ਟਿੱਬੇ ਤੇ ਰਜੇ ਨੇ ਆਪਣੇ ਸੁੰਦਰ ਮਹਿਲ ਉਸਾਰੇ ਹੋਏ ਸਨ ।

੧੯- ਮਹਿਲ ਇਉਂ ਜਾਪਦੇ ਸਨ, ਜਿਵੇਂ ਵਿਸ਼ਵਕਰਮਾ ਜੀ ਨੇ ਆ ਕੇ ਹੱਥਾਂ ਨਾਲ ਆਪ ਬਣਾਏ ਹੋਣ ।।੩।।

੨੦- ਨਦੀ ਵਿਚ ਬਹੁਤ ਡੂੰਘਾ ਪਾਣੀ ਸੀ । ਜਿਸ ਨਦੀ ਵਰਗੀ ਕੋਈ ਹੋਰ ਨਦੀ ਨਹੀਂ ਸੀ ।

੨੧- ਡਰਦਾ ਕੋਈ ਪਾਰ ਨਹੀਂ ਸੀ ਜਾਂਦਾ, ਸਮੁੰਦਰ ਵਾਂਗ ਲੱਗਦੀ ਸੀ ਨਦੀ ।।੪।।

੨੨- ਇੱਕ ਸ਼ਾਹੂਕਾਰ ਗੁਜਰਾਤ ਸਟੇਟ ਦਾ, ਘੋੜਾ ਵੇਚਣ ਵਾਸਤੇ ।

੨੩- ਚੱਲਕੇ ਉਸ ਜਗ੍ਹਾ ਆਇਆ, ਜਿਥੇ ਚਿਤ੍ਰਨਾਥ ਰਾਜੇ ਦੇ ਮਹਿਲ ਸਨ ।।੫।।

੨੪- ਰੂਪ ਉਪਮਾ ਤੋਂ ਰਹਿਤ ਸੀ ਸ਼ਾਹ ਭਾਵ ਬਹੁਤ ਹੀ ਰੂਪਵਾਨ ਸੋਹਣਾ ਸੀ । ਜਿਹੜਾ ਉਸਨੂੰ ਵੇਖ ਲਵੇ, ਨਰ ਹੋਵੇ, ਭਾਵੇ ਨਾਰੀ ।

੨੫- ਧਨ ਦੌਲਤ ਦੀ ਤਾਂ ਕਿਹੜੀ ਗੱਲ ਹੈ ? ਤਨ ਤੇ ਮਨ ਵੀ ਉਸ ਤੋਂ ਵਾਰ ਦੇਵੇ ।।੬।।

੨੬- ਇੱਕ ਇਸਤ੍ਰੀ ਨੇ ਉਸ ਸੋਹਣੇ ਸ਼ਾਹ ਨੂੰ ਦੇਖ ਲਿਆ ।

੨੭- ਉਸ ਨੇ ਇੰਦ੍ਰਮੁਖੀ ਰਾਣੀ ਕੋਲ ਜਾ ਗੱਲ ਕੀਤੀ ।

੨੮- ਕਿ ਜੇ ਇਹੋ ਜਿਹੇ ਪੁਰਸ਼ ਨਾਲ ਕੋਈ (ਭੋਗ) ਕਾਮਕੇਲ ਕਮਾਵੇ ।

੨੯- ਤਾਂ ਪ੍ਰਾਣਾਂ ਸਹਿਤ ਉਸ ਤੋਂ ਬਲਿਹਾਰ-ਬਲਿਹਾਰ ਜਾਈਏ ।।੭।।

੩੦- ਹੇ ਰਾਣੀ । ਉਸ ਨੂੰ ਬੁਲਾ ਕੇ ਮੰਗਾ ਲੈ

੩੧- ਫੇਰ ਉਸ ਨਾਲ ਕਾਮਕੇਲ ਕਰੀ - (ਇਸ ਤਰਾਂ)

੩੨- ਤੇਰੇ (ਘਰ) ਉਸ ਤੋਂ ਜੋ ਪੁੱਤਰ ਹੋਵੇਗਾ ।

੩੩- ਉਸ ਵਰਗਾ ਰੂਪ ਕਹੋ ਖਾਂ ਕਿਸ ਦਾ ਹੋ ਸਕਦਾ ਹੈ ? ਭਾਵ ਕਿ ਤੇਰਾ ਪੁੱਤਰ ਬਹੁਤ ਹੀ ਸੁੰਦਰ ਰੂਪਵਾਲਾ ਹੋਵੇਗਾ ।।੮।।

੩੪- ਉਸ (ਤੇਰੇ ਪੁੱਤਰ) ਨੂੰ ਜੋ ਇਸਤ੍ਰੀ ਵੇਖ ਲਵੇਗੀ ।

੩੫- ਵਾਪਿਸ ਆਪਣੇ ਘਰ ਨਹੀ ਜਾਵੇਗੀ ।

੩੬- ਉਸ ਤੇ ਹੀ ਆਸ਼ਿਕ ਹੋ ਕੇ ਰਹਿ ਜਾਵੇਗੀ ਉਸੇ ਦਾ ਨਾਮ ਜਪੇਗੀ ।

੩੭- ਜਿਵੇਂ ਸਾਧੂ ਜਨ ਰਾਮ ਨਾਮ ਨਿੱਤ ਕਹਿੰਦੇ - ਜਪਦੇ ਹਨ ।।੯।।

੩੮- ( ਸ਼ਾਹ ਦੇ ਨੁਫ਼ਤੇ ਤੋਂ ਪੈਦਾ ਹੋਇਆ ਜੋ) ਤੇਰੇ ਪੁੱਤਰ ਨੂੰ ਜੋ ਵੀ ਇਸਤ੍ਰੀ ਜ਼ਰਾ ਕੁ ਦੇਖ ਲਵੇਗੀ ਰੋਜ ਹੀ ਉਹ ਇਉਂ ਯਾਦ ਕਰੇਗੀ ।

੩੯- ਜਿਵੇਂ ਨਾਮੀ ਪੁਰਸ਼ ਰਾਮ ਦੇ ਨਾਮ ਨੂੰ ਸਦਾ ਸੰਭਾਲਦੇ ਹਨ (ਰੋਜ-ਰੋਜ) ਚਿੱਤ ਵਿਚ ।।੧੦।।

੪੦- ਜਦੋਂ ਰਾਣੀ ਨੇ ਇਸ ਪ੍ਰਕਾਰ ਸੁਣ ਲਿਆ (ਸ਼ਾਹ ਦੀ ਸੋਭਾ ਨੂੰ)

੪੧- ਤਾਂ ਸੱਦਾ ਭੇਜ ਕੇ ਸ਼ਾਹ ਨੂੰ ਆਪ ਘਰ ਬੁਲਾ ਲਿਆ ।

੪੨- ਉਸ ਨਾਲ ਮਨ ਪਸੰਦ (ਆਸਨ) ਕਾਮਕੇਲ ਕੀਤੇ ।

੪੩- ਆਪਣੇ ਹਿਰਦੇ ਦਿਲ ਤੋਂ ਜ਼ਰਾ ਵੀ

ਤੈਂ ਜੁਦਾ ਨ ਕੀਨੋ ॥੧੧॥ਦੋਹਰਾ॥ ੧ਤਬ ਲਗ ਰਾਜਾ ਤੁਰਤੁ ਹੀ ਧਾਮ ਗਯੋ ਤਿਹ ਆਇ ॥ ੨ਚਾਰਿ ਮਮਟਿਯਹਿ ਤਹ ਦਯੋ ਸੋਕ ਹ੍ਰਿਦੈ ਉਪਜਾਇ ॥੧੨॥ ੩ਦੋ ਸੈ ਗਜ ਦੋ ਬੈਰਕੈਂ ਲੀਨੀ ਸਾਹੁ ਮੰਗਾਇ ॥ ਬਡੀ ਧੁਜਨ ਸੋਂ ਬਾਂਧਿਕੈ ਬਾਂਧੀ ਭੁਜਨ ਬਨਾਇ ॥੧੩॥ ੫ਰੂੰਈ ਮਨਿਕ ਮੰਗਾਇਕੈ ਅੰਗ ਲਈ ਲਪਟਾਇ ॥ ੬ਬਾਂਧਿ ਘੋਘਰੇ ਪਵਨ ਲਖਿ ਕੂਦਤ ਭਯੋ ਰਿਸਾਇ ॥ ੧੪॥ ਚੌਪਈ ॥ ੭ਜਜੋਂ ਜਯੋਂ ਪਵਨ ਝੁਲਾਤੋ ਆਵੈ ॥ ੮ਧੀਮੈਂ ਧੀਮੈਂ ਤਰਕਹ ਜਾਵੈ ॥ ਦੁਹੂੰ ਬੈਰਕਨ ਸਾਹੁ ਉਡਾਰਜੋ ॥ ੧੦ਗਹਿਰੀ ਨਦੀ ਬਿਖੈ ਲੈ ਡਾਰਜੋ ॥੧੫॥ ਘੂੰਘਰਨ ਜੋਰ ਨਦੀ ਨਰ ਤਰਯੋ ॥ ੧੨ਧੁਜਨ ਹੇਤ ਤਹ ਹੁਤੇ ਉਬਰਯੋ ॥ ੧੩ਰੂੰਈ ਤੇ ਕਛੁ ਚੋਟ ਨ ਲਾਗੀ ॥ ੧੪ਪ੍ਰਾਨ ਬਚਾਇ ਗਯੋ ਬਡਭਾਗੀ ॥੧੬॥ ਦੋਹਰਾ ॥ ੧੫ਜਬ ਤਾਕੋ ਜੀਵਤ ਸੁਨਯੋ ਰਾਨੀ ਸ੍ਰਵਨਨ ਮਾਹਿ ॥ ੧੬ਯਾ ਦਿਨ ਸੋ ਸੁਖ ਜਗਤ ਮੈ ਕਹਯੋ ਕਹੂੰ ਕੋਊ ਨਾਹਿ ॥੧੭॥ਚੌਪਈ॥ ੧੭ਕੂਦਿ ਸਾਹੁ ਜੋ ਪ੍ਰਾਨ ਬਚਾਯੋ ॥ ੧੮ਤਿਨ ਰਾਜੈ ਕਛੁ ਭੇਦ ਨ ਪਾਯੋ ॥ ੧੯ਤਬ ਰਾਨੀ ਧੀਰਜ ਮਨ ਭਯੋ ॥ ੨੦ਚਿਤ ਜੁ ਹਤੋ ਸਕਲ ਭ੍ਰਮ ਗਯੋ ॥੧੮॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਹੱਤਰੋ ਚਰਿਤ੍ਰ
ਸਮਾਪਤ ਮਸਤੁ ਸੁਭ ਮਸਤੁ ॥੭੨॥੧੨੭੪॥ਅਫਜੂੰ॥

ਦੋਹਰਾ ॥ ੨੧ਬਜਵਾਰੇ ਬਨਿਯਾ ਰਹੈ ਕੇਵਲ ਤਾ ਕੋ ਨਾਮ ॥ ੨੨ਨਿਸੁ ਦਿਨੁ ਕਰੈ ਪਠਾਨ ਕੇ ਗ੍ਰਿਹ ਕੇ ਸਿਗਰੇ ਕਾਮ ॥੧॥ ਚੌਪਈ ॥ ੨੩ਸੁੰਦਰ ਤ੍ਰਿਯ ਤਾ ਕੈ ਗਿਹ ਰਹੈ ॥ ੨੪ਪੁਹਪਵਤੀ ਤਾ ਕੋ ਜਗ ਕਹੈ ॥ ੨੫ਬਾਂਕੇ ਸੰਗ ਨੇਹ ਤਿਨ ਲਾਯੋ ॥ ੨੬ਕੇਵਲ ਕੌਨੈ ਚਿਤ ਤੇ ਬਿਸਰਾਯੋ ॥੨॥ ਦੋਹਰਾ ॥ ੨੭ਏਕ ਦਿਵਸ ਕੇਵਲ ਗਯੋ ਗ੍ਰਿਹ ਕੋ ਕੌਨੈ ਕਾਜ ॥ ੨੮ਦੇਖੈ ਕਯਾ ਨਿਜੁ ਤ੍ਰਿਯ ਭਏ ਬਾਂਕੋ ਰਹਯੋ ਬਿਰਾਜ ॥੩॥ ਚੌਪਈ ॥ ੨੯ਜਬ ਤ੍ਰਿਯ ਪਤਿ ਆਵਤ ਲਖ ਪਾਇਸ ॥ ੩੦ਯਹੈ ਚਿੱਤ ਮੈ ਚਰਿਤ ਬਨਾਇਸ ॥ ੩੧ਸੌ ਛਿੱਤਰ ਤਿਹ ਮੂੰਡ ਲਗਾਯੋ ॥ ੩੨ਛੋਰਿ ਪਠਾਨ ਕਹਯੋ ਕਯੋਂ ਆਯੋ ॥੪॥ਦੋਹਰਾ॥ ੩੩ਆਪੁ ਜੂਤਿਯਨ ਜੁਰਿ ਗਈ ਰਹੀ ਨ ਤਾਂਹਿ ਸੰਭਾਰਿ ॥ ੩੪ਐਸੋ ਚਰਿਤ ਬਨਾਇਕੈ ਬਾਂਕੋ ਦਯੋ ਨਿਕਾਰਿ ॥੫॥ ੩੫ਅਤਿ ਚਿਤ ਕੋਪ ਬਢਾਇਕੈ ਤਪਤ ਤਾਂਬ੍ਰ ਕਰਿ ਨੈਨ ॥ ੩੬ਬਿਕਟ ਬਕ੍ਰ ਕਰਿ ਆਪਨੌ ਕਹੇ ਬਨਕਿ ਸੋਂ ਬੈਨ ॥੬॥ ੩੭ਤ੍ਰਿਯੋ ਬਾਚ॥ ਕਬਿੱਤੁ ॥ ❄੩੮ਜਾਂ ਕੋ ਲੋਨ ਖੈਯੈ ਤਾਂ ਕੌ ਛੋਰਿ ਕਬਹੂੰ ਨ ਜੈਯੈ ਜਾ ਕੋ ਲੋਨ ਖੈਯੈ ਤਾ ਕੇ ਆਗੇ ਹ੍ਵੈਕੈ ਜੂਝਿਯੈ ॥ ੩੯ਜਾ ਕੋ ਲੋਨ

❄ ਇਹ ਉਹਨਾਂ ਮਨਮੁਖ ਮੂਰਖ ਪੁਰਸ਼ਾਂ ਦਾ ਚਿਤ੍ਰ ਹੈ ਜਿਹੜੇ ਮਨੇ ਮਾਜਰੇ ਦੇ ਜਗੱਰਾਂ ਵਾਂਗ ਆਪਣੀ ਕੋਈ ਬੁਕਤ ਨਹੀਂ ਰਖਦੇ, ਸਗੋਂ ਸੌ ਛਿਤ੍ਰ ਖਾ ਪੀ ਕੇ ਫਿਰ ਵੀ ਇਸਤ੍ਰੀ ਨੂੰ ਗੁਰੂ ਮੰਨਦੇ ਹਨ । ਗੁਰੂ ਤੋਂ ਗਿਆਨ ਨਹੀਂ ਲੈਂਦੇ ਬੇਦ ਸਾਸਤ੍ਰ ਦੇ ਰਾਹ ਨਹੀਂ ਪੈਂਦੇ , ਕਦੇ ਕਿਸੇ ਸੰਗਤਿ ਵਿਚ ਜਾ ਕੇ ਘੜੀ ਦੋ ਘੜੀ ਨਹੀਂ ਬਹਿੰਦੇ ਉਹਨਾਂ ਲੋਕਾਂ ਨੂੰ ਇਹੋ ਜਿਹੀਆ ਸੈਤਾਨ ਇਸਤ੍ਰੀਆਂ ਤੋਂ ਬਿਨਾਂ ਹੋਰ ਤਾਂ ਕੁਝ ਸਵਾਦ ਹੀ ਨਹੀਂ ਲਗਦਾ । ਜਿਸਦਾ ਸੰਕੇਤ ਗੁਰੂ ਰਾਮਦਾਸ ਜੀ ਨੇ ਦਿਤਾ ਸੀ ਉਸਦਾ ਓਲੇਖ ਇਹ ਦਸਮੇ ਜਾਮੇ ਵਿਚ ਰੂਪ ਦਿਖਾਇਆ ਹੈ । ਕਿ ਇਹੋ ਜਿਹੇ ਬੜੀ ਸੰਖਿਆ ਵਿਚ ਮਨਮੁਖ ਲੋਕ ਇਸ ਸੰਸਾਰ ਵਿਚ ਵਸਦੇ ਹਨ।

ਜਿਹੜੇ :-

ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗੱਲਾਂ ॥
ਰਾਤੀ ਊਘੈ ਦਥਿਆ ਨਵੇ ਸੋਤ ਸਭਿ ਢਿੱਲਾ ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭੱਲਾ ॥
ਜੋਰਾਂ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾਂ ਪੁਛਿ ਚੱਲਾ ॥
ਸਤਿਗੁਰ ਕੇ ਆਖਿਐ ਜੋ ਚਲੈ ਸੋ ਸਤਿ ਪੁਰਖੁ ਭਲ ਭਲਾ ॥ਪੰ:੩੦੪॥ਮ:੪॥

ਰਾਣੀ ਨੇ ਪਿਛਾਂਹ ਨਾ ਹਟਾਇਆ ।।੧੧।।

੧– ਇਤਨੇ ਨੂੰ ਰਾਜਾ ਜਲਦੀ ਘਰ ਆ ਗਿਆ ।

੨– ਰਾਣੀ ਨੇ ਦੁਖੀ ਹੋ ਕੇ ਉਸ ਪ੍ਰੇਮੀ ਨੂੰ ਉਪਰਲੀ ਮਮਟੀ ਚੜ੍ਹਾ ਦਿੱਤਾ ।।੧੨।।

੩– ਉਸ ਸ਼ਾਹ ਨੇ ਦੋ ਸੌ ਗਜ ਲੰਬੇ ਬਾਂਸ ਮੰਗਾ ਲਏ ।

੪– ਜਿਸਦੇ ਇੱਕ ਪਾਸੇ ਡੰਡੇ ਬੰਨ ਦਿੱਤੇ, ਦੂਜੇ ਪਾਸੇ ਆਪਣੀਆਂ ਬਾਹਵਾਂ ਨਾਲ ਬੰਨ੍ਹ ਲਏ ।।੧੩।।

੫– (੪੦ ਕਿਲੋ ਗ੍ਰਾਮ) ਇੱਕ ਮੱਣ ਦੇ ਲੱਗ–ਪੱਗ ਰੂੰ ਆਪਣੇ ਤਨ ਸਰੀਰ ਪਰ ਲਪੇਟ ਲਈ ।

੬– ਰੂੰ ਦੇ ਤੂੰਬੇ ਇਸ ਪ੍ਰਕਾਰ ਬੰਨੇ ਕਿ ਹਵਾ ਨਾਲ ਹੀ ਖਿੱਚੀ ਜਾ ਰਹੇ ਸੀ । ਇਸ ਤਰ੍ਹਾਂ ਹਵਾ ਦਾ ਮੁਹਾਣ ਵੇਖ ਕੇ ਮਮਟੀ ਤੋਂ (ਗੁੱਸੇ) ਜੋਸ਼ ਨਾਲ ਛਾਲ ਮਾਰ ਦਿਤੀ ।।੧੪।।

੭– ਜਿਵੇਂ ਜਿਵੇਂ ਹਵਾ ਦਾ ਬੁੱਲਾ ਆਵੇ ।

੮– ਉਹ ਸਹਿਜੇ–ਸਹਿਜੇ ਤਰਦਾ ਜਾਵੇ ।

੯– ਝੰਡੇ ਵਾਲੇ ਦੋਹਾਂ ਬਾਂਸਾ ਨੇ ਇਸ ਤਰ੍ਹਾਂ ਸ਼ਾਹ ਨੂੰ ਉਡਾਇਆ ।

੧੦– ਅਤੇ ਗਹਿਰੀ ਡੂੰਘੀ ਨਦੀ ਵਿਚ ਲਿਜਾ ਸੁਟਿਆ ।।੧੫।।

੧੧– ਰੂੰ ਦੇ ਤੂੰਬਿਆਂ ਦੇ ਸਹਾਰੇ ਨਦੀ ਪਰ ਤਰਦਾ ਰਿਹਾ ।

੧੨– ਝੰਡਿਆ ਨਾਲ ਜੋ ਧੁਜਾਂ ਬੰਨ੍ਹੀਆਂ ਸਨ, ਉਹਨਾਂ ਦੇ ਆਸਰੇ ਡੁੱਬਣ ਤੋਂ ਬਚ ਗਿਆ ।

੧੩– ਰੂੰ ਲਪੇਟੀ ਹੋਣ ਕਰਕੇ ਕੋਈ ਸੱਟ ਨਾ ਵੱਜੀ ।

੧੪– ਇਸ ਪ੍ਰਕਾਰ ਵੱਡੇ ਭਾਗਾਂ ਵਾਲੇ ਆਪਣੇ ਪ੍ਰਾਣ ਬਚਾ ਲਏ ।।੧੬।।

੧੫– ਜਦੋ ਰਾਣੀ ਨੇ ਉਸਨੂੰ ਜਿਉਂਦਾ ਸੁਣਿਆ ਕੰਨਾਂ ਵਿਚ ।

੧੬– ਉਸ ਦਿਨ ਉਸਨੂੰ ਸੰਸਾਰ ਵਿਚ ਇਹ ਸਭ ਤੋ ਵੱਡਾ ਸੁੱਖ ਸੀ ।।

ਭਾਵ ਰਾਣੀ ਨੂੰ ਸੁੱਖ ਦੇਣ ਵਾਲੀ ਹੋਰ ਕੋਈ ਖਬਰ ਨਹੀ ਸੀ ।।੧੭।।

੧੭– ਮਹਿਲ ਦੀ ਮਮਟੀ ਤੋਂ ਨਦੀ ਵਿਚ ਛਾਲ ਮਾਰਕੇ ਸ਼ਾਹ ਨੇ ਆਪਣੀ ਜਾਨ ਬਚਾਈ

੧੮– ਰਾਜੇ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਲੱਗਾ ।

੧੯– ਤਾਂ ਰਾਣੀ ਦੇ ਮਨ ਨੂੰ ਧੀਰਜ ਆਈ ।

੨੦– ਰਾਣੇ ਦੇ ਚਿੱਤ ਵਿਚ ਜੋ ਚਿੰਤਾ ਭਰਮ ਸੀ, ਸਭ ਦੂਰ ਹੋ ਗਿਆ ।।੧੮।।੧।।

ਇੱਥੇ ਇਹ ੭੨ਵਾਂ ਪ੍ਰਕਰਣ ਸਮਾਪਤ ਹੈ ।

੨੧– ਬਜਵਾੜੇ ਨਗਰ ਇੱਕ ਬਾਣੀਆਂ ਰਹਿੰਦਾ ਸੀ, ਜਿਸਦਾ ਕੇਵਲ ਨਾਮ ਸੀ ।

੨੨– ਰਾਤ ਦਿਨ ਉਹ ਇਕ ਪਠਾਣ ਦੇ ਘਰ ਦਾ (ਨੌਕਰੀ ਤੌਰ ਤੇ) ਕੰਮ ਕਰਦਾ ਸੀ ।।੧।।

੨੩– ਅਤੇ ਉਸ ਦੇ ਘਰ ਉਸ ਦੀ ਸੁੰਦਰ ਇਸਤ੍ਰੀ ਰਹਿੰਦੀ ਸੀ ।

੨੪– ਜਿਸ ਦਾ ਨਾਮ ਪੁਹਪ ਮਤੀ ਕਰਕੇ ਜਗ ਵਿਚ ਮਸ਼ਹੂਰ ਸੀ ।

੨੫– ਪੁਹਪ ਮਤੀ ਨੇ (ਬੰਕੇ) ਇੱਕ ਸੋਹਣੇ ਪੁਰਸ਼ ਨਾਲ ਪਿਆਰ ਪਾ ਲਿਆ ।

੨੬– ਅਤੇ ਆਪਣੇ ਪਤੀ ਕੇਵਲ ਨੂੰ ਦਿਲ ਤੋਂ ਭੁਲਾ ਦਿਤਾ ।।੨।।

(ਪਠਾਣ ਦੇ ਘਰ ਤੇ ਜਿਥੇ ਨੌਕਰੀ ਕਰਦਾ ਸੀ)

੨੭– ਇੱਕ ਦਿਨ ਕੇਵਲ ਕਿਸੇ ਕੰਮ ਕਰਕੇ ਘਰ ਆ ਗਿਆ ।

੨੮– ਤਾਂ ਕੀ ਦੇਖਿਆ ? ਕਿ ਉਸ ਦੀ ਇਸਤ੍ਰੀ ਪੁਹਪ ਮਤੀ ਕੋਲ (ਬਾਂਕਾ) ਨੌਜਵਾਨ ਸੁੰਦਰ ਪੁਰਸ਼ ਬੈਠਾ ਹੈ ।।੩।।

੨੯– ਜਦੋ ਇਸਤ੍ਰੀ ਨੇ ਆਪਣਾਂ ਪਤੀ (ਕੇਵਲ ਬਾਣੀਆਂ) ਦੇਖਿਆ ।

੩੦– ਤਾਂ ਉਸ ਨੇ ਚਿੱਤ ਵਿਚ ਇਹ (ਚਰਿਤ੍ਰ) ਢੰਗ ਸੋਚਿਆ ।

੩੧– ਇੱਕ ਛਿੱਤਰ ਲੈ ਕੇ ਕੇਵਲ ਦੇ ਸਿਰ ਵਿਚ ਮਾਰਨ ਡੈਹ ਪਈ ਇਸ ਤਰ੍ਹਾਂ ਸੌ ਛਿੱਤਰ ਜੜ੍ਹਤਾ ।

੩੨– ਅਤੇ ਕਿਹਾ ਕਿ ਤੂੰ ਪਠਾਣ ਦਾ ਘਰ ਛੱਡ ਕੇ ਕਿਉ ਆਇਆ ? ।।੪।।

੩੩– ਪੁਹਪ ਮਤੀ ਜੁੱਤੀਆਂ ਮਾਰਨ ਡੈਹ ਗਈ – ਉਸ ਵਿਚਾਰੇ ਨੂੰ ਸੋਝੀ ਨਾਂ ਰਹੀ ।

੩੪– ਐਸਾ ਡਰਾਮਾ ਰਚ ਕੇ ਬਾਂਕੇ ਨੂੰ ਭਜਾ ਦਿੱਤਾ ।।੫।।

੩੫– ਚਿੱਤ ਵਿਚ ਕ੍ਰੋਧ ਭਰਕੇ ਤਪਦੇ ਤਾਂਬੇ ਵਾਂਗ ਲਾਲ ਅਖਾਂ ਕਰ ਲਈਆਂ ।

੩੬– ਬੁਰਾ ਭੈੜਾ ਜਿਹਾ ਮੂੰਹ ਕਰਕੇ ਬਾਣੀਏ ਨੂੰ ਕਹਿਣ ਲੱਗੀ ।।੬।।

੩੭– ਤ੍ਰਿਯੋ ਬਾਚ – ਇਸਤ੍ਰੀ ਵੱਲੋ ਐਉ ਬਚਨ ਕਹੇ ਗਏ ;–

੩੮– ਜਿਸ ਦਾ ਲੂਣ ਖਾਈਏ, ਉਸ ਨੂੰ ਛੱਡ ਕੇ ਕਦੇ ਵੀ ਉਸ ਦੀ ਆਗਿਆ ਤੋਂ ਬਗੈਰ ਕਿਧਰੇ ਵੀ ਨਹੀ ਜਾਣਾ ਚਾਹੀਦਾ । ਜਿਸ ਦਾ ਲੂਣ ਖਾਈਏ ਉਸ ਦੇ ਅੱਗੇ ਹੋ ਕੇ ਜੂਝੀਦਾ ਭਾਵ ਲੋੜ ਪੈਣ ਤੇ ਜੰਗ ਵਿਚ ਸ਼ਹੀਦ ਹੋ ਜਾਈਏ ਅਗਾਂਹ ਪੈਰ ਧਰ ਕੇ –

੩੯– ਜਿਸ ਦਾ ਲੂਣ ਖਾ ਲਈਏ –

ਖੈਯੈ ਤਾ ਕੌਂ ਦਗਾ ਕਬਹੂੰ ਨ ਦੈਯੈ ਸਾਚੀ ਸੁਨਿ ਲੈਯੈ ਤਾ ਸੌਂ ਸਾਚਹੂੰ ਕੌ ਲੂਝਿਯੈ ।। ੧ਚੋਰੀ ਨ ਕਮੈਯੈ ਆਪੁ ਦੇਵੈ ਸੋ ਭੀ ਬਾਂਟਿ ਖੈਯੈ ਝੂਠ ਨਾ ਬਨੈਯੈ ਕਛੂ ਲੈਬੈ ਕੌ ਨ ਰੂਝਿਯੈ ।। ੨ਰੋਸ ਨਾ ਬਢੈਯੈ ਬੁਰੀ ਭਾਖੈ ਸੋ ਭੀ ਮਾਨਿ ਲੈਯੈ ਚਾਕਰੀ ਕਮੈਯੈ ਨਾਥ ਮੋਰੀ ਬਾਤ ਬੂਝਿਯੈ ।।੭।।ਦੋਹਰਾ।। ੩ਬਨਿਯੈ ਜੂਤੀ ਖਾਇਕੈ ਸੀਖ ਲਈ ਮਨ ਮਾਹਿ।। ੪ਕਹ ਸਯਾਨੀ ਤ੍ਰਿਯ ਗ੍ਰਿਹ ਗਯੋ ਭੇਦ ਪਛਾਨਯੋ ਨਾਹਿ ।।੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਹੱਤਰੋ ਚਰਿੱਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੩।।੧੨੮੨।।ਅਫਜੂੰ।।

।। ਦੋਹਰਾ ।। ੫ਚੋਰ ਏਕ ਚਤੁਰੌ ਰਹੈ ਬੈਰਮ ਤਾਂ ਕੋ ਨਾਂਵ ।। ੬ਜਾਤਿ ਸੇਖ ਜਾਦੋ ਰਹੈ ਬਸੈ ਕਾਲਪੀ ਗਾਂਵ ।।੧।। ਚੌਪਈ ।। ੭ਚੌ ਚੋਬਾ ਗ੍ਰਿਹ ਬਸਤ੍ਰ ਬਨਾਯੋ।। ੮ਆਪਨ ਕੌ ਉਮਰਾਵ ਕਹਾਯੋ ।। ੯ਮੈ ਹਜਰਤਿ ਤੇਂ ਮਨਸਬ ਲਯੋ ।। ੧੦ਪਲਵਲ ਦੇਸ ਪਰਗਨਾ ਭਯੋ ।।੨।। ੧੧ਤਾ ਕੌ ਕਛੁ ਉਪਚਾਰੁ ਕੋ ਕੀਜੈ ਹ੍ਰਿਦੈ ਬਿਚਾਰ ।। ੧੨ਤਹਾ ਚਲਨ ਕੋ ਸਾਜੁ ਸਭ ਲੀਜੈ ਮੋਲ ਸੁਧਾਰਿ ।। ੩ ।। ਚੌਪਈ ।। ੧੩ਸਕਲ ਗਾਂਵ ਕੇ ਬਨਿਕ ਬੁਲਾਏ ।। ੧੪ਸੌਕ ਰੁਪੈਯਾ ਤਿਨ ਚਟਵਾਏ ।। ੧੫ਕਹਯੋ ਤਿਯਾਰ ਸਾਜੁ ਕਰਿ ਦੀਜੈ ।। ੧੬ਅਬ ਹੀ ਰੋਕ ਰੁਪੈਯਾ ਲੀਜੈ ।। ੪ ।। ਦੋਹਰਾ ।। ੧੭ਰੋਕ ਰੂਪੈਯਨ ਖਰਚਿ ਕੈ ਲੀਜੈ ਮੁਹਰ ਬਟਾਇ ।। ੧੮ਭਰ ਬਰਦਾਰੀ ਕੋ ਘਨੋ ਖਰਚਨ ਹੋਇ ਬਨਾਇ ।।੫।। ਚੌਪਈ ।। ੧੯ਜੋ ਤਿਨ ਕਹੀ ਸੁ ਬਨਿਕਨ ਮਾਨੀ❖ ।।੨੦ਕਛੂ ਸੰਕ ਚਿਤ ਬੀਚ ਨ ਆਨੀ ।। ੨੧ਮੁਹਰੈਂ ਅਧਿਕ ਆਨਿ ਕਰ ਦਈ ।। ੨੨ਤਸਕਰ ਡਾਰਿ ਗਥਰਿਯਹਿ ਲਈ ।।੬।। ਦੋਹਰਾ ।। ੨੩ਔਰ ਖਜਾਨੋ ਸਾਹੁ ਕੋ ਸਭਹੀ ਲਯੋ ਮੰਗਾਇ ।। ੨੪ਜਾਇ ਜਹਾਨਾਬਾਦ ਮੈ ਦੈਹੌ ਧਨ ਪਹੁਚਾਇ ।।੭।। ਚੌਪਈ। ੨੫ਬਨਿਯਨ ਕੇ ਬੈਠੇ ਸੋ ਗਯੋ । ੨੬ਸਭ ਹੀ ਧਨੁ ਇਕੱਠੋ ਕੈ ਲਯੋ ।। ੨੭ਸਾਥਿਨ ਤਿਨਿਕ ਦੂਰ ਬੈਠਾਯੋ ।। ੨੮ਸੋਯੋ ਖਾਨ ਨ ਜਾਤ ਜਗਾਯੋ ।।੮।।ਦੋਹਰਾ।। ੨੯ਛੋਰਿ ਦ੍ਵਾਰੋ ਪਾਛਲੋ ਭਾਜਿ ਗਏ ਤਤਕਾਲ ।। ੩੦ਸਭ ਰੁਪਯਨ ਹਰ ਲੈ ਗਏ ਬਨਿਯਾ ਭਏ ਬਿਹਾਲ ।।੯।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਹੱਤਰੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੪।।੧੨੯੧।।ਅਫਜੂੰ ।।

।।ਦੋਹਰਾ।। ੩੧ਮੁਗਲ ਏਕ ਗਜਨੀ ਰਹੈ ਬਖਤਿਯਾਰ ਤਿਹ ਨਾਮ ।। ੩੨ਬਡੇ ਸਦਨ ਤਾਂ ਕੇ ਬਨੇ ਬਹੁਤ ਗਾਂਠਿ ਮੈ ਦਾਮ ।।੧।। ੩੩ਤਾਂ ਕੇ ਘਰ ਇਕ ਹਯ ਹੁਤੋ ਤਾ ਕੌ

❖ ਇਹੋ ਜਿਹੇ ਸਕੈਂਡਲ ਹਰ ਰੋਜ ਹੀ ਵਾਪਰਦੇ ਹਨ ਜਿਨ੍ਹਾਂ ਦੇ ਧੋਖੇ ਵਿਚ ਆ ਕੇ ਹਜ਼ਾਰਾਂ ਲੋਕ ਲੁਟੇ ਜਾਂਦੇ ਹਨ । ਪਰ ਹਨੇਰ ਦੀ ਗੱਲ ਹੈ ਕਿ ਅਸੀ ਫੇਰ ਵੀ ਕੋਈ ਸਬਕ ਨਹੀਂ ਸਿਖਦੇ ਉਹੀ ਅਨਪੜ ਦੇ ਅਨਪੜ ਹੀ ਰਹੇ । ਉਹ ਨਹੀ ਸੋਚਦੇ ਕਿ ਇਹ ਲੋਕ ਖਾਂਦੇ ਕਿਥੋ ਹਨ ਤੇ ਕਮਾਂਦੇ ਕਿਵੇ ਹਨ ਤੇ ਕਾਰ ਕੀ ਕਰ ਰਹੇ ਹਨ ? ਗੁਰੂ ਨਾਨਕ ਪਾਤਸ਼ਾਹ ਇਸ ਪਾਸੇ ਉਂਗਲੀ ਕਰਕੇ ਰਹਿ ਰਹੇ ਹਨ ਕਿ ਇਹਨਾਂ ਵੱਲ ਤੱਕ ( ਚੋਰਾਂ ਜਾਰਾਂ ਤੇ ਕੁੜਿਆਰਾ ਖਰਾਬਾ ਵੇਕਾਰ । ਪੰ:੪੬੬।ਮ:੧। ਚੋਰਾਂ ਜਾਰਾਂ ਦਾ ਕੰਮ ਹੈ ਕੂੜ ਬੋਲਣਾ ਤੇ ਸਬਜ ਬਾਗ ਦਿਖਾਉਣੇ ਚਲਾਕ ਲੋਕ ਤੇ ਬੇਕਾਰ ਵਿਹਲੜ ਲੋਕਾਂ ਨੂੰ ਹਲ ਵਾਹੁਣ ਦੀ ਲੋੜ ਨਹੀ ਪੈਂਦੀ, ਇਸੇ ਤਰਾਂ ਕੂੜ ਦੇ ਸਿਰ ਸਬਜ ਬਾਗ ਦਿਖਾ ਕੇ ਪੈਸੇ ਵਿਟੋਰਦੇ ਹਨ । ਜਿਸ ਤੇ ਅਖੀ ਡਿਠੀਆਂ ਉਧਾਰਨਾਂ ਸੈਂਕੜੇ ਪੇਸ਼ ਕੀਤੀਆਂ ਜਾ ਸਕਦੀਆਂ ਹਨ । ਪਰ ਅਮਲ ਕਰਕੇ ਚੌਕੰਨੇ ਹੋ ਕੇ ਸੁਰਤ ਦੀ ਸੇਹਤ ਲਈ ਇਹ ੭੪ਵਾਂ ਪ੍ਰਕਰਣ ਬਹੁਤ ਕਾਫੀ ਹੈ । ਇਹੋ ਜਿਹੇ ਦਿਖਾਵੇ ਵਿਚ ਜਾ ਫੋਕੇ ਲਾਲਚ ਵਿਚ ਆ ਕੇ ਆਪਣੀ ਇਕੱਠੀ ਕੀਤੀ ਮੇਹਨਤ ਨਾਲ ਕਮਾਈ ਅਜਾਂਈ ਨਾ ਗਵਾਵੇ । ਲਾਟਰੀ ਦੇ ਟਿਕਟ ਲੈਣਾ ਵੀ ਜੂਆ ਹੈ, ਠੱਗੀ ਹੈ, ਧੋਖਾ ਹੈ । ਪਰ ਅਸੀ ਇਕ ਰੁਪਿਆ ਦੇ ਕੇ ਇਕ ਲੱਖ ਦੀ ਝਾਕ ਵਿਚ ਇਕ ਵੀ ਕੋਲੋ ਗਵਾ ਲੈਂਦੇ ਹਾਂ, ਜੇ ਵਾਹਿਗੁਰੂ ਨੇ ਸਾਡੀ ਕਿਸਮਤ ਵਿਚ ਲਿਖਿਆ ਹੈ ਉਹ ਤਾਂ ਉਸ ਨੂੰ ਭਾਵੇ ਛੱਤ ਪਾੜਨੀ ਪਏ ਤਾਂ ਵੀ ਸੰਕੋਚ ਨਹੀ ਕਰੇਗਾ ਸਤਿਗੁਰਾਂ ਦਾ ਚੋਰੀਆਂ ਦੇ ਨਮੂਨੇ ਵਿਖਾ ਕੇ ਦੱਸਣਾ ਹੈ ਕਿ ਇਹ ਸੰਸਾਰ ਦੀ ਹਰ ਵਸਤੂ ਕਿਸੇ ਨਾਂ ਕਿਸੇ ਢੰਗ ਨਾਲ ਚੋਰੀ ਹੋ ਕੇ ਸਾਥੋ ਖੁਸ ਜਾਣੀ ਹੈ । ਜਦੋ ਹਰ ਰੋਜ ਅੱਖੀ ਤਕਦੇ ਹਾਂ, ਕੰਨੀ ਸੁਣਦੇ ਹਾਂ ਕਿ ਘਰਾਂ ਦੇ ਸਮਾਨ ਮੂੰਹ ਹੱਥ ਗਲੇ ਦੇ ਜੇਵਰ, ਸੇਫਾਂ ਦੀ ਨਕਦੀ, ਬੈਂਕਾਂ ਦੇ ਲਾਕ, ਸਰਕਾਰ ਦੇ ਖਜ਼ਾਨੇ ਜਿਥੇ ਗੰਨਮਸ਼ੀਨਾਂ ਦੇ ਪੈਹਰੇ ਲਗੇ ਹੋਏ ਹਨ ਲੁਟੇ ਜਾ ਰਹੇ ਹਨ । ਭੇਡਾਂ ਬਕਰੀਆਂ ਮੱਝਾਂ ਗਾਈਆਂ ਉਨ ਘੋੜੇ ਤੇ ਹਾਥੀ ਚੋਰੀ ਹੋ ਰਹੇ ਹਨ ਇਥੋ ਤਕ ਕਿ ਇਸਤ੍ਰੀ ਤਾਂ ਕੀ ਆਦਮ ਜਾਤ ਵੀ ਚੋਰੀ ਹੋ ਰਹੀ ਹੈ । ਪਰ ਹੁਣ ਤਾਂ ਵੱਡੀਆਂ ਵੱਡੀਆਂ ਮਸ਼ੀਨਾ ਕਾਰਾ, ਬੱਸਾਂ, ਟੈਂਕ ਤੇ ਹਵਾਈ ਜਹਾਜ ਵੀ ਚੋਰੀ ਹੋ ਰਹੇ ਹਨ । ੧੮ ਮਈ ੧੯੯੩ ਟ੍ਰਿਬਿਊਨ ਦੀ ਖਬਰ ਹੈ ਕਿ ਸਪੇਨ ਅਤੇ ਪੋਲੈਂਡ ਵਿਚ ਚੋਰਾਂ ਨੇ ਪੁਲ, ਵੀ ਚੋਰੀ ਕਰ ਲਏ - ਪੋਲੈਂਡ ਵਿਚ ਇਕ ਬਹੁਤ ਆਵਾਜਾਈ ਵਾਲਾ ਪੁਲ ਰਾਤੋ ਰਾਤ ਚੋਰੀ ਹੋ ਗਿਆ ਪਰ ਸਪੇਨ ਦੇ ਚੋਰਾ ਨੇ ਤਾ ਹੱਦ ਹੀ ਕਰ ਦਿੱਤੀ ਜਦ ੩੦ ਫੁਟ ਲੰਬਾ ਪੁਲ ਦਿਨ ਦਿਹਾੜੇ ਚੋਰੀ ਹੋ ਗਿਆ । ਇਹ ਚੋਰ ਪਹਿਲਾਂ ੧੦ ਦਿਨਾਂ

ਉਸ ਨੂੰ ਕਦੇ ਧੋਖਾ ਨਹੀ ਦੇਣਾ ਚਾਹੀਦਾ. ਇਸ ਲਈ ਸੱਚੀ ਗੱਲ ਸੁਣ ਲੈ, ਉਸ ਦੀ ਸ਼ੁਭ ਕਾਮਨਾ ਹੀ ਚਾਹੀਏ. ਸੱਚੇ ਦਿਲੋ ।

੧– ਉਸ ਦੀ ਕਦੇ ਚੋਰੀ ਨਾ ਕਰੀਏ, ਜੇਕਰ ਮੇਹਰਵਾਨ ਹੋ ਕੇ ਮਾਲਕ ਕੁਝ ਆਪ ਦੇਵੇ, ਸੋ ਵੀ ਵੰਡਕੇ ਛਕੀਏ, ਉਸ ਅੱਗੇ ਝੂਠ ਨਾ ਬੋਲੀਏ, ਅਤੇ ਉਸ ਕੋਲੋ ਕੋਈ ਵਾਧੂ ਮੰਗ ਜਾਂ ਸਵਾਲ ਨਾ ਕਰੀਏ ।

੨– ਆਪਣੇ ਮਾਲਕ ਨਾਲ ਗੁੱਸਾ ਨਾ ਕਰੀਏ, ਜੇਕਰ ਉਹ ਕਿਤੇ ਕੌੜੀ ਗੱਲ ਆਖੇ ਤਾਂ ਵੀ ਮੰਨ ਲਈਏ, ਜੇਕਰ ਕਿਸੇ ਦੀ ਨੌਕਰੀ ਕਰੀਏ ਤਾਂ ਪਤੀ ਜੀ !

ਮੇਰੀ ਗੱਲ ਨੂੰ ਚੰਗੀ ਤਰ੍ਹਾਂ ਸਮਝ ਲੈ (ਇਸ ਤਰ੍ਹਾਂ ਇਮਾਨਦਾਰੀ ਨਾਲ ਜਿਵੇ ਉਪੱਰ ਦੱਸਿਆ ਹੈ)।।੧।।

੩– ਵਿਚਾਰੇ ਬਾਣੀਏ ਨੇ ਸੌ ਜੁੱਤੀ ਖਾ ਕੇ ਆਪਣੇ ਮਨ ਵਿਚ ਇਹ ਸਿਖਿਆ ਲਈ ।

੪– ਕਿਹਾ ਕਿ ਮੇਰੀ ਔਰਤ ਬਹੁਤ ਸਿਆਣੀ ਹੈ ਇਹ ਸਿਖਿਆ ਲੈ ਕੇ ਜਿਧਰੋਂ ਆਇਆ ਸੀ ਉਧਰੇ ਨੂੰ ਤੁਰ ਗਿਆ ਅਸਲ ਗੱਲ ਦਾ ਭੇਦ ਨਾ ਜਾਣ ਸਕਿਆ ।।੮।।੧।।

ਇੱਥੇ ਇਹ ੭੩ਵਾਂ ਪ੍ਰਕਰਣ ਸਮਾਪਤ ਹੁੰਦਾ ਹੈ ।।੭੩।।੧੨੮੨।।ਅਫ਼ਜੂੰ।।

੫– ਇੱਕ ਬਹੁਤ ਹੀ ਚਲਾਕ ਚੋਰ ਸੀ. ਬੈਰਮ ਉਸਦਾ ਨਾਮ ਸੀ ।

੬– ਜਾਤ ਦਾ ਸ਼ੇਖ ਸੀ ਅਤੇ ਕਾਲਪੀ ਪਿੰਡ ਵਿਚ ਰਹਿੰਦਾ ਸੀ ।।੧।।

੭– ਉਸ ਨੇ ਚਾਰ ਚੋਬਾਂ ਵਾਲੇ ਸੁੰਦਰ ਬਸਤ੍ਰ ਅਤੇ ਚਾਰ ਕੋਨਾ ਘਰ ਰਹਿਣ ਲਈ ਬਣਾਇਆ ।

੮– ਅਤੇ ਆਪ ਨੂੰ ਪਤਵੰਤਾ ਪੁਜਿਆ ਹੋਇਆ ਆਦਮੀ ਕਹਾਉਂਦਾ ਸੀ ।

੯– ਲੋਕਾਂ ਕੋਲ ਕਹੇ ਕਿ ਮੈਂ ਬਾਦਸ਼ਾਹ ਕੋਲੋਂ ਅਹੁਦਾ (Rink) ਲਿਆ ਹੈ ਭਾਵ ਮੈਂ ਅਫੀਸਰ ਨੀਯਤ ਹੋ ਗਿਆ ਹਾਂ ।

੧੦– ਪਲਵਲ ਹਲਕੇ ਦੇ (ਪਰਗਨਾ) ਤਹਿਸੀਲ ਦਾ ਅਫਸਰ ਹਾਂ ।।੨।।

੧੧– ਹੁਣ ਉਸ ਹਲਕੇ ਦੇ ਪ੍ਰਬੰਧ ਲਈ ਸੋਚਦਾ ਹਾਂ ਕਿ ਕੀ ਕੀ ਕੀਤਾ ਜਾਵੇ ।

੧੨– ਉਥੇ ਜਾਣ ਲਈ ਸਾਰੀਆਂ ਵਸਤਾਂ ਮੁੱਲ ਲੈ ਕੇ ਤਿਆਰ ਕਰ ਲਈਆਂ ।।੩।।

੧੩– ਸਾਰੇ ਪਿੰਡ ਦੇ ਬਾਣੀਏ ਬੁਲਾ ਲਏ ।

੧੪– ੧੦੦ ਰੁਪਏ ਦੇ ਲੱਗ-ਪੱਗ ਉਨ੍ਹਾਂ ਪੇਸ਼ਗੀ ਦੇ ਦਿਤੀ ।

੧੫– ਉਹਨਾਂ ਨੂੰ ਸਮਾਨ ਬਣੌਣ ਦੀ ਸੂਚੀ ਦੇ ਕੇ ਕਿਹਾ ਕਿ ਆਹ ਸਾਰਾ ਸਮਾਨ ਤਿਆਰ ਕਰ ਲਵੋ ।

੧੬– ਕੁਝ ਰੁਪੈ ਇਕੱਠੇ ਕਰੋ ਪੇਮਿੰਟ ਨਾਲ ਦੀ ਨਾਲ ਨਕਦ ਲੈ ਲੈਣਾ ।।੪।।

੧੭– ਨਕਦ ਰੁਪਏ ਖਰਚ ਕੇ ਮੋਹਰਾਂ ਵਟਾ ਲੈਣੀਆਂ ।

੧੮– ਸਾਰਾ ਹਿਸਾਬ ਲਾ ਕੇ ਜਿਤਨਾ ਵੀ ਖਰਚ ਹੋਵੇ ਬਿਲ ਬਣਾ ਲੈਣਾ ।।੫।।

੧੯– ਜੋ ਵੀ ਉਸ ਨੇ ਕਿਹਾ ਸੋ ਬਾਣੀਆਂ ਨੇ ਮੰਨਾ ਲਿਆ ਤੇ ਕੀਤਾ ।

੨੦– ਕਿਸੇ ਨੇ ਮਨ ਵਿਚ ਕੋਈ ਸ਼ੰਕਾ ਨਹੀ ਕੀਤਾ ।

੨੧– ਬਹੁਤ ਸਾਰੀਆਂ ਮੋਹਰਾਂ ਲਿਆ ਕੇ ਦੇ ਦਿਤੀਆਂ ਵਟਾਉਣ ਲਈ ।

੨੨– ਚੋਰ ਨੇ ਸਾਰੀਆਂ ਮੋਰਹਾਂ ਗੱਥਲੀ ਵਿਚ ਪਾ ਲਈਆਂ ।।੬।।

੨੩– ਹੋਰ ਵੀ ਸ਼ਾਹੂਕਾਰਾਂ ਦੇ ਦੱਬੇ ਹੋਏ ਖਜ਼ਾਨੇ ਮੰਗਵਾ ਲਏ ।

੨੪– ਅਤੇ ਕਿਹਾ ਕਿ ਜਹਾਨਾਬਾਦ ਜਾ ਕੇ ਸਾਰਿਆਂ ਦੇ ਰੁਪਏ ਭੇਜ ਦੇਵਾਂਗਾ ।।੭।।

੨੫– ਬਾਣੀਆਂ ਦੇ ਬੈਠਿਆਂ ਹੀ (ਸਭ ਸਾਹਮਣੇ) ਉਠ ਕੇ ਤੁਰ ਗਿਆ ।

੨੬– ਸਾਰਿਆਂ ਕੋਲੋ ਧਨ ਇਕੱਠਾ ਕਰ ਲਿਆ ।

੨੭– ਇੱਕ ਸਾਥੀ ਗੇਟ ਤੇ ਬਿਠਾ ਦਿੱਤਾ (ਸੰਤਰੀ ਦੀ ਡਿਊਟੀ ਤੇ)

੨੮– ਜੇ ਕੋਈ ਗੇਟ ਵਾਲੇ ਨੂੰ ਪੁੱਛਦਾ ਤਾਂ ਉਹ ਕਹਿੰਦਾ ਕਿ ਖਾਨ ਸਾਹਿਬ ਸੁੱਤੇ ਪਏ ਅਜੇ ਜਗਾਉਣੇ ਨਹੀ ।।੮।।

੨੯– ਪਿਛਲਾ ਦਰਵਾਜ਼ਾ ਖੋਲ ਕੇ ਭੱਜ ਗਏ ਛੇਤੀ ਛੇਤੀ ।

੩੦– ਸਭ ਰੁਪਏ ਹਰ ਠੱਗ ਕੇ ਗਏ. ਪਿਛੋ ਸਾਰੇ ਬਾਣੀਏ ਬੁਰੇ ਹਾਲ ਰੋਦੇ ਫਿਰਨ ।।੯।।੧।।

ਇੱਥੇ ਇਹ ੭੪ਵਾਂ ਪ੍ਰਕਰਣ ਸਮਾਪਤ ਹੁੰਦਾ ਹੈ ।।੧੪।।੧੨੯੧।।ਅਫ਼ਜੂੰ।।

੩੧– ਗਜਨੀ ਸ਼ਹਿਰ ਵਿਚ ਇੱਕ ਮੁਗਲ ਰਹਿੰਦਾ ਸੀ ।

'ਬਖਤਿਆਰ' ਉਸ ਦਾ ਨਾਮ ਸੀ ।

੩੨– ਬਖਤਿਆਰ ਮੁਗਲ ਦੇ ਬਹੁਤ ਮਕਾਨ ਬਣੇ ਹੋਏ ਸਨ ਅਤੇ ਕੋਲ ਧਨ ਦੌਲਤ ਵੀ ਬਹੁਤ ਸੀ ।।੧।।

੩੩– ਉਸ ਦੇ ਘਰ ਇੱਕ ਘੋੜਾ ਸੀ , ਜਿਸ ਨੂੰ

---

ਤਕ ਪੁਲ ਦੇ ਪੁਰਜੇ ਹੌਲੀ ਹੌਲੀ ਢਿਲੇ ਕਰਦਾ ਰਿਹਾ । ਇਹ ਜਗਾ ਇਕਾਂਤ ਸੀ ਇਸ ਲਈ ਕਿਸੇ ਨੇ ਧਿਆਨ ਨਾ ਦਿਤਾ । ਫੜੇ ਜਾਣ ਤੇ ਚੋਰ ਨੇ ਦਸਿਆ ਇਹ ਪੁਲ ਸਰਕਾਰ ਤੋ ਖਰੀਦਿਆ ਹੈ । ਉਸ ਨੇ ਪੁਲ ਨੂੰ ਪਹਿਲਾਂ ਹੀ ਵੇਚ ਦਿਤਾ ਸੀ ਇਸ ਲਈ ਭੱਜ ਗਿਆ । ਅੱਜ ਤਕ ਪੁਲੀਸ ਉਸ ਨੂੰ ਟੋਲ ਰਹੀ ਹੈ ਲੱਭ ਨਹੀ ਸਕੀ । ਗੁਰੂ ਜੀ ਦਾ ਦਸਣਾ ਹੈ ਕਿ ਇਥੇ ਕੋਈ ਵਸਤੂ ਸਾਡੇ ਕੋਲ ਖਤ੍ਰੇ ਤੋਂ ਖਾਲੀ ਨਹੀਂ ਬਿਨਾ ਹਰਿਨਾਮ ਤੋ । ਜੈਸਾ ਕਿ ਏਕ ਨਗਰੀ ਪੰਚ ਚੋਰ ਬਸੀਅਲੇ ਬਰਜਤ ਚੋਰੀ ਧਾਵੈ ।। ਤ੍ਰਿਹਦਸ ਮਾਲ ਰਖੈ ਜੋ ਨਾਨਕ ਮੋਖ ਮੁਕਤਿ ਸੋ ਪਾਵੈ । ਪੰ:੫੦੩।ਮ:੧। ਇਹਨਾਂ ਪੰਜਾਂ ਚੋਰਾਂ ਤੋ ਸਾਵਧਾਨ ਹੋ ਕੇ (ਤਿੰਨ ਗੁਣ ਅਤੇ ਦਸ ਵਿਸ਼ੇਸ਼ ਇਹਨਾਂ ਤੇਰਾ ਚੋਰਾਂ ਤੋਂ ਆਪਣਾ ਆਤਮਿਕ ਮਾਲ ਬਚਾਕੇ ਰਖੋ । ਨਹੀ ਤਾਂ ਇਹਨਾਂ ਬਾਣੀਆਂ ਵਾਂਗ ਅੱਖਾ ਤੇ ਪੁੱਠੇ ਹੱਥ ਰੱਖ ਕੇ ਰੋਦੇ ਰਹੋਗੇ ।।

ਇਸ ਲਈ — ਚੇਤਹੁ ਬਾਸ ਦੇਉ ਬਨਵਾਲੀ ਰਾਮੁ ਰਿਦੈ ਜਪ ਮਾਲੀ ।।

ਉਹੀ ਜੇ ਨਿਹਚਲ ਨਾਲ ਨਿਭਣ ਵਾਲਾ ਧਨ ਹੈ ਤਾਂ ਬਸ ਇਕੋ ਨਾਮ ਧਨ ਹੀ ਹੈ ਏਕੋ ਨਿਹਚਲ ਨਾਮ ਧਨੁ ਨ ਆਵੈ ਜਾਇ ।। ਇਸੁ ਧਨ ਕਉ ਤਸਕਰੁ ਜੋਹਿ ਨ ਸਕਈ ਨ ਓਚਕਾ ਲੈ ਜਾਇ ।। ਇਹੁ ਹਰਿ ਧਨੁ ਜੀਐ ਸੇਤੀ ਰਵਿ ਰਹਿਆ ਜੀਐ ਨਾਲੇ ਜਾਇ।। ਪੰ: ੫੧੧।ਮ:੩।

ਚੋਰ ਨਿਹਾਰਿ ।। ੧ਯਾ ਕੋ ਕਯੋਹੂੰ ਚੋਰਿਯੈ ਕਛੁ ਚਰਿਤ੍ਰ ਸੁਧਾਰਿ ।।੨।। ੨ਆਨਿ ਚਾਕਰੀ ਕੀ ਕਰੀ ਤਾਂ ਕੇ ਧਾਮ ਤਲਾਸ ।। ੩ਮੁਗਲ ਮਹੀਨਾ ਕੈ ਤੁਰਤੁ ਚਾਕਰ ਕੀਨੋ ਤਾਸ ।।੩।। ਚੌਪਈ ।। ੪ਮਹਿਯਾਨਾ ਅਪਨੋ ਕਰਵਾਯੋ ।। ੫ਕਰਜਾਈ ਕੋ ਨਾਮੁ ਸੁਨਾਯੋ ।। ੬ਤਾ ਕੀ ਸੇਵਾ ਕੌ ਬਹੁ ਕਰਯੋ ।। ੭ਬਖਤਿਯਾਰ ਕੋ ਧਨੁ ਹੈ ਹਰਯੋ ।।੪।। ਦੋਹਰਾ ।। ੮ਦਿਨ ਕੋ ਧਨੁ ਹੈ ਹਰਿ ਚਲਯੋ ਕਰਜਾਈ ਕਹੱਲਾਇ ।। ੯ਸਕਲ ਲੋਕ ਠਟਕੇ ਰਹੈ ਰੈਨਾਈ ਲਖਿ ਪਾਇ ।।੫।।ਚੌਪਈ।। ੧੦ਪਾਛੇ ਮੁਗਲ ਪੀਟਤੋ ਆਯੋ ।। ੧੧ਕਰਜਾਈ ਧਨੁ ਤੁਰਾ ਚੁਰਾਯੋ ।। ੧੨ਜੋ ਇਹੱ ਬੈਨਨ ਕੋਂ ਸੁਨਿ ਪਾਵੈ ।। ੧੩ਤਾਹੀ ਕੋ ਝੂਠੋ ਠਹਰਾਵੈ ।।੬।। ੧੪ਜਾਤੇ ਦਰਬੁ ਕਰਜੁ ਲੈ ਖਾਯੋ ।। ੧੫ਕਹਾ ਭਯੋ ਤਿਨ ਤੁਰਾ ਚੁਰਾਯੋ ।। ੧੬ਕਯੋਂ ਤੈ ਦਰਬੁ ਉਧਾਰੋ ਲਯੋ ।।੧੭ਕਹਾਂ ਭਯੋ ਜੋ ਹੈ ਲੈ ਗਯੋ ।।੭।।ਦੋਹਰਾ ।। ੧੮ਵਾਹੀ ਕੋ ਝੂਠਾ ਕਿਯੋ ਭੇਦ ਨ ਪ੍ਰਾਵੈ ਕੋਇ ।। ੧੯ਵਹ ਦਿਨ ਧਨ ਹੈ ਹਰ ਗਯੋ ਰਾਮ ਕਰੈ ਸੋ ਹੋਇ ।।੮।।੧

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਹੱਤਰੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੫।।੧੨੯੯।।ਅਫਜੂੰ।।

ਦੋਹਰਾ ।। ੨੦ਪੁਨਿ ਮੰਤ੍ਰੀ ਐਸੇ ਕਹਯੋ ਸੁਨਿਯੈ ਕਥਾ ਨ੍ਰਿਪਾਲ ।। ੨੧ਤੇਹੀ ਚੋਰ ਚਰਿਤ੍ਰ ਇਕ ਕਿਯੋ ਸੁ ਕਹੋ ਉਤਾਲ ।।੧।। ਚੌਪਈ ।। ਜਬ ਤਸਕਰ ਧਨੁ ਤੁਰਾ ਚੁਰਾਯੋ ।। ੨੨ਪੁਨਿ ਤਾ ਕੇ ਚਿਤ ਮੈ ਯੌ ਆਯੋ ।। ੨੩ਅਤਿਭੁਤ ਏਕ ਚਰਿਤ੍ਰ ਬਨੈਯੈ ।। ੨੪ਤ੍ਰਿਯ ਸੁੰਦਰਿ ਜਾਤੇ ਗ੍ਰਿਹ ਪੈਯੈ ।। ੨ ।। ਦੋਹਰਾ ।। ੨੫ਧਾਮ ਜਵਾਈ ਆਪਨੋ ਰਾਖਯੋ ਨਾਮੁ ਬਨਾਇ ।। ੨੬ਬਿਧਵਾ ਤ੍ਰਿਯ ਕੇ ਧਾਮ ਮੈ ਡੇਰਾ ਕੀਨੋ ਜਾਇ ।।੩।। ਚੌਪਈ ।। ੨੭ਵਾ ਕੇ ਹ੍ਰਿਦੈ ਅਨੰਦਿਤ ਭਯੋ ।। ੨੮ਮੇਰੇ ਧਾਮ ਪੂਤ ਬਿਧਿ ਦਯੋ ।। ੨੯ਧਾਮ ਜਵਾਈ ਨਾਮੁ ਜਤਾਯੋ ।। ੩੦ਆਦਰੁ ਕੈ ਭੋਜਨਹਿ ਖਵਾਯੋ ।।੪।। ੩੧ਐਸੀ ਭਾਂਤਿ ਬਰਿਸ ਜਬ ਬੀਤੀ ।। ੩੨ਵਹ ਤ੍ਰਿਯ ਦੁਖ ਤੇ ਭਈ ਨਿਚੀਤੀ ।। ੩੩ਵਹ ਤਿਹ ਘਰ ਕੋ ਕਾਮੁ ਚਲਾਵੈ ।। ੩੪ਬਿਧਵਾ ਬਧੂ ਖੇਦ ਨਹਿ ਪਾਵੈ ।।੫।। ਦੋਹਰਾ ।। ੩੫ਕੇਤਿਕ ਦਿਨ ਤਹੱ ਰਲਿ ਗਯੋ ਤਾ ਕੀ ਸੁਤਾ ਚੁਰਾਇ ।। ੩੬ਤ੍ਰਿਯ ਰੋਵਤ ਕੁਟਵਾਰ ਕੇ ਤਟ ਚਟ ਕੂਕੀ ਜਾਇ ।। ੬ ।। ਚੌਪਈ ।। ੩੭ਧਾਮ ਜਵਾਈ ਦੁਹਿਤਾ ਹਰੀ ।। ੩੮ਦੇਖਹੁ ਦੈਵ ਕਹਾ ਇਹ ਕਰੀ ।। ੩੯ਸੂਰ ਉਦੋਤ ਗਯੋ ਨਹਿ ਆਯੋ ।। ੪੦ਮੈਂ ਤਿਨ ਕੋ ਕਛੁ ਸੋਧਨੁ ਪਾਯੋ ।।੭।। ੪੧ਕਾਜੀ ਕੋਟਵਾਰ ਜਬ ਸੁਨਯੋ ।। ੪੨ਦੁਹੂੰ ਬਿਹਸਿਕੈ ਮਾਥੋ ਧੁਨਯੋ ।। ੪੩ਜਾ ਕੋ ਸੁਤਾ ਦਾਨੁ ਤੈਂ ਦਯੋ ।। ੪੪ਕਹਾ ਭਯੋ ਜੌ ਗ੍ਰਿਹ ਲੈ ਗਯੋ ।।੮।।☐ ੪੫ਸਭਹਿਨ ਤਿਹ ਝੂਠੀ

☐ ਲੇਖਕ ਸ੍ਰੀ ਕਲਗੀਧਰ ਜੀ ਵੱਲੋ ਕੁਝ ਉਹ ਦ੍ਰਿਸ ਵਿਖਾ ਕੇ ਜਿਨਾਂ ਵਿਚ ਚੋਰ ਆਪਣੀ ਚਤਰਾਈ ਵਿਚ ਸਫਲ ਹੋ ਜਾਂਦਾ ਹੈ । ਫੇਰ ਦੂਜਾ ਰੁਖ ਪੇਸ਼ ਕਰਦੇ ਹਨ ਜਿਸ ਵਿਚ ਇਹਨਾਂ ਦੇ ਸਿਟੇ ਤੇ ਨਤੀਜੇ ਭੁਗਤਦਾ ਹੈ ।ਤਾਂ ਕਿ ਸਿੱਖ (ਪਾਠਕ) ਸਫਲਤਾ ਅਤੇ ਅਸਫਲਤਾ ਦੋਹਾਂ ਦੇ ਚੇਹਰੇ ਵੇਖਕੇ ਆਪਣੇ ਪਸੰਦੀਦੇ ਵਰ ਹਾਸਲ ਕਰਨ ਦੀ ਚੋਣ ਨੂੰ ਸਮਝ ਸਕੇ । ਅਤੇ ਇਹੋ ਜਿਹੇ ਚਤਰ ਚੋਰਾਂ ਦੇ ਜਾਲ ਵਿਚ ਸਿਰੀ ਅੜਾਉਣ ਤੋ ਬਚ ਸਕਣ ।

੧– ਚੋਰਾਂ ਨੇ ਤੱਕਿਆ ਤੇ ਸੋਚਿਆ ਕਿ–

੨– ਇਸ ਘੋੜੇ ਨੂੰ ਕਿਸ ਢੰਗ ਨਾਲ ਚੋਰੀ ਕਰੀਏ ? ।।੨।।

੩– ਆ ਕੇ ਨੌਕਰੀ ਦੀ ਭਾਲ ਕਰਨ ਲੱਗੇ "ਬਖਤਿਆਰ" ਮੁਗਲ ਦੇ ਘਰੇ ।

੪– ਮੁਗਲ ਨੇ ਉਸ ਨੂੰ ਝੱਟ-ਪੱਟ ਹੀ ਮਹੀਨੇ ਤੇ ਨੌਕਰ ਰੱਖ ਲਿਆ ।।੩।।

੫– ਮਹੀਨੇ ਦੀ ਨੌਕਰੀ ਲੈਣ ਲਈ ਰਸੀਦ ਲਿਖਵਾ ਲਈ ।

੬– ਰਸੀਦ ਤੇ ਆਪਣਾ ਨਾਮ "ਕਰਜਾਈ" ਲਿਖਾ ਲਿਆ ਚੋਰ ਨੇ ।

੭– ਇਸ ਪ੍ਰਕਾਰ ਮੁਗਲ ਦੀ ਚੰਗੀ ਸੇਵਾ ਕਰਨ ਲੱਗਾ "ਕਰਜਾਈ" ।

੮– ਅਤੇ ਸਮਾਂ ਤਾੜ ਕੇ ਬਖਤਿਆਰ ਦਾ ਧਨ ਅਤੇ ਘੋੜਾ ਚੋਰੀ ਕਰ ਲਿਆ ।।੪।।

੯– ਦਿਨੇ ਹੀ ਧਨ ਤੇ ਘੋੜਾ ਹਰ ਕੇ ਚੱਲ ਪਿਆ ਤੇ ਲੋਕਾਂ ਨੂੰ ਕਿਹਾ ਮੈਂ ਕਰਜਾਈ ਹਾਂ ਲੋਕਾਂ ਨੇ ਇਹ ਸਮਝਿਆ ਕਿ ਇਸਨੇ ਮੁਗਲ ਤੋ ਕਰਜਾ ਲੈਣਾ ਹੋਵੇਗਾ । ਇਸ ਕਰਕੇ

੧੦– ਸਾਰੇ ਲੋਕ ਵੇਖਦੇ ਹੀ ਰਹਿ ਗਏ ਰਾਤੇ ਰਾਤ ਸਮਾਂ ਪਾ ਕੇ ਉਹ ਨਿਕਲ ਗਿਆ ।।੫।।

੧੧– ਪਿਛੋ ਮੁਗਲ ਪੱਟਾਂ ਤੇ ਹੱਥ ਮਾਰਦਾ, ਰੋਂਦਾ, ਆਇਆ ਅੰਤੇ

੧੨– ਲੋਕਾ ਨੂੰ ਆਖੇ ਕਿ ਕਰਜਾਈ ਨੇ ਮੇਰੀ ਦੌਲਤ ਤੇ ਘੋੜਾ ਚੁਰਾ ਲਿਆ ਹੈ ।

੧੩– ਜਿਹੜਾ ਵੀ ਇਨ੍ਹਾਂ ਬਚਨਾਂ ਨੂੰ ਸੁਣ ਲਵੇ ।

੧੪– ਉਹ ਮੁਗਲ ਨੂੰ ਹੀ ਝੂਠਾ ਕਰਾਰ ਦੇਵੇ ।।੬।।

੧੫– ਲੋਕ ਕਹਿਣ ਕਿ ਜਿਸ ਤੋਂ ਤੂੰ ਕਰਜ਼ਾ ਲੈ ਕੇ ਖਾਧਾ ਹੈ ।

੧੬– ਫੇਰ ਕੀ ਹੋ ਗਿਆ ਜੇ ਉਹ ਘੋੜਾ ਚੁਰਾ ਕੇ ਲੈ ਗਿਆ ਹੈ ?

੧੭– ਕਿਉਂ ਤੂੰ ਉਸ ਤੋ ਧਨ ਉਧਾਰ ਲਿਆ ਸੀ ?

੧੮– ਕੀ ਹੋਇਆ, ਜੇ ਹੁਣ ਉਹ ਘੋੜਾ ਲੈ ਗਿਆ ? ।।੭।।

੧੯– ਲੋਕਾਂ ਨੇ ਉਸੇ ਨੂੰ ਹੀ ਝੂਠਾ ਕੀਤਾ, ਵਿਚਲੀ ਗੱਲ ਨੂੰ ਕੋਈ ਵੀ ਨਾ ਸਮਝੇ ।

੨੦– ਉਹ ਦਿਨ ਦਿਹਾੜੇ ਧਨ ਅਤੇ ਘੋੜਾ ਚੁਰਾ ਕੇ ਲੈ ਗਿਆ, ਅੱਗੇ ਜੋ ਰਾਮ ਨੂੰ ਭਾਵੇ ਸੋ ਹੁੰਦਾ ਰਹੇਗਾ ।।੮।।੧।।

ਇਥੇ ਇਹ ੭੫ਵਾਂ ਪ੍ਰਸੰਗ ਸਮਾਪਤ ਹੁੰਦਾ ਹੈ ।।੭੫।।੧੨੯੯।।ਅਫਜੂੰ।।

੨੧– ਫੇਰ ਵਜ਼ੀਰ ਨੇ ਇਸ ਤਰ੍ਹਾਂ ਕਿਹਾ ਕਿ ਹੇ ਬਾਦਸ਼ਾਹ ! ਅੱਗੇ ਹੋਰ ਕਥਾ ਸੁਣੋ ਜੀ !

੨੨– ਉਸੇ ਹੀ ਚੋਰ ਨੇ ਇੱਕ ਹੋਰ ਚਰਿੱਤ੍ਰ ਕੀਤਾ, ਉਹ ਭੀ ਛੇਤੀ ਸੁਣਾਉਂਦਾ ਹਾਂ ।।੧।।

੨੩– ਜਦੋ ਚੋਰ ਨੇ ਧਨ ਤੇ ਘੋੜਾ ਚੋਰੀ ਕਰ ਲਿਆ ।

੨੪– ਫੇਰ ਉਸ ਦੇ ਚਿੱਤ ਵਿਚ ਐਉਂ ਆਈ ।

੨੫– ਉਸ ਨੇ ਅਜੀਬ ਹੀ ਇੱਕ ਸਕੀਮ ਬਣਾ ਲਈ ਕਿ–

੨੬– ਐਸਾ ਢੰਗ ਬਣਾਈਏ ਇੱਕ ਸੋਹਣੀ ਇਸਤ੍ਰੀ ਘਰ ਵਿਚ ਲੈ ਆਈਏ ।।੨।।

੨੭– ਉਸ ਨੇ "ਘਰ ਜੁਆਈ" ਆਪਣਾ ਨਾਮ ਰੱਖ ਲਿਆ ।

੨੮– ਇੱਕ ਵਿਧਵਾ ਔਰਤ ਦੇ ਘਰ ਜਾ ਕੇ ਡੇਰਾ ਲਾ ਲਿਆ ।।੩।।

੨੯– ਉਸ ਨੂੰ ਗੱਲਾਂ ਬਾਤਾਂ ਨਾਲ ਪ੍ਰਚਾ ਲਿਆ, ਜਿਸ ਨੂੰ ਸੁਣ ਕੇ ਬੜੀ ਖੁਸ਼ ਹੋਈ

੩੦– ਕਿ ਮੇਰੇ ਘਰ ਪ੍ਰਮਾਤਮਾਂ ਨੇ ਪੁੱਤਰ ਦਿੱਤਾ ਹੈ ।

੩੧– ਬੁੱਢੜੀ ਨੂੰ ਕਿਹਾ ਕਿ ਮੇਰਾ ਨਾਮ "ਘਰ ਜੁਆਈ" ਹੈ ।

੩੨– ਬੜੇ ਆਦਰ ਨਾਲ ਭੋਜਨ ਛਕਾਇਆ ।।੪।।

੩੩– ਇਸ ਪ੍ਰਕਾਰ ਇੱਕ ਸਾਲ ਬੀਤ ਗਿਆ ।

੩੪– ਉਹ ਵਿਧਵਾ ਔਰਤ ਦੁਖ ਤਕਲੀਫ ਤੋਂ ਬੇ-ਫਿਕਰ ਹੋ ਗਈ ।

੩੫– ਉਹ ਘਰ ਦੇ ਸਾਰੇ ਕੰਮ ਚਲਾਉਣ ਲੱਗ ਪਿਆ ।

੩੬– ਹੁਣ ਵਿਧਵਾ ਇਸਤ੍ਰੀ ਨੂੰ ਕੋਈ ਦੁਖ ਨਾ ਰਿਹਾ ।।੫।।

੩੭– ਕੁਝ ਕੁ ਦਿਨਾਂ ਬਾਅਦ ਉਹ ਵਿਧਵਾ ਦੀ ਪੁੱਤਰੀ ਨਾਲ ਰਲ-ਮਿਲ ਗਿਆ ਤੇ ਚੁਰਾ ਕੇ (ਉਧਾਲ ਕੇ) ਲੈ ਗਿਆ ।

੩੮– ਇਸਤ੍ਰੀ ਰੋਂਦੀ ਹੋਈ ਛੇਤੀ ਕੋਤਵਾਲ ਜਾਂ ਥਾਨੇਦਾਰ ਪਾਸ ਜਾ ਕੇ ਕੁਰਲਾਣ ਲੱਗੀ ।।੬।।

੩੯– ਤੇ ਫਰਿਆਦ ਕੀਤੀ ਕਿ "ਘਰ ਜੁਆਈ" ਮੇਰੀ ਲੜਕੀ ਨੂੰ ਚੁਰਾ ਕੇ ਲੈ ਗਿਆ ਹੈ ।

੪੦– ਦੇਖੋ ਸਾਹਬ ! ਮੇਰੇ ਨਾਲ ਇਹ ਕੀ ਬੀਤੀ ?

੪੧– ਸੂਰਜ ਚੜ੍ਹਦੇ ਹੀ ਚਲਾ ਗਿਆ ਹੈ ਜੋ ਵਾਪਸ ਨਹੀਂ ਆਇਆ ।

੪੨– ਮੈਂ ਕੁਝ ਇਧਰ ਉਧਰ ਭਾਲ ਵੀ ਕੀਤੀ । (ਪਰ ਕੋਈ ਪਤਾ ਨਹੀ ਲੱਗ੍ਹਾ) ।।੭।।

੪੩– ਮੁਨਸਫ ਤੇ ਥਾਣੇਦਾਰ ਨੇ ਜਦੋ ਸੁਣਿਆ ..... ........

੪੪– ਦੋਹਾਂ ਨੇ ਆਪਸ ਵਿਚ ਗੱਲ ਕਰਕੇ ਮੁਸਕ੍ਰਾ ਕੇ ਮੱਥਾ ਠਣਕਾਇਆ (ਤੇ ਕਿਹਾ ਕਿ)

੪੫– ਜਿਸ ਨੂੰ ਤੈਂ ਆਪਣੀ ਪੁੱਤਰੀ ਦਾਨ ਕਰਕੇ ਦੇ ਦਿਤੀ ।

੪੬– ਕੀ ਹੋ ਗਿਆ ਜੇ ਉਹ ਘਰ ਨੂੰ ਲੈ ਗਿਆ ? ।।੮।।

੪੭– ਸਾਰਿਆਂ ਨੇ ਉਸ ਨੂੰ ਝੂਠੀ ਕਰਾਰ ਦੇ ਦਿਤਾ ।

ਕਰਿ ਮਾਨਯੋ ।। ੧ਭੇਦ ਅਭੇਦ ਕਛੁ ਹ੍ਰਿਦੈ ਨ ਜਾਨਯੋ ।। ਲੂਟਿ ਦਰਬੁ ਤਾ ਕੌ ਸਭ ਲਯੋ ।। ੨ਤਬਹੀ ਦੇਸ ਨਿਕਾਰੋ ਦਯੋ ।।੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਿਹੱਤਰੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੬।।੧੩੦੮।।ਅਫਜੂੰ।।

।। ਦੋਹਰਾ ।।੫ਚੰਦ੍ਰਪੁਰੀ ਭੀਤਰ ਹੁਤੋ ਚੰਦ੍ਰ ਸੈਨ ਇਕ ਰਾਵ ।। ਬਲ ਗੁਨ ਬੀਰਜ ਮੈਂ ਜਨੁਕ ਤ੍ਰਿਦਸੇਸਰ ਕੇ ਭਾਵ ।।੧।। ੭ਭਾਗਵਤੀ ਤਾ ਕੀ ਤ੍ਰਿਯਾ ਜਾ ਕੋ ਰੂਪ ਅਪਾਰ ।। ੮ਰਤਿ ਰਤਿਨਾਥ ਪਛਾਨਿ ਤਿਹੋਂ ਝੁਕਿ ਝੁਕਿ ਕਰਹਿ ਜੁਹਾਰ ।।੨।। ੯ਏਕ ਪੁਰਖ ਸੁੰਦਰ ਹੁਤੋ ਰਾਨੀ ਲਯੋ ਬੁਲਾਇ ।। ੧੦ਭੋਗ ਅਧਿਕ ਤਾ ਸੌ ਕਿਯੋ ਹ੍ਰਿਦੈ ਹਰਖ ਉਪਜਾਇ ।।੩।। ਚੌਪਈ ।। ੧੧ਕੇਲ ਕਰਤ ਰਾਜਾ ਜੂ ਆਯੋ ।। ੧੨ਰਾਨੀ ਹ੍ਰਿਦੈ ਅਧਿਕ ਦੁਖੁ ਪਾਯੋ ।। ੧੩ਯਾ ਕੋ ਦੈਯਾ ਕਹੋਂ ਕਾ ਕਰਿਹੋਂ ।। ੧੪ਯਾ ਕੇ ਹਨੇ ਬਹੁਰਿ ਹੌਂ ਮਰਿਹੋਂ ।।੪।। ਜਾਰ ਬਾਰ ।। ੧੫ਤਬੈ ਜਾਰ ਯੌ ਕਥਾ ਉਚਾਰੀ ।। ੧੬ਰਾਨੀ ਕਰਹੁ ਨ ਚਿੰਤ ਹਮਾਰੀ ।। ੧੭ਯਹ ਤਰਬੂਜ ਕਾਟਿ ਮੁਹਿ ਦੀਜੈ ।। ੧੮ਯਾ ਕੀ ਗਰੀ ਭੱਛ ਕਰਿ ਲੀਜੈ ।।੫।। ੧੯ਤਬ ਰਾਨੀ ਸੋਊ ਕਾਜ ਕਮਾਯੋ ।। ੨੦ਕਾਟਿ ਤਾਹਿ ਕਰਬੂਜ ਖੁਲਾਯੋ ।। ੨੧ਲੈ ਖੋਪਰ ਤਿਨ ਸਿਰ ਪੈ ਧਰਿਯੋ ।। ੨੨ਸਾਸ ਲੇਤ ਕਹ ਛੇਕੌ ਕਰਿਯੋ ।। ੬ ।। ਦੋਹਰਾ ।। ੨੩ਧਰਿ ਖੋਪਰ ਸਿਰ ਪਰ Iਨਦੀ ਤਰਯੋ ਨ੍ਰਿਪਤਿ ਡਰ ਸੋਇ ।। ੨੪ਦਿਨ ਲੋਗਨ ਦੇਖਤ ਗਯੋ ਭੇਦ ਨ ਜਾਨਤ ਕੋਇ ।। ੭ ।। ੨੫ਤਬ ਰਾਨੀ ਐਸੇ ਕਹਯੋ ਸੁਨਿਯੈ ਬਚ ਨਰਪਾਲ ।। ਬਹਤ ਜਾਤ ਤਰਬੂਜ ਜੋ ਮੋਹਿ ਮਿਲੈ ਦਰਹਾਲ ।।੮।। ੨੬ਬਚਨੁ ਸਨਤ ਰਾਜਾ ਤਬੈ ਪਠਏ ਮਨੁੱਖ ਅਨੇਕ ।। ੨੮ਜਾਤ ਬਹੇ ਤਰਬੂਜ ਕੌ ਪਹੁਚਤ ਭਯੋ ਨ ਏਕ ।। ੯ ।। ਚੌਪਈ ।। ੨੯ਤਬ ਰਾਨੀ ਯੌ ਬਚਨ ਉਚਾਰੇ ।। ੩੦ਸੁਨਹੁ ਨਾਥ ਬਡਭਾਗ ਹਮਾਰੇ ।। ੩੧ਬੂਡਿ ਕੋਊ ਜਾਕੇ ਹਿਤ ਮਰੈ ।। ੩੨ਮੋਰ ਮੂੰਡ ਅਪਜਸ ਬਹੁ ਧਰੈ ।। ੧੦ ।। ਦੋਹਰਾ ।। ੩੩ਰਾਨੀ ਹਿਤ ਹਿਦਵਾਨ ਕੇ ਮਨੁਖ ਬੁਰਾਯੋ ਏਕ ।। ੩੪ਯਹ ਅਪਜਸ ਨ ਕਬਹੂ ਮਿਟੈ ਭਾਖਹਿ ਲੋਗ ਅਨੇਕ ।।੧੧।। ਚੌਪਈ ।। ੩੫ਆਪਹਿ ਦੈ ਤਰਬੂਜ ਤਰਾਯੋ ।। ੩੬ਆਪਹਿ ਆਇ ਨ੍ਰਿਪਹਿ ਰਿਸਵਾਯੋ ।। ੩੭ਆਪਹਿ ਹੋਰਿ ਮਨੁੱਛਨ ਲੀਨਾ ।। ੩੮ਤ੍ਰਿਯਾ ਚਰਿਤ੍ਰ ਨ ਕਿਨਹੂੰ ਚੀਨਾ ।। ੧੨ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤੱਤਹਰੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੭।।੧੩੨੦।।ਅਫਜੂੰ।।

I ਪਿਛੇ ਜਿਤਨੇ ਵੀ ਰਾਜਿਆਂ ਦੇ ਕਿਲੇ ਹੁੰਦੇ ਸੀ ਉਹ ਉਚੀ ਥਾਂ ਤੇ ਬਣਾਏ ਜਾਂਦੇ ਸਨ ਅਤੇ ਚਾਰੇ ਪਾਸੇ ਨਦੀ ਜਾਂ ਨਹਿਰ ਅਥਵਾ ਖਾਈ ਬਣਾਕੇ ਪਾਣੀ ਭਰਿਆ ਜਾਂਦਾ ਸੀ ਜਾਂ ਵਗਦਾ ਹੁੰਦਾ ਸੀ ਤਾਂ ਕਿ ਦੁਸ਼ਮਨ ਸਹਿਜੇ ਅੰਦਰ ਨਾ ਆ ਸਕੇ, ਇਕੋ ਰਾਸਤਾ ਜਿਸਤੇ ਪੂਰ ਜੋਰ ਪਹਿਰਾ ਹੁੰਦਾ ਸੀ ਸਹਿਜੇ ਸਹਿਜੇ ਦੁਸਮਣ ਅੰਦਰ ਨਹੀ ਸੀ ਜਾ ਸਕਦਾ ।

ਅਲੰਕਾਰ
ਮਨ ਹਰ ਯਦਯਪਿ ਹੈ ਨਖ ਸ਼ਿਖ ਰੂਪ ਭਰੀ ਨਵ ਬਾਲਾ
ਭੂਖਨ ਵਸਨ ਹੀਨ ਸ਼ੋਭਾ ਨਹੀ ਪਾਵਈ ।
ਸੂਖ ਕਰਿ ਚਤੁਰ ਕੇ ਤਯਾਰ ਕੀਤੇ ਭਖ ਭੋਜ
ਨਮਕ ਬਹੀਨ ਖਾਏ ਰਸ ਨਹਿ ਆਵਈ ।
ਨ੍ਰਿਤਯ ਗੀਤ ਮਾਹਿ ਅਤਿ ਨਪੁਨ ਕੀ ਰਾਗ ਵਿਦਿਯਾ
ਮੀਠੇ ਕੰਠ ਬਿਨਾਂ ਨੈਕ ਕਿਸੇ ਨਹਿ ਭਾਂਵਈ ।
ਤੈਸੇ ਕਾਵ ਬਾਨੀ ਚਤੁਰਾਈ ਪੰਡਿਤਾਈ ਭਰੀ
ਰਹਿਤਾ ਲੰਕਾਕ ਨਹੀ ਚਿੱਤ ਹਰਮਾਵਈ । ਗੁਰ ਸਬਦਾਲੰਕਾਰ।।

ਅਰਥਾਤ :– ਭਾਵੇ ਮਨ ਨੂੰ ਹਰ ਲੈਣ ਵਾਲੀ ਪੈਰਾਂ ਤੇ ਨੌਹਾਂ ਤੋਂ ਲੈ ਕੇ ਸਿਰ ਦੇ ਕੇਸਾਂ ਤੇ ਸੁੰਦ੍ਰਤਾ ਭਰਪੂਰ ਤੇ ਨੌਂ ਜੁਆਨ ਇਸਤ੍ਰੀ ਜੇਵਰ ਤੇ ਬਸਤ੍ਰਾਂ ਤੋਂ ਬਿਨਾਂ ਕਿਤਨੀ ਵੀ ਰੂਪਵਾਨ ਕਿਉ ਨਾਂ ਹੋਵੇ ਸੋਭਾ ਨਹੀ ਪਾਉਂਦੀ । ਬੜੇ ਸੁਚੱਜੇ ਰਸ ਦਾਯਕ ਤਿਆਰ ਕੀਤੇ ਭੋਜਨ ਨਮਕ ਤੋਂ ਬਿਨਾਂ ਖਾਣ ਵਾਲੇ ਨੂੰ ਸਵਾਦ ਨਹੀ ਦਿੰਦੇ । ਭਾਂਵੇ ਨ੍ਰਿਤਕਾਰੀ ਵਿਚ ਕੋਈ ਨਾਚੀ ਨਿਪੁੰਨ ਤੇ ਗੀਤਕਾਰ ਕਿਉਂ ਨਾ ਹੋਵੇ ਪਰ ਗਲੇ ਤੇ ਸੁਰ ਦੇ ਮਿਠਾਸ ਤੋ ਬਿਨਾਂ ਕਿਸੇ ਨੂੰ ਨਹੀ ਭਾਵੇਗੀ । ਇਸੇ ਤਰ੍ਹਾਂ ਕਵਿਤਾ ਤੇ ਲੇਖ ਭਾਂਵੇ ਕਿਤਨੇ ਹੀ ਚਤ੍ਰ ਤੇ ਵਿਦਵਾਨ ਪੰਡਿਤ ਦੇ ਲਿਖੇ ਕਿਉ ਨਾ ਹੋਣ ਜੇ ਅਲੰਕਾਰ ਤੇ ਰਹਿਤ ਹਨ ਤਾ ਕਿਸੇ ਦਾ ਚਿਤ ਨਹੀ ਹਰ ਸਕਦੇ । ਇਸ ਲਈ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜਾਂ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੇ ਅਲੰਕਾਰਾਂ ਦਾ ਕੋਈ ਪਾਰ ਵਾਰ ਨਹੀਂ ਪਾ ਸਕਦਾ । ਗੁਰਬਾਣੀ ਵਿਚ ਗੁਰ ਸਿਖ ਨੂੰ ਉਹੀ ਅਲੰਕਾਰ ਵਰਤੇ ਹਨ ਜੋ ਉਸਦੀ ਪ੍ਰਕ੍ਰਿਯਾ ਦਾ ਰੋਜ ਦਾ ਅੰਗ ਹਨ । ਜਿਸ ਲਈ ਪੁਰਸ਼ ਦੀ ਅਰਧ ਅੰਗੀ ਜਿਸ ਨਾਲ ਉਸਦਾ ਹਰ ਰੋਜ ਦਾ ਬਾਹ ਪੈਂਦਾ ਹੈ ਉਸ ਨੂੰ ਹੀ ਇਹਨਾਂ ਅਲੰਕਾਰਾ ਦਾ ਪਾਤ੍ਰ ਚੁਣ ਕੇ ਨੀਯਤ ਕੀਤਾ ਹੈ । ਜੈਸਾ ਕਿ ? 1.ਕਰੂਭ ਕਰੂਪ 2.ਕੁਲਖਣੀ 3.ਮਨਮੁਖ ਮੈਲੀ ਕਾਮਣੀ 4.ਕੁਚੱਜੀ 5.ਸੁਚੱਜੀ 6.ਗੁਣਵੰਤੀ 7.ਸੋਭਾ ਵੰਤੀ 8.ਸੁਹਾਗਣ ਤੇ ਦੁਹਾਗਣ । ਇਹਨਾਂ ਦੇ ਚਰਿਤ੍ਰ ਇਸ ਸੰਦਰਭ ਦੇ ਵਿਚ ਨਿਰੰਤ੍ਰ ਭਰਮਾਰਕ ਤੌਂਕ ਪਰ ਯੋਜਤ ਕੀਤੇ ਹਨ ਤੇ ਉਹਨਾਂ ਦੇ ਕਰਤਵ ਅਉਲੇਖੇ ਸਪਸ਼ਟ ਤੌਰ ਪਰ ਸਾਮਝਾਉਣ ਲਈ ਸਫਲ ਰਾਹ ਚੁਣਿਆ ਹੈ ।

ਓ–ਵੇਸ ਕਰੇ ਕਰੂਪਿ ਕੁਲਖਣੀ ਮਨਿ ਖੋਟੇ ਕੂੜਿਆਰਿ ।। ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਵਾਰਿ ।।ਪੰ: ੮੯।ਮ: ੩।

੧– ਉਸਦੇ ਅੰਦਰ ਦੇ ਭਾਵ ਨੂੰ ਕਿਸੇ ਨੇ ਕਿਛੁ ਨਾਂ ਜਾਣਿਆ

੨– ਸਗੋ ਉਸ ਦਾ ਸਭ ਕੁਝ ਜਪਤ ਕਰ ਲਿਆ ਲੁੱਟ ਲਿਆ

੩– ਦੇਸ ਨਿਕਾਲਾ ਦੇ ਦਿੱਤਾ ਘਰੋ ਬੇ–ਘਰ ਕਰ ਕੇ ਬਾਹਰ ਕੱਢ ਦਿਤਾ

੪– ਇਸ ਦੋਸ਼ ਵਿਚ ਕਿ ਇਹ ਅਪਣੀ ਪੁਤ੍ਰੀ ਨੂੰ ਘਰ ਭੇਜਣ ਤੋ ਇਨਕਾਰੀ ਹੈ ।।੯।।

।।੭੬।੧੩੦੯। ਪ੍ਰਕਰਣ ਸਮਾਪਤ।।ਅਫਜੂੰ।।

੫– ਚੰਦ੍ਰਾ ਪੁਰੀ ਵਿਚ ਇਕ ਚੰਦ੍ਰ ਸੈਨ ਨਾਮ ਦਾ ਰਾਜਾ ਹੁੰਦਾ ਸੀ ।

੬– ਜੇਹੜਾ ਗੁਣ (ਵਿਦਿਆ) ਤੇ ਬਲ (ਧਨ) ਕਰਕੇ ਜਾਣੋ ਇੰਦ੍ਰ ਦੇ ਸਮਾਨ ਸੀ।।੧।।

੭– ਭਗਵਤੀ ਉਸਦੀ ਇਸਤ੍ਰੀ ਬਹੁਤ ਹੀ ਰੂਪਵਾਨ ਸੀ ।

੮– ਜੋ ਆਪਨੇ ਪਤੀ ਨੂੰ ਰੱਤੀ ਦਾ ਪਤੀ (ਕਾਮਦੇਵ) ਦੇ ਬ੍ਰਾਬਰ ਜਾਣਕੇ ਬੜੀ ਨਿਮ੍ਰਤਾ ਨਾਲ ਨਮਸਕਾਰ ਕਰਦੀ ਸੀ ।।੨।।

੯– ਇਕ ਕੋਈ ਹੋਰ ਪੁਰਸ਼ ਸੁੰਦ੍ਰ ਸੀ ਜੋ ਰਾਣੀ ਨੇ ਬੁਲਾਇਆ

੧੦– ਉਸ ਨਾਲ ਉਸ ਰਾਣੀ ਨੇ ਬੜੀ ਪ੍ਰਸੰਨਤਾ ਨਾਲ ਭੋਗ ਵਿਲਾਸ ਕੀਤਾ।।੩।।

੧੧– ਇਹਨਾਂ ਦੇ ਖੁਸ਼ੀਆਂ ਮਨਾਉਣ ਸਮੇ ਹੀ ਰਾਜਾ ਆ ਗਿਆ ।

੧੨– ਰਾਣੀ ਨੇ ਬਹੁਤ ਦੁੱਖ ਮਹਿਸੂਸ ਕੀਤਾ ਅਤੇ ਸੋਚਣ ਲੱਗੀ ।

੧੩– ਕਿ ਹੁਣ ਮੈ ਇਸ ਦੀ ਜਾਨ ਕਿਵੇ ਬਚਾਵਾਂਗੀ ?

੧੪– ਜੇ ਇਸ ਨੂੰ ਕਤਲ ਕਰ ਦਿਤਾ ਤਾਂ ਮੈਂ ਵੀ ਮਾਰੀ ਜਾਵਾਂਗੀ ।।੪।।

ਉਸ ਵੇਲੇ ਉਸ ਦੇ ਯਾਰ ਨੇ ਕਿਹਾ :–

੧੫– ਕਿ ਤਾਂ ਉਸ ਯਾਰ ਨੇ ਇਹ ਗੱਲ ਕਹੀ ।

੧੬– ਕਿ ਰਾਣੀ ਤੂੰ ਮੇਰੀ ਚਿੰਤਾ ਨਾਂ ਕਰ ।

੧੭– ਆਹ ਤਰਬੂਜ ਕੱਟ ਕੇ ਮੈਨੂੰ ਦੇ ਦੇਹ ।

੧੮– ਇਸ ਦਾ ਗੁੱਦਾ ਬਾਹਰ ਕਢਕੇ ਖਾ ਲਵੀ ।।੫।।

੧੯– ਫਿਰ ਰਾਣੀ ਨੇ ਉਹੀ ਕੰਮ ਕੀਤਾ

੨੦– ਕਟ ਕੇ ਉਸ ਨੂੰ ਤਰਬੂਜ ਖੁਆ ਦਿਤਾ

੨੧– ਉਸ ਨੇ ਇਹ ਤਰਬੂਜ ਦਾ ਖੋਪਰ ਲੈ ਕੇ ਸਿਰ ਪਰ ਮੂਦਾ ਮਾਰ ਲਿਆ

੨੨– ਜਿਸ ਨਾਲ ਸਾਰਾ ਮੂੰਹ ਢੱਕਿਆ ਗਿਆ ਸੁਆਸ ਲੈਣ ਲਈ ਰਾਹ ਕਰ ਲਿਆ ।।੬੫।।

੨੩– ਖੋਪਰ ਸਿਰ ਪਰ ਧਰ ਕੇ ਕਿਲੇ ਦੇ ਦਰ ਅਗੇ ਨਦੀ ਵਿਚ ਤੈਰ ਪਿਆ

੨੪– ਦਿਨ ਦੇ ਵਿਚ ਲੋਕਾਂ ਦੇ ਵੇਖਦਿਆਂ ਲੰਘ ਗਿਆ ਕਿਸੇ ਨੇ ਇਹ ਭੇਦ ਨਾ ਜਾਣਿਆ ।।੭।।

੨੫– ਤਾਂ ਰਾਣੀ ਨੇ ਰਾਜੇ ਨੂੰ ਬੜੇ ਮਿਠੇ ਲਫਜਾਂ ਵਿਚ ਕਿਹਾ ਕਿ ਮੇਰੀ ਗਲ ਸੁਣੋ ।

੨੬– ਜੇਹੜਾਂ ਔਹ ਤ੍ਰਬੂਜ ਰੁੜਿਆ ਜਾ ਰਿਹਾ ਹੈ ਉਹ ਮੈਨੂੰ ਹੁਣੇ ਮੰਗਵਾ ਕੇ ਦਿਓ ।

੨੭– ਰਾਜੇ ਨੇ ਸੁਣਦੇ ਸਾਰ ਕਈ ਪੁਰਸ਼ ਭੇਜ ਦਿਤੇ ।

੨੮– ਰੁੜੇ ਜਾਂਦੇ ਤ੍ਰਬੂਜ ਤਕ ਇਕ ਵੀ ਨਾਂ ਪਹੁੰਚ ਗਿਆ ।।੯।।

੨੯– ਫਿਰ ਰਾਣੀ ਨੇ ਇਸ ਤਰਾਂ ਕਿਹਾ ।

੩੦– ਐ ਬੜੇ ਭਾਗਾਂ ਵਾਲੇ ਮੇਰੇ ਪਤੀ ।

੩੧– ਜੇ ਕੋਈ ਇਸ ਤ੍ਰਬੂਜ ਖਾਤਰ ਡੁੱਬ ਕੇ ਮਰ ਗਿਆ ।

੩੨– ਤਾਂ ਮੇਰੇ ਸਿਰ ਪਰ ਇਹ ਅਪਜਸ ਦਾ ਦਾਗ ਲੱਗ ਜਾਵੇਗਾ ।।੧੦।।

੩੩– ਲੋਕੀ ਕਹਿਣਗੇ ਕਿ ਰਾਣੀ ਨੇ ਹਦਵਾਣੇ ਦੀ ਖਾਤ੍ਰ ਮਨੁੱਖ ਡੋਬ ਦਿਤਾ ।

੩੪– ਇਹ ਅਪਜਸ ਕਦੇ ਵੀ ਨਹੀ ਮਿਟੇਗਾ । ਇਹ ਅਨੇਕਾਂ ਲੋਕ ਕਹਿਣਗੇ ।।੧੧।।

੩੫– ਆਪੇ ਉਸਨੇ ਤ੍ਰਬੂਜ ਸਿਰ ਪਰ ਦੇ ਕੇ ਤਰਨ ਲਈ ਤੋਰ ਦਿਤਾ ।

੩੬– ਆਪੇ ਰਾਜੇ ਨੂੰ ਕ੍ਰੋਧਤ ਕਰ ਦਿਤਾ ।

੩੭– ਆਪੇ ਹੋਰ ਮਨੁਖ ਨੂੰ ਬੁਲਾਇਆ ਤੇ ਫੇਰ ਰੋਕ ਵੀ ਦਿਤਾ

੩੮– ਪਰ ਉਸ ਇਸਤ੍ਰੀ ਦੇ ਇਸ ਚਰਿਤ੍ਰ ਦਾ ਭੇਦ ਕਿਸੇ ਨੂੰ ਵੀ ਨਾ ਲੱਗਿਆ ।।੧੨।।੧।।

ਇਥੇ ੭੭ ਵਾ ਪ੍ਰਕਰਣ ਸਮਾਪਤ ਹੈ ।।੭੭।।੧੩੨੦।।ਅਫਜੂੰ।।

☞ ਭਾਂਵੇ ਚੋਲਾ ਹੈ ਇਸਤ੍ਰੀ ਦਾ ਭਾਂਵੇ ਹੈ ਪੁਰਸ਼ ਦਾ ਰੂਹ ਦੇ ਨਾਤੇ ਗੁਰੂ ਪ੍ਰਮੇਸਰ ਦੀਆਂ ਸਭੋ ਇਸਤ੍ਰੀਆਂ ਹਨ । ਜਿਵੇਂ ਇਸਤ੍ਰੀ ਕੁਲੱਖਣੀ ਕਰੂਪ ਮੰਨੀ ਜਾਂਦੀ ਹੈ ਜੇਹੜੀ ਪਤੀ ਦਾ ਦਿਲੋਂ ਕਿਹਾ ਨਾਂ ਮੰਨ ਕੇ ਉਸਦੇ ਸਤਿਕਾਰ ਤੋ ਲਾਪਰਵਾਹ ਹੋ ਕੇ ਕੂੜ ਕੁਸਤ ਦਾ ਰਾਹ ਅਪਨਾ ਲੈਂਦੀ ਹੈ ਅਤੇ ਉਲਟਾ ਉਸ ਪਰ ਹੁਕਮ ਚਲਾਉਂਦੀ ਹੈ ਉਸ ਨੂੰ ਗੁਰਬਾਣੀ ਕੀ ਗਰਦਾਨਦੀ ਹੈ ?

ਮਨਮੁੱਖ ਮੈਲੀ ਕਾਮਣੀ ਕੁਲੱਖਣੀ ਕੁਨਾਰਿ ।। ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲ ਪਿਆਰਾ ।। ਉਹੀ ।। ਇਹ ਲੰਕਾਰ ਯੋਜਤ ਕਰਕੇ ਕਿ ਜਿਉ ਅਗਨ ਤੇ ਤੇਲ ਘਿਉ ਤੇ ਲਕੜਾਂ ਪੈਂਦੀਆਂ ਜਾਂਦੀਆਂ ਹਨ ਉਹ ਅਗਨ ਬੁਝਦੀ ਤਾਂ ਨਹੀਂ ਸਗੋਂ ਹੋਰ ਭੜਕਦੀ ਹੈ । ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੁਕਾਰ ।। ਨਾਨਕ ਬਿਨੁ ਨਾਵੈ ਕਰੂਪਿ ਕੁਸੋਹਣੀ ਪਰ ਹਰਿ ਛੋਡਿ ਭਤਾਰ ।। ਉਹੀ।। ਜਿ ਇਹੋ ਜਿਹੀ ਤ੍ਰਿਸਨਾਲੂ ਇਸਤ੍ਰੀ ਦੀ ਤ੍ਰਿਸਨਾ ਸਾਂਤ ਨਹੀ ਹੁੰਦੀ ਇਸੀ ਤਰਾ ਤ੍ਰਿਸਨਾਲੂ ਪੁਰਸ਼ ਪਰ ਤਨ ਤੇ ਪਰ ਧਨ ਦੀ ਭੁਖ ਦੇ ਗ੍ਰਸੇ ਗੁਰੂ ਪ੍ਰੇਮਸਰ ਵੱਲੋ ਛੁਟੜ ਹੋ ਕੇ ਬਹੁ ਜੂਨੀਆਂ ਵਿਚ ਪੈ ਕੇ ਰੁਲਦੇ ਹਨ । ਜਿਵੇ ਕੁਚਜੀ ਪਿਰ ਨੂੰ ਨਹੀਂ ਭਾਉਂਦੀ–ਮੰਞ ਕੁਚਜੀ ਅੰਮਾਵਣਿ ਡੋਸੜੇ ਹਉ ਕਿਉ ਸਹੁ ਰਾਵਣਿ ਜਾਉ ਜੀਉ ।। ਜਿਵੇ ਇਕ ਕੁਚਜੀ ਇਸਤ੍ਰੀ ਪਤੀ ਦੀ ਸੇਜ ਤੇ ਜਾਣ ਦਾ ਹੌਸਲਾ ਨਹੀ ਕਰ ਸਕਦੀ – ਉਸ ਨੂੰ ਆਪਣੇ ਕੀਤੇ ਕੁਕਰਮਾਂ ਦਾ ਭੈ ਹੈ ਕਿ ਜੇਕਰ ਮੈਂ ਪਤੀ ਦੀ ਸੇਜ ਤੇ ਗਈ ਅਗੋਂ ਧੱਕੇ ਪੈਣਗੇ । ਇਸੇ ਲਈ ਉਹ ਅੰਦਰੋ ਤੜਪਦੀ ਹੈ ਪ੍ਰੰਤੂ ਜਿਸ ਨੇ ਪਤੀ ਦੀ ਪ੍ਰਸੰਨਤਾ ਹਾਸਲ ਕਰ ਲਈ ਹੈ ਉਹ ਐਉਂ ਸੀਤਲਤਾ ਮਹਿਸੂਸ ਕਰਦੀਆਂ ਹਨ ਜਿਵੇਂ ਕੋਈ ਅੰਬ ਦੀ ਗੂੜੀ ਛਾਂ ਦਾ ਸੁਖ ਮਾਣ ਰਹੀ ਹੋਵੇ :– ਜਿਨੀ ਸਖੀ ਸਹੁ ਰਾਵਿਆ ਸੇ ਅੰਬੀ ਛਾਵੜੀ ਏਹਿ ਜੀਉ ।। ਸੇ ਗੁਣ ਮੰਞ ਨ ਆਵਨੀ ਹਉ ਕੈ ਜੀ ਦੋਸ਼ ਧਰੇ ਜੀਉ ।। ਜਿਹੜੀਆ ਸਖੀਆ ਪਤੀ ਦੇ ਪ੍ਰੇਮ ਦੀ ਸੇਜ ਤੇ ਚੜ੍ਹਕੇ ਪਤੀ ਨਾਲ ਰਤ ਹੋ ਕੇ ਭਾਵ ਰਾਵਦੀਆਂ ਹਨ ਉਹ ਗੁਣ ਮੇਰੇ ਵਿਚ ਨਹੀ ਜਿਸ ਦਾ ਭਾਵ ਅਰਥ ਹੈ ਕਿ ਉਹ ਗੁਣ ਸਾਨੂੰ ਸਿਖਣੇ ਚਾਹੀਦੇ ਹਨ, ਨਹੀਂ ਤਾਂ ਫਿਰ ਇਹ ਹਸਰ ਹੋਵੇਗਾ :–

ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ।।ਪੰ੭੬੩।। ਮ੧।।

ਅ– ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ।।
ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ।।
ਨਾਨਕ ਨਾਮਿ ਸੁਹਾਗਣੀ ਮੇਲੀ ਮੇਲਣ ਹਾਰਿ ।। ਪ: ੯੦।।ਮ:੩।।

ਕੌਣ ਕਹਿੰਦਾ ਹੈ ਕਿ ਇਸ ਪੁਰਸ ਦੇ ਸਮੇਲ (ਰਾਵਣਾ) ਸਬਦ ਅਸਲੀਲ ਹੈ– ਜੇ ਕਰ ਇਹ ਸ਼ਬਦ ਅਸਲੀਲ ਹੰਦੂਾ ਤਾਂ ਗੁਰਬਾਣੀ ਵਿਚ ਥਾਂ ਕਿਉ ਦਿੱਤਾ ਜਾਂਦਾ ਜਦਕਿ ਬੀਬੀਆਂ ਨਿਤਮਕ ਹੋ ਕੇ ਸਪੀਕਰਾਂ ਤੇ ਇਸ ਸਬਦ ਨੂੰ ਪੜਦੀਆਂ ਹਨ ਤੇ ਕਥਾ ਵਾਰਤਾ ਕਰਦੀਆਂ ਹਨ ਅਨੇਕ ਥਾਂ ਪਰ ਥਾਂ ਇਸ ਦਾ ਪ੍ਰਵੇਚਨ ਕੀਤਾ ਮਿਲਦਾ ਹੈ ?

ਦੋਹਰਾ ।। ੧ਏਕ ਤਖਾਨ ਉਜੈਨ ਮੈ ਬਿਬਿਚਾਰਨਿ ਤਿਹ ਨਾਰਿ ।। ੨ਤਾ ਸੋ ਕਰਯੋ ਚਰਿਤ੍ਰ ਤਿਨ ਸੋ ਤੁਹਿ ਕਹੌ ਸੁਧਾਰਿ ।।੧।। ਚੌਪਈ ।। ੩ਸੁਮਤਿ ਬਾਢਿਯਹਿ ਤਬੈ ਉਚਾਰੋ ।। ੪ਸੁਨੁ ਗੀਗੋ ਤੈ ਬਚਨ ਹਮਾਰੋ ।। ੫ਹੌ ਅਬਹੀ ਪਰਦੇਸ ਸਿਧੈ ਹੌ ।। ੬ਖਾਟਿ ਕਮਾਇ ਤੁਮੈ ਧਨੁ ਲਯੈ ਹੌ ।।੨।। ੭ਯੌ ਕਹਿਕੈ ਪਰਦੇਸ ਸਿਧਾਰੋ ।। ੮ਖਾਟ ਤਰੇ ਛਪਿ ਰਹਯੋ ਬਿਚਾਰੋ ।। ੯ਤਬ ਬਾਢਿਨ ਇਕ ਜਾਰ ਬੁਲਾਯੋ ।। ੧੦ਕਾਮਕੇਲ ਤਿਹ ਸਾਥ ਕਮਾਯੋ ।। ੩ ।। ੧੧ਕਾਮਕੇਲ ਤਾਸੋਂ ਤ੍ਰਿਯ ਮਾਨਯੋ ।। ੧੨ਖਾਟ ਤਰੇ ਨਿਜੁ ਪਤਿਹਿ ਪਛਾਨਯੋ ।। ੧੩ਸਭ ਅੰਗਨ ਬਿਹਬਲ ਹ੍ਵੈ ਗਈ ।। ੧੪ਚਿਤ ਕੇ ਬਿਖੈ ਦੁਖਿਤ ਅਤਿ ਭਈ ।। ੪ ।। ੧੫ਤਬ ਤਾਸੋਂ ਤ੍ਰਿਯ ਬਚਨ ਉਚਾਰੇ ।। ੧੬ਮੁਹਿ ਕਾ ਕਰਤ ਦਈ ਕੇ ਮਾਰੇ ।। ੧੭ਪ੍ਰਾਨਨਾਥ ਮੇਰੋ ਘਰ ਨਾਹੀ ।। ੧੮ਹੌ ਜਿਹ ਬਸਤ ਬਾਂਹ ਕੀ ਛਾਹੀਂ ।। ੫ ।। ਦੋਹਰਾ ।। ੧੯ਨਿਤਿ ਅੰਸੁਆਂ ਆਂਖਿਨ ਭਰੌ ਰਹੌ ਮਲੀਨੇ ਭੇਸ ।। ੨੦ਪੈਰ ਲਗੇ ਬਿਹਰੌ ਨਹੀ ਪ੍ਰਾਨਨਾਥ ਪਰਦੇਸ ।। ੬ ।। ੨੧ਲਗਤ ਬੀਰਿੰਯਾ ਬਾਨ ਸੀ ਬਿਖੁ ਸੋ ਲਗਤ ਅਨਾਜ ।। ੨੨ਪ੍ਰਾਨਨਾਥ ਪਰਦੇਸ ਗੇ ਤਾ ਬਿਨ ਕਛੂੰ ਨ ਸਾਜ ।। ੭ ।। ੨੩ਬਾਢੀ ਐਸੇ ਬਚਨ ਸੁਨਿ ਮਨ ਮੈ ਭਯੋ ਖੁਸਾਲ* ।। ੨੪ਜਾਰ ਸਹਿਤ ਤ੍ਰਿਯ ਖਾਟ ਲੈ ਨਾਚਿ ਉਠਯੋ ਤਤਕਾਲ ।।੮।।੧।।

੨੫ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰ ਮੰਤ੍ਰੀ ਭੂਪ ਸੰਬਾਦੇ ਅਠਾਰਹਵੋਂ ਚਰਿਤ੍ਰ

ਸਮਾਪਤ ਮਸਤ ਸੁਭ ਮਸਤ ।।੧੮।।੧੩੨੯।।ਅਫਜੂੰ ।।

ਦੋਹਰਾ ।। ੨੬ਬਨਿਕ ਏਕ ਬਾਨਾਰਸੀ ਬਿਸਨ ਦੱਤ ਤਿਹ ਨਾਮ ।। ੨੭ਬਿਸ੍ਨਮਤੀ ਤਾ ਕੀ ਤ੍ਰਿਯਾ ਧਨ ਜਾ ਕੇ ਬਹੁ ਧਾਮ।। ੧ ।। ਚੌਪਈ ।। ੨੮ਬਨਿਯੋ ਹੇਤ ਬਨਿਜ ਕੇ ਗਯੋ ।। ੨੯ਮੈਨ ਦੁਖਜ ਤ੍ਰਿਯ ਕੋ ਅਤਿ ਦਯੋ ।। ੩੦ਤਿਹ ਤ੍ਰਿਯ ਪੈ ਤੇ ਰਹਯੋ ਨ ਜਾਈ ।। ੩੧ਕੇਲ ਕਿਯੋ ਇਕ ਪੁਰਖ ਬੁਲਾਈ ।। ੨ ।। ੩੨ਕੇਲ ਕਮਾਤ ਗਰਭ ਰਹਿ ਗਯੋ ।। ੩੩ਕੀਨੇ ਜਤਨ ਦੂਰਿ ਨਹਿ ਭਯੋ ।। ੩੪ਨਵ ਮਾਸਨ ਪਾਛੇ ਸੁਤ ਜਾਯੋ ।। ੩੫ਤਵਨਹਿ ਦਿਵਸ ਬਨਿਕ ਘਰ ਆਯੋ ।। ੩ ।। ੩੬ਬਨਿਕ ਕੋਪ ਕਰਿ ਬਚਨ ਸੁਨਾਯੋ ।। ੩੭ਕਛੁ ਤ੍ਰਿਯ ਤੈ ਬਿਭਚਾਰ ਕਮਾਯੋ ।। ੩੮ਭੋਗ ਕਰੇ ਬਿਨੁ ਪੂਤ ਨ ਹੋਈ ।। ੩੯ਬਾਲ ਬ੍ਰਿਧ ਜਾਨਤ ਸਭ ਕੋਈ ।।੪।। ੪੦ਸੁਨਹੁ ਸਾਹੁ ਮੈ ਕਥਾ ਸੁਨਾਊ ।। ੪੧ਤੁਮਰੇ ਚਿਤ ਕੋ ਭਰਮੁ ਮਿਟਾਊ ।। ੪੨ਇਕ ਜੋਗੀ ਤੁਮਰੇ ਗ੍ਰਿਹ ਆਯੋ ।। ੪੩ਤਿਹ ਪ੍ਰਸਾਦਿ ਤੇ ਗ੍ਰਿਹ ਸੁਤ ਪਾਯੋ ।। ੫ ।।ਦੋਹਰਾ।। ੪੪ਮੁਰਜ ਨਾਥ ਜੋਗੀ ਹੁਤੋ ਸੋ ਆਯੋ

---

☞ਨਾਨਕ ਕਾਮਣਿ ਕੰਤੇ ਰਾਵੈ ਮਨਿ ਮਾਨਿਐ ਸੁਖੁ ਹੋਈ ।।ਪੰ:੧੧੦।।ਮ:੩ ।।
ਇਸਤ੍ਰੀ ਪੁਰਸ਼ ਦੇ ਪ੍ਰੇਮ ਨੂੰ ਤਰਾਜੂ ਦੇ ਇਕ ਪੱਲੜੇ ਵਿਚ ਰਖ ਕੇ ਦੂਜੇ ਪੱਲੜੇ ਵਿਚ ਗੁਰੂ ਪ੍ਰਮੇਸ਼ਰ ਦਾ ਪ੍ਰੇਮ ਕੰਡੇ ਦਾ ਵਜਨ ਕਰਨਾ ਹੈ।
ਪਿਰ ਸੇਤੀ ਧਨ ਪ੍ਰੇਮ ਰਚਾਇ ।। ਗੁਰ ਕੈ ਸਬਦਿ ਤਥਾ ਚਿਤ ਲਾਇ ।।
ਗੁਰਮੁਖਿ ਪ੍ਰਭੁ ਰਾਵੈ ਦਿਨ ਰਾਤੀ ਆਪਣਾਂ ਸਾਚੀ ਸੋਭਾ ਹੋਈ ।। ਨਾਨਕ ਕਾਮਣਿ ਪਿਰ ਰਾਵੇ ਆਪਣਾ ਰਵਿ ਰਹਿਆ ਪ੍ਰਭ ਸੋਈ ।।੨।।ਪੰ:੧੧੦।।ਮ:੩।।
ਹਰ ਇੱਕ – ਇਸਤ੍ਰੀ ਆਪਣੇ ਨਿਜ ਪਤੀ ਨਾਲ ਰਤ ਮਾਣਦੀ ਤੇ ਰਾਵਦੀ ਹੈ, ਹਰ ਇੱਕ ਗੁਰੂ ਦਾ ਸਿਖ ਆਪਣੇ ਸਤਿਗੁਰੂ ਦੇ ਨਾਲ ਅੰਮ੍ਰਿਤ ਵੇਲੇ ਰਤ ਹੁੰਦਾ ਹੈ । ਇਥੇ ਸਵਾਲ ਪਰ ਪੁਰਖ ਦਾ ਹੈ ਜਾਂ ਪਰ ਇਸਤ੍ਰੀ ਦਾ ਹੈ – ਜਿਸਦਾ ਜੋ ਹਸ਼ਰ ਭਾਗਵਤੀ ਨੇ ਤਰਬੂਜ ਦੇ ਟੋਪਧਾਰੀ ਦਾ ਕੀਤਾ – ਜਾਂ ਜਿਸ ਤਰਾਂ ਬਿਸ ਮਤੀ ਨੇ ਸੂਰਜ ਨਾਥ ਜੋਗੀ ਦਾ ਨਾਮ ਵਰਤਕੇ ਆਪਣੇ ਪਤੀ ਨੂੰ ਧੋਖਾ ਦਿਤਾ । ਪਰ ਇਹ ਤਾਂ ਇਸ ਮਾਤ ਲੋਕ ਦੀਆਂ ਗੱਲਾਂ ਹਨ ਜਿਥੇ ਝੂਠ ਫਰੇਬ, ਧੋਖਾ ਰਿਸ਼ਵਤ ਕਈ ਕੁਝ ਕੰਮ ਕਰਕੇ, ਜਿੰਨਾਂ ਦਵਾਰਾ ਝੂਠੇ ਬਰੀ ਤੇ ਫਾਂਸੀ ਲਗ ਸਕਦੇ ਨੇ । ਪਰ (ਉਥੈਕੂੜ ਨ ਭਵਈ) ਦੇ ਮਹਾਂਵਾਕ ਅਨੁਸਾਰ :–
ਨਾਨਕ ਜੀਅ ਉਪਾਇਕੈ ਲਿਖਿ ਨਾਵੈ ਧਰਮ ਬਹਾਲਿਆ ।। ਓਥੈ ਸਚੇ ਹੀ ਸਚਿ ਨਿਬੜੈ ਚੁਣਿ ਵਖਿ ਕਢੇ ਜਜਮਾਲਿਆ ।। ਥਾਉ ਨ ਪਾਇਨਿ ਕੂੜਿਆਰ ਮੁਹ ਕਾਲੈ ਦੋਜਕਿ ਚਾਲਿਆ ।। ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰ ਗਏ ਸਿ ਠਗਣ ਵਾਲਿਆ ।। ਲਿਖਿ ਨਾਵੈ ਧਰਮੁ ਬਹਾਲਿਆ ।।੨।।ਪੰ:੪੬੩।।ਮ:੨੭

---

*ਫੋਕੀ ਤੇ ਝੂਠੀ ਲਪੇਟਵੀ ਉਪਮਾ ਸੁਣਕੇ ਜੋ ਵਿਅਕਤੀ ਸਚਾਈ ਨੂੰ ਨਹੀਂ ਵਿਚਾਰਦਾ ਉਸਦਾ ਧੋਖੇ ਵਿਚ ਆ ਜਾਣਾਂ ਕੁਦਰਤੀ ਹੈ – ਜਿਸ ਤੇ ਬਚਣ ਲਈ ਸਾਵਧਾਨੀ ਦੀ ਲੋੜ ਹੈ ।। ਪ੍ਰੰਤੂ ਕਿਸੇ ਮਹਾਨ ਪੁਰਸ਼ਾਂ ਦੇ ਸਭ ਕਰਤਵ ਤੇ–ਕਿਸੇ ਸਚਾਈ ਦੀ ਖਾਸ ਕਰ ਆਪਣੇ ਇਸ਼ਟ ਦੇਵ ਸਤਿਗੁਰ ਨਾਨਕ ਦੇਵ ਦੇ ਦਸਮੇਸ਼ ਸਰੂਪ ਦੀ ਅਨਭਵਤਾ ਅਤੇ ਲੇਖਣੀ ਤੇ ਬਿਨਾ ਸੋਚੇ ਸਮਝੇ ਸ਼ੱਕ ਸੁਭੇ ਕਰਕੇ ਆਪਣੀ ਚਤੁਰਾਈ ਘੋਟਣੀ ਤਾਂ ਸਿਧਾ ਹੀ ਨਰਕ ਦਾ ਪ੍ਰਮਿਟ ਲੈਣਾ ਹੈ । ਪੁਛੋ ਇਸ ਬਾਰੇ ਉਹਨਾਂ ਸੂਰਬੀਰ ਦਿਲ ਦਿਮਾਗ ਦੇ ਧਨੀਆਂ ਕੋਲੋ ਕੀ ਕਹਿੰਦੇ ਹਨ । ਪਰਚਾ (ਸਚਿਆਰਾ) ਭਾਈ ਵੀਰ ਸਿੰਘ ਸਹਿਤ ਸਦਨ ਨਵੀ ਦਿਲੀ ਪੰ: ੨੩੧੧ ਤੂ ਸਾਹਿਬ ਗੁਣੀ ਨਿਧਾਨਾ ਦੇ ਸਿਰਲੇਖ ਹੇਠ ਭਾਈ ਨਿਰਵੈਰ ਸਿੰਘ ਅਰਸ਼ੀ ਐਮ. ਏ. ਦਾ ਲੇਖ ਹੈ–ਕਲਗੀਆਂ ਤਾਜਾ ਵਾਲੇ ਨੀਲੇ ਦੇ ਸ਼ਾਹ ਅਸਵਾਰ ਸਿਰਮੋਰ

੧- ਉਜੈਨ ਦੇ ਸ਼ਹਿਰ ਵਿਚ ਇਕ ਤਰਖਾਣ ਸੀ ਉਸਦੀ ਇਸਤ੍ਰੀ ਬਿਭਚਾਰਨ ਸੀ

੨- ਜਿਹੜਾ ਉਸ ਨੇ ਚਰਿਤ੍ਰ ਕੀਤਾ ਸਿਆਣਾ ਵਜੀਰ ਚਿਤ੍ਰ ਸਿੰਘ ਰਾਜੇ ਨੂੰ ਕਹਿੰਦਾ ਹੈ ਕਿ ਮੈ ਉਹ ਚਰਿਤ੍ਰ ਤੁਹਾਡੇ ਅਗੇ ਸੁਧਾਰਕੇ ਕਹਿੰਦਾ ਹਾਂ ।।੧।।

੩- ਸੁਮਤ ਨਾਮ ਦੇ ਤ੍ਰਖਾਣ ਨੇ ਉਦੋਂ ਕਿਹਾ ਆਪਣੀ ਇਸਤ੍ਰੀ ਨੂੰ

੪- ਕਿ ਐ (ਗਾਂਗੇ) ਤੂੰ ਮੇਰੀ ਗੱਲ ਸੁਣੋ ।

੫- ਮੈ ਹੁਣੇ ਕਿਸੇ ਬਾਹਰਲੇ ਮੁਲਕ ਨੂੰ ਜਾ ਰਿਹਾ ਹਾਂ ।

੬- ਬਾਹਰ ਜਾਕੇ ਖਟੀ ਕਰਕੇ ਕਮਾਕੇ ਤੇਰੇ ਲਈ ਧਨ ਲਿਆਵਾਂਗਾ ।।੨।।

੭- ਇਹ ਕਹਕੇ ਪ੍ਰਦੇਸ ਜਾਣ ਲਈ ਤੁਰ ਪਿਆ ।

੮- ਭੁਲੇਖਾ ਦੇ ਕੇ ਇਕ ਮੰਜੇ ਦੇ ਹੇਠ ਲੁਕ ਗਿਆ ਵਿਚਾਰਾ ।

੯- ਤਦ ਉਸ ਤਰਖਾਣੀ ਨੇ ਆਪਣਾ ਇਕ ਯਾਰ ਬੁਲਾ ਲਿਆ ।

੧੦- ਉਸ ਦੇ ਨਾਲ ਕਾਮ ਕੇਲ ਤੇ ਭੋਗ ਕੀਤਾ ।।੩।।

੧੧- ਜਦੋਂ ਉਹ ਇਸਤ੍ਰੀ ਕਾਮ ਕੇਲ ਕਰ ਚੁੱਕੀ ।

੧੨- ਤਾਂ ਮੰਜੇ ਹੇਠਾਂ ਆਪਣਾ ਪਤੀ ਦੇਖਿਆ ।

੧੩- ਜਿਸ ਨੂੰ ਦੇਖ ਕੇ ਸਾਰਾ ਤਨ ਕੰਬਿਆ ਤੇ ਹੈਰਾਨ ਹੋਈ

੧੪- ਹਿਰਦੇ ਵਿਚ ਬੜੀ ਡਰਕੇ ਦੁਖੀ ਹੋਈ ।।੪।।

੧੫- ਫੇਰ ਉਸ ਇਸਤ੍ਰੀ ਨੇ ਕਿਹਾ ਉਸ ਨੂੰ

੧੬- ਮੈ ਕੀ ਕਰਦੀ ਮੈਨੂੰ ਤਾਂ ਤੂੰ ਮਾਰ ਕੇ ਸੁਟ ਗਿਆ ।

੧੭- ਜਦਕਿ ਮੇਰੇ ਪ੍ਰਾਨ ਪਤੀ ਘਰ ਨਾਂ ਰਹੇ ।

੧੮- ਜਿਸਦੀਆਂ ਬਾਹਵਾਂ ਦੀ ਛਾਂ ਵਿਚ ਮੈਂ ਬਸਦੀ ਸੀ ।।੫।।

੧੯- ਹਰ ਰੋਜ ਅੱਖਾਂ ਭਰ ਭਰ ਕੇ ਰੋਂਦੀ ਸੀ ਅਤੇ ਮੈਲੇ ਵੇਸ ਵਿਚ ਰਹਿੰਦੀ ਸੀ ।

੨੦- ਕਿਤੇ ਪੈਰ ਨਹੀ ਸੀ ਲਗਦੇ ਮਨ ਨਹੀ ਸੀ ਟਿਕਦਾ ਕਿਉਂਕਿ ਪ੍ਰਾਨ ਪਤੀ ਪ੍ਰਦੇਸ ਚਲੇ ਗਏ ।।੬।।

੨੧- ਪਾਨ ਦੀ ਬੀੜੀ ਤੀਰ ਵਾਂਗ ਲਗਦੀ ਸੀ ਤੇ ਅੰਨ ਜ਼ਹਿਰ ਵਾਂਗ ਲਗਦਾ ਸੀ ।

੨੨- ਮੇਰੇ ਪ੍ਰਾਣਾ ਦੇ ਪਤੀ ਪ੍ਰਦੇਸ ਚਲੇ ਗਏ ਉਸ ਦੇ ਬਿਨਾਂ ਕੁਝ ਵੀ ਸਾਜ ਸਮਾਨ ਚੰਗਾ ਨਹੀ ਲਗਦਾ ।।੭।।

੨੩- ਇਹੋ ਜਿਹੇ ਛਲ ਭਰੇ ਬਚਨ ਸੁਣਕੇ ਉਹ ਤ੍ਰਖਾਣ ਮਨ ਵਿਚ ਬੜਾ ਖੁਸ਼ ਹੋਇਆ

੨੪- ਉਹ ਇਸਤ੍ਰੀ ਤੇ ਉਸਦਾ ਯਾਰ ਦੋਹਾਂ ਨੂੰ ਮੰਜੀ ਸਮੇਤ ਚੁੱਕ ਕੇ ਨੱਚ ਉਠਿਆ

੭੮ਵਾਂ ਚਰਿਤ੍ਰ ਸਮਾਪਤ ਹੈ।।੭੮।।੧੨੭੪।।ਅਫਜੂੰ।।

੨੬- ਇਕ ਬਾਣੀਆਂ ਬਨਾਰਸ ਵਿਚ ਰਹਿਦਾ ਸੀ ਜਿਸ ਦਾ ਬਿਸਨ ਦੱਤ ਨਾਮ ਸੀ ।

੨੭- ਬਿਸਵ ਮਤੀ ਉਸਦੀ ਇਸਤ੍ਰੀ ਸੀ ਜਿਸਦੇ ਘਰ ਵਿਚ ਧਨ ਬਹੁਤ ਸੀ ।।੧।।

੨੮- ਬਾਣੀਆ ਵਣਜ ਕਰਨ ਲਈ ਚਲਾ ਗਿਆ ।

੨੯- ਜਿਸ ਦੇ ਪਿਛੋਂ ਉਸਦੀ ਇਸਤ੍ਰੀ ਨੂੰ ਕਾਮ ਨੇ ਬਹੁਤ ਦੁਖੀ ਕੀਤਾ ।

੩੦- ਅਤੇ ਉਸ ਇਸਤ੍ਰੀ ਤੋਂ ਰਹਿਆ ਨਾ ਗਿਆ

੩੧- ਇਕ ਪੁਰਸ਼ ਨੂੰ ਬੁਲਾਕੇ ਉਸ ਨਾਲ ਕਾਮਕੇਲ ਕਰਨ ਲੱਗੀ ।।੨।।

੩੨- ਜਿਸ ਤੇ ਉਸ ਨੂੰ ਗ੍ਰਭ ਠਹਿਰ ਗਿਆ

੩੩- ਗਰਭ ਗਿਰਾਉਣ ਦੇ ਕਈ ਯਤਨ ਕੀਤੇ ਪਰ ਉਹ ਕਾਮਯਾਬ ਨਾ ਹੋ ਸਕੀ

੩੪- ਨੌ ਮਹੀਨੇ ਉਪ੍ਰੰਤ ਪੁਤ੍ਰ ਨੇ ਜਨਮ ਲੈ ਲਿਆ ।

੩੫- ਕੁਝ ਦਿਨਾਂ ਉਪ੍ਰੰਤ ਬਾਣੀਆਂ ਘਰ ਆਇਆ ।।੩।।

੩੬- ਤੇ ਬਾਣੀਏ ਨੇ ਕ੍ਰੋਧ ਨਾਲ ਆ ਕੇ ਕਿਹਾ ।

੩੭- ਕਿ ਮੈ ਮੇਰੇ ਪਿੱਛੋਂ ਬਿਭਚਾਰ ਕੀਤਾ ਹੈ ।

੩੮- ਜਿਸ ਤੇ ਬਿਨਾਂ ਪੁਤ੍ਰ ਨਹੀ ਹੋ ਸਕਦਾ ।

੩੯- ਇਸ ਗਲ ਨੂੰ ਛੋਟੇ ਵੱਡੇ ਸਭ ਜਾਣਦੇ ਹਨ ।।੪।।

੪੦- ਬਿਸਮਤੀ ਨੇ ਕਿਹਾ ਮੈ ਦਸਦੀ ਹਾਂ ਤੁਸੀ ਸੁਣੋ ।

੪੧- ਜਿਸ ਤੋਂ ਤੇਰੇ ਚਿਤ ਤੋ ਇਹ ਭਰਮ ਦੂਰ ਹੋ ਜਾਏਗਾ ।

੪੨- ਇਕ ਜੋਗੀ ਤੇਰੇ ਘਰ ਵਿਚ ਆਇਆ ਸੀ ।

੪੩- ਉਸ ਦੀ ਕ੍ਰਿਪਾ ਨਾਲ ਤੇਰੇ ਘਰ ਪੁਤ੍ਰ ਆ ਗਿਆ ਹੈ ।।੫।।

੪੪- ਸੂਰਜ ਨਾਥ ਇਥ ਜੋਗੀ ਸੀ ਜੋ ਇਥੇ ਆਇਆ ਸੀ ਇਸ ਘਰ ਵਿਚ ।

ਸਾਹਿਤਕਾਰ ਸੰਤ ਸਿਪਾਹੀ ਜਗ ਦੇ ਮਾਹੀ ਪ੍ਰਉਪਕਾਰੀ ਸਮਾਜ ਸੁਧਾਰ ।। ਮੈ ਐਥੇ ਬਾਕੀ ਵਿਚਾਰ ਛੱਡ ਕੇ ਮਤਲਬ ਦੀ ਗੱਲ ਅੱਗੇ ਪੰ੩੨ ਪਾਠਕਾਂ ਦੀ ਭੇਟ ਕਰਦਾ ਹਾਂ ।। ਚਰਿਤ੍ਰੋ ਪਾਖਆਨ -- ਰਚਨਾ ਬਾਰੇ ਕੁਝ ਲਿਖਾਰੀਆਂ ਨੇ ਸੰਕਾ ਪ੍ਰਗਟ ਕੀਤਾ ਹੈ ਕਿਉਂਕਿ ਕਿਥੇ ਗੁਰੂ ਸਾਹਿਬਾਨ ਦੀ ਅਕਾਲ ਉਸਤਤਿ ਅਤੇ ਜਾਪੁ ਸਾਹਿਬ ਜਿਹੀ ਸਹਿਜ ਸਹੇਲੀ ਬਾਣੀ ਅਤੇ ਕਿਥੇ ਇਨ੍ਹਾਂ ੪੦੫ ਚਰਿਤ੍ਰਾਂ ਵਿਚ ਦੈਰੋ-ਹਰਮ ਦੇ ਕੌੜੇ ਕੁਸੈਲੇ ਚਰਚੇ ।। ਪ੍ਰੋਫੈਸਰ ਪਿਆਰਾ ਸਿੰਘ ਪਦਮ ਨੇ ਆਪਣੀ ਪੁਸਤਕ (ਗੋਬਿੰਦ ਸਾਗਰ) ਵਿਚ ਇਸ ਸਬੰਧ ਵਿਚ ਬੜਾ ਸੁੰਦਰ ਲਿਖਿਆ ਹੈ ਕਿ ਇਹ ਠੀਕ ਹੈ ਲਿਖਣ ਢੰਗ ਵਿਚ ਕਈ ਥਾਈ ਜਰਾ ਖੁਲ ਤੋਂ ਕੰਮ ਲਿਆ ਗਿਆ ਹੈ ਜੋ ਅੱਜ ਦੇ ਯਥਾਰਤਬਾਦੀ ਚਿਤਮਣ ਦੇ ਅਨੁਸਾਰ ਹੀ ਹੈ ਤਾਂਕਿ ਦੁਰਾਚਾਰ ਦੀ ਨੰਗੀ ਭਿਆਨਕ ਸ਼ਕਲ ਵੇਖ ਕੇ ਇਨਸਾਨ ਬਦੀ ਤੋਂ ਸਦਾ ਲਈ ਮੂੰਹ ਮੋੜ ਲਵੇ । ਬਹੁਤ ਸਾਰੇ ਲੋਕ ਇਸ ਰਚਨਾ ਨੂੰ ਸੁਖਮਨੀ ਸਮਝਕੇ ਪੜ੍ਹਨਾ ਚਾਹੁੰਦੇ ਹਨ ਤੇ ਫਿਰ ਨਿਰਾਸ ਹੋ ਕੇ ਹੋਰ ਖਿਆਲ ਬਣਾ ਲੈਂਦੇ ਹਨ । ਦਰਅਸਲ ਸੁਖਮਨੀ ਖਾਣ ਯੋਗ ਰਸਾਇਣ ਹੈ ਜਦੋਂ ਕਿ ਚਰਿਤ੍ਰ ਪਖਾਣ ਮਲ੍ਹਮ ਹੈ ਜੋ ਖਾਣ ਲਈ ਨਹੀਂ ਜ਼ਖਮਾਂ ਉਤੇ ਲਾਉਣ ਲਈ ਹੈ । ਮਲ੍ਹਮ ਖਾ ਕੇ ਵੈਦ ਦੇ ਜ਼ਿਮੇ ਕਸੂਰ ਲਾਉਣਾ ਆਪਣਾ ਪਾਗਲਪਣ ਹੈ । ਇਨ੍ਹਾਂ ਸਾਰੀਆਂ ਕਥਾਵਾਂ ਦਾ ਸਾਰਾ ਉਦੇਸ਼ ਗ੍ਰਿਹਸੀ, ਸੰਤ ਸਿਪਾਹੀ ਖਾਲਸੇ ਨੂੰ ਦੁਰਾਚਾਰੀਆਂ ਇਸਤ੍ਰੀਆਂ ਦੇ ਫਰੇਬੀ ਤੇ ਮਾਇਆਜਾਲ ਤੋਂ ਬਚਾਉਣ ਦਾ ਹੀ ਇਕ ਸਵੱਛ ਤੇ ਸਫਲ ਇਲਾਜ ਹੈ

ਸੁਧਿ ਜਬ ਤੇ ਹਮ ਧਰੀ ਬਚਨ ਗੁਰ ਦਏ ਹਮਾਰੇ ।।
ਪੂਤ ਇਹੈ ਪ੍ਰਨ ਤੋਹਿ ਪ੍ਰਾਨ ਜਬ ਲਗ ਘਟ ਥਾਰੇ ।।
ਨਿਜ ਨਾਰੀ ਕੇ ਸਾਥ ਨੇਹੁ ਤੁਮਨਿੱਤ ਬਢੈਯਹੁ ।।
ਪਰ ਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ ।।੫੧।।

ਹਰ ਕਥਨ ਤੇ ਪਾਠਕ ਨੂੰ ਉਪ੍ਰੋਕਤ ਉਪਦੇਸ਼ ਗੁਰਦੇਵ ਦਾ ਸਾਹਮਣੇ ਰੱਖ ਕੇ ਵਾਚਣਾ ਤੇ ਸੁਣਨਾ ਚਾਹੀਦਾ ਹੈ ਬਲਕਿ ਜਿਸ ਵੀਰ ਭੈਣ ਨੂੰ ਗੁਰਦੇਵ ਨੇ ਬੁੱਧੀ ਰਤਨ ਬਖਸ਼ਿਆ ਹੈ - ਉਹ ਆਪਣੇ ਪਵਿਤ੍ਰ ਵਿਚਾਰ ਤੇ ਖਿਆਲਾਂ ਦਾ ਪ੍ਰਗਟਾਵਾਂ ਕਰਕੇ ਇਸ ਪਵਿਤ੍ਰ ਬਾਣੀ ਦਾ ਸੰਦੇਸ਼ ਤੇ ਉਦੇਸ਼ ਅਥਵਾ ਉਪਦੇਸ਼ ਅਖਵਾਰਾਂ ਰਾਹੀ ਤੇ ਪਰਚਿਆਂ ਵਿਚ ਆਪਣੇ ਸੁਭ ਵਿਚਾਰ ਦੇ ਕੇ ਸਿਖ ਜਗਤ ਨੂੰ ਵਿਦਵਾਨਾਂ ਦੇ ਮਨ ਦੇ ਕਾਂਟੇ ਨੂੰ ਮੋੜਨ ਲਈ ਸਿਰਤੋੜ ਜਤਨ ਕਰਕੇ ਆਪਣੇ ਮਹਾਨ ਪਿਤਾ ਸ੍ਰੀ ਦਸਮੇਸ਼ ਬਾਣੀ ਦਾ ਪ੍ਰਚਾਰ ਕਰਨ ਲਈ ਅੱਜ ਤੋਂ ਹੀ ਕਮਰ ਕਸੇ ਕਰਕੇ ਗੁਰ ਨਾਨਕ ਜੋਤਿ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਤੇ ਭੁਲੇ ਵੀਰਾ ਨੂੰ ਡੰਗੋਰੀ ਫੜ ਕੇ ਰਾਹੇ ਪਾਉਣ ਲਈ ਜੁਟ ਜਾਣਾ ਚਾਹੀਦਾ ਹੈ ।।

ਗੁਰੂ ਗੋਬਿੰਦ ਸਿੰਘ ਨੇ ਰੂਹ ਵੋਹ ਸੰਗਤ ਮੇ ਫੂੱਕੀ ਥੀ
ਕਲੇਜਾ ਹਾਥ ਭਰਕਾ ਅਬ ਭੀ ਹੈ ਹਰ ਸਿੱਖ ਸਿਪਾਹੀ ਕਾ ।।

ਇਹ ਧਾਮ ।। ੧ਦ੍ਰਿਸਟਿ ਭੋਗ ਮੈ ਸੌ ਕਿਯੋ ਸੁਤ ਦੀਨੋ ਗ੍ਰਿਹ ਰਾਮ ।। ੯ ।। ੨ਬਨਿਕ ਬਚਨ ਸੁਨਿ ਚੁਪ ਰਹਯੋ ਮਨ ਮੈ ਭਯੋ ਪ੍ਰਸੰਨਜ ।। ੩ਦ੍ਰਿਸਟਿ ਭੋਗ ਜਿਨਿ ਸੁਤ ਦਿਯੋ ਧਰਨੀ ਤਲ ਸੋ ਧੰਨਜ ।।੭।।੧।।

੪ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਉਨਾਸੀਯੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੭੯।।੧੩੩੫।। ਅਫਜੂੰ ।।

।। ਦੋਹਰਾ ।। ੫ਬਿੰਦ੍ਰਾਬਨ ਗ੍ਰਿਹ ਨੰਦ ਕੇ ਕਾਨ੍ਹ ਲਯੋ ਅਵਤਾਰ ।। ੬ਤੀਨਿ ਲੋਕ ਜਾ ਕੋ ਸਦਾ ਨਿਤਿ ਉਠਿ ਕਰਤ ਜੁਹਾਰ ।।੧।। ਚੌਪਈ।। ੭ਸਭ ਗੋਪੀ ਤਾਕੇ ਗੁਨ ਗਾਵਹਿ ।। ਨਿਤਯ ਕ੍ਰਿਸ੍ਨ ਕਹ ਸੀਸ ਝੁਕਾਵਹਿ ।। ੯ਮਨ ਮਹਿ ਬਸਯੋ ਪ੍ਰੇਮ ਅਤਿ ਭਾਰੀ ।। ੧੦ਤਨੁ ਮਨੁ ਦੇਤ ਆਪਨੋ ਵਾਰੀ ।।੨।। ☐ ੧੧ਰਾਧਾ ਨਾਮ ਗੋਪਿ ਇਕ ਰਹੈ ।। ੧੨ਕ੍ਰਿਸ੍ਨ ਕ੍ਰਿਸ੍ਨ ਮੁਖ ਤੇ ਨਿਤਿ ਕਹੈ ।। ੧੩ਜਗਨਾਯਕ ਸੋ ਪ੍ਰੇਮ ਲਗਾਯੋ ।। ੧੪ਸੁਤ ਸਿਧਨ ਕੀ ਭਾਂਤਿ ਬਢਾਯੋ ।।੩।। ਦੋਹਰਾ ।। ੧੫ਕ੍ਰਿਸ੍ਨ ਕ੍ਰਿਸ੍ਨ ਮੁਖ ਤੇ ਕਹੈ ਛੋਰਿ ਧਾਮ ਕੌ ਕਾਮ ।। ੧੬ਨਿਸ ਦਿਨ ਰਟਤ ਬਿਹੰਗ ਜਯੋ ਜਗਨਾਯਕ ਕੋ ਨਾਮ ।।੪।।ਚੌਪਈ।। ੧੭ਤ੍ਰਾਸ ਨ ਪਿਤੁ ਮਾਤਾ ਕੋ ਕਰੈ ।। ੧੮ਕ੍ਰਿਸ੍ਨ ਕ੍ਰਿਸ੍ਨ ਮੁਖ ਤੇ ਉਚਰੈ ।। ੧੯ਹੇਰਨਿ ਤਾਂਹਿ ਨਿੱਤ ਉਠਿ ਆਵੈ ।। ੨੦ਨੰਦ ਜਸੋਮਤਿ ਦੇਖਿ ਲਜਾਵੈ ।।੫।। ਸ੍ਵੈਯਾ ।। ੨੧ਜੋਬਨ ਜੇਬ ਜਗੇ ਅਤਿ ਸੁੰਦਰਿ ਜਾਤ ਜਰਾਵ ਜੁਰੀ ਕਹੱ ਨਾਤੈਂ ।। ੨੨ਅੰਗਹੁ ਤੇ ਬ੍ਰਿਜ ਲੋਗ ਸਭੈ ਹਰਿਰਾਇ ਬਿਨਾਇ ਕਹੀ ਇਕ ਬਾਤੈਂ ।। ੨੩ਹਾਥ ਉਚਾਇ ਹਨੀ ਛਤਿਯਾਂ ਮੁਸਕਾਇ ਲਜਾਇ ਸਖੀ ਚਹੂੰ ਘਾਤੈਂ ।। ੨੪ਨੈਨਨ ਸੋ ਕਹਯੋ ਏ ਜਦੁਨਾਥ ਸੁ ਭੌਹਨ ਸੌ ਕਹਯੋ ਜਾਹੁ ਇਹਾਂ ਤੈਂ ।।੬।।ਦੋਹਰਾ।। ੨੫ਨੈਨਨ ਸੋ ਹਰਿਰਾਇ ਕਹਿ ਭੌਹਨ ਉੱਤਰ ਦੀਨ ।। ੨੬ਭੇਦ ਨ ਪਾਯੋ ਕੌਨਹੂੰ ਕ੍ਰਿਸ੍ਨ ਬਿਦਾ ਕਰਿ ਦੀਨ ।।੭।।੧।।

੨੭ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅੱਸੀਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੦।।੧੩੪੨।। ਅਫਜੂੰ ।।

।। ਦੋਹਰਾ ।। ੨੮ਨਗਰ ਸਿਰੋਮਨਿ ਕੋ ਹੁਤੋ ਸਿੰਘ ਸਿਰੋਮਨਿ ਭੂਪ ।। ੨੯ਅਮਿਤ ਦਰਬ ਘਰ ਮੈ ਧਰੇ ਸੁੰਦਰ ਕਾਮ ਸਰੂਪ ।।੧।। ਚੌਪਈ ।। ੩੦ਦ੍ਰਿਗ ਧੰਨਜਾ ਤਾਕੀ ਬਰਨਾਰੀ ।। ੩੧ਨ੍ਰਿਪ ਕੌ ਰਹੈ ਲਾਜ ਤੇ ਪਯਾਰੀ ।। ੩੨ਏਕ ਦਿਵਸ ਰਾਜਾ ਘਰ ਆਯੋ ।। ੩੩ਰੰਗਨਾਥ ਜੋਗਿਯਹਿ ਬੁਲਾਯੋ ।। ੨ ।। ਦੋਹਰਾ ।। ੩੪ਬ੍ਰਹਮ ਬਾਦ ਤਾ ਸੌ ਕਿਯੋ ਰਾਜੈ ਨਿਕਟ ਬੁਲਾਇ ।। ੩੫ਜੁ ਕਛੁ ਕਥਾ ਤਿਨ ਸੌ ਭਈ ਸੋ ਮੈ ਕਹਤ ਬਨਾਇ ।। ੩ ।। ੩੬ਏਕ ਨਾਥ ਸਭ ਜਗਤ ਮੈ ਬ੍ਯਾਪਿ ਰਹਯੋ ਸਭ ਦੇਸ ।।

☐ ਮਨਮੁੱਖ ਫਰੇਬੀ ਝੂਠੀਆਂ ਰੂਹਾਂ ਤੇ ਚਿਤ੍ਰ ਪਾਠਕ ਵੀਰਾਂ ਨੇ ਤਕੇ, ਭਾਵੇਂ ਗੁਰਦੇਵ ਨੇ ਕ੍ਰਿਸ਼ਨ ਲੀਲਾ ਬੜੇ ਬਿਸਤੀਰਤ ਰੌਚਕ ਨੇ ਸਤਕਾਰਤ ਪ੍ਰਯਤਨ ਨਾਲ ਲਿਖੀ । ਫੇਰ ਵੀ ਪੰ ੬੨੪ ਪ੍ਰਕਰਣ ੧੨ ਵਿਚ ਰਾਧਾ ਦਾ ਕ੍ਰਿਸ਼ਨ ਨਾਲ ਸਚੇ ਪ੍ਰੇਮ ਦੀ ਧੁਨੀ ਪੜ੍ਹ ਬੈਠੇ ਹੋ । ਫੇਰ ਇਥੇ ਉਸ ਪ੍ਰੇਮ ਤੇ ਮਤਾਸਰ ਹੋ ਕੇ ਸਚੇ ਪ੍ਰੇਮ ਦਾ ਦੀਵਾ ਜਗਾਉਣ ਲਈ ਸ੍ਰੀ ਰਾਧਾ ਦਾ ਇਸ ੮੦ਵੇ ਚਰਿਤ੍ਰ ਵਿਚ ਕਲਮ ਕਰਣ ਕਰਦੇ ਹਨ ।ਇਹ ਤਾਂ ਸਾਰੇ ਲੋਕ ਹੀ ਜਾਣਦੇ ਹਨ ਨੰਦ ਦੇ ਘਰ ਕ੍ਰਿਸ਼ਨ ਨੇ ਅਵਤਾਰ ਲਿਆ ਸੀ ਤੇ ਜਿਸਨੂੰ ਅਜ ਤਕ ਤਿੰਨਾਂ ਲੋਕਾਂ ਵਿਚ ਸਵੇਰੇ ਉਠਕੇ ਯਾਦ ਕੀਤਾ ਜਾਂਦਾ ਹੈ ਅਤੇ ਉਸ ਦਾ ਨਾਮ ਲੈ ਕੇ ਸੀਸ ਨੀਵਾਂ ਕੀਤਾ ਜਾਂਦਾ ਹੈ । ਸਾਰੀਆਂ ਹੀ ਗੋਪੀਆਂ ਉਸ ਦੇ ਗੁਣ ਗਾਉਂਦੀਆਂ ਸਨ ਤਨ ਮਨ ਕ੍ਰਿਸ਼ਨ ਤੋਂ ਨਿਛਾਵਰ ਵੀ ਕਰਦੀਆਂ ਸਨ ਪਰ ਰਾਧਾ ਗੋਪੀ ਦਾ ਪ੍ਰੇਮ ਇਕ ਚੜ੍ਹਦੇ ਸੂਰਜ ਦੀ ਲਾਲੀ ਭਰਿਆ ਫੁਟਾਲਾ ਸੀ । ਜਿਵੇ ਕੋਇਲ ਕੂ-ਕੂ ਕਰਦੀ ਨਹੀਂ ਥੱਕਦੀ, ਜਿਵੇਂ ਬਬੀਹਾਂ ਪਿਉ-ਪਿਉ ਕਰਦਾ ਨਹੀਂ ਅੱਕਦਾ, ਜਿਵੇ ਚਿੜੀਆਂ ਚੂੰ-ਚੂੰ ਕਰਦੀਆਂ ਆਪਣੀ ਚੂੰ-ਚੂੰ ਦੀ ਧਾਰਨਾ ਵਿਚ ਸਵੇਰੇ ਆਲਣੇ ਤੋਂ ਨਿਕਲ ਕੇ ਮਸਤ ਹੋ ਜਾਂਦੀਆ ਹਨ ਤਿਵੇ ਹੀ ਰਾਧਾ ਨੂੰ ਕੋਈ ਘਰ ਦਾ ਕੰਮ ਨਹੀਂ ਸੀ ਔਹੜਦਾ ਉਸ ਨੂੰ ਕੋਈ ਲੋਕ ਲਾਜ ਦਾ ਭੈ ਨਹੀ ਸੀ ਬਾਹੁੜਦਾ । ਸੋ ਇਸ ਅਲੰਕਾਰ ਦਾ ਭਾਵਅਰਥ ਦਸਦਾ ਹੈ ਕਿ ਸਿਖ ਦਾ ਪ੍ਰੇਮ ਗੁਰੂ ਨਾਲ ਰਾਧਾ ਵਾਂਗ ਅੰਤ੍ਰ ਆਤਮਿਕ ਸ਼ੈਲੀ ਨਾਲ ਹੋਣਾ ਚਾਹੀਦਾ ਹੈ ਜੋ ਇਕ ਤੋਂ ਬਿਨਾਂ ਹੋਰ ਕੋਈ ਟੇਕ ਨਾ ਰੱਖੇ !!

ਏਕਸ ਤੇ ਸਭੁ ਦੂਜਾ ਹੂਆ ।। ਏਕੋ ਜਾਣੈ ਅਵਰੁ ਨਾ ਬੀਆ ।।
ਦੂਜੇ ਤੇ ਜੇ ਏਕੋ ਜਾਣੈ ।। ਗੁਰ ਕੈ ਸਬਦਿ ਹਰਿ ਦਰਿ ਨੀਸਾਣੈ ।।ਪੰ:੪੨।।ਮ: ੩ ।।

ਇਥੋਂ ਤਕ ਕੁਕਰਮਣ ਤੇ ਬਿਭਚਾਰਨ ਅਤੇ ਵਤੂਨ ਹਥੀਆ ਇਸਤ੍ਰੀਆਂ ਦਾ ਵਿਵਰਣ ਕਰਕੇ ਅੱਗੇ ਸੁਚੱਜੀ ਇਸਤ੍ਰੀ ਦਾ ਅਉਲੇਖ ਕਰਦੇ ਹਨ । ਕਿ ਸਾਰੀਆਂ ਨਾਰੀਆਂ ਇਕੋ ਜਿਹੀਆਂ ਨਹੀਂ ਹੁੰਦੀਆਂ ਜੋ ਸੇਵਾ ਭਾਵ ਦਾ ਗੁਣ ਲੈਣਾਂ ਹੋਵੇ ਤਾਂ ਉਹ ਵੀ ਇਸਤ੍ਰੀ ਜਾਤੀ ਤੋਂ ਮਿਲਦਾ ਹੈ ਜੋ ਨਿਰਮਾਣ ਸੇਵਾ ਕਰ ਸਕਦੀ ਹੈ ਉਹ ਵੀ ਇਸਤ੍ਰੀ ਜਾਤੀ ਦੇ ਹੀ ਵਿਰਸੇ ਵਿਚ ਆਈ ਹੈ

ਇਤ ਤਨਿ ਲਾਗੈ ਬਾਣੀਆਂ ।।ਸੁਖ ਹੋਵੈ ਸੇਵ ਕਮਾਣੀਆਂ ।।ਸਭ ਦੁਨੀਆਂ ਆਵਣ ਜਾਣੀਆ
ਵਿਚਿ ਦੁਨੀਆ ਸੇਵ ਕਮਾਈਐ ।।ਤਾਂ ਦਰਗਹਿ ਬੈਸਣੁ ਪਾਈਐ।।ਪੰਨਾ ੨੫-੨੬।। ਮਹੱਲਾ ੧।। ਜੇਕਰ ਇਹੋ ਜਿਹੀ ਨਿਰਮਾਣ ਸੇਵਾ ਕਰ ਸਕਦੀ ਹੈ ਤਾਂ ਉਹ ਵੀ ਇਕ ਇਸਤ੍ਰੀ ਹੈ ਪਹਿਲਾ ਮਾਤਾ ਸੇਵਾ ਭਾਵ ਦਾ ਗੁਰੂ ਹੋ ਸਕਦੀ ਹੈ ਜਿਸ ਦਾ ਪੁਤ੍ਰ ਪ੍ਰਤੀ ਸੇਵਾ ਮਿਣੀ ਨਹੀ ਜਾ ਸਕਦੀ ਹੈ ਤਾਂ ਉਹ ਵੀ ਇਕ ਇਸਤ੍ਰੀ ਹੈ ਜੋ ਸੇਵਾ ਵਿਚ ਨਿੰਮ੍ਰਨ ਸ਼ਾਂਤ ਮਨ ਦਿਨ ਤੇ ਰਾਤ ਹਰ ☞

੧– ਉਸ ਨੇ ਮੇਰੇ ਨਾਲ ਨੇਤ੍ਰਾਂ ਰਾਹੀ ਨੇਤ੍ਰ ਭੋਗ ਕੀਤਾ ਜਿਸਦੀ ਕਿਪਾ ਨਾਲ ਰਾਮ ਨੇ ਸਾਡੇ ਘਰ ਪੁਤ੍ਰ ਬਖਸ਼ ਦਿਤਾ ਹੈ ।।੬।।

੨– ਬਾਣੀਆ ਇਹ ਗਲ ਸੁਣ ਕੇ ਚੁੱਪ ਹੋ ਗਿਆ ਅਤੇ ਦਿਲ ਵਿਚ ਪ੍ਰਸੰਨਤਾ ਤੇ ਖੁਸ਼ੀ ਮਨਾਈ ।

੩– ਜਿਸ ਨੂੰ ਜੋਗੀ ਨੇ ਨੇਤ੍ਰਾਂ ਨਾਲ ਹੀ ਪੁਤ੍ਰ ਦੇ ਦਿਤਾ ਉਹ ਇਸਤ੍ਰੀ ਅਤੇ ਉਸ ਦੀ ਕੁਖ ਵੀ ਧਨਤਾ ਯੋਗ ਹੈ ।।੭।।੧।।

੭੯ਵਾਂ ਪ੍ਰਕਰਣ ਸਮਾਪਤ ਹੁੰਦਾ ਹੈ।।੭੯।੧੩੩੫।।ਅਫਜੂੰ।।

੫– ਬਿੰਦ੍ਰਾਬਨ ਨੰਦ ਦੇ ਘਰ ਕ੍ਰਿਸ਼ਨ ਨੇ ਅਵਤਾਰ ਲਿਆ ਸੀ ।

੬– ਤਿੰਨ ਲੋਕ ਜਿਸ ਨੂੰ ਨਿਤ (ਰੋਜ) ਉਠਕੇ ਸਵੇਰੇ ਨਮਸ਼ਕਾਰ ਕਰਦੇ ਹਨ ।।੧।।

੭– ਸਾਰੀਆਂ ਗੋਪੀਆਂ ਉਸਦਾ ਜਸ ਗਾਉਦੀਆਂ ਸਨ ।

੮– ਅਤੇ ਹਰ ਰੋਜ ਕ੍ਰਿਸਨ ਕਹਕਿ ਸਿਰ ਨਿਵਾਂਦੀਆ ਸਨ ।

੯– ਸਾਰੀਆਂ ਦੇ ਮਨ ਵਿਚ ਕ੍ਰਿਸਨ ਦਾ ਪ੍ਰੇਮ ਬੜਾ ਵਜਨਦਾਰ ਸੀ

੧੦– ਜਿਸ ਦੇ ਉਤੇ ਤਨ ਮਨ ਵਾਰ ਦੀਆਂ ਸਨ ਅਪਣਾ ।।੨।।

੧੧– ਪਰ ਇਕ (ਰਾਧਾ) ਨਾਮ ਦੀ ਗੋਪੀ ਵੀ ਉਥੇ ਰਹਿੰਦੀ ਸੀ ।

੧੨– ਜੇਹੜੀ ਹਰ ਵੇਲੇ ਕ੍ਰਿਸਨ ਕ੍ਰਿਸਨ ਮੁਖ ਤੋਂ ਰੋਜ ਕਹਿੰਦੀ ਸੀ ।

੧੩– ਰਾਧਾ ਨੇ ਉਸ ਜਗਤ ਦੇ ਮੁਖੀ ਨਾਲ ਪ੍ਰੇਮ ਪਾ ਲਿਆ ।

੧੪– ਸੂਰਤੀ ਸਮਾਧੀ ਸਥਿੱਤ ਸਿੱਧਾਂ ਵਾਂਗ ਵਧਾ ਕੇ ਜੋੜ ਲਈ ।।੩।।

੧੫– ਹਰ ਵੇਲੇ ਮੁਖ ਤੋਂ ਕ੍ਰਿਸ਼ਨ ਕਹ ਰਹੀ ਸੀ ਅਤੇ ਘਰ ਦੇ ਸਾਰੇ ਧੰਧੇ ਛੱਡ ਦਿਤੇ ਸਨ ।

੧੬– ਰਾਤ ਦਿਨ ਜਿਸ ਤਰ੍ਹਾਂ ਕੋਈ ਪੰਛੀ ਆਪਣੀ ਆਵਾਜ ਕਢਦਾ ਰਹਿੰਦਾ ਅਰਥਾਤ ਜਿਵੇ ਕੋਈ ਕੂ ਕੂ ਕੰਨੋ ਨਹੀ ਹਟਦੀ ਇਸ ਤਰਾਂ ਰਾਧਾ ਕਿਸੇ ਵੇਲੇ ਗੀ ਕ੍ਰਿਸਨ ਦਾ ਨਾਮ ਲੈਣੋ ਨਹੀ ਸੀ ਰੁਕਦੀ ।।੪।।

੧੭– ਨਾ ਉਸ ਨੂੰ ਮਾਤਾ ਪਿਤਾ ਦਾ ਫਰ ਭੈ ਰੋਕਦਾ ਸੀ

੧੮– ਅਤੇ ਸ਼ਰਧਾਲੀਨ ਹੋ ਕੇ ਕ੍ਰਿਸ਼ਲ-ਕ੍ਰਿਸ਼ਨ ਮੁੱਖੋ ਕਹੀ ਜਾਂਦੀ ।

੧੯– ਕ੍ਰਿਸਨ ਨੂੰ ਦੇਖਣ ਲਈ ਰੋਜ ਘਰ ਤੋ ਉਠ ਕੇ ਆਵੇ ।

੨੦– ਪਰ ਘਰ ਵਿਚ ਨੰਦ ਜੀ ਤੇ ਜਸੋਧਾਂ ਨੂੰ ਘਰ ਵੇਖ ਕੇ ਸ਼ਰਮਾ ਜਾਵੇ ।।੫।।

੨੧– ਜੋਬਨ ਦੀ ਸੋਭਾ ਐਉਂ ਜਗ ਰਹੀਂ ਸੀ ਜਿਸ ਤਰਾਂ ਬੜਾ ਸੁੰਦਰ ਜੜਾਊ ਭੂਸ਼ਨ ਵਿਚ ਹੀਰਾ ਜੁੜਿਆ ਹੋਇਆਂ ਹੁੰਦਾ ਹੈ ।

੨੨– ਜਦੋ ਉਸ ਨੂੰ ਇੱਕਲਿਆ ਕੋਈ ਗੱਲ ਕਰਨ ਦਾ ਸਮਾਂ ਨਾ ਮਿਲਿਆ – ਸੈਨਤ ਨਾਲ ਹੀ ਬ੍ਰਿਜ ਦੇ ਵਾਸੀ ਕ੍ਰਿਸ਼ਨ ਨੂੰ ਇਕ ਬਾਤ ਕਹੀ –

੨੩– ਹਥ ਚੁਕ ਕੇ ਛਾਤੀ ਪਰ ਮਾਰਿਆ ਮੁਸਕਰਾਉਂਦੀ ਹੋਈ ਨੇਤ੍ਰ ਲਜਿਆ ਨਾਲ ਨੀਂਵੇ ਕਰਕੇ ਓਹ ਸਖੀ ਆਪਣਾ ਘਾਤ ਚਲਾ ਗਈ –

੨੪– ਨੇਤ੍ਰਾਂ ਨਾਲ ਹੀ ਕਿਹਾ ਕਿ ਐ ਕ੍ਰਿਸਨ ! ਅਗੋ ਕ੍ਰਿਸਨ ਨੇ ਨੇਤ੍ਰਾਂ ਦੇ ਭੌਂਹਾਂ ਨਾਲ ਹੀ ਕਿਹਾ ਕਿ ਜਾਹ ਐਥੋ ।।੬।।

੨੫– ਨੇਤ੍ਰਾਂ ਨਾਲ ਹੀ ਕ੍ਰਿਸਨ ਨੇ ਅੱਖਾਂ ਦੀ ਭੌਂਹਾਂ ਨਾਲ ਉੱਤਰ ਦਿਤਾ

੨੬– ਕਿਸੇ ਨੂੰ ਕੁਝ ਵੀ ਪਤਾ ਨਾ ਲਗਿਆ ਕ੍ਰਿਸਨ ਨੇ ਇਸ ਤਰ੍ਹਾਂ ਰਾਧਾਂ ਨੂੰ ਉਥੋ ਤੋਰ ਦਿਤਾ ।।੭।।੧।।

੮੦ਵਾਂ ਪ੍ਰਕਰਣ [illegible] ਸਮਾਪਤ ਹੁੰਦਾ ਹੈ ।।੮੦।।੧੩੪੨।।ਅਫਜੂੰ।।

੨੮– ਇਕ ਸਿਰੋਮਨਿ ਸ਼ਹਿਰ ਵਿਚ ਸਿਰੋਮਨੀ ਸਿੰਘ ਨਾਮਕ ਰਾਜਾ ਸੀ

੨੯– ਬੇਅੰਤ ਧਨ ਉਸਦੇ ਘਰ ਵਿਚ ਸੀ ਅੰਤੇ ਆਪ ਇਤਨਾ ਸੁੰਦ੍ਰ ਸੀ ਜਿਵੇ ਕਿ ਆਪ ਕਾਮ ਦਾ ਸਰੂਪ ਹੋਵੇ ।।੧।।

੩੦– ਦ੍ਰਿਗ ਧੰਨਯਾ ਕਰਕੇ ਉਸਦੀ ਇਸਤ੍ਰੀ ਸੀ

੩੧– ਜੋ ਰਾਜੇ ਨੂੰ ਆਪਣੀ ਇਜ਼ਤ ਤੋ ਵੀ ਪਿਆਰੀ ਸੀ

੩੨– ਇਕ ਦਿਨ ਰਾਜਾ ਘਰ ਆਇਆ

੩੩– ਅਤੇ ਰੰਗ ਨਾਥ ਜੋਗੀ ਨੂੰ ਬੁਲਾ ਲਿਆ ।।੨।।

੩੪– ਰਾਜੇ ਨੇ ਰੰਗ ਨਾਥ ਜੋਗੀ ਨੂੰ ਘਰ ਬੁਲਾਕੇ ਉਸਦੇ ਨਾਲ ਬ੍ਰਹਮ ਵਿਚਾਰ ਕੀਤੀ

੩੫– ਜੇਹੜੀ ਕਹਾਣੀ ਉਥੇ ਚਲੀ ਵਜੀਰ ਰਾਜੇ ਨੂੰ ਕਹ ਰਿਹਾ ਹੈ ਕਿ ਮੈ ਉਹ ਤੈਨੂੰ ਸੁਣਾਉਂਦਾ ਹਾਂ ਸੰਵਾਰਕੇ ।।੩।।

੩੬– ਇਕ ਨਾਥ ਤਾਂ ਉਹ ਹੈ ਜੋ ਸਾਰੇ ਜਗਤ ਵਿਚ ਅਤੇ ਹਰ ਦੇਸ਼ ਵਿਚ ਵਿਆਪਕ ਹੋ ਕੇ ਵਰਤ ਰਿਹਾ ਹੈ ।

☞ ਪ੍ਰਕਾਰ ਦੀ ਪਤੀ ਦੀ ਸੇਵਾ ਕਰਕੇ ਜ਼ੋਰਦਾ ਸੀ ਰੂਪ ਧਾਰਕੇ ਹਿਯਾ ਤੇ ਨਿਮ੍ਰਤਾ ਦਾ ਸਬੂਤ ਪੇਸ਼ ਕਰਦੀ ਹੈ । ਸ੍ਰੀ ਦੱਤਾ ਤ੍ਰੈ ਜੀ ਮਹਾਂਮੁਨੀ ਵਿਦਿਆ ਦੇ ਸਾਗਰ ਜਤ ਸਤ ਦੇ ਅਮੀਰ ਅਤੇ ਗੁਣਾਤਮ ਦੇ ਭੰਡਾਰ ਰਿਸ਼ੀ ਅਤ੍ਰੈ ਤੇ ਮਾਤਾ ਅਨਸੂਯਾ ਦੇ ਪੁਤ੍ਰ ਜਿਨ੍ਹਾਂ ਨੇ ੨੪ ਗੁਰੂ ਧਾਰਨ ਨਹੀਂ ਕੀਤੇ ਸਗੋਂ ਮਨ ਕਰਕੇ ਮੰਨੇ ਸਨ । ਜਦੋ ਉਹ ੨੧ ਗੁਰੂ ਮੰਨ ਬੈਠੇ ਸੀ ਉਸਦਾ ਬਾਈਸਵੇ ਗੁਰੂ ਦਾ ਬਿਵਰਣ ਸ੍ਰੀ ਦਸਮੇਸ਼ ਜੀ ਕਵੀਆਂ ਦੇ ਸਿਰਤਾਜ ਐਉ ਕਰਦੇ ਹਨ :– ਦੱਤਾ ਤ੍ਰੈ ਦਾ ਇਕੀਸਵਾਂ ਗੁਰੂ ਇਸਤ੍ਰੀ

ਜਬ ਇਕੀਸ ਕਰ ਗੁਰੂ ਸਿਧਾਰਾ ।। ਹਰਿ ਬਾਹਤ ਇਕ ਪੁਰਖ ਨਿਹਾਰਾ ।।
ਤਾਕੀ ਨਾਰ ਮਹਾ ਸੁਖ ਕਾਰੀ ।। ਪਤਿ ਕੀ ਆਸ ਹੀਏ ਜਿਹ ਭਾਰੀ ।।੪੫੧।।
ਭੱਤਾ ਲਏ ਪਾਨ ਚਲਿਆਈ ।। ਜਨਕ ਨਾਥ ਗ੍ਰਹ ਬੋਲ ਪਠਾਈ ।।
ਹਰ ਬਾਹਤ ਤਿਨ ਕਛੂ ਨ ਲਹਾ ।। ਤ੍ਰੀਅ ਕੋ ਧਿਆਨ ਨਾਥ ਪ੍ਰਤਿ ਰਹਾ।।੪੫੨੧।।
ਮੁਨਿ ਪਤਿ ਸੰਗਿ ਲਏ ਰਿਖ ਸੈਨਾ ।। ਮੁਖ ਛਬ ਦੇਖ ਲਜਤ ਜਿਹ ਮੈਨਾ ।
ਤੀਰ ਤੀਰ ਤਾਕੇ ਚਲ ਗਏ ।।ਮੁਨ ਪਤਿ ਬੈਨ ਰਹਤ ਪਛ ਭਏ ।।੪੫੩।ਪੰ:੬੬੫।।

ਭਾਵ ਅਰਥ :–ਜਦੋ ਮਹਾਂ ਮੁਨੀ ਦੱਤਾ ਤ੍ਰੈ ਨੇ ਇੱਕੀ ਗੁਰੂਆਂ ਤੋ ਗੁਣ ਸਿਯਾਨ ਲੈ ਲਈ ਤਾਂ ਇਹ ਕਿਸੇ ਰਸਤੇ ਤੁਰਿਆ ਜਾ ਰਿਹਾ ਸੀ ਅਗੇ ਉਸ ਨੇ ਇਕ ਹਲ ਬਹੁੰਦਾ ਪੁਰਸ਼ ਵੇਖਿਆ । ਉਸ ਦੀ ਇਸਤ੍ਰੀ ਮਹਾਂ ਸੁਲੱਖਣੀ ਤੇ ਪਤੀ ਨੂੰ ਸੁਖ ਦੇਣ ਵਾਲੀ ਜਿਸ ਦਾ ਪਤੀ ਤੇ ਅਚੁਕ ਭਰੋਸਾ ਸੀ ਹਿਰਦੇ ਵਿਚ ਪੂਰਨ ਸਤਕਾਰ ਸੀ ਉਹ ਉਸ ਹਲ ਵਾਹੀ ਲਈ ਖਾਣਾ ਲੈਕੇ ਪੈਦਲ ਚਲਕੇ ਉਸ ਕੋਲ ਆ ਗਈ । ਐਉਂ ਜਾਪਦੀ ਸੀ ਜਿਵੇ ਉਸ ਦੇ ਪਤੀ ਨੇ ਆਵਾਜ ਮਾਰਕੇ ਬੁਲਾਈ ਹੋਵੇ ਪਰ ਹਲ ਬਾਹੁਣ ਵਾਲਾ ਹਾਲੀ ਆਪਣੇ ਧਿਆਨ ਵਿਚ ਹਲ ਵਾਹ ਰਿਹਾ ਸੀ ਉਸ ਨੇ ਉਸ ਇਸਤ੍ਰੀ ਵਲ ਨਾਂ ਦੇਖਿਆ ਆਪਣੇ ਧਿਆਨ ਵਿਚ ਹਲ ਵਾਹੁੰਦਾ ਗਿਆ, ਪਰ ਇਸਤ੍ਰੀ ਦੀ ਨਿਗਾਹ ਇਕ ਟਕ ਪਤੀ ਵਲ ਲਗੀ ਰਹੀ । ਨਾਂ ਤਾਂ ਹਿਲ ਜੁਲ ਕਰਦੀ ਹੈ ਤੇ ਆਪਣੇ ਪਤੀ ਦੀ ਆਮਦ ਉਡੀਕ ਵਿਚ ਧਿਆਨ ਵਸ ਹੋ ਕੇ ਖਲੋਤੀ ਹੈ । ਮੁਨੀਆਂ ਦੇ ਸ੍ਰੋਮਣੀ ਮੁਨੀ ਜਿਸ ਦੇ ਨਾਲ ਸਿਸ਼ਾਂ ਦੀ ਮੰਡਲੀ ਵੀ ਸੀ ਜਿਨ੍ਹਾਂ ਦੇ ਮੁਖ ਦਾ ਪ੍ਰਭਾਉ ਤਕ ਕੇ ਕਾਮ ਦੇਵ ਵੀ ਸ਼ਰਮਸਾਰ ਹੋ ਜਾਂਦਾ ਸੀ ਉਹ ਉਸ ਦੰਪਤੀ ਜੋੜੇ ਦੇ ਨੇੜੇ ਤੇੜੇ ਚਲੇ ਗਏ ਮੁਨੀ ਦੇ ਮਹੰਤ ਸ੍ਰੀ ਦੱਤਾ ਤ੍ਰੈ ਜੀ ਉਸ ਦੰਪਤੀ ਜੋੜੇ ਦੇ ਜਾਕੇ ਪਿਛੇ ਬੈਠ ਗਏ । ਅਗੇ ਲਿਖਿਆ ਹੈ ਕਿ ਜਿਸ ਮਹਾ ਮੁਨੀ ਰਿਸ਼ੀ ਦਿੱਤਾ ਤ੍ਰੈ ਦੇ ਅਗੇ ਬੜੇ ਸ਼ੂਰਬੀਰ ਸ਼ਸਤ੍ਰ ਧਾਰੀ ਰਾਜੇ ਮਹਾਰਾਜੇ ਸਾਰੇ ਸੰਸਾਰ ਦੇ ਮਾਨਨੀਅ ਪੁਰਸ਼ ਝੁਕਦੇ ਸਨ । ਉਹ ਦੱਤਾ ਤ੍ਰੈ ਰਿਸ਼ੀ ਉਸ ਇਸਤਰੀ ਦੇ ☞

੧ਸਭ ਜੋਨਿਨ ਮੈਂ ਰਵਿ ਰਹਯੋ ਊਚ ਨੀਚ ਕੇ ਭੇਸ ।। ੪ ।। ਚੌਪਈ ।। ੨ਸਰਬ ਬਯਾਪੀ ਸ੍ਰੀ ਪਤਿ ਜਾਨਹੁ ।।। ੩ਸਭਹੀ ਕੋ ਪੋਖਕ ਕਰਿ ਮਾਨਹੁ ।। ੪ਸਰਬ ਦਯਾਲ ਮੇਘ ਜਿਮਿ ਢਰਈ ।। ੫ਸਭ ਕਾਹੂ ਪਰ ਕਿਰਪਾ ਕਰਈ ।। ੫ ।। ਦੋਹਰਾ ।। ੬ਸਭ ਕਾਹੂ ਕੌ ਪੋਖਈ ਸਭ ਕਾਹੂ ਕੌ ਦੇਇ ।। ਜੋ ਤਾਂ ਤੇ ਮੁਖ ਫੇਰਈ ਮਾਂਗਿ ਮੀਚ ਕਹੱ ਲੇਇ ।। ੬ ।। ਚੌਪਈ ।। ਏਕਨ ਸੋਖੈ ਏਕਨ ਭਰੈ ।। ੯ਏੱਕਨ ਮਾਰੈ ਇਕਨਿ ਉਬਰੈ ।। ੧੦ਏਕਨ ਘਟਵੈ ਏਕ ਬਢਾਵੈ ।। ੧੧ਦੀਨ ਦਯਾਲ ਯੋਂ ਚਰਿਤ ਦਿਖਾਵੈ ।।੭।। ੧੨ਰੂਪ ਰੇਖ ਜਾਕੇ ਕਛੁ ਨਾਹੀਂ ।। ੧੩ਭੇਖ ਅਭੇਖ ਸਭ ਕੇ ਘਟ ਮਾਹੀ ।। ਜਾ ਪਰ ਕ੍ਰਿਪਾ ਦ੍ਰਿਛ ਕਰਿ ਹੇਰੈ ।। ੧੫ਤਾ ਕੀ ਕੌਨ ਛਾਹ ਕੌ ਛੇਰੈ ।।੮।। ❖੧੬ਜੱਛ ਭੁਜੰਗ ਅਕਾਸ ਬਨਾਯੋ ।।੧੭ਦੇਵ ਅਦੇਵ ਥਪਿ ਬਾਦਿ ਰਚਾਯੋ ।। ੧੮ਭੂਮਿ ਬਾਰਿ ਪੰਚ ਤਤੁ ਪ੍ਰਕਾਸਾ ।। ੧੯ਆਪਹਿ ਦੇਖਤ ਬੈਠ ਤਮਾਸਾ ।।੯।।ਦੋਹਰਾ।। ੨੦ਜੀਵ ਜੰਤ ਸਭ ਥਾਪਿ ਕੈ ਪੰਥ ਬਨਾਏ ਦੋਇ ।। ੨੧ਝਗਰਿ ਪਚਾਏ ਆਪਿ ਮਹਿ ਮੋਹਿ ਨ ਚੀਨੈ ਕੋਇ ।।੧੦।। ਚੌਪਈ ।। ੨੨ਯਹ ਸਭ ਭੇਦ ਸਾਧੁ ਕੋਊ ਜਾਨੈ ।। ੨੩ਸੱਤਿਨਾਮੁ ਕੋ ਤੱਤੁ ਪਛਾਨੈ ।। ੨੪ਜੋ ਸਾਧਕ ਯਾ ਕੋ ਲਖਿ ਪਾਵੈ ।। ੨੫ਜਨਨੀ ਜਠਰ ਬਹੁਰਿ ਨਹਿ ਆਵੈ ।।੧੧।।ਦੋਹਰਾ।। ੨੬ਜਬ ਜੋਗੀ ਐਸੇ ਕਹਯੋ ਤਬ ਰਾਜੇ ਮੁਸਕਾਇ ।। ੨੭ਤੱਤੁ ਬ੍ਰਹਮ ਕੇ ਬਾਦਿ ਕੌ ਉਚਰਤ ਭਯੋ ਬਨਾਇ ।।੧੨।।ਚੌਪਈ।। ੨੮ਜੋਗੀ ਡਿੰਭ ਕਿ ਜੋਗੀ ਜਿਯਰੋ ।। ੨੯ਜੋਗੀ ਦੇਹ ਕਿ ਜੋਗੀ ਹਿਯਰੋ ।। ੩੦ਸੋ ਜੋਗੀ ਜੋ ਜੋਗ ਪਛਾਨੈ ।। ੩੧ਸੱਤਿਨਾਮੁ ਬਿਨੁ ਅਵਰੁ ਨ ਜਾਨੈ ।। ੧੩ ।। ਦੋਹਰਾ ।। ੩੨ਡਿੰਭ ਦਿਖਾਯੋ ਜਗਤ ਕੋ ਜੋਗੁ ਨ ਉਪਜਯੋ ਜੀਯ ।। ੩੩ਯ ਜਗ ਕੇ ਸੁਖ ਤੇ ਗਯੋ ਜਨਮ ਬ੍ਰਿਥਾਰੋ ਕੀਯ ।।੧੪।।ਚੌਪਈ।। ੩੪ਤਬ ਜੋਗੀ ਹਸਿ ਬਚਨ ਉਚਾਰੋ ।।੩੫ਸੁਨਹੁ ਰਾਵ ਜੂ ਗਯਾਨ ਹਮਾਰੋ ।। ੩੬ਸੋ ਜੋਗੀ ਜੋ ਜੋਗ ਪਛਾਨੈ ।। ੩੭ਸੱਤਿਨਾਮ ਬਿਨੁ ਅਵਰੁ ਨ ਜਾਨੈ ।।੧੫।।ਦੋਹਰਾ।।੩੮ਜਬ ਚਾਹਤ ਹੈ ਆਤਮਾ ਇਕ ਤੇ ਭਯੋ ਅਨੇਕ ।। ੩੯ਅਨਿਕ ਭਾਂਤਿ ਪਸਰਤ ਜਗਤ ਬਹੁਰਿ ਏਕ ਕੋ ਏਕ ।।੧੬।।ਚੌਪਈ।। ੪੦ਯਹ ਨਹਿ ਮਰੈ ਨ ਕਾਹੂ ਮਾਰੈ ।। ੪੧ਭੂਲਾ ਲੋਕ ਭਰਮੁ ਬੀਚਾਰੈ ।। ੪੨ਘਟ ਘਟ ਬਯਾਪਕ ਅੰਤਰਜਾਮੀ ।। ੪੩ਸਭ ਹੀ ਮਹਿ ਰਵਿ ਰਹਯੋ ਸੁਆਮੀ ।।੧੭।।ਕਬਿੱਤੁ।। ੪੪ਘੋਰਾ ਕਹੂੰ ਭਯੋ ਕਹੂੰ ਹਾਥੀ ਹ੍ਵੈ ਕੈ ਗਯੋ ਕਹੂੰ ਪੰਛੀ ਰੂਪ ਲਯੋ ਕਹੂੰ ਫਲ ਫੂਲ ਰਹਯੋ ਹੈ ।। ੪੫ਪਾਵਕ ਹ੍ਵੈ ਦਹਯੋ ਕਹੂੰ ਪੌਨ ਰੂਪ ਕਹਯੋ ਕਹੂੰ ਚੀਤ ਹ੍ਵੈ ਕੈ ਗਹਯੋ ਕਹੂੰ ਪਾਨੀ ਹ੍ਵੈਕੇ ਬਹਯੋ ਹੈ ।। ੪੬ਅੰਬਰ ਉਤਾਰੇ ਰਾਵਨਾਦਿਕ ਸੰਘਾਰੇ ਕਹੂੰ ਬਨ ਮੈ ਬਿਹਾਰੇ ਐਸੇ ਬੇਦਨ ਮੈ ਕਹਯੋ ਹੈ ।।

❖ਇਕੋ ਇਹ – ਅਕਾਸ, ਪਾਤਾਲ ਤੇ ਮ੍ਰਿਤੁ ਲੋਕ ਤਿਨਾਂ ਲੋਕਾਂ ਦਾ ਪ੍ਰਤੀਕ ਹੈ ।

☜ਚਰਨਾਂ ਤੇ ਢਹਿ ਪਿਆ ਸੀ । ਤੇ ਉਸ ਨੂੰ ਬਾਈਸਵਾਂ ਗੁਰੂ ਮੰਨਿਆ ਸੀ । ਇਹ ਹੈ ਪਵਿਤ੍ਰ ਇਸਤ੍ਰੀ ਦੀ ਇਕ ਉਦਾਹਰਣ

ਹੁਣ ਦੇਖੋ ਤੇ ਪੜੋ ਇਸ ੮੧ ਵੇ ਅਧਯਾ ਦੀ ਨਾਇਕਾ (ਦ੍ਰਿਗ ਧਨਯਾ) ਰਾਣੀ ਦੀ ਪਤੀ ਸੇਵਾ ਦਾ ਚਮਤਕਾਰ ਉਸਨੇ ਕਿਵੇਂ ਆਪਣੇ ਪਤੀ (ਸਿਰੋਮਨਿ) ਰਾਜੇ ਨੂੰ ਜੋਗੀ ਦੇ ਜਬਰਦਸਤ ਪੰਜੇ ਵਿਚੋ ਰਿਹਾਈ ਹਾਸਲ ਕੀਤੀ ਅਤੇ ਆਪ ਉਸ ਨੇ ਰਾਜੇ ਦੇ ਨਾਮ ਸ੍ਰਿਮਣ ਜਾਂ ਭਗਤੀ ਭਾਵ ਵਿਚ ਕੋਈ ਭੀ ਦਖਲ ਅੰਦਾਜ ਨਹੀਂ ਕੀਤੀ ਸਗੋਂ ਗੁਰ ਉਪਦੇਸ ਦੇ ਸੰਧਰਵ ਵਿਚ ਨਿਰੰਤਰ ਸਹਾਇਤਾ ਕਰਕੇ ਸ਼ਕਤੀ ਤੇ ਭਗਤੀ ਦੇ ਸੁਮੇਲ ਦਾ ਰਾਹ ਅਪਨਾਇਆ ।

ਇਸਦੇ ਵਿਚ ਕੋਈ ਸ਼ਕ ਨਹੀਂ ਕਿ ਜਿਸ ਪ੍ਰਕਰਣ ਵਿਚ ਬਿਬੇਕ ਬਿਮੋਚਨ ਇਕ ਇਕ ਵਿਚਾਰ ਆਦਿ ਗੁਰੂ ਗ੍ਰੰਥ ਸਾਹਿਬ ਦੇ ਸਮਕਾਲੀਨ ਤੁਲਨਾਤਮਕ ਬਰਾਬਰ ਭਿੜਦੇ ਹਨ । ਅਤੇ ਸ੍ਰੀ ਗੁਰੂ ਦਸਮ ਗ੍ਰੰਥ ਸਾਹਿਬ ਦੀ ਬਾਣੀ ਗਿਆਨ ਪ੍ਰਬੋਧ ਦਾ ਹੁੰਗਾਰਾ ਭਰਦੇ ਹਨ ਜੇਹੜੇ ਸ਼ਬਦ ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਦੇ ਵਿਰੋਧ ਤੇ ਖੰਡਨ ਕਰਦੇ ਏਕਾ ਵਾਦ ਦਾ ਉਪਦੇਸ਼ ਕਰਕੇ ਨਿੰਦਕਾ ਦੀ ਅਖਾਂ ਦਾ ਅੰਜਨ ਬਣਕੇ ਉਹਨਾ ਦੇ ਅੰਧਰਾਤੇ ਦਾ ਪੂਰਨ ਇਲਾਜ ਕਰਦੇ ਹਨ । ਭਾਵੇ ਜੋਗੀ ਨੇਵ ਰਾਜੇ ਨੂੰ ਸਹੀ ਸਤਿਨਾਮ ਦਾ ਹੀ ਉਪਦੇਸ ਕੀਤਾ ਹੈ। ਪ੍ਰੰਤੂ ਯੋਗੀ ਲੋਕ ਉਪਦੇਸ ਚਰਚਾ ਅਤੇ ਰਿਧੀਆਂ ਸਿਧੀਆਂ ਦੇ ਚੰਗੇ ਮਾਹਰ ਹੁੰਦੇ ਸਨ ਪਰ ਨਿਪੁੰਨ ਜੋਗ ਦੇ ਅਭਲਾਸੀ ਤਾਂ ਚੰਦ ਜੋਗੀ ਹੀ ਹੋਇ ਹਨ । ਬਹੁਤੇ ਤਾਂ ਹੀਰਾਂ ਲਈ ਹੀ ਕੰਨ ਪੜਾਕੇ ਰਾਂਝੇ ਜੋਗੀ ਕਹਾਉਦੇ ਹਨ ਜਿਹਾ ਕਿ ਤੁਸੀ ਕਈ ਚਰਿਤ੍ਰਾਂ ਵਿਚ ਪੜ ਬੈਠੇ ਹੋ ਕਈਆ ਪ੍ਰਕਰਣਾਂ ਵਿਚ ਅਗੇ ਪੜੋਗੇ । ਉਧਾਰਣ ਇਕ ਹੀ ਸਾਰੇ ਸੰਦਰਭ ਵਿਚ ਸਮਾਨ ਪ੍ਰਮਾਨ ਹੁੰਦੀ ਹੈ ਜੋਗੀਆਂ ਪਾਸ ਕਈ ਬੂਟੀਆਂ ਦੇ ਕੀਤੇ ਤਜਰਬੇ ਪ੍ਰਚਲਤਾਉਦੇ ਹਨ ਜਿਨਾਂ ਤੋਂ ਉਹ ਔਸਧੀ ਦਾ ਕੰਮ ਵੀ ਲੈਂਦੇ ਹਨ ਤੇ ਕਈ ਅਸਚਰਜ ਕੌਤਕ ਵੀ ਕਰ ਵਿਖਾਉਦੇ ਹਨ, ਜੋ ਇਕ ਜਾਦੂ ਮਈ ਕ੍ਰਿਸ਼ਮੇ ਤੋਂ ਮਤਾਸਰ ਹੋ ਕੇ ਅਸਲੀਅਤ ਤੋਂ ਅਨਜਾਣ ਭੋਲੀਆਂ ਭਾਲੀਆਂ ਰੂਹਾਂ ਇਹਨਾਂ ਦੇ ਵਿਛਾਇ ਇੰਦ੍ਰ ਜਾਲ ਵਿਚ ਫਸ ਜਾਂਦੀਆਂ ਹਨ। ਜਿਸ ਤੋਂ ਆਦਿ ਗੁਰਬਾਣੀ ਅਤੇ ਸ੍ਰੀ ਦਸਮੇਸ਼ ਬਾਣੀ ਨੇ ਭਲੀ ਭਾਂਤ ਜਾਣੂ ਕਰਾਇਆ ਹੈ ਇਸ ਨੂੰ ਗਹੁ ਨਾਲ ਨਾਂ ਪੜ੍ਹਨਾ ਸਾਡੀ ਬਦ ਕਿਸਮਤੀ ਜਾਂ ਅਗਿਆਨਤਾ ਹੈ । ਕਿਸੇ ਵੀ ਗੁਰੂ ਨੇ ਸਾਨੂੰ ਘਰ ਛੱਡਕੇ ਜੰਗਲਾਂ ਦੇ ਕੰਡੇ ਖੋਬੇ ਤੇ ਦੁਖ ਸਹਿਣ ਲਈ ਕਿਤੇ ਵੀ ਆਗਿਆ ਨਹੀ ਦਿਤੀ ।

੧- ਸਾਰੀਆਂ ਜੋਨੀਆਂ ਤੇ ਜੀਵਾਂ ਵਿਚ ਯੋਜਤ ਹੈ ਕੀ ਉਚ ਤੇ ਕੀ ਨੀਚ ਦੇ ਭੇਸ ਵਿਚ
੨- ਉਸ ਨੂੰ ਸਰਵ ਵਿਆਪੀ ਤੇ ਸਭ ਤੋਂ ਸਿਰੋਮਣੀ ਲਛਮੀ ਦਾ ਪਤੀ ਕਰਕੇ ਮਾ ਯਾ ਪਤੀ ਸਮਝੇ ।
੩- ਅਤੇ ਸਭ ਹੀ ਦਾ ਪਾਲਕ ਕਰ ਕੇ ਮੰਨੇ ।
੪- ਜੋ ਸ੍ਵ ਦਿਆਲੂ ਹੈ ਅਤੇ ਸਭ ਦੇ ਉਤੇ ਬਦਲ ਵਾਂਗ ਮੇਹਰ ਦੀ ਬਾਰਸ਼ ਕਰਦਾ ਹੈ ।
੫- ਸਭ ਦੇ ਹੀ ਉਤੇ ਕਿਰਪਾ ਕਰਨ ਵਾਲਾ ਕਿਰਪਾਲੂ ਹੈ ।।੫।।
੬- ਸਭ ਕਿਸੇ ਨੂੰ ਭਰਦਾ ਹੈ ਸਭ ਕਿਸੇ ਨੂੰ ਦਾਤਾਂ ਦਿੰਦਾ ਹੈ ।
੭- ਜੇਹੜਾ ਉਸ ਵੱਲੋਂ ਮੂੰਹ ਮੋੜਕੇ ਪਿਠ ਕਰ ਲੈਂਦਾ ਹੈ, ਉਹ ਜਾਣੋ ਕੀ ਆਪਣੀ ਮੌਤ ਮੰਗ ਕੇ ਲੈ ਰਿਹਾ ਹੈ ।।੬।।
੮- ਇਸ ਲਈ ਕੀਤੇ ਕਰਮਾਂ ਅਨੁਸਾਰ ਇਕਨਾਂ ਨੂੰ ਮੁਕਾ ਰਿਹਾ ਹੈ ਇਕਨਾਂ ਨੂੰ ਭਰ ਰਿਹਾ ਹੈ ।
੯- ਇਕਨਾਂ ਨੂੰ ਮਾਰ ਕੇ ਮੁਕਾ ਰਿਹਾ ਹੈ ਇਕਨਾਂ ਨੂੰ ਮੌਤ ਦੇ ਮੂਹੋ ਬਚਾ ਰਿਹਾ ਹੈ
੧੦- ਇਕਨਾਂ ਨੂੰ ਘਟਾ ਰਿਹਾ ਹੈ ਇਕਨਾਂ ਨੂੰ ਬਢਾ ਰਿਹਾ ਹੈ
੧੧- ਦੀਨਾਂ ਦਾ ਦਿਆਲੂ ਇਸ ਤਰਾਂ ਆਪਣੇ ਚਰਿਤ੍ਰ ਵਿਖਾ ਰਿਹਾ ਹੈ ।।੭।।
੧੨- ਜਿਸ ਦਾ ਰੂਪ ਤੇ ਰੇਖ ਕੁਛ ਵੀ ਨਹੀ ਹੈ ।
੧੩- ਭੇਖਾਂ ਤੇ ਰਹਿਤ ਸਭ ਦੇ ਹਿਰਦੇ ਵਿਚ ਵਸ ਰਿਹਾ ਹੈ।
੧੪- ਜਿਸ ਪਰ ਕ੍ਰਿਪਾ ਕਰਕੇ ਕੁਝ ਥੋੜਾ ਵੀ ਤੱਕ ਲਵੇ ।
੧੫- ਉਸ ਦੀ ਤਾਂ ਕੋਈ ਛਾਂ ਨੂੰ ਵੀ ਨਹੀ ਛੋਹ ਸਕਦਾ ।।੮।।
੧੬- ਜਿਸਨੇ ਜੱਛ ਭੁਜੰਗ ਤੇ ਅਕਾਸ ਬਣਾਇਆ ਹੈ ।
੧੭- ਦੇਵਤੇ ਅਤੇ ਦੈਂਤਾਂ ਰਚਕੇ ਉਹਨਾਂ ਵਿੱਚ ਵੈਰ ਭਾਵ ਪੈਦਾ ਕੀਤਾ ਹੈ ।
੧੮- ਪਾਣੀ ਤੇ ਧਰਤੀ ਰਚ ਕੇ ਪੰਜ ਤੱਤਾਂ ਦਾ ਪ੍ਰਕਾਸ਼ ਕੀਤਾ ਹੈ ।
੧੯- ਇਹ ਰਚਨਾ ਕਰਕੇ ਆਪ ਬੈਠ ਕੇ ਤਮਾਸ਼ਾ ਦੇਖ ਰਿਹਾ ਹੈ ।।੯।।
੨੦- ਸਾਰੇ ਜੀਵ ਜੰਤ ਥਾਪਕੇ ਕਈ ਰਾਹਾਂ ਤੇ ਚਲਾ ਦਿਤੇ ਨੇ ਤਾਂਕਿ
੨੧- ਆਪੋ ਵਿਚ ਝਗੜਕੇ ਮਰਕੇ ਪਚਦੇ ਰਹਿਣ ਮੈਨੂੰ ਕੋਈ ਤੱਕੇ ਹੀ ਨਾ ।।੧੦।।
੨੨- ਇਸ ਸਾਰੇ ਭੇਤ ਨੂੰ ਕੋਈ ਸਾਧੂ ਹੀ ਜਾਣ ਸਕਦਾ ਹੈ ।
੨੩- ਜਿਹੜਾ ਸਾਧ ਸਤਿਨਾਮ ਦੇ ਤੱਤ ਦਾ ਪਛਾਣੂ ਹੋਵੇ
੨੪- ਜਿਹੜਾਂ ਸਿੱਧ ਸਾਧਨਾ ਸਪੰਨ ਇਸ ਨੂੰ ਜਾਣ ਲਵੇ ।
੨੫- ਉਹ ਮੁੜ ਕੇ ਮਾਤਾ ਦੇ ਗ੍ਰਭ ਵਿਚ ਫੇਰ ਨਹੀਂ ਆਉਂਦਾ ਅਰਥਾਤ ਸਮੂਹਕ ਮੁਕਤੀ ਨੂੰ ਪ੍ਰਾਪਤ ਹੋ ਜਾਂਦਾ ਹੈ ।।੧੧।।
੨੬- ਜਿਸ ਵੇਲੇ ਜੋਗੀ ਨੇ ਇਸ ਤਰਾਂ ਕਿਹਾ ਤਾਂ ਰਾਜੇ ਨੇ ਮੁਸਕ੍ਰਾ ਕੇ ਗਲ ਕੀਤੀ ।
੨੭- ਅਤੇ ਬ੍ਰਹਮ ਵਿਚਾਰ ਬਾਰੇ ਗੱਲਾਂ ਕਰਨ ਲਗਾ ।।੧੨।।
੨੮- ਰਾਜੇ ਨੇ ਪੁਛਿਆ ਕਿ ਜੋਗੀ ਭੇਖ ਦਖਾਵੇ ਨੂੰ ਕਹਿੰਦੇ ਹਨ ਜਾਂ ਜੀਵ ਆਤਮਾ ਨੂੰ ?
੨੯- ਜਾ ਜੋਗੀ ਦੇਹ ਨੂੰ ਕਹਿੰਦੇ ਹਨ ਅਥਵਾ ਹਿਰਦੇ ਨੂੰ ?
੩੦- ਜੋਗੀ ਤਾਂ ਉਹ ਹੈ ਜੋ ਜੋਗ ਦੀ ਪਹਿਚਾਣ ਕਰੇ
੩੧- ਸਤਿਨਾਮ ਤੋ ਬਿਨਾਂ ਹੋਰ ਦੀ ਟੇਕ ਨਾ ਰੱਖੇ ।।੧੩।।
੩੨- ਜਗਤ ਨੂੰ ਦਿਖਾਵਾ ਤਾਂ ਕਰਦਾ ਰਿਹਾ ਹਿਰਦੇ ਵਿਚ ਜੋਗ ਨਾ ਉਪਜਿਆ
੩੩- ਉਹ ਤਾਂ ਇਸ ਜਗਤ ਦੇ ਸੁੱਖ ਤੋ ਵੀ ਗਿਆ ਤੇ ਆਪਣਾ ਜਨਮ ਵੀ ਵਿਰਥਾ ਕਰਕੇ ਚਲਾ ਗਿਆ ।।੧੪।।
੩੪- ਇਹ ਸੁਣਕੇ ਜੋਗੀ ਨੇ ਹੱਸਕੇ ਬਚਨ ਕਹੇ ।
੩੫- ਐ ਰਾਜਾ ਸੁਣ ਮੇਰੇ ਗਿਆਨ ਦੇ ਵਿਚਾਰ
੩੬- ਇਹ ਠੀਕ ਹੈ ਕਿ ਉਹ ਜੋਗੀ ਹੋ ਸਕਦਾ ਹੈ ਜੋ ਜੋਗ ਦੀ ਪਛਾਣ ਕਰੇ ।
੩੭- ਸਤਿਨਾਮ ਤੋਂ ਬਿਨਾਂ ਹੋਰ ਨੂੰ ਨਾ ਸਮਝੇ (ਜਾਣੇ) ।।੧੫।।
੩੮- ਜਦੋ ਆਤਮਾ ਚਾਹੁੰਦੀ ਹੈ ਕਿ ਮੈ ਇਕ ਤੋਂ ਅਨੇਕ ਰੂਪ ਦਿਸਾਂ
੩੯- ਉਸ ਵੇਲੇ ਅਨੇਕ ਭਾਂਤਿ ਤੇ ਜਗਤ ਵਿਚ ਪਸਾਰਾ ਕਰ ਲੈਂਦੀ ਹੈ । ਫੇਰ ਅੰਤ ਵਿਚ ਉਸ ਪਸਾਰੇ ਨੂੰ ਆਪਣੇ ਵਿਚ ਲੀਨ ਕਰਕੇ ਫੇਰ ਇਕ ਦੀ ਇਕ ਹੀ ਰਹਿ ਜਾਂਦਾ ਹੈ ।।੧੬।।
੪੦- ਆਪ ਨਾ ਮਰਦੀ ਹੈ ਨਾ ਕਿਸੇ ਨੂੰ ਮਾਰਦੀ ਹੈ ।
੪੧- ਭੁਲੇ ਹੋਏ ਲੋਕ ਭਰਮ ਵਿਚ ਪਏ ਹੋਇ ਹਨ ।
੪੨- ਉਹ ਆਤਮਾ ਤਾ ਘਟ ਘਟ ਵਿਚ ਵਿਆਪਕ ਹੈ ਅਤੇ ਸਭ ਦੇ ਅੰਦਰ ਦੀਆਂ ਜਾਨਣ ਹਾਰ ਹੈ ।
੪੩- ਉਹ ਤਾਂ ਸਭਦਾ ਮਾਲਕ ਸਭ ਵਿਚ ਬਿਰਾਜ ਰਿਹਾ ਹੈ ।।੧੭।।
੪੪- ਕਿਤੇ ਘੋੜਾ ਹੋ ਗਿਆ ਕਿਤੇ ਹਾਥੀ ਹੋ ਗਿਆ ਕਿਤੇ ਪੰਛੀ ਰੂਪ ਧਾਰਨ ਕਰ ਲਿਆ ਕਿਤੇ ਕੋਈ ਫਲ ਕਿਤੇ ਕੋਈ ਫੁੱਲ ਹੋ ਕੇ ਦਿਸ ਰਿਹਾ ਹੈ
੪੫- ਕਿਤੇ ਅਗਨ ਹੋ ਕੇ ਸੜ ਰਿਹਾ ਹੈ ਕਿਤੇ ਵਾਯੂ ਰੂਪ ਕਹਿਆ ਜਾਂਦਾ ਹੈ ਕਿਤੇ ਥਿਰ ਹੋ ਕੇ ਟਿਕਿਆ ਹੈ ਕਿਤੇ ਪਾਣੀ ਹੋ ਕੇ ਤੁਰਿਆ ਹੋਇਆ ਹੈ
੪੬- ਕਿਤੇ ਦਰੋਪਤੀ ਦੇ ਬਸਤ੍ਰ ਉਤਾਰੇ ਜਾ ਰਹੇ ਹਨ ਕਿਤੇ ਰਾਵਣ ਆਦਿ ਦੈਂਤ ਮਾਰੇ ਜਾ ਰਹੇ ਹਨ ਕਿਤੇ ਬਣ (ਜੰਗਲ) ਵਿਚ ਫਿਰ ਰਿਹਾ ਹੈ ਐਸ ਤਰ੍ਹਾਂ ਬੇਦਾਂ ਵਿਚ ਕਹਿਆ ਜਾਂਦਾ ਹੈ ।

ੳ- ਰੇ ਮਨ ਐਸੋ ਕਰਿ ਸੰਨਿਆਸਾ ।। ਬਨ ਸੇ ਸਦਨ ਸਭੈ ਕਰਿ ਸਮਝਹੁ ਮਨ ਹੀ ਮਾਹਿ ਉਦਾਸਾ ।।੧।।ਰਹਾਉ।।
ਜਤ ਕੀ ਜਟਾ ਜੋਗ ਕੋ ਮੱਜਨ ਨੇਮ ਕੇ ਨਖਨ ਬਢਾਓ ।।
ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਓ ।।ਪੰ: ੭੦੯।।

ਅ- ਰੇਮਨ ਇਹ ਬਿਧਿ ਜੋਗੁ ਕਮਾਓ ।।
ਸਿੰਙੀ ਸਾਚ ਅਕਪਟ ਕੰਠ ਲਾ ਧਿਆਨ ਬਿਭੂਤ ਚੜਾਓ ।। ਪੰ:੭੧੦।।

ੲ- ਜੋਗੀ ਹੋਵਾ ਜਗਿ ਭਵਾ ਘਰਿ ਘਰਿ ਭੀਖਿਆ ਲੇਉ ।।
ਦਰਗਹਿ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ ।। ਪੰ:੧੦੧੯ ।ਮ:੩।।

ਸ- ਥਿਰ ਥਿਰ ਚਿਤ ਥਿਰ ਹਾਂ ।। ਬਨ ਗ੍ਰਹ ਸਮਸਰਿ ਹਾਂ ।।
ਅੰਤਰਿ ਏਕ ਪਿਰ ਹਾਂ ।। ਬਾਹਰਿ ਅਨੇਕ ਧਰਿ ਹਾਂ ।
ਰਾਜਨ ਜੋਗੁ ਕਹਿ ਹਾਂ ।। ਕਹੁ ਨਾਨਕ ਲੋਗ ਅਲੋਗੀ ਰੀ ਸਖੀ ।।
ਪੰ:੪੦੯।ਮ:੪।।

੧ਪੁਰਖੁ ਹ੍ਵੈ ਆਪੁ ਕਹੂੰ ਇਸਤ੍ਰਿਨ ਕੋ ਰੂਪ ਧਰਯੋ ਮੂਰਖਨ ਭੇਦ ਤਾ ਕੋ ਨੈਕਹੂੰ ਨ ਲਹਯੋ ਹੈ ।।੧੯।।ਚੌਪਈ।। ੨ਕਵਨ ਮਰੈ ਕਾ ਕੌ ਕੋਊ ਮਾਰੈ ।। ੩ਭੂਲਾ ਲੋਕ ਭਰਮ ਬੀਚਾਰੈ ।। ੪ਯਹ ਨ ਮਰਤ ਮਾਰਤ ਹੈ ਨਾਹੀ ।। ੫ਯੌਂ ਰਾਜਾ ਸਮਝਹੁ ਮਨ ਮਾਹੀ।। ੧੯ ।। ਦੋਹਰਾ ।। ੬ਬਿਨਾ ਨਾਮ ਤਾ ਕੇ ਜਪੇ ਬਾਲ ਬ੍ਰਿਧ ਕੋਊ ਹੋਇ ।। ੭ਰਾਵ ਰੰਕ ਰਾਜਾ ਸਭੈ ਜਿਯਤ ਨ ਰਹਸੀ ਕੋਇ ।। ੨੦ ।। ਚੌਪਈ ।। ੮ਸੱਤਿਨਾਮੁ ਜੋ ਜਿਯ ਲਖਿ ਪਾਵੈ ।। ੯ਤਾ ਕੇ ਕਾਲ ਨਿਕਟ ਨਹਿ ਆਵੈ ।। ੧੦ਬਿਨਾ ਨਾਮ ਤਾ ਕੇ ਜੋ ਰਹਿ ਹੈ ।। ੧੧ਬਨ ਗਿਰ ਪੁਰ ਮੰਦਿਰ ਸਭ ਢਹਿ ਹੈ ।।੨੧।।ਦੋਹਰਾ।। ੧੨ਚਕਿਯਾ ਕੈਸੇ ਪਟ ਬਨੇ ਗਗਨ ਭੂਮਿ ਪੁਨਿ ਦੋਇ ।। ✱੧੩ਦੁਹੂੰ ਪੁਰਨ ਮੈ ਆਇਕੈ ਸਾਬਿਤ ਗਯਾ ਨ ਕੋਇ ।।੨੨।।ਚੌਪਈ।। ੧੫ਸੱਤਿਨਾਮੁ ਜੋ ਪੁਰਖ ਪਛਾਨੈ ।। ੧੪ਸੱਤਿ ਨਾਮੁ ਲੈ ਬਚਨ ਪ੍ਰਮਾਨੈ ।। ੧੬ਸੱਤਿਨਾਮੁ ਮਾਰਗ ਲੈ ਚਲਹੀ ।। ੧੭ਤਾ ਕੌ ਕਾਲ ਨ ਕਬਹੂੰ ਦਲਹੀ ।।੨੩।।ਦੋਹਰਾ।। ੧੮ਐਸੇ ਬਚਨਨ ਸੁਨਤ ਹੀ ਰਾਜਾ ਭਯੋ ਉਦਾਸੁ ।। ੧੯ਭੂਮਿ ਦਰਬੁ ਘਰ ਰਾਜ ਤੇਂ ਚਿਤ ਮੈਂ ਭਯੋ ਨਿਰਾਸੁ ।।੨੪।। ੨੦ਜਬ ਰਾਨੀ ਐਸੇ ਸੁਨਯੋ ਦੁਖਤ ਭਈ ਮਨ ਮਾਹਿ ।। ◆੨੧ਦੇਸ ਦਰਬੁ ਗ੍ਰਿਹ ਛਾਡਿਕੈ ਜਾਤ ਲਖਿਯੋ ਨਰ ਨਾਹ ।। ੨੫ ।। ੨੨ਤਬ ਰਾਨੀ ਅਤਿ ਦੁਖਿਤ ਹ੍ਵੈ ਮੰਤ੍ਰੀ ਲਯੋ ਬੁਲਾਇ ।। ੨੩ਕਯੋਂਹੂੰ ਨ੍ਰਿਪ ਗ੍ਰਿਹ ਰਾਖਿਯੈ ਕੀਜੈ ਕਛੂ ਉਪਾਇ ।। ੨੬ ।। ਚੌਪਈ ।। ੨੪ਤਬ ਮੰਤ੍ਰੀ ਇਮਿ ਬਚਨ ਉਚਾਰੋ ।। ੨੫ਸੁਨ ਰਾਨੀ ਤੈਂ ਮੰਤ੍ਰ ਹਮਾਰੋ ।। ੨੬ਐਸੋ ਜਤਨ ਆਜੁ ਹਮ ਕਰਿ ਹੈ ।। ੨੭ਨ੍ਰਿਪ ਗ੍ਰਿਹ ਰਾਖਿ ਜੋਗਿਯਹਿ ਮਰਿ ਹੈ ।।੨੭।। ੨੮ਰਾਨੀ ਜੋ ਹੌ ਕਹੌ ਸੁ ਕਰਿਯਹੁ ।। ੨੯ਰਾਜਾ ਜੂ ਤੇ ਨੈਕ ਨ ਡਰਿਯਹੁ ।। ੩੦ਯਾ ਜਗਿਯਾ ਕਹੱ ਧਾਮ ਬੁਲੈਯਹੁ ।। ੩੧ਲੌਨ ਡਾਰਿ ਭੂਅ ਮਾਂਝ ਗਡੈਯਹੁ ।।੨੮।।ਦੋਹਰਾ।। ੩੨ਤਬ ਰਾਨੀ ਤਯੋ ਹੀ ਕਿਯੋ ਜੁਗਿਯਹਿ ਲਯੋ ਬੁਲਾਇ ।। ੩੩ਲੌਨ ਡਾਰਿ ਭੂਅ ਖੋਦਿਕੈ ਗਹਿ ਤਿਹ ਦਯੋ ਦਬਾਇ ।।੨੯।। ਚੌਪਈ ।। ੩੪ਜਾਇ ਨ੍ਰਿਪਤਿ ਪ੍ਰਤਿ ਬਚਨ ਉਚਾਰੇ ।। ੩੫ਜੁਗਿਯਾ ਮਾਟੀ ਲਈ ਤਿਹਾਰੇ ।। ੩੬ਮਰਤੀ ਬਾਰ ਬਚਨ ਯੌ ਕਰਯੋ ।। ੩੭ਸੋ ਮੈ ਦ੍ਰਿੜ੍ਹ ਕਰਿ ਜਿਯ ਮਹਿ ਗਹਯੋ ।।੩੦।। ੩੮ਮੋਰੀ ਕਹੀ ਭੂਪ ਸੌ ਕਹਿਯਹੁ ।। ੩੯ਤੁਮ ਬੈਠੇ ਗ੍ਰਿਹ ਹੀ ਮੈ ਰਹਿਯਹੁ ।। ੪੦ਇਨ ਰਾਨਿਨ ਕੌ ਤਾਪੁ ਨ ਦੀਜਹੁ ।। ਰਾਜਿ ਜੋਗ ਦੋਨੋ ਹੀ ਕੀਜਹੁ ।।੩੧।। ੪੨ਪੁਨਿ ਮੋਸੋ ਇਕ ਬਚਨ ਉਚਾਰੋ ।। ੪੩ਜੋ ਨ੍ਰਿਪ ਕਹਯੋ ਨ ਕਰੈ ਤਿਹਾਰੋ ।। ੪੪ਤਬ ਪਾਛੇ ਯਹ ਬਚਨ ਉਚਰਿਯਹੁ ।। ੪੫ਰਾਜਾ ਜੂ ਕੇ ਤਪ ਕਹ ਹਰਿਯਹੁ ।।੩੨।। ਜੋ ਤਿਨ ਕਹੀ ਸੁ ਪਾਛੇ ਕਹਿ ਹੌਂ ।। ੪੬ਤੁਮਰੇ ਸਕਲ ਭਰਮ ਕੌਂ ਦਹਿ ਹੌਂ।।

✱ਦੋਇ ਪੁਰ ਚਕੀ ਜੋੜਿ ਕੈ ਪੀਸਣ ਆਇ ਬਹਿਠ ।।ਮ:੧।।
ਅ– ਦੋਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰ ਅੰਧਾਰੋ ।। ਪੰ:੫੯੦।ਮ:੧– ਸੋਚੋ ਇਥੇ ਪਾਤਸ਼ਾਹੀ ੧ ਪਾਤਸ਼ਾਹੀ ੧੦ ਦੇ ਵਿਚਾਰਾਂ ਵਿਚ ਕੀ ਅੰਤਰ ਹੈ ? ਇਸ ਪ੍ਰਕਰਣ ਦੇ ਬਿਬੇਕ ਤੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਉਪਦੇਸ ਵਿਚ ਭਾਵਾਕ ਨਿਰੰਕੁ ਭੇਦ ਦੱਸੋ !

◆ਜਦੋ ਦੇਸ਼ ਦਾ ਰਾਜ ਤੇ ਘਰ ਘਾਟ ਤਯਾਗਕੇ ਰਾਜੇ ਨੂੰ ਜੋਗੀ ਦਾ ਮਤ ਕਬੂਲ ਦੇ ਰਾਣੀ ਨੇ ਤਕਿਆ ਉਹ ਸਤਵੰਤੀ ਨਾਰੀ ਇਸ ਕੌਤਕ ਨੂੰ ਸਹਿਨ ਨਾ ਕਰ ਸਕੀ ਅਤੇ ਰਾਜੇ ਨੂੰ ਹਰ ਚੰਦ ਬੇਨਤੀਆਂ ਕੀਤੀਆਂ ਕਿ ਸਚ ਧਰਮ ਇਨਸਾਫ ਦਾ ਰਾਜ ਕਰਨਾ ਹੀ ਅਸਲ ਜੋਗ ਹੈ । ਸੁਬਾਹ ਸ਼ਾਮ ਸਤਿਨਾਮ ਦਾ ਜਾਪ ਕਰਨਾਂ ਤੇ ਪ੍ਰਮ ਪਿਤਾ ਦੀ ਯਾਦ ਤੇ ਉਸ ਦਾ ਸ਼ੁਕਰਾਨਾ ਕਰਨਾ ਮਹਾਂਜੋਗ ਹੈ । ਰਾਜ ਦੇ ਨਾਲ ਜੋਗ ਦਾ ਸੰਦ੍ਰਵ ਨਿਰੰਤਰ ਜਾਰੀ ਰਖਣਾ ਰਾਜ ਜੋਗ ਦੋਵੇ ਇਕ ਦੂਜੇ ਦੇ ਸਹਾਯਕ ਸਕੇ ਭਰਾ ਹਨ. ਜੋਗ ਵਿਸਾਰ ਕੇ ਰਾਜ ਕਰਨਾ ਨਰਕਾਂ ਦਾ ਲਖਾਯਕ ਹੈ ਰਾਜ ਤੋਂ ਬਿਨਾ ਜੋਗ ਤੇ ਧਰਮ ਦੋਵੇ ਸੰਤਾਪ ਗ੍ਰਹਿਸ ਹੋ ਜਾਂਦੇ ਹਨ ਦੇਖੋ ਸ੍ਰੀ ਆਨੰਦ ਪੁਰ ਸਾਹਿਬ ਦੀ ੧੭੫੬ ਦੀ ਵੈਸਾਖੀ ਦੀ ਸਾਖੀ – ਲੇਖਕ ਵੈਦ ਗੁਰਬਚਨ ਸਿੰਘ ਵੈਦ ਪੰਨਾ ੨੬ ਤੇ ਅੰਮ੍ਰਿਤ ਛਕਣ ਦਾ ਨੈਤਿਕ ਲਾਭ–ਦੇ ਸਿਰਲੇਖ ਹੇਠ ਲਿਖਦੇ ਹਨ ਕਿ ਰਿਗ ਵੇਦ ਪੜ੍ਹਨ ਤੋਂ ਪਤਾ ਲਗਦਾ ਹੈ ਈਸਾ ਤੋਂ ਢਾਈ ਤਿੰਨ ਹਜਾਰ ਸਾਲ ਪਹਿਲਾਂ ਭਾਰਤੀਆਂ ਦੀ ਬੜੀ ਚੜ੍ਹਦੀ ਕਲਾ ਸੀ, ਪਰ ਬੁਧ ਦੇ ਨਿਰਾਸ਼ਾ ਵਾਦੀ ਜੀਵਨ ਦੇ ਅਰੰਭ ਸਮੇਂ ਅਤੇ ਇਸਦੇ ਨਿਵਿਰਤੀ ਮਾਰਗ ਨੂੰ ਅਪਨਾਉਣ ਨਾਲ ਮਾਨਸਿਕ ਬਿਰਤੀਆਂ ਨੀਵੀਆਂ ਹੋ ਗਈਆਂ ਸਨ । ਜਿਸ ਦੇ ਕਾਰਨ ਲੋਕਾਂ ਦੇ ਮਨ ਵਿਚ ਬੀਮਾਰੀ ਬੁਢੇਪਾ ਅਤੇ ਮੌਤ ਦਾ ਭੈ ਛਾ ਗਿਆ ਸੀ, ਅਸ਼ੋਕ, ਗੋਪੀ ਚੰਦ, ਭਰਥਰੀ ਵਰਗੇ ਭਾਰਤ ਦੇ ਸੂਰਬੀਰ ਨੌ ਨਿਹਾਲ ਰਾਜੇ ਰਾਜ ਭਾਗ ਛੱਡ ਕੇ ਨਿਵਿਰਤੀ ਮਾਰਗ ਅਪਨਾ ਕੇ ਸਵੈਮਾਨ, ਤਿਆਗ ਕੇ ਭਿਖਸ਼ੂ ਮੰਗ ਖਾਣੇ ਮੌਤ ਦਾ ਭੈ ਮੰਨਕੇ ਆਪਣਾ ਸਰਦਾਰੀ ਵੇਸ ਛੱਡ ਕੇ 'ਖਫਣੀਆਂ' ਗਲ ਪਾ ਕੇ ਜੰਗਲ ਅਤੇ ਹਿਮਾਲਾ ਦੀਆਂ ਚੋਟੀਆਂ ਮੱਲਕੇ ਬੈਠ ਗਏ, ਮਹਿਲ ਤਿਆਗ ਕੇ ਝੁੱਗੀਆਂ ਵਿਚ ਨਿਰਾਸਾ ਭਰਿਆ ਜੀਵਨ ਬਤੀਤ ਕਰਨ ਲੱਗ ਪਏ । ਮੁਰਦੇ ਹਾਣੀਆਂ ਮੂੰਹਾਂ ਉਤੇ ਛਾ ਗਈਆਂ, ਹੱਥੀ ਕਾਸੇ ਫੜਕੇ ਦਰ ਦਰ ਟੁਕੜੇ ਮੰਗ ਕੇ ਖਾਣਾ ਧਰਮ ਬਣਾ ਲਿਆ ਵੈਰਾਗ ਸਤਕ ਪੜ ਪੜ ਕੇ ਨਿਰੇ 'ਮਖੱਟੂ' ਬਣ ਬੈਠੇ, ਸਾਨੂੰ ਕੀ ? ਕਹਿਕੇ ਸਾਹਮਣੇ ਅਬਲਾਵਾਂ ਦੀ ਪੱਤ ਲੁਟੀ ਦੀ ਦੇਖਕੇ ਅੱਖਾਂ ਮੀਟ ਬੈਠੇ ! ਇਸ ਨੂੰ ਯੋਗ ਧਿਆਨ ਅਤੇ ਸਬਦ ਸੁਰਤ ਦੀ ਇਕਾਗਰਤਾ ਕਹਿਕੇ ਵਕਤ ਟਾਲਦੇ ਰਹੇ, ਡਰਦੇ ਪਹਾੜਾਂ ਵਿਚ ਵੜ ਗਏ, ਇਸ ਨੂੰ ਇਕਾਂਤਵਾਸ ਆਖਣ ਲੱਗ ਪਏ । ਭੰਗ ਸੁਲਫਾ,☞

੧– ਕਿਤੇ ਆਪ ਹੀ ਪੁਰਖ ਹੋ ਰਿਹਾ ਹੈ ਕਿਤੇ ਇਸਤ੍ਰੀ ਦਾ ਰੂਪ ਧਾਰਨ ਕੀਤਾ ਹੋਇਆ ਹੈ – ਮੂਰਖ ਲੋਕਾਂ ਨੂੰ ਇਸ ਉਸ ਦੇ ਅਸਚਰਜ ਕੌਤਕ ਦਾ ਕਿਸੇ ਨੂੰ ਵੀ ਭੇਦ ਨਹੀ ਆਇਆ ।।੧੮।।

੨– ਕੌਣ ਮਰਦਾ ਹੈ ਕਿਸ ਨੂੰ ਕੋਈ ਮਾਰਦਾ ਹੈ ?

੩– ਲੋਕ ਭੁੱਲ ਕੇ ਇਸ ਭਰਮ ਵਿਚ ਪਏ ਹੋਏ ਹਨ ।

੪– ਨਾਂ ਇਹ ਆਪ ਮਰਦਾ ਹੈ ਅਤੇ ਨਾਂ ਹੀ ਮਾਰਦਾ ਹੈ ।

੫– ਇਸ ਲਈ ਐ ਰਾਜਾ ਇਸ ਗੱਲ ਨੂੰ ਮਨ ਵਿਚ ਸਮਝ ਲੈ ।।੧੯।।

੬– ਭਾਂਵੇ ਕੋਈ ਬਾਲਕ ਹੈ ਭਾਂਵੇ ਬੁੱਢਾ ਹੈ ਉਸਦਾ ਨਾਮ ਜਪੇ ਬਿਨਾਂ

੭– ਭਾਂਵੇ ਕੋਈ ਰਾਜਾ ਹੈ ਭਾਵੇ ਫਕੀਰ ਹੈ ਕੋਈ ਵੀ ਜਿਉਂਦਾ ਨਹੀ ਰਹਿ ਸਕਦਾ ।।੨੦।।

੮– ਜੇਹੜਾ ਜੀਵ ਸਤਿਨਾਮ ਨੂੰ ਸਮਝ ਲਵੇ ।

੯– ਉਸ ਦੇ ਨਾਲ ਨੇੜੇ ਨਹੀ ਆਉਂਦਾ ।

੧੦– ਜਿਹੜਾ ਉਸ ਦੇ ਨਾਮ ਤੋਂ ਬਿਨਾ ਰਹਿੰਦਾ ਹੈ

੧੧– ਭਾਂਵੇ ਬਣ ਵਿਚ ਹੈ ਭਾਂਵੇ ਕਿਸੇ ਪਹਾੜ ਤੇ ਭਾਂਵੇ ਪਿੰਡ ਅਥਵਾ ਸ਼ਹਿਰ ਵਿਚ ਹੈ ਭਾਂਵੇ ਕਿਸੇ ਮਕਾਨ ਵਿਚ ਹੈ ਉਹ ਸਭ ਨੂੰ ਢਾਹ ਦਿੰਦਾ ਹੈ ।।੨੧।।

੧੨– ਇਹ ਜੋ ਚੱਕੀ ਜਿਹੇ ਦੋ ਪੁੜ ਬਣੇ ਹੋਇ ਨੇ ਇਕ ਅਸਮਾਨ ਤੇ ਦੂਜੇ ਧਰਤੀ

੧੩– ਇਹਨਾ ਦੋਹਾਂ ਪੁੜਾਂ ਵਿਚ ਆ ਕੇ ਕੋਈ ਵੀ ਬਚਕੇ ਨਹੀਂ ਗਿਆ ।।੨੨।।

੧੪– ਜਿਹੜਾ ਪੁਰਸ਼ ਸਤਿਨਾਮ ਨੂੰ ਸਮਝ ਲਵੇ

੧੫– ਅਤੇ ਸਤਿਨਾਮ ਗੁਰੂ ਤੋਂ ਲੈ ਕੇ ਇਸ ਬਚਨ ਨੂੰ ਮੰਨ ਲਵੇ

੧੬– ਅਤੇ ਸਤਿਨਾਮ ਲੈ ਕੇ ਉਸ ਦੇ ਰਾਹ ਤੇ ਚਲਦਾ ਹੈ

੧੭– ਉਸ ਨੂੰ ਕਾਲ ਕਦੇ ਵੀ ਪੀਸਦਾ ਨਹੀ ।।੨੩।।

੧੮– ਇਹੋ ਜਿਹੇ ਬਚਨਾਂ ਸੁਣ ਕੇ ਰਾਜਾ ਜਗਤ ਵੱਲੋਂ ਉਦਾਸ ਹੋ ਗਿਆ

੧੯– ਧਰਤੀ ਧਨ ਘਰ, ਰਾਜ ਵੱਲੋਂ ਚਿਤ ਵਿਚ ਨਿਰਾਸਤਾ ਆ ਗਈ।।੨੪।।

੨੦– ਜਦੋਂ ਰਾਣੀ ਨੇ ਇਸ ਬ੍ਰਿਤਾਂਤ ਨੂੰ ਸੁਣਿਆ ਉਹ ਆਪਣੇ ਮਨ ਵਿਚ ਦੁਖੀ ਹੋਈ।

੨੧– ਜਦੋਂ ਉਸ ਨੇ ਰਜੇ ਨੂੰ ਦੇਸ ਦਾ ਰਾਜ ਤੇ ਧਨ ਅਤੇ ਘਰਬਾਰ ਛੱਡ ਕੇ ਜਾਂਦਾ ਵੇਖਿਆ ।।੨੫।।

੨੨– ਉਸ ਵੇਲੇ ਰਾਣੀ ਨੇ ਦਿਲ ਵਿਚ ਇਸ ਰਾਜੇ ਦੇ ਤਿਆਗ ਦੇ ਦੁਖ ਤੋਂ ਦੁਖੀ ਹੋ ਕੇ ਵਜ਼ੀਰ ਬੁਲਾ ਲਏ ਅਤੇ ਉਹਨਾਂ ਨਾਲ

੨੩– ਵਿਚਾਰ ਕੀਤੀ ਕਿ ਕੋਈ ਉਪਾਇ ਕਰੋ ਜਿਸ ਤੇ ਰਾਜਾ ਘਰ ਛੱਡਕੇ ਬਾਹਰ ਨਾਂ ਜਾਵੇ ।।੨੬।।

੨੪– ਤਾਂ ਵਜ਼ੀਰ ਨੇ ਐਓ ਕਿਹਾ

੨੫– ਐ ਰਾਣੀ ਤੂੰ ਸਾਡੀ ਗਲ ਸੁਣ ਲੈ

੨੬– ਇਸ ਪ੍ਰਕਾਰ ਦਾ ਜਤਨ ਅੱਜ ਅਸੀ ਕਰਦੇ ਹਾਂ

੨੭– ਰਜੇ ਨੂੰ ਘਰ ਰੱਖਣ ਲਈ ਜੋਗੀ ਨੂੰ ਮਾਰ ਦਿੰਦੇ ਹਾਂ ।।੨੭।।

੨੮– ਰਾਣੀ ਨੇ ਕਿਹਾ ਜੋ ਮੈ ਕਹਿੰਦੀ ਹਾਂ ਤੁਸੀ ਓਹ ਕੁਝ ਕਰੋ

੨੯– ਰਜੇ ਦਾ ਕੋਈ ਡਰ ਤੇ ਨਾ ਰੱਖੋ ।

੩੦– ਉਸ ਜੋਗੀ ਨੂੰ ਘਰ ਬੁਲਾ ਲਉ ।

੩੧– ਨਮਕ ਪਾ ਕੇ ਟੋਆ ਪੁਟਕੇ ਧਰਤੀ ਵਿਚ ਦੱਬ ਦਿਓ ।।੨੮।।

੩੨– ਫੇਰ ਰਾਣੀ ਨੇ ਉਸੇ ਤਰਾਂ ਕੀਤਾ ਜੋਗੀ ਨੂੰ ਬੁਲਾ ਲਿਆ ।

੩੩– ਧਰਤੀ ਵਿਚ ਟੋਆ ਪੁੱਟ ਕੇ ਨਮਕ ਪਾ ਕੇ ਫੜਕੇ ਉਸ ਟੋਏ ਵਿਚ ਸੁਟ ਕੇ ਦਬਾ ਦਿਤਾ।।੨੯।।

੩੪– ਜਾਕੇ ਰਾਜੇ ਨੂੰ ਕਹਿ ਦਿਤਾ ।

੩੫– ਕਿ ਆਪਦੇ ਜੋਗੀ ਦੀ ਤਾਂ ਮੌਤ ਹੋ ਗਈ ਜਿਸ ਨੇ ਧਰਤੀ ਜਾ ਮੱਲੀ ਹੈ ।

੩੬– ਮਰਨ ਵੇਲੇ ਇਹ ਬਚਨ ਕਹਿ ਗਿਆ ਹੈ ।

੩੭– ਜਿਹੜੇ ਮੈ ਨਿਸਚੇ ਕਰਕੇ ਦਿਲ ਵਿਚ ਰਖੇ ਹਨ ਬਚਨ ਜੋਗੀ ਦੇ ।।੩੦।।

੩੮– ਉਸ (ਜੋਗੀ) ਕਿਹਾ ਸੀ ਕਿ ਮੇਰੇ ਕਰੇ ਬਚਨ ਰਾਜੇ ਨੂੰ ਦੱਸ ਦੇਣੇ ।

੩੯– ਕਿ ਆਪ ਘਰ ਵਿਚ ਹੀ ਬੈਠੇ ਰਹਿਣ ਜੰਗਲ ਵਿਚ ਨਾ ਜਾਣ ।

੪੦– ਬਾਹਰ ਜਾ ਕੇ ਰਾਣੀਆਂ ਨੂੰ ਦੁਖੀ ਨਾ ਕਰਨ ।

੪੧– ਘਰ ਵਿਚ ਰਹਿਕੇ ਰਾਜ ਵੀ ਜੋਗ ਵੀ ਦੋਨਾਂ ਦਾ ਹੀ ਅਨੰਦ ਲੈਣ ।।੩੧।।

੪੨– ਫੇਰ ਮੈਨੂੰ ਇਕ ਹੋਰ ਗੱਲ ਕਹੀ ਸੀ ।

੪੩– ਉਹ–ਇਹ ਸੀ ਕਿ ਰਾਜਾ ਤੇਰੀ ਗੱਲ ਨਾ ਮੰਨੇ

੪੪– ਤਾਂ ਫੇਰ ਪਿਛੋਂ ਇਹ ਗੱਲ ਕਹਿ ਦੇਣੀ ।

੪੫– ਪਹਿਲਾ ਰਾਜਾ ਜੀ ਨੂੰ ਤਪ ਕਰਨ ਲਈ ਜਾਣ ਤੋਂ ਹਟਾ ਦੇਣਾ ।।੩੨।।

੪੬– ਜੇਹੜੀ ਗੱਲ ਉਹਨਾਂ ਨੇ ਕਹੀ ਹੈ ਉਹ ਫੇਰ ਪਿਛੋਂ ਕਹਾਂਗੀ

੪੭– ਜਿਸ ਨਾਲ ਤੁਹਾਡੇ ਮਨ ਤੇ ਪਏ ਸਾਰੇ ਭਰਮ ਦੂਰ ਕਰ ਦੇਵਾਂਗੀ

☞ ਸਰਾਬ, ਅੱਕ, ਧਤੂਰੇ ਪੀ ਕੇ ਰਹਿੰਦੀ ਮਤਿ ਮਾਰ ਲਈ, ਆਪਣੇ ਇਸ਼ਟ ਦੇਵਾਂ ਨੂੰ ਭੀ ਭੰਗ, ਸੁਲਫਾ, ਸ਼ਰਾਬ, ਅੱਕ, ਧਤੂਰਾ ਪੀਂਦਾ ਦਿਖਾਣ ਲੱਗ ਪਏ । ਇਥੇ ਹੀ ਮਤ ਮਾਰਨ ਲਈ ਬੱਸ ਨਹੀਂ ਕੀਤੀ, ਸੰਖਿਆ ਖਾਣ ਲਗ ਗਏ ਆਪ ਨੂੰ ਸਪ ਲੜਾਣ ਲੱਗ ਪਏ, ਇਹ ਕੁਝ ਕਰਨ ਵਾਲੇ ਆਪਣੇ ਆਪ ਨੂੰ ਸੰਤ ਮਹਾਂ ਪੁਰਸ਼, ਸਿੱਧ, ਸਾਧ, ਰਿਸ਼ੀ, ਮਹਾਂ ਰਿਸ਼ੀ, ਮੁਨੀ, ਮਹਾਂ ਮੁਨੀ ਸਦਵਾਉਣ ਲੱਗ ਗਏ । ਸਰੀਰ ਉਤੇ ਸੁਆਹ ਮਲਕੇ ਅਵਧੂਤ ਕਹਾਉਣ ਲਗ ਗਏ, ਸਿਰ ਸੁਆਹ ਪਾਕੇ ਕੇਸਾਂ ਦੀ ਸੁੰਦ੍ਰਤਾ ਗੁਆਕੇ ਜਟਾਂ ਬਣਾ ਕੇ ਜਟਾਂਧਾਰੀ ਕਹਾਉਣ ਲਗ ਗਏ । ਨੀਤੀ ਸ਼ਾਸਤਰ ਨੂੰ ਛੱਡਕੇ ਕਠਨ ਯੋਗ ਸ਼ਾਸਤ੍ਰ ਦਾ ਨਿਰਾਸ਼ਾ ਵੇਦ ਦਾ ਭਰਿਆ ਗਿਆਨ ਪੜ੍ਹਨ ਪੜ੍ਹਾਣ ਲਗ ਗਏ । ਚੌਰਾਸੀ ਆਸਨਾ ਨੂੰ ਆਤਮ ਸ਼ੁਧੀ ਦਾ ਸਾਧਨ ਦਸ ਕੇ ਬਿਖਮ ਆਸਨਾ ਨਾਲ ਸਰੀਰ ਖੀਣ ਕਰਨ ਲਗ ਗਏ, ਮੂੰਹਾਂ ਉਤੇ ਪੱਟੀਆਂ ਬਨ ਕੇ ਨੰਗੇ ਪੈਰੀ ਫਿਰਨ ਲਗ ਪਏ । ਆਪਣੇ ਆਪ ਨੂੰ ਸਰਦਾਰ ਰਾਜਾ ਪਾਤਸ਼ਾਹ ਨਾ ਸਮਝਕੇ ਮੰਗਤੇ, ਜ਼ਲੀਲ, ਨੀਵੀਂ ਬਿਰਤੀ ਵਾਲੇ ਟੁਕੜ ਬੋਚ ਸਰਬ ਸਾਧਾਰਨ ਵਿਚਾਰ ਅਤੇ ਗਿਆਨ ਹੀਨ ਪੁਰਸ਼ਾਂ ਦੇ ਪੂਜਸ ਬਣ ਗਏ । ਐਸੇ ਲੋਕਾਂ ਨੂੰ ਲੋਕ ਸੰਤ ਸਾਧ ਰਿਸ਼ੀ ਮੁਨੀ ਮਹਾਤਮਾ ਮਹਾਪੁਰਖ ਕਹਿਕੇ ਪੂਜਣ ਲਗ ਗਏ । ਕ੍ਰਿਤੀਆਂ ਗ੍ਰਿਸਤੀਆਂ ਕਿਰਸਾਨਾਂ, ਮਜ਼ਦੂਰਾਂ ਕਾਮਿਆ ਧਾਮਿਆਂ ਨੂੰ ਨੀਵਾਂ ਸਿੱਧ ਕਰਨ ਲੱਗੇ ਗਏ । ਗ੍ਰਿਹਸਥ ਨੂੰ ਦੁਖਾਂ ਅੰਦੋਹ, ਕਲੇਸ਼ਾਂ, ਬਿਲਾਸਾਂ ਦਾ ਘਰ ਆਖ ਕੇ ਨਿੰਦਣ ਲਗ ਗਏ, ਜਿਸ ਦਾ ਨਤੀਜਾ ਭਾਰਤ ਦਾ ਨੈਤਕ ਅਤੇ ਧਾਰਮਿਕ ਪਤਨ ਹੋ ਗਿਆ । ਜਿਸ ਦੇ ਕਾਰਨ ਗਭਰੂ ਕਿਰਤ ਤਲਵਾਰ ਛੱਡ ਕੇ ਸਰਦਾਰੀ, ਸਵੈਮਾਨ ਵੱਡਿਆਂ ਦਾ "ਵੀਰ ਵੇਸ" ਲਾਹ ਕੇ ਉਪ੍ਰੋਕਤ ਮਾਰਗ ਦੇ ਪਾਧੀ ਬਣ ਗਏ ਜਿਸ ਨੂੰ ਦੇਖ ਕੇ ਪੱਛਮ ਵਾਲਿਆਂ ਨੇ ਭਾਰਤ ਉਤੇ ਹਮਲਾ ਕਰਕੇ ਅਤੇ ਹਰ ਪੱਖ ਤੋਂ ਕਮਜੋਰ ਕਰਕੇ, ਸਦੀਆਂ ਗੁਲਾਮ ਬਣਾਕੇ ਰੱਖੇ । ਜਿਸ ਪੱਖ ਦੀ ਪੂਰਤੀ ਲਈ (ਦ੍ਰਿਗ ਧੰਨਯਾ) ਰਾਣੀ ਸਮਾਜ ਲਈ ਸੁਧ ਪਵਿਤ੍ਰ ਨਾਇਕਾ ਦਾ ਪਾਟ ਅਦਾ ਕਰਦੀ ਹੈ । ਇਸ ਪ੍ਰਕਰਣ ਦੇ ਲੇਖ ਵਿਚ ਸ੍ਰੀ ਦਸ਼ਮੇਸ ਜੀ ਨੇ ਜੋਗ ਦੇ ਸਮੂਹਕ ਪੱਖ ਪੇਸ ਕਰਕੇ ਦੱਸ ਦਿਤਾ ਹੈ ਕਿ :– ਰੇ ਮਨ ਇਹ ਬਿਧਿ ਜੋਗ ਕਮਾਉ ।।

ਸਿੰਙੀ ਸਾਚ ਅਕਪਟੁ ਕੰਠਲਾ ਧਿਆਨ ਬਿਭੂਤ ਚੜਾਉ ।।੧।।ਰਹਾਉ।।

ਤਾਤੀ ਗਹੁ ਆਤਮ ਬਸਿ ਕਰਕੀ ਭਿੱਛਾ ਨਾਮ ਅਧਾਰੰ।

(ਅਗੇ)–ਆਤਮ ਉਪਦੇਸ ਭੇਸੁ ਸੰਜਮ ਕੋ ਜਾਪ ਸ ਅਜਪਾ ਜਾਪੈ ।।

ਸਦਾ ਰਹੈ ਕੰਚਨ ਸੀ ਕਾਯਾ ਕਾਲ ਨ ਕਬਹੂੰ ਬਯਾਪੈ ।।੩।।੨।।ਸ਼ਬਦ ਹਜਾਰੇ ਪਾ:੧੦।।

੧ਅਬ ਸੁਨਿ ਲੈ ਤੈਂ ਬਚਨ ਹਮਾਰੋ ।। ੨ਜਾਤੇ ਰਹਿ ਹੈਂ ਰਾਜ ਤਿਹਾਰੋ ।।੩੩।।
ਦੋਹਰਾ ।। ੩ਸੁਤ ਬਾਲਕ ਤਰੁਨੀ ਤ੍ਰਿਯਾ ਤੈਂ ਤਯਾਗਤ ਸਭ ਸਾਜ ।। ੪ਸਭ ਬਿਧਿ
ਕੀਯੋ ਕਸੂਤਿ ਗ੍ਰਿਹ ਕਯੋਂ ਕਰਿ ਰਹਸੀ ਰਾਜ ।। ੩੪ ।। ੫ਪੂਤ ਪਰੇ ਲੋਟਤ ਧਰਨਿ
ਤ੍ਰਿਯਾ ਪਰੀ ਬਿਲਲਾਇ ।। ੬ਬੰਧੁ ਭ੍ਰਿਤ ਰੋਦਨ ਕਰੈ ਰਾਜ ਬੰਸ ਤੇਂ ਜਾਇ ।।੩੫।।
ਚੌਪਈ ।। I੭ਚੇਲੇ ਸਭੈ ਅਨੰਦਿਤ ਭਏ ।। ੮ਦੁਰਬਲ ਹੁਤੇ ਪੁਸਟ ਹ੍ਵੈ ਗਏ ।। ੯ਨਾਥ
ਨ੍ਰਿਪਹਿ ਜੋਗੀ ਕਰਿ ਲਯੈਹੈ ।। ੧੦ਦ੍ਵਾਰ ਦ੍ਵਾਰ ਕੇ ਟੂਕ ਮੰਗੈ ਹੈ ।।੩੬।। ਦੋਹਰਾ ।।
੧੧ਨ੍ਰਿਪ ਕਹੱ ਜੋਗੀ ਭੇਸ ਦੈ ਅਬਹੀ ਲਿਯੈ ਹੈ ਨਾਥ ।। ੧੨ਯੌਂ ਮੂਰਖ ਜਾਨੈ ਨਹੀ ਕਹਾਂ
ਭਈ ਤਿਹੱਸਾਥ ।।੩੭।। ੧੩ਸੁਤ ਬਾਲਕ ਤਰੁਨੀ ਤ੍ਰਿਯਾ ਕਯੋਂ ਨ੍ਰਿਪ ਛਾਡਤ
ਮੋਹਿ ।। ਚੇਰੀ ਸਭ ਰੋਦਨ ਕਰੈਂ ਦਯਾ ਨ ਉਪਜਤ ਤੋਹਿ ।।੩੮।। ੧੪ਸੁਨੁ ਰਾਨੀ
ਤੋਸੋਂ ਕਹੌਂ ਬ੍ਰਹਮ ਗਯਾਨ ਕੋ ਭੇਦ ।। ੧੬ਜੁ ਕਛੁ ਸਾਸਤ੍ਰ ਸਿੰਮ੍ਰਿਤ ਕਹਤ ਔਰ
ਉਚਾਰਤ ਬੇਦ ।।੩੯।। ਚੌਪਈ।। ੧੭ਸੁਤ ਹਿਤ ਕੈ ਮਾਤਾ ਦੁਲਰਾਵੈ ।। ਕਾਲ ਮੂੰਡ
ਪਰ ਦਾਂਤ ਬਜਾਵੈ ।। II੧੯ਵ੍ਹ ਨਿਤ ਲਖੈ ਪੂਤ ਬਢਿ ਜਾਵਤ ।। ੨੦ਲਹੈ ਨ ਮੂੜ ੧੯ਕਾਲ
ਨਿਜਕਾਵਤ ।।੪੦।। ਦੋਹਰਾ।। ੨੧ਕੋ ਮਾਤਾ ਬਨਿਤਾ ਸੁਤਾ ਪਾਂਚ ਤੱਤੁ ਕੀ ਦੇਹ ।।
੨੨ਦਿਵਸ ਚਾਰ ਕੋ ਪੇਖਨੋ ਅੰਤ ਖੇਹ ਕੀ ਖੇਹ ।।੪੧।। ਚੌਪਈ।। ੨੩ਪ੍ਰਾਨੀ ਜਨਮ
ਪ੍ਰਥਮ ਜਬ ਆਵੈ ।। ੨੪ਬਾਲਾਪਨ ਮੈ ਜਨਮੁ ਗਵਾਵੈ । ੨੫ਤਰੁਨਾਪਨ ਬਿਖਿਯਨ
ਕੇ ਕੀਨੋ ।। ੨੬ਕਬਹੂੰ ਨ ਬ੍ਰਹਮ ਤਤੁ ਕੋ ਚੀਨੋ ।। ੪੨ ।। ਦੋਹਰਾ ।। ੨੭ਬਿਰਧ ਭਏ
ਤਨੁ ਕਾਂਪਈ ਨਾਮੁ ਨ ਜਪਿਯੋ ਜਾਇ ।। ੨੮ਬਿਨਾ ਭਜਨ ਭਗਵਾਨ ਕੇ ਪਾਪ ਗ੍ਰਿਹਤ
ਤਨ ਆਇ ।।੪੩।। ੨੯ਮਿਰਤ ਲੋਕ ਮੈ ਆਇਕੈ ਬਾਲ ਬ੍ਰਿਧ ਕੋਊ ਹੋਇ ।।
੩੦ਊਚ ਨੀਚ ਰਾਜਾ ਪ੍ਰਜਾ ਜਿਯਤ ਨ ਰਹਸੀ ਕੋਇ ।।੪੪।। ੩੧ਰਾਨੀ ਐਸੇ ਬਚਨ
ਸੁਨਿ ਭੂਮਿ ਪਰੀ ਮੁਰਛਾਇ ।। ੩੨ਪੋਸਤਿਯਾ ਕੀ ਨੀਂਦ ਜਯੋਂ ਸੋਇ ਨ ਸੋਯੋ ਜਾਇ
।।੪੫।। ੩੩ਜੋ ਉਪਜਯੋ ਸੋ ਬਿਨਸਿ ਹੈ ਜਗ ਰਹਿਬੋ ਦਿਨ ਚਾਰਿ ।।੩੪ਸੁਤ ਬਨਿਤਾ
ਦਾਸੀ ਕਹਾ ਦੇਖਹੁ ਤੱਤੁ ਬੀਚਾਰਿ ।।੪੬।। ਛੰਦ।। ੩੫ਪਤਿ ਪੂਤਨ ਤੇ ਰਹੈ
ਬਿਜੈ ਪੂਤਨ ਤੇ ਪੈਯੈ ।। ੩੬ਦਿਰਬੁ ਕਪੂਤਨ ਜਾਇ ਰਾਜ ਸਪੂਤਨ ਬਹੁਰੈਯੈ ।। ੩੭ਪਿੰਡ
ਪੁੱਤ੍ਰ ਹੀ ਦੇਹਿ ਪ੍ਰੀਤ ਪੂਤੋ ਉਪਜਾਵਹਿ ।। ੩੮ਬਹੁਤ ਦਿਨਨ ਕੋ ਬੈਰ ਗਯੋ ਪੂਤੈ ਬਹੁਰਾਵਹਿ ।।
੩੯ਜੋ ਪੂਤਨ ਕੋ ਛਾਡਿ ਨ੍ਰਿਪਤਿ ਤਪਸਯਾ ਕੋ ਜਾਵੈ ।। ੪੦ਪਰੈ ਨਰਕ ਸੋ ਜਾਇ
ਅਧਿਕ ਤਨ ਮੈ ਦੁਖ ਪਾਵੈ ।।੪੭।। ੪੧ਨ ਕੋ ਹਮਾਰੋ ਪੂਤ ਨ ਕੋ ਹਮਰੀ ਕੋਈ ਨਾਰੀ ।।
੪੨ਨ ਕੋ ਹਮਾਰੋ ਪਿਤਾ ਨ ਕੋ ਹਮਰੀ ਮਹਤਾਰੀ ।। ੪੩ਨ ਕੋ ਹਮਾਰੀ ਭੈਨ ਨ ਕੋ ਹਮਰੋ

I ਰੰਗ ਨਾਥ ਜੋਗੀ ਦੇ ਚੇਲੇ ਢੁੱਲਕੇ ਭਟੂਰੇ ਹੋ ਗਏ ਨੇ ਕਿਉਂਕਿ ਉਹਨਾਂ ਨੂੰ ਆਸ ਹੈ ਕਿ ਸਾਡੇ ਗੁਰੂ ਨੇ ਇਕ ਰਾਜੇ ਨੂੰ ਜੋਗੀ ਬਨਾਉਣ ਵਿਚ ਸਫਲਤਾ ਹਾਸਲ ਕਰ ਲਈ ਹੈ ਹੁਣ ਧਨ ਪਦਾਰਥਾਂ ਨਾਲ ਸਾਡੇ ਭੰਡਾਰੇ ਭਰਪੂਰ ਹੋ ਜਾਣਗੇ ।

II ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾਕ ਨ ਜਾਨੈਜਿ ਦਿਨ ਦਿਨ ਅਗਧ ਘਟਤੁ ਹੈ।। ਕਬੀਰ ਜੀ ਉਪ੍ਰੋਕਤ ਬਾਨੀ ਸਾਰੀ ਦੀ ਸਾਰੀ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਤ੍ਰਜਮਾਨੀ ਕਰਦੀ ਹੈ ਜੈਸਾ ਕਿ :–

ਉ– ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮ ਰਾਉ ਹਸੈ ।।

ਅ– ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਿਆ ।।
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ।।੧।।ਪੰ:੯੨।

ੲ– ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ।।੩।।

ਸ– ਬਾਲ ਬਿਨੋਦ ਬਿਦਿ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ।।
ਰਸੁ ਮਿਸੁ ਮੇਧੁ ਅੰਮ੍ਰਿਤ ਬਿਖ ਚਾਖੀ ਤਉ ਪੰਚ ਪ੍ਰਗਟ ਸੰਤਾਪੈ ।।
ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ।।
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲ ਬਾਂਧਿਆ।।੩।।
ਤਰੁਣ ਤੇਜੁਪਰਤ੍ਰਿਅ ਮੁਖ ਜੋਹਹਿ ਸਰੁ ਅਪਸਰੁ ਨ ਪਛਾਣਿਆ।।
ਸੰਤ ਸੰਪਤਿ ਦੇਖਿ ਇਹੁ ਮਨ ਗਰਬਿਆ ਰਾਮੁ ਰਿਦੈ ਤੇ ਖੋਇਆ।।
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ
।।੩।।ਪੰ:੯੩।।

ਸਿਰਫ ਇਤਨਾ ਹੀ ਫਰਕ ਹੈ ਸ੍ਰੀ ਦਸਮੇਸ ਜੀ ਮੂਤ੍ਰ ਧਾਮ ਕਹਿੰਦੇ ਹਨ ਤੇ ਬੇਣੀ ਜੀ ਭਗ ਮੁਖ ਉਚਾਰਦੇ ਹਨ – ਮੂਤ੍ਰ ਧਾਮ ਤੇ ਭਗ ਵਿਚ ਅੰਤਰਾ ਕਾਹਦਾ ? ਪਾਠਕ ਜਨ ਨਿਰਨਾ ਕਾ ਲੈਣ । ਇਸ ਲਈ ਆਦਿ ਬਾਣੀ ਅਤੇ ਦਸਮ ਬਾਣੀ ਸਮਾਨ ਹੈ । ਸਾਨੂੰ ਆਦਿ [illegible] ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਪਰ ਪੂਰਨ ਸ਼ਰਧਾ ਰੱਖ ਕੇ ਜੀਵਨ ਕਰਨਾ ਚਾਹੀਦਾ ਹੈ ।

੧– ਹੁਣ ਤੂੰ ਪਹਿਲੇ ਮੇਰੀ ਗਲ ਸੁਣ ਲੈ ।

੨– ਜਿਸ ਨਾਲ ਤੁਹਾਡਾ ਰਾਜ ਬਣਿਆ ਰਹੇਗਾ ।।੩੩।।

੩– ਪੁੱਤ੍ਰ ਬੱਚੇ ਜਵਾਨ ਤੇ ਇਸਤ੍ਰੀ ਨੂੰ ਸਾਰੇ ਸਾਜ ਸਮਾਨ ਤਿਯਾਗ ਦਿਤੇ

੪– ਜੋ ਹਰ ਤਰ੍ਹਾਂ ਤੋਂ ਕਸੂਤਾ ਕੰਮ ਹੈ ਤੇ ਇਸ ਘਰ ਵਿਚ ਰਾਜ ਕਿਵੇਂ ਰਹੇਗਾ ?

੫– ਪੁੱਤ੍ਰ ਪਏ ਧਰਤੀ ਤੇ ਲਿਟ ਰਹੇ ਹਨ ਅਤੇ ਇਸਤ੍ਰੀ ਬਿਲਕ ਰਹੀ ਹੈ–

੬– ਭਾਈ ਬੰਧੂ ਨੌਕਰ ਰੋ ਰਹੇ ਹਨ ਅਤੇ ਰਾਜ ਬੰਸ ਵਿਚੋ ਖਤਮ ਹੋ ਜਾਇਗਾ–ਇਹ ਜਾਣਕੇ ।

੭– ਉਸ ਜੋਗੀ ਦੇ ਚੇਲੇ ਤੁਹਾਡੀ ਮਾਇਆ ਨੂੰ ਪਾਕੇ ਸਾਰੇ ਅਨੰਦ ਮਾਣ ਰਹੇ ਹਨ

੮– ਜਿਹੜੇ ਅਗੇ ਲਿੱਸੇ ਪਤਲੇ ਸਨ ਉਸ ਮੋਟੇ ਤੇ ਤਕੜੇ ਹੋ ਗਏ ਹਨ

੯– ਉਹਨਾਂ ਨੂੰ ਖੁਸ਼ੀ ਹੈ ਕਿ ਨਾਥ ਨੇ ਰਾਜੇ ਨੂੰ ਜੋਗੀ ਬਣਾ ਲਿਆ ਹੈ

੧੦– ਜਿਹੜਾ ਹੁਣ ਘਰ ਘਰ ਤੋਂ ਟੁਕੜੇ ਮੰਗਦਾ ਫਿਰੇਗਾ ।।੩੬।।

੧੧– ਰਾਜੇ ਨੂੰ ਜੋਗ ਦਾ ਭੇਸ (ਬਾਣਾ) ਦੇ ਕੇ ਨਾਥ ਨੇ ਬਹਿਕਾ ਲਿਆ ਹੈ ।

੧੨– ਇਹ–ਉਹ ਮੂਰਖ ਨਹੀ ਸਮਝਦੇ ਕਿ ਇਸਦੇ ਨਾਲ ਕੀ ਗੁਜਰੇਗੀ ।।੩੭।।

੧੩– ਪੁਤ੍ਰ ਬੱਚੇ ਇਸਤ੍ਰੀ ਜੁਆਨੀ ਨੂੰ ਰਾਜਾ ਕਿਵੇਂ ਇਹਨਾਂ ਦਾ ਮੋਹ ਛੱਡ ਦੇਵੇਗਾ ?

੧੪– ਸੇਵਕਨਾ ਸਭ ਰੋ ਰਹੀਆਂ ਹਨ ਕਿਆ ਰਾਜਾ ਤੇਰੇ ਦਿਲ ਵਿਚ ਇਹਨਾਂ ਤੇ ਤਰਸ ਨਹੀ ਉਪਜਦਾ ।।੩੮।।

੧੫– ਰਾਜਾ ਬੋਲਿਆ ਕਿ ਐ ਰਾਣੀ ਸੁਣ ਮੈ ਤੈਨੂੰ ਬ੍ਰਹਮ ਗਿਆਨ ਦੇ ਵਿਚਾਰ ਭੇਦ ਭਾਵ ਦੱਸਦਾ ਹਾਂ ।

੧੬– ਜੋ ਕੁਝ ਸਿਮ੍ਰਿਤੀਆਂ ਸਾਸ਼ਤਰਾਂ ਤੇ ਵੇਦ ਕਹਿੰਦੇ ਹਨ ।।੩੯।।

੧੭– ਪੁਤ੍ਰ ਨਾਲ ਮੋਹ ਕਰਕੇ ਮਾਂ ਲੋਰੀਆਂ ਦੇਂਦੀ ਹੈ।

੧੮– ਉਧਰ ਕਾਲ ਖੜਾ ਦੰਦ ਕੱਢ ਕੇ ਹੱਸ ਰਿਹਾ ਹੈ ।

੧੯– ਮਾਂ ਸੋਚਦੀ ਹੈ ਕਿ ਪੁਤ੍ਰ ਵੱਡਾ ਹੋ ਰਿਹਾ ਹੈ ।

੨੦– ਉਹ ਨਹੀਂ ਜਾਣਦੀ ਕਿ ਕਾਲ ਨੇ ਅਪਣਾ ਕਾਬੂ ਕਰ ਲੈਣਾ ਹੈ ।।੪੦।।

੨੧– ਕੌਣ ਕਿਸੇ ਦੀ ਮਾਤਾ ਹੈ ਕੌਣ ਕਿਸੇ ਦੀ ਇਸਤ੍ਰੀ ਹੈ ਜਾਂ ਪੁੱਤਰ ਇਹ ਤਾਂ ਪੰਜਾਂ ਤੱਤਾਂ ਦੀ ਦੇਹ ਹੈ ।

੨੨– ਜੇ ਚਾਰ ਦਿਨ ਨੂੰ ਦੇਖੋਗੇ ਅੰਤ ਮਿੱਟੀ ਦੀ ਮਿੱਟੀ ਹੀ ਹੈ ।।੪੧।।

੨੩– ਜਿਸ ਵੇਲੇ ਪਹਿਲੇ ਪ੍ਰਾਨੀ ਜਨਮ ਵਿਚ ਆਉਂਦਾ ਹੈ

੨੪– ਤਾਂ ਬਚਪਨ ਵਿਚ ਜਨਮ ਗਵਾ ਦਿੰਦਾ ਹੈ

੨੫– ਜਵਾਨੀ ਵਿਸ਼ੇ ਵਿਕਾਰਾਂ ਵਿਚ ਲੱਗਾ ਰਿਹਾ

੨੬– ਕਦੀ ਬ੍ਰਹਮ ਗਿਆਨ ਨੂੰ ਨਾ ਸਮਝਿਆ ।।੪੨।। ਇਹ ਰਾਜਾ ਰਾਣੀ ਨੂੰ ਗਿਆਨ ਕਰ ਰਿਹਾ ਹੈ ।

੨੭– ਬੁਢਾ ਹੋ ਗਿਆ, ਸਰੀਰ ਕੰਬਣ ਲਗ ਗਿਆ, ਫੇਰ ਨਾਮ ਜਪਿਆ ਹੀ ਨਹੀ ਜਾਂਦਾ

੨੮– ਭਗਵਾਨ ਦੇ ਭਜਨ ਨਾ ਕਰਨ ਕਰਕੇ ਪਾਪ ਆ ਗ੍ਰਸੱਦੇ ਹਨ ਇਸ ਸਰੀਰ ਨੂੰ ।।੪੩।।

੨੯– ਇਸ ਮ੍ਰਿਤ ਲੋਕ ਵਿਚ ਆ ਕੇ ਭਾਵੇਂ ਛੋਟਾ ਵੱਡਾ ਕੋਈ ਵੀ ਹੋਵੇ ।

੩੦– ਭਾਂਵੇ ਕੋਈ ਉਚੀ ਕੁਲ ਦਾ ਹੈ ਭਾਵੇ ਨੀਵੀਂ ਭਾਂਵੇ ਹੈ ਰਾਜਾ ਭਾਂਵੇ ਹੈ ਪ੍ਰਜਾ। ਪਰ ਜਿਉਂਦਾ ਕੋਈ ਵੀ ਨਹੀਂ ਰਹਿ ਸਕਦਾ ।।੪੪।।

੩੧– ਰਾਣੀ ਰਾਜੇ ਦੇ ਵੈਰਾਗ ਮਈ ਬਚਨ ਸੁਣਕੇ ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਈ

੩੨– ਜਿਵੇਂ ਕੋਈ ਪੋਸਤ ਪੀ ਕੇ ਡਿੱਗਿਆ ਪਿਆ ਹੁੰਦਾ ਹੈ – ਉਸਨੂੰ ਨਾ ਤਾਂ ਨੀਂਦ੍ਰ ਆਉਂਦੀ ਹੈ ਨਾਂ ਉਠੱ ਸਕਦਾ ਹੈ ।।੪੫।।

੩੩– ਜਗਤ ਵਿਚ ਜੋ ਵੀ ਉਪਜਿਆ ਹੈ ਉਸ ਨੇ ਵਿਨਸ ਜਾਣਾ ਹੈ ਜਗਤ ਵਿਚ ਤਾਂ ਚਾਰੇ ਦਿਨ ਹੀ ਰਹਿਣ ਲਈ ਹਨ ।

੩੪– ਪੁੱਤ੍ਰ–ਇਸਤ੍ਰੀ ਦਾਸੀਆਂ ਕਿਥੇ ਹਨ ਦੇਖੋ ਇਸ ਤੱਤ ਦੀ ਵਿਚਾਰ ਕਰਕੇ ? ।।੪੬।।

੩੫– ਰਾਣੀ ਕਹਿੰਦੀ ਹੈ ਕਿ ਪੁਤ੍ਰਾਂ ਕਰਕੇ ਹੀ ਇਜਤ ਹਾਸਲ ਹੁੰਦੀ ਹੈ ਅਤੇ ਪੁਤ੍ਰਾਂ ਨਾਲ ਹੀ ਦੁਸ਼ਮਨ ਤੇ ਜਿੱਤ ਹਾਸਲ ਕੀਤੀ ਜਾਂਦੀ ਹੈ

੩੬– ਕਪੁਤ੍ਰਾਂ ਕਰਕੇ ਧਨ ਚਲਾ ਜਾਂਦਾ ਹੈ ਤੇ ਰਾਜ ਸੁਪੁਤ੍ਰ ਹੀ ਸਾਂਭਦੇ ਹਨ ।

੩੭– ਮੋਇਆਂ ਦੇ ਪਿੰਡ ਪੁਤ੍ਰ ਹੀ ਭਰਾਉਂਦੇ ਹਨ ਅਤੇ ਪਿਆਰ ਵੀ ਪੁਤ੍ਰ ਹੀ ਦਿੰਦੇ ਤੇ ਲੈਂਦੇ ਭਾਵ ਪੈਦਾ ਕਰਦੇ ਹਨ ।

੩੮– ਪੁਰਾਣੇ ਵੈਰਾਂ ਦੇ ਵੱਟੇ ਪੁਤ੍ਰ ਹੀ ਮੋੜਦੇ ਹਨ ।

੩੯– ਜੇਹੜਾ ਪੁਤ੍ਰਾਂ ਨੂੰ ਛੱਡਕੇ ਰਾਜਾ ਤਪ ਕਰਨ ਜਾਂਦਾ ਹੈ,

੪੦– ਉਹ ਨਰਕ ਵਿਚ ਜਾ ਪੈਂਦਾ ਹੈ ਅਤੇ ਬਹੁਤ ਦੁਖ ਪਾਉਂਦਾ ਹੈ ।।੪੭।।

੪੧– ਰਾਜੇ ਨੇ ਉਤ੍ਰ ਦਿਤਾ ਕਿ ਕੋਈ ਸਾਡਾ ਪੁਤ੍ਰ ਹੈ ਨਾ ਕੋਈ ਨਾਰੀ ਹੈ ।

੪੨– ਨਾਂ ਕੋਈ ਸਾਡਾ ਪਿਤਾ ਹੈ ਨਾ ਕੋਈ ਸਾਡੀ ਮਾਤਾ ਹੀ ਹੈ ।

੪੩– ♦ਨਾਂ ਕੋਈ ਸਾਡੀ ਭੈਣ ਹੈ ਨਾ ਕੋਈ ਸਾਡਾ ਭਾਈ ਹੀ ਹੈ ।

♦ ਆਦਿ ਬਾਣੀ ਅਤੇ ਦਸਮ ਬਾਣੀ ਦੋਹਾਂ ਦਾ ਆਸਾ ਇਕ ਹੀ ਹੈ ਤੇ ਏਕਸ ਦੇ ਅਧਾਰਤ ਹੈ ਜਦੋਂ ਇਸਤ੍ਰੀ ਪੁਤ੍ਰ ਮਾਤਾ ਪਿਤਾ ਲਈ ਅਗਿਆਨ ਵਸ ਹੋਕੇ ਇਹ ਜੀਵ ਦੂਜਿਆਂ ਨੂੰ ਦੁਖ ਦੇ ਕੇ ਬਿਵਰਜਤ ਕੰਮ ਕਰਕੇ ਖਟੀ ਕਰਦਾ ਹੈ ਤਾਂ ਉਸ ਦਾ ਇਵਜਾਨਾ ਇਸ ਜੀਵ ਨੂੰ ਇਕੱਲੇ ਨੂੰ ਦੇਣਾ ਪਏਗਾ ਉਥੇ ਕਿਸੇ ਨੇ ਇਸ ਦਾ ਸਬੰਧੀ ਜਾਂ ਹਿੱਸੇਦਾਰ ਨਹੀਂ ਹੋਣਾ ।। ਪਰ ਜੇ ਅਸੂਲ ਨਾਲ ਮੁਰਗਾਈ ਵਾਂਗ ਤੈਰਦਾ ਹੋਇਆ ਸਮੁੰਦਰ ਦੀ ਸੈਰ ਕਰੇ ਤਾਂ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਜੀ ਨੇ ਸਪਸ਼ਟ ਕਿਹਾ ਸੀ – ਔਰਤ ਇਮਾਨ ਹੈ, ਦੌਲਤ ਗੁਜਾਰਨ ਹੈ, ਪੁਤ੍ਰ ਨਿਸ਼ਾਨ ਹੈ। ਇਸ ਲਈ ਇਸ ਪ੍ਰਕਰਣ ਵਿਚ ਜਿਥੈ ਜੋਗ ਤੇ ਰੋਸ਼ਨੀ ਪਾਈ । ਉਥੇ ਨਾਲ ਰਾਜ ਜੋਗ ਦਾ ਵੀ ਪੱਖ ਪੇਸ਼ ਕੀਤਾ ਹੈ ਨਾਲ ਰਾਜੇ ਦੀ ਜਿਮੇਵਾਰੀ ਤੇ ਮਹਤਵ ਤੇ ਵੀ ਪ੍ਰਦਾ ਦੂਰ ਕੀਤਾ ਤੇ ਧਰਮ ਦਾ ਰਾਜ ਕਰਨ ਦਾ ਪਹਿਲੂ ਵੀ ਨੰਗਾ ਕੀਤਾ ਹੈ, ਨਾਲ ਪਤੀ ਬਰਤਾ ਧਰਮ ਦੀ ਮੂਰਤ ਦਾ ਕਰਤਵ ਵੀ ਦਰਸਾਇਆ ਹੈ ਕਿ ਕਿਵੇਂ ਦ੍ਰਿਘ ਧੰਨਜ ਰਾਣੀ ਨੇਂ ਆਪਣੇ ਪਤੀ ਨਾਲ ਇਕ ਸੁਜਾਨ ਵਜੀਰ ਵਾਂਗ ਰਾਜੇ ਨੂੰ ਬੁਰਾ ਵੀ ਨਹੀਂ ਕਿਹਾ ਪਰ ਪੂਰਨ ਸਿਆਣਪ ਦੇ ਨਾਲ ਉਸ ਦੀ ਸਹਾਇਕ ਹੋ ਕੇ ਰਾਜੇ ਨੂੰ ਜੰਗਲਾਂ ਦੇ ਦੁਖਾਂ ਤੋਂ ਵੀ ਬਚਾ ਲਿਆ ਤੇ ਧਰਮ ਦੇ ਨੇਕ ਰਾਹ ਤੇ ਵੀ ਲਾ ਲਿਆ – ਆਪਣੇ ਆਪ ਨੂੰ ਛੁਟੜ ਨਿਖਸਮੀ ਹੋਣ ਤੋਂ ਵੀ ਬਚਾ ਲਿਆ।

ਕੋਈ ਭਾਈ ।। ੧੮ਨ ਕੋ ਹਮਾਰੋ ਦੇਸ ਨ ਹੌ ਕਾਹੂ ਕੌ ਰਾਈ ।। ੨ਬ੍ਰਿਥਾ ਜਗਤ ਮੈ ਆਇ ✱ਜੋਗ ਬਿਨੁ ਜਨਮੁ ਗਵਾਯੋ ।। ੩ਤਜਯੋ ਰਾਜ ਅਰੁ ਪਾਟ ਯਹੈ ਜਿਯਰੇ ਮੁਹਿ ਭਾਯੋ ।। ੪੮ ।। ੪ਜਨਨਿ ਜਠਰ ਮਹਿ ਆਇ ਪੁਰਖ ਬਹੁਤੋ ਦੁਖੁ ਪਾਵਹਿ ।। ੫ਮੂਤ੍ਰ ਧਾਮ ਕੌ ਪਾਇ ਕਹਤ ਹਮ ਭੋਗ ਕਮਾਵਹਿ ।। ੬ਥੂਕ ਤ੍ਰਿਯਾ ਕੌ ਚਾਟਿ ਕਹਤ ਅਧਰਾਮ੍ਰਿਤ ਪਾਯੋ ।। ੭ਬ੍ਰਿਥਾ ਜਗਤ ਮੈ ਜਨਮੁ ਬਿਨਾ ਜਗਦੀਸ ਗਵਾਯੋ ।।੪੯।। ਰਾਨੀ ਬਾਚੁ ।। I੮ਰਿਖਿ ਯਾਹੀ ਤੇ ਭਏ ਨ੍ਰਿਪਤਿ ਯਾਹੀ ਉਪਜਾਏ ।। ੯ਬਯਾਸਾਦਿਕ ਸਭ ਚਤੁਰ ਇਹੀ ਮਾਰਗ ਹ੍ਵੈ ਆਏ ।। ੧੦ਪਰਸੇ ਯਾਕੇ ਬਿਨਾਂ ਕਹੋ ਜਗ ਮੈ ਕੋ ਆਯੋ ।। ੧੧ਪ੍ਰਥਮ ਐਤ ਭਵ ਪਾਇ ਬਹੁਰਿ ਪਰਮੇਸੁਰ ਪਾਯੋ ।।੫੦।। ਦੋਹਰਾ ।। ੧੨ਅਤਿ ਚਾਤੁਰਿ ਰਾਨੀ ਸੁਮਤਿ ਬਾਤੈਂ ਕਹੀ ਅਨੇਕ ।। ੧੩ਰੋਗੀ ਕੇ ਪਥ ਜਯੋਂ ਨ੍ਰਿਪਤਿ ਮਾਨਤ ਭਯੋ ਨ ਏਕ ।।੫੧।। ਰਾਜਾ ਬਾਚ ।। ਛੰਦ ।। ੧੪ਪੁਨਿ ਰਾਜੇ ਯੋਂ ਕਹੀ ਬਚਨ ਸੁਨ ਮੇਰੇ ਰਾਨੀ ।। ੧੫ਬ੍ਰਹਮ ਗਯਾਨ ਕੀ ਬਾਤ ਕਛੂ ਤੈਂ ਨੈਕੁ ਨ ਜਾਨੀ ।। ੧੬ਕਹਾ ਬਾਪੁਰੀ ਤ੍ਰਿਯਾ ਨੇਹ ਜਾ ਸੋ ਅਤਿ ਕਰਿ ਹੈ।। ੧੭ਮਹਾਂ ਪੂਤ੍ਰ ਕੇ ਧਾਮ ਬਿਹਸਿ ਆਗੇ ਤਿਹ ਧਰਿ ਹੈਂ।। ੫੨ ।। ਦੋਹਰਾ ।। ੧੮ਪੁਨਿ ਰਾਜੈ ਐਸੇ ਕਹਯੋ ਸੁਨ ਹੋ ਰਾਜ ਕੁਮਾਰਿ ।। ੧੯ਜੋ ਜੋਗੀ ਤੁਮ ਸ ਕਹਯੋ ਸੋ ਮੁਹਿ ਕਹੋ ਸੁਧਾਰਿ ।।੫੩।।ਚੌਪਈ।। ੨੦ਦੁਤਿਯ ਬਚਨ ਜੋਗੀ ਜੋ ਕਹਯੋ।। ੨੧ਸੋ ਮੈ ਹ੍ਰਿਦੈ ਬੀਚ ਦ੍ਰਿੜ ਗਹਯੋ ।। ੨੨ਜੋ ਤੁਮ ਕਹੋ ਸੁ ਬਚਨ ਬਖਾਨੋ ।। ੨੩ਤੁਮ ਜੋ ਸਾਚੁ ਜਾਨਿ ਜਿਯ ਮਾਨੋ ।। ੫੪ ।। ੨੪ਮੰਦਰ ਏਕ ਉਜਾਰ ਉਸਰਿਯਹੁ ।। ੨੫ਬੈਠੇ ਤਹਾਂ ਤਪੱਸਯਾ ਕਰਿਯਹੁ ।। ੨੬ਹੌ ਤਹ ਔਰ ਮੂਰਤਿ ਧਰ ਐਹੋ ।। ੨੭ਬ੍ਰਹਮ ਗਯਾਨ ਨ੍ਰਿਪ ਕੋ ਸਮੁਝੈਹੋਂ ।।੫੫।। ਦੋਹਰਾ ।। ੨੮ਬਾਨੀ ਤਹਾਂ ਅਕਾਸ ਕੀ ਹ੍ਵੈਹੈ ਤੁਮੈ ਬਨਾਇ ।। ੨੯ਤਬ ਤੁਮ ਸੱਤਿ ਪਛਾਨਿਯੋ ਜੋਗੀ ਪਹੁਚਯੋ ਆਇ ।।੫੬।। ਚੌਪਈ ।। ੩੦ਰਾਨੀ ਬਨ ਮੈ ਸਦਨ ਸਵਾਰਯੋ ।। ੩੧ਛਾਤ ਬੀਚ ਰੋਜਨ ਇਕ ਧਾਰਯੋ ।। ੩੨ਜਾ ਕੇ ਬਿਖੈ ਮਨੁਖ ਛਪਿ ਰਹੈ ।। ੩੩ਜੋ ਚਾਹੈ ਚਿਤ ਮੈ ਸੋ ਕਹੈ ।।੫੭।। ੩੪ਬੈਠੇ ਤਰੇ ਨਜਰਿ ਨਹਿ ਆਵੈ ।। ੩੫ਬਾਨੀ ਨਭਹੀ ਕੀ ਲਖਿ ਜਾਵੈ ।। ੩੬ਰਾਨੀ ਤਹਾਂ ਪੁਰਖੁ ਬੈਠਾਯੋ ।। ੩੭ਅਮਿਤ ਦਰਬੁ ਦੈ ਤਾਂਹਿ ਸਿਖਾਯੋ ।।੫੮।।ਦੋਹਰਾ।। ੩੮ਏਕ ਪੁਰਖੁ ਚਾਕਰ ਹੁਤੋ ਨਾਮ ਸਿੰਘ ਆਨੂਪ ।। ੩੯ਵਹਿ ਜੁਗਿਯਾ ਕੀ ਬੈਸ ਥੋ ਤਾ ਕੀ ਸਕਲ ਸਰੂਪ ।।੫੯।। ਚੌਪਈ ।। ੪੦ਤਾਸੋਂ ਕਹਯੋ ਨ੍ਰਿਪਹਿ ਸਮੁਝੈਯਹੁ ।। ੪੧ਤੁਮ ਜੋਗੀ ਆਪਹਿ ਠਹਿਰੈਯਹੁ ।। ੪੨ਕਯੋਂਹੂੰ ਨ੍ਰਿਪਹਿ ਮੋਰਿ ਘਰ ਲਯਾਵਹੁ ।। ੪੩ਜੋ ਕਛੁ ਮੁਖ ਮਾਂਗਹੁ ਸੋ ਪਾਵਹੁ ।।੬੦।।ਦੋਹਰਾ।। ਜਬ

I ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।।
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ।।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ।।ਪੰ:੪੭੩।।ਮ੧।।

✱ਰਾਜੇ ਤੇ ਜੋਗੀ ਦੇ ਉਪਦੇਸ਼ ਨਾਲ ਜੋਗ ਦਾ ਰੰਗ ਚੜ੍ਹ ਗਿਆ ਹੈ–ਉਹ ਗ੍ਰਿਹਸਤ ਦੇ ਤਯਾਗ ਦੀ ਗੱਲ ਕਰਦਾ ਹੈ ਜੋਗ ਨੂੰ ਤਰਜੀਹ ਦਿੰਦਾ ਹੈ ਪਰ ਰਾਣੀ ਰਾਜ ਦੀ ਗੱਲ ਕਰਦੀ ਹੈ, ਜਿਸ ਬਾਰੇ ਵੈਰਾਗੀ ਤਿਆਗੀ ਤੇ ਰਾਜ ਜੋਗੀ ਸ੍ਰੀ ਗੁਰੂ ਤੇਗ ਬਹਾਦਰ ਜੀ ਆਪਣੀ ਬਾਣੀ ਵਿਚ ਐਓ ਗੱਲ ਕਰਦੇ ਨੇਂ

ਹਰਿ ਕੇ ਨਾਮ ਬਿਨਾ ਦੁਖ ਪਾਵੈ ।।
ਭਗਤਿ ਬਿਨਾ ਸਹਸਾ ਨਹ ਚੂਕੈ ਗੁਰੁ ਇਹ ਭੇਦੁ ਬਤਾਵੈ ।।੧।।ਰਹਾਉ।।
ਕਹਾ ਭਇਓ ਤੀਰਥ ਬ੍ਰਤ ਕੀਏ ਰਾਮ ਸਰਨਿ ਨਹੀ ਆਵੈ ।।
ਜੋਗ ਜਗ ਨਿਹਫਲ ਤਿਹ ਮਾਨਉ ਜੋ ਪ੍ਰਭ ਜਸੁ ਬਿਸਰਾਵੈ।੧।।
ਮਾਨ ਮੋਹ ਦੋਨੋ ਕਉ ਪਰਹਰਿ, ਗੋਬਿੰਦ ਕੇ ਗੁਨ ਗਾਵੈ ।।
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ ।।ਪੰ:੬੩੧।।ਮ:੯।।

ਇਥੇ ਸ੍ਰੀ ਦਸਮੇਸ਼ ਜੀ ਵੱਲੋਂ ਮੁਦਈ ਰਾਜਾ ਤੇ ਮੁਦਾਇਲਾ ਰਾਣੀ ਦੋ ਫਰੀਕ ਖੜੇ ਕੀਤੇ ਹੋਇ ਹਨ । ਰਾਜਾ ਜੋਗ ਬਾਰੇ ਆਪਣੀ ਦਲੀਲ ਪੇਸ਼ ਕਰ ਰਿਹਾ ਹੈ, ਰਾਣੀ ਰਾਜ ਜੋਗ ਬਾਰੇ, ਗੁਰਦੇਵ ਆਪ ਵਕੀਲ ਬਣਕੇ ਦੋਹਾਂ ਵਲੋਂ ਦਲੀਲ ਨਾਲ 'ਜੋਗ' ਔਰ 'ਰਾਜ ਜੋਗ' ਤੇ ਬਹਿਸ ਕਰ ਰਹੇ ਹਨ ਤਾਂ ਕੇ ਪਾਠਕ ਉਸ ਨਤੀਜੇ ਤੇ ਪੁਜ ਜਾਣ ਜਿਸ ਤੇ ਪਹੁੰਚ ਜਾਣ ਨਾਲ ਸਹਸੇ ਦੀ ਹੋਂਦ ਬਾਕੀ ਹੀ ਨਾ ਰਹੇ ।। ਜੋਗੀ ਗਹ੍ਰਸਤ ਨੂੰ ਨਿੰਦਦੇ ਹਨ, ਰਾਜਾ ਗ੍ਰਹਸ ਤੋਂ ਉਲਟ ਦਲੀਲਾਂ ਦੇਂਦਾ ਹੈ ਰਾਣੀ ਗ੍ਰਹਿਸਥ ਵਿਚ ਰਹਿਕੇ ਆਪਣੇ ਸ੍ਵੈ ਕੰਮ ਨੂੰ ਇਮਾਨਦਾਰੀ ਨਾਲ ਕਰਕੇ ਫੇਰ ਨੀਯਤ ਸਾਫ ਨਾਲ ਭਜਨ ਭਗਵਾਨ ਕਰਨ ਲਈ ਦਲੀਲਾਂ ਦਿੰਦੀ ਹੈ । ਦਸਮੇਸ਼ ਜੀ ਇਸ ਅਮੋਲਕ ਬਹਿਸ ਦਾ ਤਤਸਾਰ ਨਿਚੋੜ ਵਿਖਾ ਰਹੇ ਹਨ ਅਤੇ ਗਹ੍ਰਸਥ ਧਰਮ ਦੀ ਪ੍ਰਧਾਨਤਾ ਦਾ ਨੁਸਖਾ ਛਕਣ ਲਈ ਬਖ਼ਸ਼ਿਸ਼ ਕਰ ਰਹੇ ਹਨ । ਇਸ ਪ੍ਰਕਰਣ ਵਿਚ ਉਹ ਵੀ ਨੁਸਖੇ ਦਿਤੇ ਹਨ ਜੋ ਲੋਗ ਭਗ ਨੂੰ ਪਾ ਕੇ ਇਸ ਤੇ ਲਟੂ ਹੋ ਕੇ ਆਪਣੇ ਧਰਮ ਕਰਮ ਸ਼ਰਮ ਤੋਂ ਹੱਥ ਧੋ ਕੇ ਵਿਸ਼ਈ ਹੀ ਹੋ ਜਾਂਦੇ ਹਨ ਹੋਰ ਉਹਨਾਂ ਨੂੰ ਕੁਝ ਸੁਝਦਾ ਨਹੀ । ਦੂਜੇ ਪਾਸੇ ਦੱਸਿਆ ਹੈ ਕਿ ਭਗ ਕੋਈ ਅਸਲੀਲ ਵਸਤੂ ਨਹੀਂ ਆਪਣੀ ਮਾਂ ਜਾਈ ਭੈਣ ਨੂੰ ਭਗਨੀ ਕਹਕੇ ਬੁਲਾਇਆ ਜਾਂਦਾ ਹੈ ਐਸਾ ਕੋਈ ਰਾਜਾ ਮਹਾਰਾਜਾ ਦੇਵੀ ਦੇਵਤਾ ਸੰਤ ਭਗਤ ਕੋਈ ਦਿਸਦਾ ਹੀ ਨਹੀਂ ਜੋ ਭਗ ਦੇ ਰਾਹ ਨਹੀਂ ਆਇਆ । ਪ੍ਰਹਲਾਦ ਆਦਿ ਨੇ ਭਗਤੀ ਪਿਛੋਂ ਤਾਂ ਹੀ ਕੀਤੀ ਹੈ ਜੇ ਪਹਿਲ ਭਗ ਦਾ ☞

੧- ਨਾ ਕੋਈ ਸਾਡਾ ਦੇਸ਼ ਹੈ ਨਾ ਅਸੀ ਕਿਸੇ ਦੇ ਰਾਜੇ ਹਾਂ

੨- ਬੇ ਅਰਥ ਹੀ ਜਗਤ ਵਿਚ ਆ ਕੇ ਜੋਗ ਤੋਂ ਬਿਨਾ ਜਨ ਗਵਾ ਲਿਆ ਹੈ

੩- ਇਸ ਰਾਜ ਭਾਗ ਨੂੰ ਤਯਾਗ ਦੇਵਾਂ ਇਹੀ ਜੀਅ ਵਿਚ ਆਇਆ ਹੈ ।।੪੮।।

੪- ਮਾਂ ਦੇ ਪੇਟ ਦੀ ਜਠਰਾ ਅਗਨਿ ਵਿਚ ਪੈ ਕੇ ਪੁਰਸ਼ ਬਹੁਤ ਦੁੱਖ ਪਾਉਂਦਾ ਹੈ ।

੫- ਮੂਤ੍ਰ ਵਾਲੀ ਥਾਂ ਨੂੰ ਪਾ ਕੇ ਕਹਿੰਦਾ ਹੈ ਕਿ ਮੈਂ ਭੋਗ ਕਮਾਇਆ ਹੈ

੬- ਥੁਕ ਇਸਤ੍ਰੀ ਦੇ ਮੂੰਹ ਨੂੰ ਚੱਟ ਕੇ ਕਹਿੰਦਾ ਹੈ ਕਿ ਮੈਂ ਅੰਮ੍ਰਿਤ ਪੀ ਲਿਆ ਹੈ ।

੭- ਇਹਨਾਂ ਭੋਗਾਂ ਬਿਲਾਸਾਂ ਵਿਚ ਖਚਿੱਤ ਹੋ ਕੇ ਬਿਨਾ ਜਗਦੀਸ਼ ਦੇ ਭਜਨ ਤੋਂ ਬੇਅਰਥ ਹੀ ਜਨਮ ਗਵਾ ਲੈਂਦਾ ਹੈ ।।੪੯।।

ਰਾਣੀ ਕਹਿੰਦੀ ਹੈ :-

੮- ਰਿਖੀ ਲੋਕ ਇਸੇ ਮੂਤ੍ਰ ਵਾਲੀ ਥਾਂ ਤੋਂ ਪੈਦਾ ਹੋਇ ਅਤੇ ਰਜੇ ਮਹਾਰਾਜੇ ਇਸੇ ਇਸਤ੍ਰੀ ਨੇ ਪੈਦਾ ਕੀਤੇ ।

੯- ਬੇਦ ਵਿਆਸ ਆਦਿਕ ਸਾਰੇ ਵਿਦਵਾਨ ਇਸੇ ਮੂਤ੍ਰ ਵਾਲੀ ਰਾਹ ਤੋਂ ਹੋ ਕੇ ਆਏ

੧੦- ਇਸ ਥਾਂ ਦੇ ਮੇਲ ਭਾਵ (ਭੋਗ) ਤੋਂ ਬਿਨਾਂ ਦੱਸੋ ਕੋਈ ਕਦੇ ਜਗਤ ਵਿਚ ਆਇਆ ਹੈ ?

੧੧- ਪਹਿਲਾਂ ਇਸ ਥਾਂ ਨੂੰ ਪਾਕੇ ਪਿਛੋ ਪ੍ਰੇਮਸਰ ਦੀ ਪ੍ਰਾਪਤੀ ਹੋਈ ।।੫੦।।

੧੨- ਅਤਿ ਵਿਦਵਾਨ ਸਿਆਣੀ ਰਾਣੀ ਨੇ ਗਿਆਨ ਦੀਆਂ ਅਨੇਕ ਉਧਾਰਨਾ ਦਿਤੀਆ

੧੩- ਰੋਗੀ ਦੇ ਰਾਹ ਪਿਆ ਰਾਜੇ ਨੇ ਇਕ ਨਾਂ ਮੰਨੀ ।।੫੧।।

ਰਾਜਾ ਕਹਿੰਦਾ ਹੈ

੧੪- ਮੁੜ ਕੇ ਰਾਜੇ ਨੇ ਇਸ ਤਰ੍ਹਾਂ ਕਿਹਾ ਕਿ ਰਾਣੀ ਮੇਰੀ ਗੱਲ ਸੁਣ ।

੧੫- ਬ੍ਰਹਮ ਗਿਆਨ ਦੀ ਗਲ ਤਾਂ ਤੈਂ ਇਕ ਵੀ ਨਹੀ ਸਮਝੀ

੧੬- ਕਿਆ ਹੈ ਬਪੜੀ ਇਸਤ੍ਰੀ ਦਾ ਪਿਆਰ ਜਿਸ ਦੇ ਨਾਲ ਪੁਰਸ਼ ਅਤਿ ਦਾ ਪਿਆਰ ਕਰਦੇ ਹਨ ।

੧੭- ਬੱਸ ਉਸ ਦੀ ਇਹੀ ਖੂਬੀ ਹੈ ਕਿ ਮਰਾਂ ਗੰਦਾ ਮੂਤ੍ਰ ਵਾਲਾ ਥਾਂ ਅੜਕੇ ਅੱਗੇ ਕਰ ਕੇ ਧਰ ਦਿੰਦੀ ਹੈ ।

੧੮- ਮੁੜ ਕੇ ਫੇਰ ਰਾਜੇ ਨੇ ਐਓ ਕਿਹਾ ਕਿ ਐ ਰਾਜ ਕੁਮਰੀ ਸੁਣ ।

੧੯- ਜੇਹੜੀ ਅੰਤਲੀ ਗਲ ਜੋਗੀ ਤੈਨੂੰ ਕਹ ਗਿਆ ਹੈ ਉਹ ਮੈਨੂੰ ਦੱਸ ।।੫੩।।

੨੦- ਦੂਸਰੀ ਗੱਲ ਜੇਹੜੀ ਜੋਗੀ ਨੇ ਕਹੀ ਸੀ

੨੧- ਜਿਸ ਬਾਰੇ ਤੂੰ ਕਹਿੰਦੀ ਸੀ ਮੈ ਪੱਕਾ ਕਰਕੇ ਦਿਲ ਵਿਚ ਰਖਿਆ ਹੈ

੨੨- ਉਹ ਬਚਨ ਜੋ ਤੈਨੂੰ ਕਿਹਾ ਹੈ - ਉਹ ਮੈਨੂੰ ਦੱਸ ।

੨੩- ਐ ਰਾਜਨ ਤੁਸੀ ਇਸ ਗਲ ਨੂੰ ਦਿਲ ਵਿਚ ਸੱਚੀ ਜਾਣਕੇ ਮੰਨੋ ।।੫੪।।

੨੪- ਉਸ ਨੇ ਕਿਹਾ ਸੀ ਕਿ ਇਕ ਮਕਾਨ ਉਜਾੜ ਵਿਚ ਬਣਾਉ ।

੨੫- ਉਸ ਵਿਚ ਬੈਠਕੇ ਤਪ ਕਰਨਾ ।

੨੬- ਮੈਂ ਉਥੇ ਇਕ ਮੂਰਤ ਧਰ ਆਵਾਂਗਾ ।

੨੭- ਜੇਹੜੀ ਮੂਰਤੀ ਰਾਜੇ ਨੂੰ ਬ੍ਰਹਮ ਗਿਆਨ ਸਮਝਾਵੇਗੀ ।।੫੫।।

੨੮- ਉਥੇ ਅਕਾਸ਼ ਬਾਣੀ ਹੋਇਗੀ ਤੁਹਾਨੂੰ ਸਪੱਸ਼ਟ ਕਰਨ ਲਈ ।

੨੯- ਉਸ ਵੇਲੇ ਤੁਸੀ ਸਚ ਕਰਕੇ ਪਛਾਣ ਲੈਣਾ ਕਿ ਜੋਗੀ ਆ ਪਹੁੰਚਿਆ ਹੈ ।।੫੬।।

੩੦- ਇਹ ਰਾਜੇ ਤੋਂ ਆਗਿਆ ਲੈ ਕੇ ਰਾਣੀ ਨੇ ਬਣ ਵਿਚ ਕਮਰਾ ਬਣਾ ਲਿਆ (ਉਸਾਰ ਦਿਤਾ)

੩੧- ਛੱਤ ਵਿਚ ਇਕ ਨਾਂ ਦਿਸਣ ਵਾਲਾ ਆਲਾ (ਰੋਸ਼ਨਦਾਨ) ਰੱਖ ਦਿਤਾ

੩੨- ਜਿਸ ਦੇ ਵਿਚ ਪੁਰਸ਼ ਆਸਾਨੀ ਨਾਲ ਬੈਠ ਸਕੇ ਪਰ ਦਿਸੇ ਨਾਂ

੩੩- ਉਸ ਵਿਚ ਬੈਠ ਕੇ ਜੋ ਚਾਹੇ ਸੋ ਕਹਿ ਸਕੇ ।।੫੭।।

੩੪- ਹੇਠ ਬੈਠਣ ਵਾਲਿਆਂ ਨੂੰ ਦਿਖਾਈ ਨਾ ਦੇਵੇ ।

੩੫- ਅੰਦਰ ਬੈਠਣ ਵਾਲਾ ਅਕਾਸ਼ ਬਾਣੀ ਹੀ ਸਮਝੇ ।

੩੬- ਰਾਣੀ ਨੇ ਉਸ ਆਲੇ ਵਿਚ ਇਕ ਪੁਰਸ਼ ਬਿਠਾ ਦਿਤਾ ।

੩੭- ਬਹੁਤ ਸਾਰਾ ਧਨ ਦੇ ਕੇ ਉਸ ਨੂੰ ਸਿਖਾ ਦਿਤਾ ।।੫੮।।

੩੮- ਇਕ ਪੁਰਸ਼ ਨੌਕਰ ਸੀ ਜਿਸ ਦਾ ਨਾਮ ਅਨੂਪ ਸਿੰਘ ਸੀ

੩੯- ਉਸਦੀ ਆਵਾਜ ਵੀ ਜੋਗੀ ਜਿਹੀ ਹੀ ਸੀ ਤੇ ਉਸੇ ਉਮਰ ਦਾ ਸੀ ਉਹੀ ਜਿਹੀ ਹੀ ਸ਼ਕਲ ਤੇ ਸਰੂਪ ਸੀ ।।੫੯।।

੪੦- ਉਸ ਨੂੰ ਕਹਿ ਦਿਤਾ ਕਿ ਤੈਂ ਰਾਜੇ ਨੂੰ ਸਮਝਾਉਣਾ ਹੈ

੪੧- ਅਤੇ ਤੂੰ ਆਪਨੂੰ ਜੋਗੀ ਹੀ ਸਿੱਧ ਕਰਨਾ ਹੈ ।

੪੨- ਕਿਸੇ ਤਰਾਂ ਰਾਜੇ ਨੂੰ ਮੋੜ ਕੇ ਘਰ ਲਿਆਉਣਾ ਹੈ

੪੩- ਜੋ ਤੂੰ ਮੂੰਹ ਤੋ ਮੰਗੇਗਾ ਸੋਈ ਤੈਨੂੰ ਮਿਲ ਜਾਇਗਾ ।।੬੦।।

੪੪- ਜਿਸ ਵੇਲੇ

☞ਰਾਹ ਵੇਖਿਆ, ਜੇ ਸਤਿਗੁਰ ਨਾਨਕ ਦੇਵ ਜੀ ਮਹਾਰਾਜ ਨੇਂ ਇਸਤ੍ਰੀ ਦੀ ਉਪਮਾਂ ਤੇ ਉਚਤਾ ਵਲ ਧਿਆਨ ਦੇਦੇ ਹੋਇ ਕਿਹਾ ਹੈ।

ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ।।
ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ।।
ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ।।
ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ।।ਪੰ:੪੭੩।।ਮ:੧।।

ਜੇ ਕਰ ਇਸਤ੍ਰੀ ਜਨਨੀ ਹੋਣ ਦੇ ਨਾਤੇ ਜਗਤ ਦੀ ਇਕ ਅਕਾਲ ਸ਼ਕਤੀ ਤੋਂ ਬਿਨਾ ਸਭ ਦੀ ਹੀ ਮਾਤਾ ਹੈ ਜਿਸਦਾ ਜਿਤਨਾ ਸਤਿਕਾਰ ਕੀਤਾ ਜਾਵੇ ਥੋੜਾ ਹੈ ਤਾਂ ਫਿਰ ਜਨਨ ਅੰਗ ਨੂੰ ਅਸ਼ਲੀਲ ਕਹਿ ਹੋ ਕੇ ਦੂਰ ਕਾਰਨ ਦਾ ਕੀ ਹਲ ਹੈ ਜਿਸ ਨੂੰ ਭਗ ਕਿਹਾ ਜਾਂਦਾ ਹੈ, ਭਗਨੀ ਕਹਿਣ ਵੇਲੇ ਕੋਈ ਲੱਜਾ ਮਹਿਸੂਸ ਨਹੀ ਕੀਤੀ ਜਾਂਦੀ ਸ੍ਰੀ ਦਸਮੇਸ਼ ਜੀ ਨੇ ਇਹਨਾਂ ਭੇਤਾਂ ਨੂੰ ਖੋਲਿਆ ਹੈ ਅਤੇ ਮਲ ਮਲ ਧੋ ਕੇ ਸ਼ੁਧ ਕਰਨ ਦੇ ਨੁਸਖੇ ਦਿਤੇ ਹਨ ਯੋਨੀ ਕਹਿਣ ਵਿਚ ਕਿਸੇ ਨੂੰ ਕੋਈ ਸੰਕੋਚ ਨਹੀਂ ਕਿਉਕਿ ਇਹ ਬਦੇਸ਼ੀ ਸ਼ਬਦ ਹੈ ਦੇਸੀ ਸ਼ਬਦ ਭੈੜੇ ਬੁਰੇ ਅਸ਼ਲੀਲ ਹਨ :-

(ੳ) ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ।।
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ।।੧।।

(ਅ) ਪਲਕ ਦ੍ਰਿਸ਼ਟਿ ਦੇਖ ਭੂਲੋ ਆਕ ਨੀਮ ਕੋ ਤੂੰਮਰ ।।
ਜੈਸਾ ਸੰਗ ਬਿਸੀਅਰ ਸਿਉ ਹੈ ਰੇ, ਤੈਸੋ ਹੀ ਇਹੁ ਪਰ ਗ੍ਰਿਹ ।।੨।।-

(ੲ) ਲੁਕਿ ਕਮਾਨੋ ਸੋਈ ਤੁਮ ਪੇਖਿਓ ਮੂੜ ਮੁਗਧ ਮੁਕਰਾਨੀ ।।
ਆਪ ਕਮਾਨੇ ਕਉ ਲੈ ਬਾਂਧੇ ਫਿਰਿ ਪਾਛੈ ਪਛੁਤਾਨੀ ।।੧।।
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ ।।
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ ।। ਪੰ:੪੦੩।।ਮ:੫।।

ਆਦਿ ਬਾਣੀ ਵਿਚ ਇਹ ਸਾਰੇ ਨੁਸਖੇ ਸਾਡੀ ਸਿਹਤ ਲਈ ਦਿੱਤੇ ਗਏ ਹਨ ਜੇ ਆਤਮਾ ਦੀ ਪਵਿਤ੍ਰਾ ਲਈ ਦਸਮ ਬਾਣੀ ਵਿਚ ਇਹ ਨੁਸਖੇ ਹੈਨ ਤਾਂ ਉਹਨਾਂ ਨੂੰ ਅਸ਼ਲੀਲ ਕਹਿ ਕੇ ਦੁਰਕਾਰਨਾ ਕੀ ਮੂਰਖਤਾ ਨਹੀਂ ?

ਤਾਂ ਸੋ ਐਸੋ ਬਚਨ ਰਾਨੀ ਕਹਯੋ ਬੁਲਾਇ ।। ੧ਚਤੁਰ ਪੁਰਖੁ ਆਗੇ ਹੁਤੋ ਸਕਲ ਭੇਦ ਗਯੋ ਪਾਇ ।।੬੧।। ਚੌਪਈ।। ੨ਤਬ ਰਾਨੀ ਰਾਜਾ ਪਹਿ ਆਈ ।। ੩ਲੀਨੇ ਦ੍ਵੈ ਕੰਥਾ ਕਰਵਾਈ ।। ੪ਇਕ ਤੁਮ ਧਰੋ ਏਕ ਹੌ ਧਰਿ ਹੌਂ ।। ੫ਤੁਮਰੇ ਸੰਗ ਤਪਸਯਾ ਕਰਿਹੌਂ ।।੬੨।। ਦੋਹਰਾ ।। ੬ਜਬ ਰਾਨੀ ਐਸੇ ਕਹਯੋ ਤਬ ਰਾਜੈ ਮੁਸਕਾਇ ।। ੭ਜੋ ਤਾ ਸੌ ਬਾਤੈਂ ਕਰੀ ਸੋ ਤੁਹਿ ਕਹੋ ਸੁਨਾਇ ।।੬੩।। ਸੈਯਾ ।। ੮ਹੈ ਬਨ ਕੌ ਬਸਿਬੋ ਦੁਖ ਕੋ ਅੇਕਹੁ ਸੁੰਦਰਿ ਤੂੰ ਸੰਗ ਕਯੋ ਨਿਬਹੈ ਹੈਂ ।। ੯ਸੀਤ ਤੁਸਾਰ ਪਰੈ ਤਨ ਪੈ ਸੁ ਇਤੈ ਤਬ ਤੌ ਹਠਹੂੰ ਨ ਗਹੈ ਹੈਂ ।। ੧੦ਸਾਲ ਤਮਾਲ ਬਡੇ ਜਹੱ ਬਯਾਲ ਨਿਹਾਲਿ ਤਿਨੈ ਬਹੁਧਾ ਬਿਲਲੈ ਹੈਂ ।। ੧੧ਤੂੰ ਸੁ ਕੁਮਾਰਿ ਕਰੀ ਕਰਤਾਰ ਸੁ ਹਾਰਿ ਪਰੇ ਤੁਹਿ ਕੌਨ ਉਠੈ ਹੈ ।।੬੪।। ਰਾਨੀ ਬਾਚ ।। ੧੨ਸੀਤ ਸਮੀਰ ਸਹੌਂ ਤਨ ਪੈ ਸੁਨੁ ਨਾਥ ਤੁਮੈ ਅਬ ਛਾਡਿ ਨ ਜੈਹੌਂ ।। ੧੩ਸਾਲ ਤਮਾਲ ਬਡੇ ਜਹ ਬਯਾਲ ਨਿਹਾਲ ਤਿਨੈ ਕਛੁ ਨਾ ਡਰ ਪੈਹੌਂ ।। ੧੪ਰਾਜ ਤਜੋ, ਸਜ ਸਾਜ ਤਪੋ ਧਨ ; ਲਾਜ ਧਰੇ ਪ੍ਰਭ ਸੰਗ ਸਿਧੈਹੌਂ ।। ੧੫ਬਾਤ ਇਹੈ ਦੁਖ ਗਾਤ ਸਹੌਂ ਬਨ ਨਾਯਕ ਕੇ ਸੰਗ ਪਾਤ ਚਬੈ ਹੋ ।।੬੫।। ਰਾਜਾ ਬਾਚ ।। ਦੋਹਰਾ ।। ੧੬ਰਾਜ ਭਲੀ ਬਿਧ ਰਾਖਿਯਹੁ ਨਾਥ ਸੰਭਰਿਯਹੁ ਨਿੱਤ ।। ੧੭ਸੁਤ ਸੇਵਾ ਨਿਤ ਕੀਜਿਯਹੁ ਬਚਨ ਧਾਰਿਯਹੁ ਚਿੱਤ ।।੬੬।। ਸਵੈਯਾ।। ੧੮ਰਾਜ ਤਜੋ ਸਜਿ ਸਾਜ ਤਪੋ ਧਨ ; ਕਾਜ ਨ ਬਾਸਵ ਕੀ ਠਕੁਰਾਈ ।। ੧੯ਅੱਸ੍ਰੂ ਪਦਾਂਤ ਬਨੇ ਬਨ ਬਾਰੁਣ ਚਾਹਤ ਹੋ ਨ ਕਛੂ ਪ੍ਰਭਤਾਈ ।। ੨੦ਬਾਲਕ ਬਾਰ ਤਜੇ ਬਰਨਾਰਿ ਤਜੋ ਅਸਰਾਰਿ ਯਹੈ ਠਹਰਾਈ ।। ੨੧ਜਾਇ ਬਸੋ ਬਨ ਮੈਂ ਸੁਖ ਸੌਂ ਸੁਨੁ ਸੁੰਦਰਿ ਆਜੁ ਇਹੈ ਮਨ ਭਾਈ ।।੬੭।। ਦੋਹਰਾ ।। ੨੨ਜੋ ਇਸਤ੍ਰੀ ਪਤਿ ਛਾਡਿਕੈ ਬਸਤ ਧਾਮ ਕੇ ਮਾਹਿ ।। ੨੩ਤਿਨ ਕੌ ਆਗੇ ਸੂਰਗ ਕੇ ਭੀਤਰਿ ਪੈਠਬ ਨਾਹਿ ।।੬੮।। ਰਾਨੀ ਬਾਚ।। ਕਬਿਤੁ ।। ੨੪ਬਾਲਕਨ ਬੋਰੋ ਰਾਜ ਇੰਦ੍ਰਹੂੰ ਕੋ ਛੋਰੋ ਔਰ ਭੂਖਨਨ ਤੋਰੋ ਕਠਿਨਾਈ ਐਸੀ ਝਲਿਹੌ ।। ੨੫ਪਾਤ ਫਲ ਖੈਹੋ ਸਿੰਘ ਸਾਂਪ ਤੇ ਡਰੈਹੋ ਨਾਹਿ, ਬਿਨਾ ਪ੍ਰਾਨ ਪਯਾਰੇ ਕੇ ਹਿਮਾਚਲ ਮੈ ਗਲਿ ਹੌਂ ।। ੨੬ਜੌਨ ਹੌਂ ਸੁ ਹ੍ਵੈਹੌਂ ਮੁਖ ਦੇਖੋ ਪਾਛੇ ਚਲੀ ਜੈਹੋ ਨਾਤੌ ਬਿਰਹਾਗਿਨ ਕੀ ਆਗਿ ਬੀਚ ਬਲਿ ਹੌਂ ।। ੨੭ਕੌਨ ਕਾਜ ਰਾਜਹੂੰ ਕੇ ਸਾਜ ਮਹਾ ਰਾਜ ਬਿਨ ਨਾਥ ਜੂ ਤਿਹਾਰੇ ਰਹੇ ਰਹੌਂ ਚਲੇ ਚਲਿਹੌਂ ।।੬੯।। ਸਵੈਯਾ ।। ੨੮ਦੇਸ ਤਜੋ ਕਰਿ ਭੇਸ ਤਪੋ ਧਨ ਕੇਸ ਮਰੋਰਿ ਜਟਾਨਿ ਸਵਾਰੋਂ ।। ਲੇਸ ਕਰੌਂ ਨ ਕਛੂ ਧਨ ਕੌ ਪ੍ਰਭ ਕੀ ਪਨਿਯਾਂ ਪਰ ਹ੍ਵੈ ਤਨ ਵਾਰੋ ।। ੩੦ਬਾਲਕ ਕ੍ਰੋਰਿ ਕਰੋ ਇਕ ਓਰ ਸੁ ਬਸਤ੍ਰਨ ਛੌਰਿਕੈ ਰਾਮ ਸੰਭਾਰੋ ।। ੩੧ਇੰਦ੍ਰ ਕੋ ਰਾਜ ਨਹੀ ਮੁਹਿ ਕਾਜ ਬਿਨਾ ਮਹਾਰਾਜ

ੴਦੇਖੋ ਰਾਮਾਵਤਾਰ - ਰਾਮ ਚੰਦ੍ਰ ਜੀ ਸੀਤਾ ਪ੍ਰਤਿ ਕਹ ਗਏ ਹਨ ਕਿ ਐ ਸੀਤੇ ਤੂੰ ਘਰ ਹੀ ਰਹਿਕੇ ਆਪਣੇ ਸੱਸ ਸੌਹਰੇ ਦੀ ਸੇਵਾ ਕਰ ਜੇ ਇਥੇ ਨਹੀਂ ਰਹਿਣਾ ਤਾਂ ਤੇਰੇ ਪੇਕੇ ਜਨਕ ਪੁਰੀ ਭੇਜ ਦਿੰਦਾ ਹਾਂ । ਤੈਨੂੰ ਕਰਤਾਰ ਨੇ ਬੜੀ ਕੋਂਵਲਤਾ ਦਿਤੀ ਹੈ ਜੰਗਲ ਡਰਾਉਣੇ ਹਨ ਤੂੰ ਮੈਨੂੰ ਦਸ ਤੇਰਾ ਸਾਡੇ ਨਾਲ ਜੰਗਲ ਵਿਚ ਕਿਵੇ ਨਿਰਬਾਹ ਹੋਵੇਗਾ ? ਉਥੇ ਸ਼ੇਰ ਗੁਜਦੇ ਹਨ ਸੁਅਰ ਡਕਾਰਦੇ ਹਨ ਡਰੌਣੇ ਹਨ ਡਰੌਣੇ ਭੀਲਾਂ ਨੂੰ ਵੇਖ ਕੇ ਡਰੇਗੀ ਸੂਪ ਸੁਕੰਦੇ ਹਨ, ਚਿਤ੍ਰੇ ਖਿਕਾਰਦੇ ਹਨ ਜੋ ਮੂਲ ਰੂਪ ਵਿਚ ਇਉਂ ਹੈ :-

ਘੋਰ ਸੀਆ ਬਨ ਤੂੰ ਸੁ ਕੁਮਾਰਿ ਕਹੋ ਹਮ ਸੋ ਕਸ ਤੈ ਨਿਬਹੈ ਹੈ ।।
ਗੁੰਜਤ ਸਿੰਘ ਡਕਾਰਤ ਕੋਲ ਭਯਾਨਕ ਭੀਲ ਲਖੈ ਭ੍ਰਮੁ ਐਹੈ ।।
ਸੁੰਕਤ ਸਾਪ ਬਕਾਰਤ ਬਾਘ ਭਕਾਰਤ ਭੂਤ ਮਹਾ ਦੁਖ ਪੈਹੈ ।।
ਤੂੰ ਸੁ ਕੁਮਾਰ ਰਚੀ ਕਰਤਾਰ ਬਿਚਾਰ ਚਲੋ ਤੁਹਿ ਕਿਯੋ ਬਨ ਐ ਹੈ ।।੨੪੮।।

ਜਿਸ ਦੇ ਉੱਤਰ ਵਿਚ ਸੀਤਾ ਕਹ ਰਹੀ ਹੈ ਕਿ ਮੈ ਸਾਰੇ ਦੁਖ ਤਨ ਤੇ ਸਹਾਰਾਂਗੀ - ਅਤੇ ਦੁਖਾਂ ਨੂੰ ਤਕ ਕੇ ਸੀ ਵੀ ਨਾਂ ਕਰਾਂਗੀ । ਸ਼ੇਰ ਤੇ ਸੱਪਾਂ ਦੇ ਭੈ ਦਾ ਪਹਾੜ ਭਾਵੇਂ ਮੇਰੇ ਸਿਰ ਤੇ ਆ ਪਵੇ ਤੁਹਾਡੇ ਨਾਲ ਹੋਣ ਕਰਕੇ ਮੈਂ ਉਹਨਾਂ ਦਾ ਭਾਰ ਸਿਰ ਤੇ ਝੱਲ ਲਵਾਂਗੀ - ਕੁਝ ਵੀ ਹੋਵੇ ਮੈ ਆਪਣੇ ਪਤੀ ਦਾ ਸਾਥ ਨਹੀਂ ਛੱਡਾਂਗੀ - ਜਿਸ ਨੂੰ ਲੇਖਕ ਨੇ ਐਓ ਵਰਨਣ ਕੀਤਾ :-

ਸੂਲ ਸਹਉ ਤਨ ਸੂਕ ਰਹਉ ਪਰ ਸੀ ਨ ਕਹੱਉ ਸਿਰ ਸੂਲ ਸਹੱਉਗੀ ।।
ਬਾਘ ਬੁਕਾਰ ਫਨੀਨ ਫੁਕਾਰ ਸੁ ਸੀਸ ਗਿਰੋ ਪਰ ਸੀ ਨ ਕਹੂੱਓਗੀ ।।
ਬਾਸ ਕਹਾ ਬਨ ਬਾਂਸ ਭਲੋ ਨਹੀ ਪਾਸ ਤਜੋਂ ਪੀਆ ਪਾਇ ਗਹੁੱਉਗੀ ।।
ਹਾਸ ਕਹਾ ਇਹ ਉਦਾਸ ਸਮੇਂ ਗ੍ਰਹ ਆਸ ਰਹਉਂ ਪਰ ਮੈਂ ਨ ਰਹੱਉਗੀ ।।੨੪੯।।ਪੰ੨੦੬।।

ਪਾਠਕ ਵੀਰ - ਰਾਜਾ ਸਿਰੋਮਨਿ ਸਿੰਘ ਤੇ ਰਾਣੀ ਦ੍ਰਿਗ ਧੰਨਯਾ ਦੇ ਦੋਨਾਂ ਲੇਖਾ ਨੂੰ ਪੜ੍ਹਕੇ ਵਿਚਾਰਨ ਕਿ ਲਿਖਾਰੀ ਦੀ ਕਲਮ ਕਲਾ ਵਿਚ ਕੀ ਅੰਤਰਾ । ਜਿਸ ਤੋਂ ਸਪੱਸ਼ਅ ਹੋ ਜਾਂਦਾ ਹੈ ਕਿ ਜਿਸ ਜਿਸ ਕਵੀ ਨੇ ਰਾਮਵਤਾਰ ਦੀ ਕਥਾ ਉਚਾਰਨ ਕੀਤੀ ਹੈ ਉਹੋ ਕਵੀ ਇਹਨਾਂ ਚਰਿਤ੍ਰ ਪਾਖਯਾਨੇ ਦਾ ਲੇਖਕ ਹੈ ਤੇ ਉਹੋ ਰਾਮ ਤੇ ਸੀਤਾ ਦੇ ਸ਼ੁਭ ਬਿਵਰਣ ਦੀ ਪੁਸ਼ਟੀ ਕਰਦਾ ਹੈ ਜਾਂ ਐਓਕਹੱ ਲਵੇ ਕਿ ☞

ਇਸ ਤਰ੍ਹਾਂ ਦੇ ਬਚਨ ਰਾਣੀ ਨੇ ਬੁਲਾ ਕੇ ਕਹੇ ।

੧– ਉਹ ਪੁਰਸ਼ ਪਹਿਲਾਂ ਹੀ ਬੜਾ ਸਮਝਦਾਰ ਸੀ ਉਸ ਸਾਰੀ ਗਲ ਨੂੰ ਚੰਗੀ ਤਰਾਂ ਸਮਝ ਗਿਆ ।।੬੧।।

੨– ਇਹ ਸਾਰੀ ਗੱਲ ਗਿਣ ਮਿਣ ਕੇ ਵਿਉਂਤ ਬਣਾਂ ਕੇ ਰਾਣੀ ਮੁੜ ਕੇ ਰਾਜੇ ਪਾਸ ਆ ਗਈ

੩– ੩-੪ ਭਗਵੇਂ ਚੋਲੇ ਤਿਆਰ ਕਰਵਾ ਲਏ

੪– ਤੇ ਕਿਹਾ ਕਿ ਇਕ ਚੋਲਾ ਆਪ ਪਹਿਨੋਂ ਇਥ ਮੈਂ ਪਾਉਂਦੀ ਹਾਂ

੫– ਅਤੇ ਮੈਂ ਵੀ ਆਪਦੇ ਨਾਲ ਬਣ ਵਿਚ ਜਾ ਕੇ ਤਪ ਕਰਾਂਗੀ ।।੬੨।।

੬– ਜਦੋਂ ਰਾਣੀ ਨੇ ਇਸ ਤਰਾਂ ਕਿਹਾ ਤਾ ਰਾਜਾ ਮੁਸਕਰਾ ਪਿਆ ।

੭– ਅਗੇ ਲੇਖਕ ਕਹਿੰਦਾ ਹੈ ਕਿ ਜੋ ਬਾਂਤਾਂ ਉਸ ਵੇਲੇ ਰਜੇ ਨੇ ਰਾਣੀ ਨੂੰ ਗੱਲਾਂ ਕਹੀਆਂ ਸਨ ਉਹ ਮੈਂ ਕਹਿੰਦਾ ਹਾਂ ਸੰਵਾਰਕੇ ।।੬੩।।

੮– ਹੇ ਰਾਣੀ ਬਣ ਵਿਚ ਬਸਣਾ ਬਹੁਤ ਦੁਖਦਾਈ ਹੁੰਦਾ ਹੈ, ਐ ਸੁੰਦ੍ਰੀ ਤੇਰਾ ਮੇਰੇ ਨਾਲ ਕਿਵੇਂ ਨਿਰਬਾਊ ਹੋਵੇਗਾ ?

੯– ਸੀਤ (ਠੰਢ) ਗਰਮੀ ਪੈਂਦੀ ਹੈ ਉਥੇ ਤੂੰ ਸਰੀਰ ਪਰ ਉਹ ਕਿਵੇਂ ਹਠ ਕਰਕੇ ਸਹ ਸਕੇਗੀ ?

੧੦– ਉਥੇ ਵੱਡੇ ਵੱਡੇ ਉਚੇ ਉਚੇ ਰੁੱਖ ਤੇ ਸੱਪ ਹਨ ਉਹਨਾਂ ਨੂੰ ਤਕ ਕੇ ਰੋਇਆ ਕਰੇਂਗੀ

੧੧– ਤੂੰ ਇਕ ਕੋਂਵਲ ਇਸਤ੍ਰੀ ਕਰਤਾਰ ਨੇ ਬਣਾਈ ਹੈ ਜੇ ਥਕ ਕੇ ਡਰ ਕੇ ਧਰਤੀ ਤੇ ਡਿਗ ਪਈ ਫੇਰ ਤੈਨੂੰ ਕੌਣ ਚੁਕੇਗਾ ? ।।੬੪।।

੧੨– ਗਰਮੀ ਸਰਦੀ ਸਭ ਤਨ ਪਰ ਸਹਾਂਗੀ ਸੁਣ ਐ ਪਤੀ ਤੈਨੂੰ ਹੁਣ ਛੱਡਕੇ ਨਹੀ ਜਾਵਾਂਗਾਂ (ਰਾਣੀ ਕਹਿ ਰਹੀ ਹੈ ।)

੧੩– ਜਿਥੇ ਬੜੇ ਵੱਡੇ ਰੁੱਖ ਹਨ ਅਤੇ ਸੱਪ ਵੀ ਹਨ ਉਹਨਾ ਨੂੰ ਤਕ ਕੇ ਜਰਾ ਵੀ ਡੈ ਨਹੀ ਮੰਨਾਂਗੀ ਗਰਮੀ ਸਰਦੀ ਤਨ ਤੇ ਸਹਾਰਾਂਗੀ ।

੧੪– ਰਾਜ ਛੱਡ ਦਿਆਂਗੀ ਅਤੇ ਸਾਰਾ ਸਾਜ ਸਜੋਟ ਤਪੇ ਬਣ ਨੂੰ ਮੰਨਕੇ ਲਾਜ ਸ਼੍ਰਮ ਨੂੰ ਪਿੱਛੇ ਸੁੱਟ ਕੇ ਹੇ ਮਾਲਕ ਤੇਰੇ ਨਾਲ ਜਾਵਾਂਗੀ ।

੧੫– ਅਸਲ ਗੱਲ ਇਹ ਹੈ ਕਿ ਸਾਰੇ ਦੁਖ ਤਨ ਪਰ ਸਹਾਰਕੇ ਆਪਣੇ ਨਾਯਕ ਪਤੀ ਦੇ ਨਾਲ ਬਣ ਦੇ ਪੱਤੇ ਖਾਵਾਂਗੀ ।।੬੫।।

ਰਾਜਾ ਕਹਿੰਦਾ ਹੈ:–

੧੬– ਤੂੰ ਰਾਜ ਦੀ ਚੰਗੀ ਤਰਾ ਰਖਯਾ ਕਰ ਅਤੇ ਆਪ ਸੰਭਲਕੇ ਨਾਥ ਪ੍ਰਭੂ ਨੂੰ ਰੋਜ ਯਾਦ ਕਰਨਾ

੧੭– ਅਤੇ ਪੁਤ੍ਰ ਦੀ ਸੰਭਾਲ ਕਰਨੀ ਇਸ ਮੇਰੇ ਬਚਨ ਨੂੰ ਰੋਜ ਯਾਦ ਰਖਣਾ ਚਿਤ ਵਿਚ

੧੮– ਰਾਣੀ ਕਹਿੰਦੀ ਹੈ ਕਿ ਰਾਜ ਛੱਡ ਦਿਆਂਗੀ–ਸਜ– ਸਜਾਵਟ ਮੇਰਾ ਤਪੋ ਬਨ ਹੈ ਧਨ ਮੇਰੇ ਕਿਸੇ ਕੰਮ ਨਹੀਂ ਇਦ੍ਰ ਪੁਰੀ ਦੀ ਠਕਰਾਈ ਵੀ ਮੇਰੇ ਕਿਸੇ ਕੰਮ ਨਹੀ

੧੯– ਸਾਰੇ ਸੁੱਖ ਮੈਨੂੰ ਤੇਰੇ ਪੈਰਾਂ ਵਿਚ ਹਨ ਜੋ ਬਨ ਵਿਚ ਬਸਕੇ ਮਿਲ ਸਕਦੇ ਹਨ ਮੈ ਨਹੀ ਚਾਹੁੰਦੀ ਕੋਈ ਉਚੀ ਪਦਵੀ ।

੨੦– ਬਾਲ ਬੱਚੇ ਧਨ ਦੌਲਤ ਸਹੇਲੀਆਂ ਛੱਡਕੇ ਤੇ ਸੌਹਰਾ ਘਰ ਤਿਆਗ ਕੇ ਤੇਰੇ ਨਾਲ ਜਾਣਦੀ ਹੀ ਪੱਕੀ ਕੀਤੀ ਹੈ ।

੨੧– ਬਣ ਵਿਚ ਜਾਕੇ ਵਸਾਂਗੀ ਸੁਖ ਨਾਲ ਸੁਣੋ ਇਹੀ ਸੁੰਦ੍ਰ ਗੱਲ ਇਹੋ ਮੇਰੇ ਮਨ ਨੂੰ ਭਾਉਂਦੀ ਹੈ ।।੬੭।।

੨੨– ਜੇਹੜੀ ਇਸਤ੍ਰੀ ਪਤੀ ਨੂੰ ਛੱਡ ਕੇ ਆਪਣੇ ਘਰ ਵਿਚ ਰਹਿੰਦੀ ਹੈ

੨੩– ਉਸ ਨੂੰ ਅੱਗੇ ਸਵਰਗ ਵਿਚ ਅੰਦਰ ਜਾਣ ਨਹੀ ਦਿਤਾ ਜਾਂਦਾ ।।੬੮।।

ਰਾਣੀ ਕਹਿੰਦੀ ਹੈ:–

੨੪– ਬਚਿਆਂ ਨੂੰ ਪਾਣੀ ਵਿਚ ਡੋਬਦੀ ਹਾਂ, ਰਾਜ ਜੇ ਇੰਦ੍ਰ ਦਾ ਵੀ ਮਿਲੇ ਤਾਂ ਉਸ ਨੂੰ ਛੱਡ ਦਿਆਂਗੀ ਜੇਵਰਾ ਨੂੰ ਤੋੜ ਦਿਆਂਗੀ ਸਖਤੀ ਜਿੰਨੀ ਹੋਵੇ ਸਿਰ ਤੇ ਝੱਲਾਂਗੀ

੨੫– ਪੱਤੇ ਫਲ ਖਾਵਾਂਗੀ ਸ਼ੇਰ ਜਾਂ ਸੱਪ ਕੋਲੋ ਨਹੀਂ ਡਰਾਂਗੀ ਪ੍ਰਾਂਣਾ ਤੋਂ ਪਿਆਰੇ ਪਤੀ ਤੋ ਬਿਨਾ ਹਿਮਾਚਲ ਪਹਾੜ ਦੀ ਬ੍ਰਫ ਵਿਚ ਗਲ ਕੇ ਮਰ ਜਾਵਾਂਗੀ ।

੨੬– ਜੋ ਕੁਝ ਹੋਣਾ ਹੈ ਸੋ ਹੁੰਦਾ ਰਹੇ ਤੇਰਾ ਮੂੰਹ ਦੇਖਦੀ ਤੇਰੇ ਪਿਛੇ ਤੁਰੀ ਜਾਵਾਂਗੀ ਨਹੀ ਤਾਂ ਵਿਛੋੜੇ ਦੀ ਅਗਨ ਵਿਚ ਸੜ ਜਾਵਾਂਗੀ

੨੭– ਕਿਹੜੇ ਕੰਮ ਹੈ ਮੇਰੇ ਇਹ ਰਾਜ ਦਾ ਸਰੋ ਸਮਾਨ ਆਪ ਮਹਾਰਾਜੇ ਬਿਨ ਐ ਪਤੀ ਜੀ ਤੂੰ ਰਹੇ ਤਾਂ ਰਹਾਂਗੀ ਜੇ ਤੂੰ ਚਲੇ ਤਾਂ ਤੇਰੇ ਨਾਲ ਹੀ ਚਲਾਂਗੀ ।।੬੯।।

੨੮– ਦੇਸ ਛੱਡ ਦਿਆਂਗੀ ਭਗਵਾਂ ਭੇਸ ਕਰਕੇ ਤਪੋ ਬਣ ਵਿਚ ਕੇਸ ਮਰੋੜਕੇ ਜਟਾਂ ਸਵਾਰ ਲਵਾਂਗੀ ।

੨੯– ਧਨ ਵੱਲ ਜਰਾ ਵੀ ਨੇਤ੍ਰ ਨਹੀ ਕਰਾਂਗੀ ਪਤੀ ਦੀਆਂ ਜੁਤੀਆਂ ਪਰ ਇਹ ਸਰੀਰ ਵਾਰ ਦਿਆਂਗੀ ।

੩੦– ਕ੍ਰੋੜ ਬਾਲਕ ਇਕ ਪਾਸੇ ਕਰਕੇ ਬਸਤ੍ਰਾਂ ਨੂੰ ਵੀ ਤਿਆਗ ਕੇ ਰਾਮ ਦਾ ਨਾਮ ਸੰਭਾਲਾਂਗੀ ।

੩੧– ਇਦ੍ਰੰ ਦਾ ਰਾਜ ਮੇਰੇ ਕਿਸੇ ਕੰਮ ਨਹੀ ਬਿਨਾ ਆਪ ਮਹਾਰਾਜ ਤੋਂ –

☞ਰਾਣੀ ਦ੍ਰਿਗ ਧਨਯਾ ਸੀਤਾ ਜੀ ਦੀ ਪੈਰ ਕਦਮੀ ਕਰ ਰਹੀ ਹੈ ਜੋ ਇਸਤ੍ਰੀਆਂ ਲਈ ਨਿਰਾਪਤ ਹੀ ਸ਼ੁਭ ਸਿਖਿਆ ਦਾ ਬਰਦਾਨ ਹੈ ਅਤੇ ਪਤਿਬ੍ਰਤ ਧਰਮ ਅਤੇ ਪਤੀ ਦੀ ਵਫਾਦਾਰੀ ਅਥਵਾ ਪਤੀ ਸੇਵਾ ਦਾ ਇਕ ਜਗਦਾ ਚਰਾਗ ਹੈ । ਜੋ ਗੁਨਵੰਤੀ ਇਸਤ੍ਰੀ ਪਰ ਗੁਰਬਾਣੀ ਦੇ ਮੁਤਾਬਕ ਢੁਕਦਾ ਹੈ। ਜੇ ਕਿਸੇ ਨੇ ਗੁਰੂ ਦਾ ਸਿੱਖ ਸਨਮੁਖ ਗੁਰਮੁਖ ਹੋਣ ਦਾ ਮਾਨ ਪ੍ਰਾਪਤ ਕਰਨਾ ਹੈ ਤਾਂ ਇਸ ੯੧ਵੇਂ ਪ੍ਰਕਰਣ ਨੂੰ ਗਹੁ ਨਾਲ ਵਾਚਕੇ ਆਪਣੇ ਆਪ ਤੇ ਘਟਾਕੇ ਵਿਚਾਰਨਾ ਚਹੀਦਾ ਹੈ ਤਾਂਕੇ ਜੜੇ ਜੋਗੀਆਂ ਦੇ ਚਮਤਕਾਰਾਂ ਨੂੰ ਅੱਖੋਂ ਉਹਲੇ ਕਰਕੇ ਪੂਰੇ ਸਤਿਗੁਰ ਤੇ ਹੀ ਟੇਕ ਤੇ ਇਮਾਨ ਰਖਿਆ ਜਾਵੇ । ਪਰ ਉਧਾਰਣ ਦੇ ਲਈ ਇਕ ਇਸਤ੍ਰੀ ਹੀ ਪੂਰਨ ਨਾਇਕਾ ਹੈ – ਦੇਖੋ ਭਾਈ ਗੁਰਦਾਸ ਜੀ ਵੀ ਇਹ ਉਧਾਰਣ ਦੇ ਕੇ ਸਮਝਾ ਰਹੇ ਹਨ–

ਜੈਸੇ ਪਤਿ ਬ੍ਰਤਾ ਪਰ ਪੁਰਖੈ ਨ ਦੇਖਿਓ ਚਾਹੈ ।।
ਪੂਰਨ ਪਤਿ ਬ੍ਰਤਾ ਕੈ ਪਤਿ ਹੀ ਮੈ ਧਿਆਨ ਹੈ ।।
ਤੈਸੇ ਗੁਰਸਿਖ ਆਨ ਦੇਵ ਸੇਵ ਰਹਿਤ ਪੈ ਸਹਜ ਸੁਭਾਵ
ਨ ਅਵਗਿਆ ਅਭਿਮਾਨ ਹੈ ।। ਕਬਿਤ ੪੬੬।। ਭਾ:ਗੁਂ ਦਾ: ਜ

ਸਭੈ ਘਰ ਜਾਰੌਂ ।। ੧੦ ।। ੧ਅੰਗਨ ਮੈ ਸਜਿ ਹੌਂ ਭਗਵੌਂ ਪਟ ਹਾਥ ਬਿਖੈ ਚਿਪਿਯਾ ਗਹਿ ਲੈਹੌਂ ।। ੨ਮੁੰਦ੍ਰਨ ਕਾਨ ਧਰੈਂ ਅਪਨੇ ਤਵ ਮੂਰਤਿ ਭਿੱਛਹਿ ਮਾਂ, ਅਘੈਹੌਂ ।। ੩ਨਾਥ ਚਲੌ ਤੁਮ ਠੌਰ ਜਹਾਂ ਹਮਹੂੰ ਤਿਹ ਠੌਰ ਬਿਖੈ ਚਲਿ ਜੈਹੌਂ ।। ੪ਧਾਮ ਰਹੌਂ ਨਹਿ ਬਾਤ ਕਹੌਂ ਪਟ ਫਾਰਿ ਸਭੈ ਅਬ ਜੋਗਿਨ ਹ੍ਵੈਹੌਂ ।। ੧੧ ।।੫ਰਾਜਾ ਬਾਚ ।। ਰਾਨੀ ਕੋ ਰੂਪ ਨਿਹਾਰਿ ਮਹੀਪਤਿ ਸੋਚ ਬਿਚਾਰ ਕਰਯੋ ਚਿਤ ਮਾਹੀ ।। ੬ਰਾਜ ਕਰੋ ਸੁਖ ਸੋ ਸੁਨਿ ਸੁੰਦਰ ਤੋਹਿ ਤਜੇ ਲਰਕਾ ਮਰਿ ਜਾਹੀ ।। ੭ਸੋ ਨ ਮਿਟੈ ਨ ਹਟੈ ਬਨ ਤੇਂ ਨ੍ਰਿਪ ਝਾਰਿ ਪਛੋਰਿ ਭਲੇ ਅਵਗਾਹੀ ।। ੮ਮਾਤ ਪਰੀ ਬਿਲਲਾਤ ਧਰਾ ਪਰ ਨਾਰਿ ਹਠੀ ਹਠ ਛਾਡਤ ਨਾਹੀ ।। ੧੨ ।। ਅੜਿਲ ।। ੯ਜਬ ਰਾਨੀ ਨ੍ਰਿਪ ਲਖੀ ਸੱਤਿ ਜੋਗਿਨਿ ਭਈ ।। ੧੦ਛੋਰਿ ਨ ਚਲਿਯੋ ਧਾਮ ਸੰਗ ਅਪੁਨੇ ਲਈ ।। ੧੧ਧਾਰਿ ਜੋਗ ਕੋ ਭੇਸ ਮਾਤ ਪਹਿ ਆਇਯੋ ।। ੧੨ਹੋ ਭੇਸ ਜੋਗ ਨ੍ਰਿਪ ਹੇਰਿ ਸਭਨ ਦੁਖ ਪਾਇਯੋ ।। ੧੩ ।। ਦੋਹਰਾ ।। ੧੩ਬਿਦਾ ਦੀਜਿਯੈ ਦਾਸ ਕੌਂ ਬਨ ਕੌਂ ਕਰੈ ਪਯਾਨ ।। ੧੪ਬੇਦ ਬਿਧਾਨਨ ਧਯਾਇ ਹੌਂ ਜੌਂ ਭਵ ਕੇ ਭਗਵਾਨ ।। ੧੪ ।। ਮਾਤਾ ਬਾਚ ।। ਸਵੈਯਾ ।। ੧੫ਪੂਤ ਰਹੌਂ ਬਲਿ ਜਾਂਉਂ ਕਛੂ ਦਿਨ ਪਾਲ ਕਰੋ ਇਨ ਦੇਸਨ ਕੌਂ ।। ੧੬ਤੁਹਿ ਕਯੋ ਕਰਿ ਜਾਨ ਕਹੌਂ ਮੁਖ ਤੇ ਅਤਿ ਹੀ ਦੁਖ ਲਾਗਤ ਹੈ ਮਨ ਕੌਂ । ੧੭ਗ੍ਰਿਹ ਤੇ ਤੁਹਿ ਕਾਢਿ ਇਤੋ ਸੁਖ ਛਾਡਿ ਕਹਾਂ ਕਹਿ ਹੌਂ ਇਨ ਲੋਗਨ ਕੌਂ । ੧੮ਸੁਨੁ ਸਾਚੁ ਸਪੂਤ ਕਹੌਂ ਮੁਖ ਤੈਂ ਤੁਹਿ ਕੈਸੇ ਕੈ ਦੇਉਂ ਬਿਦਾ ਬਨ ਕੋ ।। ੧੫ ।।ਚੌਪਈ।। ੧੯ਰਾਜ ਕਰੋ ਸੁਤ ਬਨ ਨ ਪਧਾਰੋ ।। ♦੨੦ਮੇਰੋ ਕਹਯੋ ਮੰਤ੍ਰ ਬੀਚਾਰੋ ।। ੨੧ਲੋਗਨ ਕੇ ਕਹਬੋ ਅਨੁਸਰਿਯੈ ।। ੨੨ਰਾਜ ਜੋਗ ਘਰਿ ਹੀ ਕਹਿ ਕਰਿਯੈ ।। ੧੬ ।। ਰਾਜਾ ਬਾਚ ।। ਦੋਹਰਾ ।। ੨੩ਮਾਤਹਿ ਸੀਸ ਝੁਕਾਇਕੈ ਪੁਨਿ ਬੋਲਯੋ ਨ੍ਰਿਪ ਬੈਨ ।। ੨੪ਊਚ ਨੀਚ ਰਾਜਾ ਪ੍ਰਜਾ ਜੈਹੈ ਜਮ ਕੇ ਐਨ ।। ੧੭ ।। ਸਵੈਯਾ ।। ੨੫ਮਾਤ ਕੀ ਬਾਤ ਨ ਮਾਨੀ ਕਛੂ ਤਜਿ ਰੋਵਤ ਹੀ ਰਨਿਵਾਸਹਿ ਆਯੋ ।। ੨੬ਆਵਤ ਹੀ ਦਿਜ ਲੋਗ ਬੁਲਾਇ ਜਿਤੋ ਧਨ ਹੋ ਘਰ ਮੋ ਸੁ ਲੁਟਾਯੋ ।। ੨੭ਸੰਗ ਲਏ ਬਨਿਤਾ ਅਪੁਨੀ ਬਨਿਕੈ ਜੁਗਿਯਾ ਬਨ ਓਰ ਸਿਧਾਯੋ ।। ੨੮ਤਯਾਗ ਕੈ ਦੇਸ ਭਯੋ ਅਬਿਦੇਸ ਭਜੋਂ ਜਗਤੇਸ ਯਹੈ ਠਹਰਾਯੋ ।। ੧੮ ।। ਕਬਿਤੁ ।। ੨੯ਲਾਂਬੀ ਲਾਂਬੀ ਸਾਲ ਜਹਾਂ ਊਚੇ ਬਟਤਾਲ ਤਹਾਂ ਐਸੀ ਠੌਰ ਤਪ ਕੋ ਪਧਾਰੈ ਐਸੋ ਕੌਨ ਹੈ ।। ੩੦ਜਾ ਕੀ ਪ੍ਰਭਾ ਦੇਖਿ ਪ੍ਰਭਾ ਖਾਂਡਵ ਕੀ ਫੀਕੀ ਲਾਗੈ ਨੰਦਨ ਨਿਹਾਰਿ ਬਨ ਐਸੋ ਭਜੈ ਮੌਨ ਹੈ ।। ੩੧ਤਾਰਨ ਕੀ ਕਹਾ ਨੈਕੁ ਨਭ ਨ ਨਿਹਾਰਜੋ ਜਾਇ ਸੂਰਜ ਕੀ ਜੋਤਿ ਤਹਾਂ ਚੰਦ੍ਰ ਕੀ ਨ ਜੌਨ ਹੈ ।। ੩੨ਦੇਵ ਨ ਨਿਹਾਰਜੋ ਦੈਤ ਕੋਊ

---

♦ਕਿਤਨਾ ਰਹਿਸਮਈ ਕਰਣਾਂ ਭਰਪੂਰ ਪ੍ਰਕਰਣ ਹੈ ਜੋ ਧਾਰਮਿਕ ਤੇ ਸਮਾਜਕ ਤੇ ਕਰਣਾ ਰਸ ਦਾ ਇਕ ਉਛਲਦਾ ਸਾਗਰ ਹੈ । ਕਿ ਕਈ ਵਾਰੀ ਜੋਗੀ ਨੇ ਰਾਜੇ ਨੂੰ ਬਣਵਾਸ ਜਾਣ ਲਈ ਪ੍ਰੇਰਨਾ ਰਾਮ ਚੰਦਰ ਵਾਂਗ ਰਾਜੇ ਵਲੋ ਬਣਵਾਸ ਲਈ ਵਿਦਾ ਹੋਣਾ ਕੋਸਲਿਆ ਵਾਂਗ ਰਾਜ ਮਾਤਾ ਦੀ ਕਲਪਣਾ, ਸੀਤਾ ਵਾਂਗ ਰਾਣੀ ਦਾ ਰਾਜੇ ਨਾਲ ਜੋਗਣ ਬਣ ਕੇ ਜਾਣਾ ਗਿਆਨ ਤੇ ਵੈਰਾਗ ਦਾ ਕਿੱਡਾ ਸੁੰਦ੍ਰਹਾਰ ਹੈ ਅਤੇ ਨਾਲ ਗੀਤਾ ਗਿਆਨ ਦਾ ਸਫਲ ਵਿਚਾਰ ਹੈ ਜੋ ਸੈ ਕਰਮ ਕਰਕੇ ਨਿਰਛਿਤ ਹੋ ਕੇ ਧਰਮ ਦੇ ਅਧਾਂਰ ਤੇ ਚਲ ਕੇ ਇਕ ਗ੍ਰਹਿਸਤੀ ਲਈ ਗੁਰੂ ਗਿਆਨ ਹਾਸਲ ਕਰਕੇ ਘਰ ਵਿਚ ਹੀ ਰਾਜ ਜੋਗ ਦਾ ਮਾਰਗ ਦਰਸਾ ਰਿਹਾ ਹੈ ।

ਜੋਗ ਦਾ ਮਾਰਗ – ਜੋਗ ਨ ਖਿੰਥਾ ਜੋਗੁਨ ਡੰਡੇ ਜੋਗ ਨ ਭਸਮ ਚੜਾਈਐ ।।
ਜੋਗੁ ਨ ਮੁੰਦੀ ਮੂੰਡਿ ਮੁਡਾਈਐ ਜੋਗੁ ਨ ਸਿੰਙੀ ਵਾਈਐ ।।
ਅੰਜਨ ਮਾਹਿ ਨਿਰੰਜਨ ਰਹੀਐ ਜੋਗ ਜੁਗਤਿ ਇਵ ਪਾਈਐ ।।੧।।
ਗੱਲੀ ਜੋਗ ਨਾ ਹੋਈ।। ਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ।।੧।।ਰਹਾਉ।।
ਜੋਗ ਨ ਬਾਹਰਿ ਮੜੀ ਮਸਾਣੀ ਜੋਗੁ ਨ ਤਾੜੀ ਲਾਈਐ ।।
ਜੋਗੁ ਨ ਦੇਸਿ ਦਿਸੰਤਰਿ ਭਵੀਐ ਜੋਗੁ ਨ ਤੀਰਥਿ ਨਾਈਐ ।।
ਅੰਜਨ ਮਾਹਿ ਨਿਰੰਜਨਿ ਜਹੀਐ ਜੋਗ ਜੁਗਤਿ ਇਵ ਪਾਈਐ ।।੨।।
ਸਤਿਗੁਰੁ ਭੇਟੈ ਤਾ ਸਹਸਾ ਤੂਟੇ ਧਾਵਤੁ ਵਰਜਿ ਰਹਾਈਐ ।।
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ ।।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗਤਿ ਇਵ ਪਾਈਐ ।।੩।।
ਨਾਨਕ ਜੀਵਤਿਆਂ ਮਰਿ ਤਹੀਐ ਐਸਾ ਜੋਗੁ ਕਮਾਈਐ ।।
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ ।।
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ ।।੪।।ਪੰ:੭੩੦।।ਮ:੧।।

ਗੁਰਮੁਖ ਪਿਆਰੇ ਪਾਠਕ ਸਮਝਣ ਦਾ ਜਤਨ ਕਰਨ ਪਹਿਲੇ ਸ੍ਰੀ ਗੁਰੂ ਨਾਨਕ ਜੋਗੁ ਧਰਮ ਦਾ ਬਿਊਰਾ ਦਿੰਦੇ ਹਨ ਤੇ ਆਪ ਹੀ ਦਸਵੇਂ ਜਾਮੇ ਉਸ ਧਰਮ ਦੇ ਦਰਸ਼ਨ ਕਰਾ ਰਹੇ ਹਨ ।

ਸਾਰੇ ਘਰ ਨੂੰ ਸਾੜ ਦਿਆਂਗੀ ।।੭੦।।

੧– ਮੇਰੇ ਅੰਗਾਂ ਵਿੱਚ ਭਗਵੇ ਬਸਤ੍ਰ ਹੀ ਸਜਣਗੇ, ਹੱਥ ਵਿਚ ਚਿਪੀ ਪਕੜਾਂਗੀ

੨– ਆਪਣੇ ਕੰਨਾ ਵਿਚ ਮੁੰਦ੍ਰਾਂ ਪਾਵਾਂਗੀ ਤੇਰੇ ਪੇਟ ਦੇ ਭਰਨ ਲਈ ਭੀਖ ਮੰਗਕੇ ਭਰਾਂਗੀ

੩– ਐ ਮੇਰੇ ਮਾਲਕ ਜਿਸ ਥਾਂ ਤੁਸੀ ਚਲੋਗੇ, ਮੈ ਵੀ ਉਸੇ ਥਾਂ ਚਲਾਂਗੀ ।

੪– ਘਰ ਨਹੀਂ ਰਹਾਂਗੀ ਇਹ ਗਲ ਮੈ ਠੀਕ ਕਹਿੰਦੀ ਹਾਂ ਕਿ ਰੇਸ਼ਮੀ ਬਸਤ੍ਰ ਸਭ ਪਾੜ ਕੇ ਜੋਗੀਆਂ ਵਾਲੇ ਬਸਤਰ ਪਾ ਕੇ ਜੋਗਣ ਹੋਵਾਂਗੀ ।।੭੧।।

੫– ਰਾਜਾ ਕਹਿੰਦਾ ਹੈ :– ਰਾਣੀ ਦਾ ਰੂਪ ਵੇਖ ਕੇ ਦੇਸ਼ ਦੇ ਰਾਜ ਦੇ ਪਤੀ ਨੇ ਚਿਤ ਵਿਚ ਸੋਚ ਵਿਚਾਰ ਕੇ ਕਹਿਆ ।

੬– ਕਿ ਐ ਰਾਣੀ ਤੂੰ ਰਾਜ ਕਰ ਸੁੱਖ ਨਾਲ ਅਤੇ ਮੇਰੀ ਗੱਲ ਸੁਣ ਜੇ ਤੂੰ ਘਰ ਛੱਡ ਦਿਤਾ ਤਾਂ ਪੁਤ੍ਰ ਮਰ ਜਾਏਗਾ । ਰਾਣੀ ਕਹਿੰਦੀ ਹੈ ਕਿ :–

੭– ਜੋ ਹੋਣੀ ਹੈ ਉਹ ਕਿਸੇ ਤੋਂ ਨਹੀ ਮਿਟਦੀ ਪਰ ਮੈ ਤਾਂ ਤੇਰੇ ਨਾਲ ਜੰਗਲਾ ਦੀਆਂ ਉਜਾੜਾਂ ਪ੍ਰਸੰਨਤਾ ਨਾਲ ਗਾਹਾਂਗੀ, ਭਾਵ ਤੁਰਾਂਗੀ ।

੮– ਉਧਰ ਰਾਜੇ ਦੀ ਮਾਤਾ ਰੋ ਰਹੀ ਸੀ ਪਰ ਇਸਤ੍ਰੀ ਹਠ ਨਹੀਂ ਸੀ ਛੱਡਦੀ ।।੭੨।।

੯– ਜਿਸ ਵੇਲੇ ਰਾਜੇ ਨੇ ਦੇਖਿਆ ਕਿ ਰਾਣੀ ਸੱਚੀ ਮੁੱਚੀ ਜੋਗਣ ਹੋ ਗਈ ਹੈ।

੧੦– ਫਿਰ ਉਸ ਨੂੰ ਘਰ ਛੱਡਕੇ ਨਾਂ ਗਿਆ ਸਗੋ ਆਪਣੇ ਨਾਲ ਲੈ ਲਈ।

੧੧– ਅਤੇ ਦੋਵੇਂ ਜੋਗ ਦਾ ਭੇਸ ਧਾਰਨ ਕਰਕੇ ਮਾਤਾ ਪਾਸ ਆਏ ।

੧੨– ਰਾਜੇ ਨੂੰ ਜੋਗੀ ਦੇ ਭੇਸ ਵਿਚ ਵੇਖ ਕੇ ਸਭ ਨੇ ਦੁੱਖ ਮੰਨਿਆ।।੭੩।।

੧੩– ਮਾਤਾ ਨੂੰ ਜਾਕੇ ਕਿਹਾ ਕਿ ਮੈਨੂੰ (ਆਪਣੇ ਸੇਵਕ) ਨੂੰ ਬਿਦਾ ਕਰੋ ਤਾਂਕਿ ਮੈ ਬਣ ਨੂੰ ਚਲਾ ਜਾਵਾਂ (ਤਪੱਸਿਆ ਕਰਨ ਲਈ)

੧੪– ਬੇਦ ਬਿਧੀ ਅਨੁਸਾਰ ਮੈ ਸਿਮ੍ਰਨ ਕਰਾਂਗਾਂ ਜਿਵੇ ਭਗਵਾਨ ਦੀ ਇੱਛਾ ਹੋਈ ।।੭੪।।

੧੫– ਮਾਤਾ ਬਾਚ ।। ਰਾਜੇ ਦੀ ਮਾਤਾ ਨੇ ਇਉਂ ਕਿਹਾ :– ਪੁਤ੍ਰ ਮੈ ਤੈਥੋਂ ਬਲਿਹਾਰ ਜਾਂਦੀ ਹਾਂ ਕੁਛ ਦਿਨ ਹੋਰ ਇਸ ਆਪਣੇ ਦੇਣ ਦੀ ਰਖਯਾ ਕਰੋ ਭਾਵ (ਰਾਜ ਕਰੋ) ।

੧੬– ਮੈ ਆਪਣੇ ਮੂੰਹ ਤੋਂ ਤੈਨੂੰ ਜਾਣ ਲਈ ਕਿਵੇ ਕਹਾਂ ਮੇਰਾ ਤੇ ਮਨ ਬਹੁਤ ਦੁਖੀ ਹੋ ਰਿਹਾ ਹੈ ।

੧੭– ਘਰ ਤੋ ਤੈਨੂੰ ਤੋਰਕੇ ਅਤੇ ਇਤਨੇ ਸੁਖ ਛੱਡਕੇ ਮੈ ਕੀ ਕਰਾਂਗੀ ਇਨਾਂ ਲੋਗਾਂ ਨੂੰ ਕਿ ਤੇਰਾ ਪੁਤ੍ਰ ਕਿਉਂ ਚਲਾ ਗਿਆ ?

੧੮– ਐ ਸਪੁਤ੍ਰ ਸੱਚੀ ਗਲ ਤੂੰ ਹੀ ਕਹੁ ਆਪਣੇ ਮੂੰਹ ਤੋਂ ਮੈ ਤੈਨੂੰ ਬਣ ਨੂੰ ਜਾਣ ਲਈ ਵਦਾਇਗੀ ਕਿਵੇ ਦੇਵਾਂ ? ।।੭੫।।

੧੯– ਐ ਪੁਤ੍ਰ ਰਾਜ ਕਰੋ ਬਣ ਨੂੰ ਨਾਂ ਜਾਉ ।

੨੦– ਮੇਰੀ ਕਹੀ ਗੱਲ ਤੇ ਵਿਚਾਰ ਕਰੋ ।

੨੧– ਲੋਕਾਂ ਦੇ ਕਹਿਣੇ ਅਨੁਸਾਰ ਇਹ ਗੱਲ ਹੈ ਕਿ :–

੨੨– ਰਾਜ ਜੋਗ ਘਰ ਵਿਚ ਰਹਿਕੇ ਹੀ ਕਰੀਜੇ ।।੭੬।।

ਰਾਜਾ ਕਹਿੰਦਾ ਹੈ :–

੨੩– ਮਾਤਾ ਅਗੇ ਸੀਸ ਨਿਵਾਕੇ ਫੇਰ ਰਾਜੇ ਨੇ ਬੋਲ ਕੇ ਬਚਨ ਕਿਹਾ

੨੪– ਉਚਾ ਨੀਵਾਂ ਛੋਟਾ ਵੱਡਾ ਕੋਈ ਵੀ ਹੋਵੇ ਬਿਨਾ ਭਜਨ ਭਗਵਾਨ ਦੇ ਸਭ ਜਮਪੁਰੀ ਵਿਚ ਚਲੇ ਜਾਂਦੇ ਹਨ ।।੭੭।।

੨੫– ਮਾਤਾ ਦੀ ਕੋਈ ਗੱਲ ਨਾ ਮੰਨੀ ਉਸ ਨੂੰ ਰੋਂਦੀ ਨੂੰ ਹੀ ਛੱਡਕੇ ਰਣਵਾਸ ਦੇ ਵਿਚੋਂ ਆਪ ਬਾਹਰ ਆ ਗਿਆ ।

੨੬– ਅਤੇ ਔਂਦਿਆਂ ਹੀ ਬ੍ਰਾਹਮਣਾਂ ਨੂੰ ਬੁਲਾਕੇ ਜੋ ਧਨ ਨਕਦੀ ਦੇ ਰੂਪ ਵਿਚ ਪਿਆ ਸੀ ਸੋ ਲੁਟਾ ਦਿਤਾ ।

੨੭– ਆਪਣੀ ਇਸਤ੍ਰੀ ਨੂੰ ਨਾਲ ਲੈ ਲਿਆ ਜੋਗੀ ਬਣਕੇ ਬਣ ਵੱਲ ਨੂੰ ਤੁਰ ਪਏ ।

੨੮– ਦੇਸ ਦਾ ਰਾਜ ਤਿਆਗ ਕੇ ਫਕੀਰ ਹੋ ਗਿਆ ਅਤੇ ਮਨ ਵਿਚ ਇਹ ਧਾਰ ਲਿਆ ਕਿ ਜਗਤ ਦੇ ਈਸ਼ਵਰ ਦਾ ਭਜਨ ਕਰਨਾ ਹੈ ।।੭੮।।

੨੯– ਜਿਸ ਥਾਂ ਤੇ ਲੰਬੇ–ਲੰਬੇ ਸਾਲ ਦੇ ਰਖ ਸਨ ਬੜੇ ਬੜੇ ਤਾਲ ਤੇ ਉਚੇ ਰੁੱਖ ਸਨ ਜਿਥੈ ਹੋਵੇ ਉਥੇ ਤਪ ਕਰਨ ਲਈ ਕੌਣ ਜਾਂਦਾ ਹੈ ?

੩੦– ਜਿਸ ਥਾਂ ਦੀ ਸ਼ਾਨ ਨੂੰ ਤੱਕ ਕੇ ਹਨੇਰੀ ਰਾਤ ਵੀ ਸ਼ਰਮਾਂਦੀ ਸੀ ਜਿਸ ਨੂੰ ਤਕ ਕੇ ਚੰਦ ਸੂਰਜ ਵੀ ਚੁਪ ਹੋ ਜਾਂਦੇ ਸਨ ।

੩੧– ਉਥੇ ਤਾਰਿਆਂ ਦੀ ਤਾਂ ਕੀ ਗਤੀ ਸੀ ਅਸਮਾਨ ਵੀ ਨਹੀ ਸੀ ਦਿਖਾਈ ਦਿੰਦਾ ਨਾ ਉਥੇ ਸੂਰਜ ਦੀ ਚਾਨਣੀ ਪੁੱਜ ਸਕਦੀ ਸੀ ਤੇ ਨਾਂ ਹੀ ਚੰਦ੍ਰਮਾਂ ਦੀ ਸਮਰੱਥਾ ਸੀ ।

੩੨– ਨਾ ਕੋਈ ਉਥੇ ਦੇਵਤਾ ਦਿਸਦਾ ਸੀ ਨਾਂ ਕੋਈ ਦੈਂਤ ਜਾਂਦਾ ਸੀ ।

ਨ ਬਿਹਾਰਯੋ ਜਹਾਂ ਪੰਛੀ ਕੀ ਨ ਗੰਮਯ ਤਹਾ ਚੀਟੀ ਕੋ ਨ ਗੌਨ ਹੈ ।। ੭੯ ।। ਚੌਪਈ ।।੧ਜਬ ਐਸੇ ਬਨ ਮੈ ਦੋਊ ਗਏ ।।I ੨ਹੇਰਤ ਤਵਨ ਮਹਲ ਕੋ ਭਏ ।। ੩ਤੁਰਤੁ ਤਾਂਹਿ ਨ੍ਰਿਪ ਬਚਨ ਸੁਨਾਯੋ ।। ੪ਤਪ ਕੋ ਭਲੇ ਠੌਰ ਹਮ ਪਾਯੋ ।। ੮੦ ।। ਰਾਨੀ ਬਾਚ ।।੫ਯਾ ਮੈ ਬੈਠਿ ਤਪਸਯਾ ਕਰਿ ਹੈਂ ।।੬ਰਾਮ ਰਾਮ ਮੁਖ ਤੇ ਉਚਰਿ ਹੈਂ ।। ੭ਯਾ ਘਰ ਮੈ ਦਿਨ ਕਿਤਕ ਬਿਤੈ ਹੈਂ ।।੮ਭਸਮੀ ਭੂਤ ਪਾਪ ਸਭ ਕੈਹੈਂ ।। ੮੧ ।। ਦੋਹਰਾ ।। ੯ਰਾਨੀ ਜਾਹਿ ਬੁਲਾਇਕੈ ਭੇਦ ਕਹਯੋ ਸਮਝਾਇ ।। ੧੦ਵਹੈ ਪੁਰਖੁ ਜੁਗਿਯਾ ਬਨਯੋ ਨ੍ਰਿਪਹਿ ਮਿਲਤ ਭਯੋ ਆਇ ।। ੮੨ ।। ਚੌਪਈ ।। ੧੧ਨ੍ਰਿਪ ਕੋ ਤ੍ਰਿਯਹਿ ਕਹਯੋ ਸਮੁਝਾਈ ।। ੧੨ਜੋਗੀ ਵਹੈ ਪਹੁੰਚਯੋ ਆਈ ।। ੧੩ਮਰਤ ਬਚਨ ਮੋ ਸੋ ਤਿਨ ਕਹਯੋ ।। ਸੋ ਮੈ ਆਜੁ ਸਾਚੁ ਕਰਿ ਲਹਯੋ ।। ੮੩ ।। ਦੋਹਰਾ ।। ੧੫ਉਠਿ ਰਾਜਾ ਪਾਇਨ ਪਰਯੋ ਤਾਕਹੌਂ ਗੁਰੂ ਪਛਾਨਿ ।। ੧੬ਬੈਠਿ ਗੋਸ੍ਰਿ ਦੋਨੋ ਕਰੀ ੧੪ਸੋ ਮੈ ਕਹਤ ਬਖਾਨਿ ।। ੮੪ ।। ਜੋਗੀ ਬਾਚ।। ੧੭ਨਾਇ ਨਦੀ ਸੌਂ ਜੋ ਨ੍ਰਿਪਤਿ ਬੈਠਹਗੇ ਹਜਾਂ ਆਇ ।। ੧੮ਤਬ ਤੁਮ ਸੌਂ ਮੈ ਭਾਖਿਹੌਂ ਬ੍ਰਹਮ ਬਾਦਿ ਸਮੁਝਾਇ ।।੮੫।। ਚੌਪਈ ।। ੧੯ਐਸੇ ਜਤਨ ਨ੍ਰਿਪਤਿ ਕੋ ਟਾਰਯੋ ।। ੨੦ਛਾਤ ਬਿਖੈ ਇਕ ਨਰ ਪੈਠਾਰਯੋ ।। ੨੧ਸਾਧੁ ਸਾਧੁ ਇਹ ਬਚ ਸੁਨਿ ਕਹਿਯਹੁ ।। ੨੨ਤੀਨ ਬਾਰ ਕਹਿਕੈ ਚੁਪ ਰਹਿਯਹੁ ।। ੮੬।। ੨੩ਨ੍ਹਾਇ ਧੋਇ ਰਾਜਾ ਜਬ ਆਯੋ ।। ੨੪ਤਬ ਤਿਹ ਨਰ ਯੌ ਬਚਨ ਸੁਨਾਯੋ ।।੨੫ਸੁਨੁ ਨ੍ਰਿਪ ਜਬ ਮਾਟੀ ਮੈਂ ਲਈ।।੨੬ਧਰਮ ਰਾਜ ਆਗਯਾ ਮੁਹਿ ਦਈ ।।੮੭ ।। ੮੭ ।। ੨੭ਦੋਹਰਾ ।। ਤੈਂ ਰਾਜਾ ਕੋ ਤੀਰ ਤਜਿ ਕਯੋਂ ਆਯੋ ਇਹ ਠੌਰ ।। ੨੮ਮੋ ਸੋ ਬ੍ਰਿਥਾ ਬਖਾਨਿਯੈ ਸੁਨੁ ਜੋਗਿਨ ਸਿਰਮੌਰ ।।੮੮।।ਚੌਪਈ।। ੨੯ਧਰਮ ਰਾਜ ਮੁਹਿ ਬਚਨ ਉਚਾਰੇ ।। ੩੦ਸੁ ਹੌ ਕਹਤ ਹੌ ਤੀਰ ਤਿਹਾਰੇ ।। ੩੧ਮੋਰੀ ਕਹੀ ਰਾਵ ਸੌਂ ਕਹਿਯਹੁ ।। ੩੨ਨਾ ਤਰ ਭ੍ਰਮਤ ਨਰਕ ਮਹਿ ਰਹਿਯਹੁ ।।੮੯।। ੩੩ਜੈਸੇ ਕੋਟਿ ਜੱਗਜ ਤਪੁ ਕੀਨੋ ।। ੩੪ਤੈਸੋ ਸਾਚ ਨਯਾਇ ਕਰਿ ਦੀਨੋ।। II੩੫ਨਯਾਇ ਸਾਸਤ੍ਰ ਲੈ ਰਾਜ ਕਮਾਵੈ ।। ੩੬ਤਾ ਕੇ ਨਿਕਟ ਕਾਲ ਨਹਿ ਆਵੈ ।। ੯੦ ।। ਦੋਹਰਾ । ੩੭ਜੋ ਨ੍ਰਿਪ ਨਯਾਇ ਕਰੈ ਨਹੀਂ ਬੋਲਤ ਝੂਠ ਬਨਾਇ ।।III੩੮ਰਾਜ ਤਯਾਗ ਕਰੈ ਤਪਸਜਾ ਪਰੈ ਨਰਕ ਮਹਿ ਜਾਇ।।੯੧।। ੩੯ਬ੍ਰਿਧ ਮਾਤ ਅਰੁ ਤਾਤ ਕੀ ਸੇਵਾ ਕਰਿਯੋ ਨਿੱਤ।।੪੦ਤਯਾਗ ਨ ਬਨ ਕੋ ਜਾਇਯੈ ਯਹੈ ਧਰਮੁ ਸੁਨੁ ਮਿੱਤ ।।੯੨।। ੪੧ਜੌ ਹੌਂ ਜੋਗੀ ਵਹੈ ਹੌਂ ਪਠੈ ਦਯੋ ਧ੍ਰਮਰਾਇ ।। ੪੨ਤੌ ਈਹਾਂ ਬੋਲੈ ਤੁਰਤੁ ਅਪਨੋ ਰੂਪੁ ਛਪਾਇ ।। ੯੩ ।। ੪੩ਜਬ ਜੋਗੀ ਐਸੇ ਕਹਯੋ ਤਾਹਿ ਭੇਦ ਸਮੁਝਾਇ ।। ੪੪ਸੱਤਿ ਸੱਤਿ ਤਬ ਤਿਨ ਕਹਯੋ

Iਇਹ ਉਹੀ ਮਹਿਲ ਸੀ ਜੋ ਰਾਣੀ ਨੇ ਪਹਿਲਾ ਹੀ ਤਿਆਰ ਕਰਵਾ ਲਿਆ ਸੀ

IIਰਾਜਾ ਕੁਹਾਨ ਦਾ ਹਕਦਾਰ ਉਹੀ ਹੈ ਜਿਸ ਵਿਚ ਇਹ ਨਿਯਮ ਪ੍ਰਗਟ ਜਾਪਦੇ ਹੋਣ :–

ਰਜਾ ਹੈ ਸੋਈ ਜਾਕੇ ਗੁਨੀਅਨ ਕੀ ਸਭਾ ਹੋਇ, ਰਜਾ ਹੈ ਸੋਈ ਲਾਇ ਬੈਠਤ ਦੀਵਾਨ ਹੈ ।
ਰਜਾ ਹੈ ਸੋਈ ਜਾਕੇ ਪ੍ਰਜਾ ਅਸੀਸ ਕਰੈ, ਰਜਾ ਹੈ ਸੋਊ ਜੋਊ ਸਭ ਹੀ ਕੇ ਪ੍ਰਾਨ ਹੈ ।
ਰਜਾ ਹੈ ਸੋਈ ਜਾਕੇ ਤੇਜ ਕੋ ਪ੍ਰਕਾਸ਼ ਹੋਤ, ਸੂਰਾ ਅਰ ਦਾਤਾ ਅਉ ਸਦਾ ਸੀਲਵਾਨ ਹੈ ।
ਕਿਸੀ ਹੀ ਕੋ ਪਾਲੀ ਦੇਤ ਕਿਸੀ ਹੀ ਕੋ ਤ੍ਰਾਸ ਕਰੈ, ਜਹਾਂ ਕਹਾਂ ਵਾਰ ਕਰੈ ਚਤਰ ਸੁਜਾਨ ਹੈ ।
ਐਸੇ ਹੀ ਰਜਾ ਪਰ ਈਸ ਹੀ ਪ੍ਰਸੰਨ ਹੋਇ, ਰਜਾ ਦੇਤ ਅਧਿਕ ਤਾਂਕੀ ਮਾਨਤ ਸਭ ਆਨ ਹੈ
(ਸ੍ਰੀ ਮਾਨ ਮਹਾਨ ਮਹਾਤਮਾ ਸੰਤ ਜੇਠ ਜੀ)

IIIਇਹ ਸੀ ਰਾਣੀ ਦੀ ਸਿਆਣਪ ਸਾਰਾ ਪ੍ਰੋਗਰਾਮ ਅਨੁਸਾਰ ਪ੍ਰਬੰਧ ਵੀ ਪਹਿਲੋਂ ਹੀ ਕਰ ਲਿਆ ਹੈ ਤੇ ਰਾਜੇ ਦੇ ਵਿਚਾਰ ਦੇ ਉਲਟ ਵੀ ਗੱਲ ਕੋਈ ਨਹੀਂ ਕਰਦੀ । ਉਸਦੀ ਆਖੀ ਗੱਲ ਵਿਚ ਆਪਣੀ ਗੱਲ ਦੀ ਸਮੂਲਯਤ ਨੂੰ ਵੀ ਬਿਖੂਨ ਨਹੀਂ ਦਿੰਦੀ ਅਤੇ ਸਤਿਗੁਰਾਂ ਦੇ ਇਸ ਉਦੇਸ਼ ਤੇ ਵੀ ਸਖਤ ਪਹਿਰਾ ਦੇ ਰਹੀ ਹੈ :–

ਜੋਗ ਨ ਭਗਵੀ ਕਪੜੀ ਜੋਗੁ ਨ ਮੈਲੇ ਵੇਸਿ ।।
ਨਾਨਕ ਘਰਿ ਬੈਠਿਆ ਜੋਗ ਪਾਈਐ ਸਤਿਗੁਰ ਕੈ ਉਪਦੇਸਿ ।। ਪੰ: ੧੪੨੧।।ਮ:੩।।

ਜਿਸ ਦੀ ਸਤਿਗੁਰ ਗੋਬਿੰਦ ਸਿੰਘ ਜੀ ਨੇ ਤਰਜਮਾਨੀ ਕਰਦੇ ਹੋਇ ਉਲਟੇ ਸਿਧੇ ਸਵਾਲ ਜੁਆਬ ਕਰਕੇ ਰਾਜੇ ਤੇ ਰਾਣੀ ਨੂੰ ਪਾਤ੍ਰ ਬਣਾ ਕੇ ਪੂਰੀ ਬਹਿਸ ਕਰਕੇ ਵਕਾਲਤ ਰਾਹੀ ਜੱਜੀ ਰਾਹੀ ਪੂਰਨ ਫੈਸਲਾ ਕਰਕੇ ਪਾਠਕਾਂ ਦੀ ਜ਼ਿਹੰਨ ਨਸ਼ੀਲ ਕਰਕੇ ਤਸੱਲੀ ਕਰ ਵਖਾਈ ਹੈ ਕਹਿਣਾ ਪਏਗਾ (ਧੰਨ ਗੁਰੂ ਦੀ ਕਲਮ ਹੈ ਧੰਨ ਗੁਰੂ ਦਸ਼ਮੇਸ਼ । ਗਿਆਨ ਕੁਹਾੜਾ ਮਾਰ ਕੇ ਕਟੇ ਭ੍ਰਮ ਕਲੇਸ਼) ਹੋਵੇ ਤ੍ਰਿਲੋਕੀ ਦਾ ਬਾਦਸ਼ਾਹ, ਦਿਸੇ ਫੇਰ ਦਰਵੇਸ਼ । ਦਰਸ਼ਨ ਕਰਾਵੇ ਧਰਮ ਦੇ ਇਹ ਗੁਣ ਹਨ ਵਿਸ਼ੇਸ਼ ।।

ਭਾਵ ਜਿਥੇ ਦੈਂਤ ਵੀ ਕੋਈ ਨਹੀ ਸੀ ਗਿਆ ਪੰਛੀ ਦੀ ਵੀ ਉਥੇ ਜਾਣ ਦੀ ਪਹੁੰਚ ਨਹੀ ਸੀ ਕੀੜੀ ਦਾ ਵੀ ਉਥੇ ਤੁਰਨਾ ਫਿਰਨਾ ਅਸੰਭਵ ਸੀ।।੭੯।।

੧- ਜਦੋਂ ਇਹੋ ਜਿਹੇ ਭਯਾਨਕ ਬਨ ਵਿਚ ਦੋਵੇਂ ਚਲੇ ਗਏ (ਰਾਜਾ ਅਤੇ ਰਾਣੀ)

੨- ਉਥੇ ਜਾਕੇ ਇਕ ਮਹਿਲ ਨੂੰ ਦੇਖਿਆ

੩- ਝੱਟ ਹੀ ਰਾਜੇ ਨੇ ਰਾਣੀ ਨੂੰ ਸੰਬੋਧਨ ਕਰਕੇ ਕਿਹਾ

੪- ਕਿ ਤਪ ਕਰਨ ਲਈ ਚੰਗੀ ਥਾਂ ਸਾਨੂੰ ਮਿਲ ਗਈ ਹੈ ।।੮੦।।

੫- ਰਾਣੀ ਨੇ ਕਿਹਾ :- ਇਸ ਵਿਚ ਬੈਠਕੇ ਤਪੱਸਿਆ ਕਰਾਂਗੇ

੬- ਰਾਮ ਰਾਮ ਮੁੱਖ ਤੋਂ ਕਹਿੰਦੇ ਰਹਾਂਗੇ

੭- ਇਸ ਘਰ ਵਿਚ ਚੋਖੇ ਦਿਨ ਬਤੀਤਿ ਕਰਾਂਗੇ

੮- ਸਭ ਪਾਪ ਇਥੇ ਭਜਨ ਕਰਕੇ ਭਸਮ (ਸਵਾਹ) ਕਰ ਦਿਆਂਗੇ ।।੮੧।।

੯- ਰਾਣੀ ਨੇ ਜਿਸ ਪੁਰਸ਼ ਨੂੰ ਪਹਿਲਾ ਹੀ ਸਾਰੀ ਗੱਲ ਦਾ ਭੇਤ ਬੁਲਾ ਕੇ ਸਮਝਾਇਆ ਹੋਇਆ ਸੀ

੧੦- ਉਹੀ ਪੁਰਸ਼ ਜੋਗੀ ਬਣਕੇ ਰਾਜੇ ਨੂੰ ਆ ਮਿਲਿਆ ।।੮੨।।

੧੧- ਰਾਜੇ ਨੂੰ ਰਾਣੀ ਨੇ ਕਿਹਾ ਸਮਝਕੇ ਆਹ ਦੇਖੋ ਜੀ

੧੨- ਓਹੀ ਜੋਗੀ ਆ ਪਹੁੰਚਿਆ ਹੈ -

੧੩- ਮਰਨ ਸਮੇਂ ਜੋ ਉਸ ਨੇ ਬਚਨ ਮੈਨੂੰ ਕਿਹਾ ਸੀ -

੧੪- ਉਹ ਅਜ ਮੈ ਸੱਚ ਹੋਇਆ ਦੇਖ ਲਿਆ ਹੈ ।।੮੩।।

੧੫- ਉਠਕੇ ਰਾਜੇ ਨੇ ਉਸ ਜੋਗੀ ਦੇ ਪੈਰਾਂ ਵਿਚ ਮੱਥਾ ਟੇਕਿਆ ਉਸ ਨੂੰ ਜੋਗੀ ਸਮਝਕੇ

੧੬- ਜੇਹੜੀ ਉਸ ਵੇਲੇ ਦੋਨਾਂ ਵਿਚ ਗਲ ਬਾਤ ਹੋਈ ਉਹ ਮੈਂ ਕਹਿੰਦਾ ਹਾਂ।।੮੪।।

੧੭- (ਨਕਲੀ ) ਜੋਗੀ ਨੇ ਕਿਹਾ ਐ ਰਾਜਾ ਜਦੋਂ ਨਦੀ ਵਿਚ ਇਸ਼ਨਾਨ ਕਰਕੇ ਤੁਸੀ ਐਥੇ ਆ ਕੇ ਬੈਠੋਗੇ

੧੮- ਉਸ ਵੇਲੇ ਬ੍ਰਹਮ ਵਿਦਿਆ ਮੈ ਤੁਹਾਨੂੰ ਸਮਝਾਕੇ ਕਹਾਂਗਾ ।।੮੫।।

੧੯- ਇਸ ਢੰਗ ਨਾਲ ਉਸ ਵੇਲੇ ਰਾਜੇ ਨੂੰ ਟਾਲ ਦਿਤਾ

੨੦- ਫੇਰ ਉਸੇ ਛੱਤ ਦੇ ਆਲੇ ਵਿਚ ਜਾ ਕੇ ਬੈਠ ਗਿਆ

੨੧- ਸੱਚ ਸੱਚ ਜਾਂ ਸ਼ਾਬਾਸ਼ ਸ਼ਾਬਾਸ਼ ਇਹ ਬਚਨ ਸੁਨ ਕਿਹਾ

੨੨- ਤਿੰਨ ਵਾਰੀ ਇਹ ਬਚਨ ਕਹਿਕੇ ਚੁੱਪ ਹੋ ਗਿਆ ।।੮੬।।

੨੩- ਜਦੋਂ ਨਦੀ ਪਰ ਨ੍ਹਾਂ ਧੋ ਕੇ ਰਾਜਾ ਆ ਗਿਆ

੨੪- ਉਸ ਵੇਲੇ ਇਸ ਪੁਰਸ਼ ਨੇ ਇਹ ਗਲ ਸੁਣਾਈ

੨੫- ਐ ਰਾਜਾ ਸੁਨ ਜਿਸ ਵੇਲੇ ਮੈਂ ਇਹ ਦੇਹ ਮਿੱਟੀ ਕੀਤੀ ਭਾਵ ਤਨ ਤਿਆਗਿਆ ਤੇ ਧਰਮ ਰਾਜ ਕੋਲ ਗਿਆ

੨੬- ਤਾਂ ਧਰਮ ਰਾਜ ਨੇ ਮੈਨੂੰ ਇਹ ਆਗਿਆ ਦਿਤੀ ।।੮੭।।

੨੭- ਕਿ ਤੂੰ ਰਾਜੇ ਦੇ ਕੋਲੋ ਉਸਨੂੰ ਛੱਡਕੇ ਐਥੇ ਕਿਉਂ ਆਇਆ ਹੈ

੨੮- ਮੈਨੂੰ ਐਉਂ ਬਚਨ ਧਰਮਰਾਜ ਨੇ ਕਹੇ - ਐ ਜੋਗੀਆਂ ਦੇ ਨਾਇਕ ਉਹ ਬਚਨ ਸੁਣ ! ।।੮੮।।

੨੯- ਧਰਮ ਰਾਜ ਨੇ ਮੈਨੂੰ ਕਿਹਾ

੩੦- ਜੋ ਉਹ ਮੈ ਤੁਹਾਡੇ ਅਗੇ ਕਹਿੰਦਾ ਹਾਂ

੩੧- ਧਰਮਰਾਜ ਨੇ ਕਿਹਾ ਕਿ ਮੇਰੇ ਕਹੇ ਬਚਨ ਜਾ ਕੇ ਰਾਜੇ ਨੂੰ ਦੱਸਣੇ

੩੨- ਨਹੀ ਤਾਂ ਫੇਰ ਉਹ ਕੂੜਾ ਨਰਕਾਂ ਵਿਚ ਫਿਰਦਾ ਰਹੇਗਾ ।।੮੯।।

੩੩- ਜਿਸ ਤਰ੍ਹਾਂ ਕ੍ਰੋੜ ਜਗ ਤੇ ਤਪ ਕਰਨ ਦਾ ਫਲ ਹੈ

੩੪- ਇਸੇ ਤਰ੍ਹਾ ਮਚ ਤੇ ਇਨਸਾਫ ਕਰਨ ਵਿਚ ਹੈ

੩੫- ਨਿਯਾਇ ਸ਼ਾਸਤ੍ਰ ਅਨੁਸਾਰ ਰਾਜ ਕਮਾਵੇ

੩੬- ਉਸ ਦੇ ਨੇੜੇ ਕਾਲ ਨਹੀ ਆਉਂਦਾ ।।੯੦।।

੩੭- ਜਿਹੜਾ ਰਾਜਾ ਇਨਸਾਫ ਨਹੀਂ ਕਰਦਾ ਹੈ ਅਤੇ ਝੂਠੀਆਂ ਬਾਤਾਂ ਬਣਾਉਂਦਾ ਹੈ

੩੮- ਉਹ ਜੇਕਰ ਰਾਜ ਨੂੰ ਤਯਾਗ ਕੇ ਤਪ ਵੀ ਕਰੇ ਤਾਂ ਭੀ ਨਰਕ ਵਿਚ ਜਾ ਕੇ ਪੈਂਦਾ ਹੈ ।।੯੧।।

੩੯- ਬ੍ਰਿਧ ਮਾਤ ਅਰ ਤਾਤ (ਪਿਤਾ) ਦੀ ਸੇਵਾ ਜਾਕੇ ਰੋਜ ਕਰੋ

੪੦- ਉਹਨਾਂ ਨੂੰ ਛੱਡ ਕੇ ਕਦੇ ਬਣ ਨੂੰ ਨਾ ਜਾਵੇ ਇਹ ਹੈ ਧਰਮ ਦੀ ਰੀਤੀ ।।੯੨।।

੪੧- ਜਿਹੜਾ ਮੈ ਤੇਨੂੰ ਗਿਆਨ ਕਰਨ ਵਾਲਾ ਜੋਗੀ ਸੀ ਉਸ ਨੂੰ ਅਰਥਾਤ ਮੈਨੂੰ ਭੇਜਿਆ ਹੈ ਧਰਮ ਰਾਜੇ ਨੇ

੪੨- ਉਸ ਦੇ ਹੁਕਮ ਨਾਲ ਕੇ ਐਥੇ ਬੋਲ ਰਿਹਾ ਹਾਂ ਪਰ ਰੂਪ ਕਰਕੇ ਕਿਸੇ ਨੂੰ ਨਹੀ ਦਿਸਦਾ ।।੯੩।।

੪੩- ਜਦੋਂ ਜੋਗੀ ਨੇ ਅਕਾਸ ਬਾਣੀ ਦੇ ਰੂਪ ਵਿਚ ਐਉਂ ਕਿਹਾ ਸਾਰੀ ਗੱਲ ਦਾ ਭੇਤ ਸਮਝਾਕੇ

੪੪- ਸਤ ਬਚਨ ਸਤ ਬਚਨ ਤਦ ਰਾਜੇ ਨੇ ਕਰਕੇ ਮੰਨ ਲਏ ।

ਤੀਨ ਬਾਰ ਮੁਸਕਾਇ ।।੯੪।। ੧ਜਿਯਬੋ ਜਗ ਕੌ ਸਹਲ ਹੈ ਯਹੈ ਕਠਿਨ ਦ੍ਵੈ ਕਾਮ ੨ਪ੍ਰਾਤ ਸੰਭਰਿਬੋ ਰਾਜ ਕੋ ਰਾਤਿ ਸੰਭਰਿਬੋ ਰਾਮ ।।੯੫।। ਚੌਪਈ ।। ੩ਮਹਾਂ ਰਾਜ ਐਸੀ ਸੁਨਿ ਬਾਨੀ ।। ੪ਚਿਤ ਕੈ ਬਿਖੈ ਸਾਚ ਕਰਿ ਮਾਨੀ ।। ੫ਦਿਨ ਕੌ ਰਾਜੁ ਆਪਨੌ ਕਰਿਹੌ ।। ੬ਪਰੇ ਰਾਤ੍ਰਿ ਕੇ ਰਾਮ ਸੰਭਰਿ ਹੌ ।।੯੬।। ੭ਰਾਨੀ ਮਹਾਰਾਜ ਸਮੁਝਾਇਸਿ ।। ੮ਜੋਗ ਮਾਰਗ ਤੇ ਛਲਿ ਬਹੁਰਾਇਸਿ ।। ੯ਨ੍ਰਿਪ ਧਰਿ ਬਸਤ੍ਰ ਧਾਮ ਮੈ ਆਯੋ ।। ੧੦ਬਹੁਰਿ ਆਪਨੌ ਰਾਜੁ ਕਮਾਯੋ ।।੯੭।। ਦੋਹਰਾ।। ੧੧ਜਿਯ ਤੇ ਜੁਗਿਯਾ ਮਾਰਯੋ ਭੂਅ ਕੇ ਬਿਖੈ ਗਡਾਇ।। ੧੨ਤਿਯੁ ਨ੍ਰਿਪ ਕੌ ਬਹੁਰਾਇਯੋ ਐਸੋ ਚਰਿਤ ਬਨਾਇ ।।੯੮।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਸੀਵੋਂ ਚਰਿਤ੍ਰ

ਸਮਾਪਤ ਸਸਤੁ ਸੁਭ ਸਸਤੁ ।।੮੧।।੧੪੪੦।। ਅਫਜੂੰ ।।

।।ਚੌਪਈ।। ੧੩ਜਹਾਂਗੀਰ ਆਦਿਲ ਮਰਿ ਗਯੋ ।। ੧੪ਸਾਹਿਜਹਾਂ IIਹਜਰਤਿ ਜੂ ਭਯੋ ।। I੧੫ਦਰਿਯਾ ਖਾਂ ਪਰ ਅਧਿਕ ਰਿਸਾਯੋ ।। ੧੬ਮਾਰਨ ਕਹਯੋ ਹਾਥ ਨਹਿ ਆਯੋ ।।੧।। ਦੋਹਰਾ।। ੧੭ਤਿਹ ਹਜਰਤਿ ਮਾਰਨ ਚਹੈ ਹਾਥ ਨ ਆਵੈ ਨਿੱਤ ।। ੧੮ਰਾਤਿ ਦਿਵਸ ਜਾਗਤ ਉਠਤ ਬਸਤ ਸੋਵਤੇ ਚਿੱਤ।।੨।। ੧੯ਸਾਹਜਹਾਂ ਜੂ ਪਲੰਘ ਪਰ ਸੋਤ ਉਠਯੋ ਬਰਰਾਇ ।। ੨੦ਦਰਿਯਾ ਖਾਂ ਕੋ ਮਾਰਿਯੈ ਕਰਿਕੈ ਕ੍ਵੈਰਿ ਉਪਾਇ ।।੩।। ਚੌਪਈ।। ੨੧ਸੋਵਤ ਸਾਹਜਹਾਂ ਬਰਰਾਯੋ ।। ੨੨ਜਾਗਤ ਹੁਤੀ ਬੇਗਮ ਸੁਨਿ ਪਾਯੋ ।। ੨੩ਚਿੰਤ ਕਰੀ ਸੱਤ੍ਰ ਕੌ ਮਰਿਯੈ ।। ੨੪ਪਤਿ ਕੋ ਸੋਕ ਸੰਤਾਪ ਨਿਵਰਿਯੈ ।।੪।। ਬੇਗਮ ਬਾਚ।। ੨੫ਟੂੰਬਿ ਪਾਵ ਹਜਰਤਹਿ ਜਗਾਯੋ ।। ੨੬ਤੀਨ ਕੁਰਨਸੈਂ ਕਰਿ ਸਿਰ ਨ੍ਯਾਯੋ ।। ੨੭ਜੋ ਤੁਮ ਕਹਯੋ ਸ ਮੈ ਬੀਚਾਰਯੋ ।। ੨੮ਦਰਿਯਾ ਖਾਂ ਕਹੱ ਜਾਨਹੁ ਮਾਰਯੋ ।।੫।। ਦੋਹਰਾ।। ੨੯ਮੁਸਕਿਲ ਹਨਨ ਹਰੀਫ ਕੋ ਕਬਹੂ ਨ ਆਵੈ ਦਾਵ ।। ੩੦ਜੜ੍ਹ ਕੌ ਕਹਾ ਸੰਘਾਰਿਬੋ ਜਾਕੋ ਰਿਜਲ ਸੁਭਾਵ ।।੬।। ਸੋਰਠਾ।। ੩੧ਸਯਾਨੀ ਸਖੀ ਬੁਲਾਇ ਪਠਈ ਮੰਤ੍ਰ ਸਿਖਾਇਕੈ ।। ੩੨ਦਰਿਯਾ ਖਾਂ ਕੌ ਜਾਇ ਲਯਾਯਹੁ ਚਰਿਤ ਬਨਾਇਕੈ ।।੭।। ਚੌਪਈ।। ੩੩ਸਯਾਨੀ ਸਖੀ ਸਮਝਿ ਸਭ ਗਈ ।। ਦਰਿਯਾ ਖਾਂ ਕੇ ਜਾਤ ਗ੍ਰਿਹ ਭਈ ।। ੩੫ਗੋਸੇ ਬੈਠਿ ਸੁ ਮੰਤ੍ਰ ਬਤਾਯੋ ।। ੩੬ਤਵ ਗ੍ਰਿਹ ਮੈ ਬੇਗਮਹਿ ਪਠਾਯੋ ।।੮।। ਦੋਹਰਾ।। ੩੭ਰੂਪ ਤਿਹਾਰੋ ਹੇਰਿਕੈ ਬੇਗਮ ਰਹੀ ਲੁਭਾਇ ।। ੩੮ਹੇਤ ਤਿਹਾਰੇ ਮਿਲਨ ਕੇ ਮੋਕਹੱ ਦਯੋ ਪਠਾਇ ।।੯।। ੩੯ਹਜਰਤਿ ਤ੍ਰਿਯ ਕੋ ਚੋਰਿ ਚਿੱਤ ਕਹਾ ਫਿਰਤ ਹੋ ਐਠਿ ।।

Iਦਰਿਆਖਾਨ ਜਹਾਂਗੀਰ ਦੇ ਸਮੇ ਦਾ ਇਕ ਬੜਾ ਦਲੇਰ ਅਫਸਰ ਸੀ ਜੋ ਸ਼ਾਹੀ ਖਜਾਨੇ ਦਾ ਮਾਲਕ ਵੀ ਸੀ ਉਸ ਨੇ ਬਹੁਤ ਹੇਰਾਂ ਫੇਰੀਆਂ ਕੀਤੀਆਂ ਪਰ ਉਸ ਦਾ ਦਬਦਬਾ ਬਣਿਆ ਹੋਇਆ ਸੀ ਜਿਸ ਲਈ ਕੋਈ ਹੱਥ ਨਹੀਂ ਸੀ ਪਾਉਂਦਾ

IIਸਾਹ ਜਹਾਨ ਜੋਧਪੁਰ ਦੇ ਰਾਜਾ (ਉਦੈ ਸਿੰਘ) ਰਾਜਪੂਤ ਦੀ ਪੁਤ੍ਰੀ (ਜੋਧ ਬਾਈ) ਬਾਲਮਤੀ ਦੇ ਉਦਰ ਤੋਂ (ਜਹਾਂਗੀਰ) ਦਿਲੀ ਦੇ ਬਾਦਸ਼ਾਹ ਦਾ ਤੀਜਾ ਪੁਤਰ ਸੀ ਜਿਸ ਦਾ ਜਨਮ ੪ ਜਨਵਰੀ ੧੫੯੩ ਨੂੰ ਹੋਇਆ ਅਤੇ ਮੌਤ ੨੩ ਜਨਵਰੀ ੧੬੬੬ ਨੂੰ ਹੋਈ। ਇਹ ਦਰਿਆ ਖਾਨ ਵੱਲੋਂ ਭੈ ਭੀਤ ਰਹਿੰਦਾ ਸੀ ਕਿਉਂਕਿ ਦਰਿਆ ਖਾਂ ਦਾ ਦਰਬਾਰੀ ਅਫਸਰ ਸਾਥ ਦਿੰਦੇ ਸਨ ਜਿਸ ਲਈ ਉਸ ਕੋਲੋਂ ਸ਼ਾਹ ਜਹਾਨ ਨੂੰ ਜਾਨੀ ਖਤਰਾ ਕੋਈ ਘੱਟ ਨਹੀਂ ਸੀ । ਇਸ ਪ੍ਰਕਰਣ ਤੋਂ ਇਹ ਵੀ ਭਲੀ ਭਾਂਤ ਪ੍ਰਗਟ ਹੋ ਜਾਂਦਾ ਹੈ ਕਿ ਇਸਤ੍ਰੀ ਅਰਧੰਗੀ ਕਹੌਣ ਦੀ ਉਹੀ ਹੱਕਦਾਰ ਹੈ ਜਿਹੜੀ ਆਪਣੇ ਪਤੀ ਪ੍ਰਮੇਸਰ ਤੇ ਪੂਰਨ ਸਿਦਕ ਰਖਦੀ ਹੈ । ਉਹ ਆਪਾ ਤਾਂ ਕੁਰਬਾਨ ਕਰ ਸਕਦੀ ਹੈ ਪ੍ਰੰਤੂ ਪਤੀ ਦਾ ਦੁਖ ਨਹੀਂ ਸਹਾਰਦੀ ।

ਜਿਸ ਵੇਲੇ ਭੀਮ ਚੰਦ ਪਹਾੜੀ ਰਾਜਿਆਂ ਦੇ ਮੁਖੀ ਨੇ ਸ੍ਰੀ ਦਸਮੇਸ਼, ਮਹੇਸ਼ ਤੇ ਝਗੜਾ ਕਰਕੇ ਜੁਧ ਕਰਨ ਲਈ ਮਨ ਬਣਾਇਆ ਸੀ ਤਾਂ ਉਸਦੀਆਂ ਸਾਰੀਆਂ ਰਾਣੀਆਂ ਤੜਫ ਉਠੀਆਂ ਸਨ ।ਤੇ ਇੱਕਠੀਆਂ ਹੋ ਕੇ ਭੀਮ ਚੰਦ ਨੂੰ ਦਰਵੇਸ਼ ਦਸਮੇਸ਼ ਜੀ ਨਾਲੋ ਜੁੱਧ ਕਰਨ ਤੋਂ ਰੋਕਦੀਆਂ ਸਨ । ਇਕ ਰਾਜਪੂਤ ਰਾਜੇ ਦੀ ਬਹੁਤ ਸੁੰਦ੍ਰ ਪੁਤ੍ਰੀ ਰਤਨਾ ਸੀ ਜਿਸਦੇ ਆਖੇ ਨੂੰ ਭੀਮ ਚੰਦ ਰਾਜਾ ਨਹੀਂ ਸੀ ਮੋੜਦਾ ਇਸ ਲਈ ਸਾਰੀਆਂ ਰਾਣੀਆਂ ਉਸਨੂੰ ਅਗੇ ਕਰਕੇ ਰਾਜੇ ਨੂੰ ਗੁਰੂ ਨਾਲ ਮੱਥਾ ਲਾ ਕੇ ਮੌਤ ਦੇ ਮੂੰਹ ਵਿਚ ਜਾਣੋ ਰੋਕਣ ਦਾ ਸਿਰਤੋੜ ਜਤਨ ਕੀਤਾ ਸੀ ਪਰ ਭੀਮ ਚੰਦ ਹੰਕਾਰ ਦੇ ਵੱਸ ਤੇ ਮੌਤ ਦੇ ਅਤੇ ਚੜਿਆ ਹੋਇਆ ਸੀ । ਇਸੇ ਤਰ੍ਹਾਂ ਗੁਲੇਰ ਦੇ ਰਾਜੇ ਨੂੰ ਉਸਦੀ ਰਾਣੀ (ਪਦਮਾਂ) ਨੇ ਜੁੱਧ ਨਾ ਕਰਨ ਲਈ ਤਰਲੇ ਲਏ ਸਨ । ਪਦਮਾਵਤੀ ਨੇ ਹਾਰ ਸ਼ਿੰਗਾਰ ਕਰਨ ਦੀ ਥਾਂ ਸਿਰ ਖੋਹਲ ਕੇ ਕਾਲੇ ਕੱਟ ਕੇਸ ਖਿੜਾਕੇ ਕਾਲਾ ਲਿਬਾਸ ਪਹਿਨ ਕੇ ਵਿਧਵਾ ਵੇਸ ਬਣਾ ਕੇ ਰਾਜੇ ਨੂੰ ਦਸਿਆ ਸੀ ਕਿ ਜੇ ਤੂੰ ਗੁਰੂ ਦੇ ਨਾਲ ਜੁਧ ਕਰਨ ਲਈ ਚਲਾ ਗਿਆ ਤਾਂ ਮੇਰਾ ਇਹ ਹਾਲ ਹੋ ਜਾਇਗਾ ਭਾਵ ਕਿ ਮੈ ਬਿਧਵਾ ਹੋ ਜਾਂਵਾਗੀ ਮੇਰੀ ਮਿੰਨਤ ਮਨੋਂ ਤੁਸੀ ਜੁਧ ਵਿਚ ਨਾ ਜਾਵੋਂ । ਪਰ ਰਾਜੇ (ਅਜਮੇਰ ਚੰਦ) ਨੇ ਭੀਮ ਚੰਦ ਦਾ ਭੈ ਦੱਸ ਕੇ ਆਪਣੀ ਮਜਬੂਰੀ ਪ੍ਰਗਟ ਕੀਤੀ ਸੀ ਅਤੇ ਰਾਣੀ ਪਦਮਾਂ ਨੇ ਕਿਹਾ ਸੀ ਜੇ ਲੜਨਾ ਹੈ ਤਾਂ ਗੁਰੂ ਨੂੰ ਅਗੇ ਕਰ ਸਾਰੇ ਇਕਠੇ ਹੋ ਕੇ ਦਿੱਲੀ ਦੀ ਜ਼ਾਲਮ ਹਕੂਮਤ ਨਾਲ ਲੜਕੇ ਧਰਮ ਜੁਧ ਕਰੋ ਇਕ ਫਕੀਰ ਉਹ ਵੀਂ ਜੁਲਮ ਦਾ ਵੈਰੀ ਤੇ ਕਮਜੋਰਾ ਦਾ ਪੱਖੀ ਉਸ ਨਾਲ ਜੁਧ ਕਰਨ ਵਿਚ ਕਾਹਦੀ ਰਾਜਪੂਤੀ ਹੋਈ ?

ਪਾਉਂਟਾਂ ਸਾਹਿਬ ਜਮਨਾ ਦੇ ਕਿਨਾਰੇ ਨਾਹਨ ਰਾਜ ਵਿਚ (ਅਜ ਕਲ ਹਿਮਾਚਲ ਪ੍ਰੇਦਸ) ਇਕ ਸ਼ਹਿਰ ਹੈ ਤੇ ਗੁਰੂ ਜੀ ਦਾ ਇਕ ਆਲੀਸ਼ਾਨ ਅਜਕਲ ਗੁਰੂ ਦੁਆਰਾ ਹੈ ਜੋ ਸ੍ਰੀ ਦਸਮੇਸ਼ ਜੀ ਨੇ ਆਪਣੀ ੧੮-੧੯ ਸਾਲ ਦੀ ਆਯੂ ਵਿਚ ੧੭੪੨ ਬਿ: ਨਾਹਨ ਰਾਜ ਕੋਲੋ ਸੁਹਾਵਣੀ ਥਾਂ ਦੀ ਚੋਣ ਕਰਕੇ ਮੂਲ ਲੈਕੇ ਕਿਲਾ ਤਿਆਰ ਕਰਾਇਆ ਸੀ । ਜਗਾਧਰੀ ਰੇਲਵੇ ਸਟੇਸ਼ਨ ਤੋਂ ੩੦ ਮੀਲ ਉੱਤਰ ਪੂਰਬ ☞

ਅਤੇ ਤਿੰਨ ਬਾਰ ਮੁਸਕਰਾਇਆ ।।੯੪।।

੧- ਜਗਤ ਵਿਚ ਉਸਦਾ ਜਿਉਣਾ ਸੋਖਾ ਤੇ ਪਵਿਤ੍ਰ ਹੈ ਜਿਹੜਾ ਇਹ ਦੋਵੇਂ ਸਖਤ ਕੰਮ ਕਰਦਾ ਹੈ

੨- ਪਹਿਲਾ ਇਹ ਕਿ ਦਿਨ ਵਿਚ ਰਾਜ ਕਾਜ ਦੀ ਸੰਭਾਲ ਕਰੇ ਭਾਵ ਆਪਣਾ ਸੋਯਮ ਕੰਮ ਕਰੇ ਅਤੇ ਰਾਤ ਸਮੇਂ ਸੁਬੇਹ ਸਵੇਰੇ ਰਾਮ ਦਾ ਧਿਆਨ ਕਰੇ ।।੯੫।।

੩- ਰਾਜਾ ਸਾਹਿਬ ਇਹ ਬਾਣੀ ਸੁਣਕੇ

੪- ਆਪਣੇ ਚਿੱਤ ਵਿਚ ਇਹ ਸੱਚੀ ਕਰਕੇ ਮੰਨ ਲਈ

੫- ਦਨ ਵਿਚ ਆਪਣਾ ਰਾਜ ਕਰਿਆ ਕਰਾਂਗਾ

੬- ਜਦੋਂ ਰਾਤ ਪਵੇ ਤਾਂ ਰਾਮ ਦੀ ਸੰਭਾਲ ਤੇ ਸਿਮ੍ਰਨ ਕਰਿਆ ਕਰਾਂਗਾ ।।੯੬।।

੭- ਇਸ ਤਰਾਂ ਰਾਣੀ ਨੇ ਮਹਾਰਾਜ ਨੂੰ ਸਮਝਾ ਲਿਆ ।

੮- ਜੋਗ ਦੇ ਰਾਹ ਤੋਂ ਇਸ ਢੰਗ ਨਾਲ ਮੋੜ ਲਿਆਂਦਾ (ਚਤੁਰ ਇਸਤ੍ਰੀ ਰਾਣੀ ਨੇ)

੯- ਰਾਜਾ ਆਪਣੇ ਬਸਤਰ ਪਹਿਨ ਕੇ ਘਰ ਵਿਚ ਆਇਆ ।

੧੦- ਅਤੇ ਮੁੜਕੇ ਆਪਣਾ ਰਾਜ ਦਾ ਕੰਮ ਸੰਭਾਲ ਲਿਆ ।।੯੭।।

੧੧- ਜਿਉਂਦੇ ਹੀ ਜੋਗੀ ਨੂੰ ਮਾਰਕੇ ਧਰਤੀ ਵਿਚ ਦੱਬ ਦਿੱਤਾ

੧੨- ਉਸ ਇਸਤ੍ਰੀ ਨੇ ਰਾਜੇ ਨੂੰ ਮੋੜਕੇ ਘਰ ਲੈ ਆਂਦਾ ਇਸੇ ਤਰ੍ਹਾਂ ਦਾ ਢੰਗ ਵਰਤਕੇ ।।੯੮।।੧।।

੮੧ਵਾਂ ਪ੍ਰਕਰਣ ਸਮਾਪਤ ।।੮੧।।੧੦੪੦।।ਅਫਜੂੰ।।

੧੩- ਜਦੋ ਜਹਾਂਗੀਰ ਆਦਿਲ ਮਰਿ ਗਯਾ (ਬਾਦਸ਼ਾਹ)

੧੪- ਤਾਂ ਉਸ ਦੀ ਥਾਂ ਤੇ ਸ਼ਾਹ ਜਹਾਨ ਬਾਦਸ਼ਾਹ ਬਣ ਗਿਆ (ਦਿੱਲੀ ਦੇ ਤਖਤ ਦਾ)

੧੫- ਸ਼ਾਹਜਹਾਨ ਦਰਿਆ ਖਾਂ ਤੇ ਬਹੁਤ ਹੀ ਰੰਜਸ ਰਖਦਾ ਸੀ

੧੬- ਸ਼ਾਹਜਾਹ ਉਸ ਨੂੰ ਮਾਰਨਾ ਚਾਹੁੰਦਾ ਸੀ ਪਰ ਉਸ ਪਰ ਉਸ ਦਾ ਕੋਈ ਜੋਰ ਨਹੀ ਸੀ ਚਲਦਾ (ਭਾਵ ਆਕੀ ਸੀ ਦਰੀਆ ਖਾਂ) ।।੧।।

੧੭- ਉਸ ਨੂੰ ਸ਼ਾਹਜਹਾਨ ਬਾਦਸ਼ਾਹ ਮਾਰਨਾ ਚਾਹੁੰਦਾ ਸੀ ਨਿਤ ਸਕੀਮਾਂ ਬਣਾਉਂਦਾ ਪਰ ਦਰੀਆ ਖਾਨ ਉਸਦੇ ਹਥ ਨਹੀ ਸੀ ਚੜ੍ਹਦਾ ।

੧੮- ਬਾਦਸ਼ਾਹ ਇਸੇ ਫਿਕਰ ਵਿਚ ਰਾਤ ਦਿਨ ਜਾਗਦਾ ਸੌਂਦਾ ਬਹਿੰਦਾ ਉਠਦਾ ਚਿਤ ਵਿਚ ਇਹੀ ਸੋਚਦਾ ਰਹਿੰਦਾ ਰੋਜ ।।੨।।

੧੯- ਇਕ ਦਿਨ ਸ਼ਾਹ ਜਹਾਨ ਪਲੰਘ ਪਰ ਸੁਤਾ ਪਿਆ ਸੀ ਇਕ ਦਮ ਬੜਾਇਕੇ ਡਰ ਕੇ ਉਠਿਆ

੨੦- ਤੇ ਕਹਿ ਰਿਹਾ ਸੀ ਕਿ ਦਰਿਆ ਖਾਨ ਨੂੰ ਮਾਰਾਂਗਾ ਭਾਵੇ ਕ੍ਰੋੜ ਉਪਾਇ ਕਰਨੇ ਪੈਣ ।।੩।।

੨੧- ਜਿਸ ਵੇਲੇ ਸੁਤਾ ਹੋਇਆ ਸ਼ਾਹ ਜਹਾਨ ਬੜਾਕੇ ਬੋਲਿਆ --

੨੨- ਕੋਲ ਬੇਗਮ ਜਾਗਦੀ ਸੀ ਉਸ ਨੇ ਸੁਣ ਲਿਆ ।

੨੩- ਤਾਂ ਬੇਗਮ ਨੇ ਮਨ ਚਿੰਤਾ ਕੀਤੀ ਕਿ ਕਿਵੇ ਇਸ ਦੁਸ਼ਮਣ ਨੂੰ ਮਾਰਿਆ ਜਾਵੇ ?

੨੪- ਇਹ ਪਤੀ ਦੇ ਦੁੱਖ ਤੇ ਸੋਗ ਦਾ ਨਿਵਾਰਣ ਕਰੀਏ ।।੪।। ਬੇਗਮ ਨੇ ਕਿਹਾ

੨੫- ਪੈਰਾਂ ਨੂੰ ਟੁੰਬ ਕੇ ਭਾਵ ਪ੍ਰਸਕੇ ਬਾਦਸ਼ਾਹ ਨੂੰ ਜਗਾ ਲਿਆ।

੨੬- ਤਿਨ ਵਾਰੀ ਹਥ ਜੋੜ ਕੇ ਨਿਮ੍ਰਤਾ ਨਾਲ ਸਿਰ ਝੁਕਾਇਆ।

੨੭- ਤੇ ਕਿਹਾ ਕਿ ਜੋ ਤੁਸੀ ਕਹਿਆ ਸੀ ਉਹ ਮੈ ਵਿਚਾਰ ਲਿਆ ਹੈ।

੨੮- ਤੁਸੀ ਚਾਹੁੰਦੇ ਹੋ ਕਿ ਦਰਿਆ ਖਾਂ ਨੂੰ ਜਾਨੋ ਮਾਰ ਦਿਤਾ ਜਾਵੇ ।।੫।।

੨੯- ਪਰ ਤੁਹਾਡੇ ਲਈ ਉਸ ਨੂੰ ਮਾਰਨਾ ਅਉਖਾ ਜਾਪਦਾ ਹੈ ਕਿਉਂਕਿ ਉਹ ਦੁਸ਼ਮਨ ਤੁਹਾਡੇ ਦਾਅ ਹੇਠ ਨਹੀਂ ਆਉਂਦਾ ।

੩੦- ਉਸ ਮੂਰਖ ਨੂੰ ਤੁਸੀ ਕਿਵੇ ਮਾਰੋਗੇ ਜਿਸ ਦਾ ਬੜਾ ਕਰੂਰ (ਕਰੜਾ) ਸੁਭਾਉ ਹੈ ।।੬।।

੩੧- ਇਕ ਸਮਝਦਾਰ ਸਖੀ ਬਲਾਕੇ ਦਰਿਆ ਖਾਨ ਵੱਲ ਭੇਜ ਦਿੱਤੀ ਉਸ ਨੂੰ ਗੱਲ ਸਮਝਾਕੇ (ਬੇਗਮ ਨੇ)

੩੨- ਕਿ ਤੂੰ ਦਰਿਆ ਖਾਨ ਨੂੰ ਆਹ ਢੰਗ ਬਣਾਕੇ ਬੁਲਾਕੇ ਲੈ ਆ ।।੭।।

੩੩- ਸਿਆਣੀ ਸਖੀ ਸਾਰੀ ਗੱਲ ਸਮਝ ਗਈ

੩੪- ਅਤੇ ਦਰੀਆ ਖਾਨ ਦੇ ਘਰ ਚਲੀ ਗਈ

੩੫- ਉਸ ਨੇ ਇਕ ਪਾਸੇ ਬੈਠ ਕੇ ਉਸ ਨਾਲ ਗੱਲ ਕੀਤੀ

੩੬- ਤੇ ਕਿਹਾ ਕਿ ਤੇਰੇ ਘਰ ਮੈਨੂੰ ਬੇਗਮ ਨੇ ਭੇਜਿਆ ਹੈ ।।੮।।

੩੭- ਬੇਗਮ ਤੇਰਾ ਰੂਪ ਵੇਖ ਕੇ ਤੇਰੇ ਤੇ ਲੁਭਾਇ ਵਾਨ ਹੋ ਗਈ ਹੈ

੩੮- ਤੇਰੇ ਮਿਲਨ ਲਈ ਉਸ ਨੇ ਮੈਨੂੰ ਤੇਰੇ ਪਾਸ ਭੇਜਿਆ ਹੈ ।।੯।।

੩੯- ਬਾਦਸ਼ਾਹ ਦੀ ਇਸਤ੍ਰੀ ਦਾ ਚਿਤ ਚੁਰਾ ਕੇ ਤੂੰ ਕਿਥੇ ਐਂਠਿਆ ਫਿਰਦਾ ਹੈ ?

☞ਪਹਾੜੀ ਇਲਾਕੇ ਵਿਚ ਹੈ ਇਥੇ ਹੀ ਆਪ ਨੇ ਕਵਿਤਾ ਤੇ ਸ਼ਸਤ੍ਰ ਵਿਦਿਆ ਸਿਖਾ ਕੇ ਸੈਨਾ ਤਿਆਰ ਕੀਤੀ ਸੀ ਤੇ ਇਥੇ ਹੀ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਭਾਗਵਤ ਦੇ ਅਧਾਰ ਤੇ ਕ੍ਰਿਸ਼ਨ ਲੀਲਾ ਲਿਖੀ ਗਈ ਸੀ ਜੋ ਇਥੇ ਹੀ ਵੈਸਾਖ ਦੇ ਮਹੀਨੇ ਇਕ ਸਿੱਖ ਨੇ ਰਾਜਿਆਂ ਦੀ ਚੜ੍ਹਾਈ ਦੀ ਗੱਲ ਆ ਕੇ ਦੱਸੀ ਸੀ ਭਾਰਤ ਦੀ ਪੂਜਨੀਕ (ਜਮਨਾ) ਪਵਿਤ੍ਰ ਨਦੀ ਹੈ ਇਸ ਦੇ ਕਿਨਾਰੇ ਪਾਉਂਟਾ-ਜਗਾਧਰੀ, ਦਿਲੀ, ਬਿੰਦਰਾਬਨ, ਮਥਰਾ ਤੇ ਆਗਰਾ ਵਸਦੇ ਹਨ, ਪਾਂਡਵਾ ਤੇ ਸ੍ਰੀ ਕ੍ਰਿਸ਼ਨ ਜੀ ਨੂੰ ਗੋਦ ਵਿਚ ਖਡਾਇਆ ਸੀ । ਇਕ ਜਾਦੂ ਦੀ ਨੀਲ ਧਾਰਾ ਹੈ ਆਮ ਲੋਕੀਂ ਇਸ ਦੇ ਗੁਣ ਗਾਯਨ ਕਰਦੇ ਹਨ ਰੂਪਾ ਤੇ ਉਸ ਦੀ ਪਤਨੀ ਬਿਸਨੀ ਬੇੜੀ ਵਿਚ ਬਹਾ ਕੇ ਲੋਕਾਂ ਨੂੰ ਆਰ ਪਾਰ ਕਰਦੇ ਸਨ । ਜੋ ਇਹੋ ਪੱਤਣ ਗੁਰੂ ਜੀ ਦੇ ਕਿਲੇ ਨਾਲ ਮੇਲਦਾ ਸੀ ਜੋ ਗੁਰੂ ਦੀਆਂ ਸੰਗਤਾਂ ਨੂੰ ਆਰ ਪਾਰ ਕਰਦੇ ਸਨ । ਜਿਸ ਲਈ ਸੰਗਤਾਂ ਦੇ ਕੋਲ ਗੁਰਦੇਵ ਦੀ ਕੀਰਤੀ ਸੁਨਣ ਦਾ ਉਹਨਾਂ ਨੂੰ ਅਵਸਰ ਬਣ ਜਾਂਦਾ ਹੈ । ਇਕ ਦਿਨ ਗੁਰਦੇਵ ਆਪ ਬੇੜੀ ਉਪਰ ਬੈਠੇ ਸਨ ਦਰਸ਼ਨ ਕਰਕੇ ਰੂਪਾ ਗੱਦ ਗਦ ਹੋ ਰਿਹਾ ਸੀ ਅਤੇ ਬੇਨਤੀ ਕੀਤਾ ਦਾਤਾ ਜੀ ਆਪ ਜਗਤ ਨੂੰ ਚਾਨਣਾ ਵੰਡ ਰਹੇ ਹੋ ਮੇਰੇ ਘਰ ਹਨੇਰਾ ਹੈ ਭਾਵ ਮੇਰੇ ਘਰ ਪੁੱਤ੍ਰ ਕੋਈ ਨਹੀਂ । ਗੁਰੂ ਜੀ ਨੇ ਪਹਿਲਾਂ ਉਸ ਤੋ ਉਸਦਾ ਨਾਮ ਪੁਛਿਆ । ਰੂਪੇ ਨੇ ਆਪਣਾਂ ਨਾ ਦਸਿਆ ਤੇ ਕਿਹਾ ਮਹਾਰਾਜ ਛੇ ਸਾਲ ਵਿਆਹ ਨੂੰ ਹੋ ਗਏ ਹਨ ਮੇਰੇ ਘਰ ਵਾਲੀ ਬਿਸਨੀ ਨੇ ਕਈਆਂ ਤੋਂ ਪੁਛਿਆਂ ਹੈ ਉਹ ਕਹਿੰਦੇ ਹਨ ਤੇਰੇ ਲੇਖ ਵਿਚ ਬਿਧਨਾਂ ਨੇ ਕੋਈ ਪੁਤ੍ਰ ਨਹੀਂ ਲਿਖਿਆ ਪਰ ਮੈ ਸੁਣਿਆ ਹੈ ਕਿ ਗੁਰੂ ਨਾਨਕ ਦੇ ਘਰ ਤੋਂ ਕੋਈ ਨਿਰਾਸ ਨਹੀਂ ਜਾਂਦਾ । ਇਹ ਉਸ ਵੇਲੇ ਦੀ ਗੱਲ ਹੈ ਜਦੋ ਕਿਲੇ ਦੀ ਉਸਾਰੀ ੧੭੭੨ ਬਿ: ਵਿਚ ਚਲ ਰਹੀ ਸੀ ਗੁਰੂ ਜੀ ਨੇ ਬਚਨ ਕੀਤਾ ਸੀ ਭਾਈ ਰੂਪਾ ਤੇਰੇ ਘਰ ਦੀਵੇ ਨਾ ਦੀਵਾ ਜਗੇਗਾ । ਪੰਜ ਪੁਤ੍ਰ ਹੋਣਗੇ ਉਹਨਾਂ ਨੂੰ ਗੁਰੂ ਘਰ ਦੇ ਸਿੱਖ ਬਨਾਉਣਾਂ ਗੁਰੂ ਜੀ ਬੇੜੀ ਤੋਂ ਉਤਰ ਕੇ ਚਲੇ ਗਏ ਰੂਪਾ ਖੁਸ਼ੀ ਨਾਲ ਉਛਲਦਾ ਉਛਲਦਾ ਘਰ ਬਿਸ਼ਨੀ ਕੋਲ ਜੋ ਪਹਿਲਾ ਹੀ ਉਡੀਕ ਰਹੀ ਸੀ ਪੁੱਜਾ, ਤੇ ਉਸ ਨੂੰ ਸਾਰੀ ਗੱਲ ਦੱਸੀ ਉਸ ਤੋਂ ਉਪ੍ਰੰਤ ਰੂਪੇ ਤੇ ਬਿਸ਼ਨੀ ਨੇ ਗੁਰੂ ਦੇ ਸਿੰਘਾਂ ਤੋਂ ਆਰ ਕਰਨ ਦੀ ਫੀਸ ਲੈਣੀ ਬੰਦ ਕਰ ਦਿਤੀ ਤੇ ਗੁਰੂ ਘਰ ਦਾ ਪੂਰਨ ਸ਼ਰਧਾਲੂ ਹੋ ਗਿਆ ਰੋਜ ਦਰਸ਼ਨ ਕਰਨ ਜਾਂਦੇ ਤਿੰਨ ਸਾਲਾਂ ਵਿਚ ਹੀ ਰੂਪੇ ਦੇ ਘਰ ਦੋ ਬਾਲ ਖੇਡਣ ਲੱਗ ਪਏ । ੧੭੪੬ ਬਿ: ਦੇ ਵੈਸਾਖ ਮਹੀਨੇ ਵਿਚ ਤੀਜੇ ਬਾਲ ਦੇ ਜਨਮ ਵਿਚ ਮਹੀਨਾਂ ਕੁ ਰਹਿੰਦਾ ਸੀ ਜਦੋਂ ਇਹ ਜੰਗੀ ਨਗਾਰਾ ਖੜਕਿਆ ਸੀ ਜਿਸ ਨੂੰ ਸੁਣਕੇ ਰੂਪੇ ਨੂੰ ਮਸਾਂ ਸੇਵਾ ਦਾ ਸਮਾਂ ਮਿਲਿਆ ਸੀ ਉਹ ਆਪਣੀ ਤਲਵਾਰ ਜੋ ਉਸ ਨੇ ਅੱਜ ਪਹਿਲੀ ਵਾਰ ਕੱਢ ਕੇ ਵੇਖੀ ਸੀ ਲੈ ਕੇ ਬੜੇ ਜੋਸ਼ ਨਾਲ ਜਾ ਕੇ ਲੜਿਆ ਸੀ । ਬਿਸ਼ਨੀ ਜਮਨਾ ਦੇ ਕਿਨਾਰੇ ਬਾਲਾਂ ਨਾਲ ਖੜੀ ਵੇਖ ਕੇ ਘਬਰਾਂਦੀ ਵੀ ਸੀ ਜੁੱਧ ਵਿਚੋਂ ਜਾ ਕੇ ਕੋਈ ਕਰਮਾਂ ਵਾਲਾ ਹੀ ਜਿੰਦਾ ਮੁੜਦਾ ਹੈ ਪਰ ਉਹ ਇਸ ਆਸ ਤੇ ਦਿਲ ਨੂੰ ਤਸੱਲੀ ਦਿੰਦੀ ☞

੧ਬੇਗਿ ਬੁਲਾਯੋ ਬੇਗਿਮਹਿ ਚਲਹੁ ਦੇਗ ਮਹਿ ਬੈਠ ।।੧੦।। ੨ਛਰਿਯਾ ਉਰਦਾ ਬੇਗਨੀ ਖੋਜੇ ਜਹਾਂ ਅਨੇਕ ।। ੩ਪੰਖੀ ਫਟਕਿ ਸਕੈ ਨਹੀ ਪਹੁਚੈ ਮਨੁਖ ਨ ਏਕ ।। ੧੧।।ਚੌਪਈ।। ੪ਕਾਹੂ ਦ੍ਰਿਸਟਿ ਤਹਾਂ ਜੋ ਪਰੈ ।। ੫ਟੂਕ ਟੂਕ ਹਜਰਤਿ ਤਿਹ ਕਰੈ।। ੬ਗ੍ਰਿਹ ਕੌ ਪਲਟਿ ਬਹੁਰਿ ਨਹਿ ਆਵੈ ।। ੭ਹਨਯੋ ਭਾਂਗ ਕੇ ਭਾਰੇ ਜਾਵੈ ।।੧੨।। ਦੋਹਰਾ ।। ੮ਤਹਾਂ ਪਹੂਚਨ ਕੋ ਕਛੂ ਪੈਯਤੁ ਨਹੀਂ ਉਪਾਇ ।। ੯ਚਲਹੁ ਦੇਗ ਮੈ ਬੈਠਿਕੈ ਜਾ ਤੇ ਲਖਯੋ ਨ ਜਾਇ ।। ੧੩ ।। ਚੌਪਈ ।। ੧੦ਬੇਗਮ ਜਬ ਤੇ ਤੁਮੈ ਨਿਹਾਰਯੋ ।। ੧੧ਖਾਨ ਪਾਨ ਸਭ ਕਛੂ ਬਿਸਰਾਯੋ ।। ੧੨ਲਗਨ ਲਗੇ ਬਿਹਬਲ ਹ੍ਵੈ ਗਈ ।। ੧੩ਗ੍ਰਿਹ ਕੋ ਛਾਡਿ ਦਿਵਾਨੀ ਭਈ ।।੧੪।।੧੪ਸੀਸ ਫੂਲ ਸਿਰਪਰ ਜਬ ਧਾਰੈ ।। ੧੫ਕੋਟਿ ਸੂਰ ਜਨੁ ਚੜੇ ਸਵਾਰੈ ।। ੧੬ਜਬੈ ਬਿਹਸਿਕੈ ਬਿਰੀ ਚਬਾਵੈ ।। ੧੭ਦੇਖੀ ਪੀਕ ਕੰਠ ਮਹਿ ਜਾਵੈ ।।੧੫।।ਦੋਹਰਾ।। ੧੮ਹਜਰਤਿ ਤਿਹ ਪੂਛੇ ਬਿਨਾ ਕਛੂ ਨ ਉਚਰਤ ਬੈਨ ।। ੧੯ਲਾਲ ਭਏ ਬਿਸੰਭਾਲ ਮਨ ਹੇਰਿ ਬਾਲ ਕੇ ਨੈਨ ।।੧੬।। ੨੦ਤਾ ਕੌ ਤੁਮਰੋ ਰੂਪ ਲਖਿ ਪੁਲਿਕਿ ਪਸੀਜਯੋ ਅੰਗ ।। ੨੧ਬੇਸੰਭਾਰ ਭੂਅ ਪੈ ਗਿਰੀ ਜਨੁ ਕਰਿ ਡਸਯੋ ਭੁਜੰਗ ।।੧੭।। ੨੨ਖਾਨ ਸੁਨਤ ਤ੍ਰਿਯ ਬਾਤ ਕੋ ਮਨ ਮਹਿ ਭਯੋ ਖੁਸਾਲ ।। ੨੩ਜਯੋ ਤੁਮ ਕਹੌ ਤਿਵੈ ਚਲੌ ਮਿਲੌ ਜਾਇ ਤਤਕਾਲ ।।੧੮।।ਚੌਪਈ ।। ੨੪ਯਹ ਜੜ ਬਾਤ ਸੁਨਤ ਹਰਖਯੋ ।। ੨੫ਦੁਰਬਲ ਹੁਤੋ ਪੁਸਟ ਹ੍ਵੈ ਗਯੋ ।। ੨੬ਜੋ ਤੁਮ ਕਹੋ ਸੁ ਕਾਜ ਕਮੈਯੈ ।। ੨੭ਬੇਗਮ ਸੀ ਭੋਗਨ ਕਹੱ ਪੈਯੈ ।।੧੯।। ਦੋਹਰਾ ।। ੨੮ਹਜਰਤਿ ਜਾ ਕੀ ਮੂਰਤਿ ਲਖਿ ਰਹਯੋ ਪ੍ਰੇਮ ਸੋਂ ਪਾਗ ।। ੨੯ਸੋ ਹਮ ਸੋਂ ਅਟਕਤ ਭਈ ਧੰਨਯ ਹਮਾਰੇ ਭਾਗ ।।੨੦।।ਚੌਪਈ।। ੩੦ਯਹ ਸੁਨਿ ਭੇਦ ਚਿੱਤ ਮਹਿ ਰਾਖਯੋ ।। ੩੧ਔਰ ਮਿਤ੍ਰ ਤਨ ਪ੍ਰਗਟ ਨ ਭਾਖਯੋ ।। ੩੨ਪ੍ਰਥਮ ਦੇਗ ਮੈ ਬਸਤ੍ਰ ਬਿਛਯੋ ।। ੩੩ਤਾ ਮੈ ਬੈਠਿ ਆਪੁ ਪੁਨਿ ਗਯੋ ।।੨੧।।ਦੋਹਰਾ।। ੩੪ਖਾਨ ਤਿਹਾਰੋ ਰੂਪ ਲਖਿ ਬੇਗਮ ਰਹੀ ਲੁਭਾਇ ।। ੩੫ਸਾਹਿਜਹਾਂ ਕੌਂ ਛਾਡਿ ਕੈ ਤੋ ਪਰ ਗਈ ਬਿਕਾਇ ।।੨੨।।ਚੌਪਈ।। ੩੬ਤੌਨ ਪਠਾਨ ਦੇਗ ਮਹਿ ਡਾਰਿਸ ।। ੩੭ਲੈ ਹਜਰਤਿ ਗ੍ਰਿਹ ਓਰ ਸਿਧਾਰਸ ।। ੩੮ਦੇਖਤ ਲੋਗ ਸਭੈ ਤਹੱ ਜਾਵੈ ।। ੩੯ਵਾ ਕੋ ਭੇਦ ਨ ਕੋਊ ਪਾਵੈ ।।੨੩।। ੪੦ਲੈ ਬੇਗਮ ਕੇ ਪਾਸ ਉਤਾਰਯੋ ।। ੪੧ਬੇਗਮ ਤਾ ਕੋ ਦਾਰਿਦ ਮਾਰਯੋ ।। ੪੨ਸਖੀ ਭੇਜਿ ਪਤਿ ਲਯੋ ਬੁਲਾਇ ।। ੪੩ਕਾਨ ਲਾਗਿ ਕੈ ਬਾਤ ਜਤਾਈ ੨੪।। ਦੋਹਰਾ ੪੪ਸਖੀ ਭੇਜਿ ਪਤਿਸਾਹ ਕੌ ਲੀਨੋ ਨਿਕਟ ਬੁਲਾਇ।। ੪੫ਜੋ ਚਾਹਹੁ ਸੋ ਕੀਜਿਯੈ ਦੀਨੀ ਦੇਗ ਦਿਖਾਇ ।।੨੫।।ਚੌਪਈ।। ਜਬ

☜ਸੀ ਕਿ ਗੁਰੂ ਨੇ ੫ ਪੁੱਤ੍ਰਾਂ ਦਾ ਵਰ ਦਿਤਾ ਹੈ ਉਹ ਤਾਂ ਹੀ ਪੂਰਾ ਹੋ ਸਕਦਾ ਹੈ ਜੇ ਉਸ ਦਾ ਪਤੀ ਜਿੰਦਾ ਰਹੇਗਾ ਉਹ ਸੁਹਾਗਣ ਹੋਵੇਗੀ । ਜੁਧ ਹੋਇਆ ਸਾਂਈ ਬੁਧੂ ਸ਼ਾਹ ਦੇ ਪੰਜ ਪੁਤ੍ਰ ਸ਼ਹੀਦ ਹੋ ਗਏ ਅੰਤ ਫਤੇ ਗੁਰਦੇਵ ਦੀ ਹੋਈ ਜੈਸਾ ਮਹਾਂ ਬਚਨ ਹੈ (ਭਈ ਜੀਤ ਮੇਰੀ।। ਕ੍ਰਿਪਾ ਕਾਲ ਕੇਰੀ) ਰਣੰ ਜੀਤ ਆਏ ।। ਜਯੰਗੀਤ ਗਾਏਬਚਿਤ੍ਰ ਨਾਟਕੇ ।। ਕੁਝ ਦਿਨਾਂ ਉਪ੍ਰੰਤ ਰੂਪਾ ਬੀਮਾਰ ਹੋ ਗਿਆ ਮੌਸਮ ਖਰਾਬ ਸੀ ਬਾਰਸ਼ ਬਹੁਤ ਹੋ ਰਹੀ ਸੀ ਖਤ੍ਰੇ ਤੋ ਬਚਣ ਲਈ ਬਿਸ਼ਨੀ ਰੂਪੇ ਨੂੰ ਆਪਣੇ ਘਰ ਲੈ ਗਈ ਜੋ ਕੱਖਾਂ ਕਾਨਿਆ ਦਾ ਬਣਿਆ ਹੋਇਆ ਸੀ ਰੂਪੇ ਨੂੰ ਤਾਪ ਨੇ ਘੇਰ ਲਿਆ ਬੇੜੀ ਬਿਸ਼ਨੀ ਆਪ ਚਲਾਉਣ ਲੱਗੀ। ਕਾਲੂ ਤੇ ਲਾਲੂ ਬੰਦੇ ਮਦਦ ਲਈ ਰਖੇ ਹੋਇ ਸਨ ਜੋ ਸਮੇ ਤੇ ਬੇੜੀ ਦੀ ਸੰਭਾਲ ਵੀ ਕਰਦੇ ਸਨ । ਇਕ ਪਾਸੇ ਜਮਨਾ ਦੇ ਰੂਪੇ ਦਾ ਘਰ ਸੀ ਦੂਜੇ ਪਾਸੇ ਵੀ ਵੇਲੇ ਕੁਵੇਲੇ ਵਾਸਤੇ ਠਹਿਰਣ ਲਈ ਝੁੰਗੀ ਸੀ । ਬਿਸ਼ਨੀ ਰੂਪੇ ਨੂੰ ਦਵਾਈ ਤੇ ਖਾਣ ਪਾਣ ਕਰਕੇ ਬੇੜੀ ਕੋਲ ਚਲੀ ਗਈ ਪਰ ਅੱਧਾ ਦਿਨ ਤਾਂ ਚੰਗਾ ਰਿਹਾ ਪਿਛਲੇ ਪਹਿਰ ਹਨੇਰੀ ਤੇ ਝਖੜ ਮੋਹਲੇ ਧਾਰ ਬਾਰਸ਼ ਬਿਜਲੀ ਦੀ ਲਸ਼ਕ ਪ੍ਰਲੋ ਦਾ ਰੂਪ ਬਣ ਗਈ ਤੇ ਕਾਲੂ ਪਤੱਣ ਹਟਵੇ ਪਿੰਡ ਵਿਚ ਗਿਆ ਉਥੇ ਹੀ ਘਿਰ ਗਿਆ । ਤੇ ਬਿਸ਼ਨੀ ਪੱਤਣ ਤੇ ਉਸਾਰੀ ਝੁੰਗੀ ਵਿਚ ਬੈਠੀ ਕੁਦਰਤ ਦੇ ਰੰਗ ਵੇਖ ਰਹੀ ਸੀ ਲਾਲੂ ਉਸ ਬਿਸ਼ਨੀ ਦੇ ਕੋਲ ਹੀ ਬੈਠਾ ਸੀ ਜੋ ਕੁਆਰਾ ਹੀ ੨੫–੨੬ ਸਾਲਾਂ ਦਾ ਨੌਜੁਆਨ ਸੀ । ਉਹ ਬਿਸ਼ਨੀ ਨੂੰ ਭਰਜਾਈ ਕਿਹਾ ਕਰਦਾ ਸੀ ਤੇ ਅੱਜ ਸਮਾਂ ਤਕਾ ਕੇ ਮਨ ਬੇਈਮਾਨ ਹੋ ਗਿਆ, ਵਿਸਨੀ ਰੁਪੇ ਦੀ ਬਿਮਾਰੀ ਦੀ ਚਿੰਤਾ ਵਿਚ ਡੁੱਬੀ ਹੋਈ ਸੀ ਲਾਲੂ ਨੇ ਵਾਰੀ ਵਾਰੀ ਭਾਬੀ ਕਿਹਾ ਤੇ ਘਬਰਾ ਵੀ ਰਿਹਾ ਸੀ ਤੇ ਅੱਖਾਂ ਕੁਝ ਹੋਰ ਹੋ ਗਈਆਂ ਸਨ ਬਿਸ਼ਨੀ ਨੇ ਸੋਚਿਆ ਇਸ ਨੂੰ ਵੀ ਬੁਖਾਰ ਹੋ ਗਿਆ ਹੋਵੇਗਾ । ਪਰ ਲਾਲੂ ਨੇ ਬਿਸ਼ਨੀ ਦੇ ਮੋਢੇ ਤੇ ਹੱਥ ਰੱਖ ਦਿਤਾ ਹੁਣ ਬਿਸ਼ਨੀ ਲਾਲੂ ਦੀ ਭਾਵਨਾ ਸਮਝਣ ਵਿਚ ਕੋਈ ਸ਼ਕ ਨਾਂ ਰਹੀ ਤੇ ਹੈਰਾਨ ਹੋ ਕੇ ਕਿਹਾ ਲਾਲੂ ਪਾਗਲ ਤਾਂ ਨਹੀ ਹੋ ਗਿਆ ਲਾਲੂ ਮੁਖ ਤੇ ਨਾਂ ਬੋਲਿਆ ਤੇ ਅੱਖਾਂ ਪਾੜ ਕੇ ਉਸ ਵਲ ਦੇਖਦਾ ` ਕਿਹਾ ਮੈ ਤੇਰੇ ਰੂਪ ਦਾ ਦੀਵਾਨਾ ਹੋ ਗਿਆ ਹਾਂ । ਕੀ ਤੂੰ ਨਹੀਂ ਜਾਣਦਾ ਕਿ ਮੈ ਰੂਪੇ ਦੀ ਪਤਨੀ ਹਾਂ । ਪਤਨੀ ਦਾ ਕੋਈ ਧਰਮ ਹੁੰਦਾ ਹੈ ਵਿਸ਼ਨੀ ਨੇ ਕਿਹਾ । ਮੈ ਧਰਮ ਧੁਰਮ ਨੂੰ ਨਹੀਂ ਜਾਣਦਾ ਲਾਲੂ ਬੋਲਿਆ । ਧਰਮ ਕਰਮ ਸ਼ਰਮ ਪਾਪ ਪੁੰਨ ਤੇ ਜਾਤ ਜਨਮ ਰਾਮ ਸ਼ਾਮ ਗੁਰੂ ਜਾਂ ਪ੍ਰਮੇਸਰ ਕਾਲ ਜਾਂ ਬਕਾਲ ਉਸ ਵੇਲੇ ਉਸ ਨੂੰ ਕੋਈ ਨਹੀਂ ਦਿਸਦਾ ਜਦੋ ਕਾਮ ਦੀ ਘੋੜੀ ਤੇ ਕੋਈ ਵੀ ਇਸਤ੍ਰੀ ਜਾਂ ਪੁਰਸ਼ ਸਵਾਰ ਹੋ ਜਾਵੇ ਲਾਲੂ ਇਹ ਆਖ ਕੇ ਅਗੇ ਹੋਣ ਹੀ ਲਗਾ ਸੀ ਕਿ ਬਿਸ਼ਨੀ ਚੰਡੀ ਦਾ ਰੂਪ ਬਣ ਗਈ ਤੇ ਕੜਕ ਕੇ ਬੋਲੀ ਉਹ ਲਾਲੂ ਤਾਂ ਮੰਦੀ ਵਾਸਨਾ ਨਾਲ ਪਾਗਲ ਹੋ ਰਿਹਾ ਸੀ ਤੇ ਦੰਦੀਆਂ ਕਰੀਚ ਕੇ ਅਗੇ ਵਧਿਆ ਮੈ ਆਖਦੀ ਹਾਂ ਜੇ ਜਾਨ ਦੀ ਖੈਰ ਚਾਹੁੰਦਾ ਹੈ ਤਾਂ ਚੁਪ ਚਾਪ ਹੋ ਕੇ ਬੈਠ ਜਾ – ਮੈ ਜਾਨ ਦੇ ਸਕਦੀ ਹਾਂ ਪਰ ਧਰਮ ਨਹੀਂ ਦੇ ਵਾਂਗੀ ਧਰਮ ਦੇ ਦਰ ਜਾਣਾ ਹੈ ਮੈ ਰੂਪੇ ਦੀ ਅਮਾਨਤ ਹਾਂ ਲਾਲੂ ਨੂੰ ਬਾਜ ਨਾ ਆਉਂਦਾ ਵੇਖ ਕੇ ਜਦੋ ਲਾਲੂ ਨੇ ਕਿਹਾ ਕਿ ਜੇ ਤੂੰ ਮੇਰੇ ਆਖੇ ਨਾਂ ਲਗੀ ਤਾਂ ਮੈ ਰੂਪੇ ਨੂੰ ਮਾਰ ਹੀ ਦਿਆਂਗਾ । ਕੁਤੇ ☞

੧– ਹੁਣੇ ਛੇਤੀ ਬੁਲਾਇਆ ਹੈ ਬੇਗਮ ਨੇ ਦੰਗ ਵਿਚ ਬੈਠ ਕੇ ਚਲੋ ਚਲੀਏ।।੧੦।।

੨– ਕਿਉਂਕਿ ਰਾਜ ਭਵਨ ਦੇ ਵਿਚ ਪੈਹਰੇਦਾਰ ਚੌਕੀਦਾਰ ਅਣ ਗਿਣਤ ਹਨ ਤੇ ਅਨੇਕਾਂ ਖੁਸਰੇ ਚੌਕਸੀ ਤੇ ਹਨ

੩– ਉਥੇ ਪੰਛੀ ਵੀ ਨਹੀ ਪੁਜ ਸਕਦਾ । ਮਨੁਖ ਤਾਂ ਇਕ ਵੀ ਨਹੀਂ ਜਾ ਸਕਦਾ

੪– ਜੇਕਰ ਕੋਈ ਪੁਰਸ਼ ਕਿਸੇ ਦੀ ਨਿਗਾਹ ਪੈ ਜਾਵੇ

੫– ਤਾਂ ਬਾਦਸ਼ਾਹ ਉਸ ਦੇ ਟੁਕੜੇ ਟੁਕੜੇ ਕਰ ਦਿੰਦਾ ਹੈ ਕੱਟ ਕੇ

੬– ਉਥੇ ਜਾਣ ਵਾਲਾ ਮੁੜ ਘਰ ਨਹੀ ਆਉਂਦਾ

੭– ਐਵੇ ਭੰਗ ਦੇ ਭਾੜੇ ਕਤਲ ਹੋ ਜਾਂਦਾ ਹੈ ।।੧੨।।

੮– ਇਸ ਲਈ ਉਥੇ ਜਾਣ ਲਈ ਹੋਰ ਕਈ ਉਪਾਇ ਨਹੀ ਸੁਝਦਾ

੯– ਇਸ ਲਈ ਦੇਗ ਵਿਚ ਬੈਠ ਕੇ ਚੱਲੋ ਤਾਂ ਕਿ ਕੋਈ ਦੇਖ ਹੀ ਨਾ ਸਕੇ ।।੧੩।।

੧੦– ਬੇਗਮ ਨੇ ਜਿਸ ਵੇਲੇ ਤੋਂ ਤੈਨੂੰ ਦੇਖਿਆ ਹੈ

੧੧– ਉਹ ਖਾਣਾ ਪੀਣਾ ਸਭ ਭੁੱਲ ਗਈ ਹੈ

੧੨– ਐਸੀ ਲਗਨ ਲਗੀ ਹੈ ਉਸ ਨੂੰ ਕਿ ਬੜੀ ਪ੍ਰੇਸ਼ਾਨ ਹੋ ਰਹੀ ਹੈ

੧੩– ਘਰ ਨੂੰ ਛੱਡ ਕੇ ਸੁਦਾਇਣ (ਮਸਤਾਨੀ) ਹੋਈ ਫਿਰਦੀ ਹੈ ।।੧੪।।

੧੪– ਉਸਦੀ ਸੁੰਦ੍ਰਤਾ ਇਤਨੀ ਹੈ ਕਿ ਜਦੋਂ ਉਹ ਸਿਰ ਪਰ ਫੂਲ ਆਦਿਕ ਪੈਹਨ ਲੈਂਦੀ ਹੈ

੧੫– ਐਉ ਜਾਪਦੀ ਹੈ ਜਿਵੇ ਕ੍ਰੋੜ ਸੂਰਜ ਚੜੇ ਹੁੰਦੇ ਹਨ ।

੧੬– ਜਦੋ ਖੁਸ਼ੀ ਵਿਚ ਆ ਕੇ ਪਾਨ ਖਾਂਦੀ ਹੈ

੧੭– ਤਾਂ ਪੀਕ ਗਲੇ ਦੇ ਵਿਚ ਦੀ ਜਾਂਦੀ ਦਿਖਾਈ ਦਿੰਦੀ ਹੈ ।।੧੫।।

੧੮– ਉਸ ਦੇ ਪੁੱਛੇ ਬਿਨਾਂ ਤਾਂ ਬਾਦਸ਼ਾਹ ਕਿਸੇ ਨਾਲ ਗੱਲ ਵੀ ਨਹੀ ਕਰਦਾ

੧੯– ਉਸ ਦੇ ਨੇਤ੍ਰ ਦੇਖ ਕੇ ਪੁਰਸ਼ ਦਾ ਮਨ ਬੇ ਸੰਭਾਲ ਹੋ ਜਾਂਦਾ ਹੈ

੨੦– ਤੇਰਾ ਰੂਪ ਦੇਖ ਕੇ ਉਸ ਦੇ ਸਾਰੇ ਅੰਗ ਢਿੱਲੇ ਹੋ ਗਏ ਨੇ ।।੧੬।।

੨੧– ਬੇਹੋਸ਼ ਹੋ ਕੇ ਧਰਤੀ ਤੇ ਡਿੱਗ ਪਈ ਜਿਵੇਂ ਸੱਪ ਡੰਗ ਗਿਆ ਹੁੰਦਾ ਹੈ ।।੧੭।।

੨੨– ਇਹੋ ਜਿਹਿਆਂ ਪਲੋਸਵੀਆਂ ਤੇ ਲਪੇਟਵੀਆਂ ਗੱਲਾਂ ਸੁਣਕੇ ਖਾਨ ਉਸ ਇਸਤ੍ਰੀ ਤੇ ਮਨ ਵਿਚ ਬੜਾ ਖੁਸ਼ ਹੋਯਾ

੨੩– ਤੇ ਬੋਲਿਆ ਕਿ ਜਿਵੇ ਤੂੰ ਕਹੇ ਉਸੇ ਤਰਾਂ ਚਲਦਾ ਹਾਂ ਹੁਣ ਜਾ ਮਿਲਦਾ ਹਾਂ।।੧੮।।

੨੪– ਇਹ ਮੂਰਖ ਇਹ ਗੱਲ ਸੁਣ ਕੇ ਖੁਸ਼ ਹੋ ਗਿਆ

੨੫– ਫੁਲ ਕੇ ਅਗੇ ਨਾਲੋਂ ਮਾਟੋ ਹੋ ਗਿਆ ਭਾਵ (ਕੁਪਾ) ਹੋ ਗਿਆ

੨੬– ਅਤੇ ਬੋਲਿਆ ਕਿ ਜਿਵੇਂ ਤੂੰ ਕਹੇ ਉਹੀ ਕੰਮ ਕਰਦੇ ਹਾਂ

੨੭– ਬੇਗਮ ਵਰਗੀ ਇਸਤਰੀ ਭੋਗਣ ਲਈ ਕਿਥੋ ਮਿਲਦੀ ਹੈ ।।੧੯।।

੨੭– ਬਾਦਸ਼ਾਹ ਜਿਸ ਦਾ ਰੂਪ ਵੇਖ ਕੇ ਉਸਦੇ ਪ੍ਰੇਮ ਵਿਚ ਬੰਨਿਆ ਗਿਆ ਹੈ

੨੮– ਉਹ ਮੇਰੇ ਪਰ ਮੋਹਤ ਹੋ ਗਈ ਧੰਨ ਹੈ ਮੇਰੇ ਭਾਗ ।।੨੦।।

੨੯– ਇਹ ਸੁਣਕੇ ਇਹ ਸਾਰੀ ਗੱਲ ਦਿਲ ਵਿਚ ਹੀ ਰੱਖੀ

੩੦– ਹੋਰ ਕਿਸੇ ਮਿਤ੍ਰ ਦੇ ਅਗੇ ਨਾ ਕੀਤੀ (ਕਹਿਕੇ ਨਾ ਸੁਣਾਈ)

੩੧– ਪਹਿਲਾਂ ਦੇਗ ਵਿਚ ਇਕ ਬਸਤ੍ਰ ਵਿਛਾ ਲਿਆ

੩੨– ਫੇਰ ਆਪ ਉਸ ਵਿਚ ਦਾਖਲ ਹੋ ਕੇ ਬੈਠ ਗਿਆ ।।੨੧।।

੩੩– ਉਸ ਇਸਤ੍ਰੀ ਨੇ ਕਿਹਾ ਕਿ ਐ ਖਾਨ ਤੇਰਾ ਰੂਪ ਵੇਖ ਕੇ ਬੇਗਮ ਲੁਭਾਇਮਾਨ ਹੋ ਗਈ ਹੈ

੩੪– ਸ਼ਾਹ ਜਹਾਨ ਨੂੰ ਛੱਡ ਕੇ ਤੇਰੇ ਉਪਰ ਵਿਕ ਗਈ ਹੈ ।।੨੨।।

੩੫– ਉਸ ਪਠਾਨ ਨੂੰ ਦੇਗ ਵਿਚ ਬਠਾਕੇ

੩੬– ਲੈ ਕੇ ਬਾਦਸ਼ਾਹ ਦੇ ਘਰ ਵਲ ਤੁਰ ਪਈ (ਦਾਸੀ–ਗੋਲੀ ਜਾਂ ਸਖੀ)

੩੭– ਸਾਰੇ ਲੋਕਾਂ ਦੇ ਵੇਖਦਿਆ ਉਥੇ ਚਲੀ ਗਈ

੩੮– ਪਰ ਇਸ ਦਾ ਭੇਤ ਕਿਸੇ ਨੂੰ ਨਾ ਲੱਗਿਆ ।।੨੩।।

੩੯– ਲੈ ਜਾਕੇ ਬੇਗਮ ਦੇ ਘਰ ਵਿਚ ਜਾ ਉਤਰਿਆ (ਸਖੀ ਨੇ ਦਰੀਆ ਖਾਂ ਨੂੰ)

੪੦– ਬੇਗਮ ਨੇ ਉਸ ਨੂੰ ਸੈਨਤ ਮਾਰੀ

੪੧– ਬੇਗਮ ਨੇ ਉਸ ਨੂੰ ਧਨ ਦੌਲਤ ਦੇ ਕੇ, ਦਲਿੱਦਰ ਗਰੀਬੀ ਦੂਰ ਕਰ ਦਿੱਤੀ ।

੪੧– ਅਤੇ ਇਕ ਸਖੀ ਭੇਜ ਕੇ ਆਪਣੇ ਪਤੀ ਨੂੰ ਬੁਲਾ ਲਿਆ

੪੨– ਉਸ ਦੇ ਕੰਨ ਕੋਲ ਹੋ ਕੇ ਗੱਲ ਕਰੀ ਤੇ ਦੱਸਿਆ ।।੨੪।।

੪੩– ਸਖੀ ਭੇਜ ਕੇ ਬਾਦਸ਼ਾਹ ਨੂੰ ਨੇੜੇ ਬੁਲਾ ਲਿਆ

੪੪– ਤੇ ਕਹਿ ਦਿਤਾ ਕਿ ਤੇਰਾ ਸ਼ਿਕਾਰ ਆ ਗਿਆ ਹੈ ਜੋ ਚਾਹੋ ਸੋ ਕਰੋ ਅਤੇ ਦੇਗ ਪਈ ਦਿਖਾਲ ਦਿਤੀ ।।੨੫।।

੪੫– ਜਦੋ ........................

☞ਚੰਡਾਲ ਜਿਸਦਾ ਖਾਵੇ ਉਸੇ ਨੂੰ ਘੂਰੇ ਕਸਕੇ ਉਸਦੇ ਮੂੰਹ ਤੇ ਚਪੇੜ ਮਾਰੀ ਤੇ ਕਿਹਾ ਮੈ ਇਕ ਪਤੀ ਬਰਤਾ ਇਸਤ੍ਰੀ ਹਾਂ । ਲਾਲੂ ਨੇ ਬਿਸ਼ਨੀ ਦਾ ਹਥ ਫੜਨ ਦਾ ਕੋਝਾ ਜਤਨ ਕੀਤਾ ਤੇ ਹਥੋ ਪਾਈ ਹੋ ਗਏ । ਬੰਦੇ ਦੀ ਕੋਈ ਉਥੇ ਜਾਤ ਨਹੀਂ ਸੀ ਪੱਤਣ ਉਤੇ ਕੱਲੀ ਝੁੰਗੀ ਬਿਸ਼ਨੀ ਚੰਡੀ ਦਾ ਰੂਪ ਬਣ ਕੇ, ਲੱਤਾਂ, ਹੱਥ ਮੁੱਕੇ ਤੇ ਦੰਦੀਆਂ ਚਲਾਉਦੀ ਨੇਂ ਸਿਰ ਨੀਵਾਂ ਕਰਕੇ ਐਸਾ ਹਿੱਕ ਵਿਚ ਮਾਰਿਆ ਕਿ ਲਾਲੂ ਦੇ ਹਵਾਸ ਹਿੱਲ ਗਏ ਤੇ ਬਾਂਸ ਨਾਲ ਅੜਕੇ ਧਰਤੀ ਤੇ ਬਿਸ਼ਨੀ ਡਿੱਗ ਪਈ ਤੇ ਰੇਤ ਦਾ ਬੁੱਕ ਭਰ ਕੇ ਲਾਲੂ ਦੀਆਂ ਅੱਖਾਂ ਤੇ ਮਾਰਿਆ । ਰੇਤ ਅੱਖਾਂ ਚ ਪੈ ਗਈ ਤੇ ਉਸ ਦੇ ਹੱਥ ਢਿੱਲੇ ਪੈ ਗਏ ਹੰਭਲਾ ਮਾਰਕੇ ਪੈਰਾਂ ਦਾ ਅੜਿੱਕਾ ਦੇ ਕੇ ਲਾਲੂ ਨੂੰ ਪਿਛੇ ਜਾ ਸੁਟਿਆ ਅਤੇ ਟੁੱਟਾ ਹੋਇਆ ਚੱਪੂ ਹਥ ਆ ਗਿਆ । ਲਾਲੂ ਦੇ ਸਿਰ ਵਿਚ ਐਸਾ ਜੋਰ ਨਾਲ ਮਾਰਿਆ ਉਸਦੇ ਸਿਰ ਵਿਚ ਪਾੜ ਪੈ ਗਿਆ ਬੌਂਦਲਕੇ ਧਰਤੀ ਤੇ ਜਾ ਪਿਆ । ਬਿਸ਼ਨੀ ਵਰਦੇ ਮੀਂਹ ਦੇ ਵਿਚ ਤੇ ਹਨੇਰੀ ਝੱਖੜ ਦੀ ਨਾ ਪ੍ਰਵਾਹ ਕਰਕੇ ਜਮਨਾਂ ਦੇ ਪਾਣੀ ਵਿਚ ਤੇਜੀ ਤੇ ਹੜ ਨਾਂ ਵੇਖਦੀ ਹੋਈ ਬੇੜੀ ਤੇ ਪੁਜੀ । ਰੱਸਾ ਖੋਲ ਕੇ ਜਮਨਾ ਵਿਚ ਠੇਲ ਦਿਤਾ । ਬਿਜਲੀ ਲਿਸ਼ਕੀ ਮੀਂਹ ਜੋਰ ਸ਼ੋਰ ਨਾਲ ਪੈ ਰਿਹਾ ਸੀ ਸੀਤ ਨਾਲ ਕੰਬਦੀ ਭਿਜੇ ਬਸਤ੍ਰ ਮੌਤ ਨਾਲ ਕਲੋਲਾਂ ਕਰਦੀ ਕੁਦਰਤ ਦੀ ਸਹਾਇਤਾ ਨਾਲ ਬਹਾਦਰ ਤੇ ਸਤਵੰਤੀ ਬਿਸ਼ਨੀ ਨੇ ਆਪਣੀ ਜਾਨ ਨੂੰ ਭਿਆਨਕ ਖਤ੍ਰੇ ਵਿਚ ਪਾਕੇ ਧਰਮ ਦੀ ਰਾਖੀ ਕੀਤੀ । ਗੁਰੂ ਤੇ ਭਰੋਸਾ ਕੁਦਰਤੀ ਸ਼ਕਤੀ ਨਾਲ ਘੋਲ ਕਰਦੀ ਹੋਈ ਚੱਪੂ ਚਲਾਕੇ ਤਿੰਨ ਪੁਰਸ਼ਾਂ ਦਾ ਕੰਮ ਕੱਲੀ ਕਰਦੀ ਹੋਈ ਠੰਡ ਨਾਲ ਕੰਬ ਰਹੀ ਸੀ ਪਰ ਆਪਣੇ ਘਰ ਰੂਪੇ ਪਾਸ ਪੁੱਜ ਗਈ । ਲੇਖ ਦਾ ਭਾਵ ਕਿ ਜਿਵੇਂ ਰਾਣੀ ਨੇ ਬੜੀ ਬਹਾਦਰੀ ਨਾਲ ਆਪਣੇ ਪਤੀ ਦੇ ਬੈਰੀ ਨੂੰ ਮਾਰਕੇ ਆਪਣੇ ਪਤੀ ਪਾਸ ਆ ਕੇ ਜਤਾਇਆ ਤੱਕ ਨਹੀ । ਗੁਰਮੁਖੋ ! ਇਹਨਾਂ ਪ੍ਰਸੰਗਾਂ ਨੂੰ ਵਾਚ ਕੇ ਵੇਖਣਾ ਇਹ ਹੈ ਕਿ ਕਾਮੁਕ ਕੁਕਰਮਾਂ ਦੇ ਬੜੇ ਭਿਆਨਕ ਸਿੱਟੇ ਨਿਕਲਦੇ ਹਨ ਅਤੇ ਪਤੀ ਬ੍ਰਤਾ ਇਸਤ੍ਰੀ ਕਿਥੇ ਤੱਕ ਪਹੁੰਚ ਕਰ ਸਕਦੀ ਹੈ ? ਅਤੇ ਕੁਦ੍ਰਤ ਰਾਣੀ ਧਰਮ ਪੱਖੀ ਜੀਵ ਦੀ ਪ੍ਰੀਖਯਾ ਤਾਂ ਲੈਂਦੀ ਹੀ ਹੈ ਪ੍ਰੰਤੂ ਉਸਦੀ ਸਹਾਯਕ ਵੀ ਹੁੰਦੀ ਹੈ ਜੋ ਉਸ ਨੂੰ ਕਾਮਿਆਬ ਕਰਕੇ ਆਪਣੀ ਮੰਜਲ ਤੇ ਲੈ ਜਾਂਦੀ ਹੈ । ਅਖੀਰ ਰੂਪਾ ਤੇ ਉਸਦੀ ਪਤਨੀ ਬਿਸ਼ਨੀ ਨੇ ਅੰਮ੍ਰਿਤ ਛਕਿਆ ਤੇ ਰੂਪੇ ਤੋਂ ਰੂਪ ਸਿੰਘ ਹੋ ਗਿਆ ਸੀ । ਪੰਜ ਪੁਤ੍ਰ ਹੋਇ ਜੋ ਅੰਮ੍ਰਿਤ ਛਕ ਕੇ ਅੰਮ੍ਰਿਤ ਧਾਰੀ ਹੋ ਕੇ ਜੀਵਨ ਸਫਲਾ ਕਰਦੇ ਰਹੇ । ਲਾਲੂ ਨੂੰ ਗੁੰਡਾ ਗਰਦੀ ਕਰਕੇ ਆਪਣੇ ਮਾਲਕ ਜਿਸ ਪਾਸ ਨੌਕਰੀ ਵੀ ਕਰਦਾ ਸੀ ਉਸ ਨਾਲ ਧਰੋ ਕਰਕੇ ਕੀ ਪਰਾਪਤਿ ਹੋਇਆ ? ਇਹ ਉਹੀ ਦਸ ਸਕਦਾ ਹੈ ਹੁਣ ਇਸ ਕੁਕਰਮ ਦੇ ਭਾਵ ਦਾ ਪਾਠਕ ਠੀਕ ਅੰਦਾਜਾ ਲਾ ਸਕਦੇ ਹਨ । ਲਾਲੂ ਮਰਿਆ ਤਾਂ ਨਹੀ ਸੀ ਪਤਾ ਨਹੀਂ ਬਿਸ਼ਨੀ ਦੇ ਪਿਛੋਂ ਕਿਵੇਂ ਜ਼ਿੰਦਾ ਬਚ ਗਿਆ । ਪਰ ਮੁੜਕੇ ਮੂੰਹ ਦਿਖਾਉਣ ਯੋਗ ਨਾ ਰਿਹਾ ਕਾਲੇ ਬਸਤਰ ਤੇ ਮੁੱਖ ਨੂੰ ਸੁਆਹ ਮਲ ਕੇ ਫਕੀਰ ਹੋ ਗਿਆ ।

ਬੇਗਮ ਕਹਿ ਚਰਿਤ ਬਖਾਨਯੋ ।। [੧]ਪ੍ਰਾਨਨ ਤੇ ਪਯਾਰੀ ਤਿਹੱ ਜਾਨਯੋ ।। [੨]ਪੁਨਿ ਕਛੁ ਕਹਯੋ ਚਰਿਤ੍ਰਹਿ ਕਰਿਯੈ ।। [੩]ਪੂਛਿ ਕਾਜਿਯਹਿ ਯਾ ਕਹੱ ਮਰਿਯੈ ।। ੨੬ ।। ਦੋਹਰਾ ।। [੪]ਤਬ ਬੇਗਮ ਤਿਹੱ ਸਖੀ ਸੌ ਐਸੇ ਕਹਯੋ ਸਿਖਾਇ ।। [੫]ਭੂਤ ਭਾਖਿ ਇਹੱ ਗਾਡਿਯਹੁ ਚੌਕ ਚਾਂਦਨੀ ਜਾਇ ।। ੨੭ ।। ਚੌਪਈ ।। [੬]ਤਿਹ ਤ੍ਰਿਯ ਲਏ ਹਨਨ ਕੌ ਆਵੈ ।। [੭]ਮੂਰਖ ਪਰਯੋ ਦੇਗ ਮੈ ਜਾਵੈ ।। [੮]ਜਾਨੈ ਆਜੁ ਬੇਗਮਹਿ ਪੈਹੋਂ ।। [੯]ਕਾਮਕਲਾ ਤਿਹ ਸਾਥ ਕਮੈਹੋਂ ।। ੨੮ ।। [੧੦]ਲਏ ਦੇਗ ਕੌ ਆਵੈ ਕਹਾਂ ।। [੧੧]ਕਾਜੀ ਮੁਫਤੀ ਸਬ ਹੈ ਜਹਾਂ ।। [੧੨]ਕੋਟਵਾਰ ਜਹ ਕਸਟ ਦਿਖਾਵੈ ।। [੧੩]ਬੈਠਿ ਚੌਤਰੇ ਨਯਾਉ ਚੁਕਾਵੈ ।। ੨੯ ।। ਦੋਹਰਾ ।। [੧੪]ਸਖੀ ਬਾਚ ।। ਭੂਤ ਏਕ ਇਹ ਦੇਗ ਮੈ ਕਹੁ ਕਾਜੀ ਕਯਾ ਨਯਾਇ ।। [੧੫]ਕਹੌ ਤੌ ਯਾਕੋ ਗਾਡਿਯੈ ਕਹੌ ਤੌ ਦੇਉ ਜਰਾਇ ।। ੩੦ ।। [੧੬]ਤਬ ਕਾਜੀ ਐਸੇ ਕਹਯੋ ਸੁਨੁ ਸੁੰਦਰਿ ਮਮ ਬੈਨ ।। [੧੭]ਯਾਕੋ ਜੀਯਤਹਿ ਗਾਡਿਯੈ ਛੂਟੈ ਕਿਸੂ ਹਨੈ ਨ ।। ੩੧ ।। [੧੮]ਕੋਟਵਾਰ ਕਾਜੀ ਜਬੈ . ਮੁਫਤੀ ਆਯਸੁ ਕੀਨ ।। [੧੯]ਦੇਗ ਸਹਿਤ ਤਿਹ ਭੂਤ ਕਹਿ ਗਾਡਿ ਗੋਰਿ ਮਹਿ ਦੀਨ ➢।। ੩੨ ।। [੨੦]ਜੀਤਿ ਰਹਯੋ ਦਲ ਸਾਹ ਕੋ ਗਯੋ ਖਜਾਨਾ ਖਾਇ ।। [੨੧]ਸੋ ਛਲ ਸੌ ਤ੍ਰਿਯ ਭੂਤ ਕਹਿ ਦੀਨੋ ਗੋਰਿ ਗਡਾਇ ।। ੩੩ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਯਾਸਿਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੨।।੧੪੭੩।।ਅਫਜੂੰ।।

।। ਦੋਹਰਾ ।। [੨੨]ਰਾਜੌਰੀ ਕੇ ਦੇਸ ਮੈ ਰਾਜਪੁਰੋ ਇਕ ਗਾਉ ।। [੨੩]ਤਹਾਂ ਏਕ ਗੂਜਰ ਬਸੈ ਰਾਜ ਮੱਲ ਤਿਹ ਨਾਉ ।।੧।। ਚੌਪਈ ।। [੨੪]ਰਾਜੋ ਨਾਮ ਏਕ ਤਿਹ ਨਾਰੀ ।। [੨੫]ਸੁੰਦਰ ਅੰਗ ਬੰਸ ਉਜਿਯਾਰੀ ।। [੨੬]ਤਿਨ ਇਕ ਨਰ ਸੌ ਨੇਹ ਲਗਾਯੋ ।। [੨੭]ਗੁਜਰ ਭੇਦ ਤਬੈ ਲਖਿ ਪਾਯੋ ।। ੨ ।। [੨੮]ਜਾਰ ਲਖਯੋ ਗੁਜਰ ਮੁਹਿ ਜਾਨਯੋ ।। [੨੯]ਅਧਿਕ ਚਿੱਤ ਭੀਤਰ ਡਰ ਮਾਨਯੋ ।। [੩੦]ਛਾਡਿ ਗਾਂਵ ਤਿਹ ਅਨਤ ਸਿਧਾਯੋ ।। [੩੧]ਬਹੁਰਿ ਨ ਤਾ ਕੋ ਦਰਸੁ ਦਿਖਾਯੋ ।। ੩ ।। ਦੋਹਰਾ ।। [੩੨]ਰਾਜੋ ਬਿਛੁਰੇ ਯਾਰ ਕੇ ਚਿਤ ਮੈਂ ਭਈ ਉਦਾਸ ।। [੩੩]ਨਿਤਿ ਚਿੰਤਾ ਮਨ ਮੈ ਕਰੈ ਮੀਤ ਮਿਲਨ ਕੀ ਆਸ ।। ੪ ਚੌਪਈ ।। [੩੪]ਯਹਿ ਸਭ ਭੇਦ ਗੁਜਰਹਿ ਜਾਨਯੋ ।। [੩੫]ਤਾ ਸੌ ਪ੍ਰਗਟ ਨ ਕਛੂ ਬਖਾਨਯੋ ।। [੩੬]ਚਿੰਤਾ ਯਹੈ ਕਰੀ ਮਨ ਮਾਹੀ ।। [੩੭]ਯਾਕੇ ਧਨ ਛੋਡੌਂ ਗ੍ਰਿਹ ਨਾਹੀ ।। ੫ ।। ਦੋਹਰਾ ।। [੩੮]ਪਤਿਯਾ ਲਿਖੀ ਬਨਾਇਕੈ ਤਵਨ ਮੀਤ ਕੇ ਨਾਮ ।। [੩੯]ਏਕ ਅਤਿਥ ਕੇ ਹਾਥ ਦੈ ਪਠੀ ਤ੍ਰਿਯਾ ਕੇ ਧਾਮ ।।੬।। ਚੌਪਈ ।। [੪੦]ਜਬ ਪਤਿਯਾ ਤਿਨ ਛੋਰਿ

➢ਇਹ ਕਾਮ ਦੇ ਵੇਗ ਦੇ ਬਲ ਦਾ ਪ੍ਰਗਟਾਵਾ ਹੈ – ਭਾਵੇਂ ਕਿਹਾ ਜਾਂਦਾ ਹੈ ਕਿ ਕਾਲ ਵੱਡਾ ਬਲੀ ਹੈ। ਪਰ ਕਾਲ ਨੂੰ ਸੱਦਾ ਦੇਣ ਵਿਚ ਕਾਮ ਬਹੁਤ ਸ਼ਕਤੀਸ਼ਾਲੀ ਰੋਲ ਅਦਾ ਕਰਦਾ ਹੈ ਕਾਮ ਦੇ ਨਸ਼ੇ ਵਿਚ ਨਿਸ਼ਿਆਇਆ ਪੁਰਸ਼ ਕਾਲ ਨੂੰ ਭੁੱਲ ਜਾਂਦਾ ਹੈ । ਜਿਹੜਾ ਦਰਿਯਾਖਾਨ (ਸ਼ਾਹ ਜਾਹਾਂਨ) ਜਿਹੇ ਸ਼ਕਤੀਸ਼ਾਲੀ ਸ਼ਹਿਨਸ਼ਾਹ ਅੱਗੇ ਵੀ ਆਕ਼ੀ ਹੋ ਕੇ ਅਹੰਕਾਰ ਵਿਚ ਮਤਿਹੋਇਆ ਕਾਲ ਤੋਂ ਬੇ ਪ੍ਰਵਾਹ ਹੋਕੇ ਬੜੇ ਘਮੰਡ ਨਾਲ ਦਿੱਲੀ ਵਿਚ ਹੀ ਵਿਚਰ ਰਿਹਾ ਸੀ ਉਸ ਨੂੰ ਪਰ ਇਸਤ੍ਰੀ ਦੀ ਖਾਹਿਸ਼ ਨੇ ਕਿਵੇ ਲੰਮੀ ਹਥੀ ਸਮੇਟ ਦਿੱਤਾ । ਜਿਸ ਵੇਲੇ ਦਿਤੀ ਤੇ ਅਦਿੱਤੀ ਦੇ ਦੋ ਪੁਤ੍ਰ ਦੇਵ ਤੇ ਦਾਨੋਆਂ ਨੇ ਸਮੁੰਦ੍ਰ ਮੱਥਨ ਕਰਕੇ ੧੪ ਰਤਨ ਪ੍ਰਾਪਤ ਕਰ ਲਏ, ਤਾਂ ਉਹਨਾਂ ਦੀ ਵੰਡ ਤੇ ਦੋਹਾਂ ਧਿਰਾਂ ਵਿਚ ਖੜਕ ਪਈ ਅਤੇ ਜੁੱਧ ਲਈ ਧੌਂਸੇ ਖੜਕਣ ਲਗੇ ਉਸੁ ਵੇਲੇ ਵਿਸ਼ਨੂੰ ਨੇ ਮਹਾਂ ਮੋਹਣੀ ਰੂਪ ਧਾਰਨ ਕਰ ਲਿਆ। ਜਿਸ ਨੂੰ ਤਕ ਕੇ ਦੈਂਤ ਉਸ ਤੇ ਮੋਹਤ ਹੋ ਕੇ ਸ਼ਾਂਤ ਹੋ ਗਏ ਤੇ ਉਸਦੀ ਵੰਡ ਤੇ ਸੰਤੁਸ਼ਟ ਹੋ ਗਏ ਸੀ – ਜਿਸ ਬਾਰੇ ਸ੍ਰੀ ਦਸਮੇਸ਼ ਅੰਤ ਵਿਚ ਲਿਖਦੇ ਹਨ ਕਿ– ਰਹੇ ਰੀਝ ਐਸੇ ਸਭੈ ਦੇਵ ਦਾਨੰ । ਮ੍ਰਿਗੀ ਰਾਜ ਜੈਸੇ ਸੁਨੇ ਨਾਦ ਕਾਨੰ ।। ਬਟੇ ਰਤਨ ਸਰਬੰ ਗਈ ਛੂਟ ਰਾਰੰ ।। ਧਰਯੋ ਐਸ ਸ੍ਰੀ ਬ੍ਰਿਸਨ ਪੰਚਮ ਵਤਾਰੰ ।।੮।।ਪੰ: ੧੬੨।।

ਐਥੇ ਹੀ ਬੱਸ ਨਹੀਂ ਕਾਮ ਤਾਂ ਉਹਨਾਂ ਜੰਗਲ ਦੇ ਪਸ਼ੂ ਮੱਤ ਦੇ ਮੱਤੇ ਹਾਥੀਆਂ ਨੂੰ ਵੀ ਵਸਿ ਕਰ ਲੈਂਦਾ ਹੈ ਜਿਹੜੇ ਤੀਰ ਤੁਲਵਾਰ ਦਾ ਵੀ ਭੈ ਨਹੀ ਰਖਦੇ । ਕਬੀਰ ਜੀ ਦ੍ਰਿਸ਼ਟਾਂਤ ਦਿੰਦੇ ਹਨ ਕਿ –

ਕਾਲਬੂਤ ਕੀ ਹਸਤਨੀ ਮਨ ਬਉਰਾ ਰੇ ਅੰਕਸੁ ਸਹਿਓ ਸੀਸ ।।ਪੰ:੩੩੫–੩੬

ਕਾਗਜ ਦੇ ਪੁਤਲੇ ਦੀ ਬਣੀ ਹਥਨੀ ਨੂੰ ਤੱਕ ਕੇ ਹੀ ਇਹ ਸੌਦਾਈ ਮਨ ਟੋਇ ਵਿਚ ਜਾ ਡਿਗਦਾ ਹੈ ਇਹ ਚਰਿਤ੍ਰ ਜਗਤ ਦੇ ਈਸ਼ਵਰ ਵੱਲੋਂ ਹੀ ਰਚਿਆ ਗਿਆ ਹੈ ਜੋ ਮਨ ਨੂੰ ਸੌਦਾਈ ਕਰਕੇ ਸਾਰੀ ਉਮਰ ਸਿਰ ਵਿਚ ਸੂਏ ਖੁੱਬਣ ਲਈ ਮਜਬੂਰ ਕਰ ਦਿੰਦਾ ਹੈ – ਜਿਸਦਾ ਭਾਵ ਹੈ ਕਿ ਇਸ ਤੋਂ ਚੌਕਸ ਰਹਿ ਕੇ ਬਚਿਆ ਜਾਵੇ । ਜੋ ਸ੍ਰੀ ਦਸਮੇਸ਼ ਜੀ ਦਾ ਉਦੇਸ ਹੈ, ਉਹੀ ਕਬੀਰ ਜੀ ਖਤਰਾ ਪ੍ਰਗਟ ਕਰਦੇ ਕਹ ਰਹੇ ਹਨ ਕਿ ਇਹਨਾਂ ਵਿਸ਼ਿਆ ਤੋ ਬਚੋ। ਤੇ ਹਰਿ ਦੇ ਨਾਮ ਨਾਲ ਰਚ ਜਾਹੋ – ਉਪ੍ਰੋਕਤ ਦ੍ਰਿਸ਼ਟਾਂਤਾ ਤੋਂ ਸਿਖਯਾ ਲੈ ਕੇ ਐ ਸੌਦਾਈ ਮਨ ਤੂੰ ਕੁਝ ਸਮਝ ਤੋਂ ਕੰਮ ਲੈ, ਜੈਸਾ ਕਿ ਬਚਨ ਹੈ –

ਬਿਖੈ ਬਾਚੁ ਹਰਿ ਰਾਚੁ ਸਮਝੁ ਮਨ ਬਉਰਾ ਰੇ ।।

ਸ੍ਰੀ ਦਸਮੇਸ਼ ਜੀ ਦਾ ਆਦੇਸ਼ ਹੈ ਕਿ ਜਿਸ ਕਾਮ ਨੇ ਦਰਿਯਾ ਖਾਨ ਜਿਹੇ ਆਕੀ ਨੂੰ ਡੂੰਘੇ ਟੋਏ ਵਿਚ ਦਬਾਕੇ ਬਾਹਰ ਹਵਾ ਵੀ ਨਹੀਂ ਨਿਕਲਣ ਦਿੱਤੀ ਇਹੋ ਜਿਹੇ ਵਿਸ਼ੇ ਤੋਂ ਬਚਕੇ ਹਰਿ ਦੇ ☞

ਬੇਗਮ ਨੇ ਇਹ ਚਲਾਕੀ ਵਾਲਾ ਚਰਿਤ੍ਰ ਕਰ ਦਿਖਾਇਆ

੧- ਬਾਦਸ਼ਾਹ ਨੇ ਉਸ ਨੂੰ ਪ੍ਰਾਣਾ ਤੋਂ ਪਿਆਰੀ ਗ੍ਰਦਾਨਿਆ

੨- ਫੇਰ ਬਾਦਸ਼ਾਹ ਨੇ ਕਿਹਾ ਕਿ ਕੋਈ ਹੋਰ ਢੰਗ ਕਰੀਏ

੩- ਕਾਜੀ ਨੂੰ ਪੁਛਕੇ ਉਸ ਦੀ ਸਲਾਹ ਨਾਲ ਮਾਰੀਏ ।।੨੬।।

੪- ਦੋਹਰਾ ।। ਫੇਰ ਬੇਗਮ ਨੇ ਉਸ ਸਖੀ ਨੂੰ ਐਸ ਤਰ੍ਹਾਂ ਸਿਖਾ ਦਿਤਾ ।

੫- ਕਿ ਭੂਤ ਕਹਿਕੇ ਇਸ ਨੂੰ ਚਾਂਦਨੀ ਚੌਕ ਵਿਚ ਜਾਕੇ ਦਬ ਦਿਓ ।।੨੭।।

(ਲੇਖਕ ਕਹਿੰਦਾ ਹੈ ਕਿ ਦੇਖੋ ਕੀ ਹੋ ਰਿਹਾ ਹੈ ਦਰਿਆ ਖਾਂ ਜਿਸ ਦੇ ਮਿਲਾਪ ਲਈ ਉਤਾਵਲਾ ਹੋ ਰਿਹਾ ਹੈ "ਨਰ ਚਾਹਤ ਕਛੁ ਅਉਰ ਅਉਰੈ ਕੀ ਅਉਰੈ ਭਈ ।।ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ ।।"

।।੩੮।।ਪੰ:੧੪੨੮।।ਮ:੯।।)

੬- ਉਹ ਇਸਤ੍ਰੀ ਉਸ ਨੂੰ ਮਾਰਨ ਲਈ ਫਿਰਦੀ ਹੈ ।

੭- ਉਹ ਮੂਰਖ ਦੇਗ ਵਿਚ ਬੈਠਾ ਜਾ ਰਿਹਾ ਹੈ ।

੮- ਅਤੇ ਪ੍ਰਸੰਨ ਹੋ ਰਿਹਾ ਹੈ ਕਿ ਅਜ ਮੈਂ ਬੇਗਮ ਨੂੰ ਪ੍ਰਾਪਤ ਕਰਾਂਗਾ

੯- ਉਸ ਦੇ ਨਾਲ ਖੂਬ ਕਾਮ ਕੇਲ ਕਰਾਂਗਾ (ਇਹ ਨਹੀਂ ਜਾਣਦਾ ਕਿ ਮੌਤ ਨਾਲ ਮਿਲਾਂਗਾ) ।।੨੮।।

੧੦- ਉਧਰ ਦੇਗ ਨੂੰ ਲੈ ਕੇ ਕਿਥੇ ਪੁਜ ਗਏ ?

੧੧- ਜਿਥੇ ਕਾਜੀ ਤੇ ਉਸ ਦਾ ਮੁਨਸ਼ੀ ਆਦਿ ਸਾਰੇ ਬੈਠੇ ਸਨ ।

੧੨- ਜਿਥੇ ਕੋਤਵਾਲ ਸਜਾ ਸੁਣਾਉਂਦਾ ਸੀ

੧੩- ਉਨ੍ਹਾਂ ਦਿਨਾਂ ਵਿਚ ਪੋਲੀਸ ਚੌਤਰਿਆ ਪਰ ਹੀ ਬੈਠਿਆ ਕਰਦੀ ਸੀ ਜਿਸ ਪਰ ਬੈਠ ਕੇ ਇਨਸਾਫ ਕੀਤਾ ਜਾਂਦਾ ਸੀ।।੨੯।।

੧੪- ਸਖੀ ਬਾਚ ।। ਸਖੀ ਜਾਕੇ ਕਹਿੰਦੀ ਹੈ-ਕਿ ਇਸ ਦੇਗ ਵਿਚ ਇਕ ਭੂਤ ਹੈ । ਕਾਜੀ ਜੀ ! ਦੱਸੋ ਕੀ ਹੁਕਮ ਹੈ, ਇਸ ਭੂਤ ਨੂੰ ਕੀ ਕੀਤਾ ਜਾਵੇ ?

੧੫- ਜੇ ਕਹੋ ਤਾ ਇਸ ਨੂੰ ਧਰਤੀ ਵਿਚ ਦਬਾ ਦਿਤਾ ਜਾਵੇ ਜੇ ਕਹੋ ਤਾਂ ਅੱਗ ਲਾ ਕੇ ਸਾੜ ਦਿਤਾ ਜਾਵੇ ।।੩੦।।

੧੬- ਤਾਂ ਕਾਜੀ ਨੇ ਇਸ ਤਰ੍ਹਾਂ ਕਿਹਾ ਕਿ ਸੁਣ ਸੇਵਕਾ ਮੇਰੀ ਗੱਲ

੧੭- ਇਸ ਨੂੰ ਇਸ ਤਰਾਂ ਜਿਉਂਦੇ ਨੂੰ ਦਬ ਦਿਉ ਜੇ ਛੁਟ ਗਿਆ ਤਾਂ ਕਿਸੀ ਤੋ ਮਾਰਿਆ ਨਹੀ ਜਾਣਾ ਜਾਂ ਕਿਸੇ ਨੂੰ ਮਾਰ ਨ ਦੇਵੇ (ਇਹ ਭੂਤ) ।।੩੧।।

੧੮- ਕੋਤਵਾਲ ਕਾਜੀ ਨੇ ਜਦੋ ਮੁਨਸ਼ੀ ਨੇ ਕੇਸ ਦਰਜ ਕਰਕੇ ਆਗਿਆ ਦੇ ਦਿਤੀ

੧੯- ਦੇਗ ਦੇ ਸਮੇਤ ਉਸ ਨੂੰ ਭੂਤ ਕਹਿਕੇ ਕਬਰ ਵਿਚ ਦੱਬ ਦਿਤਾ ।।੩੨

੨੦- ਜਿਉਂਦੇ ਜੀਅ ਜਿਹੜਾ ਬਾਦਸ਼ਾਹ ਦਾ ਖਜਾਨਾ ਖਾ ਗਿਆ ਸੀ

੨੧- ਉਸ ਨੂੰ ਇਸ ਇਸਤ੍ਰੀ ਨੇ ਛਲ ਕਰਕੇ ਭੂਤ ਕਹਿਕੇ ਇਸ ਢੰਗ ਨਾਲ ਕਬਰ ਵਿਚ ਦਬਾ ਦਿਤਾ।।੩੩।।੧।।।

<u>ਇਥੇ ੯੨ਵਾਂ ਪ੍ਰਕਰਣ ਸਮਾਪਤ ਹੈ ।।।੯੨।।੧੬੭੩।।ਅਫਜੂੰ।।।</u>

੨੨- ਰਾਜੌਰੀ ਦੇਸ਼ ਵਿਚ ਰਾਜਾ ਪੁਰਾ ਇਕ (ਗਰਾਉਂ) ਪਿੰਡ ਹੈ

੨੩- ਉਥੇ ਇਕ ਗੁੱਜਰ ਵਸਦਾ ਸੀ ਜਿਸ ਦਾ ਰਾਜਾ ਮੱਲ ਨਾਮ ਸੀ ।।।੧।।

੨੪- ਰਾਜੋ ਨਾਮ ਦੀ ਉਸ ਦੀ ਇਕ ਇਸਤ੍ਰੀ ਸੀ

੨੫- ਜਿਸਦੇ ਅੰਗ ਸੁੰਦ੍ਰ ਸਨ ਅਤੇ ਉਚੀ ਬੰਸ ਵਿਚੋਂ ਸੀ

੨੬- ਉਸ ਨੇ ਇਕ ਪੁਰਸ਼ ਨਾਲ ਪਿਆਰ ਪਾ ਲਿਆ

੨੭- ਗੁੱਜਰ ਨੇ ਸਾਰੀ ਗੱਲ ਦਾ ਭੇਤ-ਲੈ ਲਿਆ ।।੨।।

੨੮- ਜਦੋਂ ਯਾਰ ਨੇ ਦੇਖਿਆ ਕਿ ਗੁੱਜਰ ਨੂੰ ਮੇਰੀ ਸਾਰੀ ਹਰਕਤ ਦਾ ਭੇਤ ਲੱਗ ਗਿਆ ਹੈ ।

੨੯- ਤਾਂ ਆਪਣੇ ਦਿਲ ਵਿਚ ਬਹੁਤ ਭੈ ਮੰਨਿਆ ਉਸ ਨੇ ਪਰਾਏ ਪੁਰਸ਼ ਨੇ

੩੦- ਇਸ ਡਰ ਤੋਂ ਭੈ ਖਾ ਕੇ ਕਿਸੇ ਹੋਰ ਥਾ ਚਲਾ ਗਿਆ ਉਹ ਨਗਰ ਹੀ ਛੱਡ ਦਿਤਾ ।

੩੧- ਮੁੜਕੇ ਉਸ ਨੇ ਆਕੇ ਕਦੇ ਵੀ ਮੂੰਹ ਨਾਂ ਦਿਖਾਇਆ ।।੩।।

੩੨- ਰਾਜੋ ਯਾਰ ਦੇ ਵਿਛੋੜੇ ਕਰਕੇ ਉਦਾਸ ਹੋ ਗਈ

੩੩- ਦਿਲ ਦੇ ਵਿਚ ਰੋਜ ਚਿੰਤਾ ਕਰਦੀ ਕਿ ਕਿਵੇ ਯਾਰ ਆ ਕੇ ਮਿਲੇਗਾ

੩੪- ਇਸ ਸਾਰੀ ਗੱਲ ਨੂੰ ਗੁੱਜਰ ਵੀ ਜਾਣ ਗਿਆ

੩੫- ਪਰ ਉਸ ਨੂੰ ਵੰਗਾਰ ਕੇ ਕੁਛ ਨਾਂ ਕਿਹਾ

੩੬- ਮਨ ਵਿਚ ਇਹ ਸੋਚ ਸੋਚੀ ਕੀ ਇਸ ਇਸਤ੍ਰੀ ਦੇ ਪਾਸ

੩੭- ਕੋਈ ਧਨ ਨਾ ਰਹਿਣ ਦਿਤਾ ਜਾਵੇ ।।੫।।

੩੮- ਇਕ ਸੰਵਾਰ ਕੇ ਪਤ੍ਰ ਲਿਖਿਆ ਉਸਦੇ ਯਾਰ ਦੇ ਨਾਮ ਉਤੇ

੩੯- ਇਕ ਓਪਰੀ ਇਸਤ੍ਰੀ ਦੇ ਹੱਥ ਦੇ ਕੇ ਉਸ ਇਸਤ੍ਰੀ ਦੇ ਕੋਲ ਭੇਜ ਦਿੱਤੀ।।੬।।

੪੦- ਜਦੋ ਉਹ ਪੱਤ੍ਰਕਾ ਉਸ ਇਸਤ੍ਰੀ ਨੇ ਜਾ ਕੇ ਦਿਤੀ ਭਾਵ ਉਸ ਦੇ ਪਾਸ ਪੁਚਾਈ ਭਾਵ (ਖੋਲਕੇ ਵਾਚੀ)

ਨਾਮ ਵੱਲ ਰਚ ਜਾਹ । ਐ ਪਾਗਲ ਮਨ ਜੇ ਤੂੰ ਅਜੇ ਵੀ ਨਾ ਸਮਝਿਆ ਤਾਂ ਯਾਦ ਰਖ ਤੇਰਾ ਵੀ ਹਸ਼ਰ ਉਹੋ ਹੋਇਗਾ ਜੋ ਦਰਿਯਾਖਾਨ ਦਾ ਹੋਇਆ ਸੀ । ਆਖਰ ਇਸਦਾ ਅੰਤ ਹੀ ਹੋ ਜਾਣਾ ਹੈ ਓ ਮਨਾ ਫਿਰ ਤੂੰ ਕਾਹਦੇ ਲਈ ਰਸ ਭੋਗਾਂ ਵਿਚ ਰੁਝ ਗਿਆ ਹੈ ?

ਕੀਚਹਿ ਰਸ ਭੋਗ ਖੁਸੀਆਂ ਮਨ ਕੇਰੀ ।। ਧਨੁ ਲੋਕਾਂ ਤਨੁ ਭਸਮੈ ਢੇਰੀ ।।
ਖਾਕੂ ਖਾਕੁ ਰਲੈ ਸਭੁ ਫੈਲੁ ।। ਬਿਨੁ ਸਬਦੈ ਨਹੀ ਉਤਰੈ ਮੈਲੁ ।।
ਪੰ:੯੩੨।।ਮ:੧।।

ਕਾਮ ਤੇ ਕਾਲ ਦਾ ਬਹੁਤ ਵੱਡਾ ਗੂੜ੍ਹਾ ਸਬੰਧ ਹੈ – ਜੇ ਕਾਲ ਤੋਂ ਬਚਣਾ ਚਾਹੁੰਦੇ ਹੋ ਤਾਂ ਕਾਮ ਦੇ ਵੱਸ ਨਾਂ ਪਵੋਂ !

ਬਚਾਈ ।। ੨ਮੀਤ ਨਾਮ ਸੁਨਿ ਕੰਠ ਲਗਾਈ ।। ਯਹੈ ਯਾਰ ਲਿਖਿ ਤਾਂਹਿ ਪਠਾਯੋ ।। ਤੁਮ ਬਿਨੁ ਅਧਿਕ ਕਸਟ ਹਮ ਪਾਯੋ ।। ੭ ।। ੪ਪਤਿਯਾ ਮੈ ਲਿਖਿ ਯਹੈ ਪਠਾਯੋ ।। ੫ਤੁਮ ਬਿਨੁ ਹਮ ਸਭ ਕਿਛੁ ਬਿਸਰਾਯੋ ।। ੬ਹਮਰੀ ਸੁਧਿ ਆਪਨ ਤੁਮ ਲ਼ੀਜਹੁ ।। ੭ਕਛੁ ਧਨੁ ਕਾਢਿ ਪਠੈ ਮੁਹਿ ਦੀਜਹੁ ।। ੮ ।। ਦੋਹਰਾ ।। ੮ਸੁਨਤ ਬਾਤ ਮੂਰਖ ਤ੍ਰਿਯਾ ਚਿਤ ਮੈਂ ਭਈ ਪ੍ਰਸੰਨਯ ।। ੯ਮੀਤ ਚਿਤਾਰਯੋ ਆਜੁ ਮੁਹਿ ਧਰਨੀ ਤਲ ਹੌ ਧੰਨਜ ।। ੯ ।। ਚੌਪਈ ।। ੧੦ਭੇਜਿ ਕਾਹੂ ਤ੍ਰਿਯ ਇਹੈ ਸਿਖਾਯੋ ।। ੧੧ਲਿਖਿ ਪਤਿਯਾ ਮੈ ਯਹੈ ਪਠਾਯੋ ।। ੧੨ਪ੍ਰਾਤ ਸਮੈ ਪਿਛਵਾਰੇ ਐਹੌ ।। ੧੩ਦੁੰਹੂ ਹਾਥ ਭਏ ਤਾਲ ਬਜੈਹੌ ।। ੧੦ ।। ੧੪ਜਬ ਤਾਰੀ ਸ੍ਰਵਨਨ ਸੁਨਿ ਪੈਯਹੁ ।। ੧੫ਤੁਰਤੁ ਤਹਾਂ ਆਪਨ ਊਠਿ ਐਯਹੁ ।। ੧੬ਕਾਂਧ ਉਪਰਿ ਕਰਿ ਥੈਲੀ ਲੈਯਹੁ।। ੧੭ਮੇਰੋ ਕਹਯੋ ਮਾਨਿ ਤ੍ਰਿਯ ਲੈਯਹੋ।।੧੧।। ੧੮ਪ੍ਰਾਤ ਸਮੇਂ ਤਾਰੀ ਤਿਨ ਕਰੀ ।। ਸੋ ਧੁਨਿ ਕਾਨ ਤ੍ਰਿਯਾ ਕੇ ਪਰੀ।। ੨੦ਥੈਲੀ ਕਾਂਧ ਊਪਰ ਕਰਿ ਡਾਰੀ ।। ੨੧ਭੇਦ ਨ ਲਖਯੋ ਦੈਵ ਕੀ ਮਾਰੀ ।। ੧੨ ।। ਦੋਹਰਾ ।। ੨੨ਯੌਹੀ ਬਾਰ ਛਿ ਸਾਤ ਕਰਿ ਲਯੋ ਦਰਬੁ ਸਭ ਛੀਨ ।।❖ ੨੩ਭੇਦ ਨ ਮੂਰਖ ਤ੍ਰਿਯ ਲਖਯੋ ਕਹਾ ਜਤਨ ਇਹ ਕੀਨ ।। ੧੩ ।। ਚੌਪਈ।। ੨੪ਯਾਹੀ ਜਤਨ ਸਕਲ ਧਨ ਹਰਯੋ ।। ੨੫ਰਾਨੀ ਹੁਤੇ ਰੰਕ ਤਿਹੱ ਕਹਯੋ ।। ੨੬ਹਾਥ ਮਿੱਤ੍ਰ ਕੇ ਦਰਬੁ ਨ ਆਯੋ ।। ਨਾਹਕ ਅਪਨੋ ਮੂੰਡ ਮੁੰਡਾਯੋ ।। ੧੪ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਸੀਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੩।।੧੪੮੭।।ਅਫਜੂੰ।।

।।ਦੋਹਰਾ ।। !੨੮ਮਹਾਂਰਾਸਟ੍ਰ ਕੇ ਦੇਸ ਮੈ ਮਹਾਂਰਾਸਟ੍ਰ ਪਤਿ ਰਾਵ ।। ੨੯ਦਰਬੁ ਬਟਾਵੈ ਗੁਨਿ ਜਨਨ ਕਰਤ ਕਬਿਨ ਕੋ ਭਾਵ ।।੧।।ਚੌਪਈ ।। ੩੦ ਇੰਦ੍ਰਮਤੀ ਤਾ ਕੀ ਪਟਰਾਨੀ ।। ੩੧ਸੁੰਦਰਿ ਸਕਲ ਭਵਨ ਮੈ ਜਾਨੀ ।। ੩੨ਅਤਿ ਰਾਜਾ ਤਾ ਕੇ ਬਸਿ ਰਹੈ ।। ੩੩ਜੋ ਵਹੁ ਕਹੈ ਵਹੈ ਨ੍ਰਿਪ ਕਰੈ ।। ੨ ।। ਦੋਹਰਾ ।। ੩੪ਮੋਹਨ ਸਿੰਘ ਸਪੂਤ ਸੁਭ ਦ੍ਰਾਵੜ ਦੇਸਹਿ ਏਸ ।।੩੫ਮਹਾਰਾਸ਼ਟ੍ਰ ਪਤਿ ਨਗਰ ਮੈ ਗਯੋ ਅਥਿਤ!! ਕੇ ਭੇਸ ।। ੩ ।। ਚੌਪਈ ।। ੩੬ਜਬ ਰਾਨੀ ਤਿਹ ਓਰ ਨਿਹਾਰਯੋ ।। ੩੭ਯਹੈ ਆਪਨੇ ਹ੍ਰਿਦੈ ਬਿਚਾਰਯੋ।। ੩੮ਜੋਗਿ ਨ ਯਹ ਰਾਜਾ ਸੋ ਲਹਿਯੈ।। ੩੯ਭੇਜਿ ਮਾਨੁਸਨ ਯਾਕੌ ਗਹਿਯੈ ।।੪ ।। ਦੋਹਰਾ ।। ੪੦ਭੇਜਿ ਮਾਨੁਖਨ ਗਹਿ ਲਯੋ ਲੀਨੋ ਧਾਮ ਬੁਲਾਇ ।। ੪੧ ਦੁਹਿਤਾ ਦਈ ਬਿਵਾਹਿਕੈ ਜਾਨਿ ਦੇਸ ਕੋ ਰਾਇ ।। ੫ ।। ੪੨ਬਚਨ ਸੁਨਤ ਨ੍ਰਿਪ ਰਿਸਿ ਭਰਯੋ ਛੋਡਿ ਰਾਮ ਕੋ ਜਾਪ ।। ੪੩ਦੁਹਿਤਾ ਦਈ ਬਿਵਾਹਿ

!! ਅੱਤਿਥੀ ਫਕੀਰ ਨੂੰ ਵੀ ਕਿਹਾ ਜਾਂਦਾ ਹੈ ਅਤੇ ਮੁਸਾਫਰ ਨੂੰ ਵਰਤਿਆ ਜਾਂਦਾ ਹੈ ਓਪਰੇ ਸਖਸ ਨੂੰ ਵੀ ਕਿਹਾ ਜਾਂਦਾ ਹੈ

! ਬੰਬਈ ਹਾਰੈ ਮਰਹੱਟਿਆਂ ਦੇ ਦੇਸ ਚ ਜਿਸ ਵਿਚ, ਸਤਾਰਾ, ਕੋਲ ਘਰ, ਨਾਸਿਕ, ਪੂਨਾ ਹਨ

❖ਇਹੋ ਜਿਹੇ ਕਈ ਪ੍ਰਕਰਣ ਉਪਸਥਿਤ ਹਨ ਜਿਨ੍ਹਾਂ ਦਾ ਉਦੇਸ਼ ਹੈ ਜੋ ਵੀ ਇਸਤ੍ਰੀ ਇਕ ਪਤੀ ਤੋ ਬੇ-ਮੁਖ ਹੋ ਕੇ ਦੂਜੇ ਸਖਸ਼ਾਂ ਤੇ ਟੇਕ ਰਖਦੀ ਹੈ, ਉਸਦਾ ਹੋਰ ਦੂਜੇ ਪੁਰਸ਼ ਕੁਝ ਵੀ ਸੰਵਾਰ ਨਹੀ ਸਕਦੇ । ਜਿਸ ਪਤੀ ਨੇ ਉਸਨੂੰ ਅਰਧ ਅੰਗੀ ਬਣਾਕੇ ਹੈਲਫ ਲਿਆ ਹੁੰਦਾ ਹੈ ਉਸ ਨੂੰ ਉਸ ਦੇ ਹਰ ਦੁੱਖ ਸੁਖ ਵਿਚ ਚੀਸ ਪੈਂਦੀ ਹੈ ਅਤੇ ਆਪਣੇ ਅਧੇ ਸੁਖ ਉਸਦੇ ਹਵਾਲੇ ਕਰ ਦਿੰਦਾ ਹੈ । ਪਰ ਜਦੋ ਉਹ ਇਸਤ੍ਰੀ ਦੂਜੇ ਪੁਰਸ਼ਾ ਤੇ ਟੇਕ ਲੈਂਦੀ ਹੈ ਤਾਂ ਅੰਤ ਉਹ ਉਸਦਾ ਕੁਝ ਵੀ ਸੰਵਾਰ ਨਹੀਂ ਸਕਦੇ ਸਗੋ ਆਪਣਾ ਪਤੀ ਜੋ ਉਸਦੇ ਦੁਖ ਸੁਖ ਦਾ ਜਿਮੇਵਾਰ ਸੀ ਉਹੀ ਹੁਣ ਉਸ ਨੂੰ ਲਾਚਾਰ ਤੇ ਬੇ-ਵੱਸ ਕਰਕੇ ਉਸ ਨੂੰ ਬਰਬਾਦ ਕਰਕੇ ਉਸ ਦੇ ਕਰਮਾਂ ਦਾ ਦੰਡ ਦੇਣ ਤੇ ਤੁੱਲ ਜਾਂਦਾ ਹੈ – ਇਹੋ ਉਧਾਰਣ ਪ੍ਰਮ ਪਿਤਾ ਪ੍ਰਮੇਸਰ ਤੇ ਢੁਕਦੀ ਹੈ ਜੋ ਆਤਮਾ ਆਪਣੇ ਪ੍ਰਮ ਆਤਮਾ ਪਤੀ ਪ੍ਰਮੇਸਰ ਤੇ ਬੇਮੁੱਖ ਹੋ ਕੇ ਦੇਵੀ ਦੇਵਤੇ ਜਾਂ ਹੋਰ ਗੁਗੇ ਭੈਰੋ ਆਦਿ ਨਵੇਂ ਖਸਮ ਸਹੇੜ ਲੈਂਦੇ ਹਨ ਉਹ ਮੁਕਤੀ ਰੂਪ ਧਨ ਤੋਂ ਸੱਖਣੇ ਹੋ ਬਹਿੰਦੇ ਹਨ । ਸਗੋਂ ਪ੍ਰਮ ਪਿਤਾ ਪ੍ਰਮਾਤਮਾ ਜਿਸ ਦੀ ਇਹ ਜਿਮੇਵਾਰੀ ਸੀ ਉਸ ਉਸ ਨੂੰ ਵੱਧ ਤੋਂ ਵੱਧ ਦੰਡ ਦੇ ਕੇ ਜਲੀਲ ਕਰਦਾ ਹੈ ਮੁਕਤਿ ਦੇ ਥਾਂ ਸਗੋਂ ਟੇਡੀਆਂ ਜੂਨਾਂ ਵੱਲ ਤੋਰ ਦਿੰਦਾ ਹੈ – ਜਿਸ ਦੀ ਕੋਈ ਟੇਕ ਲੈਂਦਾ ਹੈ ਉਹੋ ਜਿਹਾ ਹੀ ਉਹ ਰੂਪ ਪਾ ਲੈਂਦਾ ਹੈ ਜਿਸ ਬਾਰੇ ਪ੍ਰਭੂ ਦੇ ਪ੍ਰੇਮੀ ਪਤੀ ਪ੍ਰਮੇਸ਼ਰ ਦੀ ਪ੍ਰਸੰਨਤਾ ਦੇ ਪਾਂਧੀ ਸ੍ਰੀ ਨਾਮ ਦੇਵ ਜੀ ਸੰਕੇਤ ਦਿੰਦੇ ਹਨ :–

ਭੈਰਉ ਭੂਤ ਸੀਤਲਾ ਧਾਵੈ ।।
ਖਰ ਬਾਹਨੁ ਉਹੁ ਛਾਰੁ ਉਡਾਵੈ ।।੧।।
ਹਉ ਤਉ ਏਕੁ ਰਮਈਆ ਲੈ ਹਉ ।।
ਆਨ ਦੇਵ ੦ਬੰਦਲਾਵਨਿ ਦੈ ਹਉ ।।੧।। ਰਹਾਉ ।।
ਸ਼ਿਵ ਸਿਵ ਕਰਤੇ ਜੋ ਨਰੁ ਧਿਆਵੈ ।।
ਬਰਦ ਚਢੇ ਡਉਰੂ ਢਮਕਾਵੈ ।।੨।।

੧- ਆਪਣੇ ਮਿਤ੍ਰ ਦਾ ਨਾਮ ਸੁਣ ਕੇ ਗਲ ਨਾਲ ਲਾ ਲਈ (ਪੱਤ੍ਰਕਾ)

੨- ਉਸ ਉੱਤੇ ਯਾਰ ਵਲੋਂ ਸਾਰਾ ਵੇਰਵਾ ਲਿਖਿਆ ਸੀ

੩- ਕਿ ਤੇਰੇ ਬਿਨਾ ਮੈਂ ਬੜਾ ਦੁਖ ਪਾਇਆ ਹੈ

੪- ਹੁਣ ਇਹ ਪੱਤ੍ਰ ਲਿਖ ਕੇ ਭੇਜ ਰਿਹਾ ਹਾਂ

੫- ਕਿ ਤੇਰੇ ਬਿਨਾ ਮੈਨੂੰ ਸਭ ਕੁਝ ਭੁੱਲ ਗਿਆ ਹੈ

੬- ਮੇਰੀ ਹੁਣ ਤੂੰ ਕੁਝ ਸਾਰ ਲੈ........।

੭- ਕੁਛ ਮਾਇਆ ਮੇਰੇ ਲਈ ਕੱਢਕੇ ਭੇਜ ।।੮।।

੮- ਇਹ ਗੱਲ ਸੁਣ ਕਿ ਉਹ ਮੂਰਖ ਇਸਤ੍ਰੀ ਮਨ ਵਿਚ ਬਹੁਤ ਪ੍ਰਸੰਨ ਹੋਈ

੯- ਮੈਨੂੰ ਮਿਤ੍ਰ ਨੇ ਯਾਦ ਕੀਤਾ ਹੈ ਇਸ ਧਰਤੀ ਪਰ ਮੈ ਧੰਨ ਹਾਂ ।।੯।।

੧੦- ਭੇਜ ਕੇ ਕੋਈ ਇਸਤ੍ਰੀ ਉਸ ਨੂੰ ਇਹ ਸਮਝਾ ਦਿਤਾ

੧੧- ਕਿ ਇਸ ਨੂੰ ਪਤ੍ਰਕਾ ਲਿਖ ਕੇ ਤੇਰੇ ਪਾਸ ਭੇਜ ਰਹੀ ਹਾਂ

੧੨- ਮੈ ਸਵੇਰੇ (ਤੇਰੇ ਮਕਾਨ ਦੇ) ਪਿਛਲੇ ਪਾਸੇ ਆਵਾਂਗੀ

੧੩- ਅਤੇ ਦੋਹਾਂ ਹੱਥਾ ਨਾਲ ਤਾੜੀ ਬਜਾਵਾਂਗੀ ।।੧੦।।

੧੪- ਜਦੋਂ ਤੂੰ ਤਾੜੀ ਵਜਦੀ ਸੁਣੇਂ

੧੫- ਤੂੰ ਝਟ ਪਟ ਆਪ ਉਠਕੇ ਆ ਜਾਵੀਂ

੧੬- ਮੈ ਆਹ ਕੰਧ ਦੇ ਉਪਰ ਨੂੰ ਹਥ ਕਰਕੇ ਮਾਯਾ ਦੀ ਥੈਲੀ ਫੜਾਵਾਂਗੀ ।।੧੧।।

੧੭- ਤੂੰ ਮੇਰੀ ਇਹ ਗੱਲ ਯਾਦ ਰਖੀ ........।

੧੮- ਸਵੇਰੇ ਆ ਕੇ ਉਸ ਇਸਤ੍ਰੀ ਨੇ ਤਾੜੀ ਮਾਰੀ

੧੯- ਤੇ ਉਸਦੀ ਆਵਾਜ ਉਸ ਇਸਤ੍ਰੀ ਦੇ ਕੰਨ ਵਿਚ ਪਈ

੨੦- ਧਨ ਪਾ ਕੇ ਥੈਲੀ ਵਿਚ ਬੰਨ ਕੇ ਕੰਧ ਉਪਰ ਨੂੰ ਸੁਟ ਦਿਤੀ

੨੧- ਉਸ ਰੱਬ ਦੀ ਮਤ ਮਾਰੀ ਨੇ ਇਸ ਦਾ ਕੋਈ ਭੇਤ ਨਾ ਜਾਣਿਆ ।।੧੨।।

੨੨- ਇਸੇ ਤਰ੍ਹਾਂ ਛੇ ਸਤ ਵਾਰ ਐਓ ਕੀਤਾ ਗਿਆ ਉਸ ਤੇ ਸਾਰਾ ਧਨ ਕਢਾ ਲਿਆ

੨੩- ਉਸੇ ਮੂਰਖ ਇਸਤ੍ਰੀ ਨੂੰ ਕੋਈ ਪਤਾ ਨ ਲਗਿਆ ਕਿ ਇਹ ਕੀ ਹੋ ਰਿਹਾ ਹੈ ।।੧੩।।

੨੪- ਇਸੇ ਢੰਗ ਨਾਲ ਉਸ ਤੋ ਸਾਰਾ ਧਨ ਲੁੱਟ ਲਿਆ

੨੫- ਬੜੀ ਧਨਵਾਨ ਰਾਣੀ ਸੀ ਪਰ ਕੰਗਾਲ ਕਰ ਦਿੱਤੀ

੨੬- ਨਾ ਹੀ ਉਸ ਦੇ ਮਿਤ੍ਰ ਦੇ ਧਨ ਹਥ ਆਇਆ

੨੭- ਵਿਅਰਥ ਹੀ ਆਪਣਾ ਸਿਰ ਮੁੰਨਾ ਲਿਆ ।।੧੪।।੧।।

<u>ਇਥੇ ਇਹ ੮੩ਵਾਂ ਪ੍ਰਕਰਣ ਸਮਾਪਤ ਹੈ ।।੮੩।।੧੪੮੭।।ਅਫਜੂੰ</u>

੨੮- ਮਹਾਰਾਸ਼ਟਰ ਦੇ ਦੇਸ ਵਿਚ ਮਹਾਂਰਾਸ਼ਟਰ ਪਤਿ ਰਾਜਾ ਸੀ

੨੯- ਬੜਾ ਧਨਵਾਨ ਸੀ ਗੁਣਾ ਦੇ ਜਾਨਣ ਵਾਲਾ ਅਤੇ ਕਵੀ ਜਨਾ ਦਾ ਆਦਰ ਭਾਵ ਕਰਦਾ ਸੀ ਅਰਥਾਤ ਅਧਿਆਤਮਿਕ ਪੱਖ ਤੋ ਜਾਣੂ ਸੀ ।।੧।।

੩੦- ਇੰਦ੍ਰ ਮਤੀ ਉਸਦੀ ਪਟਰਾਨੀ ਸੀ

੩੧- ਜੋ ਘਰ ਵਿਚ ਸਾਰੀਆ ਰਾਣੀਆਂ ਤੋਂ ਸੁੰਦ੍ਰ ਜਾਣੀ ਜਾਂਦੀ ਸੀ

੩੨- ਰਾਜਾ ਉਸਦੇ ਆਖੇ ਲਗਦਾ ਸੀ ਰਾਣੀ ਜੋ ਚਾਹੇ ਸੋਈ ਹੁੰਦਾ ਸੀ

੩੩- ਜੋ ਰਾਣੀ ਕਹਿੰਦੀ ਉਹੀ ਰਾਜਾ ਕਰਦਾ ।

੩੪- ਇਕ ਮੋਹਨ ਸਿੰਘ ਦ੍ਰਾਵੜ ਦੇਸ ਦੇ ਰਾਜੇ ਦਾ ਲਾਇਕ ਸਪੁਤ੍ਰ ਸੀ

੩੫- ਮਹਾਂ ਰਾਸ਼ਟਰ ਦੇ ਨਗਰ ਵਿਚ ਮੁਸਾਫਰ ਦੇ ਤੌਰ ਤੇ ਆਇਆ ਸੀ

੩੬- ਜਦੋ ਰਾਣੀ ਨੇ ਉਸ ਨੂੰ ਵੇਖਿਆ

੩੭- ਤਾਂ ਉਸ ਨੇ ਇਹ ਆਪਣੇ ਹਿਰਦੇ ਵਿਚ ਵਿਚਾਰ ਲਿਆ

੩੮- ਰਾਜੇ ਨੂੰ ਪੁੱਛਣ ਜੋਗ ਇਹ ਗਲ ਨਹੀ ਭਾਵ ਰਾਜੇ ਨੂੰ ਪੁਛਣ ਦੀ ਕੀ ਲੋੜ ਹੈ

੩੯- ਕਿਸੇ ਪੁਰਸ਼ ਨੂੰ ਭੇਜ ਕੇ ਉਸ ਰਾਜਕੁਮਾਰ ਨੂੰ ਬੁਲਾ ਲਿਆ।।੪।।

੪੦-ਕਿਸੇ ਪੁਰਸ਼ ਨੂੰ ਭੇਜ ਕੇ ਉਸ ਨੂੰ ਫੜ ਕੇ ਘਰ ਬੁਲਾ ਲਿਆ

੪੧- ਆਪਣੀ ਪੁਤ੍ਰੀ ਉਸ ਨਾਲ ਵਿਆਹ ਦਿਤੀ ਦੇਸ ਦਾ ਰਾਜਾ ਜਾਣਕੇ ।।੫।।

੪੨-ਜਦੋਂ ਇਹ ਗਲ ਰਾਜੇ ਨੇ ਸੁਣੀ ਕ੍ਰੋਧ ਨਾਲ ਭਰ ਗਿਆ ਰਾਮ ਦਾ ਨਾਮ ਭੁਲ ਗਿਆ ਕ੍ਰੋਧ ਵਿਚ ਆ ਗਿਆ ।

੪੩- ਅਤੇ ਰਾਣੀ ਨੂੰ ਕਿਹਾ ਕਿ ਤੈਂ ਪੁਤ੍ਰੀ ਇਸ ਨਾਲ ਵਿਆਹ ਦਿਤੀ ਹੈ ।

ਮਹਾ ਮਾਈ ਕੀ ਪੂਜਾ ਕਰੈ ।।
ਨਰ ਸੈ ਨਾਰਿ ਹੋਇ ਅਉਤਰੈ ।।੩।।
ਤੂ ਕਹੀਅਤ ਹੀ ਆਦਿ ਭਵਾਨੀ ।।
ਮੁਕਤਿ ਕੀ ਬਰੀਆ ਕਹਾ ਛਪਾਨੀ ।।੪।।
ਗੁਰਮਤਿ ਰਾਮ ਨਾਮ ਗਹੁ ਮੀਤਾ ।।
ਪ੍ਰਣਵੈ ਨਾਮਾ ਇਉ ਕਹੈ ਗੀਤਾ ।।੫।।ਪੰ:੮੭੪।।
੦ (੨) (ਬਦਲਾਆਵ ਨਿ ਦੇਹਉ)

ਤਿਹੱ ਜਾ ਕੇ ਮਾਇ ਨਾ ਬਾਪ ।। ੬ ।। ਰਾਜਾ ਬਾਚ ।। ਚੌਪਈ ।। ੧ਮਾਇ ਨ ਬਾਪ ਜਾਨਿਯਤ ਜਾ ਕੌ ।। ੨ਦੁਹਿਤਾ ਕਹੂ ਦੀਜਿਯਤ ਤਾ ਕੌ ।। ੩ਯਾ ਕੌ ਅਬੈ ਬਾਂਧਿ ਕਰਿ ਮਾਰੌ ।। ੪ਰਾਨੀ ਦੁਹਿਤਾ ਸਹਿਤ ਸੰਘਾਰੋ ।। ੭ ।। ੫ਰਾਨੀ ਬਚਨ ਸੁਨਤ ਡਰਿ ਗਈ ।। ੬ਚੀਨਤ ਕਛੁ ਉਪਾਇਨ ਭਈ ।। ੭ਜਾ ਤੇ ਜਾਮਾਤਾ ਨਹਿ ਮਰਿਯੈ ।। ੮ਸੁਤਾ ਸਹਿਤ ਇਹ ਜਿਯਤ ਨਿਕਰਿਯੈ ।। ੮ ।। ੯ਰਾਨੀ ਏਕ ਮੰਗਾਇ ਪਿਟਾਰੋ¡ ।। ੧੦ਦੂਹੂੰਅਨ ਦੁਹੂੰ ਕਨਾਰੇ ਡਾਰੋ ।। ੧੧ਏਕ ਪਿਟਾਰੋ ਔਰ ਮੰਗਾਯੋ ।। ੧੨ਵਹ ਪਿਟਾਰ ਤਿਹ ਭੀਤਰ ਪਾਯੋ ।। ੯ ।। ਦੋਹਰਾ ।। ੧੩ਅੰਤਰ ਹੂੰ ਕੇ ਪਿਟਾਰ ਮੈਂ ਡਾਰੇ ਰਤਨ ਅਪਾਰ ।। ੧੪ਤਿਹ ਢਕਨੌ ਦੈ ਦੁਤਿਯ ਮੈਂ ਦਈ ਮਿਠਾਈ ਡਾਰਿ ।।੧੦।।ਚੌਪਈ।। ੧੫ਦੁਤਿਯ ਪਿਟਾਰ ਮਿਠਾਈ ਡਾਰੀ ।। ੧੬ਵਹ ਪਿਟਾਰ ਨਹਿ ਦੇਤ ਦਿਖਾਰੀ ।। ੧੭ਸਭ ਕੋ ਦ੍ਰਿਸਟਿ ਸਿਰੀਨੀ ਆਵੈ।। ੧੮ਤਾ ਕੋ ਭੇਦ ਨ ਕੋਊ ਪਾਵੈ ।। ੧੧ ।। ੧੯ਪਠੈ ਚੇਰਿਯਹਿ ਨ੍ਰਿਪਤਿ ਬੁਲਾਯੋ।। ੨੦ਗਹਿ ਬਹਿਯਾ ਸਭ ਸਦਨ ਦਿਖਾਯੋ ।। ੨੧ਹਮ ਕਾ ਤੁਮ ਤੇ ਨੈਕੁ ਨ ਡਰਿ ਹੈ ।। ੨੨ਬਿਨੁ ਤਵ ਕਹੇ ਸਗਾਈ ਕਰਿ ਹੈਂ ।। ੧੨ ।। ਰਾਨੀ ਬਾਚ।। ਦੋਹਰਾ ।।❖੨੩ਚਿਤ ਕੇ ਸੋਕ ਨਿਵਾਰਿਕੈ ਰਾਵ ਕਚਹਿਰੀ ਜਾਹੁ ।। ੨੪ਤਵ ਹਿਤ ਧਰੀ ਬਨਾਇਕੈ ਚਲਹੁ ਮਿਠਾਈ ਖਾਹੁ ।।੧੩।। ਚੌਪਈ ।। ੨੫ਛੋਰਿ ਪਿਟਾਰ ਪਕਵਾਨ ਖਵਾਯੋ ।। ੨੬ਵਹ ਕਛੁ ਭੇਦ ਰਾਇ ਨਹਿ ਪਾਯੋ ।। ੨੭ਪੁਨਿ ਇਹ ਕਹਯੋ ਦਾਨ ਕਰਿ ਦੀਜੋ ।। ੨੮ਮੇਰੋ ਕਹਯੋ ਮਾਨਿ ਨ੍ਰਿਪ ਲੀਜੈ ।। ੧੪ ।। ੨੯ਜਬ ਪਿਟਾਰ ਤਿਹ ਛੋਰਿ ਦਿਖਾਯੋ ।। ੩੦ਅਤਿ ਡਰ ਜਾਮਾਤਾ ਮਨ ਆਯੋ ।। ੩੧ਅਬ ਹੀ ਮੋਕਹ ਪਕਰਿ ਨਿਕਰਿਹੈ ।। ੩੨ਬਹੁਰੋ ਬਾਧਿ ਮਾਰਹੀ ਡਰਿ ਹੈ ।।੧੫।। ੩੩ਹੌ ਇਹ ਠੌਰ ਆਨਿ ਤ੍ਰਿਯ ਮਾਰਯੋ ।। ੩੪ਅਬ ਉਪਾਇ ਕਯਾ ਕਰੋ ਬਿਚਾਰਯੋ ।। ੩੫ਕਾ ਸੋ ਕਹੋ ਸੰਗ ਕੋਊ ਨਾਹੀ ।।੩੬ਇਹ ਚਿੰਤਾ ਤਾਕੇ ਮਨ ਮਾਹੀ।।੧੬।।ਦੋਹਰਾ।। ੩੭ਸਸਤ੍ਰ ਅਸਤ੍ਰ ਘੋਰਾ ਨਹੀ ਸਾਥੀ ਸੰਗ ਨ ਕੋਇ ।। ੩੮ਅਤਿ ਮੁਸਕਿਲ ਮੋ ਕੌ ਬਨੀ ਕਰਤਾ ਕਰੈ ਸੁ ਹੋਇ ।੧੭।। ੩੯ਸਾਥੀ ਕੋਊ ਸੰਗ ਨਹੀਂ ਕਾ ਸੋਂ ਕਰੌ ਪੁਕਾਰ ।। ੪੦ਮਨਸਾ ਬਾਚਾ ਕਰਮਨਾ ਮੁਹਿ ਹਨਿ ਹੈ ਨਿਰਧਾਰ ।।੧੮।। ੪੧ਖਾਇ ਮਿਠਾਈ ਰਾਵ ਤਬ ਕੀਯੋ ਪਿਟਾਰੋ ਦਾਨ ।। ੪੨ਵਹ ਬਿਵਾਹਿ ਤਿਹ ਲੈ ਗਯੋ ਅਧਿਕ ਹ੍ਰਿਦੈ ਸੁਖ ਮਾਨਿ ।।੧੯।। ੪੩ਦੁਹਿਤਾ ਜਾਮਾਤਾ ਸਹਿਤ ਜੀਯਤ ਦਯੋ ਪਠਾਇ ।। ੪੪ਸਭ ਦੇਖਤ ਦਿਨ ਕਾਢਯੋ ਨ੍ਰਿਪਹਿ ਮਿਠਾਈ ਖਵਾਇ ।। ੨੦ ।। ਚੌਪਈ ।। ੪੫ਬਨਿਤਾ ਚਰਿਤ ਹਾਥ ਨਹਿ ਆਯੋ ।। ੪੬ਦੇਵ ਦੈਤ ਕਿਨਹੂੰ ਨਹਿ ਪਾਯੋ ।। ੪੭ਤ੍ਰਿਯਾ ਚਰਿਤ੍ਰ ਨ ਕਿਸਹੂ ਕਹਿਯੈ।। ੪੮ਚਿਤ ਮੈਂ

¡ ਪਟਾਰ ਇਕ ਮੁੰਜ ਬੱਭੜ ਆਦਿ ਦਾ ਬਣਿਆ ਸੰਦੂਕ ਜਾ ਪੇਟੀ ਹੋਇਆ ਕਰਦੀ ਜਿਸ ਵਿਚ ਵਾਯੂ ਹਵਾ ਬੰਦ ਨਹੀ ਸੀ ਹੁੰਦੀ ।

❖ਇਸਤ੍ਰੀ ਨੂੰ ਪਤੀ ਦੀ ਸੇਵਕ ਜਾਂ ਵਜ਼ੀਰ ਮੰਨਿਆ ਜਾਂਦਾ ਹੈ ਜੋ ਇਹ ਸਾਰੇ ਵੇਦ ਸਾਸ਼ਤ੍ਰ ਪੁਰਾਣ ਤੇ ਗੁਰਮਤ ਦੀ ਪ੍ਰੰਪ੍ਰਾਵੀ ਬਧਾਨ ਤੇ ਪ੍ਰਮਾਨਤ ਹੈ । ਇਸਤ੍ਰੀ ਨੂੰ ਪਤੀ ਦੀ ਸਲਾਹ ਤੇ ਵਿਸ਼ਵਾਸ ਵਿਚ ਲਏ ਬਿਨਾ ਪੁਤ੍ਰ ਪੁਤ੍ਰੀ ਦਾ ਰਿਸਤਾ ਜਾਂ ਸਬੰਧ ਜੋੜਨ ਦਾ ਹੱਕ ਨਹੀਂ ਹੈ ਜੋ ਰਾਣੀ ਨੇ ਹੂੜ ਮਤ ਕਰਕੇ ਆਪ ਨੂੰ ਤੇ ਪੁਤ੍ਰੀ ਨੂੰ ਅਤੇ ਜਵਾਈ ਨੂੰ ਵਿਪਤਾ ਵਿਚ ਸੁਟ ਦਿਤਾ । ਜਿਸ ਦੇ ਬਚਾਉ ਲਈ ਕਿਤਨੇ ਜਤਨ ਕਰਨੇ ਪਏ, ਭਾਂਵੇ ਰਾਣੀ ਆਪਣੀ ਚੁਸਤ ਚਲਾਕੀ ਨਾਲ ਉਹਨਾਂ ਦੀ ਜਾਨ ਤਾਂ ਬਚਾ ਸਕੀ, ਪ੍ਰੰਤੂ ਪ੍ਰੇਸ਼ਾਨੀ ਦਾ ਕਿਥੋਂ ਤਕ ਸਾਹਮਣਾ ਕਰਨਾ ਪਿਆ ? ਕਿਤਨਾ ਝੂਠ ਸਚ ਫਰੇਬ ਤੇ ਰਿਸਕ ਲੈਣਾ ਪਿਆ । ਜਿਸ ਲਈ ਕਿਤਨਾ ਜਰੂਰੀ ਹੈ ਕਿ ਜਦੋਂ ਕਾਰਜ ਕਰਨਾ ਹੋਵੇ ਤਾਂ ਘਰ ਵਿਚ ਰਾਇ ਮਸਵਰਾ ਤੇ ਸਲਾਹ ਕਰ ਲਈ ਜਾਵੇ ਤਾਂ ਕਿਸੇ ਨੂੰ ਇਤਰਾਜ਼ ਕਰਨ ਦਾ ਮੌਕਾ ਹੀ ਨਹੀਂ ਬਣਦਾ । ਇਸ ਤਰਾਂ ਦਾ ਵਿਹਾਰ ਕਰਨ ਵਾਲੀ ਇਸਤ੍ਰੀ ਨੂੰ ਆਪ ਮੁਹਾਰੀ ਕਿਹਾ ਜਾਂਦਾ ਹੈ ਜਾ ਆਪ ਹੁਦਰੀ ਗੁਦਾਨਿਆ ਜਾਂਦਾ ਹੈ ਜੇਕਰ ਕਾਬਲ ਇਸਤ੍ਰੀ ਹੈ ਤਾਂ ਪੁਰਸ਼ ਦਾ ਵੀ ਫਰਜ਼ ਹੈ ਕਿ ਇਸਤ੍ਰੀ ਨਾਲ ਬਹਿਕੇ ਸਲਾਹ ਕਰੇ, ਇਸਤ੍ਰੀ ਦਾ ਫਰਜ ਹੈ ਕਿ ਪਤੀ ਦੀ ਸਲਾਹ ਜਾਂ ਪੁਛੇ ਬਿਨਾ ਕੋਈ ਐਸਾ ਕਾਰ ਵਿਹਾਰ ਨਾ ਕਰੇ ¡ਇੰਦ੍ਰਮਤੀ ਨੂੰ ਇਹ ਕਸ਼ਟ ਦਾ ਸਾਹਮਣਾ ਤਦ ਹੀ ਕਰਨਾ ਪਿਆ ਜਦ ਉਸ ਨੇ ਪਤੀ ਤੋਂ ਆਗਿਆ ਹਾਸਲ ਨਾ ਕੀਤੀ ਸਤਿਗੁਰ ਨਾਨਕ ਦੇਵ ਜੀ ਮਹਾਰਾਜ ਜੀ ਦਾ ਬਚਨ ਹੈ :

ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ।<br>
ਤਿਸ ਨਾਰੀ ਕਉ ਦੁਖੁ ਨਾ ਜਮਾਨੈ ।।੩।।ਪੰ:੧੦੮੮।।

ਜਿਸ ਦਾ ਨਾ ਮਾਂ ਦਾ ਪਤਾ ਹੈ ਨਾਂ ਬਾਪ ਦਾ ।।੬।।

੧–ਰਾਜਾ ਬਾਚ ।। ਰਾਜੇ ਨੇ ਕਿਹਾ– ਜਿਸ ਦੀ ਨਾ ਮਾਂ ਨੂੰ ਜਾਣਦੇ ਹਾਂ ਨਾ ਬਾਪ ਨੂੰ

੨– ਉਸ ਨੂੰ ਪੁਤ੍ਰੀ ਕਿਉਂ ਦਿਤੀ ਜਾਵੇ ?

੩– ਮੈ ਇਸ ਨੂੰ ਹੁਣੇ ਬੰਨ ਕੇ ਮਾਰ ਦਿਆਂਗਾ।।੭।।

੪– ਐ ਰਾਣੀ, ਮੈ ਇਸ ਨੂੰ ਤੇਰੀ ਪੁਤ੍ਰੀ ਸਮੇਤ ਮਾਰ ਦਿਆਂਗਾ ।।੭।।

੫– ਇਹ ਬਚਨ ਸੁਣ ਕੇ ਰਾਣੀ ਭੈ ਭੀਤ ਹੋ ਗਈ

੬– ਕੋਈ ਵੀ ਉਪਾਇ ਉਸ ਨੂੰ ਨਾ ਸੁਝਿਆ

੭– ਅਤੇ ਸੋਚਣ ਲੱਗੀ ਕਿ ਕੋਈ ਉਹ ਉਪਾਇ ਕੀਤਾ ਜਾਵੇ ਜਿਸ ਤੋਂ ਜੁਆਈ ਮਾਰਿਆ ਨਾ ਜਾਵੇ

੮– ਕਿਸੇ ਢੰਗ ਨਲ ਇਸ ਨੂੰ ਜਿਉਂਦਾ ਇਥੋਂ ਬਾਹਰ ਕਢੀਏ ।।੮।।

੯– ਰਾਣੀ ਨੇ ਇਕ ਪਟਾਰ ਮੰਗਵਾ ਲਿਆ ।

੧੦– ਜਿਸ ਵਿਚ ਜਵਾਈ ਤੇ ਪੁਤ੍ਰੀ ਦੋਵੇ ਪਾ ਦਿਤੇ

੧੧– ਇਕ ਪਟਾਰ ਹੋਰ ਮੰਗਵਾ ਲਿਆ ਜੋ ਪਹਿਲੇ ਤੋਂ ਕੁਝ ਵੱਡਾ ਸੀ ।

੧੨– ਜਿਸ ਪਟਾਰ ਵਿਚ ਪੁਤ੍ਰੀ ਤੇ ਜਵਾਈ ਸੀ ਉਹ ਪਟਾਰ ਦੇ ਵਿਚ ਰਖ ਦਿਤਾ

੧੩– ਪਹਿਲੇ ਪਟਾਰ ਦੇ ਵਿਚ ਬਹੁਤ ਸਾਰੇ ਹੀਰੇ ਮੋਤੀ ਰਤਨ ਵੀ ਪਾ ਦਿਤੇ

੧੪– ਉਸ ਤੇ ਢੱਕਣਾ ਦੇ ਕੇ ਬੰਦ ਕਰਕੇ ਓਹ ਉਸ ਵੱਡੇ ਪਿਟਾਰ ਵਿਚ ਰੱਖ ਦਿਤਾ ਅਤੇ ਉਪਰ ਜੋ ਖਾਲੀ ਥਾਂ ਸੀ ਉਸ ਵਿਚ ਮਿਠਾਈ ਪਾ ਦਿਤੀ ।।੧੦।।

੧੫– ਐਉਂ ਦੂਸਰੇ ਪਿਟਾਰ ਵਿਚ ਮਿਠਾਈ ਪਾ ਦਿਤੀ ।

੧੬– ਹੇਠਲਾ ਪਿਟਾਰ ਮਠਿਆਈ ਨਾਲ ਢੱਕ ਦਿਤਾ ਜੋ ਦਿਸਦਾ ਨਹੀ ਸੀ

੧੭– ਜਦੋ ਢੱਕਣ ਚੁਕ ਕੇ ਦੇਖ ਦੇ ਤਾਂ ਸਭ ਨੂੰ ਮਿਠਾਈ ਹੀ ਦਿਸਦੀ

੧੮– ਅੰਦਰਲੇ ਪਿਟਾਰ ਦਾ ਕਿਸੇ ਨੂੰ ਪਤਾ ਨਹੀ ਸੀ ਲਗਦਾ ।।੧੧।।

੧੯– ਇਕ ਕਰਮਚਾਰੀ ਭੇਜ ਕੇ ਰਾਜੇ ਨੂੰ ਬੁਲਾ ਲਿਆ ।

੨੦– ਰਾਜੇ ਦੀ ਬਾਂਹ ਫੜ ਕੇ ਸਾਰਾ ਘਰ ਦਿਖਾ ਦਿਤਾ (ਕਿ ਇਥੇ ਕੋਈ ਪੁਰਸ਼ ਨਹੀ ਹੈ ।)

੨੧– (ਅਤੇ ਕਿਹਾ ਕਿ ਰਾਜਾ ਸਾਹਿਬ !) ਕੀ ਮੈਨੂੰ ਆਪ ਜੀ ਤੋਂ ਕੋਈ ਡਰ ਨਹੀਂ ?

੨੨– ਜੋ ਮੈਂ ਤੇਰੀ ਸਲਾਹ ਤੋਂ ਬਿਨਾਂ ਹੀ (ਸਗਾਈ) ਵਿਆਹ ਕਰ ਦੇਵਾਂ ।

੨੩– ਰਾਣੀ ਨੇ ਕਿਹਾ–ਹੇ ਰਾਜਾ ਦਿਲ ਦਾ ਫਿਕਰ ਦੂਰ ਕਰ ਕੇ ਰਾਮ ਨਾਲ ਕਚਹਿਰੀ ਵਿਚ ਜਾਹ

੨੪– ਔਹ ਦੇਖ ਤੇਰੇ ਖਾਣ ਲਈ ਮਠਿਆਈ ਰੱਖੀ ਹੈ ਚਲ ਕੇ ਮਠਿਆਈ ਛਕ ਲੈ ।।੧੩।।

੨੫– ਪਿਟਾਰੀ ਖੋਲ ਕੇ ਉਸ ਨੂੰ ਵਖਾਲ ਕੇ ਕੁਛ ਪਕਵਾਨ ਰਾਜੇ ਨੂੰ ਖਾਣ ਲਈ ਦੇ ਦਿਤਾ

੨੬– ਅੰਦਰਲੇ ਪਟਾਰ ਦਾ ਰਾਜੇ ਨੂੰ ਕੋਈ ਪਤਾ ਨਾ ਲੱਗਿਆ

੨੭– ਫੇਰ ਰਾਜੇ ਨੂੰ ਕਿਹਾ ਕਿ ਇਹ ਮਿਠਾਈ ਦਾ ਭਰਿਆ ਪਟਾਰ ਦਾਨ ਕਰ ਦੇਹ ਐ ਰਾਜਨ !

੨੮– ਮੇਰੀ ਇਹ ਗਲ ਮੰਨ ਲੈ ।।੧੪।।

੨੯– ਜਦੋ ਪਟਾਰ ਖੋਲ ਕੇ ਵਿਖਾਲ ਦਿਤਾ

੩੦– ਤਾ ਉਸ ਵੇਲੇ ਅੰਦਰਲੇ ਪਿਟਾਰ ਵਿਚ ਜਵਾਈ ਡਰਿਆ

੩੧– ਕਿ ਹੁਣ ਮੈਨੂੰ ਪਕੜ ਕੇ ਬਾਹਰ ਕੱਢ ਲੈਣਗੇ

੩੨– ਮੁਸ਼ਕੇ ਬੰਨ ਕੇ ਮਾਰ ਦੇਣਗੇ ।।੧੫।।

੩੩– ਮੈਨੂੰ ਐਥੇ ਆ ਕੇ ਇਸ ਇਸਤਰੀ ਨੇ ਮਾਰ ਦੇਣਾ ਹੈ

੩੪– ਹੁਣ ਉਹ ਸੋਚਦਾ ਹੈ ਕਿ ਹੁਣ ਕੀ ਉਪਾਇ ਕੀਤਾ ਜਾਵੇ

੩੫– ਕਿਸ ਨੂੰ ਕਹਾਂ ਕੋਈ ਸਾਥੀ ਕੋਲ ਨਹੀ ਹੈ ।

੩੬– ਇਹ ਚਿੰਤਾ ਉਸ ਦੇ ਮੰਨ ਵਿਚ ਵਿਆਪ ਰਹੀ ਹੈ ।।੧੬।।

੩੭– ਕੋਈ ਮੇਰੇ ਕੋਲ ਸਸਤ੍ਰ ਜਾਂ ਅਸਤ੍ਰ ਜਾਂ ਘੋੜਾ ਕੋਲ ਨਹੀ ਨਾ ਕੋਈ ਸਾਥੀ ਹੈ

੩੮– ਬੜੀ ਔਕੜ ਆ ਕੇ ਬਣ ਗਈ ਹੈ ਕਰਤਾ ਪੁਰਖ ਹੀ ਬਚਾਏ ਤਾਂ ਬਚਾਇ।।੧੭।।

੩੯– ਸਾਥੀ ਕੋਈ ਮੇਰੇ ਕੋਲ ਨਹੀ ਹੈ ਦੁਖ ਦੱਸਾਂ ਤਾਂ ਕਿਸ ਨੂੰ ਦੱਸਾਂ ?

੪੦– ਬਸ, ਹੁਣ ਤਾਂ ਇਹੋ ਪਕ ਹੈ ਕਿ ਮੈਨੂੰ ਅਵਸ਼ ਹੀ ਮਾਰ ਦੇਣਗੇ ।।੧੮।।

੪੧– ਮਿਠਾਈ ਖਾ ਕੇ ਰਾਜੇ ਨੇ ਪਟਾਰੀ ਦਾਨ ਕਰ ਦਿਤੀ

੪੨– ਉਹ ਉਸ ਦੀ ਪੁਤ੍ਰੀ ਨੂੰ ਆਪਣੇ ਮਨ ਦੇ ਆਰਾਮ ਨਾਲ ਵਿਆਹ ਕੇ ਲੈ ਗਿਆ ।।੧੯।।

੪੩– ਰਾਣੀ ਨੇ ਬਾਕੀ ਸਾਰਾ ਬੰਦੋਬਸਤ ਕੀਤਾ ਹੋਇਆ ਸੀ ਪੁਤ੍ਰੀ ਅਤੇ ਜਵਾਈ ਬੜੇ ਆਰਾਮ ਦੇ ਨਾਲ ਭੇਜ ਦਿਤੇ ਰਾਜੀ ਖੁਸ਼ੀ

੪੪– ਦਿਨ ਦਿਹਾੜੇ ਸਭ ਦੇ ਸਾਹਮਣੇ ਰਾਜੇ ਨੂੰ ਮਿਠਾਈ ਖਵਾ ਕੇ ਬਿਦਾ ਕਰ ਦਿਤਾ ।।੨੦।।

੪੫– ਇਸਤ੍ਰੀਆਂ ਦੇ ਚਰਿਤ੍ਰ ਕਿਸੇ ਦੇ ਹੱਥ ਨਹੀ ਆਏ

੪੬– ਦੇਵ ਦੈਂਤਾ ਨੂੰ ਕਿਸੇ ਨੂੰ ਭੇਤ ਨਹੀ ਲੱਗਿਆ

੪੭– ਇਸਤ੍ਰੀ ਦੇ ਚਰਿਤ੍ਰ ਕਦੇ ਕਿਸੇ ਨੂੰ ਕਹੇ ਨਹੀ ਜਾਂਦੇ

੪੮– ਚਿਤ ਵਿਚ

ਸਮਝਿ ਮੌਨਿ ਹ੍ਵੈ ਰਹਿਯੈ ।।੨੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚੌਰਾਸੀਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੪।।੧੫੦੮।।ਅਫਜੂੰ।।

ਚੌਪਈ ।। ੧ਉਰੀਰੰਗ ਉਰਿੱਸ੍ਰਵ ਰਾਜਾ ।। ੨ਜਾ ਕੀ ਤੁੱਲਿ ਕਹੂੰ ਨਹਿ ਸਾਜਾ।। ੩ਰੂਪਕਲਾ ਤਾ ਕੀ ਵਰ ਨਾਰੀ ।। ੪ਮਾਨਹੁ ਕਾਮਕੰਦਲਾ ਪਯਾਰੀ ।। ।।੧।।ਦੋਹਰਾ।। ੫ਇੰਦ੍ਰ ਨਾਥ ਜੋਗੀ ਹੁਤੇ ਸੋ ਤਹੱ ਨਿਕਸਯੋ ਆਇ ।। !੬ਝਰਨਨ ਤੇ ਝਾਂਈ ਪਰੀ ਰਾਨੀ ਲਯੋ ਬੁਲਾਇ ।। ੨ ।। ਚੌਪਈ ।। ੭ਜੋਗੀ ਦੇ !!ਅੰਜਨੁ ਤਹੱ ਆਵੈ ।। ੮ਗੁਟਕੇ ਬਲੁ ਕੈ ਬਹੁ ਉਡਿ ਜਾਵੈ ।। ੯ਜਿਸੀ ਠੌਰ ਚਾਹੈ ਤਿਸੁ ਜਾਵੈ।। ੧੦ਭਾਂਤਿ !!!ਭਾਂਤਿ ਕੇ ਭੋਗ ਕਮਾਵੈ ।।੩।। ੧੧ਭਾਂਤਿ ਭਾਂਤਿ ਕੇ ਦੇਸ ਨਿਹਾਰੈ ।। ੧੨ਭਾਂਤਿ ਭਾਂਤਿ ਕੀ ਪ੍ਰਭਾ ਬਿਚਾਰੈ ।। ੧੩ਅੰਜਨ ਬਲ ਤਿਹ ਕੋਊ ਨਾ ਪਾਵੈ ।। ੧੪ਜਿਸੀ ਠੌਰ ਰਨਿਯਹਿ ਲੈ ਜਾਵੈ ।। ੪ ।। ਦੋਹਰਾ ।। ੧੫ਭਾਂਤਿ ਭਾਂਤਿ ਕੇ ਦੇਸ ਮੈ ਭਾਂਤਿ ਭਾਂਤਿ ਕਰ ਗੌਨ ।। ੧੬ਐਸੇ ਸੁਖਨ ਬਿਲੋਕ ਕੈ ਨ੍ਰਿਪ ਪਰ ਰੀਝਤ ਕੌਨ ।। ੫ ।। ਚੌਪਈ ।। ੧੭ਜਬ ਯਹ ਭੇਦ ਰਾਵ ਲਖਿ ਪਾਵਾ।। ੧੮ਅਧਿਕ ਕੋਪ ਮਨ ਮਾਝਿ ਬਸਾਵਾ ।। ੧੯ਚਿਤ ਮਹਿ ਕਹਯੋ ਕੌਨ ਬਿਧਿ ਕੀਜੈ।। ੨੦ਜਾਤੇ ਨਾਸ ਤ੍ਰਿਯਾ ਕਰਿ ਦੀਜੈ ।। ੬ ।। ੨੧ਰਾਜਾ ਤਹਾ ਆਪਿ ਚਲਿ ਆਯੋ।। ੨੨ਪਾਇਨ ਕੋ ਖਰਕੋ ਨ ਜਤਾਯੋ ।। ੨੩ਸੇਜ ਸੋਤ ਜੋਗਿਯਹਿ ਨਿਹਾਰਯੋ ।। ੨੪ਕਾਢਿ ਕ੍ਰਿਪਾਨ ਮਾਰ ਹੀ ਡਾਰਯੋ ।। ੭ ।। ਚੌਪਈ ।। ੨੫ਗੁਟਕਾ ਹੁਤੋ ਹਾਥ ਮਹਿ ਲਯੋ ।। ੨੬ਜੁਗਿਯਹਿ ਡਾਰਿ ਕੁਠਰਿਯਹਿ ਦਯੋ ।। ੨੭ਸ੍ਰੋਨ ਪੋਛ ਬਸਤ੍ਰਨ ਸੋਂ ਡਾਰਯੋ ।। ੨੮ਸੋਵਤ ਰਾਨੀ ਕਛੂ ਨ ਬਿਚਾਰਯੋ ।।੮।।ਦੋਹਰਾ ।। ੨੯ਜੁਗਿਯਾ ਹੂ ਕੇ ਬਕਤ੍ਰ ਤੇ ਪਤਿਯਾ ਲਿਖੀ ਬਨਾਇ ।। ੩੦ਰਾਨੀ ਮੈ ਬੇ-ਖਰਚਿ ਹੋਂ, ਕਛੁ ਮੁਹਿ ਦੇਹੁ ਪਠਾਇ ।।੯।। ਚੌਪਈ।। ੩੧ਇਸੀ ਭਾਂਤਿ ਲਿਖਿ ਨਿੱਤਿ ਪਠਾਵੈ ।। ਸਭ ੩੨ਰਾਨੀ ਕੋ ਦਰਬੁ ਚੁਰਾਵੈ ।। ੩੩ਧਨੀ ਹੁਤੀ ਨਿਰਧਨ ਹ੍ਵੈ ਗਈ ।। ੩੪ਨ੍ਰਿਪਹੂੰ ਡਾਰਿ ਚਿੱਤ ਤੇ ਦਈ ।। ੧੦ ।। ੩੫ਜੋ ਨ੍ਰਿਪ ਧਨੁ ਇਸਤ੍ਰੀ ਤੇ ਪਾਵੈ ।। ੩੬ਟਕਾ ਟਕਾਂ ਕਰਿ ਦਿਜਨ ਲੁਟਾਵੈ ।। ੩੭ਤਿਹੱ ਸੌਤਨ ਸੌ ਕੇਲ ਕਮਾਵੈ ।। ੩੮ਤਾਕੇ ਨਿਕਟ ਨ ਕਬਹੂੰ ਆਵੈ ।। ੧੧ ।। ੩੯ਸਭ ਤਾਕੋ ਧਨੁ ਲਯੋ ਚੁਰਾਈ।। !!!!੪੦ਸੌਤਿਨ ਕੇ ਗ੍ਰਿਹ ਭੀਖ ਮੰਗਾਈ ।। ੪੧ਲਏ ਠੀਕਰੋਂ ਹਾਥ ਬਿਹਾਰੈ।। ੪੨ਭੀਖ ਸੌਤਿ ਤਾਕੌ ਨਹਿ ਡਾਰੈ ।।੧੨।। ੪੩ਦ੍ਵਾਰ ਦ੍ਵਾਰ ਤੇ ਭੀਖ ਮੰਗਾਈ ।। ੪੪ਦਰਬੁ ਹੁਤੋ ਸੋ ਰਹਯੋ ਨ ਕਾਈ ।। ੪੫ਭੁਖਨਿ ਮਰਤਿ

---

! ਝਰਕਨ ਝਰੋਖੇ ਭਾਵ ਕਿਸੇ ਮੋਰੀ ਜਾਂ ਤਾਕੀ ਵਿਚੀ। ਕਿਸੇ ਇਸ ਨੂੰ ਰੋਸ਼ਨ ਦਾਨ ਵੀ ਕਿਹਾ ਹੈ ਪਰ ਇਹ ਫਬਦਾ ਨਹੀਂ ਕਈ ਜੋਗੀ ਘੁੰਗਰੂ ਜਾਂ ਛਣਕਾਟ ਲਈ ਚਿਮਟਾ ਆਦਿ ਖੜਕਾਉਂਦੇ ਹਨ ਜਿਸ ਦੀ ਆਵਾਜ ਸੁਣਕੇ ਅੰਦਰੋ ਆਕੇ ਉਸ ਨੂੰ ਖੈਰ ਪਾਵੇ ।

!! ਅੰਜਨ ਸੁਰਮਾ ਜੋ ਜਾਦੂ ਦਾ ਬਲ ਰਖਦਾ ਸੀ ਤੰਤ੍ਰ ਦੀ ਗੋਲੀ ਕੁਝ ਚੀਜਾਂ ਦੀ ਮਿਲਾਵਟ ਨਾਲ ਜਿਵੇ ਰੇਡੀਉ ਟੀ.ਵੀ. ਸੈਟਰ ਅਨੇਕਾਂ ਤੰਤ੍ਰ ਕੰਮ ਕਰਦੇ ਹਨ ਜੈਸਾ ਕਿ ਤੁਲਸਮ ਦੀ ਮੁੰਦਰੀ ਆਦਿ

!!! ਇਹੋ ਜੇਹੀਆਂ ਕਰਾਮਾਤਾ ਨੂੰ ਤੱਕ ਕੇ ਇਸਤ੍ਰੀਆਂ ਮਤਾਸਰ ਹੋ ਜਾਂਦੀਆਂ ਨੇ ਤੇ ਅਨੇਕ ਭਾਂਤ ਦੇ ਪਦਾਰਥ ਦਿੰਦੀਆਂ ਨੇ ਜਿਨ੍ਹਾਂ ਨੂੰ ਉਹ ਹਰ ਪ੍ਰਕਾਰ ਵਰਤਦਾ ਤੇ ਭੋਗਦਾ ।

!!!! ਉਸ ਛਲੀਯੇ ਜੋਗੀ ਦਾ ਅੰਤ ਕੀ ਹਸ਼ਰ ਹੋਇਆ, ਅਤੇ ਇਸ ਛਲੀਏ ਜੋਗੀ ਤੇ ਇਤਕਾਦ ਕਰਕੇ ਆਪਣੇ ਧਰਮ ਤੋਂ ਉਤਰਕੇ ਰਾਣੀ ਦਾ ਕੀ ਹਸ਼ਰ ਹੋਇਆ । ਇਹ ਹਨ ਪਾਠਕਾਂ ਅਗੇ ਦੋ ਸਵਾਲ ਚਿੰਨ ?

ਇਸ ਪ੍ਰਕਰਣ ਦੁਆਰਾ ਗੁਰਦੇਵ ਦਾ ਲਕਸ਼ ਇਹ ਹੈ ਕਿ ਬਾਹਰ ਫਿਰਨ ਤੁਰਨ ਵਾਲੇ ਅਖਾਉਤੀ ਸਾਧ ਜਾਂ ਜੋਗੀਆਂ ਤੋਂ ਖਬਰਦਾਰ ਰਹੋ । ਇਹ ਬਾਹਰ ਫਿਰਨ ਵਾਲੇ ਦੰਭੀ ਕਰਾਮਾਤੀ ਨਹੀ ਹੁੰਦੇ, ਕਰਾਮਾਤ ਵਾਲੇ ਆਪਣੇ ਡੇਰੇ ਤੋਂ ਬਾਹਰ ਨਹੀਂ ਜਾਂਦੇ। ਜੇ ਜਾਂਦੇ ਨੇ ਤਾਂ ਸਮਾਜ ਦੀ ਕਿਸੇ ਆਓਕੜ ਕਿਸੇ ਭਲਾਈ ਕਿਸੇ ਪ੍ਰਉਪਕਾਰ ਲਈ । ਇਹ ਅਖਾਉਤੀ ਸਾਧ ਜਾਂ ਯੋਗੀ ਕਈ ਤਰਾਂ ਦੇ ਛਲ ਤੇ ਬੂਟੀਆਂ ਸਿਖ ਲੈਂਦੇ ਨੇ ਜਿਸ ਨਾਲ ਹੈਰਾਨ ਕਰਕੇ ਇਸਤ੍ਰੀ ਪੁਰਸ਼ਾਂ ਨੂੰ ਵਸਿ ਕਰ ਲੈਂਦੇ ਨੇ ।।

Oਭਾਂਵੇਂ ਇਸਦਾ ਅੰਤ ਇਹਨਾਂ ਲਈ ਵੀ ਹਾਨੀ ਕਾਰਕ ਸਿਧ ਹੁੰਦਾ ਹੈ ਪਰ ਇਹਨਾਂ ਦੇ ਜੋ ਵੀ ਕੋਈ ਹੱਦ ਵਿਚ ਆ ਜਾਵੇ ਉਹ ਦੋਹਾਂ ਜਹਾਨਾਂ ਤੇ ਬਰਬਾਦ ਹੋ ਜਾਂਦਾ ਹੈ – ਮਸਾਲ ਲਈ (ਰਾਣੀ ਰੂਪ ਕਲਾ) ਜੋ ਕਿਤਨੀ ਸੁੰਦਰ ਤੇ ਕਿਸ ਰਿਕ ਤੇ ਹੁੰਦੇ ਹੋਇਆ ਇੰਦਰ ਨਾਥ ਜੋਗੀ ਦੇ ਸੰਪਰਕ ਵਿਚ ਆਕੇ ਉਸ ਦਾ ਕੀ ਹਸ਼ਰ ਹੋਇਆ ਸੀ । ਇਹੋ ਜਿਹੇ ਪੁਰਾਤਨ ਇਤਿਹਾਸ ਸਾਨੂੰ ਥਾਂ ਥਾਂ ਤੋਂ ਠੋਕਰ ਖਾਣੇ ਵਿਚਾਉਂਦੇ ਹਨ ਜੋ ਨਾ ਪੜ੍ਹੇ ਜਾਣੋ ਉਹ ਕਰਮਾਂ ਦਾ ਮਾਰਿਆ ਹੀ ਹੈ ਇਹ ਨਿਰੇ ਲੀਕਾਂ ਤੇ ਲੇਖ ਨਹੀ ਸਗੋਂ ਲੋਟੂ ਪੁਰਸਾਂ ਦੀ ਪ੍ਰਖ ਲਈ ਕੰਡੀਆਂ ਹਨ ।

ਇਹ ਘਸਵੱਟੀਆਂ ਆਦਮੀ ਪਰਖਣੇ ਨੂੰ ਤੋਲਣ ਨੈਣ ਬਣਾਇਕੇ ਕੰਡੀਆਂ ਨੀ ।।
ਜੀਵਨ ਜਾਂਚ ਤੇ ਤੋਰ ਦੀ ਜਾਂਚ ਡਾਢੀ, ਸਾਹ ਰਾਹ ਦੀਆਂ ਸਮਤਲ ਝੰਡੀਆਂ ਨੀ ।।

Oਇਹੋ ਜਿਹੀ ਕਹਾਣੀ ਸਾਡੇ ਪਿੰਡ ਮਹਿਰੋਂ ਇਕ ਡੇਰੇ ਵਿਚ ਈ: ੧੯੯੭ – ਪੋਹ ਮਹੀਨੇ ਦੀ ਸੰਗਰਾਂਦ ਨੂੰ ਬੀਤੀ ।

ਇਹ ਜਾਣ ਕੇ ਚੁਪ ਹੀ ਭਲੀ ਹੈ ।।੨੬।।੧।।

ਇਥੇ ੮੪ ਪ੍ਰਕਰਣ ਸਮਾਪਤ ਹੈ ।।੮੪।।੧੫੦੮।।ਅੰਫਜੂ

੧- ਉਰੀ ਚੰਗ ਸ਼ਹਿਰ ਵਿਚ ਉੱਚੋਂ ਸ੍ਰਵ ਨਾਮ ਦਾ ਰਾਜਾ ਸੀ

੨- ਜਿਸ ਦੇ ਬਰਾਬਰ ਦਾ ਹੋਰ ਕਿਸੇ ਕੋਲ ਸਾਜੋ ਸਮਾਨ ਨਹੀਂ ਸੀ

੩- ਰੂਪ ਕਲਾ ਉਸਦੀ ਇਸਤ੍ਰੀ ਸੀ

੪- ਕਾਮ ਕੰਦਲਾ ਭਾਵ ਕਾਮ ਦੀ ਇਸਤ੍ਰੀ ਰੱਤੀ ਜਿਹੀ ਪਿਆਰੀ ਸੀ।।੧।।

੫- ਇਕ ਇੰਦ੍ਰ ਨਾਥ ਜੋਗੀ ਹੁੰਦਾ ਸੀ, ਉਹ ਉਥੇ ਆ ਨਿਕਲਿਆ

੬- ਜਦੋਂ ਉਸਦੇ ਪੈਰਾਂ ਦੇ ਘੁੰਗਰੂਆਂ ਦੀ ਛਣਕਾਟ ਰਾਣੀ ਦੇ ਕੰਨ ਵਿਚ ਪਈ ਜਾਂ ਰੋਸ਼ਨ ਦਾਨ ਵਿਚ ਦੀ ਦੇਖਿਆ ਤਾਂ ਉਸ ਨੂੰ ਰਾਣੀ ਨੇ ਬੁਲਾ ਲਿਆ ।।੨।।

੭- ਉਹ ਕਰਾਮਾਤੀ ਸੁਰਮਾਂ ਪਾ ਕੇ ਉਥੇ ਜਾਂਦ । ਜੋਗੀ ਪਾਸ ਇਕ ਮਾਇਆਵੀ ਗੁਟਕਾ (ਗੋਲੀ) ਸੀ ਜੋ ਮੂੰਹ ਵਿਚ ਪਾ ਕੇ ਉਥੇ ਆ ਗਿਆ

੮- ਉਸ ਗੁਟਕਾ (ਗੋਲੀ) ਦੇ ਬਲ ਨਾਲ ਉਹ ਕਦੇ ਆਕਾਸ਼ ਵਿਚ ਉਡ ਜਾਂਦਾ ਸੀ ਜੋ ਜਾਦੂ ਦਾ ਗੁਟਕਾ ਜਾਂ ਤੰਤ੍ਰ ਦੀ ਗੋਲੀ ਸੀ

੯- ਉਸ ਗੁਟਕੇ ਦੇ ਬਲ ਕਰਕੇ ਜਿਥੇ ਚਾਹੁੰਦਾ ਚਲਾ ਜਾਂਦਾ ਸੀ ਜਿਸ ਕਰਕੇ ਉਹ ਕਰਾਮਾਤੀ ਪ੍ਰਸਿਧ ਹੋ ਗਿਆ-ਜਿਹੋ ।

੧੦- ਜਿਹੋ ਚਾਹੋ ਉਹੋ ਜਿਹੇ ਸੁਖ ਭੋਗਦਾ ।।੩।।

੧੧- ਕਈ ਤਰ੍ਹਾਂ ਦੇ ਦੇਸ ਦੇਸਾਂਤ੍ਰ ਦੇਖੇ

੧੨- ਕਈ ਤਰ੍ਹਾਂ ਦਾ ਪ੍ਰਭਾਉ ਪਾਉਂਦਾ ਸੀ

੧੩- ਉਸ ਦਾ ਇਸ ਮਾਯਾਵੀ ਗੁਟਕੇ (ਗੋਲੀ) ਦਾ ਅਸਰ ਦਾ ਕਿਸੇ ਨੂੰ ਕੋਈ ਪਤਾ ਨਹੀ ਸੀ ਲੱਗਿਆ ਤੇ ਨਾ ਹੀ ਸੁਰਮੇ ਦਾ ।

੧੪- ਜਦ ਚਾਹੇ ਉਸ ਜਾਦੂ ਦੇ ਗੁਟਕੇ ਦੇ ਬਲ ਕਰਕੇ ਰਾਣੀ ਨੂੰ ਜਿਥੇ ਚਾਹੇ ਲੈ ਜਾਵੇ ।।੪।।

੧੫- ਤਰ੍ਹਾਂ ਤਰ੍ਹਾਂ ਦੇ ਦੇਸਾਂ ਵਿਚ ਤਰ੍ਹਾਂ ਤਰ੍ਹਾਂ ਦੇ ਚੱਕ੍ਰ ਲਾਉਂਦਾ

੧੬- ਉਸ ਦੀ ਇਸ ਕਰਾਮਾਤ ਨੂੰ ਤੱਕ ਕੇ ਰਾਜੇ ਤੇ ਦਿਲ ਕਿਸ ਦਾ ਆਉਂਦਾ ਹੈ ? ।।੫।।

੧੭- ਜਦੋਂ ਇਸ ਸਾਰੀ ਗੱਲ ਦਾ ਰਾਜੇ ਨੂੰ ਪਤਾ ਲੱਗ ਗਿਆ ।

੧੮- ਉਸ ਦੇ ਮਨ ਵਿਚ ਬਹੁਤ ਕ੍ਰੋਧ ਉਤਪੰਨ ਹੋ ਗਿਆ

੧੯- ਦਿਲ ਵਿਚ ਸੋਚਣ ਲੱਗਾ ਕਿ ਕੀ ਢੰਗ ਕੀਤਾ ਜਾਵੇ ?

੨੦- ਜਿਸ ਨਾਲ ਇਸ ਇਸਤ੍ਰੀ ਨੂੰ ਮੁਕਾ ਦਿਤਾ ਜਾਵੇ ।।੬।।

੨੧- ਇਕ ਦਿਨ ਰਾਜਾ ਆਪ ਚਲ ਕੇ ਰਾਣੀ ਦੇ ਕਮਰੇ ਵਿਚ ਆ ਗਿਆ

੨੨- ਪੈਰਾਂ ਦਾ ਖੜਕਾ ਵੀ ਨਾ ਹੋਣ ਦਿਤਾ

੨੩- ਪਲੰਘ ਪਰ ਸੁਤਾ ਪਿਆ ਜੋਗੀ ਨੂੰ ਦੇਖਿਆ

੨੪- ਕ੍ਰਿਪਾਨ ਧੂਕੇ ਜੋਗੀ ਨੂੰ ਥਾਂ ਹੀ ਮਾਰ ਸੁਟਿਆ।।੭।।

੨੫- ਜਿਹੜਾ ਗੁਟਕਾ (ਗੋਲੀ) ਉਸ ਦੇ ਹੱਥ ਸੀ ਉਹ ਲੈ ਗਈ

੨੬- ਜੋਗੀ ਨੂੰ ਚੁਕ ਕੇ ਇਕ ਕੋਠੀ ਜਾਂ ਕੋਠੜੀ ਵਿਚ ਸੁਟ ਦਿਤਾ

੨੭- ਕਪੜਾ ਲੈ ਕੇ ਸਾਰਾ ਖੂਨ ਪੂੰਝ ਕੇ ਸਾਫ ਕਰ ਦਿਤਾ

੨੮- ਰਾਣੀ ਸੁਤੀ ਰਹੀ ਉਸ ਨੂੰ ਕੁਝ ਪਤਾ ਨਹੀ ਲੱਗਾ ।।੮।।

੨੯- ਜੋਗੀ ਦੇ ਮੂੰਹ ਵਲੋਂ ਇਕ ਪਤ੍ਰਕਾ ਲਿਖੀ ਸੰਵਾਰ ਕੇ

੩੦- ਹੇ ਰਾਣੀ, ਮੈ ਖਰਚ ਤੋਂ ਤੰਗ ਹਾਂ ਕੁਛ ਖਰਚ ਮੈਨੂੰ ਭੇਜ ਦੇ ।।੯।।

੩੧- ਇਸੇ ਤਰ੍ਹਾਂ ਰੋਜ ਲਿਖ ਭੇਜੇ (ਰਾਜਾ)

੩੨- ਰਾਣੀ ਦਾ ਸਾਰਾ ਧੰਨ ਬਟੋਰ ਲਿਆ

੩੩- ਬੇਅੰਤ ਧਨ ਸੀ ਕੋਲ ਪਰ ਸਾਰਾ ਮੁੱਕ ਗਿਆ

੩੪- ਦੂਜੇ ਰਾਜੇ ਨੇ ਦਿਲ ਤੋਂ ਲਾਹ ਦਿਤੀ ।।੧੦।।

੩੫- ਜਿਹੜਾ ਧੰਨ ਉਸ ਇਸਤ੍ਰੀ ਕੋਲੋਂ ਰਾਜੇ ਕੋਲ ਅਉਂਦਾ

੩੬- ਉਹ ਬ੍ਰਾਹਮਣਾਂ ਨੂੰ ਵੰਡ ਦਿਆ ਕਰੇ

੩੭- ਆਪ ਦੂਜੀਆਂ ਰਾਣੀਆਂ ਨਾਲ ਖੁਸ਼ੀਆਂ ਮਨਾਵੇ

੩੮- ਉਸ ਰਾਣੀ ਕੋਲ ਕਦੇ ਵੀ ਨਾ ਆਵੇ।।੧੧।।

੩੯- ਉਸ ਦਾ ਸਾਰਾ ਧਨ ਮੁਕਾ ਦਿਤਾ

੪੦- ਅੰਤ ਉਸ ਨੂੰ ਭਿਛਿਆ ਮੰਗਣ ਤੇ ਮਜਬੂਰ ਕਰ ਦਿਤਾ

੪੧- ਹੱਥ ਵਿਚ ਠੀਕਰਾ ਲੈ ਕੇ ਸੇਵਕਾਂ ਕੋਲੋ ਮੰਗਦੀ ਫਿਰੇ

੪੨- ਭੀਖ ਨਾਲ ਵੀ ਉਸਦੀ ਤ੍ਰਿਪਤੀ ਨਾ ਹੋਵੇ ਸੇਵਕ ਵੀ ਉਸ ਨੂੰ ਭੀਖ ਨਾ ਦੇਵੇ ।।੧੨।।

੪੩- ਦਰ ਦਰ ਤੇ ਉਸ ਤੋ ਭੀਖ ਮੰਗਾਈ ।

੪੪- ਜਿਹੜਾ ਧਨ ਸੀ ਕੋਲ ਇਸ ਵਿਚੋ ਰਾਈ ਭਰ ਵੀ ਨਾ ਬਚਿਆ

੪੫- ਅਖੀਰ ਭੁਖ ਨਾਲ ਮਰਦੀ ਬੜੀ ਦੁਖੀ ਹੋਈ ।

ਦੁਖਿਤ ਅਤਿ ਭਈ ।। ₁ਟੂਕਨ ਹੀ ਮਾਂਗਤ ਮਰਿ ਗਈ ।। ੧੩ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪਚਾਸਿਵੌਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੫।।੧੫੨੧।।ਅਫਜੂੰ ।।

ਦੋਹਰਾ ।। !₂ਚਾਮਰੰਗ ਕੇ ਦੇਸ ਮੈ ਇੰਦ੍ਰ ਸਿੰਘ ਥੋ ਨਾਥ ।। ₃ਸਕਲ ਸੈਨ ਚਤੁਰੰਗਨੀ ਅਮਿਤ ਚੜਤ ਤਿਹ ਸਾਥ ।। ੧ ।। ₄ਚੰਦ੍ਰਕਲਾ ਤਾਕੀ ਤ੍ਰਿਯਾ ਜਾ ਸਮ ਤ੍ਰਿਯਾ ਨ ਕੋਇ ।। ₅ਜੌ ਵਹੁ ਚਾਹੈ ਸੋ ਕਰੈ ਜੋ ਭਾਖੈ ਸੋ ਹੋਇ ।। ੨ ।। ਚੌਪਈ ।। ₆ਸੁੰਦਰਿ ਏਕ ਸਖੀ ਤਹੱ ਰਹੈ ।। ₇ਤਾ ਸੋਂ ਨੇਹ ਰਾਵ ਨਿਰਬਹੈ ।। ₈ਰਾਨੀ ਅਧਿਕ ਹ੍ਰਿਦੈ ਮੈ ਜਰਈ ।। ₉ਯਾ ਸੌਂ ਪ੍ਰੀਤਿ ਅਧਿਕ ਨ੍ਰਿਪ ਕਰਈ ।। ੩ ।। ₁₀ਗਾਂਧੀ ਇਕ ਖੱਤ੍ਰੀ ਤਹ ਭਾਰੋ।। ₁₁ਫਤਹ ਚੰਦ ਨਾਮਾ ਉਜਿਯਾਰੋ ।। ₁₂ਸੋ ਤਿਨ ਚੇਰੀ ਬੋਲਿ ਪਠਾਯੋ।। ₁₃ਕਾਮਕੇਲ ਤਿਹੱ ਸਾਥ ਕਮਾਯੋ ।। ੪ ।। ₁₄ਭੋਗ ਕਮਾਤ ਗਰਭ ਰਹਿ ਗਯੋ ।। ₁₅ਚੇਰੀ ਦੋਸੁ ਰਾਵ ਸਿਰ ਦਯੋ।। ₁₆ਰਾਜਾ ਮੋ ਸੌ ਭੋਗ !!!ਕਮਾਯੋ ।। ₁₇ਤਾਤੇ ਪੂਤ ਸਪੂਤੁ ਉਪਜਾਯੋ ।।੫।। ₁₈ਨ੍ਰਿਪ ਇਹ ਭੇਦ ਲਹਯੋ ਚੁਪਿ ਰਹਯੋ।। ₁₉ਤਾ ਸੌ ਪ੍ਰਗਟ ਨ ਮੁਖ ਤੇ ਕਹਯੋ।। ₂₀ਮੈ ਯਾ ਸੋ ਨਹਿ ਭੋਗੁ ਕਮਾਯੋ ।। ₂₁ਚੇਰੀ ਪੁੱਤ੍ਰ ਕਹਾ ਤੇ ਪਾਯੋ ।। ੬ ।। ਦੋਹਰਾ ।। ₂₂ਫਤਹ ਚੰਦ ਕੋ ਨਾਮੁ ਲੈ ਚੇਰੀ ਲਈ ਬੁਲਾਇ ।। ₂₃ਮਾਰਿ ਆਪਨੇ ਹਾਥ ਹੀ ਗਡਹੇ ਦਈ ਗਡਾਇ ※।। ੭ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਸੀਵੌਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੬।।੧੫੨੮।।ਅਫਜੂੰ।।

।। ਦੋਹਰਾ ।। ₂₄ਰਾਜਾ ਏਕ !!ਭੁਟੰਤ ਕੇ ਚੰਦ੍ਰ ਸਿੰਘ ਤਿਹੱ ਨਾਮ ।। ₂₅ਪੂਜਾ ਸ੍ਰੀ ਜਦੁਨਾਥ ਕੀ ਕਰਤ ਆਠਹੂੰ ਜਾਮ ।।੧।। ਚੌਪਈ ।। ₂₆ਚੰਦ੍ਰ ਪ੍ਰਭਾ ਤਾ ਕੇ ਤ੍ਰਿਯ ਘਰ ਮੈ ।। ₂₇ਕੋਬਿਦ ਸਭਹੀ ਰਹਤ ਹੁਨਰ ਮੈਂ ।। ₂₈ਤਾਂ ਕੋ ਹੇਰਿ ਨਿਤਯ ਨ੍ਰਿਪ ਜੀਵੈ ।। ₂₉ਤਿਹ ਹੇਰੇ ਬਿਨੁ ਪਾਨਿ ਨ ਪੀਵੈ ।। ੨ ।। ₃₀ਏਕ ਭੁਟੰਤੀ ਸੌਂ ਵਹੁ ਅਟਕੀ ।। ₃₁ਭੂਲਿ ਗਈ ਸਭਹੀ ਸੁਧਿ ਘਟ ਕੀ ।। ₃₂ਰਾਤਿ ਦਿਵਸ ਤਿਹ ਬੋਲਿ ਪਠਾਵੈ ।। ₃₃ਕਾਮਕਲਾ ਤਿਹ ਸੰਗ ਕਮਾਵੈ ।।੩।। ₃₄ਭੋਗ ਕਮਾਤ ਰਾਵ ਗ੍ਰਿਹ ਆਯੋ ।। ₃₅ਤਾਂ ਕੌ ਰਾਨੀ ਤੁਰਤੁ ਛਪਾਯੋ।। ₃₆ਨ੍ਰਿਪਹਿ ਅਧਿਕ ਮਦ ❖ਆਨਿ ਪਿਯਾਰਯੋ।। ₃₇ਕਰਿਕੈ ਮੱਤ ਖਾਟ ਪਰ ਡਾਰਯੋ ।।੪।। ਦੋਹਰਾ।। ₃₈ਤਾਂ ਕੌ ਖਲਰੀ ਸ੍ਵਾਨ ਕੀ ਲਈ ਤੁਰਤੁ ਪਹਿਰਾਇ।। ₃₉ਰਾਜਾ ਜੂ ਕੇ ਦੇਖਤੇ ਗ੍ਰਿਹਿ ਕੌਂ ਦਯੋ ਪਠਾਇ ।।੫।। ਚੌਪਈ ।। ₄₀ਆਪੁ ਨ੍ਰਿਪਤਿ ਸੋ ਬਚਨ ਉਚਾਰੋ।। ₄₁ਸੁਨੋ ਨਾਥ ਇਹ ਸ੍ਵਾਨ ਤਿਹਾਰੋ ।। ₄₂ਮੋ ਕੌ

!! ਭੁਟੰਤ (ਭੋਟਾਗ) ਪੂਰਬੀ ਹਿਮਾਲਯ ਦੀ ਇਕ ਰਿਆਸਤ ਹੈ ਜਿਸਦੀ ਹਦ ਤਿੱਬਤ ਅਤੇ ਕਾਮਰੂਪ ਨਾਲ ਲਗਦੀ ਹੈ ।

! ਚਾਮ ਰੰਗ : ਮਦਰਾਸ ਦੇ ਇਲਾਕੇ ਮਦਰਾਸ ਤੋਂ ਡੇੜ ਸੌ ਮੀਲ ਦੱਖਣ ਚ ਇਕ ਪ੍ਰਸਿਧ ਨਗਰ ਹੈ ਜਿਥੇ ਮਹਾਂਦੇਵ ਦਾ ਮਸ਼ਹੂਰ ਮੰਦਰ ਹੈ ।

!!! ਉਸ ਨੇ ਤਾਂ ਰਾਜੇ ਦਾ ਨਾਮ ਇਸ ਲਈ ਵਰਤਿਆ ਸੀ ਤਾਂਕਿ ਕੋਈ ਉਸ ਤੇ ਖਿਲੋਮ ਨਾ ਕਰ ਸਕੇ । ਰਾਜੇ ਦੇ ਭੈ ਕਰਕੇ ।

※ਇਹ ਪ੍ਰਕਰਣ ਸਪਸ਼ੱਟ ਕਰਦਾ ਹੈ ਕਿ ਪਹਿਲਾਂ ਤਾਂ ਰਾਣੀ ਨੇ ਅਸਲੀਅਤ ਨੂੰ ਸਮਝਕੇ ਰਾਜੇ ਤੇ ਐਵੇਂ ਮਨਸਾ ਦਾ ਦੋਖ ਕਰਕੇ ਦੁਖੀ ਹੁੰਦੀ ਰਹੀ ਫੇਰ ਰਾਜੇ ਨੂੰ ਬਦਨਾਮ ਕਰਨ ਲਈ ਇਹ ਚਾਲ ਖੇਡੀ ਗਈ ਜਿਸਦਾ ਨਤੀਜਾ ਉਸ ਬੇਚਾਰੀ ਲੌਂਡੀ ਦਾ ਇਹ ਹਸ਼ਰ ਹੋਇਆ । ਜਿਸਦਾ ਕੇਂਦਰੀ ਭਾਵ ਹੈ ਕਿ ਜਦੋਂ ਤਕ (ਨਾ ਦੇਖੋ ਆਪਨੇ ਨੈਨੀ ਤਬ ਤਕ ਨਾ ਮਾਨੋ ਗੁਰ ਹੇ ਬੈਨੀ) ਹਰ ਪੜਾਉ ਤੇ ਸੋਚ ਵਿਚਾਰ ਤੇ ਖਿਭਚਾਰ ਤੇ ਚੇਤੰਨ ਹੋ ਕੇ ਚਲੋ ।

ਹੈ ਕਿ ਕੀ ਸ੍ਰਾਬੀ ਪੁਰਸ਼ ਦੀ ਵੀ ਕੋਈ ਸੁਧ ਪ੍ਰਕਿਰਿਆ ਹੋ ਸਕਦੀ ਹੈ । ਸ਼ਰਾਬ ਪੀ ਕੇ ਪਾਗਲ ਹੋ ਕੇ ਜੋ ਕਹੇ ਬੱਸ ਸਭ ਹੀ ਕੁਝ ਸਤ ਹੀ ਸਤ ਹੈ । ਸ਼ਰਾਬੀ ਲੋਕ ਕਿਵੇਂ ਇਸਤ੍ਰੀਆਂ ਤੋ ਮਾਰ ਖਾਂਦੇ ਨੇ ਮੂਰਖ ਬਣ ਕੇ ਜਿਵੇਂ ਇਸਤ੍ਰੀਆਂ ਨਿਰਾਉਂਦੀਆਂ ਹਨ ਤਿਵੇਂ ਹੀ ਨਚਦੇ ਹਨ । ਹਰ ਰੋਜ ਸਾਡੇ ਸਾਹਮਣੇ ਐਸੇ ਦ੍ਰਿਸ਼ ਤੱਕਣ ਵਿਚ ਆਉਂਦੇ ਨੇ ਕਿ ਸ਼ਰਾਬੀ ਪੁਰਸ਼ਾਂ ਨੂੰ ਸ਼ਰਾਬ ਨਾਲ ਮਤ ਕਰਕੇ ਉਹਨਾਂ ਦੀ ਹਾਜਰੀ ਵਿਚ ਹੀ ਕੁਕਰਮ ਤੇ ਖਿਭਚਾਰ ਕਰਦੀਆਂ ਹਨ, ਆਪ ਸਰਾਬੀ ਲੋਕ ਸ਼ਰਾਬ ਪੀ ਕੇ ਨੀਮ ਬੇ ਹੋਸੀ ਨੂੰ ਜਵਾ ਮਾਰ ਕੇ ਜਿਉਂਦੇ ਹੀ ਮੁਰਦੇ ਹੋ ਕੇ ਪੈ ਜਾਂਦੇ ਨੇ । ਇਕ ਵਾਰੀ ਗੁਰੂ ਦੇ ਸਿਖਾਂ ਨੇ ਸ੍ਰੀ ਦਸਮੇਸ਼ ਪਾਤਸ਼ਾਹ ਕੋਲੋ ਪੁਛਿਆ ਸੀ ਦਾਤਾ ਜਿਹੜੇ ਲੋਕ ਸ੍ਰਾਬ ਪੀਦੇ ਨੇ ਉਹਨਾਂ ਵਾਰੇ ਕੁਝ ਦੱਸੋ ਜੋ ਸ੍ਰੀ ਦਸਮੇਸ਼ ਜੀ ਵਲੋਂ ਇਸਦਾ ਉਤ੍ਰ ਦਿਤਾ ਗਿਆ ਉਸ ਨੂੰ ਗਿਆਨੀ ਕਰਤਾਰ ਸਿੰਘ ਵਿਦਵਾਨ ਮਹਾਂਪੁਰਸ਼ ਕੈਲਾਸ ਵਾਲੀਏ ਨੇ ਐਉਂ ਲਿਖਿਆ ਹੈ :

ਇਹ ਵੀ ਜਗ ਦੇ ਵਿਚ ਹੈ ਚੀਜ਼ ਬੁਰੀ ਬਲ ਬੁਧ ਦੇ ਤਾਂਈ ਨਸੋਣ ਵਾਲੀ ।
ਅਕਲ ਵੰਦੇ ਬੇ ਅਕਲ ਬਨੌਣ ਵਾਲੀ, ਜਿਉਂਦੇ ਨੂੰ ਮੁਰਦਾ ਕਰ ਦਿਖੌਣ ਵਾਲੀ ।
ਡਰ ਸ਼ਰਮ ਹਿਯਾ ਗਵਾਉਣ ਵਾਲੀ, ਅਤੇ ਕੰਮ ਆਯੋਗ ਕਰੌਣ ਵਾਲੀ ।
ਖਿਰਤੀ ਰਾਖਸ਼ਾਂ ਦੀ ਪੈਦਾ ਕਰਨ ਵਾਲੀ, ਕਾਮ ਕ੍ਰੋਧ ਦੇ ਤਾਂਈ ਵਧਾਉਣ ਵਾਲੀ ।
ਹੈ ਕੁਤਿਆਂ ਵਾਂਗ ਭਕਾਉਣ ਵਾਲੀ, ਸਟ ਵਹਿਣਿਆ ਵਿਚ ਰੁਲਾਉਣ ਵਾਲੀ ।

੧- ਟੁਕਰ ਮੰਗਦੀ ਹੀ ਮਰ ਗਈ ।।੧੩।।੧।

ਇਥੇ ਇਹ ੮੫ ਪ੍ਰਕਰਣ ਸਮਾਪਤ ਹੁੰਦਾ ਹੈ ੮੫।।੧੫੨੧।।ਅਫਜੂੰ

੨- ਰਾਮ ਰੰਗ ਦੇ ਦੇਸ਼ ਵਿਚ ਇਕ ਇੰਦ੍ਰ ਸਿੰਘ ਰਾਜਾ ਸੀ ।

੩- ਸਾਰੀ ਸੈਨਾ ਪੈਦਲ ਘੋੜ ਸਵਾਰ ਹਾਥੀ ਰਥ ਆਦਿ ਚਾਰੇ ਕਿਸਮ ਦੀ ਸੈਨਾ ਉਸ ਦੇ ਹੁਕਮ ਤੇ ਚੜ੍ਹਾਈ ਕਰ ਦਿਤੀ ।।੧।।

੪- ਚੰਦ੍ਰ ਕਲਾ ਉਸਦੀ ਇਸਤ੍ਰੀ ਸੀ ਜਿਸ ਜੇਹੀ ਹੋਰ ਕੋਈ ਨਹੀਂ ਸੀ

੫- ਜੋ ਉਹ ਚਾਹੁੰਦੀ ਰਾਜਾ ਸੋਈ ਕਰਦਾ ਜੋ ਉਸਦੇ ਮੁਖੋਂ ਨਿਕਲਦਾ ਉਹੀ ਕੁਝ ਹੋ ਜਾਂਦਾ।।੨।।

੬- ਉਥੇ ਇਕ ਬੜੀ ਸੁੰਦਰ ਇਸਤ੍ਰੀ ਰਹਿੰਦੀ ਸੀ

੭- ਜਿਸ ਨਾਲ ਰਾਜਾ ਪਿਆਰ ਕਰਦਾ ਸੀ

੮- ਜਿਸ ਨੂੰ ਤਕ ਕੇ ਰਾਣੀ ਦਿਲ ਵਿਚ ਬਹੁਤ ਸੜਦੀ ਸੀ

੯- ਕਿ ਇਸ ਨਾਲ ਰਾਜਾ ਬਹੁਤ ਨੇੜਤਾ ਰਖਦਾ ਹੈ ।।੩।।

੧੦- ਉਥੇ ਇਕ ਖਤ੍ਰੀ ਅਤਰ ਦਾ ਕੰਮ ਕਰਨ ਵਾਲਾ ਗਾਂਧੀ ਬੜਾ ਪ੍ਰਸਿੱਧ ਧਨਵਾਨ ਸੀ

੧੧- ਜੋ ਫਤਹ ਚੰਦ ਨਾਮ ਕਰਕੇ ਉਜਾਗਰ ਸੀ

੧੨- ਜੋ ਉਸ ਨੂੰ ਰਾਣੀ ਗੋਲੀ ਭੇਜ ਕੇ ਬੁਲਾ ਲਿਆ

੧੩- ਉਸ ਗੋਲੀ ਨੂੰ ਫਤਹ ਚੰਦ ਗਾਂਧੀ ਨਾਲ ਮਿਲਾ ਦਿਤਾ।।੪।।

੧੪- ਜਿਸ ਕਰਕੇ ਉਸ ਗੋਲੀ ਨੂੰ ਗਰਭ ਠਹਿਰ ਗਿਆ

੧੫- ਉਸ ਗੋਲੀ ਨੇ ਰਾਜੇ ਦਾ ਨਾਮ ਵਰਤ ਕੇ ਕਹ ਦਿਤਾ ਕਿ ਰਾਜੇ ਨੁਤਫੇ ਤੋਂ ਮੈਨੂੰ ਗਰਭ ਹੋ ਗਿਆ ਹੈ

੧੬- ਗੋਲੀ ਨੇ ਕਹ ਦਿਤਾ ਕਿ ਰਾਜੇ ਨੇ ਮੇਰੇ ਨਾਲ ਭੋਗ ਕੀਤਾ ਸੀ

੧੭- ਜਿਸ ਕਰਕੇ ਮੇਰੇ ਪੁੱਤਰ ਨੇ ਜਨਮ ਲਿਆ ਹੈ ।।੫।।

੧੮- ਜਦੋ ਰਾਜੇ ਨੇ ਗੱਲ ਸੁਣੀ ਉਹ ਚੁਪ ਹੋ ਗਿਆ -

੧੯- ਉਸ ਨੂੰ ਆਪਣੇ ਮੁਖ ਤੋਂ ਕੁਝ ਨਾ ਕਿਹਾ -

੨੦- ਪਰ ਦਿਲ ਵਿਚ ਕਿਹਾ ਕਿ ਮੈ ਇਸ ਨਾਲ ਕਦੇ ਮੇਲ ਨਹੀ ਕੀਤਾ

੨੧- ਫੇਰ ਗੋਲੀ ਨੇ ਪੁਤ੍ਰ ਕਿਥੋਂ ਹਾਸਲ ਕਰ ਲਿਆ ? ।।੬।।

੨੨- ਜਦੋ ਪੁਛ ਗਿਛ ਕੀਤੀ ਤਾਂ ਫਤਹ ਚੰਦ ਦੇ ਨਾਮ ਦਾ ਪਤਾ ਲੱਗ ਗਿਆ ਰਾਜੇ ਨੇ ਕ੍ਰੋਧ ਵਿਚ ਆ ਕੇ ਗੋਲੀ ਸੱਦ ਲਈ-

੨੩- ਉਸ ਗੋਲੀ ਨੂੰ ਰਾਜੇ ਨੇ ਆਪਣੇ ਹੱਥੀ ਹੀ ਮਾਰ ਮੁਕਾਇਆ ਜਦੋ ਟੋਆ ਪੁਟਿਆ ਉਸ ਵਿਚ ਦਬਾ ਦਿਤਾ।।੭।।੧।।

ਇਥੇ ੮੬ਵਾਂ ਚਰਿਤ੍ਰ ਸਮਾਪਤ ਹੈ।।੮੬।।੧੫੨੮।।ਅਫਜੂੰ।।

੨੪- ਰਾਜਾ ਇਕ ਭੁਟੰਤ ਦਾ ਜਿਸਦਾ ਨਾਮ ਸੀ ਚੰਦ੍ਰ ਸਿੰਘ

੨੫- ਉਹ ਅਠੇ ਪਹਿਰ ਜਾਂ ਹਰ ਰੋਜ਼ ਕ੍ਰਿਸ਼ਨ ਦੀ ਪੂਜਾ ਕਰਦਾ ਸੀ।।੧।।

੨੬- ਚੰਦ੍ਰ ਪ੍ਰਭਾ ਨਾਮ ਦੀ ਉਸ ਦੀ ਘਰ ਇਸਤ੍ਰੀ ਸੀ

੨੭- ਜਿਹੜੀ ਸਾਰੇ ਹੁਨਰਾ ਵਿਚ ਪਰਪੱਕ ਸੀ (ਬਹੁਤ ਹੀ ਪ੍ਰਬੀਨ ਸੀ)

੨੮- ਰਾਜਾ ਉਸ ਨੂੰ ਦੇਖ ਕੇ ਜਿਉਂਦਾ ਸੀ

੨੯- ਉਸ ਨੂੰ ਦੇਖੇ ਬਿਨਾ ਪਾਣੀ ਵੀ ਨਹੀਂ ਪੀਂਦਾ ਸੀ।।੨।।

੩੦- ਇਕ ਸ਼ਹਿਰੀ ਨਾਲੇ ਉਹ ਰਾਣੀ ਅਟਕ ਗਈ

੩੧- ਜਿਸਦੇ ਮਾਜ ਵਿਚ ਉਹ ਆਪਣੇ ਘਰ ਦੀ ਸੁਰਤ ਗਵਾ ਬੈਠੀਂ ਅਥਵਾ ਹੋਸ਼ ਭੁਲਾ ਬੈਠੀ ।

੩੨- ਰਾਤ ਕੀ ਤੇ ਦਿਨ ਕੀ ਜਦੋ ਚਾਹੇ ਉਸ ਨੂੰ ਘਰ ਬੁਲਾ ਲੈਂਦੀ

੩੩- ਤੇ ਕਾਮ ਕਲਾ ਉਸ ਨਾਲ ਖੁਲ ਕੇ ਕਰਦੀ ।।੩।।

੩੪- ਇਕ ਦਿਨ ਐਨ ਮੌਕੇ ਪਰ ਹੀ ਰਾਜਾ ਘਰ ਆ ਗਿਆ

੩੫- ਰਾਣੀ ਨੇ ਉਸ ਭੁਟਾਨੀ ਨੂੰ ਝਟ ਹੀ ਲਕੋ ਦਿਤਾ

੩੬- ਆਪਣੇ ਪਤੀ ਰਾਜੇ ਨੂੰ ਰਜ ਕੇ ਸ਼ਰਾਬ ਪਲਾ ਦਿਤੀ

੩੭- ਸ਼ਰਾਬ ਨਾਲ ਬੇਹੋਸ਼ ਕਰਕੇ ਮੰਜੇ ਤੇ ਸੁਟ ਦਿਤਾ ।।੪।।

੩੮- ਉਸ ਸ਼ਹਿਰੀ ਦੇ ਉਪਰ ਇਕ ਕੁੱਤੇ ਦੀ ਖਲ ਪਾ ਦਿੱਤੀ

੩੯- ਰਾਜੇ ਦੇ ਐਨ ਸਾਹਮਣੇ ਉਸ ਨੂੰ ਆਪਣੇ ਘਰ ਨੂੰ ਤੋਰ ਦਿਤਾ।।੫।।

੪੦- ਆਪ ਰਾਜੇ ਨੂੰ ਕਹਿਣ ਲੱਗੀ

੪੧- ਹੇ ਨਾਥ ਐਹ ਤੇਰਾ ਕੁਤਾ

੪੨- ਮੈਨੂੰ

☞ ਚੰਗੇ ਭਲੇ ਦੀ ਮਾਰ ਕੇ ਮਤ ਸਾਰੀ, ਪੂਰਾ ਕਰ ਉਲੂ ਬਨਾਉਣ ਵਾਲੀ ।
ਜਾਇਦਾਤ ਤੇ ਰੋਹਬ ਗੁਵਾਉਣ ਵਾਲੀ, ਨੰਗ ਭੁਖ ਨੂੰ ਸੱਦ ਲਿਆਉਣ ਵਾਲੀ ।
ਪਉੜੀ ਨਰਕਾਂ ਦੇ ਵਿਚ ਰੜ੍ਹਾਉਣ ਵਾਲੀ, ਰੋਗਾਂ ਦੁਖਾਂ ਦੇ ਵਿਚ ਫਸਾਉਣ ਵਾਲੀ ।
ਅਨ ਝੱਕ ਹੋ ਪਾਪ ਕਰਾਉਣ ਵਾਲੀ, ਕਿਨਾਂ ਅਗ ਦੇ ਜਿਗਰ ਜਲਾਉਣ ਵਾਲੀ ।
ਇਨਸਾਨ ਦੇ ਤਾਂਈ ਕਰਤਾਰ ਸਿਆ, ਕਿਨਾਂ ਦੁਖ ਤੇ ਗਧਾ ਬਣੌਣ ਵਾਲੀ ।

[੧]ਅਧਿਕ ਪ੍ਰਾਨ ਤੇ ਪਯਾਰੋ ।। [੨]ਯਾ ਕੌ ਜਿਨਿ ਪਾਹਨ ਤੁਮ ਮਾਰੋ ।। ੬ ।। ਦੋਹਰਾ ।। [੩]ਸੱਤਿ ਸੱਤਿ ਤਬ ਨ੍ਰਿਪ ਕਹਯੋ ਤਾਹਿ ਟੂਕਰੋ ਡਾਰਿ ।। [੪]ਆਗੇ ਹ੍ਵੈਕੈ ਨਿਕਸਯੋ ਸਕਯੋ ਨ ਮੂੜ ਬਿਚਾਰਿ ।।੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਸਿਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੭।।੧੫੩੫।।ਅਫਜੂੰ ।।

।।ਦੋਹਰਾ।। [੫]ਇੰਦ੍ਰ ਦੱਤ ਰਾਜਾ ਹੁਤੋ ਗੋਖਾ ਨਗਰ ਮਝਾਰ ।। [੬]ਕੰਜ ਪ੍ਰਭਾ ਰਾਨੀ ਰਹੈ ਜਾ ਕੋ ਰੂਪ ਅਪਾਰ ।। ੧ ।। ◆[੭]ਸਰਬ ਮੰਗਲਾ ਕੌ ਭਵਨ ਗੋਖਾ ਸਹਰ ਮੰਝਾਰ ।। [੮]ਊਚ ਨੀਚ ਰਾਜਾ ਪ੍ਰਜਾ ਸਭ ਤਿਹੱ ਕਰਤ ਜੁਹਾਰ ।। ੨ ।। ਚੌਪਈ ।। [੯]ਤਾਂ ਕੇ ਭਵਨ ਸਕਲ ਚਲਿ ਆਵਹਿ ।। [੧੦]ਆਨਿ ਗੌਰ ਕੌ ਸੀਸ ਝੁਕਾਵਹਿ ।। [੧੧]ਕੁੰਕਮ ਔਰ ਅੱਛਤਨ ਲਾਵਹਿ ।। [੧੨]ਭਾਂਤਿ ਭਾਤਿ ਕੇ ਧੂਪ ਜਗਾਵਹਿ ।।੩।।ਦੋਹਰਾ।। [੧੩]ਭਾਂਤਿ ਭਾਂਤਿ ਦੈ ਪ੍ਰਕ੍ਰਮਾ ਭਾਂਤਿ ਭਾਂਤਿ ਸਿਰ ਨਯਾਇ ।। [੧੪]ਪੂਜ ਭਵਾਨੀ ਕੌ ਭਵਨ ਬਹੁਰਿ ਬਸੈ ਗ੍ਰਿਹ ਆਇ ।। ੪ ।। [੧੫]ਚੌਪਈ ।। ਨਰ ਨਾਰੀ ਸਭ ਤਹ ਚਲਿ ਜਾਹੀਂ।। ਅੱਛਤ ਧੂਪ ਕੁੰਕਮਹਿ ਲਾਹੀਂ ।। [੧੬]ਭਾਂਤਿ ਭਾਂਤਿ ਕੇ ਗੀਤਨ ਗਾਵੈ ।। [੧੭]ਸਰਬ ਮੰਗਲਾ ਕੋ ਸਿਰ ਨਿਯਾਵੈ ।। ੫ ।। [੧੮]ਜੋ ਇਛਾ ਕੋਊ ਮਨ ਮੈ ਧਰੈ ।। ਜਾਇ ਭਵਾਨੀ ਭਵਨ ਉਚਰੈ ।। [੧੯]ਪੂਰਨ ਭਾਵਨਾ ਤਿਨ ਕੀ ਹੋਈ ।। [੨੦]ਬਾਲ ਬ੍ਰਿਧ ਜਾਨਤ ਸਭ ਕੋਈ ।। ੬ ।। ਦੋਹਰਾ ।। [੨੧]ਫਲਤ ਆਪਨੀ ਭਾਵਨਾ ਯਾ ਮੈ ਭੇਦ ਨ ਕੋਇ।। [੨੨]ਭਲੋ ਭਲੇ ਕੋ ਹੋਤ ਹੈ ਬੁਰੋ ਬੁਰੇ ਕੇ ਹੋਇ ।। ੭ ।। [੨੩]ਚੇਤ੍ਰ ਅਸਟਮੀ ਕੇ ਦਿਵਸ ਉਤਸਵ ਤਿਹ ਠਾਂ ਹੋਇ ।। [੨੪]ਊਚ ਨੀਚ ਰਾਜਾ ਪ੍ਰਜਾ ਰਹੈ ਨ ਘਰ ਮੈ ਕੋਇ ।। ੮ ।। ਚੌਪਈ ।। [੨੫]ਦਿਵਸ ਅਸਟਮੀ ਕੋ ਜਬ ਆਯੋ ।। [੨੬]ਜਾਤ੍ਰੀ ਏਕ ਰਾਨਿਯਹਿ ਭਾਯੋ।। [੨੭]ਤਾਂ ਸੌ ਭੋਗ ਕਰਤ ਮਨ ਭਾਵੈ ।। [੨੮]ਘਾਤ ਏਕਹੂੰ ਹਾਥ ਨ ਆਵੈ ।। ੯ ।। [੨੯]ਯਹੈ ਬਿਚਾਰ ਚਿੱਤ ਮਹਿ ਆਯੋ ।। [੩੦]ਜਾਤ੍ਰੀ ਕਹੱ ਪਿਛਵਾਰ ਸਦਾਯੋ ।। [੩੧]ਤਾ ਸੋ ਘਾਤ ਯਹੈ ਬਦਿ ਰਾਖੀ ।। [੩੨]ਪ੍ਰਗਟ ਰਾਵਜੂ ਤਨ ਯੌ ਭਾਖੀ।।੧੦।। [੩੩]ਜਾਨਿਸ ਮਿਤਿ ਪਿਛਵਾਰੇ ਆਵਾ ।। [੩੪] ਬਦਿ ਸੰਕੇਤਿ ਯੌ ਬਚਨ ਸੁਨਾਵਾ ।। [੩੫]ਸਖਿ ਯਹਿ ਸਹਿਤ ਕਾਲਿ ਮੈ ਜੈਹੋਂ।। [੩੬]ਪੂਜ ਗੌਰਜਾ ਕੌ ਗ੍ਰਿਹ ਐਹੋਂ।।੧੧।। ਦੋਹਰਾ ।। [੩੭]ਜੋ ਕੋਊ ਹਮਰੋ ਹਿਤੂ ਤਹੱ ਮਿਲਿਯੋ ਮੁਹਿ ਆਇ ।। [੩੮]ਭੇਦ ਰਾਵ ਕਛੁ ਨਾ ਲਹਯੋ ਮੀਤਹਿ ਗਈ ਜਤਾਇ ।। ੧੨ ।। ਸ੍ਵੈਯਾ ।। [੩੯]ਰਾਨੀ ਪਛਾਨੀ ਕਿ ਮੰਦਰ ਕੇ ਪਿਛਵਾਰੇ ਹੈ ਮੇਰੋ ਖਰੋ ਸੁਖਦਾਈ ।। [੪੦]ਚਾਹਤ ਬਾਤ ਕਹਯੋ ਸ਼ਕੁਚੈ ਤਬ ਕੀਨੀ ਹੈ ਬੈਨਨਿ

◆ ਸਰਬ ਮੰਗਲਾ ਦੇਵੀ ਦਾ ਮੰਦਰ !! ਸਪੱਸ਼ਟ ਹੈ ਕਿ ਇਹ ਲੇਖ ਉਚ ਵਿਯਕਤੀ ਦੇ ਉਚ ਤੇ ਪਵਿਤ੍ਰ ਭਾਵਨਾਂ ਵਿਚੋ ਪ੍ਰਫੁਲਤ ਹੋਇ ਨੇ । ਆਪ ਦਾ ਕੇਂਦਰੀ ਭਾਵ ਹੈ ਕਿ ਭਾਵੇਂ ਕੋਈ ਦੇਵੀ ਦੇ ਮੰਦਰ ਜਾਵੇ ਭਾਵੇਂ ਦਿਵਾਲੇ ਭਾਵੇ ਕੋਈ ਗੁਰੂਦਆਰੇ ਜਾਵੇ ਭਾਂਵੇ ਤੀਰਥਾਂ ਤੇ ਜਾਇ ਫਲ ਆਪਨੀ ਭਾਵਨੀ ਨੇ ਦੇਣਾ ਹੈ । ਇਸ ਕੰਜ ਪ੍ਰਭਾ ਰਾਣੀ ਵਾਂਗ ਦੇਵੀਆਂ ਦੇਹੁਰੇ ਜਾ ਕੇ ਅਸੁਧ ਭਾਵਨਾ ਨਾਲ ਕੁਕਰਮੀ ਪ੍ਰਕ੍ਰਿਸਾ ਵਲ ਹੀ ਰਚੇ ਹੋਇ ਨੇ ਉਨ੍ਹਾਂ ਨੂੰ ਕਿਸੇ ਵੀ ਦੇਵਤਾ ਜਾਂ ਗੁਰੂ ਅਥਵਾ ਤੀਰਥ ਦੀ ਯਾਤ੍ਰਾ ਕਰਨਾ ਫਰਾਡ ਢੋਂਗ ਜਾਂ ਸਮਾਜ ਦੀਆਂ ਅੱਖਾਂ ਵਿਚ ਘੱਟਾ ਪਾਉਣਾ ਹੀ ਹੈ ਅੰਗਨਾ ਅਧੀਨ ਕਾਮ ਕ੍ਰੋਧ ਮੈ ਪ੍ਰਬੀਨ ਏਕ ਗਿਆਨ ਕੇ ਬਹੀਨ ਛੀਨ ਕੈਸੇ ਕੈ ਤਰਤ ਹੈ ।।੧।।੭੧।।ਅਕਾਲ ਉਸਤਤਿ ਪਾ:੧੦।।

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨ ।
ਇਹੁ ਮਨੁ ਮੈਲਾ ਇਕ ਨ ਧਿਆਏ ।
ਅੰਤਰਿ ਮੈਲ ਲਾਗੀ ਬਹੁ ਦੂਜੈ ਭਾਇ ।
ਤਟਿ ਤੀਰਥ ਦਿਸੰਤਰਿ ਭਵੈ ਅਹੰਕਾਰੀ ਹੋਰ ਵਧੇਰੈ ਮਲੁ ਲਾਵਣਿਆ ।।
ਮਾਝ ਮ:੩।।

ਜਿਹੜੇ ਵੀ ਇਸਤ੍ਰੀ ਪੁਰਸ਼ ਧਰਮ ਸਥਾਨ ਤੇ ਜਾਕੇ ਮਨ ਨੂੰ ਮੈਲਾ ਕਰਕੇ ਮੈਲੇ ਕੰਮ ਕਰਦੇ ਜਾਂ ਸੋਚਦੇ ਹਨ ਉਹ ਵੀ ਇਸ (ਕੰਜ ਪ੍ਰਭਾ) ਰਾਣੀ ਵਾਂਗ ਅਗੋਂ ਲਈ ਕੁਝ ਖੱਟਦੇ ਨਹੀਂ ਸਗੋਂ ਪੂੰਜੀ ਗਵਾ ਬਹਿੰਦੇ ਹਨ ।

ਜਿਵੇਂ ਮੌਲਵੀਆਂ ਦੀ ਨਿਵਾਜ ਦਾ ਪਾਜ ਫਾਸ਼ ਕਰਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪ ਮਸੀਤ ਵਿਚ ਜਾਕੇ ਮੌਲਵੀਆਂ ਦੀ ਨਿਵਾਜ ਵਿਚ ਸ਼ਾਮਲ ਹੋਣਾ ਪਿਆ ਸੀ । ਇਸੇ ਤਰਾਂ ਸ੍ਰੀ ਦਸਵੇ ਨਾਨਕ ਦੇਵ ਜੀ ਇਹਨਾਂ ਚਰਿਤ੍ਰਾਂ ਰਾਹੀ ਸਮਝਾ ਰਹੇ ਹਨ ।

□ਇਸ ਭੌਤਕ ਸੰਸਾਰ ਦੇ ਵਿਚ ਸ਼ੁਧ ਪਵਿਤ੍ਰ ਤੇ ਸਚਾਈ ਕਿਤੇ ਕਿਤੇ ਟਾਂਵੀ ਟਾਂਵੀ ਹੀ ਲੱਭਦੀ ਹੈ (ਫੈਲ ਫਕੜ ਸੰਸਾਰ) ਦੇ ਮਹਾ ਵਾਕ ਅਨੁਸਾਰ ਝੂਠ ਫਰੇਬ ਤੇ ਕੁਕਰਮ ਵਿਭਚਾਰ ਨਾਲ ਸਾਰਾ ਸੰਸਾਰ ਭਰਿਆ ਦਿਸਦਾ ਹੈ । ਖਾਸ ਕਰ ਰਾਜੇ ਰਾਣੀਆਂ ਨੂੰ ਤਾਂ ਹੋਰ ਕੋਈ ਕੰਮ ਹੀ ਹੈ ਨਹੀਂ ਸਵਾਇ ਇਦ੍ਰੀਆਂ ਦੀ ਪੂਰਤੀ ਤੋਂ ਜਿਸ ਲਈ ਇਹਨਾਂ ਫੈਲ ਫੱਕੜ ਦੇ ਭਰੇ ਪ੍ਰਕ੍ਰਣ ਬਹੁਤੇ ਆਉਂਦੇ ਨੇ ਤੇ ਪਵਿਤ੍ਰ ਅਤੇ ਗੁਣਵਾਨ ਚਰਿਤ੍ਰ ਦਸ ਪੰਜ ਪ੍ਰਕਰਣਾਂ ਤੋਂ ਬਾਅਦ ਲਭਦੇ ਨੇ । ਪਰ ਗੁਰੂ ਜੀ ਅਨੇਕਾਂ ਉਧਾਰਨਾਂ ਦੇ ਕੇ ਇਸ ਜੀਵ ਰੂਪੀ ਇਸਤ੍ਰੀ ਨੂੰ ਬਹੁਤੇ ਮਿਤ੍ਰਾਂ ਤੋਂ ਛੁਟਕਾਰਾ ਪਾਉਣ ਲਈ ਅਵਗੁਣ ਛੱਡਕੇ ਗੁਣਾਂ ਵੱਲ ਪ੍ਰੇਰਤ ਕਰਦੇ ਹਨ ਜਿਵੇਂ ਕਿ ਪਹਿਲੇ ਗੁਰੂ ਨਾਨਕ ਦੇਵ ਜੀ ਦਾ ਆਸਾ ਹੈ – ☞

੧- ਬਹੁਤ ਹੀ ਆਪਣੇ ਪ੍ਰਾਣਾਂ ਤੋਂ ਵੀ ਪਿਆਰ ਹੈ

੨- ਇਸ ਨੂੰ ਕਿਤੇ ਤੁਸੀ ਵੱਟਾ (ਸੱਟ ਫੇਟ) ਨਾ ਮਾਰ ਦਿਉ।।੬।।

੩- ਰਾਜਾ ਸ਼ਰਾਬ ਨਾਲ ਅੰਨਾ ਹੋਇਆ ਹੋਇਆ ਸੀ, ਬਸ ਠੀਕ ਠੀਕ ਕਹਿ ਕੇ ਸਗੋ ਉਸ ਨੂੰ ਰੋਟੀ ਸੁਟ ਦਿਤੀ।

੪- ਰਾਜੇ ਦੇ ਅਗੇ ਨੂੰ ਉਹ ਸ਼ਹਿਰੀ ਲੰਘ ਗਿਆ ਪਰ ਉਹ ਮੂਰਖ ਰਾਜਾ ਕੁਝ ਵੀ ਨਾ ਵਿਚਾਰ ਸਕਿਆ।।੭।।੧।।

ਇਹ ੮੭ਵਾਂ ਪ੍ਰਕਰਣ ਸਮਾਪਤ ਹੈ।।੮੭।।੧੫੩੫।।ਅਫਜੂੰ

੫- ਇਕ ਇੰਦ੍ਰ ਦਤ ਰਾਜਾ ਗੋਖੇ ਨਗਰ ਵਿਚ ਸੀ

੬- ਕੰਜ ਪ੍ਰਭਾ ਉਸਦੀ ਰਾਣੀ ਰਹਿੰਦੀ ਸੀ ਜੋ ਅਪਾਰ ਰੂਪਵਤੀ ਸੀ।।੧।।

੭- ਸਰਬ ਮੰਗਲਾ ਦੇਵੀ ਦਾ ਉਥੇ ਮੰਦਰ ਸੀ ਗੋਖਾ ਸ਼ਹਿਰ ਦੇ ਵਿਚ

੮- ਛੋਟਾ ਵੱਡਾ ਰਾਜਾ ਤੇ ਪ੍ਰਜਾ ਸਾਰੇ ਉਸ ਦੇਵੀ ਦੇ ਮੰਦਰ ਵਿਚ ਜਾਕੇ ਨਮਸ਼ਕਾਰ ਕਰਦੇ ਸਨ।।੨।।

੯- ਉਸ ਦੇ ਮੰਦਰ ਵਿਚ ਸਾਰੇ ਹੀ ਚਲ ਕੇ ਆਉਂਦੇ ਸੀ

੧੦- ਅਤੇ ਆਕੇ ਮੂਰਤੀ ਅਗੇ ਸੀਸ ਝੁਕਾਉਂਦੇ ਸਨ

੧੧- ਚੰਦਨ ਕੇਸਰ ਸੁਗੰਧੀਆਂ ਲਗਾਉਂਦੇ ਸਨ

੧੨- ਅਤੇ ਤਰਾਂ ਤਰਾਂ ਦੀ ਧੂਪਾਂ ਧੁਖਾਉਂਦੇ ਤੇ ਜਗਾਉਂਦੇ।।੩।।

੧੩- ਕਈ ਤਰਾਂ ਦੀ ਪ੍ਰਕਰਮਾਂ ਕਰਦੇ ਤੇ ਕਈ ਤਰਾਂ ਸਿਰ ਨਿਵਾਉਂਦੇ

੧੪- ਆਪੋ ਆਪਣੀ ਭਾਵਨੀ ਅਨੁਸਾਰ ਪੂਜਾ ਕਰਦੇ ਮੰਦ੍ਰ ਵਿਚ ਫੇਰ ਆਕੇ ਘਰ ਦੇ ਕੰਮ ਕਾਰ ਕਰਦੇ।।੪।।

੧੫- ਇਸਤ੍ਰੀ ਤੇ ਪੁਰਸ਼ ਸਭ ਹੀ ਉਥੇ ਚਲ ਕੇ ਜਾਂਦੇ

੧੬- ਫੁਲ ਫਲ ਸੁਗੰਧੀਆਂ, ਧੂਪ ਆਦਿ ਜਾ ਕੇ ਕਰਦੇ ਕੇਸਰ ਚੌਲਾਂ ਨਾਲ

੧੭- ਅਤੇ ਕਈ ਤਰਾਂ ਦੇ ਉਪਮਾਤ੍ਰ ਗੀਤ ਗਾਉਂਦੇ

੧੮- ਹਰ ਏਕ ਮੰਗਲ ਮਈ ਗੀਤ ਤੇ ਅੰਤ ਵਿਚ ਸੀਸ ਨਿਵਾਉਂਦੇ।।੫।।

੧੯- ਜੇਹੜੀ ਇਛਾ ਕਿਸੇ ਦੇ ਮਨ ਵਿਚ ਹੁੰਦੀ ਉਹ ਜਾ ਕੇ ਦੇਵੀ ਅਗੇ ਕਹਿੰਦੇ ਭਾਵ ਅਰਦਾਸ ਕਰਦੇ।

੨੦- ਉਹਨਾਂ ਦੀ ਭਾਵਨਾਂ ਪੂਰਨ ਦ੍ਰਿੜ ਉਸ ਦੇਵੀ ਤੇ ਬੱਝੀ ਹੋਈ ਸੀ

੨੧- ਭਾਂਵੇ ਕੋਈ ਬੱਚਾ ਹੈ ਭਾਵੇਂ ਕੋਈ ਬੁਢਾ ਹੈ ਸਾਰੇ ਇਸ ਭਾਵਨੀ ਨੂੰ ਜਾਣਦੇ ਸਨ।।੬।।

੨੨- ਇਥੇ ਲੇਖਕ ਆਪਣੀ ਰਾਇ ਦਿੰਦਾ ਹੈ ਕਿ ਫਲ ਤਾਂ ਆਪਨੀ ਭਾਵਨਾ ਹੀ ਦਿੰਦੀ ਹੈ ਇਸ ਵਿਚ ਕੋਈ ਸ਼ੰਕਾ ਨਹੀ

੨੩- ਹਮੇਸ਼ਾ ਭਲੇ ਪੁਰਸ਼ਾਂ ਦਾ ਭਲਾ ਹੁੰਦਾ ਹੈ ਅਤੇ ਬੁਰਿਆ ਦਾ ਬੁਰਾ ਹੀ ਹੁੰਦਾ ਹੈ।।੭।।

੨੪- ਚੇਤ੍ਰ ਦੀ ਅਠਵੀ ਤਿਥ ਦੇ ਦਿਨ ਉਥੇ ਇਕੱਠ ਹੁੰਦਾ ਸੀ ਮੇਲਾ ਲਗਦਾ ਸੀ।

੨੫- ਜਿਸ ਵਿਚ ਛੋਟਾ ਵੱਡਾ ਰਾਜਾ ਪ੍ਰਜਾ ਕੋਈ ਘਰ ਨਹੀਂ ਸੀ ਰਹਿੰਦਾ।।੮।।

੨੬- ਜਦੋਂ ਉਹ ਅਸ਼ਟਮੀ ਦਾ ਦਿਹਾੜਾ ਆਇਆ

੨੭- ਤਾਂ ਉਸ ਮੇਲੇ ਵਿਚ ਇਕ ਯਾਤ੍ਰੀ ਰਾਣੀ ਨੂੰ ਪਸੰਦ ਆ ਗਿਆ

੨੮- ਉਸ ਨਾਲ ਰਾਣੀ ਮਿਲਣਾ ਚਾਹੁੰਦੀ ਹੈ।

੨੯- ਪਰ ਕੋਈ ਬਹਾਨਾ ਜਾਂ ਇਕੱਲ ਥਾ ਦਿਖਾਈ ਨਾ ਦਿਤੀ।।੯।।

੩੦- ਅਖੀਰ ਚਿਤ ਵਿਚ ਆ ਵਿਚਾਰ ਆਈ

੩੧- ਉਸ ਯਾਤਰੂ ਨੂੰ ਮੰਦ੍ਰ ਦੇ ਪਿਛੇ ਸੱਦ ਲਿਆ

੩੨- ਤਾਂ ਹੁਣ ਗੱਲ ਤਾਂ ਉਸ ਨੂੰ ਸੁਣਾਉਂਦੀ ਹੈ ਅਤੇ ਗੱਲਾਂ ਰਾਜੇ ਨਾਲ ਕਰਦੀ ਹੈ

੩੩- ਰਾਜੇ ਨੂੰ ਸੰਬੋਧਨ ਕਰਕੇ ਐਓਂ ਕਿਹਾ।।੧੦।।

੩੪- ਤੇ ਉਥੇ ਜਿਹੜਾ ਮਿਤ੍ਰ ਪਿਛਵਾੜੇ ਆਇਆ ਖੜਾ ਸੀ ਉਸ ਨੂੰ ਸੰਕੇਤ ਕਰਦੀ ਤੇ ਕਹਿੰਦੀ ਹੈ

੩੫- ਕਿ ਐ ਰਾਜਾ ਕਲ ਨੂੰ ਸਖੀਆਂ ਸਮੇਤ ਮੈਂ ਆਵਾਂਗੀ

੩੬- ਤੇ ਦੇਵੀ ਦੀ ਪੂਜਾ ਕਰਕੇ ਘਰ ਆ ਜਾਵਾਂਗੀ।।੧੧।।

੩੭- ਜੇ ਕੋਈ ਮੇਰਾ ਹਿਤੂ ਹੋਵੇ ਤਾਂ ਮੈਨੂੰ ਆ ਕੇ ਮਿਲੇ (ਐਥੇ ਉਹ ਗੱਲ ਬਣੀ ਹੈ ਕਿ "ਧੀਏ ਗਲ ਸੁਣ ਨੂੰਹੇ ਕੰਨ ਕਰ" ਦੇਖੋ ਚਲਾਕ ਰਾਣੀ ਸੰਬੋਧਨ ਰਾਜੇ ਨੂੰ ਕਰ ਰਹੀ ਹੈ ਅਤੇ ਸਮਝਾ" ਮਿੱਤਰ ਯਾਤਰੂ ਨੂੰ ਰਹੀ ਹੈ।)

੩੮- ਇਸ ਗੱਲ ਦਾ ਰਾਜੇ ਨੂੰ ਕੁਝ ਵੀ ਪਤਾ ਨਾ ਲਗਾ ਤੇ ਮਿਤ੍ਰ ਨੂੰ ਦਸ ਗਈ ਕਿ ਕਲ ਨੂੰ ਮਿਲਾਂਗੀ ਆ ਕੇ।।੧੨।।

੩੯- ਰਾਣੀ ਸਮਝ ਰਹੀ ਸੀ ਕਿ ਮੰਦਰ ਦੇ ਪਿਛੇ ਮੇਰੇ ਸੁਖ ਦੇਣ ਵਾਲਾ ਖੜਾ ਹੈ

੪੦- ਉਸ ਨਾਲ ਗੱਲ ਕਰਨੀ ਚਾਹੁੰਦੀ ਸੀ ਰਾਜੇ ਦੇ ਨਾਲ ਹੋਣ ਕਰਕੇ ਸੁਕਚਾਂਦੀ ਸੀ ਤੇ ਚਾਲਾਕੀ ਨਾਲ ਗੱਲ ਕਰਦੀ ਸੀ

ਆਵਹੁ ਵੰਞਹੁ ਡੂੰਮਣੀ ਕਿਤੀ ਮਿਤ੍ਰ ਕਰੇਉ ।।
ਸਾਧਨ ਢੋਈ ਨਾ ਲਹੈ ਵਾਢੀ ਕਿਉ ਧੀਰੇਉ ।।੧।।
ਮੈਡਾ ਮਨੁ ਰਤ ਆਪਨੜੇ ਪਿਰ ਨਾਲਿ ।ਪੰ:੧੦੧੪।ਮ:੧

ਡੂਮਣੀ ਕੁ ਚਰਿਤ੍ਰ ਹਥੀਆਂ ਕਹਿੰਦੀਆਂ ਕੁਝ ਹਨ ਤੇ ਕਰਦੀਆਂ ਕੁਝ ਹਨ-ਪਰ ਇਹੋ ਰਿਹੀਆਂ ਇਸਤ੍ਰੀਆਂ ਜਾਂ ਪੁਰਸ਼ਾਂ ਦੀਆਂ ਰੂਹਾਂ ਨੂੰ ਨਿਜ ਘਰ ਦਰਬਾਰ ਵਿਚ ਕੋਈ ਥਾਂ ਨਹੀ ਲਭੇਗਾ।

ਵੱਡੀ ਲੀਕ ਦੀ ਬਡਵਤਾ ਤਦ ਹੀ ਸਾਹਮਣੇ ਆਇਗੀ ਜੇ ਪਹਿਲਾਂ ਛੋਟੀ ਲੀਕ ਕੋਈ ਕਾਇਮ ਕੀਤੀ ਜਾਵੇ। ਪਵਿਤ੍ਰ ਕਰਮਾਂ ਦੀ ਰੋਸ਼ਨੀ ਦੀ ਉਹੀ ਕਦਰ ਕਰੇਗਾ ਜਿਹੜਾਂ ਪਹਿਲਾਂ ਕੁਕਰਮਾਂ ਦੀ ਹਨੇਰੀ ਰਾਤ ਦਾ ਹਨੇਰਾ ਤੱਕ ਕੇ ਉਸਦੀਆਂ ਠੋਕਰਾਂ ਨੂੰ ਯਾਦ ਕਰੇਗਾ। ਇਸ ਲਈ ਜਰੂਰੀ ਹੈ ਕਿ ਕੁਚਿਤ੍ਰਾਂ ਦਾ ਅਧਿਐਨ ਬੜੇ ਪ੍ਰੇਮ ਨਾਲ ਕੀਤਾ ਜਾਵੇ। ਅਤੇ ਇਹ ਜਾਣਿਆ ਜਾਵੇ ਕਿ ਇਹ ਕਰਮ ਸੁਕਰਮ ਹੀ ਸਾਡਾ ਆਪਣੇ ਜੀਵਨ ਦੀ ਫਸਲ ਦਾ ਬੀਜ ਹੈ ਜੋ ਅਸੀਂ ਬੀਜਾਂਗੇ, ਉਹੀ ਵੱਢਾਂਗੇ। ਜੋ ਉਹ ਛੱਕਣ ਲਈ ਗਾੜਾ ਖਾਜਾ ਹੈ। ਇਸ ਲਈ ਮਹਾਂ ਪੁਰਸ਼ਾਂ ਨੂੰ ਕੋਈ ਮਾਯਕ ਜਾਂ ਖੁਸ਼ਆਮਦੀਦ ਦੀ ਤਮਾਂ ਨਹੀਂ ਹੁੰਦੀ ਉਹ ਜੋ ਵੀ ਬੋਲਦੇ ਹਨ ਕਿਸੇ ਪ੍ਰਥਾਇ ਹੀ ਕਹਿੰਦੇ ਹਨ ਗੁਰੂ ਜੀ ਦਾ ਮਹਾਂ ਬਚਨ ਹੈ।

ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ ।।
ਆਪਿ ਬੀਜੇ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ ।।੭।।
ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ ।।
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ
।।੮।।ਪੰ:੭੫੫।।ਮ:੩।।

ਮੈ ਚਤੁਰਾਈ ।। [੧]ਪੂਛਿ ਸਖੀ ਅਪਨੀ ਮਿਸਹੀਂ ਉਤ ਪਯਾਰੇ ਕੋ ਐਸੀ ਸਹੇਟ ਬਤਾਈ ।। [੨]ਸਾਥ ਚਲੌਂਗੀ ਹੌ ਕਾਲ੍ਹਿ ਲਚੌਂਗੀ ਮੈਂ ਦੇਬੀ ਕੌਂ ਦੇਹਰੌ ਪੂਜਨ ਮਾਈ ।। ੧੩ ।। ਚੌਪਈ ।। [੩]ਯੌਂ ਨ੍ਰਿਪ ਸੌਂ ਕਹਿ ਪ੍ਰਗਟ ਸੁਨਾਈ ।। [੪]ਮੀਤਹਿ ਉਤੈ ਸਹੇਟ ਬਤਾਈ ।। [੫]ਭਵਨ ਭਵਾਨੀ ਕੇ ਮੈ ਜੈਹੌਂ ।। [੬]ਪੂਜਿ ਮੰਗਲਾ ਕੋ ਫਿਰਿ ਐਹੌਂ ।। ੧੪ ।। ਦੋਹਰਾ ।। [੭]ਜੋ ਕੋਊ ਹਮਰੋ ਹਿਤੂ, ਤਹ ਮਿਲਿਯੋ ਮੁਹਿ ਆਇ ।। [੮]ਭੇਦ ਕਛੂ ਨ੍ਰਿਪ ਨਾ ਲਖਯੋ ਮੀਤਹਿ ਗਈ ਜਤਾਇ ।। ੧੫ ।। [੯]ਯੌਂ ਕਹਿਕੈ ਰਾਨੀ ਉਠੀ ਕਰਯੋ ਮੀਤ ਗ੍ਰਿਹ ਗੌਨ ।। [੧੦]ਨ੍ਰਿਪਤਿ ਪ੍ਰਫੁੱਲਿਤ ਚਿਤ ਭਯੋ ਗਈ ਸਿਵਾ ਕੇ ਭੌਨ ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਅਠਾਸੀਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੮।।੧੫੫੧।।ਅਫਜੂੰ ।।

।। ਚੌਪਈ ।। [੧੧]ਮਾਂਝਾ ਦੇਸ ਜਾਟ ਇਕ ਰਹੈ ।। [੧੨]ਕਾਜ ਕ੍ਰਿਸਾਨੀ ਕੋ ਨਿਰਬਹੈ ।। [੧੩]ਰੈਨਿ ਦਿਨਾ ਖੇਤਨ ਮੈਂ ਰਹਈ ।। [੧੪]ਰਾਮ ਸੀਂਹ ਨਾਮਾ ਜਗ ਕਹਈ ।। ੧ ।। [੧੫]ਰਾਧਾ ਨਾਮ ਨਾਰਿ ਗ੍ਰਿਹ ਤਾਂ ਕੇ ।। [੧੬]ਕਛੂ ਨ ਲਾਜ ਰਹਤ ਤਨ ਵਾਂ ਕੇ ।। [੧੭]ਨਿਤ ਉਠਿ ਬਾਗਵਾਨ ਪੈ ਜਾਵੈ ।। [੧੮]ਭੋਗ ਕਮਾਇ ਬਹੁਰਿ ਗ੍ਰਿਹ ਆਵੈ ।। ੨ ।। [੧੯]ਲੈ ਸਤੂਆ ਪਤਿ ਓਰ ਸਿਧਾਈ ।। [੨੦]ਚਲੀ ਚਲੀ ਮਾਲੀ ਪਹਿ ਆਈ ।। [੨੧]ਬਸਤ੍ਰ ਛੋਰਿਕੈ ਭੋਗ ਕਮਾਯੋ ।। [੨੨]ਤਿਹ ਸਤੂਆ ਕੀ ਕਰੀ ਬਨਾਯੋ ।। ੩ ।। ਦੋਹਰਾ ।। [੨੩]ਸਤੂਅਨ ਕਰੀ ਬਨਾਇਕੈ ਤਾ ਮੈ ਬਧਯੋ ਬਨਾਇ ।। [੨੪]ਸਤੂਆ ਹੀ ਸੋ ਜਾਨਿਯੈ ਕਰੀ ਨ ਚੀਨੀ ਜਾਇ ।। ੪ ।। ਚੌਪਈ ।। [੨੫]ਭੋਗ ਕਰਤ ਭਾਮਿਨਿ ਸੁਖ ਪਾਯੋ ।। [੨੬]ਜਾਮਿਕ ਤਾ ਸੋਂ ਕੇਲ ਕਮਾਯੋ ।। [੨੭]ਮਾਲੀ ਕੇ ਗ੍ਰਿਹ ਤੇ ਜਬ ਆਈ ।। [੨੮]ਬਸਤ੍ਰ ਆਪਨੋ ਲਯੋ ਉਠਾਈ ।। ੫ ।। [੨੯]ਲੈ ਸਤੂਆ ਨਿਜੁ ਪਤਿ ਪਹਿ ਗਈ ।। [੩੦]ਛੋਰਤ ਬਸਤ੍ਰ ਹੇਤ ਤਿਹ ਭਈ ।। [੩੧]ਹਾਥੀ ਹੇਰਿ ਚੌਕ ਜੜ ।। ਰਹਯੋ [੩੨]ਤੁਰਤੁ ਬਚਨ ਤਬਹੀ ਤ੍ਰਿਯ ਕਹਯੋ ।।੬।। [੩੩]ਸੋਵਤ ਹੁਤੀ ਸੁਪਨ ਮਹਿ ਆਯੋ ।। [੩੪]ਕਰੀ ਮੱਤ ਪਾਛੇ ਤਬ ਧਾਯੋ ।। [੩੫]ਮੈਂ ਡਰਿ ਪੰਡਿਤ ਲਯੋ ਬੁਲਾਈ ।। [੩੬]ਜੋ ਉਨ ਕਹਯੋ ਸੁ ਕ੍ਰਿਆ ਕਮਾਈ ।।੭।। ।।ਦੋਹਰਾ।। [੩੭]ਸਤੂਅਨ ਕਰੀ ਬਨਾਇਕੈ ਦੰਤਨ ਚਾਬੇ ਕੋਇ।। [੩੮]ਤਾਂ ਕੌ ਗੈਵਰ ਮੱਤ ਕੋ ਕਬਹੂੰ ਤ੍ਰਾਸ ਨ ਹੋਇ ।। ੮ ।। [੩੯]ਫੂਲਿ ਗਯੋ ਜੜ ਬਾਤ ਸੁਨਿ ਭੇਦ ਨ ਸਕਯੋ ਪਾਇ ।।

Oਉਹ ਵੀ ਰਾਧਾ ਸੀ ਜਿਸ ਰਾਧਾ ਦਾ ਨਾਮ ਪਹਿਲਾਂ ਲੈਕੇ ਪਿਛੋਂ ਕ੍ਰਿਸ਼ਨ ਦਾ ਨਾਮ ਲਿਆ ਜਾਂਦਾ ਹੈ ਜੈਸਾ ਕਿ (ਰਾਧੇ ਸ਼ਾਮ) ਪਰ ਇਹ ਵੀ ਰਾਧਾ ਹੈ ਜਿਸ ਨੂੰ ਪਤੀ ਦੇ ਖਾਣ ਪਾਣ ਸੁਖ ਸਮਾਣ ਨਾਲ ਕੋਈ ਰਤਾ ਭਰ ਵੀ ਗ਼ੂਜ ਨਹੀਂ । ਜਿਸਨੇ ਆਪਣਾ ਖਾਣ ਪੀਣ ਤੇ ਸੁਖ ਸਮਾਣ ਹੀ ਪ੍ਰਮੁਖ ਰਖਿਆ ਹੋਇਆ ਹੈ ਜੋ ਅੰਤ ਕਾਲੇ ਮੂੰਹ ਲੈ ਕੇ ਕੁਤੀਆਂ ਦੀਆਂ ਜੂਨਾਂ ਵਿਚ ਜਾ ਪੈਂਦੀਆਂ ਨੇ । ਜਿਨ੍ਹਾਂ ਨੂੰ ਗੁਰ ਬਾਣੀ ਨੇ ਮਨਮੁਖਾਂ ਨਾਲ ਤਸਬੀਹ ਦਿਤੀ ਹੈ ਜੈਸਾ ਕਿ ਗੁਰਬਾਣੀ ਗੁਰੂ ਤੋਂ ਬੇਮੁੱਖ ਅਤੇ ਇਸਤਰੀ ਪਤੀ ਤੋਂ ਬੇਮੁੱਖ ਨੂੰ ਵੰਗਾਰਦੀ ਹੈ :–

ਸਤਿਗੁਰ ਤੇ ਜੋ ਮੁਹ ਫਿਰੇ ਤਿਨਾ ਠਾਉਰ ਨ ਠਾਉ ।।
ਜਿਉ ਛੁਟੜਿ ਘਰਿ ਘਰਿ ਫਿਰੈ ਦੁਹਚਾਰਣਿ ਬਦ ਨਾਉ ।।

ਸਤਿਗੁਰ ਤੇ ਮੁਖ ਮੋੜਨਾ ਤੇ ਇਸਤ੍ਰੀ ਲਈ ਪਤੀ ਤੋਂ ਮੁਖ ਮੋੜਨਾ ਦੋਹਾਂ ਦਾ ਇਕੋ ਜਿਹਾ ਹਸਰ ਹੁੰਦਾ ਹੈ – ਜੈਸਾ ਕਿ :–

ਸਤਿਗੁਰ ਤੋਂ ਜੋ ਮੁਹ ਫੇਰੇ ਸੇ ਬਧੇ ਦੁਖ ਸਹਾਹਿ ।
ਫਿਰਿ ਫਿਰਿ ਮਿਲਣੁ ਨ ਪਾਇਨੀ ਜੰਮਹਿ ਤੈ ਮਰਿ ਜਾਹਿ ।
ਸਹਸਾ ਰੋਗ ਨ ਛੋਡਈ ਦੁਖ ਹੀ ਮਹਿ ਦੁਖ ਪਾਹਿ ।ਪੰ:੬੪੫।।ਮ:੩।।

ਇਸ਼ਕ ਦੇ ਵੀਸ ਪੈਕੇ ਕੋਈ ਸੁਖੀ ਨਹੀਂ ਰਹਿੰਦਾ । ਪਰ ਇਹ ਇਕ ਜਨੂਨ ਹੈ ਜਿਸ ਦੇ ਸਿਰ ਤੇ ਚੜ ਬੈਠੇ ਉਹ ਮੌਤ ਨੂੰ ਭੁੱਲ ਹੀ ਜਾਂਦਾ ਹੈ ।। ਵੇਦ ਸ਼ਾਸਤ੍ਰ ਗੁਰੂ ਬਾਣੀ ਵੰਗਾਰ ਵੰਗਾਰ ਕੇ ਕਹਿੰਦੇ ਹਨ ਕਿ ਪਰ ਤਨ ਪਰ ਧਨ ਭਾਵ ਪਰ ਇਸਤ੍ਰੀ ਪਰ ਪੁਰਸ਼ ਦਾ ਸੰਗ ਸੰਖੀਆ ਖਾਣ ਤੁੱਲ ਹੈ ਤੇ ਇਹੋ ਜਿਹੇ ਇਸਤ੍ਰੀ ਪੁਰਸ਼ਾਂ ਨੂੰ ਭਖਦੇ ਲੋਹੇ ਦੇ ਥੰਮਾ ਨਾਲ ਚਮੇੜਿਆ ਜਾਂਦਾ ਹੈ, ਪਰ ਫੇਰ ਵੀ ਇਹ ਲਾਲਸਾ ਬੁੱਢੇ ਹੋ ਕੇ ਮਰਦੇ ਦਮ ਤਕ ਇਹ ਕੰਗਾਲ ਜੀਵ ਦੇ ਮਨ ਤੋਂ ਦੂਰ ਨਹੀਂ ਹੁੰਦੀ ।।

ਘਰੀ ਜਿਨਾਂ ਦੀ ਹੋਣ ਬਦਕਾਰ ਰੰਨਾ, ਪਏ ਜੀਵੰਦੇ ਜਾਗਦੇ ਨਰਕ ਯਾਰਾ
ਨਹੀ ਰੰਨ ਦਾ ਕਦੇ ਵਸਾਹ ਕਰੀਏ, ਕੱਢ ਛੱਡਿਆ ਦਾਨਿਆਂ ਅਰਕ ਯਾਰਾ
ਤ੍ਰੈ ਸੋ ਸੱਠ ਕਿਤਾਬ ਚਰਿਤਰਾਂ ਦੀ, ਤੁਸੀ ਫੋਲ ਵੇਖੋ ਵਰਕ ਵਰਕ ਯਾਰਾ
ਭਾਂਵੇ ਰੰਨ ਹੋਵੇ ਭਾਂਵੇ ਮਰਦ ਹੋਵੇ, ਮਰਨ ਤੀਕ ਨਾਂ ਜਾਂਵਦਾ ਠਰਕ ਯਾਰਾ
।।ਕਾਲੀ ਦਾਸ।।

੧- ਉਹ ਬਹਾਨੇ ਨਾਲ ਇਸਤ੍ਰੀ ਸਖੀਆਂ ਨੂੰ ਪੁੱਛਦੀ ਹੈ ਅਤੇ ਉਧਰ ਆਪਣੇ ਪਿਆਰੇ ਨੂੰ ਕਹ ਰਹੀ ਹੈ ਸੋਧ ਦੇ ਰਹੀ ਹੈ

੨- ਉਧਰ ਪਿਆਰੇ ਨੂੰ ਕਹਿ ਰਹੀ ਹੈ ਕਿ ਕਲ ਤੇਰੇ ਪਾਸ ਪੁਜਾਂਗੀ ਉਧਰ ਆਪਣੀਆਂ ਸਹੇਲੀਆਂ ਨੂੰ ਕਹਿ ਰਹੀ ਹੈ ਕਲ੍ਹ ਮਾਈ ਪੂਜਨ ਆਵਾਂਗੀ ਦੇਹੁਰੇ ਤੇ।।੧੩।।

੩- ਉਧਰ ਰਜੇ ਨੂੰ ਕਹਿ ਸੁਣਾਇਆ ਕਿ ਕਲ ਮੈ ਦੇਹੁਰੇ ਦੇ ਦੇਵੀ ਦੀ ਪੂਜਾ ਕਰਨ ਆਵਾਂਗੀ ਜਿਸ ਲਈ ਰਾਜੇ ਤੋਂ ਆਗਿਆ ਲੈ ਲਈ

੪- ਉਥੇ ਮਿਤ੍ਰ ਨੂੰ ਸੋਧ ਦਿਤੀ ਕਿ ਮੈਂ ਕਲ ਆਵਾਂਗੀ

੫- ਰਾਜੇ ਨੂੰ ਕਹਿੰਦੀ ਹੈ ਕਿ ਦੇਵੀ ਦੇ ਮੰਦ੍ਰ ਵਿਚ ਮੈ ਜਾਵਾਂਗੀ

੬- ਤੇ ਦੇਵੀ ਦੀ ਪੂਜਾ ਕਰਕੇ ਫਿਰ ਘਰ ਆਵਾਂਗੀ।।੧੪।।

੭- ਨਾਲ ਇਹ ਵੀ ਕਹਿ ਦਿਤਾ ਕਿ ਜੇ ਕੋਈ ਮੇਰਾ ਹਿਤੂ ਹੋਵੇ ਉਹ ਆ ਕੇ ਮੈਨੂੰ ਮਿਲ ਪਵੇ

੮- ਰਾਜੇ ਨੂੰ ਕੁਝ ਪਤਾ ਨਾ ਲੱਗਾ ਪਰ ਮਿਤ੍ਰ ਨੂੰ ਸਮਝ ਆ ਗਈ।।੧੫।।

੯- ਇਹ ਕਹਿ ਕੇ ਰਾਣੀ ਉਠ ਖਲੋਤੀ ਤੇ ਮਿਤ੍ਰ ਆਪਣੇ ਘਰ ਚਲਾ ਗਿਆ

੧੦- ਦੂਜੇ ਦਿਨ ਮਿੱਤਰ ਦੇ ਘਰ ਜਾ ਪੁੱਜੀ ਰਾਜਾ ਪ੍ਰਸੰਨ ਹੋਇਆ ਫਿਰਦਾ ਹੈ ਕਿ ਰਾਣੀ ਬੜੀ ਭਗਤਣੀ ਹੈ ਜੋ ਦੇਵੀ ਦੇ ਮੰਦ੍ਰ ਵਿਚ ਪੂਜਾ ਕਰਨ ਲਈ ਗਈ ਹੈ।।੧੬।।੧।।

ਇਥੇ ਇਹ ੮੮ਵਾਂ ਪ੍ਰਕਰਣ ਸਮਾਪਤ ਹੈ।।੮੮।।੧੫੫੧।।ਅਫਜੂੰ।।

੧੧- ਮਾਝਾ ❖ ਦੇਸ ਵਿਚ ਇਕ ਜੱਟ ਰਹਿੰਦਾ ਸੀ

੧੨- ਜਿਹੜਾ ਖੇਤੀ ਬਾੜੀ ਦਾ ਕੰਮ ਕਰਕੇ ਆਪਣਾ ਨਿਰਵਾਹ ਕਰਦਾ ਸੀ

੧੩- ਰਾਤ ਦਿਨ ਖੇਤਾਂ ਵਿਚ ਰਹਿੰਦਾ

੧੪- ਜਿਸ ਨੂੰ ਲੋਕ ਰਾਮ ਸਿੰਘ ਨਾਮ ਕਰਕੇ ਕਹਿੰਦੇ ਸਨ।।੧।।

੧੫- ਰਾਧਾ ਨਾਮ ਦੀ ਇਸਤ੍ਰੀ ਉਸ ਦੇ ਘਰ ਸੀ

੧੬- ਜਿਹੜੀ ਲਾਜ ਸ਼ਰਮ ਤੋਂ ਰਹਤ ਬਦਕਾਰ ਸੀ ਭਾਵ ਬਦਚਲਨ ਜਾਂ ਆਚਰਨਹੀਨ ਸੀ

੧੭- ਇਕ ਬਾਗ ਦਾ ਮਾਲੀ ਸੀ ਜਿਸਦੇ ਪਾਸ ਹਰ ਰੋਜ ਉਹ ਆਉਂਦੀ ਜਾਂਦੀ ਸੀ

੧੮- ਉਸ ਨਾਲ ਭੋਗ ਵਿਲਾਸ ਕਰਕੇ ਮੁੜ ਘਰ ਜਾਂਦੀ ।।੨।।

੧੯- ਇਕ ਦਿਨ ਕਣਕ ਭੁਨ ਕੇ ਉਸ ਨੂੰ ਪੀਹ ਕੇ ਸਤੂ ਬਣਾ ਕੇ ਆਪਣੇ ਪਤੀ ਵੱਲ ਨੂੰ ਲੈਕੇ ਤੁਰੀ

੨੦- ਪਰ ਤੁਰਦੀ ਤੁਰਦੀ ਪਹਿਲਾਂ ਮਾਲੀ ਪਾਸ ਜਾ ਪੁਜੀ

੨੧- ਕਪੜੇ ਲਾਹ ਕੇ ਉਸ ਮਾਲੀ ਨਾਲ ਵਿਲਾਸ ਕੀਤਾ

੨੨- ਜੇਹੜਾ ਸਤੂਆ ਦਾ ਆਟਾ ਲੈ ਕੇ ਤੁਰੀ ਸੀ ਉਸ ਨੂੰ ਪਾਣੀ ਵਿਚ ਘੋਲ ਕੇ ਕੜੀ ਜਿਹੀ ਬਣਾ ਲਈ ।।੩।।

੨੩- ਸਤੂਆਂ ਨੂੰ ਘੋਲ ਕੇ ਕੜੀ ਬਣਾ ਕੇ ਬਰਤਨ ਕਪੜੇ ਵਿਚ ਸੁਆਰ ਕੇ ਬੰਨ ਲਿਆ

੨੪- ਜੋ ਸਤੂ ਹੀ ਦਿਖਾਈ ਦਿੰਦੇ ਸਨ ਕੜੀ ਵਾਲੀ ਉਸ ਵਿਚ ਕੋਈ ਵਸਤੂ ਨਹੀਂ ਸੀ ਪਾਈ ਹੋਈ।।੪।।

੨੫- ਉਸ ਇਸਤ੍ਰੀ ਨੇ ਆਪਣੇ ਭੋਗ ਦੇ ਸੁਖ ਨੂੰ ਹੀ ਜਾਣਿਆ ਪਤੀ ਦੇ ਖਾਣ ਪੀਣ ਦੀ ਕੋਈ ਪ੍ਰਵਾਹ ਨਾ ਕੀਤੀ ਜਿਸ ਤੇ ਸਮਾਂ ਲਾਉਣ ਦੀ ਮਾਰੀ ਨੇ ਰੋਟੀ ਸਬਜੀ ਬਨਾਉਣ ਦੀ ਥਾਂ ਸਤੂਆ ਨਾਲ ਹੀ ਪਤੀ ਨੂੰ ਪ੍ਰਚਾਇਆ

੨੬- ਉਸ ਸਮਾਂ ਪਾ ਕੇ ਮਾਲ ਪਾਸ ਖੁਸ਼ੀਆਂ ਮਾਨਣ ਪਰ ਲਾ ਦਿਤਾ

੨੭- ਜਦੋ ਮਾਲੀ ਦੇ ਘਰ ਤੋਂ ਤੁਰੀ

੨੮- ਤਾਂ ਆਪਣੇ ਕੱਪੜੇ ਸਾਂਭ ਲਏ ।।੫।।

੨੯- ਸਤੂ ਲੈ ਕੇ ਆਪਣੇ ਪਤੀ ਪਾਸ ਜਾ ਪੁਜੀ ਜੋ ਅਗੇ ਸੁਤਾ ਪਿਆ ਸੀ

੩੦- ਉਸ ਦੇ ਕੋਲ ਆ ਕੇ ਪਤੀ ਨਾਲ ਪੈਣ ਲਈ ਆਪਣੇ ਵਸਤ੍ਰ ਲਾ ਦਿਤੇ

੩੧- ਪਤੀ ਨੂੰ ਇਕ ਸੁਪਨੇ ਵਿਚ ਹਾਥੀ ਦਿਖਾਈ ਦਿਤਾ ਜਿਸ ਨੂੰ ਤਕ ਕੇ ਉਹ ਮੂਰਖ ਚੌਂਕ ਕੇ ਉਠਿਆ ਡਰ ਨਾਲ ਭੈ ਭੀਤ ਹੋ ਕੇ

੩੨- ਉਸ ਇਸਤ੍ਰੀ ਨੇ ਝੱਟ ਇਕ ਗੱਲ ਕਹਿ ਦਿਤੀ ।।੬।।

੩੩- ਕਿ ਮੈਂ ਸੁਤੀ ਪਈ ਸੀ ਮੈਨੂੰ ਵੀ ਇਕ ਸੁਪਨਾ ਆਇਆ ਸੀ

੩੪- ਜਾਣੋ ਕਿ ਇਕ ਹਾਥੀ ਤੇਰੇ ਵੱਲ ਨੂੰ ਜਾ ਰਿਹਾ ਹੈ

੩੫- ਜਿਸ ਤੋਂ ਡਰ ਕੇ ਮੈ ਇਕ ਬ੍ਰਾਹਮਣ ਨੂੰ ਬੁਲਾਇਆ ਸੀ

੩੬- ਜੋ ਕੁਛ ਉਸ ਨੇ ਦੱਸਿਆ ਮੈ ਉਹੀ ਕੰਮ ਕੀਤਾ ।।੭।।

੩੭- ਉਸ ਨੂੰ ਕਿਹਾ ਕੀ ਸਤੂ ਘੋਲ ਕੇ ਦੰਦਾ ਨਾਲ ਚਿਥੇ ਚੱਥੇ ਬਿਨਾਂ ਖਾ ਲਵੇ

੩੮- ਫੇਰ ਉਸ ਨੂੰ ਉਹ ਮਸਤ ਹਾਥੀ ਨਹੀ ਡਰਾਇਗਾ

੩੯- ਉਹ ਜਿਮੀਦਾਰ ਇਹ ਗੱਲ ਸੁਣ ਕੇ ਪਿਘਲ ਗਿਆ ਕਿ ਮੇਰੀ ਇਸਤ੍ਰੀ ਮੇਰੀ ਬੜੀ ਖੈਰ ਖਾਹ ਹੈ ਪਰ ਉਸਦੇ ਵਿਚਲੀ ਗਲ ਨੂੰ ਨਾ ਜਾਣ ਸਕਿਆ

❖ ਮਾਝਾ - ਬਿਆਸ ਅਤੇ ਰਾਵੀ ਦਰਿਆ ਦੇ ਵਿਚਕਾਰਲੇ ਇਲਾਕੇ ਨੂੰ "ਮਾਝਾ ਦੇਸ਼" ਕਹਿੰਦੇ ਹਨ । ਰਾਵੀ ਦਰਿਆ ਹੁਣ ਪਾਕਿਸਤਾਨ ਵਿੱਚ ਵਗਦਾ ਹੈ ਅਤੇ ਬਿਆਸ ਦਰਿਆ ਭਾਰਤ ਵਿਚ ਵਗਦਾ ਹੈ। ।

੧ਸਤ੍ਰੁਅਨ ਕਰੀ ਤੁਰਾਇਕੈ ਮੁਹਿ ਤ੍ਰਿਯ ਲਯੋ ਬਚਾਇ ।। ੯ ।। ੧ ।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨਵਾਸੀਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੮੯।।੧੫੬੦।।ਅਫਜੂੰ ।।

ਦੋਹਰਾ ।। ੨ਸਹਰ ਇਟਾਵਾ ਮੈਂ ਹੁਤੋ ਨਾਨਾ ਨਾਮ ਸੁਨਾਰ ।। ੩ਤਾਂ ਕੀ ਅਤਿ ਹੀ ਦੇਹ ਮੈ ਦੀਨੋ ਰੂਪ ਮੁਰਾਰ ।। ੧ ।। ਚੌਪਾਈ ।। ੪ਜੋ ਤ੍ਰਿਯ ਤਾਂ ਕੋ ਨੈਨ ਨਿਹਾਰੈਂ ।। ੫ਆਪੁਨ ਕੋ ਕਰਿ ਧੰਨਯ ਬਿਚਾਰੈਂ ।। ੬ਯਾ ਕੇ ਰੂਪ ਤੁਲਿ ਕੋਊ ਨਾਹੀਂ ।। ੭ਯੌ ਕਹਿਕੈ ਅਬਲਾ ਬਲਿ ਜਾਹੀਂ ।। ੨ ।। ਦੋਹਰਾ ।। ੮ਦੀਪਕਲਾ ਨਾਮਾ ਹੁਤੀ ਦੁਹਿਤਾ ਰਾਜ ਕੁਮਾਰਿ ।। ੯ਅਮਿਤ ਦਰਬੁ ਤਾ ਕੇ ਰਹੈ ਦਾਸੀ ਰਹੈ ਹਜਾਰ ।। ੩ ।। ੧੦ਪਠੈ ਏਕ ਤਿਨ ਸਹਚਰੀ ਲਯੋ ਸੁਨਾਰ ਬੁਲਾਇ ।। ੧੧ਰੈਨਿ ਦਿਨਾ ਤਾ ਸੋ ਰਮੈ ਅਧਿਕ ਚਿੱਤ ਸੁਖੁ ਪਾਇ ।।੪।। ਚੌਪਈ ।। ੧੨ਰਾਤਿ ਦਿਵਸ ਤਿਹੱ ਧਾਮ ਬੁਲਾਵੈ ।। ੧੩ਕਾਮਕੇਲ ਤਿਹੱ ਸੰਗ ਕਮਾਵੈ ।। ੧੪ਪ੍ਰੀਤਿ ਮਾਨਿ ਤਿਹੱ ਸਾਥ ਬਿਹਾਰੈ ।। ੧੫ਵਾ ਕੇ ਲਿਯੇ ਪ੍ਰਾਨ ਦੈ ਡਾਰੈ ।। ੫ ।। ੧੬ਏਕ ਦਿਵਸ ਤਿਹੱ ਧਾਮ ਬੁਲਾਯੋ ।। ੧੭ਤਬ ਲੌਂ ਪਿਤੁ ਤਾ ਕੇ ਗ੍ਰਿਹ ਆਯੋ ।। ੧੮ਕਛੂ ਨ ਚਲਯੋ ਜਤਨ ਇਹ ਕੀਨੋ ।। ੧੯ਅੰਜਨ ਆਂਜਿ ਬਿਦਾ ਕਰਿ ਦੀਨੋ ।। ੬ ।। ਦੋਹਰਾ ।। ੨੦ਅਧਿਕ ਮੂੜ੍ਹ ਤਾਂ ਕੋ ਪਿਤਾ ਸਕਯੋ ਭੇਦ ਨਹਿੰ ਚੀਨ ।। ੨੧ਆਖਨ ਅੰਜਨ ਆਂਜਿ ਤ੍ਰਿਯ ਮੀਤ ਬਿਦਾ ਕਰਿ ਦੀਨ ।। ੭ ।। ੧ ।

ਇਤਿ ਸ੍ਰੀ ਚਰਿੱਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਨੱਬੇਵੇਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੦।।੧੫੬੭।।ਅਫਜੂੰ ।।

।। ਦੋਹਰਾ ।। ੨੨ਗੋਬਿੰਦ ਚੰਦ ਨਰੇਸ ਕੇ ਮਾਧਵ ਨਲ ! ਨਿਜੁ ਮੀਤ ।। ੨੩ਪੜ੍ਹੇ ਬਯਾਕਰਨ ਸਾਸਤ੍ਰ ਖਟ, ਕੋਕ ਸਾਰ ਸੰਗੀਤ!! ।। ੧ ।। ਚੌਪਈ ।। ਮਧੁਰ ੨੪ਮਧੁਰ ਧੁਨਿ ਬੇਨੁ ਬਜਾਵੈ ।। ੨੫ਜੋ ਕੋਊ ਤ੍ਰਿਯ ਸ੍ਰਵਨਨ ਸੁਨਿ ਪਾਵੈ ।। ੨੬ਚਿਤ ਮੈ ਅਧਿਕ ਮੱਤ ਹ੍ਵੈ ਝੂਲੈ ।। ੨੭ਗ੍ਰਿਹ ਕੀ ਸਕਲ ਤਾਹਿ ਸੁਧਿ ਭੂਲੈ ।। ੨ ।।੨੮ਪੁਰ ਬਾਸੀ ਨ੍ਰਿਪ ਪੈ ਚਲਿ ਆਏ ।। ੨੯ਆਇ ਰਾਇ ਤਨ ਬਚਨ ਸੁਨਾਏ ।। ੩੦ਕੈ ਮਾਧਵ ਨਲ ਕੌ ਅਬ ਮਰਿਯੈ ।। ੩੧ਨਾ ਤੋ ਯਾ ਕਹੱ ਦੇਸ ਨਿਕਰਿਯੈ ।। ੩ ।। ਦੋਹਰਾ ।। ੩੨ਇਹ ਹਮਰੀ ਇਸਤ੍ਰੀਨ ਕੇ ਲੇਤ ਚਿੱਤ ਬਿਰਮਾਇ ।। ੩੩ਜੌ ਹਮ ਸਭ ਕੌ ਕਾਢਿਯੈ ਤੌ ਇਹ ਰਾਖਿਯੈ ਰਾਇ ।। ੪ ।। ਚੌਪਈ ।। ੩੪ਤੌਰਿ ਰਾਵ ਤਬ ਜਲਜ ਮੰਗਾਏ ।। ੩੫ਭਾਂਤਿ ਬਿਛੌਨਾ ਕੀ ਬਿਛਵਾਏ ।। ੩੬ਸਕਲ ਸਖੀ ਤਿਹੱ ਪਰ ਬੈਠਾਈ ।। ੩੭ਭਾਂਤਿ ਭਾਂਤਿ ਕੀ ਪ੍ਰਭਾ ਬਨਾਈ ।। ੫ ।। ੩੮ਮਾਧਵ ਨਲ ਕੌ ਬੋਲਿ ਪਠਾਇਸ ।। ੩੯ਤਵਨ ਸਭਾ ਭੀਤਰ ਬੈਠਾਇਸ ।। ਰੀਝਿ

! ਮਾਧਵ ਨਲ ਜਾਤ ਦਾ ਬ੍ਰਾਹਮਣ ਸੀ ਜੋ ਕਵੀ ਵੀ ਸੀ ਤੇ ਬਾਜੰਤ੍ਰੀ ਵੀ ਅਤੇ ਰਾਗੀ ਵੀ । ਜਿਸ ਨੂੰ ਆਲਮ ਵੀ ਕਿਹਾ ਜਾਂਦਾ ਸੀ (ਮਾਧਵ ਨਲ ਨੇਂ ਕਾਮ ਕੰਦਲਾ) ਨਾਮ ਪੁਸਤਕ ਵੀ ਲਿਖੀ, ਜਿਸ ਵਿਚ ਇਸ ਨੇ (ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ) ਰਾਗ ਮਾਲਾ ਦੀ ਨਕਲ ਕਰਕੇ ਕਾਮ ਕੰਦਲਾਂ ਤੇ ਪ੍ਰਭਾਉ ਪਾਇਆ ਸੀ ਕਿ ਮੈਂ ਇਤਨੇ ਰਾਗ ਤੇ ਰਾਗਣੀਆਂ ਜਾਣਦਾ ਹਾਂ । ਜਿਸ ਨੂੰ ਪੜ੍ਹਕੇ ਰਾਗਮਾਲਾ ਬਾਰੇ ਪੰਥ ਵਿਚ ਪਰਮਾਦ ਉਠ ਖਲੋਆ ਸੀ ਜਦ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ੧੬੬੧ ਬਿ: ਵਿਚ ਤਿਆਰ ਹੋ ਚੁਕੀ ਸੀ ਅਤੇ ਸਿਵ ਸਿੰਘ ਸਰੋਜ ਨਾਮੀ ਪੁਸਤਕ ਵਿਚ ਮਾਧਵ ਜਾਂ ਆਲਮ ਦਾ ਜਨਮ ੧੭੧੨ ਬਿ: ਲਿਖਿਆ ਮਿਲਦਾ ਹੈ ।

ਹਿੰਦੀ ਸ਼ਬਦ ਸਾਗਰ ਦੇ ਪੰ: ੧੭੨ ਉਤੇ ਉਸਦੀ ਕਵਿਤਾ ਦਾ ਸਮਾ ੧੭੪੦ ਤੇ ੧੭੬੦ ਤਕ ਹੀ ਮੰਨਿਆ ਹੈ ਜੋ ਬੀੜ ਪ੍ਰਕਾਸ਼ਨਾਂ ਤੋਂ ੫੧ ਸਾਲ ਪਿਛੇ ਹੈ ਜਿਸ ਦੀ ਸਾਰੀ ਜਾਣਕਾਰੀ ਲਈ ਗਿ: ਈਸ਼ਰ ਸਿੰਘ ਜੀ (ਰੋਪੜ) ਵੱਲੋਂ ਜੀਵਨ ਸੁਮਾਰਗ ਗ੍ਰੰਥ ਦਾ ਛੇਵਾਂ ਭਾਗ ਲਿਖਿਆ ਜਾ ਚੁਕਾ ਹੈ ਉਸ ਨੂੰ ਪੜ੍ਹਕੇ ਪੂਰੀ ਜਾਣਕਾਰੀ ਕੀਤੀ ਜਾ ਸਕਦੀ ਹੈ ।

!! ਪੜਿ ਪੜਿ ਗੱਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ।।<br>
ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ।।<br>
ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ।।<br>
ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ।।<br>
ਨਾਨਕ ਲੇਖੈ ਇਕ ਗਲ ਹੋਰੁ ਹਉਮੈ ਝਖਣਾ ਝਾਖ ।।ਮ:੧।।

ਇਹ ਸਾਰੀ ਬਾਣੀ ਮਾਧਵ ਨਲ ਤੇ ਢੁਕਦੀ ਹੈ ਕਿ ਇਤਨਾ ਹੁਨਰ ਪਾਕੇ ਇਕ ਕਾਮ ਦੇ ਅਧੀਨ ਇਸਨੂੰ ਕੀ ਕੀ ਔਖੀ ਵੇਖਣਾ ਪਿਆ ? ਬ੍ਰਾਹਮਣ ਖਾਨਦਾਨ ਵਿਚ ਜਮਪਲ ਕੇ ਅਖੀਰ ਵੇਸਵਾਵਾਂ ਦੇ ਵਸਿ ਪੈ ਕੇ ਮੁਸਲਮਾਨ ਬਣਿਆ । ਮੁਸਲਮਾਨ ਵੀ ਕਾਹਦਾ, ਵੇਸਵਾ ਦੀ ਤਾਂ ਕੋਈ ਜਾਤੀ ਵੀ ਨਹੀਂ ਹੁੰਦੀ ।

ਕਾਮੀ ਪੁਰਸ਼ ਹਮੇਸ਼ਾ ਅਧੀਨ ਰਹਿੰਦੇ, ਬੂਹੇ ਕੰਜਰਾਂ ਦੇ ਖਾਣ ਛਿਤਰਾਂ ਨੂੰ ।।<br>
ਸਾਥੋਂ ਇਕ ਵੀ ਯਾਰ ਨਾ ਰਹੇ ਰਾਜੀ, ਖੁਸ਼ੀ ਰਖਦੀਆਂ ਸੈਂਕੜੇ ਮਿੱਤਰਾਂ ਨੂੰ ।।<br>
(ਕਾਲੀ ਦਾਸ)

੧- ਸਗੋਂ ਉਸਦਾ ਧਨਵਾਦੀ ਹੋ ਕੇ ਕਹਿੰਦਾ ਹੈ ਕਿ ਇਹ ਸਤੂਆਂ ਦੀ ਕੜੀ ਖਵਾਕੇ ਮੈਨੂੰ ਇਸ ਇਸਤ੍ਰੀ ਨੇ ਹਾਥੀ ਤੋਂ ਬਚਾ ਲਿਆ ਹੈ ॥੯॥੧॥

ਇਥੇ ਇਹ ੮੯ਵਾਂ ਪ੍ਰਕਰਣ ਸਮਾਪਤ ਹੈ ॥੮੯॥੧੫੯੦॥ਅਫਜੂੰ॥

੨- ਸ਼ਹਿਰ ਅਟਾਵੇ ਵਿਚ ਇਕ (ਨਾਨਾ) ਨਾਮ ਦਾ ਸੁਨਿਆਰ ਸੀ

੩- ਪ੍ਰਭੂ ਨੇ ਉਸ ਦੇ ਤਨ ਨੂੰ ਬਹੁਤ ਸੁੰਦ੍ਰਤਾ ਬਖਸ਼ੀ ਸੀ ॥੧॥

੪- ਜੇਹੜੀ ਇਸਤ੍ਰੀ ਉਸ ਨੂੰ ਨੇਤ੍ਰਾਂ ਨਾਲ ਤੱਕਦੀ

੫- ਉਹ ਆਪਣੇ ਧੰਨ ਭਾਗ ਸਮਝਦੀ ਤੇ ਕਹਿੰਦੀ

੬- ਕਿ ਇਹੋ ਜਿਹਾ ਰੂਪਵਾਨ ਹੋਰ ਕੋਈ ਨਹੀਂ ਹੈ ਦੇਖਣਾ ਵਾਲੀ

੭- ਇਸਤ੍ਰੀ ਇਹ ਕਹਿਕੇ ਉਸਦੇ ਬਲਿਹਾਰ ਜਾਂਦੀ ॥੨॥

੮- ਦੀਪ ਕਲਾ ਨਾਮ ਦੀ ਇਕ ਰਾਜੇ ਦੀ ਪੁਤਰੀ ਰਾਜ ਕੁਮਾਰੀ ਸੀ

੯- ਜਿਸ ਦੇ ਕੋਲ ਧਨ ਵੀ ਬੇਅੰਤ ਸੀ ਤੇ ਹਜਾਰਾਂ ਦੀ ਗਿਣਤੀ ਵਿਚ ਸੇਵਾ ਕਰਨ ਵਾਲੀਆ ਦਾਸੀਆਂ ਵੀ ਸਨ ॥੩॥

੧੦- ਉਸ ਨੇ ਇਕ ਸੇਵਕ ਨੂੰ ਭੇਜ ਕੇ ਉਹ ਸੁਨਿਆਰਾ ਬੁਲਾ ਲਿਆ

੧੧- ਹੁਣ ਰਾਤ ਦਿਨ ਉਸ ਦੇ ਨਾਲ ਸੁਖ ਰਲੀਆਂ ਮਾਣਦੀ॥੪॥

੧੨- ਕਦੇ ਰਾਤ ਕਦੇ ਦਿਨ ਉਸ ਨੂੰ ਘਰ ਬੁਲਾ ਲਵੇ

੧੩- ਤੇ ਕਾਮ ਦੀ ਤ੍ਰਿਪਤੀ ਉਸ ਦੇ ਨਾਲ ਕਰੇ

੧੪- ਬੜੇ ਪ੍ਰੇਮ ਦੇ ਨਾਲ ਉਸ ਨਾਲ ਬਿਹਾਰਦੀ

੧੫- ਉਸ ਦੇ ਖਾਤ੍ਰ ਪ੍ਰਾਨ ਨਿਛਾਵਰ ਕਰ ਦਿੰਦੀ॥੫॥

੧੬- ਇਕ ਦਿਨ ਉਸ ਨੂੰ ਘਰ ਬੁਲਾਇਆ ਹੋਇਆ ਸੀ

੧੭- ਇਤਨੇ ਨੂੰ ਉਸ ਰਾਜਕੁਮਾਰੀ ਦਾ ਪਿਤਾ ਘਰ ਆ ਗਿਆ

੧੮- ਉਸ ਵੇਲੇ ਹੋਰ ਤਾਂ ਕੋਈ ਉਪਾਇ ਨਾ ਚੱਲਿਆ ਤਾਂ ਫੇਰ ਇਹ ਕੰਮ ਕੀਤਾ

੧੯- ਕਿ ਆਪਣੇ ਬਾਪ ਦੀਆਂ ਅਖਾਂ ਵਿਚ ਚੁਭਣ ਵਾਲਾ ਸੂਰਮਾ ਪਾ ਦਿਤਾ ਉਹ ਅੱਖਾਂ ਮਲਦਾ ਰਹਿ ਗਿਆ ਅਤੇ ਸੁਨਿਆਰੇ ਨੂੰ ਰਵਾਨਾ ਕਰਿ ਦਿਤਾ॥੬॥

੨੦- ਉਸਦਾ ਪਿਤਾ ਇਤਨਾ ਮੂਰਖ ਸੀ ਜਿਹੜਾ ਇਸ ਦੇ ਭੇਦ ਨੂੰ ਜਾਣ ਨਾ

੨੧- ਅੱਖਾਂ ਵਿਚ ਸੁਰਮਾ ਪਾ ਕੇ ਆਪਣੇ ਮਿਤ੍ਰ ਬਾਹਰ ਕੱਢ ਦਿੱਤਾ ॥੭॥੧॥

ਇਥੇ ਇਹ ੯੦ਵਾਂ ਪ੍ਰਕਰਣ ਸਮਾਪਤ ਹੈ ॥੯੦॥੧੫੯੭॥ਅਫਜੂੰ॥

੨੨- ਗੋਬਿੰਦ ਚੰਦ ਰਾਜੇ ਦਾ ਮਾਧਵ ਨਲ ਨਾਮੀ ਇਕ ਮਿਤ੍ਰ ਸੀ

੨੩- ਜੋ ਬਿਆਕਰਣ, ੬ ਸ਼ਾਸਤ੍ਰ, ਕੋਕ, ਸਾਜ ਤੇ ਸੰਗੀਤ ਪੜ੍ਹਿਆ ਹੋਇਆ ਸੀ॥੧॥

੨੪- ਜਦੋਂ ਉਹ ਮਿਠੀ ਮਿੱਠੀ ਧੁੰਨ ਵਿਚ ਬੀਨ ਅਥਵਾ ਬੰਸਰੀ ਬਜਾਉਂਦਾ ਸੀ

੨੫- ਜੇਹੜੀ ਕੋਈ ਇਸਤ੍ਰੀ ਉਸ ਬੰਸਰੀ ਨੂੰ ਸੁਣ ਲੈਂਦੀ ।

੨੬- ਤਾਂ ਉਹ ਆਪਣੇ ਦਿਲ ਵਿਚ ਮਸਤ ਹੋ ਕੇ ਝੂਲਣ ਲਗ ਪੈਂਦੀ

੨੭- ਅਤੇ ਆਪਣੇ ਘਰ ਦੀ ਸੁਰਤ ਸੁੱਧੀ ਬੁੱਧੀ ਹੀ ਭੁੱਲ ਜਾਂਦੀ॥੨॥

੨੮- ਜਿਸ ਕਰਕੇ ਨਗਰ ਨਿਵਾਸੀ ਇਕੱਠੇ ਹੋ ਕੇ ਰਾਜੇ ਪਾਸ ਆਏ

੨੯- ਅਤੇ ਆ ਕੇ ਉਹਨਾ ਨੇ ਰਾਜੇ ਨੂੰ ਕਿਹਾ

੩੦- ਕਿ ਜਾਂ ਤਾਂ ਮਾਧਵਨਲ ਹੁਣੇ ਹੀ ਮਾਰ ਦਿਉ

੩੧- ਜਾਂ ਫੇਰ ਦੇਸ਼ ਵਿਚੋਂ ਬਾਹਰ ਕੱਢ ਦਿਉ॥੩॥

੩੨- ਇਹ ਸਾਡੀਆਂ ਇਸਤ੍ਰੀਆਂ ਦਾ ਚਿਤ ਮੋਹ ਲੈਂਦਾ ਹੈ ਭਾਵ (ਭਰਮਾ ਲੈਂਦਾ) ਹੈ

੩੩- ਜਾਂ ਫਿਰ ਸਾਨੂੰ ਸਾਰਿਆਂ ਨੂੰ ਕੱਢ ਕੇ ਏ ਰਜਾ ਇਸਨੂੰ ਰੱਖ ਲਵੇ ਹੈ॥੪॥

੩੪- ਇਸ ਸ਼ਕਾਇਤ ਦੀ ਪੁਸ਼ਟੀ ਕਰਨ ਲਈ ਰਾਜੇ ਨੇ ਆਪਣੇ ਮਹਿਲ ਦੀਆਂ ਤੇ ਹੋਰਨਾ ਦੀਆਂ ਆਦਿ ਹੋਰ ਇਸਤ੍ਰੀਆਂ ਬੁਲਾ ਲਈਆਂ ਅਤੇ ਕਮਲ ਪੱਤਰ ਮੰਗਵਾ ਲਏ

੩੫- ਜਿਨ੍ਹਾਂ ਦੇ ਬੈਠਣ ਲਈ ਸੁੰਦਰ ਬਿਛਾਈਆਂ ਵਿਛਾ ਦਿਤੀਆਂ ਗਈਆ ਉਥੇ ਉਪਰ ਕਮਲ ਪੱਤਰ ਵਿਛਾ ਦਿਤੇ ।

੩੬- ਸਾਰੀਆਂ ਇਸਤ੍ਰੀਆ ਉਸ ਵਿਛਾਈ ਦੇ ਉਪਰ ਬਿਠਾ ਦਿੱਤੀਆਂ॥੫॥

੩੭- ਉਸ ਜਗ੍ਹਾ ਕਈ ਪ੍ਰਕਾਰ ਦੀ ਸੋਭਾ ਬਣਾ ਦਿਤੀ । ਸਭਾ ਨੂੰ ਸੁੰਦਰ ਢੰਗ ਨਾਲ ਫਬਾ ਲਿਆ ।

੩੮- ਮਾਧਵ ਨਲ ਨੂੰ ਵੀ ਸੱਦਾ ਭੇਜ ਕੇ ਬੁਲਾ ਲਿਆ

੩੯- ਉਸ ਨੂੰ ਬੁਲਾ ਕੇ ਉਸ ਸਭਾ ਦੇ ਵਿਚ ਬੈਠਾ ਲਿਆ

੪੦- ਸੁਰਤ ਜੋੜ ਕੇ

੧ਬਿੱਪ੍ਰ ਤਬ ਬੇਨ ਬਜਾਈ ।। ੨ਸਭ ਇਸਤ੍ਰਨ ਕੇ ਚਿੱਤ ਸੁ ਭਾਈ ।। ੬ ।। ਦੋਹਰਾ ।। ੩ਸਭ ਅਬਲਾ ਮੋਹਿਤ ਭਈ ਨਾਦ ਸ੍ਰਵਨ ਸੁਨਿ ਪਾਇ ।। ੪ਸਭਹਿਨ ਕੇ ਤਨ ਸੋਂ ਗਏ ਕਮਲ ਪੱਤ੍ਰ ਲਪਟਾਇ ।। ੭ ।। ਚੌਪਾਈ ।। ੫ਮਾਧਵਨਲ ਨ੍ਰਿਪ ਤੁਰਤੁ ਨਿਕਾਰਯੋ ।। ੬ਬਿੱਪ੍ਰ ਜਾਨਿ ਜਿਯ ਤੇ ਨਹਿ ਮਾਰਯੋ ।। ੭ਕਾਮਾਵਤਿ ਨਗਰ ਚਲਿ ਆਯੋ ।। ੮ਕਾਮਕੰਦਲਾ ਸੋਂ ਹਿਤ ਭਾਯੋ ।।੮।। ਦੋਹਰਾ ।। ੯ਕਾਮਸੈਨ ਰਾਜਾ ਜਹਾਂ ਤਹੱ ਦਿਜ ਪਹੁਚਯੋ ਜਾਇ ।। ੧੦ਪ੍ਰਗਟ ਤੀਨਿ ਸੈ ਸਾਠਿ ਤ੍ਰਿਯ ਨਾਚਤ ਜਹਾਂ ਬਨਾਇ⊛ ।। ੯ ।। ਚੌਪਈ ।। ੧੧ਮਾਧਵ ਤੌਨ ਸਭਾ ਮਹਿ ਆਯੋ ।। ੧੨ਆਨਿ ਰਾਵ ਕੋ ਸੀਸ ਝੁਕਾਯੋ ।। ੧੩ਸੂਰਬੀਰ ਬੈਠੇ ਬਹੁ ਜਹਾਂ ।। ੧੪ਨਾਚਤ ਕਾਮਕੰਦਲਾ ਤਹਾਂ ।। ੧੦ ।। ਦੋਹਰਾ ।। ੧੫ਚੰਦਨ ਕੀ ਤਨ ਕੰਚੁਕੀ ਕਾਮਾ ਕਸੀ ਬਨਾਇ ।। ੧੬ਅੰਗਿਯਾ ਹੀ ਸਭ ਕੋ ਲਖੈ ਚੰਦਨ ਲਖਯੋ ਨ ਜਾਇ ।। ੧੧ ।। ੧੭ਚੰਦਨ ਕੀ ਲੈ ਬਾਸਨਾ ਭਵਰ ਬਹਿਠਯੋ ਆਇ ।। ੧੮ਸੋ ਤਿਨ ਕੁਚ ਕੀ ਬਾਯੁ ਤੇ ਦੀਨੋ ਤਾਹਿ ਉਠਾਇ ।। ੧੨ ।। ਚੌਪਈ ।। ੧੯ਇਹ ਸੁ ਭੇਦ ਬਿੱਪ ਨੈ ਲਹਿ ਲਯੋ ।। ੨੦ਰੀਝਤ ਅਧਿਕ ਚਿੱਤ ਮਹਿ ਭਯੋ ।। ੨੧ਅਮਿਤ ਦਰਬੁ ਨ੍ਰਿਪ੍ਰ ਤੇ ਜੋ ਲੀਨੋ ।। ੨੨ਸੋ ਲੈ ਕਾਮਕੰਦਲਹਿ ਦੀਨੋ ।। ੧੩ ।। ਦੋਹਰਾ ।। ੨੩ਅਮਿਤ ਦਰਬੁ ਹਮ ਜੋ ਦਯੋ ਸੋ ਇਹ ਦਯੋ ਲੁਟਾਇ ।। ੨੪ਐਸੇ ਬਿੱਪ੍ਰ ਫਜੂਲ ਕੋਂ ਮੋਹਿ ਨ ਰਾਖਯੋ ਜਾਇ ।। ੧੪ ।। ਚੌਪਈ ।। ੨੫ਬਿੱਪ੍ਰ ਜਾਨਿ ਜਿਯ ਤੇ ਨਹਿ ੦ਮਰਿਯੈ ।। ੨੬ਇਹ ਪੁਰ ਤੇ ਤਿਹੱ ਤੁਰਤੁ ੦ਨਿਕਰਿਯੈ ।। ੨੭ਜਾ ਕੇ ਦੁਰਯੋ ਧਾਮ ਲਹਿ ਲੀਜੈ ।। ੨੮ਟੂਕ ਅਨੇਕ ਤਵਨ ਕੇ ਕੀਜੈ ।। ੧੫ ।। ੨੯ਯਹ ਸਭ ਭੇਦ ਬਿੱਪ੍ਰ ਸੁਨਿ ਪਾਯੋ ।। ੩੦ਚਲਯੋ ਚਲਯੋ ਕਾਮਾ ਗ੍ਰਿਹ ਆਯੋ ।। ੩੧ਮੋ ਪਰ ਕੋਪ ਅਧਿਕ ਨ੍ਰਿਪ ਕੀਨੋ ।। ੩੨ਤਿਹ ਹਿਤ ਧਾਮ ਤਿਹਾਰੋ ਚੀਨੋ ।। ੧੬ ।। ਦੋਹਰਾ ।। ੩੩ਸੁਨਤ ਬਚਨ ਕਾਮਾ ਤੁਰਤ ਦਿਜ ਗ੍ਰਿਹ ਲਯੋ ਦੁਰਾਇ ।। ੩੪ਰਾਜਾ ਕੀ ਨਿੰਦਯਾ ਕਰੀ ਤਾਹਿ ਗਰੇ ਸੋ ਲਾਇ ।। ੧੭ ।। ਕਾਮਾ ਬਾਚ ।। ਚੌਪਈ ।। ੩੫ਧ੍ਰਿਗ ਇਹ ਰਾਇ ਭੇਦ ਨਹਿ ਜਾਨਤ ।। ੩੬ਤੁਮ ਸੇ ਚਤੁਰਨ ਸੌ ਰਿਸਿ ਠਾਨਤ ।। ੩੭ਮਹਾਂ ਮੂੜ੍ਹ ਨ੍ਰਿਪ ਕੋ ਕਾ ਕਹਿਯੈ ।। ੩੮ਯਾ ਪਾਪੀ ਕੇ ਦੇਸ ਨ ਰਹਿਯੈ ।। ੧੮ ।। ਦੋਹਰਾ ।। ੩੯ਚਲੌ ਤ ਏਕੈ ਮਗੁ ਚਲੌ, ਰਹੇ ਰਹੌ ਤਿਹ ਗਾਂਉ ।। ੪੦ਨਿਸੁ ਦਿਨ ਰਟੌ ਬਿਹੰਗ ਜਯੋਂ ਮੀਤ ਤਿਹਾਰੋ ਨਾਉਂ ।। ੧੯ ।। ੪੧ਬਿਰਹ ਬਾਨ ਮੋ ਤਨ ਗਡੇ ਕਾ ਸੋਂ ਕਰੋਂ ਪੁਕਾਰ ।। ੪੨ਤਨਕ ਅਗਨਿ ਕੇ ਸਿਵ ਭਏ ਜਰੋਂ ਸੰਭਾਰਿ ਸੰਭਾਰਿ ।। ੨੦ ।। ੪੩ਆਜੁ ਸਖੀ ਮੈ ਯੌ ਸੁਨਯੋ ਪਹ ਫਾਟਤ ਪਿਯ ਗੌਨ ।। ੪੪ਪਹ ਹਿਯਰੇ ਝਗਰਾ ਪਰਯੋ

੦ (ਮਰੀਐ.......ਨਿਕਰੀਐ..........ਪੜ੍ਹੋ)

⊛ ਇਹ ਲੇਖ ਪਿਛਲੇ ਰਾਜੇ ਮਹਾਂ ਰਾਜਿਆਂ ਦੇ ਕਿਰਦਾਰ ਦਾ ਵਰਨਣ ਕਰਦੇ ਹਨ ਕਿ ਕਿਵੇਂ ਓਹ ਲੋਕ ਇਸਤ੍ਰੀਆਂ ਦੇ ਨਾਚ ਮੁਜਰਿਆਂ ਵਿਚ ਮਸਤ ਸਨ । ਫੇਰ ਓਹ ਲੋਕ ਕਿਵੇਂ ਕਾਮ ਦੇ ਨਿਰੰਤ੍ਰ ਵਾਰ ਤੋਂ ਢਾਲ ਅਗੇ ਕਰਕੇ ਬਚ ਸਕਦੇ ਸਨ ? ਇਹੋ ਕੁਝ ਸਾਨੂੰ ਮਸੇ, ਤੇ ਰੰਗੀਲੇ ਆਦਿ ਬਾਦ ਸਾਹਾਂ ਦੇ ਜੀਵਨ ਤੋਂ ਪ੍ਰਾਪਤ ਹੁੰਦਾ ਹੈ ਜੋ ਅਧੋ ਗਤੀ ਦੀ ਨਿਸ਼ਾਨੀ ਹੈ । ਇਸੇ ਕਾਰਣ ਸ੍ਰੀ ਦਸਮੇਸ਼ ਪਿਤਾ ਨੇ ਸਿਖ ਨੂੰ ਇਸਤ੍ਰੀ ਦੇ ਨਾਚ ਔਰ ਗੌਣ ਸੁਨਣ ਤੇ ਵਰਜਿਆ ਸੀ । ਜਿਸ ਦੀ ਅਜ ਖੁਲ ਕੇ ਉਲੰਘਣਾ ਹੋ ਰਹੀ ਹੈ , ਜੀ. ਟੀ. ਵੀ. ਤੇ ਦੇਖੋ ਤਾਂ ਜੇ ਸਿਨੇਮੇ ਜਾਉ ਤਾਂ, ਜੇ ਰੇਡੀਉ ਸੁਣੋ ਤਾਂ, ਜੇ ਸਕੂਲਾਂ ਵਿਚ ਜਾਉਂ ਤਾਂ ਲੋਕ ਗੀਤ, ਸਭਿਆਚਾਰਕ ਪ੍ਰੋਗਰਾਮਾਂ ਵਿਚ ਮਾਸੂਮ ਕੁੜੀਆਂ ਨੂੰ ਨਿਚਾ ਕੇ ਅਜ ਲੀਡਰਾਂ ਤੇ ਵਜੀਰਾਂ ਦਾ ਟੋਲਾ ਬਾਕੀ ਪਬਲਿਕ ਨੂੰ ਇਸ ਬੇੜੀ ਤੇ ਸਵਾਰ ਕਰਕੇ ਨਰਕਾਂ ਵਲ ਧੂਹੀ ਜਾ ਰਹੇ ਹਨ । ਤੇ ਬੱਚੀਆਂ ਨੂੰ ਉਤਸਾਹ ਦੇਕੇ ਇਸ ਮਾਰੂਥਲ ਦੇ ਪੈਂਡੇ ਪਾ ਰਹੇ ਹਨ, ਅਖਬਾਰਾਂ ਵਿਚ ਫਿਲਮੀ ਸੰਸਾਰ ਦੀ ਭਰਮਾਰ ਗੜੇਮਾਰ ਤੋਂ ਘੱਟ ਨਹੀਂ ਇਹਨਾਂ ਖੁਲੀਆਂ ਵੇਤਨਾ ਤੇ ਖਰਚੇ, ਫਰੀਰ ਫੋਟੋਆਂ ਤੇ ਅਟੈਚੀਮਿੰਟਾਂ ਆਦਿ ਦਾ ਹਰ ਸਹੂਲੀਅਤ ਮੁਹਈਆਂ ਕਰਕੇ ਧੜਾ ਧੜ ਖਾਨਦਾਨ ਘਰਾਂ ਦੀ ਕੁੜੀਆਂ ਫਿਲਮੀ ਸੰਸਾਰ ਵੱਲ ਖਿਚੀਆ ਜਾ ਰਹੀਆਂ ਹਨ ਅਤੇ ਇਹਨਾਂ ਕੱਲਚਰਲ ਪ੍ਰੋਗਰਾਮਾਂ ਨੂੰ ਤ੍ਰਜੀਹ ਦਿਤੀ ਜਾ ਰਹੀ ਹੈ । ਨਵੀ ਪੁਨੀਰੀ ਦੇ ਇਹੋ ਗੁਰਦੁਆਰੇ ਨੇ ਇਹੋ ਮੰਦ੍ਰ ਨੇ, ਇਹੋ ਇਸਟ ਦੇਵ ਨੇ । ਕਿਸ ਨੂੰ ਯਾਦ ਹੈ ਅਜ ਆਹ ਗੁਰੂ ਉਪਦੇਸ : ਪਰ ਦਾਰਾ ਪਰ ਲੋਭਾ ਹਉਮੈ ਬਿਖੈ । ਬਿਕਾਰ ।। ਦੂਸਟ ਭਾਉ ਤਜਿ ਨਿੰਦ ਪਰਾਈ ਕਾਮੁ ਕ੍ਰੋਧੁ ਚੰਡਾਰ ।।੧।। ਮਹਲ ਮਹਿ ਬੈਠੇ ਅਗਮ ਅਪਾਰ । ਭੀਤਰਿ ਅੰਮ੍ਰਿਤੁ ਸੋਈ ਜਨ ਪਾਵੈ ਜਿਸ ਗੁਰੂ ਕਾ ਸਬਦੁ ਰਤਨੁ ਆਚਾਰ ।।ਪੰ:੧੨੫੫–੫੬।ਮ:੧।। ਪੰਜਾਬੀ ਸਭਿਆਚਾਰ ਨੂੰ ਬਦਨਾਮ ਕਰ ਰਹੀ ਹੈ ਲਚਰ ਗਾਇਕੀ–ਪੰਜਾਬੀ ਟ੍ਰਿਵਿਊਨ ੨੦–੫–੯੫ ਸਭਿਆਚਾਰ ਦੀ ਭਾਵੇਂ ਅਜੇ ਤੀਕ ਪ੍ਰਪੱਕ ਪ੍ਰੀਭਾਸ਼ਾ ਨਹੀ ਮਿਲਦੀ । ਆਮ ਕਰਕੇ ਸਭਿਆਚਾਰ ਨੂੰ ਕਿਸੇ ਕੌਮ ਦਾ ਸ਼ੀਸ਼ਾ ਕਹਿ ਲਿਆ ਜਾਂਦਾ ਹੈ, ਉਸ ਕੌਮ ਦਾ ਰਹਿਣ ਸਹਿਣ ਖਾਣ ਪੀਣ ਪਹਿਨਣ ਬੋਲਣ ਵਿਚਾਰ ਦਾ ਪ੍ਰਗਟਾਅ ਕਰਨ ਦੇ ਸੁਚੱਜੇ ਢੰਗ ਤਰੀਕੇ ਉਸਦੇ ਸਭਿਆਚਾਰ ਦੀ ਗ੍ਰਿਫਤ ਅੰਦਰ ਆ ਜਾਂਦੇ ਹਨ । ਸਭਿਆਚਾਰ ਦੇ ਸ਼ਬਦਾਂ, ਸਭਿਆਚਾਰ ਦੇ ਸੁਮੇਲ ਨਾਲ ਬਣਿਆ ਸ਼ਬਦ ਹੈ ।ਅਜ ਜਦੋਂ ਸੰਸਾਰ ਪੱਧਰ ਤੇ ਮਨੁਖੀ ਸਮਾਜ ਸਾਇੰਸ ਦੇ ਬਲਬੂਤੇ ਨਿੱਤ ਨਵੀਆਂ ਕਰਵਟਾਂ ਬਦਲਦਾ ਰਹਿੰਦਾ ਹੈ ਤਾਂ ਇਸ ਪ੍ਰਵਿਰਤੀ ਦਾ ਸਭਿਆਚਾਰ ਨੂੰ ਪ੍ਰਭਾਵਿਤ ਕਰਨਾ ਕੁਦਰਤੀ ਵਰਤਾਰਾਂ ਹੋ ਨਿਬੜਦਾ ਹੈ। ਇਸ ਪ੍ਰਵਿਰਤੀ ਦਾ ਅਸਰ ਜੇਕਰ ਸੁਚੱਜੀਆਂ ਕਦਰਾਂ ਕੀਮਤਾਂ ਤੋਂ ਵਿਹੂਣਾ ਹੋ ਜਾਵੇ ਤਾਂ ਲੋਕਾਂ ਦੇ ਅਚਾਰ ਚ ਨਿਘਾਰ ਆਉਣਾ ਸ਼ੁਰੂ ਹੋ ਜਾਂਦਾ ਹੈ ਜੋ ਕਿਸੇ ਕੌਮ ਲਈ ਉਸ ਦੇ ਸਭਿਆਚਾਰ ਲਈ ਅਸ਼ੁੱਭ ਮੰਨਿਆ ਜਾਣਾ ਚਾਹੀਦਾ ਹੈ ।। ਪੰਜਾਬੀ ਸਭਿਆਚਾਰ ਦੁਨੀਆਂ ਭਰਦੇ ਸਭਿਆਚਾਰਾਂ ਚੋਂ ਨਿਵੇਕਲਾਂ ਤੇ ਮਹਾਨ ਮੰਨਿਆ ਜਾਂਦਾ ਹੈ, ਪੰਜਾਬੀ ਕੌਮ ਦੇ ਲੋਕਾਂ ਨੂੰ ਵਿਸ਼ਵ ਭਰ ਵਿਚ ਅਣੱਖ ਤੇ ਗੈਰਤ ਨਾਲ ਜੀਣ ਵਾਲੇ ਬਹਾਦਰ ਲੋਕਾਂ ਦੀ ਕਤਾਰ ਦੇ ਸਭ ਤੋਂ ਅੱਗੇ ਰੱਖਿਆ ਜਾਂਦਾ ਹੈ ਪੰਜਾਬੀਆਂ ਦੀ ਇਸ ਅਣਖ ਤੇ ਗੈਰਤ ਨੂੰ ਖੁੰਢਾ ਕਰਨ ਲਈ ਰਾਜਨੀਤੀਵਾਨਾਂ ਦੇ ਦਿਮਾਗਾਂ ਵੱਲੋਂ ਸਮੇ ਸਮੇ ਕੋਝੀਆਂ ਚਾਲਾਂ ਚਲਾਈਆਂ ਜਾਂਦੀਆਂ ਹਨ । ਨੌਜੁਆਨ ਵਰਗ ਦੇ ਮੁੰਡੇ ਕੁੜੀਆਂ ਨੂੰ ਆਪਣੇ ☞

੧– ਉਸ ਸਮੇਂ ਮਾਧਵ ਨਲ ਬ੍ਰਾਹਮਣ ਨੇ ਬੀਨ ਵਜਾਈ

੨– ਜੋ ਸਾਰੀਆਂ ਇਸਤ੍ਰੀਆਂ ਦੇ ਚਿਤ ਵਿਚ ਘਰ ਕਰ ਗਈ ।।੬।।

੩– ਉਸ ਬੀਨ ਨੂੰ ਸੁਣਕੇ ਸਾਰੀਆਂ ਇਸਤ੍ਰੀਆਂ ਮੋਹਤ ਹੋ ਗਈਆ ਜਦੋ ਬੀਨ ਦਾ ਨਾਦ ਵੱਜਦਾ ਉਹਨਾਂ ਦੇ ਕੰਨਾ ਨੇ ਸੁਣਿਆ

੪– ਕਮਲ ਫੁਲਾਂ ਦੀਆਂ ਪੰਖੜੀਆਂ ਸਭ ਤੇ ਸਰੀਰਾਂ ਤੇ ਚਿੰਮਟ ਗਈਆਂ ਸਾਰਿਆਂ ਦੇ ਤਨ ਮਨ ਵਿਚ ਕਾਮਦੇਵ ਨੇ ਆ ਵਾਸਾ ਕੀਤਾ।।੭।।

੫– (ਇਹ ਕੌਤਕ ਦੇਖ ਕੇ) ਮਾਧਵ ਨਲ ਨੂੰ ਰਾਜੇ ਨੇ ਉਸ ਵੇਲੇ ਦੇਸ਼ ਨਿਕਾਲਾ ਦੇ ਦਿੱਤਾ

੬– ਬ੍ਰਾਹਮਣ ਜਾਣਕੇ ਉਸ ਨੂੰ ਜਾਨੋਂ ਨਾ ਮਾਰਿਆ

੭– ਇਥੋਂ ਕਢਿਆ ਹੋਇਆ ਉਹ ਕਾਮਾਵਤੀ ਨਗਰੀ ਵਿਚ ਚਲ ਕੇ ਆ ਗਿਆ

੮– ਇਥੇ ਆ ਕੇ ਇਸ ਨੇ ਇਕ ਕਾਮ ਕੰਦਲਾ ਨਾਮ ਵੇਸਵਾ ਨਾਲ ਦਿਲ ਲਾ ਲਿਆ।।੮।।

੯– ਜਿਥੇ ਦਾ ਕਾਮ ਸੈਨ ਰਾਜਾ ਸੀ ਉਥੇ ਇਹ (ਮਾਧਵ ਨਲ) ਬ੍ਰਾਹਮਣ ਜਾ ਪਹੁੰਚਿਆ

੧੦– ਜਿਥੇ ੩੬੦ ਇਸਤ੍ਰੀਆਂ ਨਾਚ ਕਰਦੀਆਂ ਸਨ ।।੯।।

੧੧– ਮਾਧਵਨਲ ਉਸ ਸਭਾ ਵਿਚ ਆ ਗਿਆ

੧੨– ਆ ਕੇ ਰਾਜੇ ਅੱਗੇ ਸੀਸ ਨੀਵਾਂ ਕੀਤਾ (ਨਮਸਕਾਰ ਕੀਤੀ)

੧੩– ਸੂਰਮੇ ਬਹਾਦਰ ਜਿਥੇ ਬਹੁਤ ਬੈਠੇ ਸਨ (ਰਾਜ ਦਰਬਾਰ ਵਿਚ)

੧੪– ਅਤੇ ਕਾਮ ਕੰਦਲਾ ਨਾਚੀ ਨਾਚ ਕਰ ਰਹੀ ਸੀ।।੧੦।।

੧੫– ਉਸ ਨੇ ਚੰਦਨ ਦੀ ਅੰਗੀ ਬਨਾ ਕੇ ਐਸਾ ਕਸੀ ਹੋਈ ਸੀ ।

੧੬– ਜੋ ਵੇਖਣ ਵਾਲੇ ਨੂੰ ਅੰਗੀ ਹੀ ਜਾਪਦੀ ਸੀ ਚੰਦਨ ਦਾ ਕਿਸੇ ਨੂੰ ਭੇਤ ਨਹੀ ਸੀ ਲਗਦਾ ।।੧੧।।

੧੭– ਚੰਦਨ ਦੀ ਵਾਸਨਾ ਨੂੰ ਲੈ ਕੇ ਇਕ ਭਵਰ ਆ ਕੇ ਬੈਠ ਗਿਆ (ਅਸਥਨ ਉਤੇ)

੧੮– ਸੋ ਉਸ ਭਵਰੇ ਨੂੰ ਦੁਧੀ ਉਪਰ ਤੋਂ ਪੱਲੇ ਦੀ ਹਵਾ ਮਾਰ ਕੇ ਉਠਾ ਦਿਤਾ ਜਾਂ ਅਸਥਨ ਦੀ ਵਾਯੂ ਨਾਲ ਅਨੋਖੇ ਢੰਗ ਨਾਲ ਉਡਾ ਦਿੱਤਾ ।।੧੨।।

੧੯– ਇਹ ਸਾਰਾ ਭੇਦ ਉਸ ਬ੍ਰਾਹਮਣ ਨੇ ਜਾਣ ਲਿਆ (ਉਸ ਦੇ ਹੁਨਰ ਦਾ)

੨੦– ਅਤੇ ਅਪਨੇ ਮਨ ਵਿਚ ਉਸ ਕਾਮ ਕੰਦਲਾ ਤੇ ਮਸਤ ਹੋ ਗਿਆ

੨੧– ਉਸ ਰਾਜੇ ਕੋਲੋ ਬਹੁਤ ਸਾਰਾ ਧਨ ਮਾਧਵ ਦੇ ਕਰਤਵਾ ਤੇ ਪ੍ਰਸੰਨ ਹੋ ਕੇ ਜੋ ਧਨ ਮਿਲਿਆ ਸੀ

੨੨– ਉਹ ਸਾਰਾ ਮਾਧਵ ਨੇ ਕਾਮ ਕੰਦਲਾ ਨੂੰ ਦੇ ਦਿਤਾ ।।੧੩।।

੨੩– ਜਦੋਂ ਰਾਜੇ ਨੇ ਦੇਖਿਆ ਕਿ ਜੋ ਮੈ ਇਸ ਨੂੰ ਬੇਅੰਤ ਧਨ ਦਿਤਾ ਸੀ ਇਸ ਨੇ ਸਾਰਾ ਇਕ ਵੇਸਵਾ ਨੂੰ ਲੁਟਾ ਦਿਤਾ ਹੈ

੨੪– ਇਹੋ ਜਿਹੇ ਫਜ਼ੂਲ ਖਰਚ ਕਰਨ ਵਾਲਾ ਬ੍ਰਾਹਮਣ ਮੈਥੋਂ ਕਿਵੇਂ ਰਖਿਆ ਜਾ ਸਕਦਾ ਹੈ ।।੧੪।।

੨੫– ਬ੍ਰਾਹਮਣ ਜਾਣ ਕੇ ਉਸ ਨੇ ਵੀ ਇਸ ਨੂੰ ਜਾਨ ਤੋਂ ਨਾ ਮਾਰਿਆਂ

੨੬– ਪਰ ਉਸ ਨਗਰੀ ਤੋਂ ਉਸ਼ ਨੂੰ ਤੁਰਤ ਕਢ ਦਿੱਤਾ ਤੇ ਕਿਹਾ

੨੭– ਜੇਕਰ ਕਿਸੇ ਦੇ ਘਰ ਇਸ ਨੂੰ ਲੁਕਿਆ ਦੇਖ ਲਿਆ ਤਾਂ ਉਸ ਦੇ ਕੱਟ ਕੇ ਟੁਕੜੇ ਟੁਕੜੇ ਕਰ ਦਿਉ ।

੨੮– ਨਹੀਂ ਤਾਂ ਇਸਦੇ ਕੱਟ ਕੇ ਟੁਕੜੇ ਟੁਕੜੇ ਕਰ ਦਿਉ।।੧੫।।

੨੯– ਜਦੋਂ ਬ੍ਰਾਹਮਣ ਨੇ ਰਾਜੇ ਦੇ ਇਸ ਹੁਕਮ ਨੂੰ ਸੁਣਿਆ

੩੦– ਦੌੜਿਆ ਦੌੜਿਆ ਕਾਮ ਕੰਦਲਾ ਦੇ ਘਰ ਚਲਾ ਗਿਆ

੩੧– ਉਸ ਨੂੰ ਦੱਸਿਆ ਕਿ ਰਾਜਾ ਮੇਰੇ ਤੇ ਬਹੁਤ ਕ੍ਰੋਧ ਵਿਚ ਹੈ

੩੨– ਇਸ ਕਰਕੇ ਮੈ ਤੇਰੇ ਘਰ ਆਇਆ ਹਾਂ।।੧੬।।

੩੩– ਕਾਮ ਕਲਾ ਇਹ ਗੱਲ ਸੁਣ ਕੇ ਬ੍ਰਾਹਮਣ ਨੂੰ ਅੰਦਰ ਲਕੋ ਦਿਤਾ

੩੪– ਅਤੇ ਰਾਜੇ ਨੂੰ ਬੁਰਾ ਭਲਾ ਕਿਹਾ ਅਤੇ ਮਾਧਵ ਨੂੰ ਗਲ ਨਾਲ ਲਾ ਲਿਆ।।੧੭।।

੩੫– ਲਾਣਤ ਹੈ ਕਾਮ ਕਲਾ ਬੋਲੀ ਕਿ ਇਸ ਰਾਜੇ ਨੂੰ ਜੋ ਕਿਸੇ ਦੇ ਗੁਣ ਦਾ ਭੇਤ ਨਹੀਂ ਜਾਣਦਾ ਤੇਰੇ ਜਿਹੇ ਵਿਦਵਾਨਾ ਨਾਲ ਕ੍ਰੋਧ ਕਰਦਾ ਹੈ

੩੬– ਇਹੋ ਜਿਹੇ ਮੂਰਖ ਰਾਜੇ ਨੂੰ ਕੀ ਕਹੀਏ ?

੩੭– ਇਸ ਲਈ ਚੰਗਾ ਹੈ ਕਿ ਇਸ ਪਾਪੀ ਦੇ ਦੇਸ਼ ਵਿਚ ਹੀ ਨਾ ਰਹੀਏ

੩੮– ਜੇ ਚਲਣਾ ਹੈ ਤਾ ਦੋਵੇਂ ਇਕ ਰਾਹ ਤੇ ਚਲੀਏ ਜੇ ਰਹਿਣਾ ਹੈ ਤਾਂ ਮੈ ਉਥੇ ਹੀ ਰਹਾਂਗੀ ।।੧੮।।

੩੯– ਜਿਸ ਰਸਤੇ ਤੂੰ ਚੱਲੇਗਾ ਓਸੇ ਰਸਤੇ ਮੈਂ ਚੱਲਾਂਗੀ, ਜਿਸ ਨਗਰ ਸ਼ਹਿਰ ਵਿਚ ਤੂੰ ਰਹੇਗਾ ਉਥੇ ਹੀ ਮੈਂ ਰਹਾਂਗੀ ।

੪੦– ਐ ਮਿੱਤਰ ਮੈ ਤਾਂ ਤੇਰਾ ਨਾਮ ਪੰਛੀ ਵਾਗ ਰਾਤ ਦਿਨ ਰਟਦੀ ਰਹਾਂਗੀ।।੧੯।।

੪੧– ਤੇਰੇ ਵਿਛੋੜੇ ਦੇ ਤੀਰ ਮੇਰੇ ਸਰੀਰ ਵਿਚ ਖੁਬ ਗਏ ਹਨ ਜਿਸ ਦੀ ਕਿਸ ਪਾਸ ਜਾਕੇ ਫਰਿਆਦ ਕਰਾਂ ?

੪੨– ਕਾਮ ਅਥਵਾ ਵਿਯੋਗ ਦੀ ਚਿੰਗਾਰੀ ਲੱਗ ਗਈ ਹੈ ਜਿਸ ਵਿਚ ਸੁਲਗ ਸੁਲਗ ਕੇ ਸੜ ਜਾਵਾਂਗੀ।।੨੦।।

੪੩– ਅੱਜ ਮੈ ਇਹ ਗੱਲ ਸੁਣੀ ਹੈ ਕਿ ਸਵੇਰੇ ਪਹੁ ਫੁਟਾਲੇ ਨਾਲ ਹੀ ਪੀਯ ਇਥੋਂ ਚਲਾ ਜਾਇਗਾ

੪੪– ਮੇਰੇ ਹਿਰਦੇ ਵਿਚ ਇਹ ਝਗੜਾ ਹੋ ਰਿਹਾ ਹੈ ਪਹਿਲਾ ਕੌਣ ਫਟਦਾ ਹੈ ।।੨੧।।

☞ਵਿਰਸੇ ਦੀ ਸੂਝ ਬੂਝ ਤੋਂ ਦੂਰ ਰੱਖਣ ਲਈ ਅਜਿਹੇ ਲੱਚਰ ਸਾਹਿਤ, ਕਾਮ ਉਕਸਾਊ ਫਿਲਮਾਂ, ਗੰਦੇ ਨਾਵਲ ਤੇ ਹੱਦ ਦਰਜੇ ਦੇ ਘਟੀਆਂ ਗੀਤਾਂ ਦੇ ਜਨਮ ਦਾਤਿਆਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੈ ਜਿਸ ਨਾਲ ਹਰ ਸਮੇਂ ਸਾਡੇ ਆਚਾਰ ਵਿਹਾਰ ਵਿੱਚ ਗਿਰਾਵਟ ਆਉਣ ਦਾ ਖਦਸ਼ਾ ਬਣਿਆ ਰਹਿੰਦਾ ਹੈ । ਪੰਜਾਬੀ ਸਭਿਆਚਾਰ ਨੂੰ ਅਜਿਹੇ ਕੋਝੇ ਹੱਥਕੰਡੇ ਵਰਤਣ ਵਾਲੇ ਰਾਜਨੀਤੀਵਾਨਾਂ ਦੇ ਚੁਸਤ ਚਲਾਕ ਦਿਮਾਗਾਂ ਦੀ ਮਾਰੂ ਚਾਲ ਤੋਂ ਬਚਾਉਣ ਲਈ ਸਾਹਿਤ ਪ੍ਰੇਮੀਆਂ ਬਧੀ ਜੀਵੀ ਤਬਕਾ, ਸਹਿਤਕਾਰਾਂ ਤੇ ਉਸਾਰੂ ਸੋਚ ਦੀਆਂ ਸੰਸਥਾਵਾਂ, ਅਧਿਆਪਕ ਤੇ ਅਧਿਆਪਕਾਵਾਂ ਦਾ ਇਹ ਨੈਤਿਕ ਫਰਜ ਬਣਦਾ ਹੈ ਕਿ ਉਹ ਇਸ ਦਾ ਮੁਕਾਬਲਾ ਕਰਨ ਲਈ ਯਤਨ ਜਾਰੀ ਰੱਖਣ । ਉਂਜ ਭਾਵੇਂ ਸਭਿਆਚਾਰ ਦੀਆਂ ਹੋਰਨਾਂ ਸਾਖਾਵਾਂ (ਵੰਨਗੀਆਂ) ਵਿਚ ਵੀ ਗਿਰਾਵਟ ਆਈ ਹੈ, ਪਰ ਜਿਸ ਕਦਰ ਪੰਜਾਬੀ ਗਾਇਕੀ ਵਿਚ ਨਿਘਾਰ ਆਉਣਾ ਸ਼ੁਰੂ ਹੋ ਗਿਆ ਹੈ ਉਸ ਬਾਰੇ ਗੰਭੀਰਤਾ ਨਾਲ ਵਿਚਾਰ ਕਰਨੀ ਸਮੇਂ ਦੀ ਮੁੱਖ ਲੋੜ ਹੈ ।ਦਿਨ-ਬ-ਦਿਨ ਖੇਤ੍ਰ ਵਿਚ ਬਹੁਤ ਮਾੜਾ ਪ੍ਰਭਾਵ ਪੈ ਰਿਹਾ ਹੈ । ਕੈਸਟ ਕਲਚਰ ਦੇ ਸ਼ੁਰੂ ਹੋਣ ਦੇ ਨਾਲ ਇਹ ਰੁਝਾਨ ਬੜੀ ਤੇਜੀ ਨਾਲ ਪਸਰਦਾ ਜਾ ਰਿਹਾ ਹੈ । ਕੈਸਿਟ ਕੰਪਨੀਆਂ ਦੇ ਮਾਲਕਾਂ ਵੱਲੋਂ ਧਨ ਕਮਾਉ ਮਨੋਰਥ ਹਿਤ ਨੀਵੇਂ ਪੱਧਰ ਦੀ ਗਾਇਕੀ ਨੂੰ ਵਧੇਰੇ ਵੇਚਿਆ ਤੇ ਰਿਕਾਰਡ ਕੀਤਾ ਜਾ ਰਿਹਾ ਹੈ । ਬਾਲ ਮਨ ਇਸ ਹਦ ਤਕ ਭ੍ਰਿਸ਼ਟ ਹੋ ਚੁਕੇ ਹਨ । ਕਿ ਉਨ੍ਹਾਂ ਨੂੰ ਹਿੰਸਕ ਕਿਰਦਾਰ ਹੀ ਚੰਗੇ ਲਗਦੇ ਹਨ, ਇਸੇ ਤਰ੍ਹਾਂ ਅਸਲੀਲ ਸਾਹਿਤ ਖੁਲੇ ਆਮ ਉਪਲਬੱਧਤਾ ਨੇ ਵੀ ਅਲ੍ਹੜ ਮਨਾਂ ਵਿਚ ਕੁੰਠਾ ਵਧਾਈ ਹੈ ਅਤੇ ਇਸੇ ਕਾਰਨ ਸੈਕਸ ਨਾਲ ਜੁੜੇ ਅਪਰਾਧਾਂ ਦੀ ਗਿਣਤੀ ਵਧੀ ਹੈ ।

ਇਹੋ ਮਾਧਮ ਜੇ ਠੀਕ ਰਾਹ ਟੁਰ ਪੈਣ, ਜੰਤਕ ਨਸਲ ਨੂੰ ਸੁਧਾਰਨ ਦਾ ਥੰਮ ਬਣ ਸਕਦੇ ਹਨ ਨਿਯੂ ਪੀੜੀ ਦੇ ਸੁਧਾਰ ਦਾ ਕੰਮ ਕਰ ਸਕਦੇ ਹਨ । ਜੋ ਬਚਪਨ ਵਿਚ ਮਨ ਦੇ ਸੰਸਕਾਰ ਬਣ ਜਾਣ ਫੇਰ ਉਹ ਜਿਉਂਦੇ ਜੀ ਭੁਲਦੇ ਹੀ ਨਹੀ, ਜੋ ਦਿਮਾਗ ਦੇ ਵਿਚ ਘਰ ਹੀ ਕਰ ਲੈਂਦੇ ਹਨ ।। ਸ੍ਰੀ ਗੁਰੂ ਕਲਗੀਧਰ ਜੀ ਮਹਾਰਾਜ ਜਗਤ ਰਖਯਕ ਅਵਤਾਰ ਸ਼ਿਰੋਮਣੀ ਸਤਿਗੁਰੂ ਜੀ ਦੇ ਸਾਹਿਬ ਜਾਦਿਆ ਦੇ ਖਡਾਯਕ ਜਾਤ ਦੀ ਹਿੰਦੂ ਰਾਜਪੂਤ ਇਸਤ੍ਰੀ ਜੋ ਸਿੱਖੀ ਧਾਰਨ ਕਰ ਚੁਕੀ ਸੀ । (ਸਿਖਪਤੀ) ਨਾਮ ਦੀ ਗੁਰੂ ਮਹਿਲਾਂ ਵਿਚ ਰਹਿੰਦੀ ਸੀ । ਉਸ ਦੇ ਪਿੰਡ ਦੀ ਹੋਰ ਰਾਜਪੂਤ ਇਸਤ੍ਰੀ ਸੁਹਾਗੋ ਆਪਣੀ ਸੁੰਦ੍ਰ ਬੱਚੀ (ਭਾਗੋ) ਨੂੰ ਨਾਲ ਲੈ ਕੇ ਉਸਨੂੰ ਮਿਲਣ ਲਈ ਆਉਂਦੀ, ਜੋ ਕੁਝ ਦਿਨ ਪ੍ਰਾਹੁਣਚਾਰੀ ਕਰਕੇ ਆਪਣੇ ਪਿੰਡ ਰਿਆਸਤ ਬਿਲਾਸ ਪੁਰ ਚਲੀ ਜਾਂਦੀ ਜਿੱਥੇ ਉਹ ਰਾਜੇ ਦੇ ਘਰ ਵਿਚ ਗੋਲੀ ਸੀ । ਇਸ ਤਰਾਂ ਭਾਗੋ ਬਖੀ ਨੂੰ ਗੁਰੂ ਘਰ ਤੇ ਸਾਹਿਬਜਾਦਿਆਂ ਨਾਲ ਖੇਡਣ ਖਿਡਾਉਣ ਦਾ ਸਮਾ ਮੁਹੀਆ ਹੋ ਗਿਆ ਤੇ ਗੁਰੂ ਘਰ ਦੇ ਅਕਸ ਉਸ ਦੇ ਜਿਹਨ ਵਿਚ ਧਸ ਗਏ । ਸਾਹਿਬਜਾਦਿਆ ਦੀ ਸੁੰਦਰ ਮਹਿਕ, ਸਿਖਾਂ ਦੇ ਅਣਗਿਣਤ ਕਰਤਵ ਤੇ ਗੁਰਦੇਵ ਤੇ ਅਨੇਕਾਂ ਕੌਤਕ ਉਸ ਦੇ ਦਿਲ ਵਿਚ ਉਕਰੇ ਗਏ ।। ਸਮਾ ਪਾ ਕੇ ਉਹ ਸੁੰਦ੍ਰ ਜਵਾਨ ਹੋ ਗਈ ਮਾਪਿਆਂ ਨੇ ਵਰ ਵੇਖ ਕੇ ਸਰਹੰਦ ਰਿਸਤਾ ਕਰ ਦਿਤਾ । ਵਿਆਹ ਦਾ ਸਮਾਂ ਆ ਗਿਆ, ਪਰ ਭਾਗੋ ਦੀ ਸੁੰਦ੍ਰਤਾ ਸਡਾਉਲਤਾ ਦੀ ਪਹਿਲਾਂ ਹੀ ਧਾਂਕ ਪੈ ਗਈ ਸੀ ਇਸ ਲਈ ਆਦਮੀ ਭੇਜ ਕੇ ਨਵਾਬ ਸਰਹਿੰਦ ਵਲੋਂ ਰਸਤੇ ਵਿਚ ਡੋਲਾ ਖੋਹ ਲਿਆ ਗਿਆ ਤੇ ਭਾਗੋ ਨੂੰ ਨਵਾਬ ਦੇ ਮਹਿਲਾਂ ਵਿਚ ਭੇਜ ਦਿਤਾ ਗਿਆ । ਉਨ੍ਹਾਂ ਦਿਨਾਂ ਵਿੱਚ ਨਵਾਬ ਸਰਹਿੰਦ ਪੂਰਨ ਬਾਦਸ਼ਾਹ ਦੀ☞

ਪਹਿਲੇ ਫਟਿ ਹੈ ਕੌਨ ।। ੨੧ ।। ਮਾਧਵ ਬਾਚ ।। ਚੌਪਈ ।। ੧ਤੁਮ ਸੁਖ ਸੋ ਸੁੰਦਰ ਹਯਾਂ ਰਹੋ ।। ੨ਹਮ ਕੋ ਬੇਗਿ ਬਿਦਾ ਮੁਖ ਕਹੋ ।। ੩ਹਮਰੋ ਕਛੂ ਤਾਪ ਨਹਿੱ ਕਰਿਯਹੁ ।। ੪ਨਿੱਤਿ ਰਾਮ ਕੋ ਨਾਮ ਸੰਭਰਿਯਹੁ ।। ੨੨ ।। ਦੋਹਰਾ ।। ੫ਸੁਨਤ ਬਚਨ ਕਾਮਾ ਤਬੈ ਭੂਮਿ ਪਰੀ ਮੁਰਛਾਇ ।। ੬ਜਨੁ ਘਾਯਲ ਘਾਇਨ ਲਗੇ ਗਿਰੈ ਉਠੈ ਬਰਰਾਇ ।। ੨੩ ।। ਸੋਰਠਾ ।। ੭ਅਧਿਕ ਬਿਰਹ ਕੇ ਸੰਗ ਪੀਤ ਬਰਨ ਕਾਮਾ ਭਈ ।। ੮ਰਕਤ ਨ ਰਹਿਯੋ ਅੰਗ, ਚਲਿਯੋ ਮੀਤ ਚੁਰਾਇ ਚਿਤ ।। ੨੪ ।। ਦੋਹਰਾ ।। ੯ਟਾਂਕ ਤੇਲ ਤਨ ਨਾ ਰਹਯੋ ਮਾਸਾ ਰਹਯੋ ਨ ਮਾਸ ।। ੧੦ਬਿਰਹਨਿ ਕੋ ਤੀਨੋ ਭਲੇ ਹਾਡ ਚਾਮ ਅਰੁ ਸ੍ਵਾਸ ।। ੨੫ ।। ੧੧ਅਤਿ ਕਾਮਾ ਲੋਟਤ ਧਰਨਿ ਮਾਧਵਨਲ ਕੇ ਹੇਤ ।। ੧੨ਟੂਟੇ ਅਮਲ ਅਫੀਮਿਯਹਿ ਜਨੁ ਪਸਵਾਰੇ ਲੇਤ ।। ੨੬ ।। ੧੩ਮਿਲਤ ਨੈਨ ਨਹਿ ਰਹਿ ਸਕਤ ਜਾਨਤ ਪ੍ਰੀਤਿ ਪਤੰਗ ।। ੧੪ਛੁਟਤ ਬਿਰਹਿਨਿ ਬਿਯੋਗ ਤੇ ਹੋਮਤ ਅਪਨੋ ਅੰਗ ।। ੨੭ ।। ਕਾਮਾਂ ਬਾਚ ।। ਚੌਪਈ ।। ੧੫ਖੰਡ ਖੰਡ ਕੇ ਤੀਰਥ ਕਰਿਹੋਂ ।। ੧੬ਬਾਰਿ ਅਨੇਕ ਆਗਿ ਮੈ ਬਰਿਹੋਂ ।। ੧੭ਕਾਸੀ ਬਿਖੈ ਕਰਵਤਿਹਿ ਪੈਹੋਂ ।। ੧੮ਢੂੰਢਿ ਮੀਤ ਤੋਕੋਂ ਤਊ ਲੈਹੋਂ ।। ੨੮ ।। ਅੜਿਲ ।। ੧੯ਜਹਾਂ ਪਿਯਰਵਾ ਚਲੇ, ਪ੍ਰਾਨ ਤਿਤਹੀ ਚਲੇ ।। ੨੦ਸਕਲ ਸਿਥਿਲ ਭਏ ਅੰਗ, ਸੰਗ ਜੈਹੈ ਭਲੇ ।। ੨੧ਮਾਧਵਨਲ ਕੌ ਨਾਮੁ, ਮੰਤ੍ਰ ਸੋ ਜਾਨਿਯੈ ।। ੨੨ਹੋ ਜਾ ਤੇ ਲਗਤ ਉਚਾਟ ਸੱਤਿ ਕਰਿ ਮਾਨਿਯੈ ।। ੨੯ ।। ਦੋਹਰਾ ।। ੨੩ਜੋ ਤੁਮਰੀ ਬਾਂਛਾ ਕਰਤ ਪ੍ਰਾਨ ਹਰੈ ਜਮ ਮੋਹਿ ।। ੨੪ਮਰੇ ਪਰਾਤ ਚੁਰੈਲ ਹ੍ਵੈ ਚਮਕਿ ਚਿਤੈਹੋਂ ਤੋਹਿ ।। ੩੦ ।। ੨੫ਬਰੀ ਬਿਰਹ ਕੀ ਆਗਿ ਪੈ ਜਤੀ ਰਖੈਨ ਨਾਉ ।। ੨੬ਭਾਂਤਿ ਜਰੀ ਕੀ ਬਰੀ ਕੀ ਢਿਗ ਤੇ ਕਬਹੂੰ ਨ ਜਾਉ ।। ੩੧ ।। ੨੭ਸਾਚ ਕਹਤ ਹੈ ਬਿਰਹਨੀ ਰਹੀ ਪ੍ਰੇਮ ਸੋਂ ਪਾਗਿ ।। ੨੮ਡਰਤ ਬਿਰਹ ਕੀ ਅਗਨਿ ਸੋਂ ਜਰਤ ਕਾਠ ਕੀ ਆਗਿ ।। ੩੨ ।। ੨੯ਤਬ ਮਾਧਵਨਲ ਉਠਿ ਚਲਯੋ ਭਯੋ ਪਵਨ ਕੇ ਭੇਸ ।। ੩੦ਜਸ ਧੁਨਿ ਸੁਨਿ ਸਿਰ ਧੁਨਿ ਗਯੋ ੩੧ਬਿੱਕ੍ਰਮ ਜਹਾਂ ਨਰੇਸ ।। ੩੩ ।। ਚੌਪਈ ।। ਬਿੱਕ੍ਰਮ ਜਹਾਂ ਨਿੱਤਿ ਚਲਿ ਆਵੈ ।। ੩੨ਪੂਜਿ ਗੌਰਜਾ ਕੌਂ ਗ੍ਰਿਹ ਜਾਵੈ ।। ੩੩ਮੰਦਿਰ ਊਚ ਧੁਜਾ ਫਹਰਾਹੀਂ ।। ੩੪ਫਟਕਾਂਚਲ ਲਖਿ ਤਾਂਹਿ ਲਜਾਹੀਂ ।। ੩੪ ।।ਦੋਹਰਾ।। ੩੫ਤਿਹੀ ਠੌਰਿ ਮਾਧਵ ਗਯੋ ਦੋਹਾ ਲਿਖਯੋ ਬਨਾਇ।। ੩੬ਜੋ ਬਿਕ੍ਰਮ ਇਹ ਬਾਚਿ ਹੈ ਹ੍ਵੈ ਹੈ ਮੋਰ ਉਪਾਇ ।। ੩੫ ।। ੩੭ਜੇ ਨਰ ਰੋਗਨ ਸੌ ਗ੍ਰਸੇ ਤਿਨ ਕੋ ਹੋਤ ਉਪਾਉ ।। ੩੮ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨ ਕੋ ਕਛੁ ਨ ਬਚਾਉ।।੩੬।।ਚੌਪਈ।। ◆੩੯ਬਿੱਕ੍ਰਮ

◆ ਇਹ ਰਾਜਾ ਬਿਕ੍ਰਮਾ ਜੀਤ ਨਹੀ, ਬਿਕ੍ਰਮਾ ਸੈਨ ਹੈ । ਪਰ ਕਾਮਸੈਨ ਵਾਂਗ ੩੬੦ ਬੇਸਵਾ ਦੇ ਨਾਚ ਦਾ ਸ਼ੌਕੀਨ ਨਹੀ ਸੀ । ਆਏ ਫਰਿਆਦੀ ਦੀ ਫਰਿਆਦ ਸੁਨਣਾ ਤੇ ਉਸਦੀ ਨਵਿਰਤੀ ਕਰਨਾ ਉਹ ਆਪਣਾ ਧਰਮ ਸਮਝਦਾ ਸੀ। ਆਪਣੀ ਐਸ਼ ਵਿਚ ਗਲਤਾਨ ਹੋ ਕੇ ਸ਼ਰਾਬ ਪੀ ਕੇ ਪਬਲਿਕ ਦੇ ਪੈਸੇ ਨੂੰ ਅਜਾਈ ਗੁਆਕੇ ਅਧਰਮ ਦੇ ਰਾਹ ਤੋਂ ਗੁਰੇਜ਼ ਕਰਦਾ ਸੀ ਪਬਲਿਕ ਦੀ ਭਲਾਈ ਉਸ ਦਾ ਮੁਖ ਵਿਸ਼ਾ ਸੀ । ਇਸ ਨਾਲ ਉਸਦੀ ਕੋਈ ਗ੍ਰਜ਼ ਨਹੀਂ ਸੀ ਕਿ ਫਰਿਆਦੀ ਕੌਣ ਹੈ ਇਸ ਦਾ ਕਿਰਦਾਰ ਕੀ ਹੈ ? ਨਹੀਂ ਕੋਈ ਵੀ ਹੋਵੇ ਉਹ ਫਰਿਆਦੀ ਦੀ ਫਰਿਆਦ ਸੁਣਕੇ ਉਸ ਦੀ ਹਮਾਇਤ ਕਰਨਾ ਤੇ ਉਸਦੇ ਦਿਲ ਦੇ ਦੁਖ ਦੀ ਨਵਿਰਤੀ ਕਰਨਾ ਆਪਣਾ ਨੈਤਕ ਧਰਮ ਜਾਣਦਾ ਸੀ ! ਸੋ ਰਾਜੇ ਬਿਕਰਮ ਸੈਨ ਵੱਲੋਂ ਇਸ ਦੋਹਰੇ ਨੂੰ ਪੜ੍ਹਕੇ ਇਸ ਦੇ ਲੇਖਕ ਦੀ ਸਮਸਿਆਂ ਨੂੰ ਫਰਿਆਦ ਜਾਣਕੇ ਉਸਦੇ ਹੱਲ ਕਰਨ ਲਈ ਆਪਣਾ ਤਨ ਤੇ ਧਨ ਤੇ ਫੌਜਾਂ ਤਕ ਲਾ ਦੇਣ ਲਈ ਪ੍ਰਣ ਕੀਤਾ ਗਿਆ - ਤਾਂ ਵੀ ਪਹਲੇ ਰਾਜਨੀਤੀ ਦੇ ਅਧਾਰ ਤੇ ਦੂਤ ਭੇਜ ਕੇ ਸੁਲਾ ਕਰਨ ਲਈ ਅਪੀਲ ਕੀਤੀ ਪਰ ਸੁਲਾਹ ਦੀ ਇਨਕਾਰੀ ਹੋਣ ਤੇ ਇਕ ਬ੍ਰਾਹਮਣ ਜੋ ਵੇਸਵਾ ਦੇ ਪ੍ਰੇਮ ਵਿਚ ਮੁਸਲਮਾਨ ਹੋ ਚੁਕਾ ਸੀ ਉਸ ਦੀ ਫਰਿਆਦ ਨੂੰ ਮੁੱਖ ਰੱਖਕੇ ਆਪਣੇ ਆਪੇ ਨੂੰ ਜੰਗ ਦੀ ਭਠੀ ਵਿਚ ਝੋਕ ਰਿਹਾ ਹੈ । ਜਿਸ ਨੂੰ ਕਿਹਾ ਜਾ ਸਕਦਾ ਹੈ ਧਰਮ ਦੇ ਰਾਜ ਦੀ ਟੀਸੀ, ਜਿਸ ਵਿਚ ਉਸ ਦੀ ਆਪਣੀ ਗ੍ਰਜ਼ ਦਾ ਕੋਈ ਤਿਣਕਾ ਨਹੀ ਸੀ। ਗੁਰੂ ਨਾਨਕ ਜੀਵਨੀਆਂ ਤੋਂ ਪਹਲੇ ਹਬਸ਼ੀ, ਜਨਾਹੀ, ਖੁਦਗਰਜ਼, ਐਸ ਇਸ਼ਰਤ ਦੇ ਪੁਤਲੇ ਸ੍ਰਾਬ ਤੇ ਨਾਚ ਦੇ ਸ਼ੌਕੀਨ ਰਾਜਿਆਂ ਦੇ ਇਤਿਹਾਸ ਭਰੇ ਪਏ ਹਨ । ਭਾਰਤ ਦੇ ਮੁਖ ਅਵਤਾਰ ਰਾਮ ਤੇ ਕ੍ਰਿਸ਼ਨ ਦੇ ਯੁੱਧ ਜੰਗ ਵੀ ਕਿਸੇ ਆਪਣੀ ਗ੍ਰਜ਼ ਤੇ ਮਹੱਤਵ ਤੋਂ ਖਾਲੀ ਨਹੀਂ ਦਿਸਦੇ । ਸ੍ਰੀ ਪ੍ਰਸਰਾਮ ਨੇ ਵੀ ਵੱਟੇ ਦੀ ਭਾਵਨਾ ਤੇ ਪਿਤਾ ਦੀ ਸ਼ਹੀਦੀ ਦਾ ਦੁਖ ਮਹਿਸੂਸ ਕਰਕੇ ਯੁੱਧ ਕੀਤੇ ਸਨ । ਪਰ ਹਮੀਰ ਅਤੇ ਬਿਕ੍ਰਮ ਰਾਇ ਦੀ ਇਸ ਵਿਚ ਨਿਜੀ ਕੋਈ ਮਮਤਾ ਨਹੀ ਸੀ ਜਿਸਦੀ ਸ਼ੁੱਧ ਭਾਵਨਾ ਲਈ ਕੁਦਰਤ ਪਰਤੱਖ ਹੋ ਕੇ ਉਸ ਦੀ ਮਦਦ ਤੇ ਆ ਖਲੋਤੀ ਸ੍ਰੀ ।ਪ੍ਰਜਾ ਲਈ ਕਿਤਨਾ ਦਰਦ ਸੀ ਉਸ ਦੇ ਸੀਨੇ ਵਿਚ ਕਿ ਉਹ ਫੌਜਾਂ ਨੂੰ ਲੜਕੇ ਮਰਦੀਆਂ ਨੂੰ ਵੀ ਸਹਨ ਨਾਂ ਕਰਕੇ ਤੁਮਲ ਯੁੱਧ ਲਈ ਤਿਆਰ ਹੋ ਗਿਆ । ਜਦ ਕੇ ਯੁੱਧ ਜੰਗਾਂ ਵਿਚ ਫੌਜਾਂ ਨੂੰ ਝੋਕ ਕੇ ਰਾਜੇ ਮਹਾਰਾਜੇ ਆਪ ਨੂੰ ਸੇਫਟੀ ਵਿਚ ਲੈ ਜਾਂਦੇ ਨੇ ਕਈ ਵਾਰੀ ਦੌੜ ਕੇ ਆਪਣੀ ਜਿੰਦ ਬਚਾ ਜਾਂਦੇ ਨੇ ਪਰ ਨਹੀਂ ਬਿਕ੍ਰਮ ਸੈਨ ਨੇ ਸੈਨਾ ਨੂੰ ਬਚਾਉਣ ਲਈ ਆਪਾ ਝੋਕ ਦਿਤਾ ਹੈ ਜੋ ਦੇਵ ਬੁਧੀ ਦੀ ਨਿਸ਼ਾਨੀ ਹੈ ਅਤੇ ਦੂਜੇ ਪਾਸੇ ਪਾਮਰ ਵਿਸ਼ਈ ਅਤੇ ਦੈਂਤ ☞

☞ਹੈਸੀਅਤ ਰਖਦਾ ਸੀ ਜਿਸ ਅਗੇ ਕਿਸੇ ਦੀ ਪਹੁੰਚ ਨ ਚਲ ਸਕੀ ਭਾਗੋ ਨੂੰ ਸੂਬੇ ਨੇ ਆਪਣੀ ਬੇਗਮ ਬਣਾ ਲਿਆ ਤੇ ਭਾਗੋ ਦਾ ਨਾਮ (ਜੈਨਾ) ਰੱਖ ਦਿਤਾ ਗਿਆ।। ਜਿਸ ਵੇਲੇ ਸਾਹਿਬਜਾਦੇ ਗੰਗੂ ਬਾਹਮਣ ਨੇ ਸਹੇੜੀ ਤੋਂ ਪੁਲੀਸ ਦੇ ਹਵਾਲੇ ਕੀਤੇ ਮੋਰੰਡੇ ਦੇ ਠੰਡੇ ਬੁਰਜ ਵਿਚੋਂ ਲਿਜਾਕੇ ਸੂਬਾ ਸਰਹਿੰਦ ਦੇ ਪੇਸ਼ ਕੀਤੇ । ਇਹ ਸਮਾਚਾਰ ਜੈਨਾ ਨੂੰ ਕਿਸੇ ਨੇ ਦਸ ਦਿਤੇ, ਤਾਂ ਜੈਨਾਂ ਨੇ ਸੂਬੇ ਨੂੰ ਬੜਾ ਸਮਝਾਇਆ ਤੇ ਕਿਹਾ ਸੀ

ਕਾਹਲੀ ਕਰਨੀ ਤਾਂ ਠੀਕ ਨਹੀ ਟੋਇ ਤਾਂ ਕਾਹਲੀ ਨੂੰ ਹਨ ਬੋਚਦੇ ।।☞

(ਭਾਵ ਪਹਿਲਾ ਹਿਰਦਾ ਕਿਸ ਦਾ ਫਟੇਗਾ) ਪਹਿਫੁਟਾਲੇ ਤੋਂ ਭਾਵ ਪਹਿ ਪਹੁ ਫੁਟਦੀ ਕਿ ਮੇਰਾ ਦਿਲ

੧– ਮਾਧਵ ਕਹਿੰਦਾ ਹੈ ।। ਐ ਸੁੰਦ੍ਰ ਤੂੰ ਜੁ ਨਾਲ ਇਥੇ ਹੀ ਰਹਿ

੨– ਮੈਨੂੰ ਝੱਟ ਪਟ ਮੂੰਹ ਤੋਂ ਬਿਦਾਇਗੀ ਕਹੁ

੩– ਮੇਰਾ ਆਪਣੇ ਦਿਲ ਵਿਚ ਕੋਈ ਦੁਖ ਨਹੀ ਮੰਨਣਾ ਤੂੰ

੪– ਰੋਜ ਰਾਮ ਦਾ ਨਾਮ ਜਪਦੇ ਰਹਿਣਾ।।੨੨।।

੫– ਇਹ ਗਲ ਸੁਣ ਕਾਮ ਕੰਦਲਾ ਬੇਹੋਸ਼ ਹੋ ਕੇ ਧਰਤੀ ਤੇ ਢਹਿ ਪਈ

੬– ਜਿਵੇਂ ਜਖਮੀ ਦੇ ਫਟ ਲੱਗਣ ਨਾਲ ਘਾਇਲ ਹੋ ਕੇ ਕਦੇ ਉਠਦਾ ਹੈ ਕਦੇ ਗਿਰਦਾ ਹੈ ਤੇ ਬੜਾਉਦਾ ਹੈ ।।੨੩।।

੭– ਬਹੁਤ ਹੀ ਵਿਛੋੜੇ ਦੇ ਦੁਖ ਨੂੰ ਮਹਿਸੂਸ ਕਰਕੇ ਮੂੰਹ ਪੀਲਾ ਕਾਮ ਕੰਦਲਾ ਦਾ ਹੋ ਗਿਆ

੮– ਤਨ ਵਿਚੋਂ ਲਹੂ ਸੁਕ ਗਿਆ ਮਿਤ੍ਰ ਚਿਤ ਨੂੰ ਚੁਰਾ ਕੇ ਜਾ ਰਿਹਾ ਹੈ।।੨੪।।

੯– ਸ਼ਰੀਰ ਦਾ ਤੋਲ ਟਕੇ ਜਿਨਾ ਵੀ ਨਾ ਰਿਹਾ ਇਕ ਮਾਸੇ ਜਿੰਨਾ ਵੀ ਤਨ ਤੇ ਮਾਸ ਨਾ ਰਿਹਾ

੧੦– ਪ੍ਰੇਮ ਬ੍ਰਿਹੀ ਨੂੰ ਤਾਂ ਤਿਨੇ ਠੀਕ ਹਨ ਹਡ, ਮਾਸ ਤੇ ਸਵਾਸ।।੨੫।।

੧੧– ਕਾਮ ਕੰਦਲਾ ਧਰਤੀ ਤੇ ਲਿਟ ਰਹੀ ਹੈ ਮਾਧਵਨਲ ਦੇ ਮੋਹ ਵਸ਼ ਹੋ ਕੇ

੧੨– ਜਿਸ ਤਰਾਂ ਕਿਸੇ ਅਫੀਮ ਦੇ ਅਮਲੀ ਦਾ ਅਫੀਮ ਤੋ ਬਿਨਾ ਅਮਲ ਟੁਟ ਜਾਣ ਤੇ ਅਵਾਸੀਆ ਲੈਂਦਾ ਹੈ।।੨੬।।

੧੩– ਜਿਵੇਂ ਦੀਵੇ ਦੀ ਲੋਅ ਨੂੰ ਤਕ ਕੇ ਰੁਕਣ ਦੀ ਪ੍ਰੀਤ ਨੂੰ ਪਤੰਗਾ ਨਹੀ ਜਾਣਦਾ

੧੪– ਅਤੇ ਵਿਛੋੜੇ ਦੇ ਦੁਖ ਕਰਕੇ ਆਪ ਆਹੁਤੀ ਪਾ ਦਿੰਦਾ ਹੈ ਆਪਣੇ ਆਪ ਨੂੰ ਸਾੜ ਕੇ ਸਵਾਹ ਕਰ ਦਿੰਦਾ ਹੈ।।੨੭।।

੧੫– ਕਾਮ ਕੰਦਲਾ ਕਹਿੰਦੀ ਹੈ ।। ਕਿ (ਮੈਂ ਤਾਂ ਵਿਛੋੜੇ ਦੇ ਦੁਖ ਕਾਰਨ) ਦੇਸ਼ ਦੇ ਸ਼ਾਤਰਾਂ ਦੇ ਤੀਰਥ ਕਰਾਂਗੀ ।

੧੬– ਅੱਗ ਬਾਲ ਕੇ ਉਸ ਵਿਚ ਜਲ ਜਾਵਾਂਗੀ

੧੭– ਕਾਂਸੀ ਵਿਚ ਜਾ ਕੇ ਕਰਵੱਤ (ਆਰੇ) ਨਾਲ ਤਨ ਚਰਾ ਲਵਾਂਗੀ

੧੮– ਭਾਵੇ ਮੈਨੂੰ ਕਿਤਨਾ ਵੀ ਕਸ਼ਟ ਝੱਲਣਾ ਪੈ ਜਾਵੇ ਪਰ ਐ ਮਿੱਤਰ ਮੈ ਤੈਨੂੰ ਲੱਭ ਕੇ ਰਹਾਂਗੀ।।੨੮।।

੧੯– ਜਿਥੇ ਮੇਰਾ ਪਿਆਰਾ ਜਾਵੇਗਾ ਮੇਰੇ ਪ੍ਰਾਣ ਉਥੇ ਹੀ ਜਾਣਗੇ

੨੦– ਸਾਰੇ ਤਨ ਦੇ ਅੰਗ ਬੇਜਾਨ ਹੋ ਗਏ, ਇਹ ਨਾਲ ਹੀ ਜਾਣਗੇ ਤਾਂ ਹੀ ਬਚ ਸਕਦੇ ਨੇ ।

੨੧– ਲੇਖਕ ਕਹਿੰਦਾ ਹੈ ਕਿ ਮਾਧਵ ਨਲ ਦੇ ਨਾਮ ਨੂੰ ਇਕ ਜਾਦੂ ਦੇ ਤੁਲ ਜਾਣ

੨੨– ਜਿਸ ਦਾ ਨਾਮ ਲਿਆਂ ਹੀ ਜਾਣੋ ਚੁੜੇਲਾਂ ਦਾ ਅਸਰ ਹੋ ਜਾਂਦਾ ਹੈ ਇਸ ਨੂੰ ਸਚਾਈ ਕਰ ਕੇ ਮੰਨ ਲਵੋ ।।੨੯।।

੨੩– ਜੇਕਰ ਮੇਰੀ ਇਛਾ ਕਰਦੀ ਹੋਈ ਦੀ ਜਮ ਮੇਰੇ ਪ੍ਰਾਨ ਵੀ ਲੈ ਜਾਵੇਗਾ ।

੨੪– ਤਾਂ ਮੈ ਮਰਨ ਉਪਰੰਤ ਵੀ ਚੁੜੇਲ ਹੋ ਕੇ ਤੈਨੂੰ ਹੀ ਚੇਤੇ ਕਰਾਂਗੀ ਜਾਂ ਰਿੱਝਾਂਗੀ

੨੫– ਮੈਂ ਵਿਛੋੜੇ ਅੰਗ ਵਿਚ ਸੜ ਰਹੀ ਹਾਂ ਤੇ ਮੇਰਾਂ ਨਾ ਸੜੀ ਹੋਈ ਰਖਿਆ ਜਏਗਾ

੨੬– ਕਿਵੇ ਜਰੀ ਦੀ ਤਾਰ ਬਰੀ ਦੇ ਕਪੜੇ ਤੇ ਖਿਝੜੀ ਹੁੰਦੀ ਹੈ ਉਹ ਵੱਖਰੀ ਨਹੀ ਹੋ ਸਕਦੀ । ਮੈਂ ਵੀ ਤੈਥੋ ਦੂਰ ਨਹੀਂ ਜਾਵਾਂਗੀ ।।੩੧।।

੨੭– ਮੈ ਸੱਚ ਕਹਿੰਦੀ ਹਾਂ ਕਿ ਮੇਰੀ ਆਤਮਾ ਵਿਛੋੜੇ ਦੇ ਪ੍ਰੇਮ ਨਾਲ ਪਾਗਲ ਹੋ ਰਹੀ ਹੈ । ਸੜ ਰਹੀ ਹਾਂ ।

੨੮– ਜੋ ਵਿਛੋੜੇ ਦੀ ਅਗ ਨਾਲ ਸੜਨ ਤੋਂ ਡਰਦੀ ਲਕੜੀ ਦੀ ਅੱਗ ਨਾਲ ਸੜ ਜਾਵੇਗੀ।।੩੨।।

੨੯– ਇਤਨੀ ਗੱਲ ਸੁਣ ਕੇ ਮਾਧਵਨਲ ਉਠਕੇ ਤੁਰ ਪਿਆ ਹਵਾਂ ਵਾਂਗ ਅੱਖਾਂ ਦੀ ਦਿਖ ਦੇ ਅਲੋਪ ਹੋ ਗਿਆ ।

੩੦– ਜਿਥੇ ਬ੍ਰਿਕਮ ਰਾਜਾ ਰਹਿੰਦਾ ਸੀ ਉਸ ਦੇ ਜਸ ਦੀ ਧੁਨ ਸੁਣਕੇ ਉਥੇ ਚਲਾ ਗਿਆ ।।੩੩।।

੩੧– ਜਿਸ ਥਾਂ ਤੇ ਰਾਜਾ ਬਿਕ੍ਰਮ ਰੋਜ ਚਲ ਕੇ ਆਉਂਦਾ ਸੀ

੩੨– ਦੇਵੀ ਦੀ ਉਸ ਮੰਦ੍ਰ ਵਿਚ ਪੂਜਾ ਕਰਕੇ ਰਾਜਾ ਬਿਕ੍ਰਮਜੀਤ ਹਰ ਰੋਜ ਘਰ ਨੂੰ ਜਾਂਦਾ ਸੀ

੩੩– ਉਹ ਬੜਾ ਉਚਾ ਮੰਦ੍ਰ ਸੀ ਜਿਸਦੇ ਉਤੇ ਝੰਡਾ ਝੂਲਦਾ ਸੀ

੩੪– ਜਿਸ ਦੀ ਲਿਸ਼ਕ ਤੇ ਬਿਜਲੀ ਵੀ ਸ਼ਰਮਾਉਂਦੀ ਹੁੰਦੀ ਸੀ।।੩੪।।

੩੫– ਉਸ ਥਾਂ ਤੇ ਮਾਧਵ ਚਲਾ ਗਿਆ ਤੇ ਦੀਵਾਰ ਤੇ ਇਕ ਦੋਹਰਾ ਲਿਖ ਦਿਤਾ ਬਣਾ ਕੇ

੩੬– ਕਿ ਜੇਕਰ ਰਾਜਾ ਬਿਕ੍ਰਮਜੀਤ ਇਸ ਦੋਹਰੇ ਨੂੰ ਪੜ ਲਵੇਗਾ ਤਾਂ ਮੇਰੇ ਰੋਗ ਦਾ ਕੋਈ ਉਪਾਅ ਹੋ ਜਾਵੇਗਾ ।।੩੫।।

੩੭– ਦੋਹਰੇ ਦਾ ਮਜਬੂਨ ਇਹ ਸੀ "ਜੋ ਨਰ ਰੋਗਨ ਗ੍ਰਸੇ ਤਿਨ ਕਾ ਹੋਤ ਉਪਾਉ"

੩੮– "ਬਿਰਹ ਤ੍ਰਿਦੋਖਨ ਜੇ ਗ੍ਰਸੇ ਤਿਨ ਕੇ ਕੁਝ ਨ ਬਚਾਉ" ।।੩੬।।

੩੯– ਬਿਕ੍ਰਮਾ ਸੈਨ ਨੇ ਜਦੋਂ ਇਹ ਦੋਹਰਾ ਵਾਚਿਆ ਜਿਸਦਾ ਮਜਮੂਨ ਸੀ ਕਿ ਭਾਵੇ (ਤ੍ਰਿਦੋਖ) ਬੜੀ ਸਖਤ ਰੋਗ ਹੈ ਪਰ ਉਸਦਾ ਉਪਾਇ ਹੋ ਸਕਦਾ ਹੈ ਪਰ ਜੇ ਕੋਈ ਵਿਛੋੜੇ ਦਾ ਰੋਗੀ ਹੋਵੇ ਤਾਂ ਉਸਦਾ ਕੁਝ ਵੀ ਉਪਾਇ ਨਹੀ ।।

---

ਬੁਧੀ ਦਾ ਪ੍ਰਤੀਕ (ਕਾਮ ਸੈਨ) ਕੰਜਰੀਆਂ ਦੇ ਨਾਚ ਦਾ ਸ਼ੌਕੀਨ ਸੀ ਜਿਸ ਲਈ ਦੇਵ ਬੁਧੀ ਦੀ ਜਿਤ ਅਤੇ ਦੈਂਤ ਬੁਧੀ ਦੀ ਹਾਰ ਸ੍ਰੀ ਦਸਮੇਸ਼ ਜੀ ਦਾ ਮੁਖ ਵਿਸ਼ਾ ਹੈ । ਕਬੀਰ ਜੀ ਵੀ ਇਸ ਦੀ ਤਸਦੀਕ ਕਰਦੇ ਹਨ :–

ਦਰਬੁ ਸੰਚਿ ਸੰਚਿ ਰਾਜੇ ਮੂਏ ਗਡ ਲੇ ਕੰਚਨ ਭਾਰੀ ਪੰ:੬੫੪।

ਬਿਨ ਭਗਤਿ ਮਕਤਿ ਨਹੀ ਪਰਤ ਪਾਨ ।। ਬਹੁ ਕਰਤ ਹੋਮ ਅਰ ਜਗ ਦਾਨ ।

ਬਿਨ ਏਕ ਨਾਮ ਇਕ ਚਿੱਤ ਲੀਨ।। ਫੋਕਟੋ ਸਰਬ ਧਰਮਾ ਬਹੀਨ ।।੨੦।।੧੪੦।।

ਅਕਾਲ ਉਸਤਤਿ ।।ਪਾ:੧੦।।

ਇਹ ਹੈ ਭਗਤੀ ਤੇ ਸ਼ਕਤੀ ਦਾ ਸੁਮੇਲ ਅਤੇ ਇਕ ਚਿਤ ਤੇ ਸਚੇ ਪ੍ਰੇਮ ਦੀ ਲਾਸਾਨੀ ਵਾਰਤਾ ।।

ਰਖੇ ਬਾਗਾਂ ਨੂੰ ਫੀਕ ਟੋਏ ਟਿੱਬੇ ਵੇਖ ਕੇ ਦੌੜਨਾ ।।
ਡਰ ਡਰ ਉਠਦੀ ਹਾਂ ਆਪ ਸੋਚਾਂ ਜਦੋ ਅਗਲੀਆਂ ਸੋਚਦੀ ।।
ਕੌੜੇ ਫਲ ਦੇਦੇ ਪਾਪ ਕਰਦਿਆਂ ਜੋ ਮਿਠੜੇ ਹਨ ਲਗਦੇ ।।
(ਭਾਈ ਵੀਰ ਸਿੰਘ)

ਉਸ ਵੇਲੇ ਸੂਬੇ ਸਰਹਿੰਦ ਨੇ ਜੈਨਾਂ ਨਾਲ ਪੂਰਨ ਤੇ ਪੱਕਾ (ਇਕਰਾਰ) ਕੀਤਾ ਸੀ ਕਿ ਮੈ ਬਚਿਆ ਨੂੰ ਮੌਤ ਦੀ ਸਜਾ ਨਹੀਂ ਦਿਆਂਗਾ ਪਰ ਮੁਲਾਣਿਆ ਅਗੇ ਬੇ ਵੱਸ ਹੋ ਕੇ ਸਾਹਿਬਜਾਦੇ ਕੰਧ ਵਿਚ ਚਿਣਾ ਦਿਤੇ ਗਏ । ਜਿਸ ਭਿਆਨਕ ਖਬਰ ਨੂੰ ਸੁਣਕੇ ਜੈਨਾਂ ਨੇ ਆਪਣੇ ਜਿਗਰ ਵਿਚ ਕਟਾਰੀ ਮਾਰ ਕੇ ਤੜਪ ਤੜਪ ਕੇ ਸੂਬੇ ਦੇ ਸਾਹਮਣੇ ਸ਼ਹੀਦੀ ਪਾ ਲਈ ਸੀ ।। ਕਿਨਾ ਚੰਗਾ ਹੋਵੇ ਜਿਹੜੇ ਵਿਰੋਧੀ ਸੱਜਣ ਦਸਮ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਾਂਟ ਸ਼ਾਂਟ ਕਰਨ ਦੀ ਥਾਂ ਇਸ ਪਾਸੇ ਜ਼ੋਰ ਮਾਰ ਕੇ ਕੁਝ ਕਰ ਵਿਖਾਉਣ । ਬੱਚਿਆ ਦੇ ਨਿਰਛਲ ਦਿਲ ਪ੍ਰਗਤੀ ਵਲ ਦੌੜਦੇ ਨੇ ਜੋ ਵੇਖਦੇ ਨੇ ਉਹ ਸਿਖ ਦੇ ਹਨ ਭਲਾਈ ਬੁਰਾਈ ਤੋਂ ਅਜਾਣ ਹੁੰਦੇ ਹਨ ।

ਜੇ ਆਪਣੇ ਬੱਚਿਆ ਨੂੰ ਖਿਗਾੜਨਾ ਹੈ ਤਾਂ ਬਾਹਰ ਜਾ ਕੇ ਬੁਰੀ ਸੰਗਤ ਲੱਭਣ ਦੀ ਲੋੜ ਨਹੀ, ਅਜ ਹਰ ਘਰ, ਚਾਹੇ ਕੋਠੀ, ਬੰਗਲਾ ਜਾਂ ਝੁੱਗੀ ਹੋਵੇ, ਇਕ ਸ਼ੈਤਾਨ ਸ਼ਰੇਆਮ ਹਰ ਘਰ ਵਿਚ ਮੌਜੂਦ ਹੈ । ਜੇ ਸ਼ੈਤਾਨ ਘਰ ਵਿਚ ਮੌਜੂਦ ਹੈ ਤਾਂ ਕੀ ਕੀਤਾ ਜਾਵੇ ? ਉਸ ਨੂੰ ਜੀਅ ਭਰ ਕੇ ਬੁਰਾ ਭਲਾ ਕਿਹਾ ਜਾਵੇ ਅੱਜ ਇਹੀ ਹੀ ਹੋ ਰਿਹਾ ਹੈ । ਖਿਗੜੇ ਹੋਇ ਬੱਚੇ ਭਟਕਦੇ ਨੌਜਵਾਨ ਇਨ੍ਹਾਂ ਸਭ ਲਈ ਜ਼ਿਮੇਵਾਰ ਇਸ ਬੁੱਧੂ ਬਕਸੇ ਨੂੰ ਹੀ ਠਹਿਰਾਇਆ ਜਾ ਸਕਦਾ ਹੈ । ਇਸ ਤੋਂ ਇਲਾਵਾ ਭ੍ਰਿਸ਼ਟਾਚਾਰ, ਦੁਰਾਚਾਰ ਤੇ ਹੋਰ ਬੁਰਾਈਆਂ ਲਈ ਵੀ ਜੇ ਦੋਸ਼ੀ ਹੈ ਤਾਂ ਇਹ ਸ਼ਰੀਫ ਟੀ.ਵੀ. ਸੈੱਟ ਹੈ । ਹੋਰ ਅਗੇ ਚਲਕੇ ਹੁਣ ਇਥੇ ਤਾਨਾਸ਼ਾਹੀ ਨਹੀਂ ਲੋਕਤੰਤਰ ਚੱਲੇਗਾ, ਜਿਹੜੀ ਬਹੁ ਗਿਣਤੀ ਦੀ ਰਾਇ ਹੋਵੇਗੀ ਉਹੀ ਫਿਲਮ ਦੇਖੀ ਜਾਏਗੀ ਟੀ. ਵੀ. ਨੇ ਅੱਜ ਭਾਵੇਂ ਹੋਰ ਕੁਝ ਕੀਤਾ ਜਾਂ ਨਹੀ, ਪਰ ਉਸ ਨੇ ਸਮਾਜ ਵਿਚ ਛੋਟੇ ਬੜੇ ਵੱਡੇ ਦਾ ਫਰਕ ਮਿਟਾ ਦਿਤਾ ।

੧ਸੈਨ ਤਹਾਂ ਚਲਿ ਆਯੋ ।। ੨ਆਨਿ ਗੌਰਜਾ ਕੌ ਸਿਰ ਨਯਾਯੋ ।। ੩ਬਾਂਚਿ ਦੋਹਰਾ ਕੋ ਚੱਕਿ ਰਹਯੋ ।। ੪ਕੋ ਬਿਰਹੀ ਆਯੋ ਹਯਾਂ ਕਹਯੋ ।। ੩੭ ।। ਦੋਹਰਾ ।। ੫ਕੋ ਬਿਰਹੀ ਆਯੋ ਹਯਾਂ ਤਾਕੌਂ ਲੇਹੁ ਬੁਲਾਇ ।। ੬ਜੋ ਵਹੁ ਕਹੇ ਸੋ ਹੌਂ ਕਰੌਂ ਤਾਕੌਂ ਜਿਯਨ ਉਪਾਇ ।। ੩੮ ।। ਚੌਪਈ ।। ੭ਬਿੱਕ੍ਰਮ ਮਾਧਵ ਬੋਲਿ ਪਠਾਯੋ ।। ੮ਆਦਰੁ ਦੈ ਆਸਨੁ ਬੈਠਾਯੋ ।। ੯ਕਹਸਿ ਦਿਜਾਗਯਾ ਦੇਹੁ ਸੋ ਕਰਿ ਹੌਂ ।। ੧੦ਪ੍ਰਾਨਨ ਲਗੇ ਹੇਤੁ ਤੁਹਿ ਲਰਿ ਹੌਂ ।। ੩੯ ।। ੧੧ਜਬ ਮਾਧਵ ਕਹਿ ਭੇਦੁ ਸੁਨਾਯੋ।। ੧੨ਤਬ ਬਿਕ੍ਰਮ ਸਭ ਸੈਨ ਬੁਲਾਯੋ।। ੧੩ਸਾਜੇ ਸਸਤ੍ਰ ਕੌਚ ਤਨ ਧਾਰੇ ।। ੧੪ਕਾਮਵਤੀ ਕੀ ਓਰ ਸਿਧਾਰੇ ।।੪੦ ।। ਸੋਰਠਾ ।। ੧੫ਦੂਤ ਪਠਾਯੋ ਏਕ ਕਾਮਸੈਨ ਨ੍ਰਿਪ ਸੌ ਕਹੌ ।। ੧੬ਕਾਮਕੰਦਲਾ ਏਕ ਦੈ ਸਭ ਦੇਸ ਉਬਾਰਿਯੈ ।। ੪੧ ।। ਚੌਪਈ ।। ੧੭ਕਾਮਵਤੀ ਭੀਤਰ ਦੂਤਾਯੋ ।। ਕਾਮਸੈਨ ਜੁਕੋ ਸਿਰੁ ਨਯਾਯੋ ।। ੧੮ਬਿੱਕ੍ਰਮ ਕਹਯੋ ਸੁ ਤਾਹਿ ਸੁਨਾਵਾ ।। ੧੯ਅਧਿਕ ਰਾਵ ਕੌ ਦੁਖ ਉਪਜਾਵਾ ।। ੪੨ ।। ਦੋਹਰਾ ।। ੨੦ਨਿਸਿਸਿ ਚੜੇ ਦਿਨ ਕੇ ਭਏ ਨਿਸਿ ਰਵਿ ਕਰੈ ਉਦੋਤ ।। ੨੧ਕਾਮਕੰਦਲਾ ਕੋ ਦਿਯਬ ਤਊ ਨ ਹਮ ਤੇ ਹੋਤੁ ੪੩ ।। ਦੂਤੋ ਬਾਚ ।। ਭੁਜੰਗ ਛੰਦ ।। ੨੨ਸੁਨੋ ਰਾਜ ਕਯਾ ਨਾਰਿ ਕਾਮਾ ਬਿਚਾਰੀ ।। ੨੩ਕਹਾਂ ਗਾਂਠਿ ਬਾਧੀ ਤੁਮੈ ਜਾਨਿ ਪਯਾਰੀ ।। ੨੪ਕਹੀ ਮਾਨਿ ਮੇਰੀ ਕਹਾਂ ਨਾਹਿ ਭਾਖੋ ।। ੨੫ਇਨੈ ਦੈ ਮਿਲੋਂ ਤਾਹਿ ਕੌ ਗਰਬ ਰਾਖੋ ।। ੪੪ ।।੨੬ਹਰੀ ਹੈ ਹਮਾਰੀ ਸੁ ਤੁਮਹੂੰ ਪਛਾਨੋ ।। ੨੭ਦਿਸਾ ਚਾਰਿ ਜਾਕੀ ਸਦਾ ਲੇਹ ਮਾਨੋ ।। ੨੮ਬਲੀ ਦੇਵ ਆਦੇਵ ਜਾਕੌ ਬਖਾਨੈ ।। ੨੯ਕਹਾ ਰੰਕ ਤੂ ਤੌਨ ਸੋ ਜੁੱਧੁ ਠਾਨੈ ।।੪੫।। ੩੦ਬਜੀ ਦੁੰਦਭੀ ਦੀਹ ਦਰਬਾਰ ਭਾਰੇ ।। ੩੧ਜਬੈ ਦੂਤ ਕਟੁ ਬੈਨ ਐਸੇ ਉਚਾਰੇ।। ੩੨ਹਠਯੋ ਬੀਰ ਹਾਠੌ ਕਹਯੋ ਜੁੱਧ ਮੰਡੋ ।। ੩੩ਕਹਾ ਬਿੱਕ੍ਰਮਾਂ ਕਾਲ ਕੋ ਖੰਡ ਖੰਡੋ ।। ੪੬ ।। ੩੪ਚੜਿਯੋ ਲੈ ਅਨੀ ਕੋ ਬਲੀ ਬੀਰ ਭਾਰ ।। ੩੫ਖੰਡੇਲੇ ਬਘੇਲੇ ਪੰਧੇਰੇ ਪਵਾਰੇ ।। ੩੬ਗਹਰਵਾਰ ਚੌਹਾਨ ਗਹਲੌਤ ਦੌਰੇ ।। ੩੭ਮਹਾਂ ਜੰਗ ਜੋਧਾ ਜਿਤੇ ਨਾਹਿ ਔਰੇ ।।੪੭ ।। ੩੮ਸੁਨਯੋ ਬਿੱਕ੍ਰਮਾ ਬੀਰ ਸਭ ਹੀ ਬੁਲਾਏ।। ੩੯ਠਟੇ ਠਾਟ ਗਾੜੇ ਚਲੇ ਖੇਤ ਆਏ।।੪੦ਦੁਹੂੰ ਓਰ ਤੇ ਸੂਰ ਸੈਨਾਂ ਉਮੰਗੈਂ।। ੪੧ਮਿਲੈ ਜਾਇ ਜਮੁਨਾਂ ਮਨੌ ਧਾਇ ਗੰਗੈਂ ।। ੪੮ ।। ੪੨ਕਿਤੇ ਬੀਰ ਕਰਵਾਰਿ ਕਾਢੈਂ ਚਲਾਵੈਂ ।। ੪੩ਕਿਤੇ ਚਰਮ ਪੈ ਘਾਇ ਤਾਕੋ ਬਚਾਵੈਂ ।। ੪੪ਕਿਤੇ ਬਰਮ ਪੈ ਚਰਮ ਰੁਪਿ ਗਰਮਝਾਰੈਂ ।। ੪੫ਉਠੇ ਨਾਦ ਭਾਰੇ ਛੁਟੈ ਚਿੰਨਗਾਰੈਂ ।। ੪੯ ।। ੪੬ਕਿਤੇ ਗੋਫਨੈ ਗੁਰਜ ਗੋਲਾ ਚਲਾਵੈਂ ।। ੪੭ਕਿਤੇ ਅਰਧ ਚੰਦ੍ਰਾਦਿ ਬਾਨਾ ਬਜਾਵੈਂ ੪੮ਕਿਤੇ ਸੂਲ ਸੈਥੀ ਸੂਆ ਹਾਥ ਲੈ ਕੈ ।। ੪੯ਮੰਡੇ ਆਨਿ ਜੋਧਾ ਮਹਾਂ ਕੋਪ ਹ੍ਵੈ ਕੈ ।।੫੦।। ਫਰੀ ਧੋਪ

! ਇਹ ਇਲਾਕਿਆਂ ਦੇ ਨਾਮ ਹਨ ।

!! ਇਹ ਰਾਜ ਪੂਤਾਂ ਦੀਆਂ ਬ੍ਰਾਦਰੀਆਂ ਦੇ ਨਾਮ ਹਨ ।

!!! ਇਹ ਸਨ ਕਾਮਸੈਨ ਦੇ ਹੰਕਾਰ ਭਰੇ ਬਚਨ ਜੋ ਮੌਤ ਤੇ ਵੀ ਭਾਰੂ ਹੋਇਆ ਬੈਠਾ ਸੀ ।

☞ਲੋਕ ਤੰਤ੍ਰ ਲਿਆਣ ਵਾਲੀ ਅਸਮਾਨੀ ਚੈਨਲਾਂ ਦਾ ਧੰਨਵਾਦ ਕਰਨਾ ਬਣਦਾ ਹੈ। ਇਹ ਵਖਰੀ ਗੱਲ ਹੈ ਕਿ ਅਧ ਨੰਗੇ ਕਲਾਕਾਰਾਂ ਨੂੰ ਗੀਤ ਉਤੇ ਭੈੜੀਆਂ ਹਰਕਤਾ ਕਰਦੇ ਦੇਖ ਕੇ ਸਾਡੇ ਦੇਸ਼ ਦਾ ਪਹਿਲੀ ਤੋਰੀ ਬੌਖਲਾਇਆ ਵਰਗ ਹੋਰ ਵੀ ਜਿਆਦਾ ਬੌਖਲਾ ਗਿਆ ਹੈ ਆਪਣੇ ਆਪ ਨੂੰ ਮਾਡਰਨ ਦਿਖਾਉਣ ਦੇ ਚਕਰ ਵਿਚ ਉਹ ਸਾਰੀਆਂ ਪੁਰਾਤਨ ਨੈਤਕ ਕਦਰਾਂ ਕੀਮਤਾਂ ਤੇ ਮਾਨਤਾਵਾਂ ਨੂੰ ਭੁਲ ਗਿਆ । ਉਹ ਨਾ ਆਪਣੀ ਸੰਸਕ੍ਰਿਤੀ ਨਾਲੋਂ ਪੂਰੀ ਤਰਾਂ ਟੁਟ ਸਕਿਆ ਹੈ ਇਸ ਨਾਲ ਸਮਾਜ ਵਿਚ ਇਕ ਤਰਾਂ ਦਾ ਵਿਖਰਾਉ ਆ ਗਿਆ ਹੈ । ਹੋਰ ਅਗੇ ਚਲਕੇ ਦਿਸ਼ਾ ਹੀਨ ਪ੍ਰੋਗਰਾਮ ਦੇਖਣ ਤੋਂ ਰੋਕਣ ਦਾ ਹੱਕ ਵੱਡਿਆਂ ਨੂੰ ਹੈ ਇਸ ਹੱਕ ਦੀ ਵਰਤੋਂ ਅਸੀ ਕਿਉਂ ਨਹੀਂ ਕਰਦੇ ? ਇਸ ਲਈ ਸਿਰਫ ਅਸ਼ਲੀਲ ਤੇ ਹਿੰਸਕ ਫਿਲਮਾਂ ਦੇ ਨੌਜਵਾਨਾਂ ਤੇ ਬੱਚਿਆਂ ਤੇ ਪੈ ਰਹੇ ਭੈੜੇ ਭਾਵ ਦਾ ਰੌਲਾ ਪਾਉਣਾ ਹੀ ਪਸੰਦ ਹੈ ਅਸੀ ਉਦੋ ਇਹ ਭੁਲ ਜਾਂਦੇ ਹਾਂ ਕਿ ਜਦੋਂ ਅਸੀ ਅਜਿਹਾ ਕਰਦੇ ਹਾਂ ਤਾਂ ਆਪਣੀ ਕਮਜੋਰੀ ਦਾ ਪ੍ਰਗਟਾਵਾ ਹੀ ਕਰਦੇ ਹੁੰਦੇ ਹਾਂ । ਖਰਾਬ ਫਿਲਮਾਂ ਸਦਾ ਹੀ ਬਣਦੀਆਂ ਰਹੀਆਂ ਹਨ ਅਤੇ ਅਸ਼ਲੀਲ ਗੀਤ ਵੀ ਲਿਖੇ ਜਾਂਦੇ ਰਹੇ ਹਨ । ਪਰ ਹੁਣ ਇਹਨਾਂ ਦੀ ਗਿਣਤੀ ਸਾਰੇ ਹੱਦ ਬੰਨੇ ਟੱਪ ਗਈ ਹੈ । ਸਮਾਜ ਵਿਚ ਕੁਝ ਨਿਯਮ ਤੇ ਮਾਨਤਾਵਾਂ ਦਾ ਹੋਣਾ ਜਰੂਰੀ ਹੈ ਸਾਨੂੰ ਅਜਿਹਾ ਲੋਤੰਤਰ ਨਹੀਂ ਚਾਹੀਦਾ ਅਜੇ ਗੱਲ ਨਿਕਲੀ ਨਹੀਂ ਪਰ ਨਿਕਲ ਜਾਏਗੀ–ਲੋੜ ਹੈ ਥੋੜੇ ਵਿਵੇਕ ਦੀ ਹਿੰਮਤ ਦੀ ਗੁਰੂ ਦੇ ਦਿਤੇ ਗਿਆਨ ਦੀ ਲੜਾਈ ਕਿਸੇ ਪੁਰਸ਼ ਨਾਲ ਨਹੀਂ ਸ਼ੈਤਾਨ ਨਾਲ ਹੈ । ਕਿਥੇ ਹਨ ਉਹ ਸਮੇ ਜਦੋਂ ਰਿਸ਼ੀਆਂ ਦੇ ਪੁਤ੍ਰ ਰਿਸ਼ੀ ਹੀ ਹੁੰਦੇ ਸਨ ਧ੍ਰ ਭਗਤ ਤੇ ਪ੍ਰਹਲਾਦ ਤੇ ਚੰਦ੍ਰਹਾਂਸ ਆਦਿ ਬਚਪਨ ਤੋਂ ਹੀ ਭਜਨੀਕ ਹੋਇਆ ਕਰਦੇ ਸੀ ਲਖੂਖਾ ਹਿੰਦੂਆ ਨੇ ਗੁਰੂ ਦੀ ਸਿਖੀ ਹਾਸਲ ਕਰ ਕੇ ਜੀਵਤ ਮੁਕਤ ਹੋਇਆ ਤੇ ਸਦਾਚਾਰੀ ਜੀਵਨ ਧਾਰਨ ਕੀਤਾ । ਅਜ ਜੰਮਦਿਆ ਨੂੰ ਹੀ ਰਾਗ ਰੰਗ ਤੇ ਐਸ਼ ਅਸ਼ਰਤ ਅਤੇ ਹਿੰਸਕ ਤੇ ਕਾਮਾਦਾਇਕ ਮਾਰੂ ਸਿੱਖਿਆ ਦਿਤੀ ਜਾ ਰਹੀ ਹੈ ਕਿ ਜਿਹੜਾ ਹਿੰਦੂ ਜਾਂ ਮੁਸਲਮਾਨ ਗੁਰੂ ਵਾਲਾ ਹੋ ਕੇ ਸਿੱਖ ਸਜ ਜਾਂਦਾ ਸੀ । ਉਹ ਆਪ ਨੂੰ ਦੇਵਤਾ ਹੋ ਜਾਣ ਦਾ ਮਾਣ ਰੱਖਦਾ ਸੀ ਧਰਮ ਦੀ ਕ੍ਰਿਤ ਵੰਡ ਕੇ ਖਾਣਾ ਤੇ ਮਜਲੂਮ ਦੀ ਮਦਦ ਕਰਨਾ ਤੇ ਸੱਚ ਵਿਹਾਰ ਉਸਦਾ ਅੰਗ ਬਨ ਜਾਂਦਾ ਸੀ । ਅਜ ਸਿੱਖ ਧੜਾ ਧੜ ਪਤਿਤ ਹੋ ਰਹੇ ਹਨ ਸਿਖਾਂ ਦੇ ਪੁਤ੍ਰ ਕਰਮ ਧਰਮ ਗਵਾ ਰਹੇ ਹਨ ਪੋਲੀਸ ਦੇ ਅਪਰਾਧੀਆ ਵਿਚ ਬਹੁਤੇ ਸਿਖ ਪਾਏ ਜਾਂਦੇ ਹਨ ਸਿਖ ਮੁਲਾਜਮ ਅਪਰਾਧੀ ਤੇ ਸਾਖਾ ਦੇ ਮੁਖੀ ਦੇਖੇ ਜਾ ਸਕਦੇ ਹਨ ਸਿੱਖੀ ਦੇ ਮਲਾਹ ਆਪ ਕੂੜ ਦੀ ਅਗਨ ਦੇ ਮੁਥਾਜ ਹੋ ਗਏ ਹਨ ਸਤਿਗੁਰ ਮਿਹਰ ਕਰੋ ਇਸ ਭਖਦੇ ਭੱਠ ਤੋਂ ਬਚਾਉ ।

ਰਾਜਾ ਜਿਸ ਵੇਲੇ ਚਲ ਕੇ ਉਥੇ ਗਿਆ ਤਾਂ ਮੰਦ੍ਰ ਵਿਚ ।

੧– ਦੇਵੀ ਦੇ ਮੰਦ੍ਰ ਵਿਚ ਜਾ ਕੇ ਦੇਵੀ ਅਗੇ ਸੀਸ ਨਿਵਾਇਆ ।

੨– ਤਾਂ ਉਥੇ ਲਿਖਿਆ ਦੋਹਰਾ ਪੜ੍ਹ ਕੇ ਚਕ੍ਰਤ ਹੈਰਾਨ ਹੋ ਗਿਆ ।

੩– ਇਹੋ ਜਿਹਾ ਕਿਹੜਾ ਬ੍ਰਿਹੀ ਹੈ ਇਥੇ ਆਇਆ ਜਿਸਨੇ ਇਹ ਦੋਹਰਾ ਕਹਿਆ ਹੈ ।।੩੭।।

੪– ਰਾਜੇ ਨੇ ਹੁਕਮ ਕਰ ਦਿਤਾ ਕਿ ਕਿਹੜਾ ਬ੍ਰਿਹੀ ਹੈ ਐਥੇ ਉਸਨੂੰ ਬੁਲਾ ਲਿਆਉ

੫– ਉਹ ਜੋ ਕੁਝ ਕਹੇਗਾ ਮੈ ਉਹੀ ਕਰਾਂਗਾ ਤਾਂਕੇ ਉਸ ਨੂੰ ਜਿੰਦਾ ਰਖਣ ਦੇ ਲਈ ।।੩੮।।

੬– ਰਾਜੇ ਬਿਕ੍ਰਮ ਸੈਨ ਨੇ ਮਾਧਵਨਲ ਨੂੰ ਬੁਲਾ ਲਿਆ

੭– ਬੜੇ ਆਦਰ ਸਤਿਕਾਰ ਨਾਲ ਆਸਨ ਤੇ ਬਿਠਾ ਲਿਆ

੮– ਕਿਹਾ ਕਿ ਐ ਬ੍ਰਾਹਮਣ ਤੂੰ ਜੋ ਕਹੇ ਸੋ ਮੈਂ ਕਰਾਂਗਾ

੯– ਜਦ ਤਕ ਮੇਰੇ ਪ੍ਰਾਣ ਕਾਇਮ ਹਨ ਤਦ ਤਕ ਮੈਂ ਲੜਾਂਗਾ।।੩੯।।

੧੦– ਜਿਸ ਵੇਲੇ ਮਾਧਵ ਨੇ ਸਾਰੀ ਗਲ ਖੋਲਕੇ ਦੱਸੀ

੧੧– ਤਾਂ ਰਾਜੇ ਨੇ ਆਪਣੀ ਸੈਨਾ ਸਦ ਲਈ

੧੨– ਸ਼ਸਤ੍ਰ ਪੈਹਨ ਲਏ ਤਨ ਤੇ ਸੰਜੋਆ ਪਾ ਲਈਆਂ (ਜੰਗ ਲਈ ਕਮਰਕੱਸੇ ਕਸ ਲਏ ।)

੧੩– ਕਾਮਵਤੀ ਰਾਜੇ ਵਲ ਨੂੰ ਤੁਰ ਪਈ ।।੪੦।।

੧੪– ਇਕ ਦੂਤ ਭੇਜ ਦਿਤਾ ਜੋ ਜਾਕੇ ਰਾਜੇ ਕਾਮ ਸੈਨ ਨੂੰ ਸੰਦੇਸ਼ ਦੇਵੇ

੧੫– ਕਿ ਇਕ ਕਾਮ ਕੰਦਲਾ ਨੂੰ ਦੇ ਕੇ ਸਾਰੀ ਸੈਨਾ ਨੂੰ ਬਚਾ ਲੈ।।੪੧।।

੧੬– ਕਾਮਵਤੀ ਸ਼ਹਿਰ ਵਿਚ ਦੂਤ ਆਇਆ (ਰਾਜਾ ਬਿਕ੍ਰਮ ਸੈਨ ਵੱਲੋਂ)

੧੭– ਉਸ ਦੂਤ ਨੇ ਆ ਕੇ ਕਾਮਸੈਨ ਰਾਜੇ ਨੂੰ ਸੀਸ ਨਿਵਾਇਆ

੧੮– ਜੋ ਕੁਝ ਬਿਕ੍ਰਮ ਸੈਨ ਰਾਜੇ ਨੇ ਕਿਹਾ ਸੀ ਉਹ ਸੁਨਾ ਦਿਤਾ

੧੯– ਰਾਜੇ ਨੂੰ ਇਹ ਗਲ ਸੁਣਕੇ ਬੜਾ ਦੁਖ ਹੋਇਆ।।੪੨।।

੨੦– ਭਾਵੇ ਦਿਨ ਸਮੇ ਰਾਤ ਪੈ ਜਾਵੇ ਭਾਵੇ ਰਾਤ ਸਮੇ ਸੂਰਜ ਚੜ ਜਾਵੇ

੨੧– ਤਾਂ ਭੀ ਸਾਡੇ ਕੋਲ ਕਾਮਕੰਦਲਾ ਨਹੀ ਦਿਤੀ ਜਾਵੇਗੀ ।।੪੩।।

੨੨– (ਦੂਤ ਕਹਿੰਦਾ ਹੈ) ਸੁਨ ਰਾਜਾ ਕਿਆ ਇਕ ਕਾਮਕੰਦਲਾ ਇਸਤ੍ਰੀ ਨੂੰ ਤੈਂ ਜਾਣਿਆ ਹੈ

੨੩– ਕਿਆ ਤੈਂ ਗੱਠ ਮਾਰ ਲਈ ਹੈ ਉਸ ਨੂੰ ਜਾਨ ਤੋਂ ਪਿਆਰੀ ਕਰ ਲਿਆ ਹੈ

੨੪– ਮੇਰਾ ਕਿਹ ਮੰਨ ਕੇ ਨਾਂਹ ਨਾ ਕਰ

੨੫– ਇਸ ਨੂੰ ਦੇ ਕੇ ਸੁਲਾਹ ਕਰ ਲੇ ਅਤੇ ਆਪਣਾ ਮਾਨ ਰੱਖ ਲੈ ।।੪੪।।

੨੬– ਸਾਡਾ ਰਾਜਾ ਬੜਾ ਹਠੀ ਹੈ ਤੁਸੀ ਇਸ ਗੱਲ ਨੂੰ ਸਮਝੋ

੨੭– ਜਿਸ ਰਾਜੇ ਦਾ ਲੋਹਾ ਚਾਰੇ ਪਾਸੇ ਮੰਨਿਆ ਜਾਂਦਾ ਹੈ

੨੮– ਵਡੇ ਬਲੀ ਜੋਧੇ ਦੇਵ ਤੇ ਦੈਂਤ ਜਿਸ ਦਾ ਨਾਮ ਲੈਂਦੇ ਹਨ ਬਲੀ ਮੰਨਦੇ ਹਨ

੨੯– ਹੇ ਕੰਗਾਲ ਤਰੀ ਪਹੁੰਚ ਕੀ ਹੈ ਤੂੰ ਉਸਦੇ ਨਾਲ ਜੁੱਧ ਕਰ ਸਕੇ ? ।।੪੫।।

੩੦– ਢੋਲ ਤੇ ਵਡੇ ਧੌਂਸੇ ਵਜ ਗਏ ਦਰਬਾਰ ਵਿਚ

੩੧– ਜਿਸ ਵੇਲੇ ਦੂਤ ਨੇ ਕਰੜੇ ਸ਼ਬਦ ਕਹੇ

੩੨– ਹਠੀ ਜੋਧਿਆਂ ਨੂੰ ਹੁਕਮ ਦੇ ਦਿਤਾ ਕਿ ਜੁਧ ਰਚੋ

੩੩– ਕਿਆ ਹੈ ਕਿ ਸਾਡੇ ਅਗੇ ਬਿਕ੍ਰਮ ਸੈਨ, ਕਾਲ ਦੇ ਵੀ ਟੁਕੜੇ ਕਰ ਦਿਆਂਗੇ ।।੪੬।।

੩੪– ਫੌਜਾਂ ਲੈ ਕੇ ਚੜ ਪਿਆ ਅਣਗਿਣਤ ਬਲੀ ਜੋਧੇ

੩੫– ਸਾਰੇ ਰਾਜਪੂਤਾਂ ਦੇ ਚੋਣਵੇ ਬਰਾਦਰੀਆਂ–ਬਘੇਲੇ ਆਦਿ ਦੀਆਂ ਸੈਨਾਵਾਂ

੩੬– ਗਹਰਵਾਰ, ਚੌਹਾਣ ਗਹਿਲੌਤ ਆਦਿ ਸਾਰੇ ਦੌੜ ਉਠੇ

੩੭– ਜਹੜ ਜੰਗ ਦੇ ਅਜਿਤ ਜੋਧੇ ਸਨ ।।੪੭।।

੩੮– ਇਹ ਸੁਣਕੇ ਬਿਕ੍ਰਮ ਸੈਨ ਆਪਣੇ ਸਾਰੇ ਜੋਧੇ ਬੁਲਾ ਲਏ

੩੯– ਸੰਘਣੀ ਫੌਜ ਜੁੜਕੇ ਜੰਗ ਦੇ ਮੈਦਾਨ ਵਿਚ ਆ ਗਏ

੪੦– ਦੋਹਾਂ ਪਾਸਿਆਂ ਦੀ ਸੂਰਮਿਆਂ ਦੀ ਸੈਨਾ ਆ ਢੁਕੀਆਂ

੪੧– ਜਾਣੋਂ ਕਿ ਜਮਨਾ, ਗੰਗਾ ਵਿਚ ਜਾ ਮਿਲੀ ਹੈ।।੪੮।।

੪੨– ਕਿਤੇ ਸੂਰਮੇ ਤਲਵਾਰਾਂ ਮਿਆਨ ਵਿਚੋਂ ਬਾਹਰ ਕੱਢਕੇ ਚਲਾ ਰਹੇ ਹਨ ।

੪੩– ਕਿਤੇ ਢਾਲ ਉਤੇ ਤਲਵਾਰਾਂ ਵਾਰ ਰੋਕ ਰਹੇ ਹਨ

੪੪– ਕਿਤੇ ਦੁਸ਼ਮਨ ਸੰਜੋਅ ਪਰ ਢਾਲ ਪਰ ਸੱਟ ਮਾਰ ਰਹੇ ਹਨ

੪੫– ਬਰੂਦੀ ਗੋਲੇ ਅੰਗਿਆਰ ਉਗਲ ਰਹੇ ਹਨ।।੪੯।।

੪੬– ਕਿਤੇ ਘੁਮਣੀਆਂ ਤੇ ਕਿਤੇ ਗੁਹਰ, ਕਿਤੇ ਗੋਲੇ ਚਲਾਉਂਦੇ ਹਨ

੪੭– ਕਿਤੇ ਕਮਾਨ ਚੋਂ ਬਾਣ ਬਰਸਾ ਰਹੇ ਹਨ

੪੮– ਕਿਤੇ ਸੂਆ ਤੇ ਕਿਤੇ ਬ੍ਰਛੀ ਨੇਜਾ ਆਦਿ ਹੱਥਾਂ ਵਿਚ ਸਸਤ੍ਰ ਲੈ ਕੇ

੪੯– ਇਕ ਦੂਜੇ ਤੇ ਟੁਟ ਪੈਂਦੇ ਹਨ ਸੂਰਮੇ ਮਹਾਨ ਕ੍ਰੋਧ ਵਿਚ ਆ ਕੇ ।।੫੦।।

੫੦– ਕਿਸੇ ਨੇ ਫੜੀ ਹੋਈ ਹੈ (ਫਰੀ) ਤਲਵਾਰ ਕਿਸੇ ਨੇ (ਧੋਪ) ਢਾਲ

੧ਖਾਂਡੇ ਲਏ ਫਾਂਸ ਐਸੀ ।। ੨ਮਨੋਂ ਨਾਰਿ ਕੇ ਸਾਹੁ ਕੀ ਜੁਲਫ ਜੈਸੀ ।। ੩ਕਰੀ ਮੱਤ ਕੀ ਭਾਂਤਿ ਮਾਰਤ ਬਿਹਾਰੈਂ ।। ੪ਜਿਸੈ ਕੰਠਿ ਡਾਰੈਂ ਤਿਸੈ ਐਂਚ ਮਾਰੈਂ ।। ੫੧ ।।

।। ਚੌਪਈ ।।

੫ਜਬ ਇਹ ਭਾਂਤਿ ਸਕਲ ਭਟ ਲਰੇ ।। ੬ਟੂਕ ਟੂਕ ਰਨ ਮੈ ਹ੍ਵੈ ਪਰੇ ।। ੭ਤਬ ਬਿੱਕ੍ਰਮ ਹਸਿ ਬੈਨ ਉਚਾਰੇ ।। ੮ਕਾਮਸੈਨ ਸੁਨੁ ਕਹਯੋ ਹਮਾਰੇ ।। ੫੨ ।। ਦੋਹਰਾ ।। ੯ਦੈ ਬੇਸ੍ਵਾ ਇਹ ਬਿੱਪ੍ਰ ਕੌਂ ਸੁਨੁ ਰੇ ਬਚਨ ਅਚੇਤ ।। ੧੦ਬ੍ਰਿਥਾ ਜੁਝਾਵਤ ਕਯੋਂ ਕਟਕ ਏਕ ਨਟੀ ਕੇ ਹੇਤ ।।੫੩ ।। ਚੌਪਈ ।। ੧੧ਕਾਮਸੈਨ ਤਿਹ ਕਹੀ ਨ ਕਰੀ ।। ੧੨ਪੁਨਿ ਬਿੱਕ੍ਰਮ ਹਸਿ ਯਹੈ ਉਚਰੀ ।। ੧੩ਹਮ ਤੁਮ ਲਰੈ ਕਪਟ ਤਜਿ ਦੋਈ।। ੧੪ਕੈ ਜੀਤੈ ਕੈ ਹਾਰੈਂ ਕੋਈ ।। ੫੪ ।। ੧੫ਅਪਨੀ ਅਪਨੇ ਹੀ ਸਿਰ ਲੀਜੈ।। ੧੬ਔਰਨ ਕੇ ਸਿਰ ਬ੍ਰਿਥਾ ਨ ਦੀਜੈ ।। ੧੭ਬੈਠਿ ਬਿਗਾਰ ਆਪੁ ਜੋ ਕਰਿਯੈ ।। ੧੮ਨਾਹਕ ਔਰ ਲੋਕ ਨਹਿ ਮਰਿਯੈ ।। ੫੫ ।। ਦੋਹਰਾ ।। ੧੯ਕਾਮਸੈਨ ਇਹ ਬਚਨ ਸੁਨ ਅਧਿਕ ਉਠਾਯੋ ਰਿਸ ਖਾਇ ।। ੨੦ਅਪਨੋ ਤੁਰੈ ਧਵਾਇਕੈ ਬਿੱਕ੍ਰਮ ਲਯੋ ਬੁਲਾਇ ।। ੫੬ ।। ੨੧ਕਾਮ ਸੈਨ ਐਸੇ ਕਹਯੋ ਸੂਰ ਸਾਮੁਹੇ ਜਾਇ ।। ੨੨ਝਾਗਿ ਸੈਹਥੀ ਬ੍ਰਿਣ ਕਰੈ ਤੈਂ ਤੂੰ ਬਿਕ੍ਰਮ ਰਾਇ ।। ੫੭ ।।੨੩ਝਾਗਿ ਸੈਹਥੀ ਪੇਟ ਮਹਿ ਚਿਤ ਮਹਿ ਅਧਿਕ ਰਿਸਾਇ ।। ੨੪ਆਨਿ ਕਟਾਰੀ ਕੋ ਕਿਯੋ ਕਾਮਸੈਨ ਕੋ ਘਾਇ ।। ੫੮ ।। ੨੫ਐਸੇ ਕੌਂ ਐਸੋ ਲਹਤ ਜਿਯਤ ਨ ਛਾਡਤ ਔਰ ।। ੨੬ਮਾਰਿ ਕਟਾਰੀ ਰਾਖਿਯੋ ਜਿਯਤ ਰਾਵ ਤਿਹ ਠੌਰ ।। ੫੯ ।। ਚੌਪਈ ।। ੨੭ਜੀਤਿ ਤਾਂਹਿ ਸਭ ਸੈਨ ਬੁਲਾਈ ।। ੨੮ਭਾਂਤਿ ਭਾਂਤਿ ਕੀ ਬਜੀ ਬਧਾਈ ।। ੨੯ਦੇਵਨ ਰੀਝਿ ਇਹੈ ਬਰੁ ਦਯੋ।। ੩੦ਬਣੀ ਹੁਤੋ ਅਬ੍ਰਣ ਹ੍ਵੈ ਗਯੋ ।। ੬੦ ।।

।। ਦੋਹਰਾ ।।

੩੧ਅਥਿਤ ਭੇਖ ਸਜਿ ਆਪੁ ਨ੍ਰਿਪ ਗਯੋ ਬਿੱਪ੍ਰ ਕੇ ਕਾਮ ।। ੩੨ਜਹ ਕਾਮਾ ਲੋਟਤ ਹੁਤੀ ਲੈ ਮਾਧਵ ਕੋ ਨਾਮ ।। ੬੧ ।। ਚੌਪਈ ।। ੩੩ਜਾਤੈ ਇਹੈ ਬਚਨ ਤਿਨ ਕਹਯੋ ।। ੩੪ਮਾਧਵ ! ਖੇਤ ਹੇਤ ਤਵ ਰਹਯੋ ।। ੩੫ਸੁਨਤ ਬਚਨ ਤਬਹੀ ਮਰਿ ਗਈ।। ੩੬ਨ੍ਰਿਪ ਲੈ ਇਹੈ ਖਬਰਿ ਦਿਜ ਦਈ ।। ੬੨ ।। ੩੭ਯਹ ਬਚ ਜਬ ਸ੍ਰੌਨਨ ਸੁਨਿ ਲੀਨੋਂ ।। ੩੮ਪਲਕ ਏਕ ਮਹਿ ਪ੍ਰਾਨਿਹ ਦੀਨੋਂ ।। ੩੯ਜਬ !! ਕੌਤਕ ਇਹ ਰਾਇ ਨਿਹਾਰਜੋ ।। ੪੦ਜਰਨ ਮਰਨ ਕਾ ਨਿੱਗ੍ਰਹ ਧਾਰਜੋ ।। ੬੩ ।। ੪੧ਚਿਤਾ ਜਰਾਇ ਜਰਨ ਜਬ ਲਾਗਜੋ ।। ੪੨ਤਬ ਬੈਤਾਲ ਤਹਾਂ ਤੇ ਜਾਗਜੋ।। ੪੩ਸੀਂਚਿ ਅੰਮ੍ਰਿਤ ਤਿਹ ਦੁਹੂੰਨ ਜਿਯਾਯੋ ।। ੪੪ਨ੍ਰਿਪ ਕੇ ਚਿਤ ਕੋ ਤਾਪੁ ਮਿਟਾਯੋ ।। ੬੪ ।।

! ਰਾਜੇ ਬਿਕ੍ਰਮ ਸੈਨ ਨੇਤਾਂ ਸਿਰਫ ਕਾਮ ਕੰਦਲਾ ਦਾ ਮਾਧਵ ਨਲ ਦਾ ਪਿਆਰ ਪ੍ਰਖਣ ਲਈ ਗੱਲ ਕੀਤੀ ਸੀ । ਮਾਧਵ ਨਲ ਦੀ ਮ੍ਰਿਤੂ ਹੋ ਗਈ ਹੈ ਪਰ ਕਾਮ ਕੰਦਲਾ ਦਾ ਮਾਧਵ ਦੇ ਨਾਲ ਉਹੀ ਪ੍ਰੇਮ ਸੀ ਜੋ ਮਜਨੂੰ ਲਈ ਲੈਲਾ ਦਾ । ਲੈਲਾਂ ਦੀ ਮੌਤ ਸੁਣਕੇ ਮਜਨੂੰ ਨੇ ਆਪਣੇ ਗਲੇ ਤੇ ਤੇਸਾ ਮਾਰਕੇ ਮੌਤ ਸਹੇੜੀ ਸੀ, ਪਰ ਲੈਲਾਂ ਨੇ ਇਕ ਲੰਮਾ ਸਾਹ ਲੈ ਕੇ ਦੂਜਾ ਸਾਹ ਨਹੀ ਸੀ ਲਿਆ। ਇਸੇ ਤਰ੍ਹਾਂ ਕਾਮ ਕੰਧਲਾਂ ਨੇ ਕੋਈ ਹਥਿਆਰ ਨਹੀ ਟੋਲਿਆ, ਨਾਂ ਹੀ ਮਾਧਵ ਨਲ ਨੇ ਕਿਸੇ ਬ੍ਰਛੀ ਬਰਛੇ ਦੀ ਭਾਲ ਕੀਤੀ ਹੈ ਜਿਸ ਨੂੰ ਕਹਿੰਦੇ ਨੇ ਸੱਚਾ ਪਿਆਰ ।।

!! ਰਾਜਾ ਬਿਕ੍ਰਮਰਾਇ – ਇਹਨਾਂ ਦੇ ਅਦੁਤੀ ਪ੍ਰੇਮ ਤੇ ਕਾਇਲ ਅਤੇ ਕੁਰਬਾਨੀ ਦਾ ਕਾਰਨ ਆਪ ਨੂੰ ਜਾਣ ਕਰ ਕੇ ਆਪ ਵੀ ਇਸ ਦੋਸ਼ ਦੀ ਤਲਾਫੀ ਲਈ ਜਦੋਂ ਆਪ ਚਿਤਾ ਵਿਚ ਪੈ ਕੇ ਸੜਨ ਲੱਗਾ ਤਾਂ ਕੁਦ੍ਰਤ ਉਸ ਦੀ ਸਚਾਈ ਦੀ ਰਹਨੁਮਾਈ ਕਰਦੇ ਹੋਇਆਂ–ਜੇਹੜੇ ਭੂਤ, ਪ੍ਰੇਤ ਤੇ ਬੈਤਾਲ ਲੋਕਾਂ ਨੂੰ ਦੁਖ ਦਿੰਦੇ ਹਨ ਉਹ ਬੇਤਾਲ ਸੱਚੇ ਪ੍ਰੇਮ ਦੇ ਆਸ਼ਕ ਬਣ ਕੇ ਸਹਾਇਤਾ ਕਰਦੇ ਦਿਖਾਏ ਹਨ । ਜਿਊਂਦੀ ਕਰੇ ਕਾਮ ਕੰਧਲਾ ਮਾਧਵ ਨਲ ਦੇ ਹਵਾਲੇ ਕਰ ਦਿੱਤੀ ਰਾਜੇ ਬਿਕ੍ਰਮਾ ਸੈਨ ਨੇ ਕੀ ਕੀਤਾ ? ਉਹ ਉਸਨੇ ਜਸ ਖਟਿਆ ਜੋ ਲੋਕ ਤੇ ਪ੍ਰਲੋਕ ਵਿਚ ਰਾਜੇ ਬਿਕ੍ਰਮਾ ਸੈਨ ਨੂੰ ਧੰਨ ਧੰਨ ਦਾ ਬਰਦਾਨ ਕਰਦਾ ਹੈ ਔਰ ਧੰਨਵਾਦ ਕਰਨ ਦੇ ਯੋਗ ਹੈ । ਜਿਵੇਂ ਰਾਜੇ ਜਨਕ ਨੂੰ ਧੰਨ ਕਿਹਾ ਜਾਂਦਾ ਹੈ ਤਿਵੇਂ ਰਾਜੇ ਬਿਕ੍ਰਮ ਸੈਨ ਨੇ ਵੀ ਧੰਨ ਧੰਨਤਾ ਦਾ ਪਦਾਰਥ ਖੱਟ ਲਿਆ ਹੈ ਜੋ ਅਜ ਕਲ ਦੇ ਰਾਜਿਆਂ ਨੂੰ ਧਰਮ ਦੇ ਕੰਮ ਤੇ ਦੁਖੀਆਂ ਦੀ ਫਰਿਆਦ ਸੁਣਨ ਲਈ ਸਿਖਯਾ ਦਾ ਚਾਨਣ ਮੁਨਾਰਾ ਹੈ । ਗੁਰੂ ਅਮਰਦਾਸ ਜੀ ਦਾ ਪਵਿਤ੍ਰ ਬਚਨ ਹੈ :–

ਰਾਜੇ ਓਇ ਨ ਆਖੀਅਹਿ ਭਿੜਿ ਮਰਹਿ ਫਿਰਿ ਜੂਨੀ ਪਾਹਿ ।।
ਨਾਨਕ ਵਿਣੁ ਨਾਵੈ ਨਕੀ ਵਢੀ ਫਿਰਹਿ ਸੋਭਾ ਮੂਲਿ ਨ ਪਾਹਿ।।ਮ:੩।।

ਇਹ ਹੈ ਗੁਰਸਿਖੀ ਕਮਾਉਣ ਲਈ ਮੁਰਜਬ ਸਖਾ – ਅਸੀ ਤਾਂ ਨਿਰੀਆਂ ਗੱਪਾ ਤੇ ਕੁਤਰਨੀਆਂ ਹੀ ਕਰਨਾ ਜਾਣਦੇ ਹਾਂ, ਜਿਸ ਵੇਲੇ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਜਾਂਦੇ ਹਨ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਵਿਹਾਰ ਦੇ ਵੈਰਾਗ ਵਿਚ ਸ਼ਬਦ ਉਚਾਰਦੇ ਹਨ :–

ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ।।
ਧ੍ਰਿਗ ਜੀਵਣੁ ਸੰਸਾਰਿ ਤਾਕੈ ਪਾਛੈ ਜੀਵਣਾ ।।੧।।ਮ:੨।।

ਸ੍ਰੀ ਗੁਰੂ ਅਮਰ ਦਾਸ ਜੀ ਇਸ ਦੀ ਪੁਸ਼ਟੀ ਕਰਦੇ ਕਹਿੰਦੇ ਹਨ :–

ਹੋਰ ਬਿਰਹਾ ਸਭ ਧਾਤੁ ਹੈ ਜਬ ਲਗ ਸਾਹਿਬ ਪ੍ਰੀਤਿ ਨ ਹੋਇ ।।
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ।।ਮ:੩।।

ਏਹਨਾਂ ਇਸ਼ਕ ਮਜਾਜੀ ਦੇ ਦੋਸਤਾਂ ਦੀ ਗੱਲ ਕਰਕੇ ਭਾਈ ਗੁਰਦਾਸ ਜੀ ਇਸ਼ਕ ਹਕੀਕੀ ਦਾ ਰਾਹ ਪਧੱਰਾ ਕਰਕੇ ਵਿਖਾਉਂਦੇ ਹਨ :– →

੧– ਕਿਸੇ ਨੇ ਖੰਡਾ ਕਿਸੇ ਨੇ ਫਾਂਸ ਆਦਿ ਲੈ ਲਈ

੨– ਰੰਗ ਦੀ ਸਿਆਹੀ ਐਸੀ ਸੀ ਜਿਸ ਤਰਾਂ ਇਸਤ੍ਰੀ ਦੇ ਸਿਰ ਦੇ ਵਾਲਾ ਦੀ ਜੁਲਫ ਹੀ ਹੁੰਦੀ ਹੈ

੩– ਕਈ ਮਸਤ ਹਾਥੀ ਵਾਂਗ ਮੱਤ ਕੇ ਹਥਿਆਰ ਚਲਾਉਂਦੇ ਹਨ

੪– ਜਿਸ ਦੇ ਗਲੇ ਤੇ ਪਾਉਂਦੇ ਹਨ ਉਸ ਨੂੰ ਖਿਚਕੇ ਮਾਰ ਦਿੰਦੇ ਹਨ ।।੫੧।।

੫– ਜਦ ਇਸ ਤਰਾਂ ਸਾਰੇ ਸੂਰਮੇ ਲੜੇ

੬– ਟੋਟੇ ਟੋਟੇ ਹੋ ਕੇ ਮੈਦਾਨ ਵਿਚ ਡਿੱਗ ਪਏ

੭– ਉਸ ਸਮੇਂ ਬਿਕ੍ਰਮ ਸੈਨ ਨੇ ਗੱਲ ਕਹੀ ਮੁਸਕਰਾਕੇ ਕਿ

੮– ਐ ਕਾਮਸੈਨ, ਮੇਰੀ ਕਹੀ ਗਲ ਨੂੰ ਸੁਣ ।।੫੨।।

੯– ਬੇਸਵਾ ਇਸ ਬ੍ਰਾਹਮਣ ਨੂੰ ਦੇ ਦੇਹ। ਐ ਬੇਸਮਝ, ਮੇਰੀ ਇਹ ਕਹੀ ਗਲ ਸੁਣ ਲੈ

੧੦– ਐਵੇਂ ਵੇਅਰਥ ਕਿਉਂ ਫੌਜਾਂ ਮਰਵਾ ਰਿਹਾ ਹੈਂ ਇਕ ਨਾਚੀ ਦੀ ਖਾਤਰ।।੫੩।।

੧੧– ਪਰ ਕਾਮਸੈਨ ਨੇ ਉਸ ਦੀ ਗੱਲ ਨਾ ਮੰਨੀ

੧੨– ਫੇਰ ਬਿਕ੍ਰਮ ਸੈਨ ਨੇ ਇਹ ਗੱਲ ਕਹੀ ਹਸਦੇ ਹੋਇਆਂ

੧੩– ਆਉ ਮੈਂ ਤੇ ਤੂੰ ਕਪਟ ਤਿਆਗ ਕੇ ਦੋਵੇਂ ਲੜੀਏ

੧੪– ਭਾਵੇਂ ਕੋਈ ਜਿਤ ਜਾਵੇ ਕੋਈ ਹਾਰ ਜਾਵੇ ।।੫੪।।

੧੫– ਅਪਨੀ ਜਿਤ ਹਾਰ ਆਪਣੇ ਹੀ ਸਿਰ ਲਯੇ

੧੬– ਵੇਅਰਥ ਹੋਰਾਂ ਦੇ ਸਿਰ ਨਾਂ ਦਿਤੇ ਜਾਣ(ਹੋਰਨਾਂ ਨੂੰ ਐਵੇਂ ਨਾ ਮਰਾਈਏ)

੧੭– ਬੈਠ ਕੇ ਆਪਣਾ ਹੀ ਜੋ ਵਿਗੜਦਾ ਬਿਗਾੜ ਲਯੋ

੧੮– ਐਵੇਂ ਹੋਰ ਲੋਕਾਂ ਨੂੰ ਬੇਹੱਕ ਨਾ ਮਰਵਾਯੇ ।।੫੫।।

੧੯– ਕਾਮਸੈਨ ਇਹ ਗਲ ਸੁਣ ਕੇ ਬਹੁਤ ਜੋਸ਼ ਵਿਚ ਆ ਗਿਆ

੨੦– ਆਪਣਾ ਘੋੜਾ ਦੁੜਾਕੇ ਬਿਕ੍ਰਮ ਸੈਨ ਨੂੰ ਜਾ ਵੰਗਾਰਿਆ ।।੫੬।।

੨੧– ਕਾਮਸੈਨ ਨੇ ਇਸ ਤਰਾਂ ਕਿਹਾ ਉਸ ਸੂਰਮੇ ਦੇ ਸਾਹਮਣੇ ਜੇ ਤੂੰ ਸੂਰਮਾ ਹੈ ਤਾਂ ਮੇਰੇ ਸਾਹਮਣੇ ਆ ।

੨੨– ਜੇ ਤੂੰ ਕਟਾਰੀ ਲੈ ਕੇ ਮੈਨੂੰ ਬਿੰਨ ਦੇਵੇਂ ਤਾਂ ਤੂੰ ਬਿਕ੍ਰਮ ਰਾਜਾ ਹੈਂ ।।੫੭।।

੨੩– ਕਟਾਰੀ ਹੱਥ ਵਿਚ ਲੈ ਕੇ ਅਤੇ ਚਿਤ ਵਿਚ ਗੁੱਸਾ ਖਾ ਕੇ

੨੪– ਕਾਮਸੈਨ ਦੇ ਜਖਮ ਕਰ ਦਿਤਾ ਉਸਦੇ ਪੇਟ ਵਿਚ ਮਾਰ ਕੇ ।।੫੮।।

੨੫– ਜੈਸੇ ਨੂੰ ਤੈਸਾ ਉਤਰ ਮਿਲ ਗਿਆ ਜੇਹੜਾ ਜਿਉਂਦਾ ਨਹੀ ਛੱਡਦਾ

੨੬– ਕਟਾਰੀ ਮਾਰ ਕੇ ਥਾਂਇ ਢੇਰੀ ਕਰ ਦਿਤਾ ਤੇ ਬਿਕ੍ਰਮ ਸੈਨ ਜਿਤ ਗਿਆ।।੫੯।।

੨੭– ਬਿਕ੍ਰਮ ਸੈਨ ਨੇ ਜਿਤ ਕੇ ਆਪਣੀ ਸੈਨਾ ਬੁਲਾ ਲਈ

੨੮– ਅਤੇ ਤਰਾਂ ਤਰਾਂ ਦੇ ਮੰਗਲ ਤੇ ਵਧਾਈਆਂ ਵਜੀਆ

੨੯– ਦੇਵਤਿਆ ਨੇ ਪ੍ਰਸੰਨ ਹੋ ਕੇ ਇਹ ਵਰਦਾਨ ਦਿਤਾ ਕਿ

੩੦– ਜਾਤ ਪਾਤ ਨਸਲ ਮੇਰ ਤੇਰ ਦਾ ਵਿਤਕਰਾ ਖਤਮ ਹੋ ਗਿਆ।।੬੦।।

੩੧– ਪ੍ਰਦੇਸੀ ਦੇ ਭੇਸ ਵਿਚ ਆਪਣਾ ਰਾਜਾ ਉਸ ਬ੍ਰਾਹਮਣ ਦੇ ਕੰਮ ਲਈ ਗਿਆ

੩੨– ਜਿਥੇ ਕਾਮਕਲਾ ਮਾਧਵਨਲ ਨੂੰ ਯਾਦ ਕਰ ਕਰ ਕੇ ਲਿਟ ਰਹੀ ਸੀ ।।੬੧।।

੩੩– ਜਾਣ ਸਾਰ ਰਾਜੇ ਨੇ ਇਹ ਗਲ ਕਹਿ ਦਿਤੀ ਕਿ

੩੪– ਮਾਧਵਨਲ ਤੇਰੇ ਖਾਤਰ ਯੁੱਧ ਵਿਚ ਮਾਰਿਆ ਗਿਆ

੩੫– ਇਤਨੀ ਗੱਲ ਸੁਣ ਕੇ ਕਾਮਕੰਧਲਾ ਪ੍ਰਾਣ ਤਿਆਗ ਗਈ

੩੬– ਤਾਂ ਰਾਜੇ ਨੇ ਆ ਕੇ ਕਾਮਕੰਧਲਾ ਦੀ ਮੌਤ ਦੀ ਗੱਲ ਬ੍ਰਾਹਮਣ ਨੂੰ ਦੱਸੀ।।੬੨।।

੩੭– ਜਦੋਂ ਇਹ ਗਲ ਮਾਧਵਨਲ ਨੇ ਸਰਵਣੀ ਸੁਣੀ

੩੮– ਤਾਂ ਉਸ ਨੇ ਇਕ ਪਲ ਦੇ ਵਿਚ ਪ੍ਰਾਣ ਤਿਆਗ ਦਿੱਤੇ

੩੯– ਜਦੋਂ ਰਾਜੇ ਨੇ ਇਹ ਅਨੋਖੀ ਗੱਲ ਦੇਖੀ ਤਾਂ ਆਪ

੪੦– ਜਲ੍ਹ (ਸੜ) ਕੇ ਮਰਨ ਦਾ ਅਪਣਾ ਫੈਸਲਾ ਕਰ ਲਿਆ ।।੬੩।।

੪੧– ਜਦੋਂ ਚਿਤਾ ਬਣਾਕੇ ਸੜਨ ਲੱਗਿਆ

੪੨– ਤਾਂ ਉਥੋ ਇਕ ★ਬੈਤਾਲ ਪ੍ਰਗਟ ਹੋ ਗਿਆ

੪੩– ਉਸ ਨੇ ਅੰਮ੍ਰਿਤ ਦਾ ਛਿਟਾ ਦੇ ਕੇ ਕਾਮ ਕੰਦਲਾ ਤੇ ਮਾਧਵ ਨਲ ਦੋਵੇਂ ਜਿਉਂਦੇ ਕਰ ਦਿਤੇ

੪੪– ਰਾਜੇ ਦੇ ਦਿਲ ਦਾ ਇਹ ਦੁਖ ਦੂਰ ਹੋ ਗਿਆ।।੬੪।।

ਲੈਲਾ ਮਜਨੂੰ ਆਸ਼ਕੀ ਚਹੁ ਚੱਕੀ ਜਾਤੀ ।।
ਸੋਰਠਿ ਬੀਜਾ ਗਾਵੀਐ ਜਸੁ ਸੁਘੜਾ ਵਾਤੀ ।।
ਸਸੀ ਪੁੰਨੂੰ ਦੋਸਤੀ ਹੋਇ ਜਾਤਿ ਅਜਾਤੀ ।।
ਮਹੀਵਾਲ ਨੋ ਸੋਹਣੀ ਨੈ ਤਰਦੀ ਰਾਤੀ ।।
ਰਾਂਝਾ ਹੀਰ ਵਖਾਣੀਐ ਓਹ ਪਿਰਮ ਪਰਾਤੀ ।।

ਅੰਤ ਵਿਚ ਕਹਿੰਦੇ ਹਨ ਕਿ ਗੁਰੂ ਤੇ ਸਿੱਖ ਦੀ ਪ੍ਰੀਤ ਅੰਮ੍ਰਿਤ ਵੇਲੇ ਗੁਰੂ ਦੇ ਨਾਲ ਐਓ ਹੀ ਹੁੰਦੀ ਹੈ– ਭਾਵੇਂ ਕੁਝ ਵੀ ਕਿਉਂ ਨਾ ਹੋਵੇ ਉਹ ਆਪਣਾ ਬਾਣੀ ਦਾ ਪ੍ਰੇਮ ਨਹੀ ਛੱਡਦੇ ਜੈਸਾ ਕਿ :

ਪੀਰ ਮੁਰੀਦਾ ਪਿਰਹੜੀ ਗਾਵਨਿ ਪਰਭਾਤੀ ।।੧।।

ਕੀ ਭਾਈ ਗੁਰਦਾਸ ਜੀ ਨੂੰ ਸਸੀ ਪੁਨੂੰ ਮਹੀਵਾਲ ਤੇ ਸੋਹਣੀ, ਰਾਂਝਾ ਤੇ ਹੀਰ ਦੇ ਪ੍ਰੇਮ ਨਾਲ ਕੋਈ ਜਾਤੀ ਦਿਲਚਸਪੀ ਹੈ ? ਨਹੀ, ਇਸ ਉਦਾਹਰਨ ਨਾਲ ਲਗਾਉ ਹੈ । ਇਸੇ ਤਰ੍ਹਾਂ ਸ੍ਰੀ ਦਸਮੇਸ਼ ਜੀ ਨੂੰ ਇਹਨਾਂ ਗਾਥਾਵਾਂ ਨੂੰ ਉਦਾਹਰਨ ਦੇ ਰੂਪ ਵਿਚ ਵਰਤਕੇ ਖਰੇ ਖੋਟੇ ਸੌਦੇ ਕਰਨ ਦੀ ਜਾਂਚ ਦਸਣਾ ਹੈ ।।

★ ਬੇਤਾਲ – ਵਿਕ੍ਰਮਾਦਿਤਯ ਦੀ ਸਭਾ ਦਾ ਇਕ ਕਵਿ । (ਮਹਾਨ ਕੋਸ਼) ਹੋ ਸਕਦਾ ਹੈ ਕਿ ਉਸ ਸਮੇਂ ਉਥੇ ਬੇਤਾਲ ਕਵੀ ਆ ਕੇ ਮੌਕੇ ਤੇ ਹਾਜਰ ਹੋ ਗਿਆ ਹੋਵੇ ਤੇ ਉਸ ਵਿਦਵਾਲ ਕਵੀ ਨੇ ਮਾਧਵਨਲ ਅਤੇ ਕਾਮਕੰਦਲਾ ਨੂੰ ਕ੍ਰਿਸ਼ਮਾ ਕਰਕੇ ਜੀਵਤ ਕਰ ਦਿਤਾ ਹੋਵੇ ।

।। ਦੋਹਰਾ ।। ੧ਸਹਿ ਸੈਥੀ ਪਾਵਕ ਬਰਯੋ ਦੁਹੂੰਅਨ ਲਯੋ ਬਚਾਇ ।।
੨ਕਾਂਮਾ ਦਈ ਦਿਜੋਤਮਹਿ ਧੰਨਯ ਬਿੱਕ੍ਰਮਾ ਰਾਇ ।। ੯੫ ।। ੧ ।।

ਇਤਿ ਸ੍ਰੀ ਚਰਿਤ੍ਰ ਪੱਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਾਨਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੧।।੧੬੩੨।।ਅਫਜੂੰ।।

।। ਚੌਪਈ ।। ! ੩ਦੱਛਿਨ ਦੇਸ ਬਿਚੱਛਨ ਨਾਰੀ ।। ੪ਜੋਗੀ ਗਏ ਭਏ ਘਰ ਬਾਰੀ।। ੫ਮੰਗਲ ਸੈਨ ਰਾਵ ਜਗ ਕਹਈ ।। ੬ਸਭ ਅਰਿ ਕੁਲ ਜਾਤੇ ਤ੍ਰਿਣ ਗਹਈ ।। ੧ ।। ੭ਸਰੂਪਕਲਾ ਤਾਕੀ ਬਰਨਾਰੀ ।। ੮ਮਾਨਹੁ ਮਹਾ ਰੁਦ੍ਰ ਕੀ ਪਯਾਰੀ ।। ੯ਤਾ ਸੋਂ ਨੇਹ ਨ੍ਰਿਪਤਿ ਕੋ ਰਹੈ ।। ੧੦ਕਰੈ ਸੋਈ ਜੋਈ ਵਹ ਕਹੈ ।।੨।। ਰੂਆਮਲ ਛੰਦ ੧੧ਰੰਗ ਮਹਲ !!ਬਿਖੈ ਹੁਤੇ ਨਰ ਰਾਇ ਤਵਨੈ ਕਾਲ ।। ੧੨ਰੂਪ ਪ੍ਰਭਾ ਬਿਰਾਜਤੀ ਤਹ ਸੁੰਦਰੀ ਲੈ ਬਾਲ ।। ੧੩ਕਾਨਰੇ ਨਾਦ ਔ ਨਫੀਰੀ ਬੇਨੁ ਬੀਨ ਮ੍ਰਿਦੰਗ ।। ੧੪ਭਾਂਤਿ ਭਾਂਤਿਨ ਕੇ ਕੁਲਾਹਲ ਹੋਤ ਨਾਨਾ ਰੰਗ ।। ੩ ।। ੧੫ਏਕ ਨਟੂਆ ਤਹ ਰਹੈ ਤਿਹੱ ਬਿਸੁਨ ਦੱਤੂਾ ਨਾਮ ।। ੧੬ਰਾਵਜੂ ਤਾ ਕੌ ਨਚਾਵਤ ਰਹੈ ਆਠੋਂ ਜਾਮ ।। ੧੭ਅਮਿਤ ਰੂਪ ਬਿਲੋਕਿ ਤਾਕੋ Oਰਾਨਿਯਹਿ ਨਿਜੁ ਨੈਨ।। ੧੮ਹ੍ਵੈ ਗਿਰੀ ਬਿਸੰਭਾਰ ਭੂ ਪੈ, ਬਧੀ ਸਾਯਕ ਮੈਨ ।। ੪ ।। ਤੋਮਰ ਛੰਦ ।। ੧੯ਰਾਨਿਯਹਿ ਸਖੀ ਪਠਾਇ ।। ੨੦ਸੋ ਲਯੋ ਧਾਮ ਬੁਲਾਇ।। ੨੧ਤਜਿ ਕੈ ਨ੍ਰਿਪਤਿ ਕੀ ਕਾਨਿ।।੨੨ਤਾਸੋਂ ਰਮੀ ਰੁਚਿ ਮਾਨਿ।। ੫ ।। ੨੩ਤਿਹ ਅਮਿਤ ਰੂਪ ਨਿਹਾਰਿ ।। ੨੪ਸਿਵ ਸਤ੍ਰੁ ਗਯੋ ਸਰ ਮਾਰਿ।। ੨੫ਤਬ ਲੌ ਨ੍ਰਿਪਤਿ ਗਯੋ ਆਇ ।। ੨੬ਅਬਲਾ ਅਧਿਕ ਦੁਖ ਪਾਇ ।। ੬ ।। ੨੭ਤਬ ਕਿਯੋ ਇਹੈ ਉਪਾਇ ।। ੨੮ਇਕ ਦੇਗ ਲਈ ਮੰਗਾਇ।। ੨੯ਤਾ ਪੈਂ ਤਵਾ ਕੌ ਦੀਨ।।੩੦ਕੋਊ ਸਕੈ ਤਾਹਿ ਨ ਚੀਨ ।। ੭।।੩੧ਜਾਂ ਮੈ ਘਨੋਂ ਜਲ ਪਰੈ।। ੩੨ਤਰ ਕੌਂ ਨ ਬੂੰਦਿਕ ਢਰੈ।। ੩੩ਤਾ ਮੈ ਗੁਲਾਬਹਿ ਪਾਇ ੩੪ਕਾਢਯੋ ਪਤਿਹਿ ਦਿਖਾਰਾਇ।। ੮ ।।ਦੋਹਰਾ।। ੩੫ਸਿੰਚਯੋ ਵਹੈ ਗੁਲਾਬ ਲੈ ਪਤਿ ਕੀ ਪਗਿਯਾ ਮਾਹਿ ।। ੩੬ਛਿਰਕਿ ਸਭਨ ਪਹਿ ਕਾਢਯੋ ਭੇਦ ਲਹਯੋ ਜੜ੍ਹ ਨਾਹਿ ।। ੯ ।। ਚੌਪਈ।।੩੭ਨਾਥ ਬਾਗ ਜੋ ਮੈ ਲਗਵਾਯੋ।।੩੮ਯਹ ਗੁਲਾਬ ਤਿਹ ਠਾਂ ਤੇ ਆਯੋ।। ੩੯ਸਕਲ ਸਖਿਨ ਜੁਤ ਤੁਮ ਪੈ ਡਾਰਯੋ ।। ੪੦ਪ੍ਰਫੁਲਤ ਭਯੋ ਜੜ੍ਹ ਕਛੁ ਨ ਬਿਚਾਰਯੋ।।੧੦।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਬਾਨਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੨।।੧੬੪੨।।ਅਫਜੂੰ।।

।। ਦੋਹਰਾ ।। ੪੧ਚਲਯੋ !!! ਜੁਲਾਹੋ ਸਾਹੁਰੇ ਉਡਿਜਾ ਕਹਤਾ ਜਾਇ ।।
੪੨ਬਧਿਕਨ ਕੁਸਗੁਨ ਜਾਨਿਕੈ ਮਾਰਯੋ ਤਾਹਿ ਬਨਾਇ ।। ੧ ।।

O (ਰਾਨੀਅਹਿ ਬੋਲੋ)

! ਬੰਗਾਲ ਦੇਸ ਵਿਚ ਆਮ ਤੌਰ ਤੇ ਮੁੰਦ੍ਰਾਂ ਪਾ ਕੇ ਭਗਵੇਂ ਕਪੜੇ ਪਹਿਨਕੇ ਕੁਝ ਮੰਤ੍ਰ ਸਿਧੀ ਕਰਕੇ ਬਹੁਤੇ ਲੋਕ ਆਪ ਨੂੰ ਬੰਗਾਲੀ (ਜੋਗੀ) ਕੁਹਾਉਦੇ ਹਨ ਤੇ ਸੱਪਾਂ ਆਦਿ ਨੂੰ ਵਸਿ ਕਰਿ ਲੈਂਦੇ ਹਨ ।

!! ਰਜੇ ਰਾਣਿਆਂ ਦੇ ਇਕ ਵਖਰੇ ਮਹੱਲ ਹੋਇਆ ਕਰਦੇ ਸੀ ਜਿਥੇ ਰਾਗ ਰੰਗ ਨਾਚ ਆਦਿ ਦਾ ਆਨੰਦ ਮਾਣਦੇ ਸਨ ।

!!! ਕਿਸੇ ਵੇਲੇ ਜੁਲਾਹਾ ਕੌਮ ਬਹੁਤ ਧਨ ਤੋਂ ਗਰੀਬ ਹੁੰਦੀ ਸੀ । ਇਸ ਦੀ ਕਪੜਾ ਬੁਣਨ ਦੀ ਮਜਦੂਰੀ ਬੜੀ ਘੱਟ ਹੁੰਦੀ ਸੀ, ਜਿਸ ਲਈ ਇਹ ਕੌਮ ਪੜ੍ਹ ਵੀ ਨਹੀ ਸੀ ਸਕਦੀ ਜਿਸ ਲਈ ਚਾਲਾਕੀ ਤੋਂ ਰਹਿਤ ਭੋਲੇ ਭਾਲੇ ਤੇ ਸਿਧੇ ਸਾਦੇ ਇਸਤ੍ਰੀ ਪੁਰਸ਼ ਹੁੰਦੇ ਸਨ । ਇਸ ਲਈ ਇਹਨਾਂ ਦੀਆਂ ਸਾਦਗੀ ਭਰੀਆਂ ਕਹਾਵਤਾਂ ਦੰਦ ਕਥਾਵਾਂ ਬਹੁਤ ਹੀ ਦਿਲਚਸਪ ਤੇ ਪ੍ਰਸਿੱਧ ਹੋਇਆ ਕਰਦੀਆਂ ਸਨ। ਇਹ ਵੀ ਉਹਨਾਂ ਕਥਾਵਾਂ ਵਿਚੋਂ ਇਕ ਪੁਰਾਤਨ ਵਾਰਤਾ ਸ੍ਰੀ ਦਸਮੇਸ਼ ਜੀ ਨੇ ਵਰਨਣ ਕੀਤੀ ਹੈ ।

੧- ਸਹਿਥੀ ਭਾਵ ਬਰਛੀ ਜਾ ਤਲਵਾਰ ਖਾ ਕੇ (ਕਾਮਦੇਵ) ਰਜਾ ਅਗਨ ਦੀ ਭੇਟ ਹੋ ਗਿਆ ਕਾਮਕੰਧਲਾ ਤੇ ਮਾਧਵਨਲ

੨- (ਦੋਵੇਂ ਬਚਾ ਲਏ ਗਏ) ਕਾਮਕੰਧਲਾ ਮਾਧਵ ਨਲ ਦੇ ਹਵਾਲੇ ਕਰ ਦਿਤੀ ਧੰਨਤਾ ਯੋਗ ਹੈ ਬਿਕ੍ਰਮ ਰਾਏ ਰਜਾ ।।੬੫।।।੧।।

ਇਥੇ ਇਹ ੯੧ ਪ੍ਰਕਰਨ ਸਮਾਪਤ ਹੈ ।।੯੧।।੧੬੨੧।।ਅਫਜੂੰ।।

੩- ਦੱਖਣ ਦੇਸ ਵਿਚ ਅਜੀਬ ਹੀ ਇਸਤਰੀਆਂ ਹਨ

੪- ਜਿਹੜੇ ਜੋਗੀ ਹੋ ਕੇ ਬਾਹਰਲੇ ਮੁਲਕਾਂ ਵਿਚ ਚਲੇ ਜਾਂਦੇ ਹਨ ਉਹ ਵੀ ਉਥੇ ਜਾ ਕੇ ਘਰ ਬਾਰ ਸੰਭਾਲ ਲੈਂਦੇ ਹਨ ।ਭਾਵ ਕਿ ਉਨ੍ਹਾਂ ਇਸਤਰੀਆਂ ਦੇ ਚੰਚਲ ਹਾਵ ਭਾਵ ਵਿਚ ਉਲਝ ਕੇ ਜੋਗਾ ਲਿਬਾਸ ਤਿਆਗ ਕੇ ਗ੍ਰਿਹਸਤੀ ਹੋ ਜਾਂਦੇ ਹਨ ।

੫- ਉਥੋਂ ਦੇ ਉਸ ਵੇਲੇ ਦੇ ਰਜੇ ਨੂੰ ਮੰਗਲ ਸੈਨ ਲੋਕ ਕਹਿੰਦੇ ਸਨ

੬- ਜਿਸ ਦੇ ਭੈ ਅਗੇ ਸਾਰੇ ਦੁਸ਼ਮਨ ਮੂੰਹ ਵਿਚ ਘਾਹ ਲੈਂਦੇ ਸਨ ਭਾਵ ਉਸ ਤੋਂ ਡਰਦੇ ਸਨ ।।੧।।

੭- ਸਰੂਪ ਕਲਾ ਉਸ ਦੀ ਸ੍ਰੇਸ਼ਟ ਇਸਤਰੀ ਸੀ

੮- ਜੋ ਐਉਂ ਜਾਪਦੀ ਸੀ ਜਿਵੇਂ ਸ਼ਿਵਜੀ ਦੀ ਇਸਤ੍ਰੀ ਪਾਰਬਤੀ ਹੀ ਹੋਵੇ ।

੯- ਰਜੇ ਦਾ ਖਿਆਲ ਉਸੇ ਵਲ ਰਹਿੰਦਾ ਸੀ

੧੦- ਅਤੇ ਉਹੀ ਕੁਝ ਉਹ ਕਰਦਾ ਸੀ ਜੋ ਸਰੂਪ ਕਲਾ ਕਹਿੰਦੀ ।।੨।।

੧੧- ਜਿਸ ਵੇਲੇ ਦੀ ਆਹ ਵਾਰਤਾ ਲਿਖੀ ਜਾ ਰਹੀ ਹੈ ਉਸ ਵੇਲੇ ਰਾਜਾ ਤੇ ਰਾਣੀ ਰੰਗ ਮਹਿਲ ਵਿਚ ਸਨ

੧੨- ਰੂਪ ਪ੍ਰਭਾ ਆਪਣੇ ਨਾਲ ਹੋਰ ਸੁੰਦ੍ਰੀਆਂ ਇਸਤ੍ਰੀਆਂ ਵਿਚ ਬਿਰਾਜ ਰਹੀ ਸੀ

੧੩- ਜਿਥੇ ਕਾਨੜਾ ਰਾਗ ਗਇਆ ਜਾ ਰਿਹਾ ਸੀ ਬੀਨ ਬੰਸਰੀ ਨਾਲ । ਜਿਥੋ ਢੋਲਕ ਨਫੀਰੀ ਤੇ ਬੈਨ ਆਦਿ ਵਾਜੇ ਵੱਜਦੇ ਸਨ

੧੪- ਤਰਾਂ ਤਰਾਂ ਦੇ ਅਨੇਕ ਪ੍ਰਕਾਰ ਦੇ ਜੋਸ਼ ਨਾਲ ਗਾਏ ਜਾਏ ਰਹੇ ਸੀ ।।੩।।

੧੫- ਨੌਟਣੀਆਂ ਦੇ ਨਾਲ ਕਈ ਨੱਟ ਵੀ ਇਹੋ ਜਿਹੇ ਚੋਹਲ ਕਰਦੇ ਹੁੰਦੇ ਨੇ ਜੋ ਇਕ ਬਿਸ਼ਨੂੰ ਦੱਤਾ ਨਾਮ ਦਾ ਨੱਟ ਸੀ ਉਥੇ ਰਹਿੰਦਾ

੧੬- ਰਜਾ (ਮੰਗਲ ਸੈਨ) ਉਸ ਨੱਟ ਨੂੰ ਅੱਠ ਪਹਿਰ ਹੀ ਨਚਾਉਂਦਾ ਰਹਿੰਦਾ (ਮਾਨਸਿਕ ਖੁਸ਼ੀ ਲਈ)

੧੭- ਉਸ ਨੱਟ ਦਾ ਬਹੁਤ ਸੁਦ੍ਰ ਰੂਪ ਜਦੋਂ ਰਾਣੀ ਨੇ ਨੇਤ੍ਰੀ ਤੱਕਿਆ

੧੮- ਤਾਂ ਆਪਣੇ ਆਪ ਤੋਂ ਬਾਹਰ ਹੋ ਕੇ ਧਰਤੀ ਤੇ ਡਿੱਗ ਪਈ ਕਾਮ ਦੇ ਤੀਰ ਨਾਲ ਵਿੰਨੀ ਹੋਈ ਸਰੂਪ ਕਲਾ ਰਾਣੀ ।।੪।।

੧੯- ਰਾਣੀ ਨੇ ਇਕ ਸਖੀ ਗੋਲੀ ਭੇਜ ਕੇ

੨੦- ਉਸ ਨੱਟ ਨੂੰ ਆਪਣੇ ਘਰ ਬੁਲਾ ਲਿਆ

੨੧- ਰਜੇ ਦੇ ਭੈ ਵੱਲੋਂ ਬੇ ਪ੍ਰਵਾਹ ਹੋ ਕੇ

੨੨- ਉਸ ਨਾਲ ਬੜੀ ਪ੍ਰਸੰਨਤਾ ਨਾਲ ਮਿਲਾਪ ਕੀਤਾ ।।੫।।

੨੩- ਉਸ ਦਾ ਬਹੁਤਾ ਰੂਪ ਤੱਕ ਕੇ

੨੪- ਕਾਮ ਬੈਰੀ ਤੀਰ ਮਾਰ ਗਿਆ

੨੫- ਇਤਨੇ ਨੂੰ ਰਾਜਾ ਆ ਗਿਆ

੨੬- ਤਾ ਰਾਣੀ ਬੜੀ ਭੈ ਭੀਤ ਹੋਈ (ਡਰੀ) ।।੬।।

੨੭- ਫਿਰ ਉਸ ਨੇ ਇਹ ਉਪਾਇ ਕੀਤਾ

੨੮- ਇਕ ਦੇਗ ਵੱਡੀ ਸਾਰੀ ਮੰਗਵਾ ਲਈ

੨੯- ਉਸ ਦੇਗ ਵਿਚ ਨੱਟ ਨੂੰ ਲੁਕੋ ਦਿਤਾ ਇਕ ਤਵਾ ਉਪਰ ਦੇ ਕੇ ਢੱਕ ਦਿੱਤਾ

੩੦- ਜਿਸ ਵਿਚ ਉਸ ਨੂੰ ਕੋਈ ਦੇਖ ਨਹੀ ਸੀ ਸਕਦਾ ।।੭।।

੩੧- ਇਕ ਭਾਂਡਾ ਬ੍ਰਤਨ ਉਸ ਦੇ ਉਪਰ ਰੱਖ ਦਿਤਾ ਜਿਸ ਵਿਚ ਖਾਸਾ ਪਾਣੀ ਸਮਾਂ ਜਾਂਦਾ ਸੀ

੩੨- ਜਿਸ ਵਿਚੋ ਜ਼ਰਾ ਵੀ ਕੋਈ ਬੂੰਦ ਨਹੀ ਸੀ ਸਿਮਦੀ

੩੩- ਉਸ ਦੇ ਵਿਚ ਗੁਲਾਬ ਦਾ ਅਰਕ ਪਾ ਦਿਤਾ

੩੪- ਪਤੀ ਨੂੰ ਦਿਖਾ ਕੇ ਉਸ ਵਿਚੋ ਗੁਲਾਬ ਦਾ ਅਰਕ ਕੱਢਿਆ।।੮।।

੩੫- ਉਹ ਗੁਲਾਬ ਪਤੀ ਦੀ ਪਗੜੀ ਤੇ ਛਿੜਕ ਦਿਤਾ

੩੬- ਉਹ ਅਰਕ ਸਾਰਿਆਂ ਪਰ ਛਿੜਕ ਕੇ ਉਨਾਂ ਦੀ ਸੁਰਤੀ ਇਸ ਪਾਸੇ ਲਾ ਕੇ ਨੱਟ ਨੂੰ ਤੋਰ ਦਿਤਾ ਕਿਸੇ ਮੂਰਖ ਨੇ ਵੀ ਇਸ ਚਲਾਕੀ ਨੂੰ ਨਾ ਸਮਝਿਆ।।੯।।

੩੭- ਰਜੇ ਨੂੰ ਮੁਖਤਾਬ ਕਰਕੇ ਕਿਹਾ ਕਿ ਜਿਹੜਾ ਵੀ ਬਾਗ ਲਗਵਾਇਆ ਹੈ

੩੮- ਇਹ ਗੁਲਾਬ ਉਸ ਬਾਗ ਵਿਚੋਂ ਆਇਆ ਹੈ

੩੯- ਜਿਹੜਾ ਮੈਂ ਸਾਰੀਆਂ ਇਸਤ੍ਰੀਆਂ ਸੁਹੇਲੀਆਂ ਸਮੇਤ ਤੇਰੇ ਤੇ ਛਿੜਕਿਆ ਹੈ ।

੪੦- ਉਹ ਮੂਰਖ ਰਜਾ ਇਹ ਸੁਣਕੇ ਫੁਲ ਗਿਆ ਵਿਚਾਰ ਕੁਝ ਵੀ ਨਾ ਕੀਤੀ ।।੧੦।।੧।।

ਇਥੇ ਇਹ ੯੨ ਪ੍ਰਕਰਨ ਸਮਾਪਤ ਹੈ ।।੯੨।।੧੬੪੨।।ਅਫਜੂੰ।।

੪੧- ਇਕ ਜੁਲਾਹਾ ਸਹੁਰੇ ਘਰ ਨੂੰ ਤੁਰਿਆ, ਮੂਹੌਂ ਕਹ ਰਿਹਾ ਸੀ ਉਡ ਜਾ ਉਡ ਜਾ ਉਡ ਜਾ ਕਹੀ ਜਾਂਦਾ ਸੀ

੪੨- ਇਕ ਸ਼ਿਕਾਰੀ ਨੇ ਪੰਛੀ ਫੜਨ ਲਈ ਜਾਲ ਲਾਇਆ ਹੋਇਆ ਸੀ ਉਸ ਨੇ ਇਸ ਨੂੰ ਬਦਸ਼ਗਨ ਜਾਣਿਆ ਕਿ ਇਹ ਪੰਛੀ ਉਡ ਜਾਣ ਲਈ ਕਹਿ ਰਿਹਾ ਹੈ ਉਸ ਨੇ ਫੜ ਕੇ ਖੂਬ ਮਾਰ ਕੀਤੀ ਜੁਲਾਹੇ ਦੀ ।।੧।।

।। ਬਧਿਕ ਬਾਚ ।।

੧ਉਡਿ !ਉਡਿ ਆਵਹੁ ਫਾਸਿਯਹੁ ਯੌ ਕਹਤਾ ਮਗੁ ਜਾਇ ।। ੨ਜੋ ਐਸੇ ਬਚ ਪੁਨਿ ਕਹਯੋ ਹਨਿ ਹੈ ਤੋਹਿ ਰਿਸਾਇ ।।੨।।ਚੌਪਾਈ।। ੩ਫਸਿ ਫਸਿ ਜਾਵਹੁ ਉਡਿ ਉਡਿ ਆਇ ।। ੪ਐਸੇ ਕਹਤ ਜੁਲਾਹੋ ਜਾਇ।। ੫ਚੋਰਨ ਕੁਸਗੁਨ ਚਿੱਤ ਬਿਚਾਰਯੋ ।।੬ਦੋ ਸੈ ਜੁੱਤੀ ਸੋ ਤਿਹ ਮਾਰਜੋ।। ੩ ।। ਚੋਰਨ ਬਾਚ ।। ਦੋਹਰਾ ।। ੭ਲੈ ਆਵਹੁ ਧਰਿ ਜਾਇਯਹੁ ਯੌ ਕਹਿ ਕਰੌ ਪਯਾਨ ।। ੮ਜੌ ਉਹਿ ਭਾਂਤਿ ਬਖਾਨਿਹੋ ਹਨਿ ਹੈ ਤੁਹਿ ਤਨ ਬਾਨ ।।੪।। ੯ਜਬ ਚੋਰਨ ਐਸੇ ਕਹਯੋ ਤਬ ਤਾਂਤੇ ਡਰ ਪਾਇ ।। ੧੦ਲੈ ਆਵਹੁ ਧਰਿ ਜਾਇਯਹੁ ਯੌ ਮਗੁ ਕਹਤੌ ਜਾਇ ।। ੫ ।। ੧੧ਚਾਰ ਪੁੱਤ੍ਰ ਪਤਿਸਾਹ ਕੇ ਇਕ ਨੈ ਤਜਾ ਪਰਾਨ ।। ੧੨ਦਾਬਨ ਤਾਂ ਕੌ ਲੈ ਚਲੇ ਅਧਿਕ ਸੋਕ ਮਨ ਮਾਨਿ ।। ੬ ।। ਚੌਪਈ।। ੧੩ਤਬ ਲੌ ਕਹਤ ਜੁਲਾਹੋ ਐਯਹੁ।। ੧੪ਲੈ ਲੈ ਆਵਹੁ ਧਰ ਧਰ ਜੈਯਹੁ ।। ੧੫ਸੈਨਾ ਕੇ ਸ੍ਰਵਨਨ ਯਹ ਪਰੀ।। ੧੬ਪੰਦ੍ਰਹ ਸੈ ਪਨਹੀ ਤਹ ਝਰੀ ।।੭।। ੧੭ਤਿਨ ਸੋ ਕਹਯੋ ਕਹੋ ਸੁ ਉਚਾਰੋ।। ੧੮ਕਹਯੋ ਬੁਰਾ ਭਯੋ ਕਹਤ ਪਧਾਰੋ।। ੧੯ਭੇਦ ਅਭੇਦ ਕੀ ਬਾਤ ਨ ਜਾਨੀ।।੨੦ਜੋ ਤਿਨ ਕਹਯੋ ਵਹੈ ਜੜ੍ਹ ਮਾਨੀ।।੮।। ੨੧ਏਕ ਰਾਵ ਤਾਂ ਕੇ ਬਹੁ ਨਾਰੀ।। ੨੨ਪੂਤ ਨ ਹੋਤ ਤਾਹਿ ਦੁਖ ਭਾਰੀ।। ੨੩ਔਰ ਬਯਾਹਿ ਬਯਾਕੁਲ ਹ੍ਵੈ ਕੀਨੋ ।। ੨੪ਤਾ ਕੇ ਭਵਨ ਪੂਤ ਬਿਧਿ ਦੀਨੋ।। ੯ ।।੨੫ਸਭਹਿਨ ਆਨੰਦ ਚਿਤ ਬਢਾਯੋ ।। ੨੬ਤਬ ਲੌ ਕਹਤ ਜੁਲਾਹੋ ਆਯੋ।। ੨੭ਬੁਰਾ ਭਯੋ ਕਹਿ ਊਚ ਪੁਕਾਰਯੋ।। ੨੮ਸੁਨਯੋ ਜਾਂਹਿ ਪਨਹਿਨ ਤਿਨ ਮਾਰਯੋ ।। ੧੦ ।। ਪੁਰ ਜਨ ਬਾਚ।। ੨੯ਭਲਾ ਭਯੋ ਤਿਹ ਕਹਤ ਪਧਾਰਯੋ।।੩੦ਜਬ ਲੋਗਨ ਜੁਤਿਨ ਸੌ ਮਾਰਿਯੋ।।੩੧ਜਾਤ ਭਯੋ ਤਿਹ ਠਾਂ ਬਡ ਭਾਗੀ ।।੩੨ਜਹੱ ਅਤਿ ਅਗਨਿ ਨਗਰ ਮਹਿ ਲਾਗੀ।। ੧੧ ।।੩੩ਗਿਰਿ ਗਿਰਿ ਪਰੈ ਮਹਲ ਜਹਂ ਭਾਰੇ।। ੩੪ਛਪਰਨ ਕੇ ਜਹਂ ਉਡੇ ਅਵਾਰੇ।। ੩੫ਭਲਾ ਭਯੋ ਯੌ ਮੂੜ੍ਹ ਪੁਕਾਰਯੋ।। ੩੬ਜਾਹਿ ਸੁਨਯੋ ਤਾਹੀ ਗਹਿ ਮਾਰਯੋ ।।੧੨।। ਦੋਹਰਾ ।। ੩੭ਦਸ ਹਜਾਰ ਪਨਹੀਨ ਕੀ ਸਹੀ ਜੁਲਾਹੇ ਮਾਰਿ ।। ੩੮ਤਾ ਪਾਛੇ ਪਹੁਚਤ ਭਯੋ ਜਹਾ ਹੁਤੀ ਸਸੁਰਾਰਿ ।। ੧੩ ।। ਚੌਪਈ ।। ੩੯ਗ੍ਰਿਹ ਜਨ ਕਹਾ ਖਾਹੁ, ਨਹਿ ਖਾਵੈ।। ੪੦ਭੂਖਨ ਮਰਤ ਨ ਲਜਤ ਬਤਾਵੈ।। ੪੧ਆਧੀ ਰੈਨਿ ਬੀਤ ਜਬ ਗਈ।। ੪੨ਲਾਗਤ ਅਧਿਕ ਛੁਧਾ ਤਿਹ ਭਈ ।। ੧੪ ।।੪੩ ਲਕਰੀ ਭਏ ਤੇਲ ਘਟ ਫੋਰਯੋ ।। ੪੪ਪੀਨੋ ਸਕਲ ਨੈਕ ਨਹਿ ਛੋਰਯੋ।। ੪੫ਸੂਰਜ ਚੜਯੋ ਉਡਗ ਛਪਿ ਗਏ।। ੪੬ਫਾਂਸਿ ਪਾਨ ਸੋ ਕਊਆ ਲਏ ।। ੧੫ ।। ਦੋਹਰਾ ।। ੪੭ਤਾਨੀ ਬੇਚਿ ਕ੍ਰਿਪਾਨ ਲੀ ਚਲਯੋ ਚਾਕਰੀ

! ਜਦੋਂ ਵਿਚਾਰੇ ਜੁਲਾਹੇ ਨੂੰ ਮਾਰ ਪਈ ਤਾਂ ਉਸਨੇ ਪੁੱਛਿਆ ਕਿ ਤੂੰ ਮੈਨੂੰ ਕਿਉਂ ਮਾਰਦਾ ਹੈ ? ਫਾਂਧੀ ਨੇ ਕਿਹਾ ਕਿ ਤੂੰ "ਉਡ ਜਾਉਂ" ਕਿਉਂ ਕਹਿੰਦਾ ਹੈ । ਜੁਲਾਹੇ ਨੇ ਫੇਰ ਪੁੱਛਿਆ ਕਿ ਜੇ ਤੂੰ ਦੱਸੇ ਮੈਂ ਉਹ ਕੁਝ ਕਹ ਦਿਆਂਗਾ, ਪਰ ਮੈਨੂੰ ਮਾਰ ਨਾ ਤਾਂ ਫਾਂਧਕ ਨੇ ਕਿਹਾ ਕਿ ਐਉਂ ਕੌਹੁ – "ਕਿ ਆਉ ਫਸ ਜਾਉਸ਼ ਆਉ ਫਸ ਜਾਉ" ਜਦੋਂ ਇਸ ਜੀਵ ਦੇ ਕੋਈ ਕਸਟਾਂ ਦੇ ਦਿਨ ਆਉਂਦੇ ਹਨ ਤਾਂ ਉਹੋ ਜਿਹੇ ਕਾਰਣ ਬਣਦੇ ਚਲੇ ਜਾਂਦੇ ਹਨ ਮਸ਼ਹੂਰ ਕਹਾਵਤ ਹੈ ਕਿ (ਅਲੂ ਕਰੇ ਸਵਲੂ ਤੇ ਖੁਦਾ ਕਰੇ ਕਵੱਲੂ) ਜਦੋਂ ੧੦੦੦੦ ਜੁਤੀ ਦੀ ਮਾਰ ਸਹਾਰ ਕੇ ਸੌਹਰੇ ਘਰ ਪੁਜਾ ਤਾਂ ਇਸ ਦੀ ਉਸ ਵੇਲੇ ਕੀ ਦਸ਼ਾ ਹੋਵੇਗੀ ? ਤਾਂਹੀ ਤਾਂ ਗੁਰਦੇਵ ਜੀ ਨੇ ਫਰਮਾਇਆ ਹੈ :–

ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ ।।
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ ।।ਪੰ:੭੮੯।।ਮ:੧।।

ਪਾਠਕ ਜਨ ਵਿਚਾਰਨ ਕਿ ਉਸ ਜੁਲਾਹੇ ਨੂੰ ਕੀ ਲੋੜ ਸੀ ਜੋ ਕੁਝ ਕਹਿੰਦਾ ਜਾਵੇ, ਪਰ ਅੰਨ੍ਹੈ ਅਕਲ ਤੋਂ ਵਾਂਝੇ ਪੁਰਸ਼ ਨੂੰ ਕੋਈ ਕੀ ਕਹੇ – ਜੇ ਚੁੱਪ ਕਰਕੇ ਰਾਮ ਰਹੀਮ ਸਤਿਨਾਮ ਜਾਂ ਵਾਹਿਗੁਰੂ ਕੁਝ ਵੀ ਆਪਣੇ ਮਨ ਵਿਚ ਕਹਿੰਦਾ ਜਾਂਦਾ ਤਾਂ ਉਸਦਾ ਇਥੇ ਵੀ ਮਾਨ ਸੀ ਤੇ ਦਰਗਾਹ ਵਿਚ ਵੀ ਮਾਣ ਪ੍ਰਾਪਤ ਕਰ ਸਕਦਾ ਸੀ । ਖੋਜ ਬੂਝਿ ਜਉ ਕਰੇ ਬੀਚਾਰਾ ।। ਭਵਜਲ ਤਰਤ ਨ ਲਾਵੈ ਬਾਰਾ ।। ਪੰ:੩੪੨।। ਕਬੀਰ ਜੀ ਪਰ ਅਸੀ ਅਪਣੀ ਮੂਰਖਤਾ ਸਦਕਾ ਐਥੇ ਵੀ ਜੁਤੀਆਂ ਆਦਿ ਦਾ ਦੰਡ ਭਰਦੇ ਹਾਂ ਫੇਰ ਦਰਗਾਹ ਵਿਚ ਵੀ ਜੋ ਸਾਡਾ ਸੌਹਰਾ ਘਰ ਜਾ ਕੇ ਸਰਮਸਾਰ ਹੋਣਾ ਪੈਂਦਾ ਹੈ । ਜੋ ਅਨੇਕ ਜੂਨਾਂ ਵਿਚ ਜਾ ਕੇ ਕਸ਼ਟ ਤੇ ਦੁਖ ਭੋਗਣੇ ਪੈਂਦੇ ਹਨ ਉਹ ਜਾਣੇ ਕਰਤਾਰ ਹੀ ਕਿਉਕਿ ਕਲ ਦੀ ਗਲ ਤਾਂ ਕਰਨੀ ਕਰਤੂਤ ਦੇ ਸਦਕਾ ਹੀ ਜਾਣੀ ਜਾਂਦੀ ਹੈ ।

ਸੁਣਿ ਸਾਸਤ ਸੌਦਾਗਰੀ ਸਤੁ ਘੋੜੇ ਲੈ ਚਲੁ ।। ਖਰਚੁ ਬੰਨੁ ਚੰਗਿਆਈ ਮਤੁ ਮਨ ਜਾਣਹਿ ਕਲੁ । ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ।।
।।੩।।ਪੰ:੫੯੫।ਮ:੧।

ਜੇ ਅਸੀਂ ਮਨਮੁਖਤਾ ਦੇ ਵੀਸ ਮੂੰਹ ਜਬਾਨੀ ਗੱਲਾਂ ਹੀ ਕਰਦੇ ਰਹੀਏ ਪਰ ਸਾਡੇ ਕੋਲ ਬੁਝਣ ਸ਼ਕਤੀ ਹੋਵੇ ਹੀ ਨਾਂ, ਤਾਂ ਸਾਡੇ ਮਨ ਵਿਚ ਗਿਆਨ ਦਾ ਪ੍ਰਕਾਸ਼ ਤੇ ਨਾਮ ਦੀ ਪ੍ਰਾਪਤੀ ਕਿਥੇ ਹੋਈ ? ਵੇਦ ਸਾਸਤ੍ਰ ਧਾਰਮਿਕ ਗ੍ਰੰਥ ਤੇ ਗੁਰਮਤਿ ਸਮਝਿਆ ਨਹੀ ਤਾਂ ਫੇਰ ਬਾਰ ਬਾਰ ਜਨਮਾ ਜਨਮਤ੍ਰਾਂ ਚੁਰਾਸੀ ਦੇ ਚਕ੍ਰ ਵਿਚ ਪੈ ਕੇ ਜਮਾਂ ਦੀਆਂ ਜੁਤੀਆਂ ਖਾਣੀਆਂ ਪੈਣਗੀਆਂ। ਉਸ ਨੂੰ ਸਮਝੋ ਕਿ ਇਸ ਜੁਲਾਹੇ ਵਾਂਗ ਉਹ ਮੂਰਖ ਹੈ ਜੋ ਆਪਣੇ ਆਪੇ ਦੀ ਪ੍ਰਖ ਨਹੀ ਕਰਦਾ ਅਤੇ ਮਹਾਂ ਪੁਰਸ਼ਾਂ ਦੇ ਦਸੇ ਸੱਚ ਤੇ ☞

੧- ਫਾਂਦੀ ਨੇ ਕਿਹਾ ।।ਉਡ ਆਉ ਤੇ ਇਸ ਜਾਲ ਵਿਚ ਫਸੋ ਇਹ ਕਹਿੰਦਾ ਜਾਹ
੨- ਜੇਕਰ ਉਹ ਪਹਿਲਾ ਬਚਨ ਮੁੜ ਕੇ ਕਿਹਾ ਤੇ ਮੈਂ ਗੁਸੇ ਵਿਚ ਆ ਕੇ ਤੈਨੂੰ ਕਤਲ ਕਰ ਦਿਆਗਾਂ ।।੨।।
੩- ਹੁਣ ਜੁਲਾਹਾ ਐਉ ਕਹਿੰਦਾ ਜਾ ਰਿਹਾ ਹੈ "ਉਡਿ ਆਉ, ਫਸ ਫਸ ਜਾਉ"........।
੪- ਇਸ ਤਰਾਂ ਕਹਿੰਦਾ ਜੁਲਾਹਾ ਜਾ ਰਿਹਾ ਸੀ
੫- ਅਗੇ ਚੋਰਾਂ ਨੇ ਦੇਖਿਆ ਕਿ ਫਸ ਫਸ ਜਾਉ ਸਾਡੇ ਲਈ ਵੱਡਾ ਬਦਸ਼ਗਨੀ ਦਾ ਜਾਪ ਹੈ
੬- ਤਾਂ ਉਹਨ੍ਹਾਂ ਨੇ ਫੜ ਕੇ ਦੋ ਕੁ ਸੌ (੨੦੦) ਜੁੱਤੀ ਉਹਦੇ ਜੜ ਦਿਤੀ।।੩।।
੭- ਅੰਤ ਸਮਝੋਤਾ ਹੋਇਆ ਕਿ "ਫਸ ਜਾਉ" ਨਾ ਕਹੋ ਸਗੋਂ ਐਉਂ ਕਹਿੰਦਾ ਜਾਹ ਲੈ ਆਉ ਧਰ ਜਾਉ, ਲੈ ਆਉ ਧਰ ਜਾਉ"
੮- ਜੇ ਪਹਿਲੀ ਬੋਲੀ ਬੋਲੀਏ ਤਾਂ ਤੇਰੇ ਪ੍ਰਾਣ ਕੱਢ ਦਿਆਂਗੇ ।।੪।।
੯- ਇਹ ਗੱਲ ਚੋਰਾਂ ਦੀ ਸੁਣ ਕੇ ਡਰ ਦਾ ਹੋਇਆ ਜੁਲਾਹਾ
੧੦- "ਲੈ ਆਵਹੁ ਧਰ ਜਾਵਹੁ, ਲੈ ਆਵਹੁ ਧਰ ਜਾਵਹੁ" ਇਹ ਕਹਿੰਦਾ ਤੁਰਿਆ ਜਾ ਰਿਹਾ ਸੀ ।।੫।।
੧੧- ਅਗੇ ਰਾਜੇ ਦੇ ਚਾਰ ਪੁੱਤਰ ਸਨ ਜਿੰਨ੍ਹਾਂ ਵਿਚੋਂ ਇਕ ਦੀ ਮਿਰਤੂ ਹੋ ਗਈ ਉਸ ਨੂੰ ਦਫਨਾਉਣ ਲਈ ਲੈ ਜਾ ਰਹੇ ਸਨ ।
੧੨- ਉਸ ਨੂੰ ਦਫਨਾਉਣ ਲਈ ਲੈ ਜਾ ਰਹੇ ਸੀ ਜੋ ਬੜੇ ਅਫਸੋਸ ਮਈ ਮਹੌਲ ਦਾ ਦ੍ਰਿਸ਼ ।ਸੀ ।।੬।।
੧੩- ਅਗੋਂ ਜੁਲਾਹਾ ਕਹਿੰਦਾ ਆ ਰਿਹਾ ਸੀ
੧੪- ਲੈ ਲੈ ਆਵਹੁ, ਧਰ ਧਰ ਜਾਵਹੁ"...............।
੧੫- ਜਦੋਂ ਰਾਜੇ ਦੇ ਸਿਪਾਹੀਆਂ ਨੇ ਇਹ ਸੁਣਿਆ ਤਾਂ
੧੬- ਉਨ੍ਹਾਂ ਨੇ ਪੰਦਰਾਂ ਸੋ ਜੁਤੀ ਜੁਲਾਹੇ ਦੇ ਸਿਰ ਤੇ ਝਾੜ ਦਿਤੀ।।੭।।
੧੭- ਉਨਾਂ ਨੇ ਕਿਹਾ ਕਿ ਐਉ ਕਹਿ, ਕਿ "ਬਹੁਤ ਬੁਰਾ ਹੋਇਆ ਹੈ ਬਹੁਤ ਬੁਰਾ ਹੋਇਆ" ਕਹਿੰਦਾ ਜਾਹ -
੧੮- ਉਸ ਵਿਚਾਰੇ ਨੇ ਕੋਈ ਭੇਦ ਦੀ ਗੱਲ ਤਾਂ ਨਾਂ ਜਾਣੀ
੧੯- ਜੋ ਕੁਝ ਉਹਨਾ ਕਿਹਾ ਉਹੀ ਉਸ ਮੂਰਖ ਨੇ ਮੰਨ ਲਿਆ ।।੮।।
੨੦- ਅੱਗੇ ਜਾ ਰਿਹਾ ਸੀ ਇਕ ਰਾਜੇ ਦੇ ਬਹੁਤ ਇਸਤ੍ਰੀਆਂ ਸਨ ।
੨੧- ਉਸਦੇ ਘਰ ਪੁੱਤਰ ਨਹੀਂ ਸੀ ਹੁੰਦਾ ਜਿਸ ਕਰਕੇ ਉਹ ਬਹੁਤ ਦੁਖ ਮੰਨਦਾ ਸੀ
੨੨- ਮਜਬੂਰ ਹੋ ਕੇ ਉਸ ਨੇ ਇਕ ਹੋਰ ਵਿਆਹ ਕਰਵਾ ਲਿਆ
੨੩- ਰੱਬ ਨੇ ਉਸ ਦੇ ਘਰ ਇਕ ਪੁੱਤਰ ਦੇ ਦਿਤਾ ।।੯।।
੨੪- ਜਿਸ ਕਰਕੇ ਸਾਰੇ ਲੋਕ ਖੁਸ਼ੀਆਂ ਮਨਾ ਰਹੇ ਸਨ
੨੫- ਇਤਨੇ ਨੂੰ ਇਹ ਜੁਲਾਹਾ ਵੀ ਉਥੇ ਪਹੁੰਚ ਗਿਆ
੨੬- ਜੋ ਉਚੀ ਉਚੀ ਕਹਿ ਰਿਹਾ ਸੀ "ਬਹੁਤ ਬੁਰਾ ਹੋਇਆ ਬੁਰਾ ਹੋਇਆ ਹੈ"
੨੭- ਇਹ ਗਲ ਜਿਹੜਾ ਸੁਣਦਾ ਉਹੀ ਜੁੱਤਿਆਂ ਮਾਰਨ ਲੱਗ ਪੈਂਦਾ।।੧੦।।
੨੮- ਪਿੰਡ ਦੇ ਲੋਕਾਂ ਨੇ ਕਿਹਾ ਕਿ ਐਉਂ ਕਹਿੰਦਾ ਜਾਹ ਕਿ "ਬੜਾ ਚੰਗਾ ਹੋਇਆ ਬੜਾ ਚੰਗਾ ਹੋਇਆ ਹੈ"
੩੦- ਹੁਣੇ ਹੀ ਪਿੰਡ ਦੇ ਲੋਕਾਂ ਦੀਆਂ ਜੁਤਿਆ ਖਾ ਕੇ ਅੱਗੇ ਗਿਆ
੩੧- ਤਾਂ ਇਹ ਭਾਗਾਂ ਵਾਲਾ ਜੁਲਾਹਾ ਉਥੇ ਜਾ ਰਿਹਾ ਜਿਥੇ
੩੨- ਜਿਥੇ ਪਿੰਡ ਵਿਚ ਬਹੁਤ ਅੱਗ ਲਗੀ ਹੋਈ ਸੀ ਪਿੰਡ ਸੜ ਰਿਹਾ ਸੀ।।੧੧।।
੩੩- ਬੜੇ ਬੜੇ ਭਾਰੇ ਮਹਿਲ ਸੜ ਕੇ ਡਿੱਗ ਰਹੇ ਸਨ
੩੪- ਛੱਪਰਾਂ ਦੇ ਅੱਗ ਦੇ ਸ਼ੋਲੇ ਉਡ ਉਡ ਪੈਂਦੇ ਸਨ
੩੫- ਇਹ ਮੂਰਖ ਜੁਲਾਹਾ ਕਹਿੰਦਾ ਜਾ ਰਿਹਾ ਸੀ ਕਿ "ਬੜਾ ਚੰਗਾ ਹੋਇਆ ਬੜਾ ਚੰਗਾ ਹੋਇਆ"..........।
੩੬- ਜਿਹੜਾ ਪਿੰਡ ਵਾਲਾ ਉਸ ਨੂੰ ਇਹ ਕਹਿੰਦਾ ਸੁਣੇ ਉਹੀ ਉਸ ਨੂੰ ਕੁੱਟ ਪਵਾ ਦੇਵੇ ਸੋਧਾ ਲਾ ਦੇਵਾ, ਭਾਵ ਕੁਟਾਪਾ ਚਾੜ੍ਹ ਦੇਵੇ ।।੧੨।।
੩੭- ਐਉ ਹੋਲੀ ਹੋਲੀ ਦਸ ਹਜਾਰ ਜੁਤਿਆ ਦੀ ਮਾਰ ਵਿਚਾਰੇ ਉਸ ਜੁਲਾਹੇ ਨੇ ਸਹਾਰੀ
੨੮- ਫੇਰ ਕਿਤੇ ਸੌਹਰੇ ਘਰ ਪੁਜਿਆ ।।੧੩।।
੩੯- ਹੁਣ ਘਰ ਵਾਲੇ ਖਾਣ ਪੀਣ ਲਈ ਕਹਿੰਦੇ ਹਨ ਤੇ ਦਿੰਦੇ ਹਨ ਪਰ ਉਸ ਨੇ ਜੁਤਿਆ ਇਤਨੀਆਂ ਖਾਧੀਆਂ ਸਨ ਕਿ ਹੋਰ ਕੁਝ ਖਾਣ ਲਈ ਨਾ ਮੰਨਿਆ
੪੦- ਭੁਖਾ ਹੀ ਰਿਹਾ ਸ਼ਰਮ ਦੇ ਮਾਰੇ ਕੁਝ ਵੀ ਨਾ ਦੱਸਿਆ
੪੧- ਜਦੋਂ ਅੱਧੀ ਕੁ ਰਾਤ ਬੀਤ ਗਈ ?
੪੨- ਫੇਰ ਭੁਖ ਬਹੁਤ ਲਗ ਗਈ ਜਦੋ ਅਧੀ ਰਾਤ ਬੀਤੀ ।।੧੪।।
੪੩- ਲਕੜੀ ਕੋਲ ਪਈ ਸੀ ਤੇਲ ਦਾ ਭਾਂਡਾ ਲਕੜੀ ਮਾਰ ਕੇ ਭੰਨ ਦਿਤਾ
੪੪- ਸਾਰਾ ਤੇਲ ਛਕ ਗਿਆ ਬਾਕੀ ਨਹੀ ਛੱਡਿਆ
੪੫- ਜਿਸ ਵੇਲੇ ਸੂਰਜ ਚੜਿਆ ਤਾਰੇ ਛੁਪ ਗਏ, ਭਾਵ ਦਿਨ ਚੜ ਗਿਆ
੪੬- ਤਾਂ ਇਕ ਕਾਂ ਨੂੰ ਜਾਲ ਵਿਚ ਫਸਾ ਲਿਆ।।੧੫।।
੪੭- ਤਾਣੀ ਵੇਚ ਕੇ ਇਕ ਕ੍ਰਿਪਾਨ ਖ੍ਰੀਦ ਲਈ ਤੇ ਨੋਕਰੀ ਕਰਨ ਲਈ ਤੁਰ ਪਿਆ

☞ਭਰੋਸਾ ਕਰਕੇ ਉਸ ਨੂੰ ਅਪਨਾਉਂਦਾ ਨਹੀ ਹੈ । ਬਾਣੀ ਦਾ ਪਾਵਨ ਬਚਨ ਹੈ :-

ਕਥਨੀ ਬਦਨੀ ਜੇ ਕਰੇ ਮਨਮੁਖਿ ਬੂਝ ਨ ਪਾਇ ।।
ਗੁਰਮਤੀ ਘਟੀ ਚਾਨਣਾ ਹਰਿ ਨਾਮੁ ਪਾਵੈ ਸੋਇ।।੩।।
ਸੁਣਿ ਸਾਸਤ੍ਰ ਤੂੰ ਨ ਬੂਝਹੀ ਤਾ ਫਿਰਹਿ ਬਾਰੋ ਬਾਰ।।
ਸੋ ਮੂਰਖ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ
।।੪।।ਪੰ:੪੯੨।।ਮ:੩।।

ਇਸ ਪ੍ਰਕਰਣ ਨੂੰ ਪੜਕੇ ਵਿਚਾਰਨਾ ਹੈ ਕਿ ਸਾਡੇ ਵਿਚ ਤੇ ਇਸ ਜੁਲਾਹੇ ਵਿਚ ਕੀ ਅੰਤਰ ਹੈ ?

ਧਾਇ ।। ੧ਮਾਰਤ ਮਾਰਗ ਸਿੰਘ ਜਹ ਤਿਹ ਠਾਂ ਪਹੁਚਯੋ ਜਾਇ ।। ੧੬ ।।
੨ਤ੍ਰਸਿਤ ਜੁਲਾਹੋ ਦ੍ਰੁਮ ਚੜ੍ਹਯੋ ਗਹੇ ਸੈਹਥੀ ਹਾਥ ।। ੩ਤਰੇ ਆਨਿ ਠਾਢੋ ਭਯੋ ਸਿੰਘ
ਰੋਸ ਕੇ ਸਾਥ ।। ੧੭ ।। ਚੌਪਈ ।। ੪ਸਿੰਘਹਿ ਦ੍ਰਿਸਟਿ ਜੁਲਾਹੇ ਪਰੀ ।।
੫ਬਰਛੀ ਕੰਪਤ ਹਾਥ ਤੇ ਝਰੀ ।। ੬ਮੁਖ ਮੈ ਲਗੀ ਪ੍ਰਿਸਟਿ ਤਰ ਨਿਕਸੀ ।। ੭ਜਨੁ
ਕਰਿ ਕੰਜਕਲੀ ਸੀ ਬਿਗਸੀ ।।੧੮।। ੮ਜਾਨਯੋ ਸਾਚੁ ਸਿੰਘ ਮਰਿ ਗਯੋ ।।❖੯ਉਤਰਯੋ
ਪੂਛਿ ਕਾਨ ਕਟਿ ਲਯੋ ।। ੧੦ਜਾਇ ਨ੍ਰਿਪਤਿ ਕੌ ਤਾਹਿ ਦਿਖਾਯੋ ।। ੧੧ਅਧਿਕ
ਮਹੀਨੋ ਅਪਨ ਕਰਾਯੋ ।। ੧੯ ।। ਦੋਹਰਾ ।। ੧੨ਏਕ ਸੱਤ੍ਰੁ ਤਾਕੋ ਹੁਤੋ ਚੜ੍ਹਿਯੋ
ਅਨੀ ਬਨਾਇ ।। ੧੩ਸੈਨਾਪਤਿ ਪਚਮਾਰ ਕੈ ਇਹ ਨ੍ਰਿਪ ਦਿਯੋ ਪਠਾਇ ।। ੨੦ ।।
ਚੌਪਈ ।। ੧੪ਯਹ ਪਚਮਾਰ ਖਬਰਿ ਸੁਨਿ ਪਾਈ ।। ੧੫ਨਾਰਿ ਜੁਲਾਹੀ ਹੁਤੀ ਬੁਲਾਈ
।।੧੬ਚਿਤ ਮੈ ਅਧਿਕ ਦੁਹੂੰ ਡਰ ਕੀਨੋ।।੧੭ਅਰਧ ਰਾਤ੍ਰਿ ਬਨ ਕੋ ਮਗੁ ਲੀਨੋ ।।੨੧।।
੧੮ਜਬ ਤ੍ਰਿਯ ਸਹਿਤ ਜੁਲਾਹੋ ਭਾਜਯੋ।। ੧੯ਤਬ ਹੀ ਘੋਰ ਘਟਾ ਘਨ ਗਾਜਯੋ ।।
੨੦ਕਬਹੂੰ ਚਮਿਕਿ ਬਿਜੁਰਿਯਾ ਜਾਵੈ ।। ੨੧ਤਬ ਮਾਰਗ ਕੋ ਚੀਨ ਨ ਆਵੈ ।। ੨੨ ।।
੨੨ਮਗ ਤੇ ਭੂਲਿ ਤਿਸੀ ਮਗੁ ਪਰਿਯੋ।। ੨੩ਜਹ ਨ੍ਰਿਪ ਅਰਿ ਕੋ ਲਸਕਰ ਢਰਿਯੋ ।।
੨੪ਕੂੰਈ ਹੁਤੀ ਦ੍ਰਿਸਟਿ ਨਹਿ ਆਈ ।। ੨੫ਤਾ ਮੈ ਪਰਯੋ ਜੁਲਾਹੋ ਜਾਈ ।। ੨੩ ।।
ਦੋਹਰਾ ।। ੨੬ਜਬ ਤਾਹੀ ਕੂੰਈ ਬਿਖੈ ਜਾਇ ਪਰਯੋ ਬਿਸੰਭਾਰ ।। ੨੭ਤਬ ਐਸੇ ਤ੍ਰਿਯ
ਕਹਿ ਉਠੀ ਆਨਿ ਪਰਯੋ ਪਚਮਾਰ ।। ੨੪ ।। ਅੜਿਲ ।। ੨੮ਆਨਿ ਪਰਯੋ ਪਚ
ਮਾਰ ਸਭਨ ਸੁਨਿ ਪਾਇਯੋ ।। ੨੯ਅਤਿ ਲਸਕਰ ਚਿਤ ਮਾਹਿ ਸੁ ਤ੍ਰਾਸ ਬਢਾਇਯੋ ।।
੩੦ਲੋਹ ਅਧਿਕ ਤਿਨ ਮਾਂਹਿ ਭਾਂਤਿ ਐਸੀ ਪਰਯੋ।। ੩੧ਹੋ ਜੋਧਾ ਤਿਨ ਤੇ ਏਕ ਨ ਜਿਯਤੇ
ਉਬਰਯੋ।।੨੫।। ਦੋਹਰਾ ।। ੩੨ਪੂਤ ਪਿਤਾ ਕੇ ਸਿਰ ਦਈ ਪਿਤਾ ਪੂਤ ਸਿਰ ਮਾਂਹਿ ।।
੩੩ਇਸੀ ਭਾਂਤਿ ਸਭ ਕਟਿ ਮਰੇ ਰਹਯੋ ਸੁਭਟ ਕੋਊ ਨਾਂਹਿ ।। ੨੬ ।।ਚੌਪਈ।। ੩੪ਤਜ
ਪੁਰ ਤਿਸੀ ਜੁਲਾਹੀ ਆਈ ।। ੩੫ਆਇ ਬਾਰਤਾ ਨ੍ਰਿਪਹਿ ਜਤਾਈ ।। ੩੬ਜਬ ਯਹ
ਭੇਦ ਰਾਵ ਸੁਨਿ ਪਾਯੋ ।। ੩੭ਪਠੈ ਪਾਲਕੀ ਤਾਹਿ ਬੁਲਾਯੋ ।। ੨੭ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਤਿਰਾਨਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੩।।੧੬੬੯।।ਅਫਜੂੰ ।।

।। ਦੋਹਰਾ ।। ੩੮ਚਾਂਦਨ ਹੂੰ ਕੇ ਦੇਸ ਮੈਂ ਪ੍ਰਗਟ ਚਾਂਦਪੁਰ ਗਾਂਉ।। ੩੯ਬਿੱਪ੍ਰ
ਏਕ ਤਿਹ ਠਾਂ ਰਹੈ ਦੀਨ ਦਯਾਲ ਤਿਹ ਨਾਉ ।। ੧ ।। ਚੌਪਈ ।। ੪੦ਦਿਸਨ
ਦਿਸਨ ਕੀ ਇਸਤ੍ਰੀ ਆਵਹਿ ।। ੪੧ਆਇ ਬਿੱਪ ਕੌ ਸੀਸ ਝੁਕਾਵਹਿ ।। ਸੁਭ ਬਾਨੀ

❖ਜਦੋਂ ਕੁਦਰਤ ਚੰਗੇ ਦਿਨਾਂ ਦਾ ਸੁਨੇਹਾ ਲੈ ਕੇ ਆਉਂਦੀ ਹੈ ਤਾਂ ਪੁਠੇ ਕੰਮ ਵੀ ਸਿਧੇ ਹੋ ਜਾਂਦੇ ਹਨ ਜੋ ਕੁਦਰਤ ਦੇ ਕਾਦਰ ਦਾ ਆਪਣਾ ਖੇਲ ਹੈ ਜਦੋਂ ਇਹ ਇਨਸਾਨ ਵਜੂਦ ਵਿਚ ਨਹੀ ਸੀ ਆਇਆ ਜਦੋ ਇਹ ਸੰਸਾਰ ਦੀ ਰਚਨਾ ਵੀ ਅਜੇ ਨਹੀਂ ਸੀ ਹੋਈ । ਉਸ ਸਮੇਂ ਨੂੰ ਸਤਿਗੁਰ ਯਾਦ ਕਰਾਉਂਦੇ ਹਨ ਉਸ ਵੇਲੇ ਇਸ ਜੀਵ ਨੇ ਕੇਹੜੇ ਕਰਮ ਕਰੇ ਸਨ, ਫੇਰ ਕੇਹੜੇ ਕਰਮ ਕਰਕੇ ਇਸ ਰੂਪ ਤਕ ਪੁੱਜਿਆ । ਇਹ ਪ੍ਰਕਰਣ ਉਸੇ ਤਰ੍ਹਾਂ ਇਸ ਸਵਾਲ ਦਾ ਉਤ੍ਰ ਦਿੰਦਾ ਹੈ ਜਿਵੇਂ ਸ੍ਰੀ ਪੰਚਮ ਪਾਤਸ਼ਾਹ ਸ਼ੁਭ ਹੁਕਮ ਨਾਮਾ ਜਾਰੀ ਕਰਦੇ ਹਨ :–

ਜਬ ਕਛੁ ਨ ਸੀਉ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ ।
ਅਪਨਾ ਖੇਲਿ ਆਪਿ ਕਰਿ ਦੇਖੈ ਠਾਕੁਰਿ ਰਚਨ ਰਚਾਇਆ।।੧।।
ਮੇਰੇ ਰਾਮ ਰਾਇ ਮੁਝ ਤੇ ਕਛੂ ਨ ਹੋਇ ।।
ਆਪੇ ਕਰਤਾ ਆਪਿ ਕਰਾਇ ਸਰਬ ਨਿਰੰਤਰਿ ਸੋਈ।।ਪੰ:੭੪੮।।ਮ:੫।।

ਇਸ ਨੂੰ ਕਹਿੰਦੇ ਨੇ ਕੁਦਰਤ ਦਾ ਕ੍ਰਿਸ਼ਮਾਂ ਕਿ ਜਿਹੜਾ ਜੁਲਾਹਾ ਜੁਤੀਆਂ ਦੀ ਮਾਰ ਪੈਂਦੇ ਥੱਕਦਾ ਹੀ ਨਹੀਂ ਸੀ ਉਹ ਬਣ ਗਿਆ ਹੈ ਸ਼ੇਰ ਮਾਰਨ ਵਾਲਾ ਸ਼ੇਰ ਦਾ ਸ਼ਿਕਾਰੀ। ਜੇਹੜਾ ਜੰਗ ਦਾ ਨਾਮ ਸੁਣ ਕੇ ਰਾਤ ਦੇ ਹਨੇਰੇ ਵਿਚ ਜੁਲਾਹੀ ਨੂੰ ਨਾਲ ਲੈ ਕੇ ਨੌਕਰੀ ਛੱਡ ਕੇ ਦੌੜ ਗਿਆ ਸੀ, ਉਸ ਲਈ ਪਾਲਕੀ ਆ ਗਈ ਹੈ ਲੈਣ ਲਈ । ਨਾਂ ਵਿਚਾਰੇ ਕਦੇ ਲੜਾਈ ਲੜੀ, ਨਾਂ ਹਥਿਆਰ ਚੁੱਕ ਕੇ ਵੇਖੇ ਅਜ਼ ਉਹ ਫੌਜਾਂ ਦਾ ਜਰਨੈਲ ਹੈ ਅਤੇ ਉਸ ਦੀ ਜੁਲਾਹੀ ਇਕ ਕਮਾਂਡਰ ਦੀ ਪਤਨੀ ਹੈ । ਜਿਵੇਂ ਇਕ ਜਵਾਨ ਫੌਜ ਵਿਚ ਭਰਤੀ ਹੋ ਗਿਆ ਸਮਾ ਆਉਣ ਤੇ ਤਰੱਕੀ ਕਰਕੇ ਸੂਬੇਦਾਰ ਬਣ ਗਿਆ । ਉਸਦੀ ਪਤਨੀ ਬੰਦੂਕ ਕਹਿਣਾ ਨਹੀ ਸੀ ਜਾਣਦੀ। ਬੰਦੂਕ ਨੂੰ ਦੰਬੂਕ ਹੀ ਦਸਦੀ ਹੈ ਪਰ ਹੁਣ ਲੋਕੀ ਉਸ ਨੂੰ ਸੂਬੇਦਾਰਨੀ ਕਰਕੇ ਸੰਬੋਧਨ ਕਰਦੇ ਨੇ ਇਹ ਹਨ ਰਾਮ ਦੇ ਰੰਗ । ਪਚਮਾਰ ਦਾ ਨਾਮ ਸੁਣਕੇ ਹੀ ਮੋਰਚਾ ਫਤਹ ਹੋ ਗਿਆ ।

ਜਦੋ ਸਾਹਿਬ ਕਿਛੁ ਕਰਨਾ ਲੋੜੇ । ਸੋ ਸਬਬ ਇਕ ਪਲ ਵਿਚ ਜੋੜੇ ।

੧- ਪੈਂਡਾ ਮਾਰਦਾ ਉਥੇ ਜਾ ਪੁਜਿਆ ਜਿਥੇ ਰਸਤੇ ਵਿਚ ਸ਼ੇਰ ਰਹਿੰਦਾ ਸੀ ਰਾਹੀਆਂ ਨੂੰ ਮਾਰ ਕੇ ਖਾ ਜਾਂਦਾ ਸੀ ।।੧੬।।

੨- ਜੁਲਾਹਾ ਸ਼ੇਰ ਨੂੰ ਵੇਖ ਕੇ ਡਰਦਾ ਡਰਦਾ ਇਕ ਰੁੱਖ ਦੇ ਉਪਰ ਚੜ ਗਿਆ । ਬ੍ਰਛੀ ਉਸਦੇ ਹੱਥ ਵਿਚ ਸੀ ।

੩- ਸ਼ੇਰ ਉਸ ਰੁੱਖ ਦੇ ਵਿਚ ਹੇਠ ਆ ਕੇ ਖਲੋ ਗਿਆ ਅਤੇ ਮੂੰਹ ਉਪਰ ਨੂੰ ਚਾ ਕੇ ਜੁਲਾਹੇ ਵੱਲ ਤੱਕਣ ਲਗਾ ਕ੍ਰੋਧ ਨਾਲ ਕਿਵੇਂ ਮੈਂ ਇਸ ਨੂੰ ਮਾਰ ਕੇ ਖਾਵਾਂ।।੬।।

੪- ਜਦੋਂ ਜੁਲਾਹੇ ਦੀ ਨਿਗਾਹ ਸ਼ੇਰ ਤੇ ਪਈ (ਡਰ ਦੇ ਮਾਰੇ )

੫- ਕੰਬਦੇ ਹੱਥ ਵਿਚੋਂ ਬਰਛੀ ਨਿਕਲ ਕੇ ਡਿਗ ਪਈ

੬- ਬ੍ਰਛੀ ਆ ਕੇ ਸਿਧੀ ਸ਼ੇਰ ਦੇ ਮੂੰਹ ਵਿਚ ਧਸ ਗਈ ਅਤੇ ਪਿੱਠ ਵਿਚ ਦੀ ਜਾ ਨਿਕਲੀ

੭- ਜਾਣੋ ਕੰਵਲ ਦੀ ਡੰਡੀ ਵਿਚ ਕਲੀ ਨਿਕਲ ਪਈ ਹੈ ।।੧੮।।

੮- ਜੁਲਾਹੇ ਨੇ ਸੱਚ ਸੱਚ ਜਾਣਿਆ ਕਿ ਸ਼ੇਰ ਮਰ ਗਿਆ ਹੈ ।

੯- ਜੁਲਾਹੇ ਨੇ ਰੁਖ ਤੋਂ ਉਤਰ ਕੇ ਸ਼ੇਰ ਦੇ ਪੂੰਛ ਤੇ ਕੰਨ ਕੱਟ ਲਏ ।

੧੦- ਰਾਜੇ ਨੂੰ ਜਾ ਕੇ ਦਿਖਾ ਦਿਤੇ ਕਿ ਮੈਂ ਸ਼ੇਰ ਮਾਰਨ ਵਾਲਾ ਸ਼ਿਕਾਰੀ ਹਾਂ

੧੧- ਜਿਸ ਨੂੰ ਵਿਖਾ ਕੇ ਚੰਗੀ ਨੌਕਰੀ ਮੈਂ ਹਾਸਲ ਕਰ ਲਈ ।।੧੯।।

੧੨- ਸਮਾ ਪਾ ਕੇ ਇਕ ਰਾਜੇ ਦਾ ਦੁਸ਼ਮਨ ਸੀ ਉਹ ਸੈਨਾ ਜੋੜ ਕੇ ਧਾਵਾ ਬੋਲ ਕੇ ਰਾਜੇ ਤੇ ਆ ਨੇੜੇ ਢੁਕਿਆ ।

੧੩- ਇਸ ਸ਼ੇਰ ਮਾਰ ਨੂੰ ਸੈਨਾਪਤੀ ਬਣਾ ਕੇ ਟਾਕਰੇ ਲਈ ਭੇਜ ਦਿਤਾ।।੨੦।।

੧੪- ਜਦੋਂ ਇਸ ਸ਼ੇਰ ਮਾਰ ਜਲਾਹੇ ਨੇ ਇਹ ਖਬਰ ਸਣੀ

੧੫- ਤਾਂ ਉਸ ਨੇ ਆਪਣੀ ਇਸਤ੍ਰੀ ਜੁਲਾਹੀ ਨੂੰ ਬੁਲਾ ਲਿਆ

੧੬- ਜਦੋਂ ਦੋਵੇ ਜਾਣੇ ਲੜਾਈ ਦਾ ਨਾਮ ਸੁਣਕੇ ਬੜੇ ਡਰੇ

੧੭- ਅਧੀ ਰਾਤ ਉਠ ਕੇ ਬਣ (ਜੰਗਲ) ਵਲ ਤੁਰ ਪਏ।।੨੧।।

੧੮- ਜਦੋਂ ਅਪਨੀ ਪਤਨੀ ਸਮੇਤ ਜੁਲਾਹਾ ਭੱਜ ਗਿਆ ।

੧੯- ਉਸੇ ਵੇਲੇ ਬੱਦਲ ਦੀ ਘੋਰ ਕਾਲੀ ਘਟਾ ਚੜੀ ਤੇ ਬਦਲ ਗੂਜ ਹੋਈ

੨੦- ਕਦੇ ਬਿਜਲੀ ਚਮਕ ਪੈਂਦੀ

੨੧- ਬਿਜਲੀ ਲਿਸ਼ਕੇ ਤੋਂ ਬਾਦ ਰਸਤਾ ਨਾ ਦਿਸਦਾ।।੨੨।।

੨੨- ਰਸਤਾ ਭੁਲ ਕੇ ਉਸ ਰਾਹ ਪੈ ਗਏ

੨੩- ਜਿਥੇ ਦੁਸ਼ਮਨ ਦਾ ਲਸ਼ਕਰ ਉਤਰਿਆ ਹੋਇਆ ਸੀ

੨੪- ਇਕ ਖੂਹ ਸੀ (ਜੰਗਲ ਵਿਚ) ਜੋ ਦਿਖਾਈ ਨਾ ਦਿਤਾ

੨੫- ਜੁਲਾਹਾ ਉਸ ਦੇ ਵਿਚ ਜਾ ਡਿਗਿਆ।।੨੩।।

੨੬- ਜਦੋਂ ਉਹ ਬੇਵੱਸ ਹੋ ਕੇ ਖੂਹੀ ਵਿਚ ਜਾ ਪਿਆ

੨੭- ਤਾਂ ਉਸ ਜੁਲਾਹੀ ਨੇ ਕਿਹਾ ਭਾਵ ਸ਼ੇਰ ਮਾਰਨ ਵਾਲਾ ਖੂਹੀ ਵਿਚ ਜਾ ਪਿਆ ਜਿਸ ਨੂੰ ਸੁਣ ਕੇ ਜੇਹੜੀ ਫੌਜ ਸੁਤੀ ਪਈ ਸੀ ਇਕ ਦਮ ਉਠ ਕੇ ਸਸਤ੍ਰ ਸੰਭਾਲ ਕੇ ਅਨੇਰੇ ਵਿਚ ਜਦੋਂ ਉਹਨਾ

੨੮- ਆਇ ਪਰਿਓ ਸ਼ੇਰ ਮਾਰ ਦੀ ਆਵਾਜ ਸੁਣੀ

੨੯- ਸਾਰੀ ਸੈਨਾ ਇਹ ਸੁਣ ਕੇ ਡਰ ਗਈ ਕਿ ਸ਼ੇਰ ਮਾਰ ਆ ਪਿਆ ਹੈ

੩੦- ਆਪਸ ਵਿਚ ਉਨਾਂ ਵਿਚ ਐਉ ਰੋਹ ਪੈਦਾ ਹੋ ਗਿਆ

੩੧- ਆਪਸ ਵਿਚ ਹੀ ਲੜ ਕੇ ਮਰ ਗਏ ਇਕ ਵੀ ਸੂਰਮਾ ਬਾਕੀ ਨਾ ਬਚਿਆ।।੨੫।।

੩੨- ਜੋ ਸਸਤ੍ਰ ਕਿਸੇ ਦੇ ਹਥ ਵਿਚ ਸੀ ਪੁਤ੍ਰ ਨੇ ਪਿਤਾ ਦੇ ਸਿਰ ਵਿਚ ਮਾਰ ਦਿਤਾ ਅਤੇ ਪਿਤਾ ਨੇ ਪੁਤਰ ਦੇ ਸਿਰ ਵਿਚ ਮਾਰਿਆ

੩੩- ਇਸ ਤਰਾਂ ਆਪਸ ਵਿਚ ਕੱਟ ਕੇ ਮਰ ਗਏ ਇਕ ਵੀ ਸੂਰਮਾ ਬਾਕੀ ਨਾ ਬਚਿਆ ।।੨੬।।

੩੪- ਖੂਹ ਵਿਚ ਡਿੱਗਾ ਪਤੀ ਅਤੇ ਹੋਰ ਆਪੋ ਵਿਚ ਲੜ ਮਰੀ ਫੌਜ ਨੂੰ ਛਡ ਕੇ ਸਵੇਰੇ ਜੁਲਾਹੀ ਸ਼ਹਿਰ ਵਿਚ ਆਈ

੩੫- ਆ ਕੇ ਰਾਜੇ ਨੂੰ ਦਸਿਆ ਕਿ ਉਥੇ ਕੀ ਵਰਤਿਆ ਸੀ

੩੬- ਜਦੋ ਰਾਜੇ ਨੇ ਇਹ ਗਲ ਸੁਣੀ ਕਿ ਫੌਜ ਕਟ ਗਈ ਤੇ ਸਾਡੀ ਜਿਤ ਹੋ ਗਈ

੩੭- ਪਾਲਕੀ ਭੇਜ ਕੇ ਜੁਲਾਹੇ ਨੂੰ ਖੂਹੀ ਵਿਚੋਂ ਕੱਢ ਕੇ ਪਾਲਕੀ ਵਿਚ ਬੈਠਾ ਕੇ ਘਰ ਲੈ ਆਂਦਾ ।।੨੭।।੧।।

<u>ਇਥੇ ਇਹ ੯੩ ਪ੍ਰਕਰਣ ਸਮਾਪਤ ਹੈ।।੯੩।।੧੬੬੯।।ਅਫਜੂੰ</u>

੩੮- ਚਾਂਦਨਪੁਰੀ ਦੇਸ ਵਿਚ ਇਕ ਚਾਂਦ ਪੁਰ ਗਾਉਂ ਉਜਾਗਰ ਸੀ

੩੯- ਉਥੇ ਇਕ ਬ੍ਰਾਹਮਣ ਰਹਿੰਦਾ ਸੀ ਜਿਸ ਦਾ "ਦੀਨ ਦਿਆਲ" ਨਾਮ ਸੀ।।੧।।

੪੦- ਜਿਸ ਦੇ ਪਾਸ ਦੇਸਾਤ੍ਰਾਂ ਤੋਂ ਇਸਤ੍ਰੀਆਂ ਆਉਂਦੀਆਂ ਸਨ

੪੧- ਅਤੇ ਆ ਕੇ ਬ੍ਰਾਹਮਣ ਨੂੰ ਮੱਥੇ ਟੇਕਦੀਆਂ ਸਨ

੪੨- ਉਸ ਦੇ ਨਾਲ ਆ ਕੇ ਰੰਗੀਆ ।

ਜਦੋਂ ਕਿਸੇ ਤੇ ਪ੍ਰਮ ਪਿਤਾ ਪ੍ਰਮਾਤਮਾ ਦੇਵ ਦੀ ਮੇਹਰ ਹੋ ਜਾਵੇ ਤਾਂ ਮੱਛਰ ਪੱਥਰ ਨੂੰ ਭੰਨ ਸੁਟਦਾ ਹੈ - ਕੀੜੀ ਚਿੱਕੜ ਨੂੰ ਪਾਰ ਕਰ ਜਾਂਦੀ ਹੈ ਪਿੰਗਲਾ ਸਮੁੰਦਰ ਤਰ ਜਾਂਦਾ ਹੈ । ਨੇਤ੍ਰ ਹੀਣ ਦੀ ਬੁਧੀ ਵਿਚ ਪ੍ਰਕਾਸ਼ ਹੋ ਜਾਂਦਾ ਹੈ । ਪਾਵਨ ਬਚਨ ਹੈ :-

ਮਸਤੰ ਭਗਨੰਤ ਸੈਲ ਕਰਦਮੰ ਤਰੰਤ ਪਪੀਲਕਹ ।।
ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ।।੫੫।।ਪੰ:੧੩੫੯।।

੧ਮਿਲਿ ਯਹੈ ਉਚਾਰੈ ।। ੨ਰਤਿ ਪਤਿ ਕੀ ਅਨੁਹਾਰਿ ਬਿਚਾਰੈ ।।੨।। ਦੋਹਰਾ ।। ੩ਏਕ ਨਾਰਿ ਤਿਹ ਠਾਂ ਹੁਤੀ ਰਤਿ ਸਮ ਰੂਪ ਅਪਾਰ ।। ੪ਸੋ ਯਾ ਪੈ ਅਟਕਤ ਭਈ ਰਤਿ ਪਤਿ ਤਾਂਹਿ ਬਿਚਾਰ ।।੩।। ਚੌਪਈ ।। ੫ਕਬਹੂੰ ਤ੍ਰਿਯ ਤਾ ਕੇ ਗ੍ਰਿਹ ਆਵੈ ।। ੬ਕਬਹੂੰ ਤਿਹੁ ਘਰ ਬੋਲਿ ਪਠਾਵੈ ।। ੭ਏਕ ਦਿਵਸ ਦਿਨ ਕੌ ਵਹੁ ਆਯੋ ।। ੮ਤਬ ਅਬਲਾ ਇਹ ਚਰਿਤ ਦਿਖਾਯੋ ।।੪ ।। ਸਵੈਯਾ ।। ੯ਬੈਠੀ ਹੁਤੀ ਸਖੀ ਮੱਧਿ ਅਲੀਨ ਮੈਂ ਦੀਨ ਦਯਾਲ ਸੋਂ ਨੇਹੁ ਨਵੀਨੋ ।। ੧੦ਬੈਨਨਿ ਚਿੱਤ ਕਰੇ ਚਿਤ ਮੈਂ ਇਤ ਨੈਨਨਿ ਪ੍ਰੀਤਮ ਕੋ ਮਨੁ ਲੀਨੋ ।। ੧੧ਨੈਨ ਕੀ ਕਾਲ ਕੋ ਬੀਚਲ ਦੇਖਿ ਸੁ ਸੁੰਦਰਿ ਘਾਤ ਚਿਤੈਰੇ ਕੋ ਕੀਨੋ ।। ੧੨ਹੀ ਲਖਿ ਪਾਇ ਜੰਭਾਇ ਲਈ ਚੁਟਕੀ ਚਟਕਾਇ ਬਿਦਾ ਕਰਿ ਦੀਨੋ ।।੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਰਾਨਵੋਂ ਚਰਿਤ੍ਰ

ਸਮਾਪਤ ਸਸਤੁ ਸੁਭ ਮਸਤੁ ।।੯੪।।੧੬੭੪।।ਅਫਜੂੰ ।।

।। ਚੌਪਈ ।। ੧੩ਦੁਹਿਤਾ ਏਕ ਜਾਟ ਉਪਜਾਈ ।। ੧੪ਮਾਂਗਤ ਭੀਖਿ ਹਮਾਰੇ ਆਈ ।। ੧੫ਬਿੰਦੋ ਅਪਨੋ ਨਾਮੁ ਰਖਾਯੋ ।। ੧੬ਚੇਰਿਨ ਕੇ ਸੰਗ ਦ੍ਰੋਹ ਬਢਾਯੋ ।।੧।। ੧੭ਡੋਲਾ ਮਾਟੀ ਕੋ ਦਿਨ ਲਯੋ ।। ੧੮ਤਾ ਮੈ ਡਾਰਿ ਸਰਿਸਵਹਿ ਦਯੋ ।। ੧੯ਚਾਰਿ ਮੇਖ ਲੋਹਾ ਕੀ ਡਾਰੀ ।। ੨੦ਦਾਬਿ ਗਈ ਤਾਕੀ ਪਿਛਵਾਰੀ ।।੨।। ੨੧ਆਪ ਰਾਵ ਤਨ ਆਨਿ ਜਤਾਯੋ ।। ੨੨ਇਕੁ ਟੌਨਾ ਇਹੱ ਕਰ ਮਮ ਆਯੋ ।। ੨੩ਜੌ ਤੁਮ ਕਹੋ ਤੌ ਆਨਿ ਦਿਖਾਊਂ ।। ਕਛੁ ਮੁਖ ਤੇਂ ਆਗਜਾ ਤਵ ਪਾਊਂ ।।੩।। ੨੪ਨ੍ਰਿਪ ਕਹਯੋ ਆਨਿ ਦਿਖਾਇ ਦਿਖਾਯੋ ।। ਸਭਹਿਨ ਕੇ ਚਿਤ ਭਰਮੁਪਜਾਯੋ ।। ੨੭ਸੱਤਿ ਸੱਤਿ ਸਬਹੂੰਨ ਬਖਾਨਯੋ ।। ੨੮ਤਾਂ ਕੋ ਭੇਦ ਨ ਕਿਨਹੂੰ ਜਾਨਯੋ ।।੪।। ੨੯ਇਹੱ ਚੁਗਲੀ ਜਿਹ ਊਪਰ ਖਾਈ ।। ੩੦ਸੋ ਚੇਰੀ ਨ੍ਰਿਪ ਪਕਰਿ ਮੰਗਾਈ ।। ੩੧ਕੁਰਰਨ ਮਾਰਿ ਅਧਿਕ ਤਿਹੱ ਮਾਰੀ ।। ੩੨ਸੀਹ ਨ ਮੁਖ ਤੇ ਨੈਕ ਉਚਾਰੀ ।।੫।। ੩੩ਮਾਰਿ ਪਰੀ ਵਹ ਨੈਕੁ ਨ ਮਨਯੋ ।। ੩੪ਯਹ ਤ੍ਰਿਯ ਹਠੀ ਰਾਵ ਹੂੰ ਜਾਨਯੋ ।। ੩੫ਦਿਬ ਕੀ ਬਾਤ ਚਲਨ ਜਬ ਲਾਗੀ ।। ੩੬ਆਧੀ ਰਾਤਿ ਗਏ ਤਬ ਭਾਗੀ ।।੬।। ੩੭ਭੇਜਿ ਮਨੁਖ ਨ੍ਰਿਪ ਪਕਰਿ ਮੰਗਾਈ ।। ੩੮ਏਕ ਕੋਠਰੀ ਮੈ ਰਖ ਵਾਈ ।। ੩੯ਬਿਖੁ ਕੋ ਖਾਨਾ ਤਾਂਹਿ ਖਵਾਯੋ ।। ੪੦ਵਾਹਿ ਮ੍ਰਿਤ ਕੇ ਧਾਮ ਪਠਾਯੋ ।।੭।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਪੰਚਾਨਵੋਂ ਚਰਿਤ੍ਰ

ਸਮਾਪਤ ਸਸਤੁ ਸੁਭ ਮਸਤੁ ।।੯੫।।੧੬੮੧।।ਅਫਜੂੰ ।।

।। ਦੋਹਰਾ ।। ੪੧ਮਰਗ ਜੋਹਡੇ ਕੇ ਬਿਖੈ ਏਕ ਪਠਾਨੀ ਨਾਰਿ ।। ਬੈਰਮ

! ਜਾਦੂ, ਟੂਣਾ, ਜੰਤ੍ਰ, ਮੰਤ੍ਰ, ਤੰਤ੍ਰ, ਪਰਾਤਨ ਇਤਿਹਾਸ ਤੇ ਸਮਕਾਲੀ ਇਤਿਹਾਸ ਦੇ ਕਈ ਵਰਕਿਆਂ ਪਰ ਲਿਖਿਆ ਪੜ੍ਹਿਆ ਜਾਂਦਾ ਹੈ । ਇਹ ਨਹੀਂ ਕਿ ਇਹ ਹੈ ਹੀ ਨਹੀ । ਨਹੀ, ਹੈ ਸਭ ਕੁਝ । ਜਦਕੇ ਸਾਡੇ ਸਾਹਮਣੇ ਅਨੇਕਾਂ ਜੰਤ੍ਰ ਬੇਅੰਤ ਅਸਚਰਜ ਤੋਂ ਅਸਚਰਜ ਨਵੇਂ ਤੋਂ ਨਵਾ ਕੌਤਕ ਕਰ ਰਹੇ ਹਨ । ਪਰ ਇਸ ਭੌਤਿਕ ਸੰਸਾਰ ਵਿਚ ਨਕਲ ਦਾ ਰਿਵਾਜ ਵੀ ਘੱਟ ਨਹੀ , ਸੱਪ ਦੀ ਡੰਗੀ ਟਟਾਣੇ ਤੋਂ ਵੀ ਡਰਦੀ ਹੈ । ਕਈ ਬਾਰੇ ਜਾਣਦੇ ਕੁਝ ਵੀ ਨਹੀ ਪਰ ਟੂਣੇ, ਮੰਤ੍ਰਾਂ ਦਾ ਭੈ ਦੇ ਕੇ ਲੱਖਾਂ ਰੁਪਏ ਕਮਾਕੇ ਐਸ਼ ਕਰਦੇ ਹਨ, ਦਹਿਸ਼ਤ ਦੇ ਕੇ ਦੁਸ਼ਮਨ ਨੂੰ ਭੈ ਭੀਤ ਕਰਦੇ ਤੇ ਵਟੇ ਲੈਂਦੇ ਨੇ । ਚੰਗੇ ਭਲੇ ਇਸਤ੍ਰੀ ਪੁਰਸ਼ਾਂ ਨੂੰ ਭੂਤਾਂ ਦਾ ਭੈ ਦੇ ਕੇ ਬਿਮਾਰ ਕਰ ਦਿੰਦੇ ਹਨ ।

ਭਾਂਵੇ ਕਈ ਸੋਸਾਇਟੀਆਂ ਪ੍ਰਉਪਕਾਰ ਕਰਕੇ ਇਸ ਮਾਨਸਕ ਰੋਗ ਤੋਂ ਛੁਟਕਾਰਾ ਕਰਾ ਰਹੀਆਂ ਹਨ ਭਰਮ ਦੇ ਭੂਤਾਂ ਦੇ ਪਾਜ ਉਖੇੜਦੀਆਂ ਹਨ ਨਕਲੀ ਬਾਬਿਆਂ ਦੇ ਪ੍ਰਦੇ ਉਧੇੜਦੀਆਂ ਹਨ ਪਰ ਭਰਮ ਦੇ ਭੂਤ ਦਾ ਸਾਯਾ ਬੜਾ ਜ਼ਬਰਦਸਤ ਹੈ, ਅੰਧ ਵਿਸ਼ਵਾਸੀ ਲੋਕ ਮਰ ਜਾਂਦੇ ਹਨ ਪਰ ਭ੍ਰਮ ਦੇ ਭੂਤ ਦੀ ਪੂੰਛ ਨਹੀਂ ਛੱਡਦੇ । ਭੂਤਾਂ ਦੇ ਮਾਹਰ ਕਿਸੇ ਵੀ ਬਾਬੇ ਪਾਸ ਕੋਈ ਵੀ ਬਿਮਾਰ ਚਲਾ ਜਾਵੇ ਤਾਂ ਉਸ ਪਰ ਕਿਸੇ ਵੀ ਔਤ ਪ੍ਰੇਤ, ਭੂਤ, ਜਿੰਨ ਦਾ ਨਾਮ ਲੈ ਕੇ ਭਲੇ ਚੰਗੇ ਨੂੰ ਬੀਮਾਰ ਇਕਰਾਰ ਦੇ ਦੇਵੇਗਾ । ਨਾਲੇ ਕਹਿੰਦਾ ਜਾਇਗਾ ਕਿ ਅਸੀਂ ਤਾਂ ਪਰਉਪਕਾਰ ਹੀ ਕਰਦੇ ਹਾਂ ਸਾਨੂੰ ਮਾਇਆ ਦਾ ਕੋਈ ਲਾਲਚ ਨਹੀ ਨਾਲੋਂ ਨਾਲ ਰੱਬੀ ਲੈ ਕੇ ਖੱਲ ਉਧੇੜਦਾ ਜਾਵੇਗਾ । ਪਰ ਇਹ ਚੌਰਾਹੇ, ਅੱਠਰਾਹੇ, ਕਾਲੀਆਂ ਲੀਰਾ, ਸੰਧੂਰ ਆਦਿ ਇਹਨਾਂ ਟੂਣਿਆਂ ਦੀਆਂ ਨਿਸ਼ਾਨਿਆ ਹਨ । ਇਹ ਹੈ ਇਸ ਭਰਮ ਜਾਲ ਦਾ ਸਾਯਾ ਜਿਸ ਦੇ ਅਧੀਨ ਰਾਜੇ ਨੇ ਨਿਰਦੋਸ਼ ਗੋਲੀ ਨੂੰ ਮੌਤ ਦੇ ਘਾਟ ਉਤਾਰ ਦਿਤਾ ।

ਰੰਗੀਆਂ ਮਿਲ ਕੇ ਗੱਲਾਂ ਕਰਦੀਆਂ ਸਨ

੧- ਉਸ ਬ੍ਰਾਹਮਣ ਦੀ ਸੁੰਦ੍ਰਤਾ ਨੂੰ ਰਤੀ ਦੇ ਪਤਿ ਕਾਮਦੇਵ ਦੇ ਨਾਲ ਤੁਲਨਾਂ ਦਿੰਦੀਆ ਭਾਵ ਪੰਡਤ ਜੀ ਨੂੰ ਬਹੁਤ ਸੋਹਣਾ ਸਮਝਦੀਆਂ ਹਨ ।।੨।।

੨- ਇਕ ਇਸਤ੍ਰੀ ਉਥੇ ਹੀ ਰਹਿੰਦੀ ਸੀ ਜੋ ਰਤੀ ਦੇ ਬਰਾਬਰ ਦੀ ਸੁੰਦ੍ਰ ਸੀ

੩- ਉਹ ਇਸ ਬ੍ਰਾਹਮਣ ਵਲ ਖਿਚੀ ਗਈ ਉਸ ਨੂੰ ਰਤੀ ਦਾ ਪਤੀ ਕਾਮਦੇਵ ਜਾਣ ਕੇ ।।੩।।

੪- ਕਦੇ ਉਹ ਇਸਤ੍ਰੀ ਉਸ ਬ੍ਰਾਹਮਣ ਦੇ ਘਰ ਆ ਜਾਂਦੀ

੫- ਕਦੇ ਉਸ ਨੂੰ ਆਪਣੇ ਘਰ ਬੁਲਾ ਲੈਂਦੀ

੬- ਇਕ ਦਿਨ (ਜਾਂ ਇਕ ਵਾਰੀ ਦੀ ਗੱਲ ਹੈ) ਉਹ ਬ੍ਰਾਹਮਣ ਦਿਨ ਦੇ ਵੇਲੇ ਹੀ ਆ ਗਿਆ

੭- ਤਾਂ ਉਸ ਇਸਤ੍ਰੀ ਨੇ ਆਹ ਢੰਗ ਵਰਤਿਆ ।।੪।।

੮- ਉਹ ਇਸਤ੍ਰੀ ਉਸ ਵੇਲੇ ਕੁਝ ਇਸਤ੍ਰੀਆਂ ਵਿਚ ਬੈਠੀ ਸੀ ਕੁਝ ਸਾਥਣਾ ਵਿਚ ਉਧਰ ਦੀਨ ਦਿਆਲ ਨਾਲ ਵੀ ਪ੍ਰੇਮ ਨਵਾਂ ਹੀ ਸੀ

੯- ਹੁਣ ਉਸ ਨੂੰ ਕੋਈ ਗੱਲ ਤਾਂ ਕਹਿ ਨਹੀਂ ਸੀ ਸਕਦੀ ਅਤੇ ਨੇਤ੍ਰਾਂ ਨਾਲ ਉਸ ਆਪਣੇ ਪ੍ਰੇਮੀ ਵਲ ਤੱਕਿਆ ।

੧੦- ਅਤੇ ਅੱਖਾਂ ਨਾਲ ਹੀ ਉਸ ਵੱਲ ਇਸ਼ਾਰਾ ਕੀਤਾ ਜਦੋਂ ਉਸ ਨੇ ਵੀ ਇਸ ਵੱਲ ਤੱਕਿਆ ਤਾਂ ਠੀਕ ਸਮਾਂ ਸਮਝ ਕੇ

੧੧- ਉਸ ਦੇ ਦੇਖਦੇ ਵੇਲੇ ਉਬਾਸੀ ਲਈ ਜਦੋਂ ਉਪਰ ਨੂੰ ਹੱਥ ਚੁਕਿਆ ਤਾਂ ਚੁਟਕੀ ਮਾਰਕੇ ਕਹਿ ਦਿਤਾ ਕਿ ਹੁਣ ਸਮਾਂ ਨਹੀਂ ਤੂੰ ਵਾਪਸ ਚਲਾ ਜਾਹ ।।੫।।੧।।

ਇਥੇ ਇਹ ੯੪ ਪ੍ਰਕਰਣ ਸਮਾਪਤ ਹੈ ।।੯੪।।੧੬੭੪।।ਅਫਜੂੰ।।

੧੨- ਇਕ ਜੱਟ ਦੀ ਪੁਤ੍ਰੀ ਸੀ (ਉਸ ਨੇ ਛਲ਼ ਕਰਨ ਵਾਸਤੇ ਮੰਗਤਿਆਂ ਭਿਖਾਰਿਆਂ ਵਾਲਾ ਭੇਸ ਬਣਾਯਾ ਹੋਯਾ ਸੀ ।

੧੩- ਉਹ ਲੜਕੀ ਭਿੱਖਿਆ ਮੰਗਦੀ ਮੰਗਦੀ ਸਾਡੇ ਦੁਆਰੇ ਪਰ ਆ ਪਹੁੰਚੀ ।

੧੪- ਉਸ ਲੜਕੀ ਨੇ ਆਪਣਾ ਨਾਮ ਬਿੰਦੋ ਰਖਿਆ ਹੋਇਆ ਸੀ

੧੫- ਬਿੰਦੋ ਨੇ ਸਾਡੇ ਸੇਵਾਦਾਰਾਂ ਨਾਲ ਇਸ ਤਰ੍ਹਾਂ ਧੋਖਾ-ਦਗਾ (ਟੂਨਾ) ਕੀਤਾ ਕਿ

੧੬- ਉਸ ਨੇ ਇਕ ਮਿਟੀ ਦਾ ਬਣਿਆ ਕੁੱਜਾ ਲੈ ਆਂਦਾ

੧੭- ਉਸ ਦੇ ਵਿਚ ਕੁਝ ਸਰੋਂ ਪਾ ਦਿਤੀ

੧੮- ਚਾਰ ਮੇਖਾ ਲੋਹੇ ਦੀਆਂ ਵਿਚ ਪਾ ਦਿਤੀਆਂ

੧੯- ਇਹ ਟੂਨੇ ਵਾਲੇ ਕੁੱਜਾ, ਬਿੰਦੋ ਨੇ ਉਸ ਪੜਾਓ ਜਾਂ ਰਹਿਸ਼ ਦੇ ਪਿਛੇ ਦੱਬ ਦਿੱਤਾ ਜਿੱਥੇ ਸਾਡੇ ਸੇਵਾਦਾਰ ਰਹਿੰਦੇ ਸਨ ।।੨।।

੨੦- ਬਿੰਦੋ ਨੇ ਆਪ ਹੀ ਜਾ ਕੇ ਰਾਜੇ ਜਾ ਕਿਹਾ ਕਿ

੨੧- ਇਕ ਟੂਨਾ ਕੀਤਾ ਹੋਇਆ ਮੇਰੇ ਹੱਥ ਲੱਗਾ ਹੈ ਜਾਂ ਵੇਖਿਆ ਹੈ ।

੨੨- ਜੇ ਤੁਸੀਂ ਕਹੋ ਤਾਂ ਮੈਂ ਲਿਆ ਕੇ ਵਖਾ ਦਿੰਦੀ ਹਾਂ

੨੩- ਜੇ ਤੁਹਾਡੇ ਮੂਹ ਚੋਂ ਮੈਨੂੰ ਆਗਿਆ ਮਿਲ ਜਾਏ ।।੩।।

੨੪- ਰਾਜੇ ਨੇ ਕਿਹਾ ਲਿਆ ਕੇ ਦਿਖਾ, ਉਸ ਨੇ ਲਿਆ ਕੇ ਵਿਖਾ ਦਿਤਾ

੨੫- ਵੇਖਣ ਵਾਲਿਆਂ ਦੇ ਸਾਰਿਆਂ ਦਿਲ ਵਿਚ ਇਹ ਵਹਿਮ ਭਰਮ ਹੋ ਗਿਆ ਕਿ ਗੱਲ ਠੀਕ ਹੈ - ਕਿ ਕਿਸੇ ਨੇ ਸਾਡੇ ਤੇ ਟੂਨਾ ਕਰ ਦਿੱਤਾ ਹੈ ।

੨੬- ਸਾਰਿਆਂ ਨੇ ਕਹਿ ਦਿਤਾ ਵਾਕਈ ਗਲ ਸੱਚੀ ਹੈ

੨੭- ਬਿੰਦੋ ਦੇ ਅੰਦਰ ਦੇ ਭੇਤ ਜਾਂ ਚਲਾਕੀ ਨੂੰ ਕਿਸੇ ਨੇ ਨਾ ਜਾਣਿਆ ।।੪।।

੨੮- ਉਸ ਨੇ ਆਪਣੀ ਵਿਰੋਧਣ ਦੀ ਚੁਗਲੀ ਕੀਤੀ ਤੇ ਉਸ ਦਾ ਨਾਮ ਲੈ ਦਿਤਾ

੨੯- ਰਾਜੇ ਨੇ ਉਹ ਗੋਲੀ ਪਕੜ ਕੇ ਮੰਗਾ ਲਈ

੩੦- ਅਤੇ ਬਹੁਤ ਸਾਰੀ ਕੋਰੜਿਆਂ ਦੀ ਮਾਰ ਮਾਰੀ

੩੧- ਉਸ ਵਿਚਾਰੀ ਨੇ ਇਤਨਾਂ ਦਿਲ ਪਕਾ ਕੀਤਾ ਕਿ ਮੂੰਹ ਤੇ ਸੀ ਤਕ ਨਾ ਉਚਾਰਨ ਕੀਤਾ ।।੫।।

੩੨- ਮਾਰ ਪਈ ਪਰ ਉਸ ਨੇ ਮੰਨਿਆ ਨਹੀਂ ਜੋ ਮੈ ਇਹ ਟੂਨਾ ਕੀਤਾ ਹੈ

੩੩- ਰਾਜੇ ਨੇ ਸਮਝਿਆ ਕਿ ਇਹ ਇਸਤ੍ਰੀ ਹਠ ਦੀ ਪੱਕੀ ਹੈ

੩੪- ਜਦੋਂ ਉਸ ਤੇ ਸਖਤੀ ਦੀ ਗਲ ਛਿੜ ਪਈ

੩੫- ਤਾਂ ਉਹ ਡਰਦੀ ਅਧੀ ਰਾਤ ਉਠ ਕੇ ਦੌੜ ਪਈ ।।੬।।

੩੬- ਆਦਮੀ ਭੇਜ ਕੇ ਰਾਜੇ ਨੇ ਬੰਨ ਕੇ ਮੰਗਵਾ ਲਈ ।

੩੭- ਇਕ ਕੋਠੜੀ ਵਿਚ ਬੰਦ ਕਰ ਦਿੱਤੀ ।

੩੮- ਜ਼ਹਿਰ ਪਾਕੇ ਖਾਣਾ ਖਾਣ ਵਾਸਤੇ ਦੇ ਦਿਤਾ

੩੯- ਉਹ ਵਿਚਾਰੀ ਜ਼ਹਿਰ ਖਵਾ ਕੇ ਮੌਤ ਦੇ ਘਾਟ ਉਤਾਰ ਦਿਤੀ ।।੭।।੧।।

ਇਥੇ ਇਹ ੯੫ ਪ੍ਰਕਰਣ ਸਮਾਪਤ ਹੈ ੯੫।।੧੬੮੬।।ਅਫਜੂੰ।।

੪੦- ਮਰਗ ਜੋਂਹੜੇ ਵਿਚ ਇਕ ਪਠਾਣੀ ਇਸਤ੍ਰੀ ਸੀ

੪੧- ਬੈਰਮ ਖਾਂ .........

੧ਖਾਂ ਤਾਕੋ ਰਹੈ ਭਰਤਾ ਅਤਿ ਸੁਭ ਕਾਰ।।੧।। ੨ਤਵਨ ਪਠਾਨੀ ਕੋ ਹੁਤੋ ਨਾਮ ਗੌਹਰਾ ਰਾਇ ।। ੩ਜਾਨੁ ਕਨਕ ਕੀ ਪੁੱਤ੍ਰਿਕਾ ਬਿਧਨਾ ਰਚੀ ਬਨਾਇ ।। ੨ ।। ੪ਅਰਿ ਬਲੁ ਕੈ ਆਵਤ ਭਏ ਤਾ ਪੈਂ ਅਤਿ ਦਲ ਜੋਰਿ।। ੫ਦੈਹੈ ਯਾਹਿ ਨਿਕਾਰਿ ਕੈ ਲੈਹੈ ਦੇਸ ਮਰੋਰਿ ।।੩।।ਚੌਪਈ।। ੬ਦੂਤ ਤਬੈ ਬੈਰਮ ਪਹਿ ਆਯੋ।। ੭ਤਾ ਕੋ ਅਧਿਕ ਰੋਸ ਉਪਜਾਯੋ।। ੮ਬੈਠਯੋ ਕਹਾ ਦੈਵ ਕੇ ਖੋਏ।। ੯ਤੋ ਪੈਂ ਕਰੇ ਆਰਬਿਨ ਢੋਏ ।।੪।। ੧੦ਬੈਰਮ ਅਧਿਕ ਬਚਨ ਸੁਨਿ ਡਰਯੋ ।। ੧੧ਆਪੁ ਭੱਜਨ ਕੋ ਸਾਮੋ ਕਰਯੋ।। ੧੨ਤਬ ਚਲਿ ਤੀਰ ਪਠਾਨੀ ਆਈ।। ੧੩ਤਾ ਸੌਂ ਕਹਯੋ ਸੁ ਕਹੌਂ ਸੁਨਾਈ।। ੫ ।। ਦੋਹਰਾ ।।੧੪ਤੋਰ ਪਿਤਾ ਐਸੋ ਹੁਤੋ ਜਾਕੋ ਜਗ ਮੈ ਨਾਮ ।। ੧੫ਤੂੰ ਕਾਤਰ ਐਸੋ ਭਯੋ ਛਾਡਿ ਚਲਯੋ ਸੰਗ੍ਰਾਮ ।। ੬ ।। ੧੬ਚੌਪਈ।। ਅਪਨੀ ਪਗਿਯਾ ਮੋ ਕਹ ਦੀਜੈ ।। ੧੭ਮੇਰੀ ਪਹਿਰ ਇਜਾਰਹਿ ਲੀਜੈ ।। ੧੮ਜਬ ਮੈਂ ਸਸਤ੍ਰ ਤਿਹਾਰੇ ਧਰਿਹੌਂ ।। ੧੯ਟੂਕ ਟੂਕ ਬੈਰਿਨ ਕੇ ਕਰਿਹੌਂ ।। ੭।। ੨੦ਯੌਂ ਕਹਿ ਪਤਿਹਿ ਭੋਹਰੇ ਦੀਨੋ।। ੨੧ਤਾ ਕੈ ਛੀਨਿ ਆਯੁਧਨ ਲੀਨੋ।। ੨੨ਸਸਤ੍ਰ ਬਾਂਧਿ ਨਰ ਭੇਖ ਬਨਾਯੋ ।। ੨੩ਪਹਿਰਿ ਕਵਚ ਦੁੰਦਭੀ ਬਜਾਯੋ ।। ੮।। ਦੋਹਰਾ।। ੨੪ਸੈਨ ਸਕਲ ਲੈਕੈ ਚੜੀ ਸੂਰਨ ਸਕਲ ਜਤਾਇ।। ੨੫ਬੈਰਮ ਖਾਂ ਮੁਹਿ ਭ੍ਰਿਤ ਕੌ ਬੀਰਾ ਦਯੋ ਬੁਲਾਇ ।। ੯ ।।ਚੌਪਈ।। ੨੬ਸੈਨਾ ਸਕਲ ਸੰਗ ਲੈ ਧਾਈ ।। ੨੭ਬਾਂਧੇ ਗੋਲ ਸਾਮੁਹੇ ਆਈ।। ੨੮ਬੈਰਮ ਖਾਂ ਇਕ ਭ੍ਰਿਤ ਪਠਾਯੋ।। ੨੯ਮੋ ਕਹ ਜੀਤਿ ਤਬਾਗੇ ਜਾਯੋ ।।੧੦।। ੩੦ਯੌਂ ਸੁਨਿ ਸੂਰ ਸਕਲ ਰਿਸ ਭਰੇ।। ੩੧ਭਾਂਤਿ ਭਾਂਤਿ ਕੇ ਆਯੁਧੁ ਧਰੇ।।੩੨ਤਾ ਕੌਂ ਘੇਰਿ ਦਸੌ ਦਿਸਿ ਆਏ।। ੩੩ਤਾਨਿ ਕਮਾਨਨ ਬਾਨ ਚਲਾਏ ।।੧੧।। ਦੋਹਰਾ ।। ੩੪ਅਸਿ ਫਾਂਸੀ ਧਰਿ ਸਿਪਰ ਲੈ ਗੁਰਜ ਗੁਫਨ ਲੈ ਹਾਥ ।। ੩੫ਗਿਰਿ ਗਿਰ ਗੇ ਜੋਧਾ ਧਰਨਿ ਬਿਧੇ ਬਰਛਿਯਨ ਸਾਥ ।। ੧੨ ।। ਭੁਜੰਗ ਛੰਦ ।। ੩੬ਲਏ ਹਾਥ ਸੈਥੀ ਅਰਬ ਖਰਬ ਧਾਏ ।। ੩੭ਬੰਧੇ ਗੋਲ ਹਾਠੇ ਹਠੀ ਖੇਤ ਆਏ।। ੩੮ਮਹਾ ਕੋਪ ਕੈ ਬਾਲ ਕੇ ਤੀਰ ਢੂਕੇ।।੩੯ਦੁਹੂੰ ਓਰ ਤੇ ਮਾਰ ਹੀ ਮਾਰਿ ਕੂਕੇ।।੧੩।। ਸਵੈਯਾ ।। ੪੦ਛੋਰਿ ਨਿਸਾਨਨ ਕੇ ਫਰਰੇ ਭਟ ਢੋਲ ਢਮਾਕਨ ਦੈ ਕਰਿ ਢੂਕੇ ।। ੪੧ਢਾਲਨ ਕੌਂ ਗਹਿਕੈ ਕਰ ਭੀਤਰਿ ਮਾਰ ਹੀ ਮਾਰਿ ਦਸੌ ਦਿਸਿ ਕੂਕੇ।। ੪੨ਵਾਰ ਅਪਾਰ ਬਹੇ ਕਈ ਬਾਰ ਗਏ ਛੁਟਿ ਕੰਚਨ ਕੋਟਿ ਕਨੂਕੇ।। ੪੩ਲੋਹ ਲੁਹਾਰ ਗੜੈਂ ਜਨੁ ਜਾਰਿ ਉਠੈਂ ਇਕ ਬਾਰਿ ਤ੍ਰਿਨਾਰਿ ਭਭੂਕੇ ।। ੧੪ ।। ਭੁਜੰਗ ਛੰਦ ।। ੪੪ਗੁਰਿਏ ਖੇਲ ਮਹਮੰਦਿਲੇਜਾਕ ਧਾਏ ।। ੪੫ਦਓਜਈ ਅਫਰੀਤਿਏ ਕੋਪਿ ਆਏ ।। ੪੬ਹਠੇ ਸੂਰ ਲੋਦੀ ਮਹਾ ਕੋਪ ਕੈ ਕੈ।। ੪੭ਪਰੇ ਆਨਿ ਕੈ ਬਾਫਵਾਰੀਨ ਲੈ ਕੈ ।। ੧੫ ।। ਪਰੀ

! ਗੁਰੀਦੀ ਖੇਲ, ਮਹੰਮ ਦਿਲੇ, ਜਾਕ, ਦਿਉ ਜਈ । ਅਫਰੀਏ, ਲੋਦੀ, ਇਹ ਸਾਰੇ ਨਾਮ ਰਾਜਪੂਤਾਂ ਦੀਆਂ ਜਾਤੀਆਂ ਬਰਾਦਰੀਆਂ ਦੇ ਨਾਮ ਹਨ ।

੧- ਖਾਂ ਉਸਦਾ ਪਤੀ ਜੋ ਚੰਗੇ ਕੰਮ ਕਰਦਾ ਸੀ ਭਲਾ ਮਾਨਸ ਬੰਦਾ ਸੀ ।।੧।।

੨- ਉਸ ਪਠਾਣੀ ਦਾ ਇਸਤਰੀ (ਗੋਹਰਾ ਰਾਇ) ਨਾਮ ਸੀ

੩- ਜਾਣੋ ਪ੍ਰਮਾਤਮਾ ਨੇ ਸੋਨੇ ਦੀ ਪੁਤਲੀ ਪ੍ਰੇਮ ਨਾਲ ਘੜੀ ਹੈ ।।੨।।

੪- ਦੁਸ਼ਮਨ ਬੜੇ ਬਲ ਦੇ ਨਾਲ ਫੌਜਾਂ ਜੋੜਕੇ (ਬੈਰਮ ਖਾਂ) ਪਠਾਣ ਤੇ ਚੜ ਕੇ ਆਗਿਆ ਬੜੇ ਜੋਰ ਸ਼ੋਰ ਨਾਲ

੫- ਉਸ ਮਨਸੂਬਾ ਬਣਾਇਆ ਕਿ ਬੈਰਮ ਖਾਂ ਨੂੰ ਇਥੋ ਭਜਾ ਕੇ ਦੇਸ ਤੇ ਕਬਜਾ ਕਰ ਲਵਾਂਗੇ ।।੩।।

੬- ਦੂਤ ਭੇਜਿਆ ਜੋ ਬੈਰਮ ਖਾਂ ਦੇ ਕੋਲ ਆਇਆ

੭- ਅਤੇ ਦੂਤ ਨੇ ਬੈਰਮ ਖਾਂ ਤੇ ਬਹੁਤਾ ਗੁਸਾ ਝਾੜਿਆ

੮- ਕਿ ਤੂੰ ਕਿਥੇ ਬੈਠਾ ਹੈ ਰੱਬ ਦਾ ਮਾਰਿਆ ਹੋਇਆ

੯- ਤੇਰੇ ਤੇ ਅਰਬ ਦੇਸ ਦੇ ਰਾਜੇ ਨੇ ਚੜਾਈ ਕਰ ਦਿਤੀ ਹੈ ।।੪।।

੧੦- ਬੈਰਮ ਖਾਂਨ ਪਠਾਨ ਉਸ ਦਾ ਨਾਮ ਸੁਣਕੇ ਬਹੁਤ ਭੈ ਭੀਤ ਹੋਇਆ (ਡਰਿਆ)

੧੧- ਅਤੇ ਭੱਜ ਕੇ ਜਾਣ ਦੀ ਵਿਚਾਰ ਕਰ ਲਈ

੧੨- ਜਦੋਂ ਪਠਾਣੀ ਨੇ ਤਕਿਆ ਕਿ ਮੇਰਾ ਪਤੀ ਭੱਜ ਕੇ ਆਪਣੀ ਜਾਨ ਬਚਾਉਣਾ ਚਾਹੁੰਦਾ ਹੈ ।

੧੩- ਲੇਖਕ ਕਹਿੰਦਾ ਹੈ ਕਿ ਜੋ ਹੁਣ ਉਸ ਇਸਤਰੀ ਨੇ ਆ ਕੇ ਕਿਹਾ ਹੁਣ ਮੈ ਉਹ ਕਹਿਕੇ ਸੁਣਾਉਂਦਾ ਹਾਂ।।੫।।

੧੪- ਕਿ ਐ ਪਤੀ ਤੇਰਾ ਪਿਤਾ ਇਹੋ ਜਿਹਾ ਸੀ ਜਿਸ ਦਾ ਜਗਤ ਵਿਚ ਨਾਮ ਮਸ਼ਹੂਰ ਸੀ ।

੧੫- ਤੂੰ ਉਸਦਾ ਪੁੱਤਰ ਕਿਹੋ ਜਿਹਾ ਕਾਇਰ ਹੈ, ਜੋ ਜੁੱਧ ਕਰਨ ਨੂੰ ਛੱਡ ਕੇ ਦੌੜਨਾ ਚਾਹੁੰਦਾ ਹੈਂ ।।੬।।

੧੬- ਅਪਣੀ ਪਗੜੀ ਮੈਨੂੰ ਦੇਹ

੧੭- ਮੇਰੀ ਸੁਥਣ ਤੂੰ ਪਾ ਲੈ

੧੮- ਜਿਸ ਵੇਲੇ ਮੈ ਤੇਰੇ ਸਸਤ੍ਰ ਪਹਿਨ ਲਵਾਂਗੀ

੧੯- ਉਸ ਵੇਲੇ ਵੈਰੀਆਂ ਦੇ ਟੁਕੜੇ ਟੁਕੜੇ ਕਰ ਦਿਆਂਗੀ ।।੭।।

੨੦- ਐਉ ਕਹਿਕੇ ਪਤੀ ਨੂੰ ਭੋਰੇ ਵਿਚ ਦਾਖਲ ਕਰ ਦਿਤਾ

੨੧- ਉਸ ਤੋ ਹਥਿਆਰ ਖੋ ਲਏ

੨੨- ਸਸਤ੍ਰ ਬੰਨ ਕੇ ਪੁਰਸ਼ ਦਾ ਭੇਸ ਬਣਾ ਲਿਆ

੨੩- ਸੰਜੋਆਂ ਕੌਚਾ ਪਾ ਕੇ ਜੰਗੀ ਬਿਗਲ ਵਜਾ ਦਿਤਾ ।।੮।।

੨੪- ਸਾਰੀ ਸੈਨਾ ਲੈ ਕੇ ਸੂਰਮਿਆਂ ਨੂੰ ਹੁਕਮ ਦੇ ਕੇ ਚੜਾਈ ਕਰ ਦਿਤੀ ਅਤੇ ਕਿਹਾ ਕਿ

੨੫- ਬੈਰਮ ਖਾਂ ਨੇ (ਮੈਨੂੰ) ਦਾਸ ਨੂੰ ਬੁਲਾ ਕੇ ਜੰਗ ਦਾ ਬੀੜਾ ਦੇ ਦਿੱਤਾ ਹੈ ।

੨੬- ਸਾਰੀ ਸੈਨਾ ਸਾਥ ਲੈ ਲਈ ਅਤੇ ਧਾਵਾ ਬੋਲ ਦਿੱਤਾ ।

੨੭- ਘੇਰਾ ਘੱਤ ਕੇ ਬੈਰੀ ਦੇ ਸਾਹਮਣੇ ਆ ਗਈ

੨੮- ਸੁਨੇਹਾਂ ਦੁਸ਼ਮਨ ਨੂੰ ਭੇਜ ਦਿਤਾ ਕਿ ਬੈਰਮ ਖਾਂ ਨੇ ਜੰਗ ਲਈ ਇਕ ਸੇਵਕ ਭੇਜਿਆ ਹਾਂ ਮੈਂ

੨੯- ਕਿ ਪਹਿਲੇ ਮੈਨੂੰ ਜਿਤ ਕੇ ਫੇਰ ਅੱਗੇ ਵਧਣਾ ।।੧੦।।

੩੦- ਇਹ ਸੁਨੇਹਾ ਸੁਣ ਕੇ ਸਾਰੇ ਦੁਸ਼ਮਨ ਦੇ ਸੂਰਮੇ ਖਿਝ ਗਏ

੩੧- ਅਤੇ ਤਰ੍ਹਾਂ ਤਰ੍ਹਾਂ ਦੇ ਯੁੱਧ ਹੋਣ ਲੱਗੇ ।

੩੨- ਉਹਨਾਂ ਨੇ (ਗਹੌਰਾ ਰਾਏ) ਨੂੰ ਦਸੇ ਪਾਸਿਆਂ ਤੋਂ ਘੇਰ ਲਿਆ

੩੩- ਬਾਣ (ਖਿੱਚ) ਖਿੱਚ ਕੇ ਕਮਾਣਾ ਵਿਚੋ ਤੀਰ ਚਲਾ ਦਿਤੇ।।੧੧।।

੩੪- ਤੇਗੇ ਤੇ ਫਾਂਸੀ (ਪਾਂਸ) ਬ੍ਰਛਾ ਤੇ ਗਦਾ ਘੁਮਾਣੀ ਆਦਿ ਸਸਤ੍ਰ ਹੱਥਾਂ ਵਿਚ ਲੈ ਕੇ ਆ ਢੁਕੇ

੩੫- ਵੱਡੇ ਯੋਧੇ ਗਿਰ ਗਿਰ ਪੈਂਦੇ ਹਨ ਧਰਤੀ ਤੇ ਬਰਛਿਆ ਦੇ ਬਿੰਨੇ ਹੋਏ ।।੧੨।।

੩੬- ਭੁਜੰਗ ਛੰਦ ।। ਹੱਥਾਂ ਵਿਚ ਬ੍ਰਛੀਆਂ ਲੈ ਕੇ ਬੇਅੰਤ ਫੌਜੀ ਦੌੜੇ

੩੭- ਘੇਰਾ ਘੱਤ ਕੇ ਹਠ ਬੰਨ ਕੇ ਜੰਗੇ ਮੈਦਾਨ ਵਿਚ ਆ ਉੱਤਰੇ

੩੮- ਮਹਾਨ ਕ੍ਰੋਧ ਨਾਲ ਉਸ ਇਸਤਰੀ ਦੇ ਨੇੜੇ ਤੀਕ ਪੁਜੇ

੩੯- ਦੋਹਾਂ ਪਾਸਿਉ ਤੇ ਮਾਰੋ ਮਾਰ ਦੀਆਂ ਅਵਾਜਾਂ ਆ ਰਹੀਆਂ ਸਨ ।।੧੩।।

੪੦- ਸਵੈਯਾ ।। ਨਿਸ਼ਾਨ ਲਹਿਰਾ ਰਹੇ ਸਨ ਸੂਰਮੇ ਢੋਲ ਢਮੱਕੇ ਦੇ ਨਾਲ ਇਕ ਦੂਜੇ ਦੇ ਕੋਲ ਪੁੱਜ ਰਹੇ ਸਨ

੪੧- ਢਾਲਾ ਹੱਥਾ ਵਿਚ ਪਕੜ ਕੇ ਜੰਗ ਦੇ ਵਿਚ ਮਾਰ ਹੀ ਮਾਰ ਹਰ ਪਾਸੇ ਤੋਂ ਆਵਾਜ ਨਿਕਲ ਰਹੀ ਸੀ

੪੨- ਬੇਸ਼ੁਮਾਰ ਵਾਰ ਹੋ ਰਹੇ ਸਨ ਕਈ ਬਾਰ ਹੱਲੇ ਹੋਏ ਜਿਵੇ ਬਦਲਾ ਵਿਚੋ ਮੀਂਹ ਬਰਸਦਾ ਹੈ ਅਤੇ ਬਿਜਲੀ ਚਮਕਦੀ ਹੈ ਲੋਹੇ ਤੇ ਲੋਹਾ ਵੱਜ ਕੇ ਚੰਗਿਆੜੇ ਨਿਕਲ ਰਹੇ ਸਨ

੪੩- ਲਹੂ ਲੁਹਾਨ ਹੋਏ ਜਿੰਨਾ ਦੇ ਬਸਤ੍ਰ, ਉਹ ਹੰਬਲਾ ਮਾਰ ਕੇ ਉਠਦੇ ਹਨ ਇਕ ਬਾਰ ਫੇਰ ਜੋਰ ਅਜਮਾਈ ਕਰਦੇ ਹਨ ਅਰਥਾਤ ਤਤਕਾਰ ਕੇ ਗੁਜਾਰਦੇ ਹਨ ।।੧੪।।

੪੪- ਗੁਰਦੇ ਖੇਲ, ਮੁਹਿਮ ਦਿਲੇ, ਜਾਕ, ਕਈ ਰਾਜਪੂਤਾਂ ਦੇ ਖਾਨਦਾਨ ਹੱਲਾ ਕਰ ਕੇ ਦੌੜੇ

੪੫- ਦਿਤਾਜਈ, ਅਫਰਦੀਏ, ਸਾਰੀਆਂ ਕੌਮਾ ਰਲ ਕੇ ਗੁਸਾ ਖਾ ਕੇ ਸਾਹਮਣੇ ਆਏ

੪੬- ਲੋਧੀ ਸੂਰਮੇ ਬੜੇ ਹਠ ਨਾਲ ਬੜਾ ਕ੍ਰੋਧ ਕਰਕੇ

੪੭- ਇਕਠੇ ਹੋ ਕੇ ਅਪਨੀਆ ਬਰਛੀਆਂ ਲੈ ਕੇ ।।੧੫।।

੪੮- ਪਰੀ

੧ਬਾਢਵਾਰੀਨ ਕੀ ਮਾਰਿ ਭਾਰੀ।।੨ਗਏ ਜੂਝਿ ਜੋਧਾ ਬਡੇਈ ਹੰਕਾਰੀ ।। ੩ਮਹਾ ਮਾਰਿ ਬਾਨਾਨ ਕੀ ਗਾੜ੍ਹ ਐਸੀ ।। ੪ਮਨੋਂ ਕੁਆਰਕੇ ਮੇਘ ਕੀ ਬ੍ਰਿਸਟਿ ਜੈਸੀ ।। ੧੬ ।। ੫ਪਰੇ ਆਨਿ ਜੋਧਾ ਚਹੂੰ ਓਰ ਭਾਰੇ।। ੬ਮਹਾਂ ਮਾਰਹੀ ਮਾਰਿ ਐਸੇ ਪੁਕਾਰੇ ।। ੭ਹਟੇ ਨਾਹਿ ਛੱਤ੍ਰੀ ਛਕੇ ਛੋਭ ਐਸੇ ।। ੮ਮਨੋ ਸਾਚ ਸ੍ਰੀ ਕਾਲ ਕੀ ਜ੍ਵਾਲ ਜੈਸੇ ।। ੧੭ ।। ੯ਧਏ ਅਰਬ ਆਛੇ ਮਹਾਂ ਸੂਰ ਭਾਰੀ।। ਕਰੈ ੧੦ਤੀਨਹੂੰ ਲੋਕ ਜਿਨ ਕੋ ਜੁਹਾਰੀ।। ੧੧ਲਏ ਹਾਥ ਤਿਰਸੂਲ ਐਸੇ ਭ੍ਰਮਾਵੈ ।। ੧੨ਮਨੋ ਮੇਘ ਮੈ ਦਾਮਨੀ ਦਮਕਿ ਜਾਵੈ ।। ੧੮ ।। ਚੌਪਈ।। ੧੩ਧਾਏ ਬੀਰ ਜੋਰਿ ਦਲ ਭਾਰੀ।। ੧੪ਬਾਨਾ ਬਧੇ ਬਡੇ ਹੰਕਾਰੀ ।।੧੫ਤਾਨ ਧਨੁ ਹਿਯਨ ਬਾਨ ਚਲਾਵੈ।। ੧੬ਬਾਂਧੇ ਗੋਲ ਸਾਮੁਹੇ ਆਵੈ।। ੧੯ ।। ੧੭ਜਬ ਅਬਲਾ ਵਹ ਨੈਨ ਨਿਹਾਰੇ ।। ੧੮ਭਾਂਤਿ ਭਾਂਤਿ ਕੇ ਸਸਤ੍ਰ ਪ੍ਰਹਾਰੇ ।। ੧੯ਮੁੰਡ ਜੰਘ ਬਾਹਨ ਬਿਨੁ ਕੀਨੇ।।੨੦ਪਠੈ ਧਾਮ ਜਮ ਕੇ ਕੋ ਦੀਨੇ ।। ੨੦ ।। ੨੧ਜੁਝਿ ਅਨੇਕ ਸੁਭਟ ਰਨ ਗਏ।।੨੨ਹੈ ਗੈ ਰਥੀ ਬਿਨਾ ਅਸਿ ਭਏ।। ੨੩ਜੁਝੇ ਬੀਰ ਖੇਤ ਭਟ ਭਾਰੀ।। ੨੪ਨਾਚੇ ਸੁਰਬੀਰ ਹੰਕਾਰੀ ।। ੨੧ ।।ਦੋਹਰਾ।। ੨੫ਲਗੇ ਬ੍ਰਿਨਨ ਕੇ ਸੂਰਮਾ ਪਰੇ ਧਰਨਿ ਪੈ ਆਇ।। ੨੬ਗਿਰੇ ਪਰੇ ਉਠਿ ਪੁਨਿ ਲਰੇ ਅਧਿਕ ਹ੍ਰਿਦੈ ਕਰਿ ਚਾਇ ।।੨੨।। ਭੁਜੰਗ ਛੰਦ।। ੨੭ਕਿਤੇ ਗੋਫਨੇ ਗੁਰਜ ਗੋਲੇ ਉਭਾਰੈਂ।। ੨੮ਕਿਤੇ ਚੰਦ੍ਰ ਤ੍ਰਿਸੂਲ ਸੈਥੀ ਸੰਭਾਰੈਂ ।।੨੯ਕਿਤੇ ਪਰਘ ਫਾਂਸੀ ਲਏ ਹਾਥ ਡੋਲੈਂ।।੩੦ਕਿਤੇ ਮਾਰਹੀ ਮਾਰ ਕੈ ਬੀਰ ਬੋਲੈਂ।।੨੩।। ।।ਦੋਹਰਾ।। ੩੧ਅਤਿ ਚਿਤ ਕੋਪ ਬਢਾਇਕੈ ਸੂਰਨ ਸਕਲਨ ਘਾਇ ।। ੩੨ਜਹਾਂ ਬਾਲਿ ਠਾਢੀ ਹੁਤੀ ਤਹਾਂ ਪਰਤ ਭੇ ਆਇ ।। ੨੪ ।।ਚੌਪਈ।। ੩੩ਕਿਚਪਚਾਇ ਜੋਧਾ ਸਮੁਹਾਵੈਂ।। ੩੪ਚਟਪਟ ਸੁਭਟ ਬਿਕਟ ਕਟਿ ਜਾਵੈਂ।।੩੫ਜੁਝਿ ਪ੍ਰਾਨ ਸਨਮੁਖ ਜੇ ਦੇਹੀ ।। ੩੬ਡਾਰਿ ਬਿਵਾਨ ਬਰੰਗਨਿ ਲੇਹੀ ।।੨੫।।ਦੋਹਰਾ।। ੩੭ਜੇ ਭਟ ਆਨਿ ਅਪੱਛਰਨਿ ਲਏ ਬਿਵਾਨ ਚੜਾਇ।। ੩੮ਤਿਨਿ ਪ੍ਰਤਿ ਔਰ ਨਿਹਾਰਿਕੈ ਲਰਤ ਸੁਰ ਸਮੁਹਾਇ ।। ੨੬।।ਭੁਜੰਗ ਛੰਦ।। ੩੯ਚਹੂੰ ਓਰ ਤੇ ਚਾਵਡੈ ਚੀਤਕਾਰੀ।। ੪੦ਰਹੇ ਗਿੱਧ ਆਕਾਸ ਮੰਡਰਾਇ ਭਾਰੀ।। ੪੧ਲਗੇ ਘਾਇ ਜੋਧਾ ਗਿਰੇ ਭੂਮਿ ਭਾਰੇ ।। ੪੨ਐਸੀ ਭਾਂਤਿ ਝੂਮੈ ਮਨੋ ਮੱਤਵਾਰੇ ।। ੨੭ ।। ੪੩ਪਰੀ ਬਾਨ ਗੋਲਾਨ ਕੀ ਭੀਰ ਭਾਰੀ।। ੪੪ਬਹੇ ਤੀਰ ਤਰਵਾਰਿ ਕਾਤੀ ਕਟਾਰੀ।। ੪੫ਹਠੇ ਐਂਠਿਯਾਰੇ ਮਹਾਂ ਬੀਰ ਧਾਏ।। ੪੬ਬੱਧੇ ਗੋਲ ਗਾੜ੍ਹ ਚਲੇ ਖੇਤ ਆਏ ।। ੨੮ ।।੪੭ਗੁਰਿਯਾ ਖੇਲ ਮਹਮੰਦਿਲੇ ਜਾਕ ਮਾਰੇ ।। ੪੮ਦਓਜਈ ਅਪਰੀਤਿ ਲੋਦੀ ਸੰਘਾਰੇ।। ੪੯ਬਲੀ ਸੂਰਨਪਾਜੀ ਐਸੀ ਭਾਂਤਿ ਕੂਟੇ ।। ੫੦ਚਲੇ ਭਾਜ ਜੋਧਾ ਸਭੈ ਸੀਸ ਫੂਟੇ*।।੨੯।।ਸਵੈਯਾ।। ੫੧ਸੂਰ ਗਏ ਕਟਿ ਕੈ ਝਟ ਦੈ

*ਕੇਂਦਰੀ ਭਾਵ – ਇਕ ਉਹ ਇਸਤ੍ਰੀਆਂ ਹਨ ਜੋ ਆਪਣੇ ਹੁਸਨ ਨੂੰ ਦਾਗੀ ਕਰਕੇ ਬਦਨਾਮੀ ਦਾ ਟਿੱਕਾ ਲਾ ਕੇ ਸੰਸਾਰ ਤੋਂ ਤੁਰ ਗਈਆਂ ਹਨ । ਇਕ ਉਹ ਨੇ ਜੋ ਟੂਣੇ ਟਾਮਣ ਆਦਿ ਦੇ ਝੰਜਟ ਵਿਚ ਪੈ ਕੇ ਕਿਸੇ ਦੀ ਕੀਮਤੀ ਜਾਨ ਦਾ ਖੂਨ ਕਰਕੇ ਪਾਪ ਦੀ ਪੰਡ ਸਿਰ ਤੇ ਰੱਖ ਕੇ ਤੁਰ ਗਈਆਂ ਹਨ । ਪਰ ਇਕ ਉਹ ਹਨ ਜਿਹੜੀਆਂ ਕਹਿੰਦੀਆਂ ਹਨ ਕਿ "ਸਿਰ ਜਾਇ ਤਾਂ ਜਾਇ ਪਰ ਕੌਮ ਤੇ ਦਾਗ ਨਾ ਆਏ" ਜਿਸ ਨੂੰ ਗੋਹਰਾ ਰਾਇ ਨੇ ਅਮਲੀ ਜਾਮਾ ਬਰਦਾਨ ਕਰ ਵਿਖਾਇਆ । ਪਰਮਾਦਿਕ ਵੀਰ ਜਗ ਗਹੁ ਨਾਲ ਪੜਕੇ ਤੱਕਣ ਵਿਚ ਪ੍ਰਕਰਣ ਵਿਚ ਲੇਖਕ ਸ੍ਰੀ ਦਸਮੇਸ਼ ਕਵੀ ਦਾ ਚਿਹਰਾ ਪ੍ਰਤੱਖ ਹੋ ਕੇ ਦਿਸ ਰਿਹਾ ਹੈ ਉਹੀ ਜੁੱਧ ਦਾ ਚਾਉ, ਉਹੀ ਬੋਲੀ, ਉਹੀ ਸ਼ੈਲੀ, ਉਹੀ ਅਲੰਕਾਰ, ਉਹੀ ਬਹਾਦਰੀ ਦੀ ਸਪ੍ਰਿਟ । ਜਾਣੋਂ ਐਉ ਜਾਪਦਾ ਹੈ ਗੁਰੂ ਜੀ ਤੀਜਾ ਚੰਡੀ ਚਰਿਤ੍ਰ ਉਚਾਰ ਰਹੇ ਹਨ ਇਕ ਇਸਤ੍ਰੀ ਦੀ ਸਪ੍ਰਿਟ ਦਲੇਰਾਨਾ ਕੌਮੀ ਜਜਬਾ ਕੌਮੀ ਅਣਖ ਦੇਸ਼ ਦੀ ਅਜਾਦੀ ਨੂੰ ਸਨਮੁਖ ਰੱਖਕੇ ਇਤਨੇ ਵੱਡੇ ਚੜੇ ਝੱਖੜ ਨਾਲ ਲੋਹਾ ਲੈ ਕੇ ਜਿਤ ਹਾਸਲ ਕਰਨਾ ਖਾਸ ਕਰਕੇ ਇਸਤ੍ਰੀ ਜਾਤੀ ਲਈ ਵੰਗਾਰ ਪਾਣ ਦੇ ਤੁੱਲ ਹੈ ਜਿਸ ਨੇ ਆਪਣੇ ਪਤੀ ਤੋਂ ਖਾਨਦਾਨ ਦੀ ਆਨ ਸ਼ਾਨ ਨੂੰ ਬਰਕਰਾਰ ਰੱਖ ਦਿਖਾਇਆ ਸੁੰਦ੍ਰਤਾ ਹੋਵੇ ਤਾ ਐਸੀ ਹੀ ਹੋਵੇ :–

ਖੱਟੀ ਖੱਟ ਗਏ ਨੇ ਕੇਤੇ ਕਈ ਗਏ ਮੂਲ ਗਵਾ ।।
ਮਰ ਮਰੀ ਨਾਂਮ ਲਿਖਾ ਗਏ ਕੇਤੇ ਕਹੀ ਉਡ ਦੇ ਵਾਂਗ ਹਵਾ ।।

ਤਨ ਦੇ ਵਿਚ ਦੀ ਤੀਰ ਲੰਘ ਜਾਂਦਾ ਹੈ ਉਹੀ ਖਿਚ ਕੇ ਆਪ ਹੀ ਬਾਹਰ ਕੱਢਦੀ ਹੈ ਤੇ ਉਹ ਦੁਸ਼ਮਨ ਵੱਲੋਂ ਮੋੜਦੀ ਹੈ ਇਤਨੇ ਵੱਡੇ ਘੱਲੂਘਾਰੇ ਵਿਚ ਕਿਵੇਂ ਚੰਡੀ ਦਾ ਰੂਪ ਧਾਰ ਕੇ ਯੁੱਧ ਕਰਦੀ ਹੈ ਕੀ ਇਸ ਨੂੰ ਮਰਦ ਕਿਹਾ ਜਾਵੇ ਕਿ ਇਸ ਨੂੰ ਚੰਡੀ ਕਿਹਾ ਜਾਵੇ ਕੀ ਇਸ ਨੂੰ ਕਾਲੀ ਦੇਵੀ ਕਿਹਾ ਜਾਵੇ ਜੋ ਵੀ ਕਹੋ ਪਵਿਤ੍ਰ ਪਾਵਨ ਹੈ । ਜਿਸ ਨੇ ਪਤੀ ਤੇ ਅਪਨੇ ਕੁਲ ਦੀ ਲਾਜ ਰੱਖ ਵਿਖਾਈ ਅਤੇ ਦੇਸ਼ ਕੌਮ ਨੂੰ ਪਰਦੇਸੀਆਂ ਦੇ ਪੰਜਿਆਂ ਵਿਚੋਂ ਬਚਾ ਕੇ ਸੁਤੰਤ੍ਰਤਾ ਕਾਇਮ ਕਰ ਵਿਖਾਈ । ਇਸ ਦੀ ਬਹਾਦਰੀ ਕੌਮੀ ਇਸਤ੍ਰੀ ਲਈ ਨਵਾਂ ਖੂਨ ਤੇ ਨਵਾ ਜੋਸ਼ ਵਰਦਾਨ ਕਰਦੀ ਹੈ । ਕਿਉਂ ਨਾ ਇਹੋ ਜਿਹੇ ਪ੍ਰਕਰਣ ਇਕ ਇਕ ਬਚੀ ਨੂੰ ਪੜ੍ਹਾਏ ਜਾਣ ਅਤੇ ਸੁਣਾਇ ਜਾਣ ।। ਜੋ ਮੁਰਦੇ ਤੇ ਦਿਲ ਤੋੜ ਰਹੇ ਪ੍ਰਾਣੀ ਨੂੰ ਨਵਾਂ ਖੂਨ ਭਰਦੀ ਹੈ ਜਿਵੇਂ ਗੇਂਦ ਵਿਚ ਹਵਾ ਭਰਦੀ ਹੈ ।

ਸੁਣਕੇ ਵਾਰ ਬਹਾਦਰ ਸੂਰਿਆਂ ਦੀ ਜੋਸ਼ ਪੈਂਦਾ ਏ ਕੀੜਿਆਂ ਕਢਿਆ ਵਿਚ ।।
ਕੁੱਦ ਪੈਂਦੇ ਨੇ ਮਾਰ ਕੇ ਛਾਲ ਲੰਮੀ ਨਹੀ ਪੈਂਦੇ ਨੇ ਹਾਡਿਆਂ ਸਾਡਿਆਂ ਵਿਚ ।।

੧– ਵੱਢ ਟੁਕ ਦੀ ਬੜੀ ਭਾਰੀ ਮਾਰ ਪੈ ਗਈ

੨– ਬੜੇ ਅਹਿੰਕਾਰੀ ਯੋਧੇ ਮਾਰੇ ਗਏ

੩– ਬੇਹੱਦ ਮਾਰ ਬਾਣਾ ਦੀ ਐਨੀ ਸੰਘਣੀ ਸੀ

੪– ਜਾਣੋ ਕਿ ਅੱਸੂ ਦੇ ਮਹੀਨੇ ਦੀ ਮੂਸਲਾ ਧਾਰ ਬਾਰਸ਼ ਹੁੰਦੀ ਹੈ ।।੧੬।।

੫– ਚਾਰੇ ਪਾਸਿਆ ਤੋਂ ਸੂਰਮੇ ਆ ਕੇ ਪੈ ਗਏ

੬– ਮਾਰੇ ਗਏ ਹਾਇ, ਮਾਰੇ ਗਏ, ਦੀਆਂ ਪੁਕਾਰਾਂ ਹੋ ਰਹੀਆਂ ਸਨ ।

੭– ਪਰ ਛੱਤ੍ਰੀ ਪਿਛਾਂ ਨਹੀ ਸੀ ਹਟ ਰਹੇ – ਉਹਨਾਂ ਦਿਲਾਂ ਦੇ ਵਿਚ ਐਸੀ ਭਾਵਨਾ ਖੁਭ ਰਹੀ ਸੀ

੮– ਜਿਵੇਂ ਸੱਚ ਦੀ ਜਾਂ ਕਾਲ ਦੀ ਜਾਲ ਵਿਚ ਫਸੇ ਹੁੰਦੇ ਹਨ ।।੧੭।।

੯– ਅਰਬੀ ਲੋਕ ਬੜੇ ਤਕੜੇ ਭਾਰੇ ਸੂਰਮੇ ਸਨ

੧੦– ਜਿਨਾਂ ਨੂੰ ਤਿੰਨੇ ਲੋਕ ਸਲਾਮ ਕਰਦੇ ਸਨ

੧੧– ਹੱਥਾਂ ਵਿਚ ਤ੍ਰਿਸੂਲ ਲੈ ਕੇ ਐਉ ਘੁਮਾਉਂਦੇ ਸਨ

੧੨– ਜਿਸ ਤਰਾਂ ਘਟਾ ਵਿਚੋ ਨਿਕਲੇ ਬਿਜਲੀ ਚਮਕ ਜਾਂਦੀ ਹੈ

੧੩– ਸੂਰਮੇ ਬੜਾ ਭਾਰੀ ਦਲ ਜੋੜ ਕੇ ਸਾਹਮਣੇ ਆਏ।।੧੮।।

੧੪– ਬਾਣ ਫੜੇ ਹੋਏ ਜੋ ਬੜੇ ਹੀ ਹੰਕਾਰੀ ਸਨ ।

੧੫– ਖਿਚ ਖਿਚ ਕੇ ਉਹ ਬਾਣ ਚਲਾ ਰਹੇ ਸਨ ਹਿਕ ਤਕ

੧੬– ਘੇਰਾ ਪਾ ਕੇ ਸਾਹਮਣੇ ਆ ਰਹੇ ਸਨ ।।੧੯।।

੧੭– ਜਦੋ ਇਸਤ੍ਰੀ ਨੇ ਉਹਨਾਂ ਨੂੰ ਅਖੀ ਵੇਖਿਆ

੧੮– ਤਾਂ ਉਸਨੇ ਕਈ ਤਰਾਂ ਦੇ ਸਸਤ੍ਰ ਚਲਾ ਦਿਤੇ

੧੯– ਕਿਸੇ ਨੂੰ ਸਿਰ ਤੋਂ ਬਿਨਾ ਕਿਸੇ ਨੂੰ ਲੱਤਾਂ ਤੋਂ ਬਿਨਾ ਤੇ ਕਿਸੇ ਨੂੰ ਬਾਹਾਂ ਤੋਂ ਬਿਨਾਂ ਕਰ ਦਿਤਾ

੨੦– ਜੋ ਜਮਰਾਜੇ ਦੇ ਘਰ ਪਹੁੰਚਾ ਦਿਤੇ।।੨੦।।

੨੧– ਅਨੇਕਾਂ ਸੂਰਮੇ ਰਣ ਵਿਚ ਮਾਰੇ ਗਏ

੨੨– ਹਾਥੀ ਘੋੜੇ ਤੇ ਰਥ ਅਸਵਾਰਾਂ ਤੋਂ ਬਿਨਾ ਹੋ ਗਏ

੨੩– ਮੈਦਾਨ ਵਿਚ ਬੜੇ ਬੜੇ ਯੋਧੇ ਸੂਰਮੇ ਮਾਰੇ ਗਏ

੨੪– ਸੂਰਮੇ ਬਹਾਦਰ ਹੰਕਾਰ ਕੇ ਨੱਚ ਰਹੇ ਸਨ।।੨੧।।

੨੫– ਜਖਮਾਂ ਨਾਲ ਸੂਰਮੇ ਧਰਤੀ ਤੇ ਗਿਰੇ ਪਏ ਸਨ ਬਿੰਨੇ ਹੋਏ

੨੬– ਕਈਆਂ ਨੂੰ ਜਦੋਂ ਹੋਸ਼ ਆਉਂਦੀ, ਉਹ ਉਠ ਕੇ ਫੇਰ ਚਿਤ ਵਿਚ ਚਾਉ ਨਾਲ ਲੜਨ ਲਗਦੇ।।੨੨।।

੨੭– ਕਿਤੇ ਬਰਛੇ ਗੁਜਦੇ (ਗਦਾ) ਗੋਲੇ ਚਲਾਉਂਦੇ ਹਨ

੨੮– ਕਿਤੇ ਬ੍ਰਛੀ ਤ੍ਰਿਸੂਲ ਤਲਵਾਰ ਸੰਭਾਲ ਰਹੇ ਹਨ

੨੯– ਕਿਤੇ ਪ੍ਰਘ ਫਾਂਸੀ ਆਦਿ ਅਸਤ੍ਰ ਹਥ ਨਾਲ ਘੁਮਾ ਰਹੇ ਹਨ

੩੦– ਕਿਤੇ ਸੂਰਮੇ ਮਾਰ ਮਾਰ ਕੇ ਅਵਾਜਾ ਕਸ ਰਹੇ ਹਨ।।੨੩।।

੩੧– ਬਹੁਤ ਹੀ ਚਿਤ ਵਿਚ ਗੁਸਾ ਵਧਾ ਕੇ ਸਾਰੇ ਸੂਰਮਿਆਂ ਨੂੰ ਕੱਟਦੇ ਮਿਧਦੇ

੩੨– ਜਿਥੇ ਉਹ ਇਸਤ੍ਰੀ ਖੜੀ ਸੀ ਉਥੇ ਆ ਪਹੁੰਚੇ।।੨੪।।

੩੩– ਖਿਝ ਕੇ ਜਿਹੜੇ ਯੋਧੇ ਸਾਹਮਣੇ ਆਉਂਦੇ

੩੪– ਉਹ ਸੂਰਮੇ ਛੇਤੀ ਹੀ ਨਾ ਕੱਟੇ ਜਾਣ ਵਾਲੇ ਕੱਟੇ ਜਾਂਦੇ

੩੫– ਜਿਹੜੇ ਸਾਹਮਣੇ ਲੜਦੇ ਹੋਇ ਜੋ ਮਰਦੇ (ਸ਼ਹੀਦ ਹੁੰਦੇ ਸਨ)

੩੬– ਉਹਨਾਂ ਨੂੰ ਬਿਵਾਨਾਂ ਵਿਚ ਪਾ ਕੇ ਹੂਰਾਂ ਲੈ ਜਾਂਦੀਆਂ ।।੨੫।।

੩੭– ਜਿਹੜੇ ਸੂਰਮੇ ਆ ਕੇ ਅਪੱਛਰਾਂ ਨੇ ਬਿਵਾਨਾਂ ਵਿਚੋ ਚੜਾ ਲਏ

੩੮– ਉਹਨਾਂ ਨੂੰ ਤੱਕ ਕੇ ਹੋਰ ਸੂਰਮੇ ਸਾਹਮਣੇ ਆ ਕੇ ਲੜਦੇ।।੨੬।।

੩੯– ਚਾਰੇ ਪਾਸਿਆਂ ਤੇ ਮਾਸਾਹਾਰੀ ਘੁੰਮਦੇ ਫਿਰਦੇ ਸਨ

੪੦– ਗਿੱਧਾਂ ਆਦਿਕ ਅਕਾਸ਼ ਵਿਚ ਘੁੰਮ ਰਹੇ ਸਨ

੪੧– ਘਾਉ ਖਾਕੇ ਸੂਰਮੇ ਬੱਡੇ ਬੱਡੇ ਭਾਰੀ ਧਰਤੀ ਤੇ ਆ ਪਏ ਸਨ

੪੨– ਇਸ ਪ੍ਰਕਾਰ ਘੁੰਮ ਰਹੇ ਸਨ ਜਿਵੇ ਨਸ਼ਈ ਹੁੰਦੇ ਨੇ ।।੨੭।।

੪੩– ਗੋਲਿਆਂ ਦੀ ਬੜੀ ਭਾਰੀ ਮਾਰ ਪਈ

੪੪– ਤੀਰ, ਤਲਵਾਰ ਤੇ ਛਵੀ ਤੇ ਕਟਾਰੀ ਚਲ ਰਹੀ ਸੀ

੪੫– ਬੜੇ ਨਿੰਡਰ ਮਹਾਂ ਬਲੀ ਦੌੜੇ ਆਏ

੪੬– ਬੜੇ ਸਸਤ੍ਰ ਬਧੇ ਹੋਇ ਮੈਦਾਨ ਦੇ ਵਿਚ ਆਏ ।।੨੮।।

੪੭– ਜੇਹੜੇ ਵੀ ਗੁਰਿਆ, ਖੇਲ, ਮਹਮੰ ਦਲੇ ਜਾਕ ਆਦਿ

੪੮– ਦਿਉਜਈ, ਅਫਰੀ ਤੇ ਲੋਂਦੀ ਆਦਿ ਰਾਜ ਪੂਤਾਂ ਦੇ ਖਾਨ ਦਾਨ ਆਏ ਸਾਰੇ ਮਾਰ ਗਿਰਾਏ ।

੪੯– ਜਿਹੜੇ ਬਲੀ ਸੂਰਮੇ ਨਿਆਜੀ ਆਦਿ ਆਏ ਇਸੇ ਤਰਾਂ ਉਹ ਸਾਰੇ ਕੁੱਟ ਦਿਤੇ

੫੦– ਅਖੀਰ ਜੋਧਿਆਂ ਵਿਚ ਭਾਜੜ ਪੈ ਗਈ ਅਤੇ ਸਾਰਿਆਂ ਦੇ ਸਿਰ ਫੁਟ ਗਏ

੫੧– ਸੂਰਮੇ ਝਟ ਪਟ ਹੀ ਕੱਟ ਕੇ ਸੁੱਟ ਦਿਤੇ

੧ਤਬ ਬਾਲ ਕੁਪੀ ਹਥਿਯਾਰ ਸੰਭਾਰੇ ।। ੨ਪਟਿਸ ਲੋਹ ਹਥੀ ਪਰਸੇ ਇਕ ਬਾਰ ਹੀ ਬੈਰਨਿ ਕੇ ਤਨ ਝਾਰੇ ।। ੩ਏਕ ਲਰੇ ਇਕ ਹਾਰਿ ਟਰੇ ਇਕ ਦੇਖਿ ਡਰੇ ਮਰਿਗੇ ਬਿਨੁ ਮਾਰੇ ।। ੪ਬੀਰਿ ਕਰੋਰਿ ਸਰਾਸਨ ਛੋਰਿ ਤ੍ਰਿਣਾਨ ਕੌ ਤੋਰਿ ਸੁ ਆਨਨ ਡਾਰੇ ।।੩੦।। ।।ਚੌਪਈ।। ੫ਕੋਪੇ ਅਰਿ ਬਿਲੋਕਿ ਤਬ ਭਾਰੇ ।। ੬ਦੁੰਦਭਿ ਚਲੇ ਬਜਾਇ ਨਗਾਰੇ ।। ੭ਟੂਟੇ ਚਹੂੰ ਓਰ ਰਿਸਿ ਕੈਕੈ ।। ੮ਭਾਂਤਿ ਭਾਂਤਿ ਕੇ ਆਯੁਧੁ ਲੈ ਕੈ ।।੩੧।।ਦੋਹਰਾ।। ੯ਬੱਜ੍ਰਬਾਨ ਬਿਛੂਆ ਬਿਸਿਖ ਬਰਸਯੋ ਸਾਰ ਅਪਾਰ ।।੧੦ ਊਚ ਨੀਚ ਕਾਯਰ ਸੁਭਟ ਸਭ ਕੀਨੇ ਇਕ ਸਾਰ ।। ੩੨ ।। ਚੌਪਈ ।। ਐਸੀ ੧੧ਭਾਂਤਿ ਖੇਤ ਜਬ ਪਰਯੋ ।। ੧੨ਅਰਬ ਰਾਇ ਕੁਪਿ ਬਚਨ ਉਚਰਯੋ ।। ੧੩ਯਾਕੋ ਜੀਯਤ ਜਾਨ ਨਹੀ ਦੀਜੈ।। ੧੪ਘੇਰਿ ਦਸੋ ਦਿਸਿ ਤੇ ਬਧੁ ਕੀਜੈ ।। ੩੩ ।। ੧੫ਅਰਬ ਰਾਇ ਕੁਪਿ ਬਚਨ ਉਚਾਰੇ ।। ੧੬ਕੋਪੇ ਸੂਰਬੀਰ ਐਠਿਯਾਰੇ ।। ੧੭ਤਾਨਿ ਕਮਾਨਨ ਬਾਨ ਚਲਾਏ ।।੧੮ਬੇਧਿ ਬਾਲ ਕੇ ਪਾਰ ਪਰਾਏ।। ੩੪ ।। ਦੋਹਰਾ ।।੧੯ਬੇਧਿ ਬਾਨ ਜਬ ਤਨ ਗਏ ਤਬ ਤ੍ਰਿਯ ਕੋਪ ਬਢਾਇ ।। ੨੦ਅਮਿਤ ਜੁੱਧ ਤਿਹ ਠਾਂ ਕਿਯੋ ਸੋ ਮੈ ਕਹਤ ਬਨਾਇ ।। ੩੫ ।। ਚੌਪਈ ।। ੨੧ਲਗੇ ਦੇਹ ਤੇ ਬਾਨ ਨਿਕਾਰੇ ।। ੨੨ਤਨਿ ਪੁਨਿ ਵਹੈ ਬੈਰਿਯਨ ਮਾਰੇ।। ੨੩ਜਿਨਕੀ ਦੇਹ ਘਾਵ ਦ੍ਰਿੜ੍ਹ ਲਾਗੇ ।। ੨੪ਤੁਰਤੁ ਬਰੰਗਨਿਨ ਸੋ ਅਨੁਰਾਗੇ।।੩੬।।੨੫ਐਸੀ ਭਾਂਤਿ ਬੀਰ ਬਹੁ ਮਾਰੇ।। ੨੬ਬਾਜੀ ਕਰੀ ਰਥੀ ਹਨਿ ਡਾਰੇ।। ੨੭ਤੁਮਲ ਜੁੱਧ ਤਿਹ ਠਾਂ ਅਤਿ ਮੱਚਿਯੋ ।। ੨੮ਏਕ ਸੂਰ ਜੀਯਤ ਨਹਿ ਬਚਿਯੋ।।੩੭।। ੨੯ਅਰਬ ਰਾਇ ਆਪਨ ਤਬ ਧਾਯੋ ।। ੩੦ਆਨਿ ਬਾਲ ਸੋ ਜੁਝਿ ਮਚਾਯੋ ।।੩੧ਚਤੁਰ ਬਾਨ ਤਬ ਤ੍ਰਿਯਾ ਪ੍ਰਹਾਰੇ।। ੩੨ਚਾਰੋਂ ਅੁਸ ਮਾਰ ਹੀ ਡਾਰੇ।। ੩੮ ।। ੩੩ਪਨਿ ਰਥ ਕਾਟਿ ਸਾਰਥੀ ਮਾਰਯੋ।। ੩੪ਅਰਬ ਰਾਇ ਕੋ ਬਾਨ ਪ੍ਰਹਾਰਯੋ।। ੩੫ਮੋਹਿਤ ਕੈ ਤਾ ਕੋ ਗਹਿ ਲੀਨੋ ।। ੩੬ਦੁੰਦਭਿ ਤਬੈ ਜੀਤਿ ਕੌ ਦੀਨੋ ।।੩੯।। ੩੭ਤਾ ਕੋ ਬਾਂਧਿ ਧਾਮ ਲੈ ਆਈ।।੩੮ਭਾਂਤਿ ਭਾਂਤਿ ਸੋ ਦਰਬੁ ਲੁਟਾਈ।। ੩੯ਜੈ ਦੁੰਦਭੀ ਦੁਆਰ ਪੈ ਬਾਜੀ।। ੪੦ਗ੍ਰਿਹ ਕੇ ਲੋਕ ਸਕਲ ਭੇ ਰਾਜੀ ।। ੪੦ ।। ਦੋਹਰਾ ।। ੪੧ਕਾਢਿ ਭੋਹਰਾ ਤੇ ਪਤਿਹਿ ਦੀਨੋ ਸੱਤ੍ਰ ਦਿਖਾਇ ।। ੪੨ਬਿਦਾ ਕਿਯੋ ਇਕ ਅੱਸ੍ਰ ਦੈ ਔ ਪਗਿਯਾ ਬਧਵਾਇ ।।੪੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਛਯਾਨਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੬।।੧੭੨੨।।ਅਫਜੂੰ ।।

।। ਦੋਹਰਾ ।।੪੩ਸਯਾਲਕੋਟ ਕੇ ਦੇਸ ਮੈ ਸਾਲਬਾਹਨਾi ਰਾਵ ।। ੪੪ਖਟ ਦਰਸਨ ਕੌ ਮਾਨਈ ਰਾਖਤ ਸਭ ਕੋ ਭਾਵ ।।੧।। ੪੫ਸ੍ਰੀ ਤ੍ਰਿਪਰਾਰਿ ਮਤੀii

i ਰਾਜਾ ਰਸਾਲੂ ਤੇ ਪੂਰਨ ਭਗਤ ਦਾ ਇਹ ਪਿਤਾ ਸੀ - ੬ ਦਰਸ਼ਨਾਂ ਤੇ ਭਰੋਸਾ ਰਖਦਾ ਸੀ ਦੂਜੇ ਸ਼ਬਦਾਂ ਵਿਚ ਨੂੰ ਸਲਵਾਨ ਵੀ ਕਿਹਾ ਜਾਂਦਾ ਸੀ ।

ii ਸ੍ਰੀ ਤ੍ਰਿਪਰਾਮਤੀ ਦਾ ਦੂਜਾ ਨਾਮ ਲੂਣਾ ਹੈ - ਇਹ ਜੰਤ੍ਰਾਂ-ਮੰਤ੍ਰਾਂ ਵਿਚ ਬੜੀ ਪ੍ਰਸਿੱਧ ਦੱਸੀ ਜਾਂਦੀ ਹੈ । ਅੱਜ ਕਲ ਵੀ ਕਈ ਮੰਤਰੀ ਮੰਤ੍ਰਾਂ ਵਿਚ ਲੂਣਾ ਦਾ ਨਾਮ ਵਰਤਿਆ ਕਰਦੇ ਨੇ ਜਿਸ ਲਈ ਇਸ ਨੇ ਰਾਜੇ ਨੂੰ ਆਪਣੇ ਅਧੀਨ ਕਰ ਰਖਿਆ ਸੀ । ਇਸੇ ਰਾਣੀ ਤ੍ਰਿਪਰਾਰਿ ਮਤੀ (ਲੂਣਾ ਦਾ ਪੁਤਰ) ਰਾਜਾ ਰਿਸਾਲੂ ਹੋਇਆ ਜਿਸ ਨੂੰ ਪੂਰਨ ਭਗਤ ਤਾ ਵਰ ਸੀ ਕਿ ਬੜਾ ਪ੍ਰਤਾਪੀ ਰਾਜਾ ਹੋਵੇਗਾ ਪਰ ਇਸਤ੍ਰੀ ਭੋਗ ਨਹੀਂ ਕਰ ਸਕੇਗਾ । ਜਦੋਂ ਉਸ ਨੇ ਇਸਤ੍ਰੀ ਭੋਗ ਕੀਤਾ ਉਦੋਂ ਹੀ ਉਸਦੀ ਮੌਤ ਹੋ ਜਾਵੇਗੀ । ਰਾਜਾ ਰਿਸਾਲੂ ਸਾਲਬਾਹਨ ਦਾ ਪੁਤਰ ਸੀ ਜੋ ਪੂਰਨ ਭਗਤ ਦਾ ਭਾਈ ਸੀ ਅਤੇ ਰਾਣੀ ਤ੍ਰਿਪਰਾਰਿ ਮਤੀ (ਲੂਣਾਂ ਦੇ ਪੇਟੋਂ) ਜਨਮਿਆ ਸੀ । ਪਰ ਰਾਜੇ (ਸਾਲਬਾਹਨ) ਦੀ ਵੱਡੀ ਰਾਣੀ ਇੱਛਰਾ ਸੀ ਜੋ ਚਿਰ ਪਾ ਕੇ ਉਸ ਦੇ ਇਕੋ ਇਕ ਪੁੱਤਰ (ਪੂਰਨ) ਨੇ ਜਨਮ ਲਿਆ । ਜਦੋਂ ਪੂਰਨ ਛੇ ਸੱਤ ਵਰਿਆਂ ਦਾ ਵਿਦਿਆ ਪ੍ਰਾਪਤੀ ਯੋਗ ਹੋਇਆ ਤਾਂ ਜੋਤਸ਼ੀਆਂ ਨੇ ਦੱਸਿਆ ਕਿ ਰਾਜਾ ਸਾਹਿਬ ਇਸ ਨੂੰ ੧੨ ਸਾਲ ਵਿਦਿਆ ਪੜ੍ਹਨ ਲਈ ਭੋਰੇ ਵਿਚ ਰੱਖਿਆ ਜਾਵੇ ੧੨ ਬਰਸ ਸਵਾਇ ਵਿਦਿਆ ਗੁਰੂ ਤੇ ਹੋਰ ਕੋਈ ਵੀ ਇਸ ਦੇ ਮੁਖ ਨਾ ਲਗੇ, ਸੋ ਐਸਾ ਹੀ ਕੀਤਾ ਗਿਆ ਬਾਰਾਂ ਸਾਲ ਵਿਦਿਆ ਪੜ੍ਹਨ ਉਪਰੰਤ ਇਸ ਦੀ ਉਮਰ ੧੯ ਸਾਲ ਦੀ ਹੋ ਗਈ ਸੀ ਜੋ ਵਿਦਿਆ ਨਾਲ ਭਿਜ ਕੇ ਜਵਾਨੀ ਦੇ ਰੂਪ ਦੀ ਕਲਾ ਚੰਦ੍ਰਮਾਂ ਨੂੰ ਮਾਤ ਕਰ ਰਹੀ ਸੀ ਜਦੋਂ ਪੂਰਨ ੧੨ ਸਾਲ ਪਿਛੋਂ ਭੋਰੇ ਵਿਚੋਂ ਨਿਕਲ ਕੇ ਪਿਤਾ (ਸਾਲਬਾਹਨ) ਨੂੰ ਆ ਕੇ ਮਿਲਿਆ ਤਾਂ ਰਾਜੇ ਨੇ ਫੇਰ ਇਸ ਨੂੰ ਰਣਵਾਸ ਵਿਚ ਜਾ ਕੇ ਰਾਣੀ ਇਛਰਾਂ ਤੇ ਲੂਣਾਂ ਨੂੰ ਨਮਸਕਾਰ ਕਰਨ ਲਈ ਭੇਜਿਆ ।

ਜਿਵੇਂ ਚਿਤ੍ਰਵਤੀ ਰਾਜਾ ਚਿਤਰ ਸਿੰਘ ਦਾ ਪਹਿਲੀ ਇਸਤ੍ਰੀ (ਅਪਛਰਾਂ) ਦਾ ਪੁੱਤਰ ਸੀ - ਉੜੀਸਾ ਦੇ ਰਾਜੇ ਦੀ ਪੁਤ੍ਰੀ ਜੁਧ ਕਰਕੇ (ਚਿਤ੍ਰ ਮਤੀ) ਬਿਆਹ ਕੇ ਲਿਆਂਦੀ ਸੀ । ਰਾਜੇ ਦੀ ਉਮਰ ਅਤੇ ਚਿਤ੍ਰ ਮਤੀ ਦੀ ਛੋਟੀ ਉਮਰ ਤੋਂ ਸੁੰਦ੍ਰਤਾ ਦਾ ਅਨੂਠਾ ਸਾਗਰ ਮੇਲ ਨਹੀ ਸੀ ਖਾਂਦਾ । ਜਿਸ ਲਈ ਨਿਸੰਕ ਹੋ ਕੇ ਉਸਦੇ ਪੁਤ੍ਰ ਹਨਿਵੰਤ ਸਿੰਘ ਨੂੰ ਭੋਗ ਕਰਨ ਲਈ ਪਰੇਰਦੀ ਹੈ ਹੂ ਬ ਹੂ ਇਸੇ ਤਰਾਂ ਰਾਣੀ (ਤ੍ਰਿਪਰਾਰਿ ਮਤੀ) ਪੂਰਨ ਨੂੰ ਦੇਖ ਕੇ ਉਸ ਤੇ ਮੋਹਤ ਹੋ ਕੇ ਪੂਰਨ ਨੂੰ ਆਪਣੇ ਵੱਲ ਖਿਚਦੀ ਹੈ ਜਿਸ ਨੂੰ ਕਾਦਰਯਾਰ ਮੀਆਂ ਇਹਨਾਂ ਸ਼ਬਦਾਂ ਨਾਲ ਪੇਸ਼ ਕਰਦਾ ਹੈ :-

ਸੀਨ ਸ਼ਹਿਰ ਆਇਆ ਘਰ ਮਾਈਆਂ ਦੇ, ਪੂਰਨ ਪੁਛਦਾ ਨੌਕਰਾਂ ਚਾਕਰਾਂ ਨੂੰ ।
ਜਿਸ ਜਾਇਆ ਉਸ ਨੂੰ ਮਾਨ ਵੱਡਾ, ਮੱਥਾ ਟੇਕਣਾ ਅਬਲਾ ਮਾਤਰਾਂ ਨੂੰ ।☞

੧- ਉਹ ਇਸਤ੍ਰੀ ਕ੍ਰੋਧ ਵਿਚ ਆਈ ਤੇ ਉਸ ਨੇ ਹਥਿਆਰ ਸੰਭਾਲ ਲਏ

੨- ਪਟਿਸ਼ ਤੇ ਲੋਹ, ਹਥੀ, ਪਰਸੇ (ਟਾਕੂਆ) ਆਦਿ ਇਕੋ ਬਾਰ ਹੀ ਸਾਰੇ ਹਥਿਆਰ ਹੀ ਵੈਰੀਆਂ ਦੇ ਸਰੀਰ ਵਿਚ ਝਾੜ ਦਿਤੇ

੩- ਇਕ ਤਾਂ ਲੜੇ, ਇਕ ਹਾਰ ਕੇ ਪਾਸੇ ਟਲ ਗਏ, ਇਕ ਦੇਖ ਕੇ ਹੀ ਡਰ ਗਏ, ਉਹ ਬਿਨਾ ਮਾਰੇ ਹੀ ਮਰ ਗਏ

੪- ਕੋੜ੍ਹਾਂ ਸੂਰਮਿਆਂ ਨੇ ਤੀਰ ਕਮਾਣ ਛੱਡ ਕੇ ਘਾਹ ਦੀ ਤਿੜਾ ਮੂੰਹ ਵਿਚ ਲਈਆਂ ਭਾਵ ਹਾਰ ਮੰਨ ਕੇ ਯੁੱਧ ਛੱਡ ਦਿਤਾ।।੩੦।।

੫- ਚੌਪਈ।। ਦੁਸ਼ਮਨ ਅਪਨੀ ਅਹ ਦਿਸ਼ਾ ਤੱਕ ਕੇ ਬੜੇ ਕ੍ਰੋਧ ਵਿਚ ਆਇ

੬- ਢੋਲ ਨਿਗਾਰੇ ਵਜਾਉਂਦੇ ਹੋਇ ਚੱਲ ਪਏ

੭- ਚਾਰੇ ਪਾਸਿਆਂ ਤੋਂ ਬੜਾ ਗੁੱਸਾ ਖਾ ਕੇ ਟੁੱਟ ਕੇ ਪੈ ਗਏ ।

੮- ਕਈ ਪ੍ਰਕਾਰ ਦੇ ਸ਼ਸਤ੍ਰ ਲੈ ਕੇ।।੩੧।।

੯- ਬੱਜਰ, ਬਿਛੂਆਂ, ਬਿਸਿਖ (ਤੀਰ) ਬੇ ਅੰਤ ਲੋਹੇ ਦੇ ਸਸਤ੍ਰ ਬਰਸੇ

੧੯- ਜਿਸ ਹੱਲੇ ਨੇ ਛੋਟੇ ਵੱਡੇ ਗੀਦੀ ਤੇ ਸੂਰਮੇ ਮਾਰ ਦਿਤੇ ਸੂਰਮੇ ਸਾਰੇ ਇਕੋ ਜਿਹੇ ਕਰ ਦਿਤੇ।।੩੨।।

੧੧- ਜਦੋਂ ਇਸ ਤਰਾਂ ਮੈਦਾਨੇ ਜੰਗ ਵਿਚ ਹੋਇਆ

੧੨- ਅਰਬ ਦੇਸ਼ ਦੇ ਰਾਜੇ ਕ੍ਰੋਧ ਨਾਲ ਇਕ ਗੱਲ ਕਹੀ

੧੩- ਕਿ ਇਸ ਇਹਨਾਂ ਨੂੰ ਐਥੋ ਜਾਣ ਨਹੀ ਦੇਣਾ ਜਿਂਦਿਆਂ ਨੂੰ

੧੪- ਦਸੇ ਦਿਸਾਵਾਂ ਤੋਂ ਘੇਰ ਕੇ ਮਾਰ ਦਿਤਾ ਜਾਵੇ ।।੩੩।।

੧੫- ਅਰਬ ਰਾਇ ਕਰੋਧ ਨਾਲ ਕਹਿਣ ਲੱਗਾ

੧੬- ਜਿਸ ਨੂੰ ਸੁਣਕੇ ਸੂਰਬੀਰ ਗੁੱਸੇ ਵਿਚ ਆਏ

੧੭- ਉਹਨਾਂ ਨੇ ਖਿੱਚ ਖਿੱਚ ਕੇ ਤੀਰ ਚਲਾਇ

੧੮- ਜਿਹੜੇ ਉਸ ਇਸਤ੍ਰੀ ਨੂੰ ਬਿੰਨ ਕੇ ਪਾਰ ਨਿਕਲ ਗਏ ।।੩੪।।

੧੯- ਜਦੋਂ ਤੀਰ ਉਸ ਇਸਤ੍ਰੀ ਦਾ ਤਨ ਬਿੰਨ ਕੇ ਪਾਰ ਜਾ ਪਏ ਤਾਂ ਉਸ ਇਸਤ੍ਰੀ ਨੂੰ ਗੁਸਾ ਆਇਆ ਤੇ (ਦੁਸ਼ਮਨਾਂ ਦੇ ਗੁਸੇ ਤੋਂ ਬਚਦੀ ਹੋਈ)

੨੦- ਘੋਰ ਜੁਧ ਉਸ ਥਾਂ ਤੇ ਹੋਇਆ ਸੋ ਮੈ ਬਣਾ ਕੇ ਕਹਿੰਦਾ ਹਾਂ ।।੩੫।।

੨੧- ਤਨ ਵਿਚ ਲਗੇ ਤੀਰ ਖਿਚ ਕੇ ਬਾਹਰ ਕੱਢੇ ਉਸ ਇਸਤਰੀ ਨੇ

੨੨- ਉਹੀ ਤੀਰ ਫੇਰ ਦੁਸ਼ਮਨ ਦੇ ਵੱਲ ਭੇਜੇ ਮੋੜ ਕੇ

੨੩- ਜਿਸ ਦੀ ਦੇਹ ਵਿਚ ਉਹ ਤੀਰ ਡੂੰਘਾ ਘਾਉ ਕਰ ਗਿਆ

੨੪- ਉਹ ਝਟ ਅੱਪਛਰਾਂ ਦੇ ਨਾਲ ਜਾ ਮਿਲੇ ਭਾਵ ਸ਼ਹੀਦ ਹੋ ਗਏ ।।੩੬।।

੨੫- ਇਸ ਤਰਾਂ ਬਹੁਤ ਸੂਰਮੇ ਮਾਰ ਦਿਤੇ

੨੫- ਘੋੜ ਚੜੇ ਹਾਥੀਆਂ ਦੇ ਬੈਠੇ ਰਥੀ ਆਦਿ ਮਾਰ ਸੁਟੇ

੨੬- ਅਖੀਰ ਆਹਮੋ ਸਾਹਮਣੇ ਤਲਵਾਰ ਨਾਲ ਯੁੱਧ ਮੱਚ ਗਿਆ

੨੭- ਦੁਸ਼ਮਨ ਦਾ ਹਿਕ ਵੀ ਸੂਰਮਾ ਜਿਉਂਦਾਂ ਨਾ ਰਿਹਾ ।।੩੭।।

੨੮- ਅਰਬ ਦੇਸ਼ ਦਾ ਰਾਜਾ ਆਪ ਆਇਆ ਫੇਰ

੩੦- ਉਸ ਨੇ ਆਕੇ (ਗੋਹਰਾ ਰਾਇ) ਨਾਲ ਜੁੱਧ ਕਰਨਾ ਸ਼ੁਰੂ ਕੀਤਾ

੩੧- ਚਾਰ ਤੀਰ ਉਸ ਇਸਤ੍ਰੀ ਨੇ ਮਾਰੇ

੩੨- ਜਿਨਾਂ ਨਾਲ ਅਰਬ ਦੇਸ ਦੇ ਰਾਜੇ ਦੇ ਰਥ ਦੇ ਚਾਰੇ ਘੋੜੇ ਮਾਰ ਗਿਰਾਏ।।੩੮।।

੩੩- ਫੇਰ ਰਥ ਨੂੰ ਕਟ ਕੇ ਰਥਵਾਨ ਨੂੰ ਮਾਰ ਦਿਤਾ ।

੩੪- ਮੁੜ ਅਰਬ ਦੇ ਰਾਜੇ ਵੱਲ ਇਕ ਤੀਰ ਛੱਡਿਆ

੩੫- ਫੱਟੜ ਕਰਕੇ ਉਸ ਨੂੰ ਪਕੜ ਲਿਆ

੩੬- ਰਾਣੀ ਨੇ ਆਪਣੀ ਜਿੱਤ ਦਾ ਨਗਾਰਾ ਵਜਾ ਦਿਤਾ ।।੩੯।।

੩੭- ਉਸ ਨੂੰ ਬੰਨ ਕੇ ਆਪਣੇ ਘਰ ਲੈ ਕੇ ਆ ਗਈ

੩੮- ਖੁਸ਼ੀ ਵਿਚ ਆ ਕੇ ਤਰ੍ਹਾਂ ਤਰ੍ਹਾਂ ਦਾ ਧਨ ਸੋਨੇ ਚਾਂਦੀ ਆਦਿ ਵੰਡਿਆਂ ।

੩੯- ਦਰਵਾਜੇ ਪਰ ਜੀਤ ਦੇ ਬਾਜੇ ਵੱਜਣ ਲੱਗੇ

੪੦- ਘਰ ਦੇ ਮੈਂਬਰ ਸਾਰੇ ਪ੍ਰਸ਼ਨ ਹੋ ਰਹੇ ਸਨ ।।੪੦।।

੪੧- ਪਤੀ ਨੂੰ ਭੋਰੇ ਵਿਚੋਂ ਬਾਹਰ ਕੱਢਕੇ ਦੁਸ਼ਮਨ ਦੇ ਦਰਸ਼ਨ ਕਰਾਏ

੪੨- ਉਸ ਨੂੰ ਇਕ ਘੋੜਾਂ ਤੇ ਇਕ ਪਗੜੀ ਦੇ ਕੇ ਅਰਬ ਦੇਸ ਵੱਲ ਜਾਣ ਲਈ ਵਿਦਾ ਕਰ ਦਿਤਾ।।੪੧।।੧।।

ਇਥੇ ਇਹ ੯੬ ਪ੍ਰਕਰਣ ਸਮਾਪਤ ਹੈ ।।੯੬।।੧੭੨੨।।ਅਫਜੂੰ।।

੪੩- ਸਿਆਲ ਕੋਟ ਦੇ ਦੇਸ ਵਿਚ (ਸੁਲੇਮਾਨ) ਸਾਲਬਾਹਨ ਰਾਜਾ ਸੀ

੪੪- ਛੇ ਦਰਸ਼ਨਾਂ ਦਾ ਪੁਜਾਰੀ ਸੀ ਵੈਸੇ ਸਭਦਾ ਆਦਰ ਕਰਦਾ ਸੀ

੪੫- ਸ੍ਰੀ ਤ੍ਰਿਪ ਰਾਰਿ ਮੱਤੀ

ਰਾਣੀ ਲੂਣਾਂ ਦੇ ਮਹਿਲ ਨੂੰ ਰਵਾਂ ਹੋਇਆ, ਅੰਦਰ ਜਾਇ ਵੜਿਆ ਪੂਤਰ ਖਾਤਰਾਂ ਨੂੰ।
ਕਾਦਰਯਾਰ ਬਹਾਲ ਕੇ ਨਫਰ ਪਿਛੇ ਪੌੜੀ ਚੜਿਆ ਮੱਥਾ ਟੇਕਨ ਮਾਤਰਾਂ ਨੂੰ ।।੪।।
ਚੀਨ ਚੋਕ ਦੇ ਨਾਲ ਜੋ ਭਗਤ ਪੂਰਨ, ਮੱਥਾ ਟੇਕਣ ਮਤਰੇਈ ਨੂੰ ਜਾਉਂਦਾ ਸੀ ।
ਅਗੇ ਲੰਘ ਕੇ ਸਾਹਮਣੇ ਖੜਾ ਹੁੰਦਾ, ਹੱਥ ਬੰਨ ਕੇ ਸੀਸ ਨਿਵਾਉਂਦਾ ਜੀ ।
ਸੂਰਤ ਵੇਖ ਕੇ ਹੋਇ ਬੇਤਾਬ ਗਈ, ਹੋਰ ਕੁਝ ਨਹੀ ਨਜ਼ਰ ਆਉਂਦਾ ਜੀ ।
ਕਾਦਰਯਾਰ ਜੋ ਲੂਣਾਂ ਦੇ ਦਿਲ ਅੰਦਰ, ਅਣ ਪਾਪ ਜੋ ਘੇਰੜਾਂ ਪਾਉਂਦਾ ਸੀ ।।੫।।
ਸਵਾਦ ਸਿਫਤ ਨਾ ਹੁਸਨ ਦੀ ਜਾਇ ਝੱਲੀ, ਰਾਣੀ ਦੇਖ ਕੇ ਪੂਰਨ ਨੂੰ ਤੁਰਤ ਮੁਠੀ ।।
ਸੂਰਤ ਨਜ਼ਰ ਆਈ ਰਜਾ ਭੁਲ ਗਿਆ ਸਿਰ ਪੈਰ ਤਾਈਂ ਅੱਗ ਭੜਕ ਉਠੀ ।।
ਦਿਲੋ ਪੁਤਰ ਨੂੰ ਯਾਰ ਬਣਾਇਆ ਸੂ ਉਸ ਦੀ ਸਾਬਤੀ ਵਿਚੋਂ ਲੱਜ ਟੁਟੀ ।।
ਕਾਦਰ ਯਾਰ ਤਰੀਮਤ ਹੋਸਿਆਰੀ, ਲੱਗੀ ਵੇਖ ਵਗਾਵਣੇ ਨਦੀ ਪੁਠੀ ।।੬।।
ਜੋਇ ਜਹਿਰਾ ਆਖਦੀ ਸ਼ਰਮ ਕੇਹੀ . ਮਾਈ ਮਾਈ ਨਾ ਰਜਿਆ ਆਖ ਮੈਨੂੰ।।
ਕੁੱਖੋਂ ਰਖ ਨ ਜੰਮਿਆ ਜਾਇਉ ਵੇ, ਮਾਤਾ ਆਖਦਾ ਹੈ ਕਿਹੜੇ ਸਾਕ ਮੈਨੂੰ।।
ਹੋਗੁ ਉਮਰ ਤੇਰੀ ਮੇਰੀ ਇਕ ਰਾਜਾ, ਗੁੱਝਾ ਲਾਇਆ ਹੀ ਦਰਦ ਫਿਰਾਕ ਮੈਨੂੰ ।।
ਕਾਦਾਰਯਾਰ ਨਾ ਸੰਗਦੀ ਕਹੇ ਲੂਣਾ, ਕਰ ਚਲਿਉ ਮਾਰ ਹਲਾਕ ਮੈਨੂੰ ।।੭।।
ਐਨ ਅਰਜ ਕਰਦਾ ਸਰਮਾਇਆ ਰਾਜਾ, ਮਾਇ ਸੁਖਨ ਅਵਲੱੜੇ ਬੋਲ ਨਾਹੀ ।।
ਮਾਵਾਂ ਪੁਤਰਾਂ ਨੇਹੁ ਨ ਕਦੇ ਲਗਾ, ਜਗ ਵਿਚ ਮੁਕਾਲਖਾ ਘੋਲ ਨਾਹੀ ।।
ਸੀਨੇ ਨਾਲ ਲਗਾ ਕੇ ਰਖ ਮੈਨੂੰ, ਪੁਤਰ ਜਾਣ ਮਾਇ ਦਿਲੋ ਡੋਲ ਨਾਹੀ ।।
ਕਾਦਰਯਾਰ ਮੀਆਂ ਦੋਵੇ ਝਗੜਦੇ ਨੀ, ਸਾਂਈ ਬਾਝ ਦੂਜਾ ਕੋਈ ਕੋਲ ਨਾਹੀ ।।੮।।
ਕਾਫ ਕਹਿਰ ਕਰਾਂ ਨਾ ਪੂਰਨਾਂ ਵੇ ਆਖੇ ਲਗ ਜਾ ਭਲਾ ਜੇ ਚਾਹੁੰਨਾ ਏ ।।
ਝੋਲੀ ਅੱਡ ਕੇ ਖਲੀ ਹਾਂ ਪਾਸ ਤੇਰੇ, ਹੋਸਿਆਰਿਆ ਖੈਰ ਨਹੀ ਪਾਉਂਦਾ ਏ ।।
ਕੂੜਾ ਬੈਠ ਮੀਆਂ ਕਦੋਂ ਚੁੰਗਿਆ ਏ, ਐਵੇ ਕੂੜ ਦੀ ਮਾਉਂ ਬਣਾਵਨਾ ਏ ।।
ਕਾਦਰਯਾਰ ਨਾ ਸੰਗਦੀ ਕਹੇ ਲੂਣਾ, ਕਿਉ ਗੁਨਣੀ ਖੂਨ ਰਖਵਾਨਾ ਏ ।।੯।।
ਕਾਫ ਕਹੇ ਪੂਰਨ ਸੁਣੀ ਸਚ ਮਾਤਾ, ਤੇਰੇ ਪਲੰਘ ਤੇ ਪੈਰ ਨ ਮੂਲ ਧਰਸਾਂ ।।
ਅਖੀਂ ਫੇਰ ਕੇ ਮੂਲ ਨ ਨਜਰ ਕਰਾਂ, ਮੈ ਤਾਂ ਸੂਲੀ ਤੇ ਚੜਨ ਕਬੂਲ ਕਰ ਸਾਂ

ਹੁਤੀ ਤਾਂ ਕੀ ਤ੍ਰਿਯ ਕੌ ਨਾਮ ।।ਭਜੈ ਭਵਾਨੀ ਕੌ ਸਦਾ ਨਿਸੁ ਦਿਨ ਆਠੋ ਜਾਮ ।।੨।। ਚੌਪਈ ।। ੨ਯਹ ਜਬ ਭੇਦ ਬਿੱਕ੍ਰਮੈ ਪਾਯੋ ।। ੩ਅਮਿਤ ਸੈਨ ਲੈ ਕੈ ਚੜ੍ਹਿ ਧਾਯੋ ।। ੪ਨੈਕੁ ਸਾਲਬਾਹਨ ਨਹਿ ਡਰਿਯੋ ।। ੫ਜੋਰਿ ਸੂਰ ਸਨਮੁਖ ਹ੍ਵੈ ਲਰਿਯੋ ।। ੩ ।। ਦੋਹਰਾ ।। ੬ਤਬ ਤਾਂ ਸੌ ਸ੍ਰੀ ਚੰਡਿਕਾ ਐਸੇ ਕਹਯੋ ਬਨਾਇ ।। ੭ਸੈਨ ਮ੍ਰਿਤਕਾ ਕੀ ਰਚੌ ਤੁਮ, ਮੈਂ ਦੇਉਂ ਜਿਯਾਇ ।। ੪ ।। ਚੌਪਈ ।। ੮ਜੋ ਜਗਮਾਤ ਕਹਯੋ ਸੋ ਕੀਨੋ ।।੯ਸੈਨ ਮ੍ਰਿਤਕਾ ਕੀ ਰਚਿ ਲੀਨੋ ।। ੯ਕ੍ਰਿਪਾ ਦ੍ਰਿਸਟਿ ਸ੍ਰੀ ਚੰਡਿ ਨਿਹਾਰੇ ।। ੧੦ਜਗੇ ਸੂਰ ਹਥਿਯਾਰ ਸੰਭਾਰੇ ।।੫।।ਦੋਹਰਾ।।੧੧ਮਾਟੀ ਤੇ ਮਰਦ ਉਪਜੇ ਕਰਿਕੈ ਕ੍ਰੁੱਧ ਬਿਸੇਖ।। ੧੨ਹੈ ਗੈ ਰਥ ਪੈਦਲ ਘਨੇ ਨ੍ਰਿਪ ਉਠਿ ਚਲੇ ਅਨੇਕ ।। ੬ ।। ਚੌਪਈ ।। ੧੩ਗਹਿਰੇ ਨਾਦ ਨਗਰ ਮੈ ਬਾਜੇ ।। ੧੪ਗਹਿ ਗਹਿ ਗੁਰਜ ਗਰਬਿਯਾ ਗਾਜੇ।।੧੫ਟੂਕ ਟੂਕ ਭਾਖੈਂ ਜੋ ਹ੍ਵੈਹੈ ।।੧੬ਬਹੁਰੋ ਫੇਰਿ ਧਾਮ ਨਹਿ ਜੈਹੈ।।੭।।ਦੋਹਰਾ।। ।।੧੭ਯਹੈ ਮੰਤ੍ਰ ਕਰਿ ਸੂਰਮਾ ਪਰੇ ਸੈਨ ਮੈ ਆਇ । ੧੮ਜੋ ਬਿੱਕ੍ਰਮ ਕੋ ਦਲੁ ਹੁਤੋ ਸੋ ਲੈ ਚਲੇ ਉਠਾਇ ।।੮।। ਭੁਜੰਗ ਛੰਦ।। ੧੯ਰਥੀ ਕੋਟਿ ਕੂਟੇ ਕਰੀ ਕ੍ਰੋਰਿ ਮਾਰੇ ।। ੨੦ਕਿਤੇ ਸਾਜ ਔ ਰਾਜ ਬਾਜੀ ਬਿਦਾਰੇ।।੨੧ਘਨੇ ਘੂਮਿ ਜੋਧਾ ਤਿਸੀ ਭੂਮਿ ਜੂਝੇ ।। ੨੨ਕਹਾ ਲੌ ਗਨੌ ਮੈਂ ਨਹੀਂ ਜਾਤ ਬੂਝੇ ।।੯।।ਰੂਆਮਲ ਛੰਦ।। ੨੩ਅਮਿਤ ਸੈਨਾ ਲੈ ਚਲਯੋ ਤਹ ਆਪੁ ਰਾਜਾ ਸੰਗ।। ੨੪ਜੋਰਿ ਕੋਰਿ ਸੁ ਬੀਰ ਮੰਤ੍ਰੀ ਸਸਤ੍ਰ ਧਾਰਿ ਸੁਰੰਗਿ ।। ੨੫ਸੂਲ ਸੈਥਿਨ ਕੇ ਲਗੇ ਅਰੁ ਬੇਧਿ ਬਾਨਨ ਸਾਥ।। ੨੬ਜੂਝਿ ਜੂਝਿ ਗਏ ਤਹਾਂ ਰਨ ਭੂਮਿ ਮੱਧਿ ਪ੍ਰਮਾਥ ।। ੧੦ ।। ਭੁਜੰਗ ਛੰਦ।। ੨੭ਜਗੇ ਜੰਗ ਜੋਧਾ ਗਏ ਜੂਝਿ ਭਾਰੇ।।੨੮ਕਿਤੇ ਭੂਮਿ ਘੂਮੇ ਸੁ ਮਾਨੋ ਮਤ੍ਵਾਰੇ।।੨੯ਕਿਤੇ ਮਾਰ ਹੀ ਮਾਰਿ ਐਸੇ ਪੁਕਾਰੈਂ ।। ੩੦ਕਿਤੇ ਸਸਤ੍ਰ ਛੋਰੈਂ ਤ੍ਰਿਯਾ ■ਭੇਖ ਧਾਰੈਂ।।੧੧।।੩੧ਜਬੈ ਆਨਿ ਜੋਧਾ ਚਹੂੰਘਾ ਗਰੱਜੇ ।।੩੨ਮਹਾਂ ਸੰਖ ਔ ਦੁੰਦਭੀ ਨਾਦ ਬੱਜੇ।।੩੩ਪਰੀ ਜੋ ਅਭੀਤਾਨ ਕੀ ਭੀਰ ਭਾਰੀ।।੩੪ਤਬੈ ਆਪੁ ਸ੍ਰੀ ਕਾਲਿਕਾ ਕਿਲਕਿਲਾਰੀ।।੧੨।। ੩੫ਤਹਾਂ ਆਪੁ ਲੈ ਰੁੱਦ੍ਰ ਡੌਰੂ ਬਜਾਯੋ ।। ੩੬ਚਤ੍ਰ ਸਾਠਿ ਮਿਲਿ ਜੋਗਨੀ ਗੀਤ ਗਾਯੋ।।੩੭ਕਹੂੰ ਕੋਪ ਕੈ ਡਾਕਨੀ ਹਾਕ ਮਾਰੇ ।। ੩੮ਕਹੂੰ ਭੂਤ ਔ ਪ੍ਰੇਤ ਨਾਗੇ ਬਿਹਾਰੇ।।੧੩।। ਤੋਮਰ ਛੰਦ ।।੩੯ਤਬ ਬਿੱਕ੍ਰਮੈ ਰਿਸਿ ਖਾਇ।। ੪੦ਭੱਟ ਭਾਂਤਿ ਭਾਂਤਿ ਬੁਲਾਇ।। ੪੧ਚਿਤ ਮੈ ਅਧਿਕ ਹਠ ਠਾਨਿ।।੪੨ਤਿਹ ਠਾਂ ਪਰਤ ਭੇ ਆਨਿ ।।੧੪।। ੪੩ਅਤਿ ਤਹ ਸੁ ਜੋਧਾ ਆਨਿ ।। ੪੪ਲਰਿ ਮਰਤ ਭੇ ਤਜਿ ਕਾਨਿ ।।੪੫ਬਾਦਿੱਤ੍ਰ ਕੋਟਿ ਬਜਾਇ ।। ੪੬ਰਨ ਰਾਗ ਮਾਰੂ ਗਾਇ ।।੧੫।। ਚੌਪਈ ।। ੪੭ਆਨਿ ਪਰੇ ਤੇ ਸਕਲ ਨਿਬੇਰੇ ।। ੪੮ਉਮਡੇ ਔਰ ਕਾਲ ਕੇ ਪ੍ਰੇਰੇ ।। ਜੇ

■ (ਜਿਹੜੇ ਸੂਰਮੇ ਰਣ ਨੂੰ ਤਕ ਕੇ ਮੌਤ ਤੋਂ ਡਰ ਕੇ ਪਿਛਾਂਹ ਹੱਟ ਜਾਂਦੇ ਹਨ ਜਾਂ ਛੁਪ ਜਾਂਦੇ ਹਨ ਅਥਵਾ ਦੌੜ ਜਾਂਦੇ ਹਨ ਉਹਨਾਂ ਲਈ ਇਸਤ੍ਰੀ ਦੀ ਸੰਗਿਆ ਵਰਤੀ ਜਾਂਦੀ ਹੈ ਲੈ ਬਈ ਤੂੰ ਚੂੜੀਆਂ ਪਾ ਕੇ ਘਰ ਜਾ ਬੈਠ)

☞ ਕੰਨੀ ਖਿਚ ਕੇ ਅੰਦਰੋ ਬਾਹਰ ਆਇਆ, ਕਹਿੰਦਾ ਧਰਮ ਗਵਾਇ ਕੇ ਨਹੀ ਮਰਸਾਂ ।।
ਕਾਦਰ ਯਾਰ ਨ ਸੰਗਦੀ ਕਹੇ ਲੂਣਾਂ, ਤੇਰੇ ਲਹੂ ਦਾ ਪੂਰਨਾ ਘੁਟ ਭਰਸਾਂ।੧੦।।

ਰਾਜਾ ਸਾਲਬਾਹਨ ਰਾਣੀ ਨੂੰ ਪੁਛਦਾ ਹੈ :–

ਨੂੰਨ ਨਾਉਂ ਲੈ ਖਾਂ ਉਸ ਗਲ ਦਾ ਤੂੰ, ਜੇਹੜੀ ਗਲ ਪੂਰਨ ਤੈਨੂੰ ਆਖ ਗਿਆ।।
ਜਿਹੜਾ ਨਾਲ ਤੇਰੇ ਮੰਦਾ ਬੋਲਿਆ ਸੂ, ਉਸ ਨੂੰ ਦੇਵਾਂ ਫਾਹੀ ਮੇਰਾ ਪੁਤਰ ਕੇਹਾ ।।
ਅਜ ਨਾਲ ਮਾਵਾਂ ਕਰੇ ਸੁਖਨ ਐਸੇ, ਭਲਕੇ ਦੇਗਾ ਖੱਟੀ ਮੈਨੂੰ ਖੱਟ ਏਹਾ ।।
ਕਾਦਰਯਾਰ ਫੇਰ ਹੋਈ ਬੇਦਾਦ ਨਗਰੀ, ਅੰਨੇ ਰਜੇ ਦੇ ਪੂਰਨ ਬਸ ਪਿਆ।।੧੧।।

ਜਿਸ ਨਕਸ਼ੇ ਨੂੰ ਸ੍ਰੀ ਦਸਮੇਸ਼ ਜੀ ਵਿਖਾਕੇ ਸਾਰੇ ਰਾਹ ਤੇ ਸਥਾਨ ਦਸ ਰਹੇ ਹਨ ਉਹਨਾਂ ਬਾਰੇ ਕਵੀ ਕਾਦਰਯਾਰ ਜੀ ਆਪਣੀ ਇਕ ਦਲੀਲ ਪੇਸ਼ ਕਰਦੇ ਹਨ ਜੋ ਐਉ ਹੈ :–

ਫੇਰ ਖਲੋ ਕੇ ਸਿਫਤ ਕੀਤੀ, ਇਹਨਾਂ ਤ੍ਰੀਮਤਾਂ ਖਾਨ ਨਿਵਾਇ ਦਿੱਤੇ ।।
ਰਜੇ ਭੋਜ ਉਤੇ ਅਸਵਾਰ ਹੋਈਆਂ, ਮਾਰ ਅੱਡੀਆਂ ਅਕਲ ਭੁਲਾਇ ਦਿਤੇ ।।
ਪੂਰਨ ਭਗਤ ਵਿਚਾਰਾਂ ਸੀ ਕੌਣ ਕੋਈ, ਯੂਸਫ ਜਹੇ ਤਾਂ ਖੂਹ ਪਵਾਇ ਦਿਤੇ ।।
ਕਾਦਰਯਾਰ ਤ੍ਰੀਮਤਾਂ ਡਾਢੀਆਂ ਨੀ, ਦਹਿਸਰ ਜੇਹੇ ਤਾਂ ਥਾਇ ਮਰਵਾਏ ਦਿਤੇ ।।੧੯।।

ਵਿਰੋਧੀ ਸੱਜਨ – ਖੇਪਾ ਦੇਹੀ ਰੰਗੀਨ ਚਸ਼ਮਾਂ ਥੋੜੇ ਸਮੇਂ ਲਈ ਉਤਾਰਕੇ ਨੰਬ੍ਰੀਨ ਸਾਫ ਚਸ਼ਮਾ ਪੈਹਨ ਕੇ ਫੇਰ ਤੱਕਣ ਕਿ ਕੀ ਲੂਣਾ ਤੇ ਪੂਰਨ ਭਗਤ ਅਤੇ ਸੁੰਦ੍ਰਾਂ ਦੇ ਇਤਿਹਾਸ ਵਿਚ ਭੋਗ ਵਿਲਾਸ ਦਾ ਜ਼ਿਕਰ ਤਾਂ ਕਿਤੇ ਨਹੀ ਆਉਂਦਾ ? ਅਗੇ ਹੋਰ ਪੜ੍ਹੋਗੇ ਹੀਰ ਰਾਂਝਾ, ਸਸੀ ਤੇ ਪੁੰਨੂੰ, ਲੈਲਾ ਮਜਨੂੰ, ਸੋਹਣੀ ਮਹੀਵਾਲ ਦਾ ਪਿਆਰ ਕੀ ਇਸ਼ਕ ਮਸ਼ੂਕੀ ਭੋਗ ਵਿਲਾਸਾ ਤੋਂ ਰਹਿਤ ਹੈ ਕੀ ਇਹ ਸਾਰੇ ਇਤਿਹਾਸ ਇਸਤ੍ਰੀ ਪੁਰਸ਼ਾ ਦੀਆਂ ਕਹਾਣੀਆਂ ਆਮ ਪਬਲਿਕ ਵਿਚ ਤੇ ਇਸਤ੍ਰੀ ਪੁਰਸ਼ਾਂ ਦੀ ਸਭਾ ਜਾਂ ਮੌਜੂਦਗੀ ਵਿਚ ਪੜੀਆਂ ਗਾਈਆਂ ਸੁਣਾਈਆਂ ਨਹੀ ਜਾਂਦੀਆਂ ? ਉਥੇ ਇਹ ਅਸ਼ਲੀਲ ਨਹੀ ਤਾਂ ਫਿਰ ਸ੍ਰੀ ਦਸਮੇਸ਼ ਜੀ ਦੇ ਪਵਿਤ੍ਰ ਮੁਖ ਤੋਂ ਪ੍ਰਗਟ ਹੋਈਆਂ ਇਥੇ ਇਹ ਅਸ਼ਲੀਲ ਕਿਵੇਂ ਹੋ ਗਈਆਂ ? ਇਹ ਉਹਨਾਂ ਵਿਰੋਧੀਆਂ ਦਾ ਕਸੂਰ ਨਹੀ, ਸਗੋਂ ਉਹਨਾਂ ਦੇ ਚਸ਼ਮਿਆਂ ਦਾ ਦੋਸ਼ ਹੈ । ਖਾਨਦਾਨੀ ਵਿਦਵਾਨ ☞

ਉਸਦੀ ਇਸਤ੍ਰੀ ਦਾ ਨਾਮ ਸੀ

੧- ਜੋ ਸਦਾ ਭਵਾਨੀਦੁਰਗਾ ਦਾ ਨਾਮ ਜਪਦੀ ਸੀ ਰਾਤ ਦਿਨ, ਅੱਠੇ, ਪਹਿਰ ।।੨।।

੨- ਇਕ ਬਿਕ੍ਰਮਾ ਜੀਤ ਰਾਜਾ ਸੀ ਜਦੋ ਉਸ ਨੇ ਭੇਤ ਜਾਣ ਲਿਆ

੩- ਉਹ ਬੇਅੰਤ ਸੈਨਾ ਲੈ ਕੇ ਚੜ੍ਹਕੇ ਆ ਗਿਆ

੪- ਜਿਸ ਦੀ ਖਬਰ ਸੁਣਕੇ ਸਾਲਬਾਹਨ ਜਰਾ ਵੀ ਨਾ ਘਬਰਾਇਆ

੫- ਸੂਰਮੇ ਲੈ ਕੇ ਸਾਹਮਣੇ ਆ ਕੇ ਲੜਿਆ।।੩।।

੬- ਉਸ ਵੇਲੇ ਚੰਡਕਾ ਨੇ ਪ੍ਰਗਟ ਹੋ ਕੇ ਉਸ ਰਾਜੇ ਨੂੰ ਐਉ ਕਿਹਾ

੭- ਕਿ ਤੂੰ ਮਿਟੀ ਦੀ ਸੈਨਾ ਬਣਾ ਲੈ, ਮੈ ਉਹਨਾਂ ਵਿਚ ਜਾਨ ਪਾ ਦੇਵਾਂਗੀ।।੪।।

੮- ਜੋ ਜਗਮਾਤ ਕਿਹ ਉਸ ਸਾਲਬਾਹਨ ਨੇ ਉਸੇ ਤਰ੍ਹਾਂ ਕੀਤਾ

੯- (ਮਿੱਟੀ ਦੀ ਸੈਨਾਂ ਬਣਾ ਕੇ ਤਿਆਰ ਕਰ ਲਈ)

੧੦- ਸੂਰਮੇ ਜਾਗ ਪਏ ਤੇ ਹਥਿਆਰ ਸੰਭਾਲ ਲਏ ।।੫।।

੧੧- ਮਿੱਟੀ ਤੋਂ ਮਰਦ ਉਪਜ ਪਏ ਤੇ ਬੜੇ ਕ੍ਰੋਧ ਵਿਚ ਆ ਗਏ

੧੨- ਹਾਥੀ, ਘੋੜੇ ਰਥਾਂ ਪਰ ਤੇ ਪੈਦਲ ਅਨੇਕਾਂ ਦਲ ਚਲ ਪਏ ।।੬।।

੧੩- ਨਗਰ ਵਿਚ ਬੜੇ ਉਚੇ ਨਾਦ ਵੱਜੇ

੧੪- ਫੜ ਫੜ ਕੇ ਗੁਰਜ (ਗਦਾ) ਬੜੇ ਹੰਕਾਰ ਨਾਲ ਗੱਜੇ

੧੫- ਟੁਕੜੇ ਟੁਕੜੇ ਜਿਸ ਨੂੰ ਕਹਣ ਕਰ ਦੇਣ

੧੬- ਜਿਹੜਾ ਸਾਹਮਣੇ ਆਉਂਦਾ ਉਹ ਮੁੜ ਕੇ ਘਰ ਨਾ ਜਾਂਦਾ।।੭।।

੧੭- ਇਸ ਤਰਾਂ ਸੂਰਮੇ ਸੈਨਾਂ ਵਿਚ ਆ ਕੇ ਸ਼ਾਮਲ ਹੋ ਗਏ

੧੮- ਜਿਹੜਾ ਬਿਕ੍ਰਮਾਂ ਜੀਤ ਦਾ ਦਲ ਸੀ ਉਸ ਨੂੰ ਚੁਕ ਕੇ ਹੀ ਲੈ ਗਏ ।।੮।।

੧੯- ਭੁਜੰਗ ਛੰਦ ।। ਕ੍ਰੋੜਾਂ ਹੀ ਰਥੀ ਮਾਰ ਦਿਤੇ ਹਾਥੀ ਕ੍ਰੋੜਾਂ ਮਾਰ ਦਿਤੇ

੨੦- ਕਿਤੇ ਸਾਜਾਂ ਸਮੇਤ ਘੋੜ ਸਵਾਰ ਮਾਰ ਸੁਟੇ ।

੨੧- ਕਈ ਸੂਰਮੇ ਉਸੇ ਥਾਂ ਧਰਤੀ ਤੇ ਮਾਰੇ ਗਏ

੨੨- ਲਿਖਾਰੀ ਕਹਿੰਦਾ ਹੈ ਕਿ ਮੈਂ ਕਿਥੋ ਤੱਕ ਗਿਣਤੀ ਕਰਾਂ ਉਹ ਬੁਝੇ ਨਹੀਂ ਜਾਂਦੇ।।੯।।

੨੩- ਬਹੁਤ ਬੇਅੰਤ ਸੈਨਾ ਲੈ ਕੇ ਰਾਜਾ ਆਪ ਆਇਆ

੨੪- ਕ੍ਰੋੜਾਂ ਜੋਧੇ ਜੋੜ ਕੇ ਵਜੀਰਾਂ ਨੂੰ ਸਸਤ੍ਰ ਪਹਿਨ ਕੇ ਸੁੰਦਰ ਬਾਣੇ ।

੨੫- ਬਰ੍ਛੀਆਂ ਦੇ ਜ਼ਖਮ ਲਗੇ ਅਤੇ ਬਾਣਾ ਨਾਲ ਬਿੰਨੇ

੨੬- ਰਣ ਭੂਮੀ ਵਿਚ ਮਰ ਮਰ ਚਲੇ ਗਏ ਪ੍ਰਕਾਰਥ ਕਰਦੇ ਹੋਏ ਸ਼ਹੀਦ ਹੋਏ।।੧੦।।

੨੭- ਭਾਰੀ ਜੰਗ ਵਿਚ ਜੋਧੇ ਬੜੇ ਭਾਰੇ ਮਾਰੇ ਗਏ

੨੮- ਕਿਤੇ ਜਖਮੀ ਹੋ ਕੇ ਤੜਫਦੇ ਘੁੰਮ ਰਹੇ ਸੀ ਜਿਵੇ ਨਸ਼ੇ ਨਾਲ ਨਸ਼ਈ ਮਤਿਵਾਰਾ ਹੋ ਕੇ ਘੁੰਮਦਾ ਹੈ ।

੨੯- ਕਿਤੇ ਇਸ ਤਰ੍ਹਾਂ ਮਾਰ ਹੀ ਮਾਰ ਪੁਕਾਰ ਰਹੇ ਹਨ

੩੦- ਕਿਤੇ ਸਸਤ੍ਰ ਸੁੱਟ ਕੇ ਇਸਤ੍ਰੀਆਂ ਵਾਲਾ ਭੇਖ ਧਾਰ ਬੈਠਿ ਸਨ ।।੧੧।।

੩੧- ਜਦੋਂ ਆ ਕੇ ਸੂਰਮੇ ਚਾਰੇ ਪਾਸਿਆਂ ਤੋਂ ਆ ਕੇ ਗੱਜੇ ।।

੩੨- ਬੜੀ ਉਚੀ ਸੁਰ ਵਿਚ ਸੰਖਾਂ ਆਦਿ ਦੇ ਨਾਦ ਗੂਜੇ

੩੩- ਫੌਜੀਆਂ ਦੀ ਬੜੀ ਭਾਰੀ ਭੀੜ ਪੈ ਗਈ

੩੪- ਉਸ ਵੇਲੇ ਆ ਕੇ ਕਾਲਕਾ ਨੇ ਕਲਕਾਰੀ ਮਾਰੀ।।੧੨।।

੩੫- ਸ਼ਿਵਜੀ ਨੇ ਆਪ ਆ ਕੇ ਉਥੇ ਡਉਰੂ ਵਜਾਉਣਾ ਆਰੰਭ ਕਰ ਦਿਤਾ

੩੬- ਅਤੇ ੬੪ ਜੋਗਣੀਆਂ ਨੇ ਆ ਕੇ ਗੀਤ ਗਾਏ

੩੭- ਕਿਤੇ ਡਾਕਣੀ ਆ ਕੇ ਗੁਸੇ ਨਾਲ ਗੁਜਦੀ ਹੈ

੩੮- ਕਿਤੇ ਭੂਤ ਪ੍ਰੇਤ ਆ ਕੇ ਨੰਗੇ ਹੀ ਫਿਰਦੇ ਹਨ ।।੧੩।।

੩੯- ਤੋਮਰ ਛੰਦ ।। ਉਸ ਵੇਲੇ ਬਿਕ੍ਰਮ ਜੀਤ ਨੇ ਗੁਸਾ ਖਾ ਕੇ

੪੦- ਤਰਾਂ ਤਰਾਂ ਦੇ ਯੋਧੇ ਸੂਰਮੇ ਬੁਲਾਏ

੪੧- ਚਿਤ ਨੂੰ ਕਰੜਾ ਕਰ ਕੇ ਹਠ ਨਾਲ

੪੨- ਉਥੇ ਹੀ ਮੁੜ ਕੇ ਆ ਗਏ ।।।੧੪।।

੪੩- ਅਤਿ ਕਹਿਆ ਜੋਧਿਆਂ ਨੇ ਆ ਕੇ

੪੪- ਅਸੀ ਕਿਸੇ ਦੀ ਕਾਣ ਨ ਰੱਖ ਕੇ ਮਰਾਂਗੇ । ਬੇਡਰ ਹੋ ਕੇ ਮਰਦੇ ਗਏ

੪੫- ਕ੍ਰੋੜਾਂ ਹੀ ਵਾਜੇ ਵਜਾਂਦੇ ਹੋਏ

੪੬- ਜੰਗ ਦੇ ਵਿਚ ਮਾਰੂ ਰਾਗ ਗਾਉਂਦੇ ।।੧੫।।

੪੭- ਜੇਹੜੇ ਅਗੇ ਆਏ ਉਹ ਸਭ ਨਿਬੇੜ ਦਿਤੇ

੪੮- ਹੋਰ ਉਛਲ ਕੇ ਅਗੇ ਆਏ ਕਾਲ ਦੇ ਪ੍ਰੇਰੇ ਹੋਇ

☞ਸ੍ਰੀ ਮਾਨ ਸਰੂਪ ਸਿੰਘ ਭਾਈ ਕਾਨ੍ਹ ਸਿੰਘ ਉਹਨਾਂ ਦੇ ਪੁਤ੍ਰ ਭਾਈ ਭਗਵੰਤ ਸਿੰਘਹਰੀ ਜੀ ਨਾਭਾ ਜਿਨਾਂ ਨੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਬਿਉਰਾ ਤੇ ਤੁਕ ਤਤਕਰਾ ਲਿਖ ਕੇ ਨਾਮਨਾ ਹੀ ਨਹੀ ਖੱਟੀ ਸਗੋਂ ਸਤਿਗੁਰ ਸ੍ਰੀ ਦਸਮੇਸ਼ ਜੀ ਦੀ ਪ੍ਰਸੰਨਤਾ ਸੁੰਦਰ ਬਾਣੇ ਹਾਸਲ ਕੀਤੀ ਹੈ ਉਹ ਪੰਨਾ ੬੩ ਤੇ ਲਿਖਦੇ ਹਨ - ਸਿਰ ਲੇਖ ਇਹ ਕਿ ਕਈ ਸੱਜਣਾ ਦਾ ਖਿਆਲ ਹੈ ਕਿ ਚਰਿਤ੍ਰਾਂ, ਦੀ ਪੁਸਤਕ ਘਰ ਨਹੀ ਰਖਣੀ ਚਾਹੀਦੀ ਕਿਉਂਕਿ ਮਾਈਆਂ ਬੀਬੀਆਂ ਨੂੰ ਇਹ ਪੜਨੇ ਜੋਗ ਨਹੀ - ਉਪਰੋਕਤ ਸੰਕੇ ਤੇ ਵਿਚਾਰ ਬੀਬੀਆਂ ਜੋ ਡਾਕਟਰੀ ਪੜ੍ਹਦੀਆਂ ਹਨ ਉਹ ਹਰੇਕ ਅੰਗ ਦੀ ਕ੍ਰਿਆ ਗਹੁ ਨਾਲ ਵੀਚਾਰਦੀਆਂ ਹਨ । ਆਪਰੇਸ਼ਨ (ਚੀਰ ਫਾੜ) ਵੇਲੇ ਸਭ ਅੰਗਾਂ ਨੂੰ ਦੇਖਦੀਆਂ ਹਨ, ਫੇਰ ਕੀ ਡਾਕਟਰੀ ਦੀਆਂ ਪੁਸਤਕਾਂ ਘਰ ਵਿਚ ਰੱਖਣੀਆਂ ਅਤੇ ਬੀਬੀਆਂ ਨੂੰ ਪੜਾਉਣੀਆਂ ਠੀਕ ਹੋ ਸਕਦੀਆਂ ਹਨ ? ਜੇ ਚਰਿਤ੍ਰਾਂ ਦੀ ਪੁਸਤਕ ਵਿਚੋਂ ਸੁਧਰਮੀ, ਬਹਾਦਰ, ਕਪਟੀ ਅਤੇ ਕੁਕਰਮੀਆਂ ਦਾ ਜੀਵਨ ਕਥਾ ਬੀਬੀਆਂ ਨਹੀ ਪੜ੍ਹਨਗੀਆਂ, ਤਦ ਸੰਸਾਰ ਦੀ ਯਾਤ੍ਰਾ ਵਿਚ ਗੁਣ ਅਤੇ ਔਗੁਣਾਂ ਨੂੰ ਕਿਵੇਂ ਸਮਝਣਗੀਆਂ ? ਕੋਈ ਗੱਲ ਜੋ ਅਸੀ ਸੁਣਦੇ ਹਾਂ, ਯਾ ਪੜ੍ਹਦੇ ਹਾਂ ਉਸ ਦਾ ਭਾਵ ਆਪਣੇ ਮਨ ਦੀ ਦਸ਼ਾ ਅਨੁਸਾਰ ਸਮਝਦੇ ਹਾਂ । ਇਹੋ ਚਰਿਤ੍ਰਾਂ ਬਾਬਤ ਸਮਝਣਾ ਚਾਹੀਦਾ ਹੈ ਜੈਸੀ ਕਿਸੇ ਦੀ ਚਿੱਤ ਦੀ ਬ੍ਰਿਤੀ ਹੁੰਦੀ ਹੈ ਓਹੋ ਜਿਹਾ ਹੀ ਭਾਵ ਉਸਦੇ ਮਨ ਵਿਚ ਫੁਰਦਾ ਹੈ ਚਰਿਤ੍ਰਾਂ ਦੇ ਪਾਠ ਚੋਂ ਮਨ ਤੇ ਭੈੜਾ ਅਸਰ ਪਾਠਕ ਦੇ ਮਨ ਦੀ ਦਸ਼ਾ ਦ੍ਾ ਦੋਸ਼ ਹੈ, ਚਰਿਤ੍ਰਾਂ ਦੇ ਪਾਠ ਦਾ ਨਹੀਂ ।।

ਸਤਿਗੁਰ ਸਿੱਖ ਦੇ ਹਲਤ ਪਲਤ ਦਾ ਰਾਖਾ ਹੈ । ਉਹ ਕਦੇ ਅਜੇਹਾ ਲੇਖ ਨਹੀਂ ਲਿਖ ਸਕਦਾ ਜਿਸ ਨੂੰ ਸੁਣਕੇ, ਅਥਵਾ ਪੜ੍ਹਕੇਂ ਸਿੱਖਾਂ ਦਾ ਜੀਵਨ ਕਲੰਕਤ ਹੋ ਜਾਵੇ । ਨੀਤੀ ਬਚਨ ਹੈ ਵਕਤਾ ਸਮੇ ਨੂੰ ਵਿਚਾਰ ਕੇ ਸਭਾ ਵਿਚ ਬੋਲੇ, ਇਸ ਨੀਯਮ ਤੋਂ ਉਲਟ ਜਨਮੋਤਸਵ ਸਮੇਂ ਵੈਰਾਗ ਦੇ, ਚਲਾਣੇ ਸਮੇਂ ਮੰਗਲ ਦੇ ਵਿਆਹ ਸਮੇ ਅਲਾਹੁਣੀਆਂ ਸੁਨਾਉਣ ਵਾਲਾ ਮਾਨ ਨਹੀ ਪਾਉਂਦਾ, ਤਿਵੇਂ ਚਰਿਤ੍ਰਾਂ ਦੀ ਕਥਾ ਸਮਝਣੀ ਚਾਹੀਦੀ ਹੈ । ਗੁਰੂ ਦਾ ਆਦੇਸ਼ ਦੇਣ ਦਾ ਮੰਤਵ ਹੈ ਕਿ ਇਸ਼ਕ ਮਿਜ਼ਾਜੀ ਵਿਚੋਂ ਕਦੇ ਕਿਸੇ ਲਾਭ ਨਹੀਂ ਤਕਿਆ ਜਿਸ ਬਾਰੇ ਕਵੀ ਕਾਦਰਯਾਰ ਵੀ ਐਉਂ ਲਿਖਦਾ ਹੈ ।

ਖੂਬੀ ਇਹੋ ਇਸ਼ਕ ਦੀ ਅਵਲ ਦੇਂਦਾ ਲਾਇ । ਪਿਛੋ ਫੇਰ ਜਹਾਨ ਦੇ ਦੇਂਦਾ ਗਲ ਹਿਲ
ਸੀਖਾਂ ਦੇ ਮੂੰਹ ਚਾੜ੍ਹਕੇ ਕਰੇਂਕਬਾਬ ਜਾਲਾਇ, ਆਲਮ ਬਾਕੀ ਕਾਦਰਾ ਛੱਟੇ ਫਜ ਕਲਾਇ।

! ਜਿਸ ਤਰ੍ਹਾਂ ਰਾਜੇ ਹੋਡੀ ਦਾ ਮਾਸ ਰਿੰਨਿਆ ਗਿਆ ਸੀ ।

੧ਚਲਿ ਦਲ ਰਨ ਮੰਡਲ ਆਏ।। ੨ਲਰਿ ਮਰਿਕੈ ਸਭ ਸੂਰਗ ਸਿਧਾਏ ।। ੧੬ ।। ੩ਐਸੀ ਭਾਂਤਿ ਸੈਨ ਜਬ ਲਰਿਯੋ।। ੪ਏਕ ਬੀਰ ਜੀਯਤ ਨ ਉਬਰਿਯੋ ।। ੫ਤਬ ਹਠਿ ਰਾਵ ਆਪਿ ਦੋਊ ਧਾਏ।। ੬ਭਾਂਤਿ ਭਾਂਤਿ ਬਾਦਿੱਤ੍ਰ ਬਜਾਏ ।।੧੭।। ੭ਤੁਰਹੀ ਨਾਦ ਨਫੀਰੀ ਬਾਜੀ ।। ੮ਸੰਖ ਢੋਲ ਕਰਨਾਏ ਗਾਜੀ ।। ੯ਭਾਂਤਿ ਭਾਂਤਿ ਮੋ ਘੁਰੇ ਨਗਾਰੇ।। ੧੦ਦੇਖਤ ਸੁਰ ਬਿਵਾਨ ਚੜਿ ਸਾਰੇ।। ੧੮ ।। ੧੧ਜੋ ਬਿੱਕ੍ਰਮ ਤਿਹ ਘਾਇ ਚਲਾਵੈ।। ੧੨ਆਪਿ ਆਨਿ ਸ੍ਰੀ ਚੰਡਿ ਬਚਾਵੈ ।। ੧੩ਤਿਹੱ ਬ੍ਰਿਣ ਏਕ ਲਗਨ ਨਹਿ ਦੇਵੈ ।। ੧੪ਸੇਵਕ ਜਾਨਿ ਰਾਖਿ ਕੈ ਲੇਵੈ।। ੧੯ ।।ਦੋਹਰਾ।। ੧੫ਦੇਵੀ ਭਗਤ ਪਛਾਨਿ ਤਿਹੱ ਲਗਨ ਨ ਦੀਨੇ ਘਾਇ ।। ੧੬ਬੱਜ੍ਰ ਬਾਨ ਬਰਛੀਨ ਕੇ ਬਿਕ੍ਰਮ ਰਹਯੋ ਚਲਾਇ ।। ੨੦ ।। ਚੌਪਈ ।।੧੭ਸਾਲਬਾਹਨ ਕੀ ਇਕ ਪਟਰਾਨੀ।। ੧੮ਸੋ ਰਨ ਹੇਰਿ ਅਧਿਕ ਡਰ ਪਾਨੀ ।। ੧੯ਪੂਜਿ ਗੌਰਜਾ ਤਾਹਿ ਮਨਾਈ।। ੨੦ਭੂਤ ਭਵਿਖਯ ਵਹੈ ਠਹਿਰਾਈ।।੨੧।। ੨੧ਤਬ ਤਿਹੱ ਦਰਸੁ ਗੌਰਜਾ ਦਯੋ।। ੨੨ਉਠਿ ਰਾਨੀ ਤਿਹ ਸੀਸ ਝੁਕਯੋ।। ੨੩ਭਾਂਤਿ ਭਾਂਤਿ ਜਗਮਾਤ ਮਨਾਯੋ।। ੨੪ਜੀਤ ਹੋਇ ਹਮਰੀ ਬਰੁ ਪਾਯੋ ।। ੨੨ ।। ਦੋਹਰਾ ।। ੨੫ਸਾਲਬਾਹਨ ਬਿੱਕ੍ਰਮ ਭਏ ਬਾਜਯੋ ਲੋਹ ਅਪਾਰ ।। ੨੬ਆਠ ਜਾਮ ਆਹਵ ਬਿਖੈ ਜੁੱਧ ਭਯੋ ਬਿਕਰਾਰ ।। ੨੩ ।। ਚੌਪਈ ।। ੨੭ਸਯਾਲਕੋਟਿ ਨਾਯਕ ਰਿਸਿ ਭਰਿਯੋ।। ੨੮ਚਿੱਤ੍ਰ ਬਚਿੱਤ੍ਰ ਚੌਪਿ ਰਨ ਕਰਿਯੋ ।। ੨੯ਤਨਿ ਧਨੁ ਬਾਨ ਬੱਜ੍ਰ ਸੇ ਮਾਰੇ।। ੩੦ਰਾਵ ਬਿੱਕ੍ਰਮਾ ਸੂਰਗ ਸਿਧਾਰੇ।।੨੪।। ਦੋਹਰਾ ।।੩੧ਜੀਤਿ ਬਿੱਕ੍ਰਮਾ ਜੀਤ ਕੋ ਚਿਤ ਮੈਂ ਹਰਖ ਬਢਾਇ ।। ੩੨ਅੰਤਹਪੁਰ ਆਵਤ ਭਯੋ ਅਧਿਕ ਹ੍ਰਿਦੈ ਸੁਖੁ ਪਾਇ ।।੨੫।। ਚੌਪਈ ।। ੩੩ਜਬ ਰਾਜਾ ਅੰਤਹ ਪੁਰ ਆਯੋ।। ੩੪ਸੁਨਯੋ ਜੁ ਬਰੁ ਰਾਨੀ ਜੂ ਪਾਯੋ।।੩੫ਮੋ ਕੌ ਕਹਯੋ ਜੀਤ ਇਹ ਦਈ।। ੩੬ਤਾਂ ਸੌ ਪ੍ਰੀਤਿ ਅਧਿਕ ਹ੍ਵੈ ਗਈ ।। ੨੬ ।।ਦੋਹਰਾ।। ੩੭ਹਮਰੇ ਹਿਤ ਇਹ A ਰਾਨਿਯੈ ਲੀਨੀ ਗੌਰਿ ਮਨਾਇ ।। ੩੮ਰੀਝਿ ਭਗੌਤੀ ਬਰੁ ਦਯੋ ਤਬ ਹਮ ਜਿਤੇ ਬਨਾਇ ।।੨੭।। ਚੌਪਈ ।। ੩੯ਨਿਸ ਦਿਨ ਰਹੈ ਤਵਨ ਕੇ ਡੇਰੈ।।੪੦ਔਰ II ਰਾਨਿਯਨ ਓਰ ਨ ਹੇਰੈ।। ੪੧ਬਹੁਤ ਮਾਸ ਰਹਤੇਂ ਜਬ ਭਯੋ।। ੪੨ਦੇਬੀ ਪੂਤ ਏਕ ਤਿਹ ਦਯੋ ।। ੨੮।। ੪੩ਤਾਂ ਕੋ ਨਾਮ ਰਿਸਾਲੂ ਰਾਖਯੋ ।। ੪੪ਐਸੋ ਬਚਨ ਚੰਡਿਕਾ ਭਾਖਯੋ।। ੪੫ਮਹਾਂ ਜਤੀ ਜੋਧਾ ਇਹ ਹੋਈ ।। ੪੬ਜਾ ਸਮ ਔਰ ਨ ਜਗ ਮੈਂ ਕੋਈ ।। ੨੯ ।।੪੭ਜਯੋਂ ਜਯੋਂ ਬਢਤ ਰਿਸਾਲੂ ਜਾਵੈ ।। ੪੮ਨਿੱਤਿ ਅਖੇਟ ਕਰੈ ਮ੍ਰਿਗ ਘਾਵੈ ।।੪੯ਸੈਰ ਦੇਸ ਦੇਸਨ ਕੋ ਕਰੈ।। ੫੦ਕਿਸਹੂ ਰਾਜਾ ਤੇ

A (ਰਾਨੀਐ – ਪੜ੍ਹੋ)

II (ਰਾਨੀਅਨ – ਪੜ੍ਹੋ)

੧- ਜੇਹੜੇ ਸੂਰਵੀਰ ਦਲ ਚੱਲ ਕੇ ਦਲ ਮੰਡਲ ਵਿਚ ਆ ਗਏ

੨- ਉਹ ਸਾਰੇ ਲੜਕੇ ਮਰਕੇ ਸਾਰੇ ਹੀ ਸਵਰਗ ਸੁਧਾਰ ਗਏ ।।੧੬।।

੩- ਇਸ ਪ੍ਰਕਾਰ ਸੈਨਾ ਜਦ ਸਾਰੀ ਲੜੀ

੪- ਇਕ ਵੀ ਸੂਰਮਾ ਜਿਉਂਦਾ ਨਾਂ ਬਚਿਆ

੫- ਉਦੋਂ ਫੇਰ ਦੌੜ੍ਹ ਰਾਜੇ ਆਪ ਆਏ

੬- ਅਤੇ ਤਰਾਂ ਤਰਾਂ ਦੇ ਬਾਜੇ ਵਜਾਏ।।੧੭।।

੭- ਤੂਤਨੀ ਸੰਖ ਨਫੀਰੀਆਂ ਆਦਿ ਬੱਜੀਆਂ

੮- ਸੰਖ ਢੋਲ ਦਮਾਮੇ (ਨਗਾਰੇ) ਗਜੇ ।

੯- ਤਰਾਂ ਤਰਾਂ ਨਾਲ ਘੁਰੇ ਹੋਇ ਦੇਖੇ

੧੦- ਅਤੇ ਦੇਵਤੇ ਬਿਬਾਨਾ ਤੇ ਚੜਕੇ ਸਾਰੇ ਦੇਖ ਰਹੇ ਸਨ।।੧੮।।

੧੧- ਜਿਹੜਾ ਵੀ ਬਿਕ੍ਰਮ ਨੇ ਕੋਈ ਸ਼ਸਤ੍ਰ ਚਲਾਇਆ ਵਾਰ ਕੀਤਾ ।

੧੨- ਆਪ ਆ ਕੇ ਉਸ ਤੋਂ ਸ੍ਰੀ ਚੰਡੀ ਬਚਾਉ ਕਰ ਦੇਂਦੀ

੧੩- ਰਾਜੇ ਸਾਲ ਬਾਹਨ ਨੂੰ ਇਕ ਘਾਉ ਨਾ ਲੱਗਣ ਦੇਵੇ

੧੪- ਉਸ ਨੂੰ ਆਪਣਾ ਸੇਵਕ ਜਾਣ ਕੇ ਰੱਖ ਕਰ ਦੇਵੇ।।੧੯।।

੧੫- ਦੇਵੀ ਨੇ ਆਪਣਾ ਭਗਤ ਜਾਣਕੇ ਘਾਉ ਨਾ ਲੱਗਣ ਦਿਤਾ

੧੬- ਗਦਾ ਤੀਰ ਬਰਛੀ ਆਦਿ ਬਿਕ੍ਰਮਾਂ ਚਲਾਉਂਦਾ ਗਿਆ ।।੨੦।।

੧੭- ਸਾਲ ਬਾਹਨ ਰਾਜੇ ਦੀ ਇਕ ਪਟਰਾਣੀ ਸੀ

੧੮- ਉਸ ਨੇ ਇਸ ਜੁੱਧ ਨੂੰ ਵੇਖ ਕੇ ਬਹੁਤ ਡਰ ਮੰਨਿਆ

੧੯- ਉਸ ਨੇ ਗੌਰਜਾਂ ਦੀ ਪੂਜਾ ਕਰਕੇ ਉਸਨੂੰ ਪ੍ਰਸੰਨ ਕਰ ਲਿਆ

੨੦- ਆਦਿ ਅੰਤ ਦੀ ਸ਼ਕਤੀ ਉਸ ਨੂੰ ਮੰਨਿਆ।।੨੧।।

੨੧- ਉਸ ਵੇਲੇ ਪ੍ਰਸੰਨ ਹੋ ਕੇ ਗੌਰਜਾਂ ਨੇ ਉਸ ਨੂੰ ਦਰਸ਼ਨ ਦਿਤੇ

੨੨- ਰਾਣੀ ਨੇ ਉਠਕੇ ਉਸ ਅਗੇ ਸੀਸ ਝੁਕਾਇਆ ਮੱਥਾ ਟੇਕਿਆ ਦੇਵੀ ਨੂੰ ।

੨੩- ਤਰਾਂ ਤਰਾਂ ਜਗਮਾਤ ਦੀ ਉਪਮਾ ਕਰਕੇ ਉਸ ਨੂੰ ਪ੍ਰਸੰਨ ਕੀਤਾ

੨੪- ਤੇ ਕਿਹਾ ਕਿ ਮਾਤਾ ਸਾਡੀ ਜਿੱਤ ਹੋਵੇ ਇਹ ਵਾਸਤਾ ਪਾਇਆ ਵਰ ਮੰਗਿਆ।।੨੨।।

੨੫- ਸਾਲ ਬਾਹਨ ਤੇ ਬਿਕ੍ਰਮ ਦੋਵੇਂ ਲੜਦੇ ਸੀ ਦੋਹਾਂ ਪਾਸਿਆਂ ਤੋ ਬਹੁਤ ਲੋਹਾ ਖੜਕਿਆ

੨੬- ਅੱਠ ਪਹਿਰ ਜਦ ਇਸ ਭਿਅੰਕਰ ਯੁੱਧ ਵਿਚ ਬੀਤ ਗਏ ।।੨੩।।

੨੭- ਸਿਆਲ ਕੋਟ ਦਾ ਰਾਜਾ ਤਦ ਜੋਸ ਵਿਚ ਆ ਗਿਆ

੨੮- ਬੜਾ ਹੀ ਬਚਿਤ੍ਰ ਕਿਸਮ ਦਾ ਜੰਗ ਉਸ ਨੇ ਕੀਤਾ

੨੯- ਬੜੇ ਜੋਸ਼ ਨਾਲ ਗਦਾ ਤੇ ਤੀਰ ਉਸ ਨੇ ਮਾਰੇ

੩੦- ਅੰਤ ਰਾਜਾ ਬਿਕ੍ਰਮ ਸਵਰਗ ਸਿਧਾਰ ਗਿਆ ਭਾਵ ਸ਼ਹੀਦ ਹੋ ਗਿਆ।।੨੪।।

੩੧- ਬਿਕ੍ਰਮਾ ਜੀਤ ਨੂੰ ਜਿਤ ਕੇ ਚਿਤ ਵਿਚ ਪ੍ਰਸੰਨ ਹੋਕੇ

੩੨- ਅੰਤ ਨਗਰ ਵਿਚ ਆ ਗਿਆ ਦਿਲ ਵਿਚ ਬੜਾ ਸੁਖ ਮੰਨਕੇ ।।੨੫।।

੩੩- ਜਦ ਰਾਜਾ ਆਪਣੀ ਪੁਰੀ ਨਗਰੀ ਵਿਚ ਆਇਆ

੩੪- ਤਾਂ ਆ ਕੇ ਉਸ ਸੁਣਿਆ ਜੋ ਰਾਣੀ ਨੇ ਬਰਦਾਨ ਪ੍ਰਾਪਤ ਕੀਤਾ ਸੀ

੩੫- ਤਾਂ ਰਾਜੇ ਨੇ ਕਿਹਾ ਕਿ ਮੈਨੂੰ ਜਿਤ ਰਾਣੀ ਨੇ ਲੈ ਕੇ ਦਿੱਤੀ ਹੈ ।

੩੬- ਜਿਸ ਕਰਕੇ ਰਾਣੀ (ਲੂਣਾ) ਨਾਲ ਰਾਜੇ ਦੀ ਪ੍ਰੀਤ ਬਹੁਤ ਵਧ ਗਈ।।੨੬।।

੩੭- ਮੇਰੇ ਭਲੇ ਲਈ ਰਾਣੀ ਨੇ ਗੌਰਜਾਂ ਨੂੰ ਮਨਾ ਲਿਆ

੩੮- ਖੁਸ਼ ਹੋ ਕੇ ਦੇਵੀ ਨੇ ਬਰ ਦਿੱਤਾ ਤਾਂ ਮੈ ਜਿਤਿਆ ।।੨੭।।

੩੯- ਇਸ ਵਾਸਤੇ ਰਾਤ ਦਿਨ ਉਸ ਦੇ ਮਹਿਲ ਵਿਚ ਰਹਿੰਦਾ

੪੦- ਹੋਰਨਾਂ ਰਾਣੀਆਂ ਵਲ ਨਿਗਾਹ ਨਹੀ ਕਰਦਾ

੪੧- ਜਦੋਂ ਬਹੁਤ ਮਹੀਨੇ ਇਸੇ ਤਰ੍ਹਾਂ ਲੰਘ ਗਏ

੪੨- ਫੇਰ ਦੇਵੀ ਨੇ ਇਕ ਪੁਤਰ ਉਸ ਨੂੰ ਦਿਤਾ ।।੨੮।।

੪੩- ਉਸ ਦਾ ਨਾਮ ਰਸਾਲੂ ਰੱਖਿਆ

੪੪- ਤੇ ਚੰਡਕਾ ਨੇ ਇਸ ਤਰਾਂ ਇਕ ਬਚਨ ਕਿਹਾ

੪੫- ਕਿ ਇਹ ਮੁਹਾਂ ਜਤੀ ਤੇ ਸੂਰਮਾ ਹੋਵੇਗਾ

੪੬- ਜਿਸ ਦੇ ਬਰਾਬਰ ਦਾ ਜਗਤ ਵਿਚ ਹੋਰ ਕੋਈ ਨਹੀ ।।੨੯।।

੪੭- ਜਿਉ ਰਿਸਾਲੂ ਵਧਕੇ ਜਵਾਨੀ ਵਲ ਜਾਂਦਾ ਸੀ ਭਾਵ ਨੌ ਜੁਵਾਨ ਹੋ ਰਿਹਾ ਸੀ

੪੮- ਰੋਜ ਸ਼ਿਕਾਰ ਕਰੇ ਤੇ ਹਰਨਾਂ ਨੂੰ ਮਾਰੇ

੪੯- ਦੇਸ ਦੇਸਾਂਤਰਾਂ ਦੀ ਸੈਰ ਕਰਿਆ ਕਰੇ

੫੦- ਕਿਸੇ ਵੀ ਰਾਜੇ ਦੀ ਪ੍ਰਵਾਹ ਨਹੀਂ ਸੀ ਕਰਦਾ (ਰਾਜ ਕੁਮਾਰ ਰਿਸਾਲੂ) ।।੩੦।।

੫੧- ਸ਼ਿਕਾਰ ਖੇਲ ਕੇ ਜਦੋਂ ਘਰ ਆਉਂਦਾ

੫੨- ਤਾਂ ਆ ਕੇ ਚੌਪੜ ਦੀ ਖੇਲ ਖੇਲਣ ਲਗ ਜਾਂਦਾ ।

ਮਚਾਵੈ ।। ੧ਜੀਤਿ ਜੀਤਿ ਰਾਜਨ ਕੌ ਲੇਈ ।। ੨ਛੋਰਿ ਛੋਰਿ ਚਿੱਤ੍ਰ ਕਰਿ ਦੇਈ ।। ੩੧ ।। ੩ਏਕ ਡੋਮ ਤਾਂ ਕੇ ਗ੍ਰਿਹ ਆਯੋ।। ੪ਖੇਲ ਰਿਸਾਲੂ ਸਾਥ ਰਚਾਯੋ।। ੫ਪਗਿਯਾ ਬਸਤ੍ਰ ਅਸੁ ਜਬ ਹਾਰੇ ।। ੬ਚਿੱਤ੍ਰ ਚਿਤ ਯੌ ਬਚਨ ਉਚਾਰੇ ।। ੩੨ ।। ੭ਚੌਪਰ ਬਾਜ ਤੋਹਿ ਤਬ ਜਾਨੋ ।। ੮ਮੇਰੋ ਕਹਯੋ ਏਕ ਤੁਮ ਮਾਨੋ ।।੯ਸਿਰਕਪ Iਕੇ ਸੰਗ ਖੇਲ ਰਚਾਵੋ ।।੧੦ਤਬ ਤਿਹੱ ਖੇਲ ਜੀਤਿ ਗ੍ਰਿਹ ਆਵੋ ।।੩੩।।੧੧ਯੌ ਸੁਣ ਬਚਨ ਰਿਸਾਲੂ ਧਾਯੋ ।। ੧੨ਚੜਿ ਘੋਰਾ ਪੈ ਤਹੀ ਸਿਧਾਯੋ ।। ੧੩ਸਿਰਕਪ ਕੇ ਦੇਸੰਤਰ ਆਯੋ ।। ੧੪ਆਨਿ ਰਾਵ ਸੌ ਖੇਲ ਰਚਾਯੋ ।। ੩੪ ।। ੧੫ਤਬ ਸਿਰਕਪ ਛਲ ਅਧਿਕ ਸੁਧਾਰੇ ।। ੧੬ਸਸਤ੍ਰ ਅਸਤ੍ਰ ਬਸਤ੍ਰਨ ਜੁਤ ਹਾਰੇ ।। ੧੭ਧਨ ਹਰਾਇ ਸਿਰ ਬਾਜੀ ਲਾਗੀ ।।੧੮ਸੋਊ ਜੀਤਿ ਲਈ ਬਡਭਾਗੀ ।।੩੫।। ੧੯ਜੀਤਿ ਤਾਹਿ ਮਾਰਨ ਲੈ ਧਾਯੋ ।। ੨੦ਯੌ ਸੁਨਿ ਕੈ ਰਨਿਵਾਸਹਿ ਪਾਯੋ ।। ੨੧ਯਾ ਕੀ ਸੁਤਾ ਕੋਕਿਲਾ ਲੀਜੈ ।। ੨੨ਜਿਯ ਤੇ ਬਧ ਯਾਕੌ ਨਹਿ ਕੀਜੈ ।। ੩੬ ।।੨੩ਤਬ ਤਿਹੱ ਜਾਨ ਮਾਫ ਕੈ ਦਈ।। ੨੪ਤਾਕੀ ਸੁਤਾ ਕੋਕਿਲਾ ਲਈ।। II੨੫ਦੰਡਕਾਰ ਮੈ ਸਦਨ ਸਵਾਰਯੋ।।੨੬ਤਾਕੇ ਬੀਚ ਰਾਖ ਤਿਹੱ ਧਾਰਯੋ।।੩੭।। ੨੭ਤਾਂ ਕੌ ਲਾਰਿਕਾਪਨ ਜਬ ਗਯੋ।।੨੮ਜੋਬਨ ਆਨ ਦਮਾਮੋ ਦਯੋ ।। ੨੯ਰਾਜਾ ਨਿਕਟ ਨ ਤਾਕੇ ਆਵੈIII।।੩੦ਯਾ ਤੇ ਅਤਿ ਰਾਨੀ ਦੁਖੁ ਪਾਵੈ।।੩੮।। ੩੧ਏਕ ਦਿਵਸ ਰਾਜਾ ਜਬ ਆਯੋ ।। ੩੨ਤਬ ਰਾਨੀ ਯੌ ਬਚਨ ਸੁਨਾਯੋ ।। ੩੩ਹਮ ਕੌ ਲੈ ਤੁਮ ਸੰਗ ਸਿਧਾਰੋ।। ੩੪ਬਨ ਮੈ ਜਹਾਂ ਮ੍ਰਿਗਨ ਕੋ ਮਾਰੋ।।੩੯।।੩੫ਲੈ ਰਾਜਾ ਤਿਹ ਸੰਗ ਸਿਧਾਯੋ ।।੩੬ਜਹ ਮ੍ਰਿਗ ਹਨਤ ਹੋਤ ਤਹੱ ਆਯੋ।।੩੭ਦੈ ਫੇਰਾ ਸਰ ਸੋ ਮ੍ਰਿਗ ਮਾਰਯੋ।। ੩੮ਯਹ ਕੌਤਕ ਕੋਕਿਲਾ ਨਿਹਾਰਯੋ ।। ੪੦ ।। ੩੯ਤਬ ਰਾਨੀ ਯੌ ਬਚਨ ਉਚਾਰੇ ।। ੪੦ਸੁਨੋ ਬਾਤ ਨ੍ਰਿਪ ਨਾਥ ਹਮਾਰੇ।।੪੧ਦ੍ਰਿਗ ਸਰ ਸੋ ਮ੍ਰਿਗ ਕੌ ਹੌ ਮਾਰੌ।। ੪੨ਤੁਮ ਠਾਢ ਯਹ ਚਰਿਤ੍ਰ ਨਿਹਾਰੌ ।।੪੧।। ੪੩ਘੂੰਘਟ ਛੋਰਿ ਕੋਕਿਲਾ ਧਾਈ।। IV੪੪ਮ੍ਰਿਗ ਲਖਿ ਤਾਂਹਿ ਗਯੋ ਉਰਝਾਈ ।। ੪੫ਅਮਿੱਤ ਰੂਪ ਜਬ ਤਾਹਿ ਨਿਹਾਰਯੋ ।। ੪੬ਠਾਢ ਰਹਯੋ ਨਹਿ ਸੰਕ ਪਧਾਰਯੋ ।। ੪੨ ।। ੪੭ਕਰ ਸੋ ਮ੍ਰਿਗ ਰਾਨੀ ਜਬ ਗਹਿਯੋ।।੪੮ਯਹ ਕੌਤਕ ਰੀਸਾਲੂ ਲਹਿਯੋ ।। ੪੯ਤਬ ਚਿਤ ਭੀਤਰਿ ਅਧਿਕ ਰਿਸਾਯੋ ।। ੫੦ਕਾਨ ਕਾਟਿ ਕੈ ਤਾਹਿ ਪਠਾਯੋ ।।੪੩।। ੫੧ਕਾਨ ਕਟਯੋ ਮ੍ਰਿਗ ਲਖਿ ਜਬ ਪਾਯੋ।। V੫੨ਸੋ ਹੋਡੀ ਮਹਲਨ ਤਰ ਆਯੋ।। ੫੩ਸਿੰਧੁ ਦੇਸ ਏਸ੍ਵਰ ਗਹਿ ਲਯੋ।। ੫੪ਚੜਿ ਘੋਰਾ ਪੈ ਪਾਛੇ ਧਯੋ ।।੪੪।।੫੫ਤਬ ਆਗੇ ਤਾਕੇ ਮ੍ਰਿਗ ਧਾਯੋ।। ੫੬ਮਹਲ ਕੋਕਿਲਾਂ ਕੇ ਤਰ ਆਯੋ।। ੫੭ਹੋਡੀ VIਤਾਕੋ ਰੂਪ ਨਿਹਾਰਯੋ।। ੫੮ਹਰਿ ਅਰਿ ਸਰ ਤਾਂ ਕੌ ਤਨਿ ਮਾਰਯੋ।।੪੫ ।।

I ਮਰਾਸੀ ਪਾਸ ਤਾਂ ਤੇੜ ਦਾਲੇ ਦੇ ਫਟੇ ਪੁਰਾਣੇ ਕਪੜੇ ਤੇ ਇਕ ਟੁਟਾ ਫੁੱਟਾ ਟੱਟੂ ਤੋਂ ਬਿਨਾ ਹੋਰ ਕੁਝ ਹਾਰਨ ਲਈ ਤੇ ਦਾਵ ਤੇ ਲੋਣ ਲਈ ਕੁਝ ਹੋਰ ਹੋ ਹੀ ਨਹੀ ਸਕਦਾ। ਪਰ ਮਰਾਸੀ ਦੀ ਜਾਤਿ ਚੋਕੰਨੀ ਤੇ ਹੁਸ਼ਿਆਰ ਹੁੰਦੀ ਹੈ ਉਸ ਨੇ ਰਾਜੇ ਰਸਾਲੂ ਨੂੰ ਰਾਜੇ ਸਿਰ ਕਪ ਪਾਸ ਭੇਜਣ ਦਾ ਮੰਤਵ ਸੀ । ਕਿ ਰਾਜਾ ਸਿਰਕਪ ਵਲ ਛਲ ਨਾਲ ਅਵੱਸ਼ ਹੀ ਚੋਪਟ ਵਿਚ ਜਿੱਤ ਹਾਸਲ ਕਰ ਲੈਂਦਾ ਸੀ ਅਤੇ ਜਿਸ ਨੂੰ ਜਿਤ ਲਏ ਉਸ ਦਾ ਸਿਰ ਕਪ ਅਰਥਾਤ ਸਿਰ ਵਢ ਦਿੰਦਾ) ਸੀ ਮਰਾਸੀ ਦਾ ਮੁੱਦਾ ਸੀ ਕਿ ਰਾਜੇ ਰਸਾਲੂ ਨੂੰ ਵੀ ਉਹ ਮਾਰ ਮੁਕਾਇਗਾ ।

II ਦੰਡ ਕਾਰ – (ਦੰਡ ਭਵਨ) ਨਾਮ ਇਛਾ ਵਾਕ ਦੇ ਪੁਤ੍ਰ (ਦੰਡ ਰਾਜਾ) ਤੋਂ ਹੋਇਆ ਸੀ । ਇਹ ਵਿੰਧਯਾ ਪ੍ਰਬਤ ਤੋਂ ਲੈ ਕੇ, ਗੋਦਾਵਰੀ ਨਦੀ ਦੇ ਕਿਨਾਰੇ ਤੀਕ ਫੈਲਿਆ ਹੋਇਆ ਹੈ । ਸ੍ਰੀ ਰਾਮ ਚੰਦ੍ਰ ਬਨਵਾਸ ਸਮੇ ਇਸ ਬਨ ਵਿਚ ਬਹੁਤ ਦਿਨ ਰਹੇ ਸਨ । (ਦੰਡ ਕਾਰਣਯ) ਦਾ ਸੰਖੇਪ ਨਾਮ (ਦੰਡ ਕਾਰ ਹੈ)

III ਉਸ ਨੂੰ ਵਰ ਸਰਾਪ (ਬ੍ਰਹਮਚਾਰੀ) ਰਹਿਣ ਲਈ ਮਜਬੂਰ ਕਰਦਾ ਸੀ

IV ਇਹ ਕੋਕਲਾਂ ਦੀ ਸੁੰਦ੍ਰਤਾਂ ਦਾ ਇਕ ਅਨੂਠਾ ਵਰਨਣ ਹੈ ਜੋ ਇਕ ਅਜੀਬ ਚਮਤਕਾਰ ਹੈ

V ਰਾਜਾ ਹੋਡੀ ਸਿੰਧ ਦਾ ਰਾਜਾ ਸੀ ।

VI ਜਦੋ ਇਨਸਾਨ ਦੇ ਦਿਨ ਬੁਰੇ ਆਉਦੇ ਹਨ ਤਾਂ ਉਹ ਬੁਰੇ ਕੰਮਾਂ ਵੱਲ ਪ੍ਰੇਰਿਆ ਜਾਂਦਾ ਹੈ , ਜਦੋਂ ਬੁਰੇ ਕੰਮਾਂ ਦਾ ਦੰਡ ਰੂਪ ਧਾਰਕੇ ਅੱਗੇ ਆਉਂਦਾ ਹੈ ਤਾਂ ਕੋਈ ਕਾਰਣ ਬਿਧਨਾਂ ਵੱਲੋਂ ਰਚਿਆ ਜਾਂਦਾ ਹੈ । ਰਾਜੇ ਰਿਸਾਲੂ ਨੇ ਉਸ ਮਿਰਗ ਦੇ ਕੰਨ ਕੱਟ ਦਿਤੇ ਸਨ, ਜਿਸ ਦਾ ਬਦਲਾ ਲੈਣ ਲਈ ਮਿਰਗ ਨੇ ਰਾਜੇ ਹੋਡੀ ਨੂੰ ਰਾਜੇ ਰਿਸਾਲੂ ਦੇ ਮਹਿਲ ਹੇਠ ਲਿਆ ਖੜਾ ਕੀਤਾ । ਇਹ ਨਾ ਸਮਝੋ ਕਿ ਕਿਸੇ ਨੂੰ ਦੁੱਖ ਦੇ ਕੇ ਅਸੀਂ ਸੁਖੀ ਰਹਾਂਗੇ, ਮਿਰਗ ਨੇ ਰਜੇ ਰਿਸਾਲੂ ਦਾ ਕੀ ਵਿਗਾੜਿਆ ? ਉਸਦੇ ਕੰਨ ਕੱਟ ਦੇਣਾ ਇਕ ਪਸ਼ੂ ਨਾਲ ਜ਼ਿਆਦਤੀ ਹੈ ਜਿਸ ਦਾ ਬਦਲਾ ਰਾਜੇ ਰਸਾਲੂ ਲਈ ਘਾਤਕ ਹੋ ਨਿਬੜਿਆ ਅਤੇ ਰਾਜੇ ਹੋਡੀ ਤੇ ਕੋਕਲਾਂ ਦਾ ਕਾਲ ਬਣਕੇ ਅੱਗੇ ਆਇਆ ।। ਰਾਜੇ ਹੋਡੀ ਨੂੰ ਵੀ ਮਿਰਗ ਕਾਲ ਦਾ ਰੂਪ ਧਾਰਕੇ ਘਰ ਬੈਠੇ ਨੂੰ ਖਿਚਕੇ ਕੋਕਲਾਂ ਦੇ ਧੌਲਰ ਥੱਲੇ ਲਿਆ ਖੜਾ ਕੀਤਾ ਜੋ ਆ ਕੇ ਕੋਕਲਾ ਦੀ ਪਰ ਸੇਜ ਦਾ ਖਾਜਾ ਬਣਿਆ, ਨਾਲੇ ਕੋਕਲਾ ਨੂੰ ਵੀ ਹੁਸਨ ਜਵਾਨੀ ਤੋ ਵਾਂਝਿਆ ਕਰਕੇ ਨਾਲ ਲੈ ਟੁਰਿਆ, ਬਾਣੀ ਦਾ ਪਾਵਨ ਬਚਨ ਹੈ ਕਿ ਇਸਤ੍ਰੀ ਰੂਪ ਤੇ ਜਵਾਨੀ ਦੇ ਮਾਣ ਵਿਚ ਗਰਬ ਕਰਕੇ ਕਾਮ ਨਾਲ ਮੱਤ ਹੋਈ ਕਾਮ ਭੋਗ ਦੇ ਕਾਰਣ ਗ੍ਰਬ ਕਰਦੀ ਹੈ ਜੋ ਤੀਲੇ ਸਮਾਨ ਹਨ ਇਸ ਰੰਗ ਵਿਚ ਰੰਗੀਜਕੇ ਚਰਨ ਕਮਲ ਦੀ ਮੌਜ ਤੋ ਵਾਂਝੀ ਰਹਿ ਜਾਂਦੀ ਹੈ ਬਚਨ ਹੈ :–

੧- ਰਾਜਿਆਂ ਨੂੰ ਚੌਪੜ ਵਿਚ ਜਿੱਤ ਲਿਆ ਕਰੇ

੨- ਚੌਪੜੇ ਰਾਜਿਆਂ ਨੂੰ ❑ਮਾਰ ਮਾਰ ਕੇ ਲੈ ਲੈਂਦਾ ਅਰਥਾਤ ਚਿਤ ਕਰ ਦਿੰਦਾ, ਜਿਸ ਤੇ ਬਾਜੀ ਜਿਤ ਜਾਂਦਾ

੩- ਇਕ ਦਿਨ ਇਕ ਮਰਾਸੀ ਉਸਦੇ ਘਰ ਆ ਗਿਆ

੪- ਉਸ ਨੇ ਚੌਪੜ ਦੀ ਖੇਲ ਰਿਸਾਲੂ ਨਾਲ ਕਰ ਦਿਤੀ

੫- ਪਗੜੀ, ਤੇੜ ਦਾਲੇ ਦੇ ਬਸਤ੍ਰ, ਘੋੜਾ ਜਦ ਹਾਰ ਗਿਆ

੬- ਉਸ ਚਤ੍ਰ ਮਰਾਸੀ ਨੇ ਫੇਰ ਐਉਂ ਕਿਹਾ ।।੩੨।।

੭- ਕਿ ਚੌਪੜ ਦਾ ਖਿਡਾਰੀ ਤੈਨੂੰ ਮੈ ਤਾ ਜਾਣਾਗਾਂ

੮- ਕਿ ਮੇਰੀ ਕਹੀ ਇਕ ਗਲ ਤੁਸੀ ਮੰਨੋ । ਰਜੇ ਸਿਰ ਕਪ ਦੇ ਨਾਲ ਖੇਲ ਕੇ ਦਸੋ

੯- ਜੇ ਤੂੰ ਉਸ ਨੂੰ ਖੇਲ ਕੇ ਜਿਤ ਕੇ ਘਰ ਆ ਜਾਵੇ ।।੩੩।।

੧੦- ਇਹ ਗਲ ਸੁਣਕੇ ਰਿਸਾਲੂ ਉਸ ਵਲ ਚਲਾ ਗਿਆ

੧੧- ਘੋੜੇ ਪਰ ਚੜਕੇ ਉਥੇ ਹੀ ਜਾ ਪਹੁੰਚਿਆ

੧੨- ਅਤੇ ਸਿਰਕਪ ਦੇ ਦੇਸ ਵਿਚ ਆ ਗਿਆ

੧੩- ਆ ਕੇ ਰਾਜੇ ਸਿਰਕਪ ਨਾਲ ਖੇਲ ਆਰੰਭ ਕਰ ਦਿਤੀ।।੩੪।।

੧੪- ਤਾਂ ਸਿਰਕਪ ਨੇ ਬੜੇ ਛਲ ਧੋਖੇ ਕੀਤੇ

੧੫- ਪਰ ਫੇਰ ਵੀ ਹਾਰਦਾ ਹਰਦਾ ਇਥੋ ਤਕ ਕਿ ਆਪਣੇ ਸਸਤ੍ਰ ਅਸਤ੍ਰ ਤੇ ਬਸਤ੍ਰ ਜੋ ਵੀ ਸੀ ਸਭ ਹਾਰ ਗਿਆ

੧੬- ਸਾਰਾ ਧੰਨ ਪਦਾਰਥ ਹਾਰ ਜਾਣ ਤੋਂ ਬਾਅਦ ਸਿਰ ਵੀ ਬਾਜੀ ਤੇ ਲਾ ਦਿਤੇ

੧੭- ਸੋ ਉਹ ਵੀ ਭਾਗ ਵਿਸ਼ਾਲੀ ਰਾਜੇ ਦਾ ਰਸਾਲੂ ਨੇ ਜਿਤ ਲਿਆ ।।੩੫।।

੧੮- ਸਿਰ ਜਿਤ ਲੈਣ ਬਾਅਦ ਉਸ ਦਾ ਸਿਰ ਕੱਟਣ ਲਈ ਤੁਰਿਆ

੧੯- ਇਹ ਸੁਣਕੇ ਰਾਣੀਆਂ ਨੇ ਆ ਕੇ ਵਾਸਤਾ ਪਾਇਆ

੨੦- ਕਿ ਇਸ ਦੀ ਪੁਤ੍ਰੀ ਇਸ ਦੇ ਸਿਰ ਦੇ ਬਟੇ ਵਿਚ ਲੈ ਲੈ ਜਿਸ ਦਾ ਨਾਮ ਕੋਕਲਾ ਹੈ ਪਰ ਰਾਜੇ ਦਾ ਸਿਰ ਨਾ ਵੱਢ

੨੧- ਇਸ ਲਈ ਰਾਜੇ ਨੂੰ ਕਤਲ ਨਾ ਕਰ ।।੩੬।।

੨੨- ਇਹ ਸੌਦਾ ਮਨਜੂਰ ਕਰਕੇ ਰਾਜੇ ਸਿਰ ਕਪ ਨੂੰ ਛੱਡ

੨੩- ਦਿਤਾ ਉਸ ਦੀ ਥਾਂ ਉਸ ਦੀ ਪੁਤ੍ਰੀ ਕੋਕਲਾ ਜੋ ਅਜੇ ਅਨਬਾਲਗ ਹੀ ਸੀ ਵਿਆਹ ਲਈ ਅਤੇ ਸਿਰ ਕਪ ਨੂੰ ਮੁਆਫ ਕਰ ਦਿਤਾ ।

੨੪- ਇਕ ਦੰਡਕ ਬਣ ਜੰਗਲ ਵਿਚ ਮਹੱਲ ਬਣਾ ਲਿਆ

੨੫- ਉਸ ਦੇ ਵਿਚ ਕੋਕਲਾ ਨੂੰ ਲਿਆ ਰੱਖਿਆ ।।੩੭।।

੨੬- ਜਦੋਂ ਉਸ ਦਾ ਭਾਵ ਕੋਕਲਾਂ ਦਾ ਬਚਪਨ ਲੰਘ ਗਿਆ

੨੭- ਤਾਂ ਜਵਾਨੀ ਨੇ ਆਕੇ ਨਿਗਾਰੇ ਪਰ ਡੱਗਾ ਮਾਰਿਆ

੨੮- ਰਾਜਾ ਰਸਾਲੂ ਉਸਦੇ ਨੇੜੇ ਨਹੀ ਸੀ ਆਉਂਦਾ

੨੯- ਰਾਣੀ ਕੋਕਲਾ ਅਤਿ ਦੁਖ ਮਹਿਸੂਸ ਕਰਦੀ ਸੀ ।।੩੮।।

੩੦- ਇਕ ਦਿਨ ਰਾਜਾ ਰਸਾਲੂ ਘਰ ਆਇਆ

੩੧- ਤਾਂ ਰਾਣੀ ਕੋਕਲਾ ਨੇ ਉਸ ਨੂੰ ਗੱਲ ਕਹੀ

੩੨- ਕਿ ਸ਼ਿਕਾਰ ਨੂੰ ਜਾਣ ਵੇਲੇ ਮੈਨੂੰ ਵੀ ਨਾਲ ਲੈ ਕੇ ਜਾਣਾ

੩੩- ਜਿਥੇ ਹਰਨ ਮਾਰਨਾ ਸੀ ਉਥੇ ਆਗਿਆ

੩੪- ਚੱਕਰ ਮਾਰਕੇ ਦੇਖ ਕੇ ਇਕ ਮਿਰਗ ਦੇ ਤੀਰ ਮਾਰ ਕੇ ਉਸ ਨੂੰ ਮਾਰ ਲਿਆ

੩੫- ਇਹ ਕਾਰਨਾਮਾ ਕੋਕਲਾਂ ਨੇ ਵੀ ਤੱਕਿਆ

੩੬- ਤੇ ਫੇਰ ਰਾਣੀ ਨੇ ਰਾਜੇ ਨੂੰ ਕਿਹਾ

੩੭- ਐ ਰਾਜਾ ਮੇਰੀ ਗਲ ਨੂੰ ਸੁਣ ਧਿਆਨ ਕਰਕੇ

੩੮- ਕਿ ਤੈਂ ਤਾਂ ਮਿਰਗ ਨੂੰ ਤੀਰ ਮਾਰਕੇ ਮਾਰਿਆ ਹੈ ਮੈਂ ਅੱਖ ਦੀ ਨੋਕ ਨਾਲ ਮਿਰਗ ਮਾਰਕੇ ਦਿਖਾਉਂਦੀ ਹਾਂ

੩੯- ਤੂੰ ਖੜਾ ਹੋ ਕੇ ਇਹ ਤਮਾਸ਼ਾ ਵੇਖ।।੪੧।।

੪੦- ਕੋਕਲਾ ਮੂੰਹ ਉਤੋਂ ਕਪੜਾ ਹਟਾ ਕੇ ਅਗੇ ਗਈ

੪੧- ਮਿਰਗ ਉਸ ਦੇ ਨੇਤ੍ਰ ਤਕ ਕੇ ਹੀ ਉਲਝ ਗਿਆ

੪੨- ਜਦੋ ਰਾਣੀ ਦੀ ਸੁੰਦ੍ਰਤਾ ਦਾ ਰੂਪ ਮ੍ਰਿਗ ਨੇ ਦੇਖਿਆ

੪੩- ਮਸਤ ਹੋ ਕੇ ਖਲੋ ਗਿਆ ਦੌੜਨ ਦੀ ਸੰਕਾ ਹੀ ਨਾ ਰੱਖੀ ।।੪੨।।

੪੪- ਰਾਣੀ ਨੇ ਹੱਥ ਨਾਲ ਜਾਕੇ ਮਿਰਗ ਨੂੰ ਪਕੜ ਲਿਆ

੪੫- ਇਹ ਕੌਤਕ ਰਿਸਾਲੂ ਨੇ ਵੇਖਿਆ

੪੬- ਤਾਂ ਚਿਤ ਵਿਚ ਜੋਸ਼ ਜਿਹਾ ਖਾਧਾ

੪੭- ਉਸ ਮਿਰਗ ਦੇ ਕੰਨ ਕਟਕੇ ਛੱਡ ਦਿੱਤਾ ।।੪੩।।

੪੮- ਜਦੋਂ ਮਿਰਗ ਨੇ ਆਪਣੇ ਕੰਨ ਕੱਟੇ ਤੱਕੇ (ਵੇਖੇ)

੪੯- ਤਾਂ ਉਹ ਰਾਜੇ ਹੋਡੀ ਦੇ ਮਹਲ ਕੋਲ ਜਾ ਪੁਜਾ

੫੦- ਤੇ ਉਸ ਦੇ ਪਿਛੇ ਘੋੜਾ ਲਾ ਦਿਤਾ।।੪੪।।

੫੧- ਤੇ ਅਗੇ ਅਗੇ ਮਿਰਗ ਦੌੜਦਾ ਗਿਆ

੫੨- ਮਹਿਲ ਕੋਕਲਾ ਦੇ ਕੋਲ ਆ ਗਿਆ

੫੩- ਹੋਡੀ ਨੇ ਆ ਕੇ ਕੋਕਲਾਂ ਦਾ ਰੂਪ ਵੇਖਿਆ

੫੪- ਕਾਮਦੇਵ ਨੇ ਆਪਣਾ ਤੀਰ ਉਸ ਦੇ ਸਰੀਰ ਵਿਚ ਮਾਰ ਦਿੱਤਾ ।।੪੫।।

❑ਚੌਪੜ ਵਿਚ ਨਰਦਾਂ ਵਜ਼ੀਰ ਰਾਜੇ ਜਿਨ੍ਹਾਂ ਨਾਲ ਚਾਲ ਚਲੀ ਜਾਂਦੀ ਹੈ ਅਤੇ ਉਸ ਵਿਚ ਚੌਪੜ ਦੇ ਰਾਜੇ ਨੂੰ ਮਾਰਨਾ ਖੇਲ ਦਾ ਅੰਤ ਕਰਦਾ ਹੈ ।

☞ ਗਰਬੰਤਿ ਨਾਰੀ ਮਦੋਨ ਮਤੰ ।। ਬਲਵੰਤ ਬਲਾਤ ਕਾਰਣਹ ।।
ਚਰਨ ਕਮਲ ਨਹ ਭਜੰਤ ਤ੍ਰਿਣ ਸਮਾਨਿ ਧ੍ਰਿਗ ਜਨਮਨਹ ।।
ਬਲਵਾਨ ਕਾਮ ਦੇ ਵਸਿ ਜਨਮ ਧਿਕਾਰ ਯੋਗ ਹੋ ਗਿਆ,

ਇਸ ਲਈ ਕਬੀਰ ਜੀ ਦਾ ਕਥਨ ਹੈ ਕਿ ਭਾਈ ਦਸ ਦਿਨ ਆਪਣਾ ਨਿਮ੍ਰਤਾ ਨਾਲ ਵਾਜਾ ਵਜਾ ਲੈ ਨਦੀ ਵਿਚ ਚਲ ਰਹੀ ਬੇੜੀ ਵਾਂਗ ਜਿਵੇਂ ਕੋਕਲਾ ਨਾਂ ਮੁੜਕੇ ਹੋਡੀ ਨੂੰ ਮਿਲੀ ਨਾ ਰਸਾਲੂ ਨੂੰ ਕਾਮ ਦੇ ਪਿਛੇ ਲਗਕੇ ਆਪਣਾ ਹੁਸਨ ਗਵਾ ਗਈ - ਕਬੀਰ ਜੀ ਕਹਿੰਦੇ ਹਨ

ਕਬੀਰ ਨਉਬਤਿ ਆਪਨੀ ਦਿਨ ਦਸ ਲੇਹੁ ਬਜਾਇ ।।
ਨਾਦੀ ਨਾਵ ਸੰਜੋਗ ਜਿਉ ਬਹੁਰਿ ਨ ਮਿਲ ਹੈ ਆਇ।।੯੧।।ਪੰ:੧੩੬੮

੧ਹੋਡੀ ਜਬ ਕੋਕਿਲਾ ਨਿਹਾਰੀ ।। ੨ਬਿਹਸਿ ਬਾਤ ਇਹ ਭਾਂਤਿ ਉਚਾਰੀ ।। ੩ਹਮ ਤੁਮ ਆਉ ਬਿਜਾਜਹਿੰ ਦੋਊ ।। ੪ਜਾਕੋ ਭੇਦ ਨ ਪਾਵਤ ਕੋਊ ।। ੪੬ ।। ੫ਹੈ ਤੇ ਉਤਰ ਭਵਨ ਪਗ ਧਾਰਯੋ ।। ੬ਆਨਿ ਕੋਕਿਲਾ ਸਾਥ ਬਿਹਾਰਯੋ ।। ੭ਭੋਗ ਕਮਾਇ ਬਹੁਰਿ ਉਠਿ ਗਯੋ ।। ੮ਦੁਤਯ ਦਿਵਸ ਪੁਨਿ ਆਵਤ ਭਯੋ ।। ੪੭ ।। □੯ਤਬ ਮੈਨਾ ਯਹ ਭਾਂਤਿ ਬਖਾਨੀ।। ੧੦ਕਾ ਕੋਕਿਲਾ ਤੂੰ ਭਈ ਅਯਾਨੀ।। ੧੧ਯੋਂ ਸੁਨਿ ਬੈਨ ਤਾਹਿ ਹਨਿ ਡਾਰਯੋ ।। ੧੨ਤਬ ਸੁਕ ਤਿਹੱ ਇਹ ਭਾਂਤਿ ਉਚਾਰਯੋ ।। ੪੮ ।। ੧੩ਭਲੋ ਕਰਯੋ ਮੈਨਾ ਤੈਂ ਮਾਰੀ ।। ੧੪ਸਿੰਧ ਏਸ ਕੇ ਸਾਥ ਬਿਹਾਰੀ।। ੧੫ਮੋਕਹ ਕਾਢਿ ਹਾਥ ਪੈ ਲੀਜੈਂ ।। ੧੬ਬੀਚ ਪਿੰਜਰਾ ਰਹਨ ਨ ਦੀਜੈ।। ੪੯ ।। ਸੋਰਠਾ ।। ੧੭ਜਿਨਿ ਰੀਸਾਲੂ ਧਾਇ ਇਹ ਠਾਂ ਪਹੁਚੇ ਆਇਕੈ ।। ੧੮ਮੁਹਿ ਤੁਹਿ ਸਿੰਧੁ ਬਹਾਇ ਜਮਪੁਰ ਦੇਇ ਪਠਾਇ ਲਖਿ ।।੫੦।। ਚੌਪਈ ।। ੧੯ਤਬ ਤਿਹੱ ਕਾਢਿ ਹਾਥ ਪੈ ਲਯੋ ।। ੨੦ਦ੍ਰਿਸਟਿ ਚੁਕਾਇ ਸੁਆ ਉਡਿ ਗਯੋ।। ੨੧ਜਾਇ ਰਿਸਾਲੂ ਸਾਥ ਜਤਾਯੋ ।। ੨੨ਖੇਲਤ ਕਹਾਂ ਚੋਰ ਗ੍ਰਿਹ ਆਯੋ ।।੫੧।। ੨੩ਯੋਂ ਸੁਨਿ ਬੈਨਿ ਰਿਸਾਲੂ ਧਾਯੋ।। ੨੪ਤੁਰਤੁ ਧੌਲਹਰ ਕੇ ਤਟ ਆਯੋ ।। ੨੫ਭੇਦ ਕੋਕਿਲਾ ਜਬ ਲਖਿ ਪਾਯੋ ।। ੨੬ਸਫ ਕੇ ਬਿਖੈ ਲਪੇਟਿ ਦੁਰਾਯੋ ।। ੫੨ ।। ੨੭ਕਹਯੋ ਬਕਤ੍ਰ ਫੀਕੋ ਕਿਯੋ ਭਯੋ।। ੨੮ਜਨੁ ਕਰਿ ਰਾਹ ਲੂਟਿ ਸਸਿ ਲਯੋ ।। ੨੯ਅੰਬੁਅਨ ਕੀ ਅੰਬਿਯਾ ਕਿਨ ਹਰੀ ।। ੩੦ਢੀਲੀ ਸੇਜ ਕਹੋ ਕਿਹੱ ਕਰੀ ।। ੫੩ ।।ਦੋਹਰਾ।। ੩੧ਜਬ ਤੇ ਗਏ ਅਖੇਟ ਤੁਮ ਤਬ ਤੇ ਮੈ ਦੁਖ ਪਾਇ।। ੩੨ਘਾਯਲ ਜਯੋ ਘੂੰਮਤ ਰਹੀ ਬਿਨਾ ਤਿਹਾਰੇ ਰਾਇ ।। ੫੪ ।। ਚੌਪਈ ।। ੩੩ਬਾਤ ਬਹੀ ਅੰਬਿਯਨ ਲੈ ਗਈ ।। ੩੪ਮੋ ਤਨ ਮੈਨੁਪਜਾਵਤਿ ਭਈ ।। ੩੫ਤਬ ਮੈ ਲਏ ਅਧਿਕ ਪਸਵਾਰੇ ।। ੩੬ਜੈਸੇ ਮ੍ਰਿਗ ਸਾਯਕ ਕੇ ਮਾਰੇ ।। ੫੫ ।। ੩੭ਤਾਤੇ ਲਰੀ ਮੋਤਿਯਨ ਛੂਟੀ ।। ੩੮ਉਡਗ ਸਹਿਤ ਨਿਸਿ ਜਨੁ ਰਵਿ ਟੂਟੀ ।। ੩੯ਹੌਂ ਅਤਿ ਦੁਖਿਤ ਮੈਨ ਸੌ ਭਈ ।। ੪੦ਯਾ ਤੇ ਸੇਜ ਢੀਲ ਹ੍ਵੈ ਗਈ।।੫੬।। ਦੋਹਰਾ।। ੪੧ਤਵ ਦਰਸਨ ਲਖਿ ਚਿੱਤ ਕੋ ਮਿਟਿ ਗਯੋ ਸੋਕ ਅਪਾਰ ।। ੪੨ਜਯੋ ਚਕਵੀ ਪਤਿ ਆਪਨੇ ਦਿਵਕਰ ਨੈਨ ਨਿਹਾਰ ।। ੫੭ ।।ਚੌਪਈ।। ੪੩ਯੋਂ ਰਾਜਾ ਰਾਨੀ ਬਿਰਮਾਯੋ।। ੪੪ਘਰੀਕ ਬਾਤਨ ਸੋਂ ਉਰਝਾਯੋ।।੪੫ਪੁਨਿ ਤਾਸੋਂ ਇਹ ਭਾਂਤਿ ਉਚਾਰੋ।। ੪੬ਸੁਨੋ ਰਾਵਜੂ ਬਚਨ ਹਮਾਰੋ ।। ੫੮ ।।ਚੌਪਈ।। ੪੭ਹਮ ਤੁਮ ਕਰ ਮੇਵਾ ਦੋਊ ਲੇਹੀਂ।। ੪੮ਡਾਰਿ ਡਾਰਿ ਯਾ ਸਫ ਮੈ ਦੇਹੀਂ।। ੪੯ਹਮ ਦੋਊ ਦਾਵ ਇਹੈ ਬਿਦਿ ਡਾਰੈ।।੫੦ਸੋ ਹਾਰੈ ਜਿਹ ਪਰੈ ਕਿਨਾਰੈ।।੫੯।। ਦੋਹਰਾ ।। ੫੧ਤਬ ਦੁਹੂੰਅਨ ਮੇਵਾ ਲਯੋ ਐਸੇ ਬੈਨ ਬਖਾਨਿ ।। ੫੨ਚਤੁਰ ਨ੍ਰਿਪਤਿ

□ਯਾਦ ਰਹੇ ਇੱਕ ਤੋਤਾ ਤੇ ਇੱਕ ਮੈਨਾ ਰਾਜੇ ਨੇ ਕੋਕਲਾਂ ਪਾਸ ਪਿੰਜਰੇ ਵਿਚ ਪਾ ਕੇ ਕੋਕਲਾਂ ਕੋਲ ਮਨ ਪਰਚਾਵੇ ਲਈ ਰੱਖੇ ਹੋਏ ਸਨ – ਖੁਸ਼ਾਮਦ ! ਉਹ ਵੀ ਝੂਠੀ ਕਰਨੀ ਪਾਪ ਹੈ । ਪਰ ਕਿਸੇ ਥਾਂ ਯਕਤ ਜੁਗਤੀ ਦੀ ਲੋੜ ਪੈ ਜਾਏ ਤਾਂ ਮੁਜਰਬ ਨੁਸਖਾ ਹੈ । ਮੈਨਾਂ ਨੇ ਰਾਣੀ ਦੇ ਕੰਮ ਵਿਚ ਦਖਲ ਦੇ ਕੇ ਸਚੀ ਗੱਲ ਕਰਕੇ ਆਪਾ ਗੁਆ ਲਿਆ। ਪਰ ਤੋਤੇ ਨੇ ਸਿਆਣਤ ਤੋਂ ਕੰਮ ਲਿਆ, ਇਸ ਲਈ ਸਿਆਸਤ ਝੂਠ ਦਾ ਗੂੜ੍ਹਾਂ ਸਬੰਧ ਹੈ । ਜਿਸ ਤੋਂ ਤੋਤੇ ਨੇ ਕਮ ਲੈ ਕੇ ਰਾਣੀ ਨੂੰ ਆਪਣੇ ਵਿਸ਼ਵਾਸ ਵਿਚ ਲੈ ਕੇ ਆਪਣੀ ਵੀ ਜਾਨ ਬਚਾ ਲਈ ਤੇ ਪਿੰਜਰੇ ਤੋਂ ਬਾਹਰ ਨਿਕਲਣ ਦਾ ਰਾਹ ਵੀ ਬਣਾ ਲਿਆ ਤੇ ਧੋਖਾ ਦੇ ਕੇ ਉੱਡ ਜਾਣ ਲਈ ਵੀ ਰਾਹ ਸਾਫ ਕਰ ਲਿਆ । ਜਿਸ ਨੂੰ ਝੂਠ ਠੱਗੀ, ਧੋਖਾ, ਬੇਇਮਾਨੀ ਨਹੀ ਸਗੋਂ ਸਿਆਣਪ ਕਿਹਾ ਜਾਂਦਾ ਹੈ । ਪਰ ਰਾਣੀ ਦੀਆਂ ਝੂਠੀਆਂ ਲਵਾਰੀ ਬਹੁਤਾ ਅਸਰ ਨ ਕਰ ਸਕੀਆਂ ਜੋ ਘੜੀ ਦੋ ਘੜੀ ਦੀ ਹੀ ਟਪ ਟਪਾਈ ਸਿਧ ਹੋਈ ।

੧- ਹੋਡੀ ਨੇ ਜਦੋਂ ਆਕੇ ਕੋਕਲਾ ਵੇਖੀ

੨- ਤਾਂ ਉਸ ਨੇ ਕੋਕਲਾਂ ਨੂੰ ਸੰਬੋਧਨ ਕਰਕੇ ਹੱਸ ਕੇ ਕਿਹਾ

੩- ਕਿ ਆਉ ਮੈ ਤੇ ਤੂੰ ਦੋਵੇ ਆਪ ਵਿਚ ਮਿਲੀਏ

੪- ਜਿਸਦਾ ਇਥੇ ਕਿਸੇ ਨੂੰ ਕੋਈ ਪਤਾ ਨਹੀਂ ਲਗੇਗਾ ।।੪੬।।

੫- ਘੋੜੇ ਤੋਂ ਉਤਰ ਕੇ ਰਾਜਾ ਮਹਿਲਾਂ ਅੰਦਰ ਚਲਾ ਗਿਆ ।

੬- ਅਤੇ ਕੋਕਲਾਂ ਦੇ ਨਾਲ ਵਿਹਾਰ ਕੀਤਾ

੭- ਭੋਗ ਕਰਕੇ ਉਠ ਕੇ ਚਲਾ ਗਿਆ

੮- ਦੂਸਰੇ ਦਿਨ ਫੇਰ ਆ ਗਿਆ ।।੪੭।।

੯- ਤਾਂ ਮੈਨਾ ਨੇ ਇਸ ਤਰ੍ਹਾਂ ਕਿਹਾ ਕਿ

੧੦- ਕੀ ਕੋਕਲਾਂ ਤੂੰ ਨਿਆਣੀ ਹੋ ਗਈ ਹੈਂ ?

੧੧- ਕੋਕਲਾਂ ਨੇ ਮੈਨਾ ਦੀ ਇਹ ਗਲ ਸੁਣਕੇ ਉਸ ਨੂੰ ਮਾਰ ਹੀ ਸੁਟਿਆ

੧੨- ਤਾਂ ਫੇਰ ਤੋਤੇ ਨੇ ਇਸ ਤਰ੍ਹਾਂ ਕਿਹਾ ।।੪੮।।

੧੩- ਕਿ ਚੰਗਾ ਕੀਤਾ ਤੈ ਮੈਨਾਂ ਨੂੰ ਮਾਰ ਦਿਤਾ

੧੪- ਜੇ ਤੂੰ ਸਿੰਧ ਦੇ ਰਾਜੇ ਨਾਲ ਵਿਹਾਰ ਕਰ ਲਿਆ ਹੈ ਤਾਂ ਇਹ ਕੀ ਬੁਰਾ ਕੀਤਾ ਹੈ ? ਇਹ ਮੈਨਾ ਦੀ ਗਲਤੀ ਸੀ ਜਿਸ ਨੇ ਤੇਰੇ ਕਿਸੇ ਕੰਮ ਵਿਚ ਦਖਲ ਦਿਤਾ ਇਸ ਨੂੰ ਇਹੀ ਦੰਡ ਠੀਕ ਸੀ ।

੧੫- ਕੋਕਲਾ ਖੁਸ਼ ਹੋ ਗਈ ਕਿ ਤੋਤਾ ਮੇਰੇ ਹਕ ਵਿਚ ਹੈ ਸਮਾ ਪਾਕੇ ਤੋਤੇ ਨੇ ਕਿਹਾ ਕਿ ਮੈਨੂੰ ਆਪਣੇ ਹਥ ਤੇ ਬੈਠਾ ਲੈ

੧੬- ਪਿੰਜਰੇ ਵਿਚ ਨਾਂ ਰਹਿਣ ਦੇਹ ।।੪੯।।

੧੭- ਤੋਤੇ ਨੇ ਅੱਖ ਬਚਾਈ ਉਡਾਰੀ ਮਾਰਕੇ ਰਸਾਲੂ ਪਾਸ ਜਾ ਪੁਜਿਆ

੧੮- ਮੈਨੂੰ ਅਰ ਤੈਨੂੰ ਦਰਿਆ ਵਿਚ ਬਹਾ ਕੇ ਜਮਪੁਰ ਭੇਜ ਦੇਵਾਂਗਾ ।।੫੦।।

੧੯- ਜਿਸ ਵੇਲੇ ਰਾਣੀ ਕੋਕਲਾ ਨੇ ਤੋਤੇ ਨੂੰ ਕੱਢਕੇ ਹਥ ਪਰ ਲਿਆ ਤਾਂ

੨੦- ਅੱਖ ਬਚਾਕੇ ਤੋਤਾ ਉਡ ਗਿਆ

੨੧- ਜਾਕੇ ਰਾਜੇ ਰਿਸਾਲੂ ਨੂੰ ਦੱਸਿਆ ਕਿ

੨੨- ਤੂੰ ਕਿਥੇ ਸ਼ਿਕਾਰ ਖੇਲਦਾ ਫਿਰਦਾ ਹੈ ਘਰ ਨੂੰ ਚੋਰ ਪੈ ਗਏ ਨੇ ।।੫੧।।

੨੩- ਇਹ ਗਲ ਸੁਣਕੇ ਰਿਸਾਲੂ ਦੌੜਿਆ (ਵਾਪਸ ਘਰ ਵਲ ਨੂੰ)

੨੪- ਉਸੇ ਵੇਲੇ ਕੱਟ ਪੱਟ ਹੀ ਧੌਲਰ (ਮਹਿਲ) ਦੇ ਕੋਲ ਆ ਗਿਆ

੨੫- ਜਦੋਂ ਕੋਕਲਾ ਨੇ ਰਾਜਾ ਰਸਾਲੂ ਆਉਦਾਂ ਤੱਕਿਆ

੨੬- ਰਾਜੇ ਹੋਡੀ ਨੂੰ ਸਫਦੇ ਵਿਚ ਲਪੇਟਕੇ ਕੋਣੇ ਲੁਕਾਅ ਕਰ ਦਿਤਾ

੨੭- ਰਾਜੇ ਰਸਾਲੂ ਨੇ ਕੋਕਲਾਂ ਨੂੰ ਪੁਛਿਆ ਕਿ ਤੇਰਾ ਮੂੰਹ ਫਿਕਾ ਕਿਉਂ ਪੈ ਗਿਆ ?

੨੮- ਜਿਵੇਂ ਰਾਹੂ ਦੇ ਗ੍ਰਸੇ ਹੋਇ ਚੰਦ੍ਰਮਾਂ ਨੂੰ ਲੁਟ ਲਿਆ ਹੁੰਦਾ ਹੈ ।

੨੯- ਅੰਬ ਦੀਆਂ ਅੰਬੀਆਂ ਕਿਸੇ ਨੇ ਤੋੜੀਆਂ ਨੇ ? ਭਾਵ ਦੁਧੀਆ ਤੋਂ ਹੈ

੩੦- ਤੇ ਆਪਦੇ ਪੰਲਘ ਦਾ ਬਿਸਤ੍ਰਾ ਢਿਲਾ ਕਿਸ ਨੇ ਕੀਤਾ ਹੈ ? ।।੫੩।।

੩੧- ਕੋਕਲਾ ਕਹਿੰਦੀ ਹੈ ਕਿ ਜਦ ਤੋਂ ਤੁਸੀ ਸ਼ਿਕਾਰ ਖੇਡਣ ਗਏ ਹੋ ਤਦ ਤੋਂ ਮਨ ਬੜਾ ਦੁਖੀ ਹੋਇਆ ਹੈ ਉਦਾਸ ਹੈ ।

੩੨- ਇਸ ਲਈ ਬਿਸਤ੍ਰੇ ਪਰ ਜਖਮੀਆਂ ਵਾਂਗ ਗਲੋਟਣੀਆਂ ਖਾਂਦੀ ਰਹੀ ਤੁਹਾਡੇ ਬਿਨਾ ਦੁਖੀ ਹੋ ਕੇ ।।੫੪।।

੩੩- ਇਹੀ ਗਲ ਸੀ ਜੋ ਮੇਰੀਆਂ ਦੁਧੀਆਂ ਵੀ ਦਬ ਗਈਆਂ

੩੪- ਜਿਸ ਕਰਕੇ ਮੇਰੇ ਸਰੀਰ ਵਿਚ ਕਾਮ ਪੈਦਾ ਹੋ ਗਿਆ

੩੫- ਇਸ ਲਈ ਮੈ ਬਹੁਤ ਕਰਥਲਾਂ ਉਬਾਸੀਆਂ ਲਈਆਂ

੩੬- ਜਿਸ ਤਰਾਂ ਮਿਰਗ ਤੀਰ ਦੇ ਲਗੇ ਤੜਪਦਾ ਹੈ ।।੫੫।।

੩੭- ਜਿਸ ਲਈ ਮੋਤੀਆਂ ਦੀ ਲੜੀ ਵੀ ਟੁਟ ਗਈ ਹੈ ਜੋ ਗਲੇ ਵਿਚ ਹਾਰ ਪਾਇਆ ਸੀ ।

੩੮- ਜਾਣੋ ਤਾਰਿਆਂ ਸਮੇਤ ਰਾਤ ਜਾਣੋ ਸੂਰਜ ਨੇ ਤੋੜ ਦਿਤੀ

੩੯- ਮੈਂ ਕਾਮ ਦੇ ਵੇਗ ਨਾਲ ਬਹੁਤ ਦੁਖੀ ਹੋ ਗਈ

੪੦- ਇਸ ਕਰਕੇ ਸੇਜ ਢਿਲੀ ਹੋ ਗਈ ਹੈ ।।੫੬।।

੪੧- ਹੁਣ ਤੇਰੇ ਦਰਸ਼ਨ ਕਰਕੇ ਮੇਰੇ ਚਿਤ੍ਰ ਦਾ ਜੋ ਬਹੁਤ ਸ਼ੋਕ ਸੀ ਉਹ ਦੂਰ ਹੋ ਗਿਆ

੪੨- ਜਿਸ ਤਰਾਂ ਚਕਵੀ ਅਪਣੇ ਪਤੀ ਨੂੰ ਸੂਰਜ ਚੜਨ ਤੇ ਦੇਖ ਕੇ ਪ੍ਰਸੰਨ ਹੋ ਜਾਂਦੀ ਹੈ ।।੫੭।।

੪੩- ਇਸ ਤਰਾਂ ਰਾਣੀ ਨੇ ਰਾਜੇ ਦੀ ਤਸੱਲੀ ਕਰ ਦਿਤੀ ਭਰਮਾਅ ਲਿਆ ਗੱਲਾਂ ਨਾਲ

੪੪- ਘੜੀ ਭਾਰ ਗਲਾਂ ਬਾਤਾਂ ਵਿਚ ਉਲਝਾਈ ਰੱਖਿਆ

੪੫- ਫੇਰ ਉਸ ਨੂੰ ਇਹ ਗਲ ਕਹੀ

੪੬- ਐ ਰਾਜਨ ਮੇਰੀ ਇਕ ਗਲ ਸੁਣੋ ! ।।੫੮।।

੪੭- ਮੈਂ ਤੇ ਤੂੰ ਦੋਵੇ ਕੁਝ ਮੇਵੇ ਹੱਥਾਂ ਵਿਚ ਲੈਂਦੇ ਹਾਂ

੪੮- ਉਹ ਮੇਵੇ ਇਸ ਸਫ ਵਿਚ ਸੁਟ ਦੇਵਾਂਗੇ

੪੯- ਉਹ ਅਸੀਂ ਇਸ ਤਰਾਂ ਸੁਟਾਂਗੇ ਕਿ ਜਿਹੜਾ ਮੇਵੇ ਸਫ ਵਿਚ ਸੁਟੇਗਾ ਉਹ ਜਿੱਤਿਆ ਜਿਹੜਾ ਮੇਵੇ ਬਾਹਰ ਸੁਟੇਗਾ ਉਹ ਹਾਰਿਆ।।੫੯।।

੫੦- ਤਾਂ ਦੋਹਾਂ ਨੇ ਹੱਥਾਂ ਵਿਚ ਮੇਵੇ ਲੈ ਲਏ ਇਸ ਤਰ੍ਹਾਂ ਗੱਲ ਕਹਕੇ

੫੧- ਸਿਆਣੇ ਰਾਜੇ ਨੇ

੧ਅਤਿ ਚਿਤ ਹੁਤੋ ਇਹੀ ਬੀਚ ਗਯੋ ਜਾਨਿ ।। ੯੦ ।। ਚੌਪਈ ।। ੨ਤਬ ਰਾਜੈ ਇਹ ਬਚਨ ਉਚਾਰੀ ।। ੩ਸੁਨੁ ਰਾਨੀ ਕੋਕਿਲਾ ਪਯਾਰੀ ।। ੪ਏਕ ਹਰਾਇ ਮ੍ਰਿਗਹਿ ਮੈਂ ਆਯੋ ।। ੫ਕੰਪਤ ਬੂਟ ਮੈਂ ਦੁਰਯੋ ਡਰਾਯੋ ।। ੯੧ ।। ੬ਹੋਡੀ ਬਾਤ ਮੂੰਡ ਇਹੈ ਆਨੀ ।। ੭ਮ੍ਰਿਗ ਪੈ ਕਰਿ ਕੋਕਿਲਾ ਪਛਾਨੀ।। ੮ਕਹੋ ਤੋ ਤੁਰਤੁ ਤਾਹਿ ਹਨਿ ਲਯਾਊਂ ।। ੯ਤਾਕੋ ਤੁਮ ਕੋ ਮਾਸੁ ਖਵਾਊਂ।। ੯੨ ।। ੧੦ਤਬ ਕੋਕਿਲਾ ਖੁਸੀ ਹ੍ਵੈ ਗਈ ।। ੧੧ਚਾਹਤ ਥੀ ਚਿਤ ਮੈਂ ਸੋ ਭਈ ।। ੧੨ਯਹ ਇਨ ਮੂੜ੍ਹ ਭੇਦ ਨਹਿ ਪਾਯੋ ।। ੧੩ਤਜਿ ਯਾਂਕੋ ਮ੍ਰਿਗ ਕੋ ਤਬ ਧਾਯੋ ।। ੯੩ ।। ੧੪ਸੀਂਝਨ ਬੀਚ ਨ੍ਰਿਪਤਿ ਲਗਿ ਰਹਯੋ।। ੧੫ਤੀਰ ਕਮਾਨ ਹਾਥ ਮੈਂ ਗਹਯੋ ।। ੧੬ਜਬ ਹੋਡੀ ਤਿਹ ਠਾਂ ਚਲਿ ਆਯੋ ।। ੧੭ਬਿਹਸਿ ਰਿਸਾਲੂ ਬਚਨ ਸੁਨਾਯੋ ।। ੯੪।। ੧੮ਅਬ ਤੁਮ ਕਹਯੋ ਪੈਰਖਹਿ ਧਰੋ।। ੧੯ਮੈ ਪਰ ਪ੍ਰਥਮ ਘਾਇ ਕਹੱ ਕਰੋ ।। ੨੦ਕੰਪਤ ਤ੍ਰਸਤ ਨਹਿ ਸਸਤ੍ਰ ਸੰਭਾਰਯੋ ।। ੨੧ਤਨਿ ਧਨੁ ਬਾਨ ਰਿਸਾਲੂ ਮਾਰਯੋ ।। ੯੫ ।। ੨੨ਲਾਗਤ ਬਾਨ ਧਰਨਿ ਗਿਰ ਪਰਿਯੋ ।। ੨੩ਏਕੈ ਬ੍ਰਿਣ ਲਾਗਤ ਹੀ ਮਰਿਯੋ ।। ੨੪ਤਾਂ ਕੋ ਤੁਰਤੁ ਮਾਸੁ ਕਟਿ ਲੀਨੋ।। ੨੫ਭੂੰਜਿ ਕੋਕਿਲਾ ਕੌ ਲੈ ਦੀਨੋ ।। ੯੬।। ੨੬ਜਬ ਤਿਹ ਮਾਸੁ ਕੋਕਿਲਾ ਖਾਯੋ ।। ੨੭ਲਗਯੋ ਸਲੌਨੋ ਅਤਿ ਚਿਤ ਭਾਯੋ ।। ੨੮ਯਾਕੇ ਤੁੱਲਿ ਮਾਸੁ ਕੋਊ ਨਾਹੀਂ ।। ੨੯ਰਾਜਾ ਮੈਂ ਰੀਝੀ ਮਨ ਮਾਹੀਂ ।।੯੭।। ੩੦ਤਬ ਰੀਸਾਲੂ ਬਚਨ ਉਚਾਰੇ ।। ੩੧ਵਹੈ ਮਿਰਗ ਕਰ ਪਰਯੋ ਹਮਾਰੇ।। ੩੨ਜਿਯਤ ਤੂੰ ਜਾਸੋ ਭੋਗ ਕਮਾਯੋ ।। ੩੩ਮਰੇ ਪਰਾਂਤ ਮਾਸੁ ਤਿਹ ਖਾਯੋ ■।।੯੮।। ੩੪ਜਬ ਯਹ ਤਨਿਕ ਭਨਿਕ ਸੁਨਿ ਲਈ।। ੩੫ਲਾਲ ਹੁਤੀ ਪਿਯਰੀ ਹ੍ਵੈ ਗਈ।। ੩੬ਧ੍ਰਿਗ ਜਿਯਬੋ ਇਹ ਜਗਤ ਹਮਾਰੋ ।। ੩੭ਜਿਨ ਘਾਯੋ ਨਿਜੁ ਪੀਤ ਪਿਯਾਰੋ ।। ੯੯ ।। ਦੋਹਰਾ ।। ੩੮ਸੁਨਤ ਕਟਾਰੀ ਨ੍ਰਿਪਤਿ ਕੀ ਲੈ ਅਪਨੇ ਉਰਿ ਮਾਰਿ ।। ੩੯ਉਰਿ ਹਨਿ ਧੌਲਹਰ ਤੇ ਗਿਰੀ ਹੋਡਿਹਿ ਨੈਨ ਨਿਹਾਰ ।।੧੦੦।। ੪੦ਉਦਰ ਕਟਾਰੀ ਮਾਰਿਕੈ ਪਰੀ ਮਹਲ ਤੇ ਟੂਟਿ ।। ੪੧ਏਕ ਘਰੀ ਸਸਕਤ ਰਹੀ ਬਹੁਰਿ ਪ੍ਰਾਨ ਗੇ ਛੂਟਿ ।। ੧੦੧ ।।ਚੌਪਈ।। ੪੨ਗ੍ਰਿਹ ਤੇ ਟੂਟਿ ਧਰਨਿ ਪਰ ਪਰੀ ।। ੪੩ਲਾਜ ਮਰਤ ਜਮ ਪੁਰ ਮਗ ਧਰੀ ।। ੪੪ਤਬ ਚਲਿ ਤਹਾਂ ਰਿਸਾਲੂ ਆਯੋ ।। ੪੫ਮਾਸ ਕੂਕਰਨ ਦੁਹੂੰ ਖਵਾਯੋ ।।੧੦੨।।ਦੋਹਰਾ।। ○੪੬ਜੋ ਬਨਿਤਾ ਪਤਿ ਆਪਨੋ ਤਯਾਗ ਔਰ ਪੈ ਜਾਇ ।। ੪੭ਸੋ ਐਸੋ ਪੁਨਿ ਤੁਰਤੁ ਹੀ ਕਯੋਂ ਨਹਿ ਲਹਤ ਸਜਾਇ ।।੧੦੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਸਤਾਨਵੋ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੯੭।।੧੭੯੫।।ਅਫਜੂੰ।।

■ ਹੋਡੀ ਅਤੇ ਰਸਾਲੂ ਦੀ ਇਹ ਕਥਾ ਜੋ ਕੋਕਲਾ ਨਾਲ ਬੀਤੀ ਉਹ ਨਾਭੇ ਤੋਂ ੧੧ ਮੀਲ ਭਾਦਸੋ ਦੇ ਕਿਲ੍ਹੇ ਵਿਚ ਹੋਈ । ਪ੍ਰਸਿੱਧ ਕਥਾ ਹੈ ਏਸ ਕਿਲ੍ਹੇ ਨੂੰ ਹੀ (ਰਸਾਲੂ ਦੇ ਧਉਲਰ) ਲੋਕ ਆਖਦੇ ਹਨ ਇਹ ਕਥਾਂਵਾਂ ਮਿਥਿਹਾਸ ਦੀ ਉਪਜ ਨਹੀ ।

○ਇਸ ਪ੍ਰਕਰਣ ਦਾ ਕੇਂਦਰੀ ਭਾਵ ਅਤੇ ਜੋ ਚਰਿਤ੍ਰਾਂ ਦਾ ਨਿਰੰਤਰ ਭਾਵ ਸਿੱਟਾ ਰੂਪ ਵਿਚ ਸਾਹਮਣੇ ਆਉਂਦਾ ਹੈ ਉਹ ਇਹ ਹੈ ਜਿਸ ਨੂੰ ਲੇਖਕ ਚਾਰ ਪੰਗਤੀਆਂ ਵਿਚ ਸਮਝਾਉਂਦਾ ਹੈ । ਕਿ ਜਿਹੜੀ ਇਸਤ੍ਰੀ ਪਰ ਪੁਰਖ ਦੀ ਝਾਕ ਕਰਦੀ ਹੈ ਅਤੇ ਜੇਹੜਾ ਪੁਰਸ਼ ਪਰ ਇਸਤ੍ਰੀ ਦੀ ਇੱਛਾ ਕਰਦਾ ਹੈ ਉਸ ਦਾ ਹਾਲ ਅਵੱਸ਼ ਇਹੀ ਹੁੰਦਾ ਹੈ ਜੋ ਹੋਡੀ ਤੇ ਕੋਕਲਾ ਦਾ ਹੋਇਆ । ਹੋਵੇ ਕਿਸੇ ਦੇਸ ਦਾ ਰਾਜਾ, ਜਿਸ ਨੂੰ ਜਿਉਂਦੇ ਸਾਰਾ ਦੇਸ਼ ਸਲਾਮਾ ਕਰਦਾ ਹੈ ਅਤੇ ਮੋਏ ਨੂੰ ਚੰਦਨ ਦੀਆਂ ਲੱਕੜਾ ਤੇ ਦੁਸਾਲਿਆਂ ਵਿਚ ਸੁਗੰਧੀਆਂ ਦੀ ਭਰਮਾਰ ਵਿਚ ਸਰਧਾਂਜਲੀਆਂ ਪੇਸ਼ ਕੀਤੀਆਂ ਜਾਂਦੀਆਂ ਹੋਣ ਕਿਥੇ ਅੱਜ ਉਸ ਦੀ ਲਾਸ਼ ਕੁੱਤੇ ਖਾ ਰਹੇ ਹਨ । ਘਰ ਜਾ ਕੇ ਖਬਰ ਦੇਣ ਵਾਲਾ ਵੀ ਕੋਈ ਨਹੀਂ । ਕੌਣ ਜਾਕੇ ਦਸੇਗਾ ਕਿ ਹੋਡੀ ਦੀ ਲਾਸ਼ ਰਿਸਾਲੂ ਦੇ ਕਿਲੇ ਦੇ ਦਰ ਅੱਗੇ ਕੁੱਤੇ ਖਾ ਰਹੇ ਨੇ ? ਕਿਥੇ ਹੈ ਇਹ ਕੋਕਲਾ ਜਿਸਦੀ ਸੁੰਦ੍ਰਤਾ ਤੇ ਪਸ਼ੂ ਤੇ ਮਿਰਗ ਮੋਹਤ ਹੋ ਕੇ ਰਹਿ ਜਾਂਦੇ ਸਨ, ਕੀ ਮੁੱਲ ਪਿਆ ਉਸ ਦੇ ਹੁਸਨ ਦਾ ? ਜਦੋਂ ਹੁਸਨ ਹੰਡਾਉਣ ਦਾ ਮਤਵਾਜੀ ਵਕਤ ਆਇਆ ਤਾਂ ਪਤੀ ਪ੍ਰੇਮ ਦੀ ਥਾਂ ਅਜ ਕੁਤਿਆਂ ਦੇ ਦੰਦਾਂ ਤੇ ਜਬਾੜਿਆਂ ਦਾ ਸ਼ਿੰਗਾਰ ਬਣ ਗਈ ਹੈ । ਇਹ ਸਭੋ ਕੁਝ ਕਿਉਂ ਹੋਇਆ ਸ੍ਰੀ ਦਸਮੇਸ਼ ਸਤਿਗੁਰੂ ਸਮਝਾ ਰਹੇ ਹਨ ਅਤੇ ਇਸ ਪ੍ਰਕਰਣ ਦਾ ਨਿਰਣਾਤਮਕ ਸ਼ਕਤੀ ਦਸ ਰਹੇ ਹਨ :–

ਜੋ ਬਨਿਤਾ ਪਤਿ ਆਪਨੋ ਤਯਾਗ ਔਰ ਪੈ ਜਾਇ ।।<br>
ਸੋ ਐਸੋ ਪੁਨਿ ਤੁਰਤੁ ਹੀ ਕਯੋ ਨਹਿ ਲਹਿਤ ਸਜਾਇ ।।ਪਾਤਿਸ਼ਾਹੀ।।੧੦।।

ਕਿਥੇ ਰਾਜਾ ਹੋਡੀ ਜੋ ਕਿਸੇ ਨੂੰ ਮਾਰ ਦੇਵੇ ਕਿਸੇ ਨੂੰ ਛੱਡ ਦੇਵੇ ਅੱਜ ਉਹ ਪਰਇਸਤ੍ਰੀ ਦੀ ਭੇਟ ਹੋ ਕੇ ਕੰਬ ਰਿਹਾ ਹੈ ।

ਕੰਪਤ ਤ੍ਰਸਤ ਨ ਸਸਤ੍ਰ ਸੰਭਾਰਯੋ ।।<br>
ਲਾਗਤ ਬਾਨ ਧਰਨਿ ਗਿਰ ਪਰਿਯੋ ।। ਏਕੇ ਬ੍ਰਿਣ ਲਾਗਤ ਹੀ ਮਰਿਯੋ ।<br>
ਤਬ ਚਲਿ ਤਹਾਂ ਰਸਾਲੂ ਆਯੋ ।। ਮਾਸ ਕੂਕਰਨ ਦੁਹੂ ਖਵਾਯੋ ।।ਪਾ:੧੦।।<br>
ਦੂਰ ਮਤਿ ਖੋਟੀ ਖੋਟੁ ਕਮਾਵੈ। ਸੀਗਾਰੁ ਕਰੇ ਪਿਰ ਖਸਮ ਨ ਭਾਵੈ ।<br>
ਗੁਣਵੰਤੀ ਸਦਾ ਪਿਰੁ ਰਾਵੇ ਸਤਿਗੁਰ ਮੇਲ ਮਿਲਾਈ ਹੈ ।।ਪੰ:੧੦੪੭।ਮ:੩

੧- ਜੋ ਕੋਕਲਾ ਦੇ ਚਿਤ ਵਿਚ ਗਲ ਸੀ ਉਹ ਜਾਣ ਲਈ।।੬੦।।

੨- ਤਦ ਫੇਰ ਰਾਜੇ ਨੇ ਇਹ ਗੱਲ ਕਹੀ

੩- ਐ ਮੇਰੀ ਪਿਆਰੀ ਰਾਣੀ ਕੋਕਲਾ

੪- ਇਕ ਹਰਨ ਨੂੰ ਮੈ ਬੜਾ ਡਰਾ ਦੁੜਾਕੇ ਆਇਆ ਹਾਂ

੫- ਉਹ ਡਰਦਾ ਮਾਰਿਆ ਕੰਬਦਾ ਹੋਇਆ ਬੂਟਿਆਂ ਝਾੜਾਂ ਵਿਚ ਜਾ ਛੁਪਿਆ।।੬੧।।

੬- ਜੋ ਰਾਜੇ ਨੇ ਮਿਰਗ ਪ੍ਰਤੀ ਇਹ ਗਲ ਕਹੀ ਸੀ ਹੋਡੀ ਨੇ ਇਹ ਗਲ ਸੁਣ ਕੇ ਆਪਣੇ ਉਤੇ ਘਟਾ ਲਈ ਜਾਂ ਕਹਿ ਲਵੋ ਕਿ ਇਹ ਗੱਲ ਹੋਡੀ ਤੇ ਘਟਾ ਕੇ ਕਹੀ ਸੀ ।

੭- ਪਰ ਕੋਕਲਾ ਇਹ ਗਲ ਮਿਰਗ ਲਈ ਹੀ ਸਮਝੀ ਰਹੀ ਸੀ

੮- ਰਾਜਾ ਰਿਸਾਲੂ ਕਹਿੰਦਾ ਹੈ ਕਿ ਜੇ ਕਹੇ ਤਾਂ ਮੈ ਹੁਣੇ ਉਸ ਮਿਰਗ ਨੂੰ ਮਾਰ ਕੇ ਲੈ ਆਵਾਂ ।

੯- ਅਤੇ ਉਸ ਦਾ ਲਿਆ ਕੇ ਤੈਨੂੰ ਮਾਸ ਖਲਾਵਾਂ।।੬੨।।

੧੦- ਇਹ ਗਲ ਸੁਣਕੇ ਕੋਕਲਾ ਪ੍ਰਸੰਨ ਹੋ ਗਈ ਕਿ ਜੇ ਰਾਜਾ ਰਸਾਲੂ ਮਿਰਗ ਮਾਰਨ ਬਾਹਰ ਚਲਾ ਜਾਵੇ ਤਾਂ ਹੋਡੀ ਬਾਹਰ ਨਿਕਲ ਜਾਵੇ

੧੧- ਜੇਹੜੀ ਗਲ ਉਹ ਚਾਹੁੰਦੀ ਸੀ, ਸੋ ਹੋ ਗਈ ।

੧੨- ਇਹ ਉਸ ਮੂਰਖ ਨੇ ਬਾਤ ਨਾ ਸਮਝੀ

੧੩- ਰਾਜਾ ਉਹ ਥਾਂ ਛਡਕੇ ਮਿਰਗ ਮਾਰਨ ਲਈ ਤੁਰ ਗਿਆ।।੬੩।।

੧੪- ਹੇਠਾਂ ਉਤਰ ਕੇ ਰਾਜਾ ਪਉੜੀ ਦੇ ਨਾਲ ਲਗ ਕੇ ਖਲੋ ਗਿਆ ।

੧੫- ਤੀਰ ਕਮਾਨ ਹਥ ਵਿਚ ਫੜ ਰਖਿਆ ਤਿਆਰ ਬਰ ਤਿਆਰ, ਪੈਂਤੜੇ ਤੇ ਡਟ ਗਿਆ

੧੬- ਮੌਕਾ ਪਾ ਕੇ ਦੌੜ ਜਾਣ ਲਈ ਹੋਡੀ ਪਉੜੀ ਉਤਰਿਆ ਤਾਂ

੧੭- ਜੋਸ਼ ਵਿਚ ਰਿਸਾਲੂ ਨੇ ਹੋਡੀ ਪ੍ਰਤੀ ਕਿਹਾ ।।੬੪।।

੧੮- ਹੁਣ ਤੂੰ ਇਥੇ ਆਪਣੀ ਹਿੰਮਤ ਸੰਭਾਲ ।

੧੯- ਪਹਿਲਾਂ ਤੂੰ ਮੇਰੇ ਤੇ ਵਾਰ ਕਰ ਲੈ ।

੨੦- ਪਰ ਹੋਡੀ ਕੰਬ ਰਿਹਾ ਸੀ ਡਰ ਨਾਲ ਭੈ ਭੀਤ ਸੀ ਇਸ ਲਈ ਉਸਨੇ ਸਸਤ੍ਰ ਨਾਂ ਸੰਭਾਲੇ

੨੧- ਛਾਤੀ ਤਕ ਖਿਚ ਕੇ ਕਾਮਣ ਨੂੰ, ਤੀਰ ਰਿਸਾਲੂ ਨੇ ਚਲਾ ਦਿਤਾ ।।੬੫।।

੨੨- ਹੋਡੀ ਬਾਣ ਲਗਦੇ ਸਾਰ ਹੀ ਧਰਤੀ ਤੇ ਡਿੱਗ ਪਿਆ

੨੩- ਇਕੋ ਤੀਰ ਦੇ ਲਗਦੇ ਸਾਰ ਹੀ ਰਾਜਾ ਹੋਡੀ ਮਰ ਗਿਆ

੨੪- ਰਿਸਾਲੂ ਨੇ ਝਟ ਉਸਦਾ ਕੁਝ ਮਾਸ ਕੱਟ ਲਿਆ

੨੫- ਭੁੰਨਕੇ ਰਿੰਨਣ ਲਈ ਕੋਕਲਾ ਨੂੰ ਦੇ ਦਿਤਾ।।੬੬।।

੨੬- ਜਦੋ ਉਹ ਮਾਸ ਕੋਕਲਾ ਨੇ ਖਾ ਲਿਆ

੨੭- ਸਲੋਣਾ ਬਣਿਆ ਹੋਇਆ ਬੜਾ ਪਸੰਦ ਆਇਆ

੨੮- ਇਹੋ ਜਿਹਾ ਸਵਾਦੀ ਮਾਸ ਹੋਰ ਕਦੇ ਨਹੀ ਸੀ ਖਾਧਾ

੨੯- ਰਾਜੀ ਜੀ ਮੈ ਇਸ ਨੂੰ ਖਾ ਕੇ ਬੜੀ ਖੁਸ਼ੀ ਪ੍ਰਗਟ ਕੀਤੀ ।।੬੭।।

੩੦- ਫੇਰ ਰਸਾਲੂ ਨੇ ਗਲ ਮੋੜੀ

੩੧- ਕਿ ਉਹੀ ਮਿਰਗ ਮੇਰੇ ਹੱਥ ਆ ਗਿਆ ਸੀ

੩੨- ਜਿਸ ਦੇ ਨਾਲ ਤੈਂ ਭੋਗ ਭੋਗੇ ਸਨ

੩੩- ਹੁਣ ਮਰਨ ਬਾਅਦ ਉਸੇ ਦਾ ਮਾਸ ਤੈਂ ਖਾਧਾ ਹੈ।।੬੮।।

੩੪- ਜਦੋ ਰਾਣੀ ਨੇ ਇਹ ਗਲ ਕੰਨਾ ਦੁਆਰਾ ਸੁਣ ਲਈ

੩੫- ਲਾਲੀ ਮੁਖ ਦੀ ਉਡ ਗਈ ਤੇ ਪੀਲੀ ਪੈ ਗਈ

੩੬- ਤੇ ਮਨ ਵਿਚ ਕਿਹਾ ਕਿ ਧ੍ਰਿਗ ਹੈ ਮੇਰਾ ਜਿਉਣਾ ਇਸ ਜਗਤ ਵਿਚ

੩੭- ਜਿਸ ਨੇ ਇਸ ਕੋਲੋ ਆਪਣਾ ਮ੍ਰਿਤੁ ਮਰਵਾ ਦਿਤਾ।।੬੯।।

੩੮- ਇਹ ਗਲ ਸੁਣਦੇ ਸਾਰ ਰਾਜੇ ਦੀ ਕਟਾਰੀ ਲੈ ਕੇ ਆਪਣੇ ਪੇਟ ਵਿਚ ਮਾਰ ਲਈ ਰਾਣੀ ਕੋਕਿਲਾ ਨੇ ।

੩੯- ਪੇਟ ਚੀਰ ਕੇ ਮਹਲਾਂ ਦੇ ਉਪਰੋ ਹੇਠਾਂ ਜਾ ਪਈ ਹੋਡੀ ਨੂੰ ਅੱਖਾਂ ਨਾਲ ਜਦੋ ਵੇਖਿਆ।।੭੦।।

੪੦- ਪੇਟ ਵਿਚ ਕਟਾਰੀ ਮਾਰ ਕੇ ਮਹਿਲ ਤੋਂ ਹੇਠਾਂ ਜਾ ਪਈ

੪੧- ਇਕ ਘੜੀ ਸਿਸਕ ਦੀ ਦੜਪਦੀ ਰਹੀ, ਫੇਰ ਪ੍ਰਾਨ ਉਭਾਰੀ ਮਾਰ ਗਏ ।।੭੧।।

੪੨- ਗ੍ਰਿਹ ਅਕਾਸ਼ ਦੇ ਉਪਰੋ ਡਿੱਗ ਕੇ ਧਰਤੀ ਆ ਪਈ

੪੩- ਲੱਜ ਸ਼ਰਮ ਜਮ ਪੁਰੀ ਦੇ ਰਾਹ ਵਿਚ ਰੱਖ ਗਈ

੪੪- ਫੇਰ ਚਲਕੇ ਰਿਸਾਲੂ ਉਹਨਾਂ ਦੇ ਪਾਸ ਆਇਆ

੪੫- ਉਹਨਾਂ ਦੋਨਾਂ ਦਾ ਮਾਸ ਕੁਤਿਆਂ ਨੂੰ ਖੁਆ ਦਿਤਾ।।੭੨।।

੪੬- ਲੇਖਕ ਕਹਿੰਦਾ ਹੈ ਜਿਹੜੀ ਇਸਤ੍ਰੀ ਆਪਣਾ ਪਤੀ ਛਡਕੇ ਹੋਰ ਪੁਰਸ਼ ਪਾਸ ਜਾਂਦੀ ਹੈ

੪੭- ਉਹ ਇਸੇ ਤਰਾਂ ਛੇਤੀ ਹੀ ਕਿਉ ਸਜਾ (ਦੰਡ) ਨਾਂ ਲਵੇ ਭਾਵ ਅਵੱਸ਼ ਹੀ ਦੰਡ ਦੀ ਭਾਵਣ ਹੋਵੇਗੀ ।।੭੩।।੧੧।।

ਇਥੇ ਇਹ ੯੭ ਪ੍ਰਕਰਣ ਸਮਾਪਤ ਹੈ ।।੯੭।।੧੭੬੫।।ਅਫਜੂੰ।।

ਪਾਠਕ ਜਨ ਚੋਣ ਕਰ ਲੈਣ ਕੀ ਅਸੀਂ ਦੁਰਮਤਿ ਖੋਟ ਖੁਟ ਕਮਾਉਣਾ ਹੈ ਜਾਂ ਗੁਣ ਵੰਤੀ ਹੋ ਕੇ ਸਦਾ ਲਈ ਪਿਰ ਦੀ ਸੇਜ ਦਾ ਸੁਖ ਮਾਨਣਾ ਹੈ । ਗੁਰਦੇਵ ਇਹਨਾਂ ਲੇਖਾਂ ਨੂੰ ਮਨ ਪ੍ਰਚਾਵੇ ਜਾਂ ਅਸਲੀਲਤਾਂ ਦੇ ਚਾਉ ਨਾਲ ਨਹੀ ਲਿਖ ਰਹੇ ਇਹਨਾਂ ਵਿਚ ਸਮਾਜ ਸੁਧਾਰ ਤੇ ਗੁਰਮੁਖਤਾ ਦਾ ਅਨੂਠਾ ਅੰਮ੍ਰਿਤ ਭਰਿਆ ਹੋਇਆ ਹੈ । ਇਸਤ੍ਰੀ ਪੁਰਸ਼ ਦੋਵੇ ਕਾਮ ਦੀ ਲਪੇਟ ਵਿਚ ਆ ਜਾਂਦੇ ਨੇ ਅਤੇ ਕਾਮੀ ਪੁਰਸ਼ ਵਾ ਇਸਤ੍ਰੀ ਰਾਮ ਨਾਮ ਤੋਂ ਦੂਰ ਹੋ ਜਾਂਦੇ ਨੇ ਪਰ ਜਦੋਂ ਕਾਮ ਦੀਆਂ ਚਪੇੜਾਂ ਪੈਂਦੀਆਂ ਨੇ ਉਸ ਵੇਲੇ ਕੋਈ ਸਬੰਧੀ ਇਸ ਨੂੰ ਬਚਾ ਨਹੀਂ ਸਕਦਾ ਗੁਰੂ ਅਮਰਦਾਸ ਜੀ ਫੁਰਮਾਨ ਕਰਦੇ ਹਨ :-

> ਇਸਤ੍ਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ
> ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ।।ਮ:੩।।

ਦੋਹਰਾ ।। ੧।। ਚੰਦ੍ਰਭਗਾ ○ਸਰਿਤਾ ਨਿਕਟ ਰਾਂਝਨ ਨਾਮਾ ਜਾਟ ।। ੨ਜੋ ਅਬਲਾ ਨਿਰਖੈਂ ਤਿਸੈ ਜਾਤ ਸਦਨ ਪਰਿ ਖਾਟ ।।੧।। ਚੌਪਈ ।। ੩ਮੋਹਤ ਤਿਹ ਤ੍ਰਿਯ ਨੈਨ ਨਿਹਾਰੇ ।। ੪ਜਨੁ ਸਾਵਕ ਸਾਯਕ ਕੇ ਮਾਰੇ ।। ੫ਚਿਤ ਮੈ ਅਧਿਕ ਰੀਝਿ ਕੇ ਰਹੈਂ ।। ੬ਰਾਂਝਨ ਰਾਂਝਨ ਮੁਖ ਤੇ ਕਹੈਂ ।।੨।। ੭ਕਰਮ ਕਾਲ ਤਹ ਐਸੋ ਭਯੋ ।। ੮ਤੌਨੇ ਦੇਸ ਕਾਲ ਪਰ ਗਯੋ ।। ੯ਜਿਯਤ ਨ ਕੋ ਨਰ ਬਚਯੋ ਨਗਰ ਮੈ।।੧੦ਸੋ ਉਬਰਯੋ ਜਾਕੇ ਧਨੁ ਘਰ ਮੈ ।।੩।। ੧੧ਚਿੱਤ੍ਰਦੇਵਿ ਇਕ ਰਾਨਿ ਨਗਰ ਮੈ ।। ੧੨ਰਾਂਝਾ ਏਕ ਪੂਤ ਤਿਹੱ ਘਰ ਮੈ ।। ੧੩ਤਾਂਕੇ ਔਰ ਨ ਬਚਿਯੋ ਕੋਈ।। ੧੪ਮਾਇ ਪੂਤ ਵੈ ਬਾਚੇ ਦੋਈ ।।੪।। ੧੫ਰਨਿਯਹਿ ਭੂਖ ਅਧਿਕ ਜਬ ਜਾਗੀ।। ੧੬ਤਾਕੌ ਬੇਚਿ ਮੇਖਲਾ ਸਾਜੀ ।। ੧੭ਨਿਤਿ ਪੀਸਨ ਪਰ ਦ੍ਵਾਰੇ ਜਾਵੈ ।। ੧੮ਜੂਠ ਚੂਨ ਚੌਕਾ ਚੁਨਿ ਖਾਵੈ ।।੫।। ੧੯ਐਸੇ ਹੀ ਭੂਖਨ ਮਰਿ ਗਈ ।। ੨੦ਪੁਨਿ ਬਿਧਿ ਤਹਾਂ ਬ੍ਰਿਸਟਿ ਅਤਿ ਦਈ ।। ੨੧ਸੂਕੇ ਭਏ ਹਰੇ ਜਨੁ ਸਾਰੇ ।। ੨੨ਬਹੁਰਿ ਜੀਤ ਕੇ ਬਜੇ ਨਗਾਰੇ ।।੬।। ੨੩ਤਹਾਂ ਏਕ ਰਾਂਝਾ ਹੀ ਉਬਰਯੋ।।◆੨੪ਔਰ ਲੋਗ ਸਭ ਤਹ ਕੋ ਮਰਯੋ।।੨੫ਰਾਂਝੇ ਜਾਟ ਹੇਤ ਤਿਨ ਪਾਰਯੋ।। ੨੬ਪੂਤ ਭਾਵ ਤੇ ਤਾਹਿ ਜਿਯਾਰਯੋ।।੭।।੨੭ਪੂਤ ਜਾਟ ਕੋ ਸਭ ਕੋ ਜਾਨੈ।। ੨੮ਤਿਨ ਤੇ ਕੋਊ ਨ ਰਹਯੋ ਪਛਾਨੈ।।੨੯ਐਸੇ ਕਾਲ ਬੀਤ ਕੈ ਗਯੋ।।੩੦ਤਾ ਮੈ ਮਦਨ ਦਮਾਮੋ ਦਯੋ ।।੮।। ੩੧ਮਹਿਖੀ ਚਾਰਿ ਨਿੱਤਿ ਗ੍ਰਿਹ ਆਵੈ ।। ੩੨ਰਾਂਝਾ ਅਪਨੋ ਨਾਮੁ ਸਦਾਵੈ ।। ੩੩ਪੂਤ ਜਾਟ ਕੋ ਤਿਹ ਸਭ ਜਾਨੈ ।। ੩੪ਰਾਜਪੁਤ੍ਰ ਕੈ ਕੋ ਪਹਿਚਾਨੈ।।੯।। ੩੫ਇਤੀ ਬਾਤ ਰਾਂਝਾ ਕੀ ਕਹੀ। ੩੬ਅਬ ਚਲਿ ਬਾਤ ਹੀਰ ਪੈ ਰਹੀ।। ੩੭ਤੁਮ ਕੌ ਤਾਕੀ ਕਥਾ ਸੁਨਾਊ।। ੩੮ਤਾਂਤੇ ਤੁਮਰੋ ਹਿਦ੍ਵੈ ਸਿਰਾਊਂ ।।੧੦।। ਅੜਿੱਲ ।। ੩੯ਇੰਦ੍ਰਰਾਇ ਕੇ ਨਗਰ ਅਪਛਰਾ ਇਕ ਰਹੈ ।। ੪੦ਮੈਨ ਕਲਾ ਤਿਹ ਨਾਮ ਸਕਲ ਜਗ ਯੌਂ ਕਹੈ ।।੪੧ਤਾਂਕੌ ਰੂਪ ਨਰੇਸ ਜੁ ਕੋਊ ਨਿਹਾਰਹੀ।। ੪੨ਹੋ ਗਿਰੈ ਧਰਨਿ ਪਰ ਝੂਮਿ ਮੈਨ ਸਰ ਮਾਰ ਹੀ ।।੧੧।। ਚੌਪਈ ।। ੪੩ਤੌਨੈ ਸਭਾ ਕਪਿਲ ਮੁਨਿ ਆਯੋ⋊।। ੪੪ਔਸਰ ਜਹਾ ਮੈਨਕਾ ਪਾਯੋ ।। ੪੫ਤਿੱਹ ਲਖਿ ਮੁਨਿ ਬੀਰਜ ਗਿਰਿ ਗਯੋ ।। ੪੬ਚਪਿ ਚਿਤ ਮੈ ਸ੍ਰਾਪਤ ਤਿਹੱ ਭਯੋ ।। ੧੨ ।। ੪੭ਤੁਮ ਗਿਰਿ ਮਿਰਤ ਲੋਕ ਮੈ ਪਰੋ।।੪੮ਜੂਨਿ ਸਯਾਲ ਜਾਟ ਕੀ ਧਰੋ।। ੪੯ਹੀਰ ਆਪਨੋ ਨਾਮ ਸਦਾਵੋ ।। ੫੦ਜੂਠ ਕੂਠ ਤੁਰਕਨ ਕੀ ਖਾਵੋ ।। ੧੩ ।। ਦੋਹਰਾ ।। ੫੨ਤਬ ਅਬਲਾ ਕੰਪਤਿ ਭਈ ਤਾਕੇ ਪਰਿਕੈ ਪਾਇ ।। ੫੩ਕਯੋਹੂ ਹੋਇ ਉਧਾਰ ਮਮ ਸੋ ਦਿਜ ਕਹੋ ਉਪਾਇ ।।੧੪।।ਚੌਪਈ।। ੫੩ਇੰਦ੍ਰ ਸੁ ਮ੍ਰਿਤ ਮੰਡਲ ਜਬ ਜੈਹੈ ।। ੫੪ਰਾਂਝਾ ਅਪਨੋ ਨਾਮੁ ਕਹੈ ਹੈ ।। ੫੫ਤੌ ਸੌ ਅਧਿਕ ਪ੍ਰੀਤਿ ਉਪਜਾਵੈ ।। ੫੬ਅਮਰਾਵਤੀ

○ਚੰਦਰ ਭਗਾ - ਚਨਾਵ ਨਦੀ ਦੇ ਕਿਨਾਰੇ

⋊ ਜਦੋਂ ਕੁਦ੍ਰਤ ਦਾ ਕਾਦਰ ਕੋਈ ਅਚੰਭਾ ਰਚਨਾਂ ਚਾਹੁੰਦਾ ਹੈ ਤਾਂ ਕੁਦਰਤ ਰਾਹੀਂ ਉਸ ਦਾ ਕੋਈ ਨਾ ਕੋਈ ਕਾਰਣ ਰਚਦਾ ਹੈ ਸ੍ਰੀ ਮੁਖਵਾਕ ਹੈ :-

ੳ- ਕਰਣ ਕਾਰਣ ਸਮਰਥ ਹੈ ਕਹੁ ਨਾਨਕ ਬੀਚਾਰਿ ।
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ।।ਪੰ:੧੪੮।।ਮ:੨।।

ਅ- ਤਿਨਿ ਕਰਤੈ ਇਕੁ ਚਲਤੁ ਉਪਾਇਆ ।। ਅਨਹਦ ਬਾਣੀ ਸਬਦੁ ਸੁਣਾਇਆ । ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ।। ਕਾਰਣ ਕਰਤਾ ਕਰਦਾ ਆਇਆ ।।ਪੰ:੧੧੫੪।।ਮ:੩।।

ਜਿਸ ਤੋਂ ਮੁਖ ਮੋੜਕੇ ਅਸੀ ਕਹ ਉਠਦੇ ਹਾਂ ਆਹ ਐਉਂ ਕਿਵੇ ਹੋ ਗਿਆ ? ਬਸ ਇਹੋ ਮਨਮੁਖਤਾ ਦੀ ਪਹਿਚਾਣ ਦੀ ਨਿਸ਼ਾਨੀ ਹੈ ।

◆ਇਥੇ ਇਹ ਜਾਨਣ ਦੀ ਲੋੜ ਹੈ ਕਿ ਉਥੇ ਇਹ ਨਹੀ ਕਿ ਨਗਰੀ ਦੇ ਸਾਰੇ ਲੋਕ ਮਰ ਗਏ ਸੀ । ਨਹੀ, ਰਾਂਝੇ ਦੇ ਘਰ ਦੇ ਸਾਰੇ ਲੋਕ ਹੈ ਕਿਉਕਿ ਪਿੰਡ ਦੇ ਸਾਰੇ ਲੋਕ ਮਰ ਜਾਂਦੇ ਤਾ ਉਸ ਨੂੰ ਪੁੱਤ੍ਰ ਭਾਵਨਾਂ ਨਾਲ ਕੌਣ ਪਾਲਦਾ ? ਜਦ ਕਿ ਉਹ ਰਾਂਝਾ ਰਾਜਪੂਤ ਦਾ ਪੁੱਤ੍ਰ ਸੀ ਜੱਟ ਨੇ ਪਰਵਰਿਸ਼ ਕੀਤੀ ਜਿਸ ਲਈ ਜੱਟ ਦਾ ਪੁਤ੍ਰ ਹੀ ਜਾਣਿਆ ਜਾਣ ਲੱਗਾ ।

੧– ਚਨਾਬ ਦਰਿਆ ਦੇ ਨੇੜੇ ਰਾਂਝਾ ਨਾਮ ਦਾ ਇੱਕ ਜੱਟ ਸੀ

੨– ਜਿਹੜੀ ਇਸਤ੍ਰੀ ਉਸ ਨੂੰ ਵੇਖਦੀ ਸੀ ਕਾਮ ਦੀ ਸੱਟ ਖਾ ਕੇ ਉਹ ਮੰਜੇ ਤੇ ਪੈ ਜਾਂਦੀ ਘਰ ਜਾਕੇ।।੧।।

੩– ਜਿਹੜੀ ਇਸਤ੍ਰੀ ਉਸ ਨੂੰ ਵੇਖਦੀ ਮੋਹਿਤ ਹੋ ਜਾਂਦੀ।

੪– ਜਿਵੇ ਕਾਮ ਨੇ ਉਸ ਦੇ ਤੀਰ ਮਾਰ ਦਿਤਾ ਹੁੰਦਾ ਹੈ।

੫– ਚਿਤ ਵਿਚ ਅਤਿ ਪ੍ਰਸੰਨ ਹੋ ਕੇ ਰਹਿ ਜਾਂਦੀ।

੬– ਅਤੇ ਮੂੰਹ ਤੇ ਰਾਂਝਾ ਰਾਂਝਾ ਕਹਿਣ ਲਗ ਜਾਂਦੀ ।।੨।।

੭– ਕਰਮਾਨੁਸਾਰ ਸਮਾ ਐਸਾ ਆ ਗਿਆ

੮– ਉਸ ਦੇਸ਼ ਵਿਚ ਕਾਲ ਪੈ ਗਿਆ (ਬਾਰਸ਼ ਨਾ ਹੋਈ)

੯– ਉਸ ਨਗਰ ਵਿਚ ਭੁਖ ਨਾਲ ਨਗਰ ਨਿਵਾਸੀ ਮਰ ਗਏ

੧੦– ਬੱਸ ਉਹ ਬਚਿਆ ਜਿਸਦੇ ਪਾਸ ਬਹੁਤ ਧਨ ਸੀ ।।੩।।

੧੧– ਚਿੱਤ੍ਰ ਦੇਵ ਇਕ ਰਹਿੰਦੀ ਸੀ ਉਸ ਨਗਰ ਵਿਚ ਇਸਤ੍ਰੀ

੧੨– ਉਸ ਦੇ ਘਰ ਵਿਚ ਇਕੋ ਇਕ ਰਾਂਝਾ ਪੁਤਰ ਸੀ

੧੩– ਉਸ ਦੇ ਘਰ ਵਿਚ ਹੋਰ ਕੋਈ ਨਾ ਬਚਿਆ

੧੪– ਰਾਂਝਾ ਤੇ ਰਾਂਝੇ ਦੀ ਮਾਤਾ ਦੋਇ ਬਚੇ ਸੀ।।੪।।

੧੫– ਰਾਂਝੇ ਦੀ ਮਾਤਾ ਜਿਸਦਾ ਨਾਮ ਰਨਿ ਜਾਂ ਰਾਣੀ ਸੀ ਜਦੋ ਉਹ ਭੁਖ ਨਾਲ ਬਹੁਤ ਅਕਲਾ ਗਏ

੧੬– ਤਾਂ ਉਹਨੇ ਘਰ ਘਾਟ ਵੇਚ ਕੇ ਮਜਦੂਰੀ ਕਰਨ ਲਗੀ

੧੭– ਰੋਜ ਲੋਕਾਂ ਦੇ ਘਰ ਜਾ ਕੇ ਆਟਾ ਪੀਸਿਆ ਕਰੇ ਭਾਵ ਮਜਦੂਰੀ ਕਰਿਆ ਕਰੇ

੧੮– ਜੂਠਾ ਅੰਨ ਜੋ ਮਿਲਜੇ ਲੈ ਕੇ ਖਾ ਲਵੇ ।।੫।।

੧੯– ਇਸੇ ਤਰਾਂ ਉਹ ਭੀ ਭੁਖ ਨਾਲ ਹੀ ਮਰ ਗਈ–

੨੦– ਫੇਰ ਕਿਤੇ ਪ੍ਰਮਾਤਮਾ ਨੇ ਮੀਂਹ ਪਾ ਦਿਤਾ

੨੧– ਬਾਰਸ ਹੋਣ ਨਾਲ ਸੁਕੀਆਂ ਫਸਲਾਂ ਹਰੀਆਂ ਹੋ ਗਈਆ

੨੨– ਮੁੜਕੇ ਖੁਸ਼ੀਆਂ ਤੇ ਖੇੜੇ ਦੇ ਬਾਜੇ ਬੱਜਣ ਲੱਗੇ।।੬।।

੨੩– ਉਥੇ ਇਕ ਰਾਂਝਾ ਹੀ ਬਚਿਆ ਸੀ ਉਸ ਘਰ ਵਿਚ

੨੪– ਹੋਰ ਲੋਕ ਉਥੇ ਦੇ ਸਾਰੇ ਮਰ ਗਏ ਉਸ ਦੇ ਘਰ ਦੇ

੨੫– ਰਾਂਝੇ ਨੂੰ ਇਕ ਜੱਟ ਨੇ ਪਿਆਰ ਨਾਲ ਪਾਲਿਆ

੨੬– ਉਸ ਨੇ ਰਾਂਝੇ ਨੂੰ ਪੁਤ੍ਰ ਭਾਵਨਾ ਨਾਲ ਬਚਾ ਲਿਆ ।।੭।।

੨੭– ਸਭ ਕੋਈ ਰਾਂਝੇ ਨੂੰ ਉਸ ਜਟ ਦਾ ਪੁਤ੍ਰ ਕਰਕੇ ਹੀ ਜਾਣਦੇ ਸਨ

੨੮– ਇਸ ਗਲ ਤੋ ਕੋਈ ਵੀ ਅਣਜਾਣ ਨਹੀਂ ਸੀ

੨੯– ਇਸੇ ਤਰਾਂ ਸਮਾਂ ਬੀਤਦਾ ਗਿਆ

੩੦– ਹੁਣ ਜਦੋ ਰਾਂਝਾ ਜਵਾਨ ਹੋ ਗਿਆ ਕਾਮ ਨੇ ਵੀ ਆਪਣਾ ਨਗਾਰਾ ਖੜਕਾ ਦਿਤਾ ।।੮।।

੩੧– ਮੱਝਾਂ ਚਾਰ ਕੇ ਰੋਜ ਘਰ ਆਉਦਾ

੩੨– ਅਤੇ ਆਪਣਾ ਨਾਮ ਰਾਂਝਾ ਦੱਸਦਾ

੩੫– ਸਭ ਉਸ ਨੂੰ ਜੱਟ ਦਾ ਪੁਤ੍ਰ ਹੀ ਜਾਣਦੇ ਸਨ

੩੪– ਰਾਜ ਪੂਤ ਕਰਕੇ ਕੋਈ ਨਹੀ ਸੀ ਪਹਿਚਾਣਦਾ ।।੯।।

੩੫– ਲਿਖਾਰੀ ਕਹਿੰਦਾ ਹੈ ਕਿ ਇਥੇ ਤੱਕ ਰਾਂਝੇ ਗਲ ਕੀਤੀ ਹੈ

੩੬– ਹੁਣ ਅਗੇ ਗੱਲ ਹੀਰ ਪਰ ਚਲਦੀ ਹੈ

੩੭– ਹੁਣ ਤੁਹਾਨੂੰ ਉਸਦੀ ਕਥਾ ਸੁਣਾਉਦਾ ਹਾਂ

੩੮– ਤਾਂਤੇ ਤੁਹਾਡੇ ਹਿਰਦੇ ਨੂੰ ਖੁਸ਼ ਕਰਦਾ ਹਾਂ।।੧੦।।

੩੯– ਇੰਦ੍ਰ ਰਾਜੇ ਦੇ ਨਗਰ (ਸਵਰਗ) ਵਿਚ ਇਕ ਅਪਛੱਰਾਂ ਰਹਿੰਦੀ ਸੀ

੪੦– ਮੈਨ ਕਲਾ ਉਸਦਾ ਨਾਮ ਸਾਰਾ ਜਗ ਜਾਣਦਾ ਸੀ

੪੧– ਉਸਦਾ ਰੂਪ ਜੇ ਕੋਈ ਰਾਜਾਂ ਵੇਖ ਲੈਂਦਾ

੪੨– ਤਾਂ ਉਹ ਘੁੰਮ ਕੇ ਧਰਤੀ ਉਪਰ ਡਿਗ ਪੈਦਾ ਕਾਮਦੇਵ ਦੇ ਤੀਰ ਨਾਲ।।੧੧।।

੪੩– ਉਸ ਦੀ ਸਭਾ (ਭਾਵ ਇੰਦਰ ਦੀ ਸਭਾ) ਵਿਚ ਇਕ ਦਿਨ ਕਪਲਮੁਨੀ ਆ ਗਿਆ

੪੪– ਉਸ ਸਮੇ ਆ ਕੇ ਮੁਨੀ ਨੇ ਮੇਨਕਾ ਨੂੰ ਦੇਖਿਆ ।

੪੫– ਮੈਨਕਾ ਨੂੰ ਵੇਖ ਕੇ ਮੁਨੀ ਦਾ ਵੀਰਜਪਾਤ ਹੋ ਗਿਆ

੪੬– ਚੁਪ ਚੁਪੀਤੇ ਚਿਤ ਵਿਚ ਉਸਨੇ ਅੱਪਸਰਾਂ ਨੂੰ ਸਰਾਪ ਦੇ ਦਿਤਾ।।੧੨।।

੪੭– ਕਿ ਤੂ ਜਾ ਕੇ ਮ੍ਰਿਤ ਲੋਕ ਵਿਚ ਜਨਮ ਲੈ

੪੮– ਅਤੇ ਸਿਆਲ ਜੱਟ ਦੇ ਘਰ ਜਨਮ ਲੈ

੪੯– ਅਤੇ ਆਪਣਾ ਨਾਮ ਹੀਰ ਰਖਵਾ ਲੈ

੫੦– ਜੂਠਾ ਕੁੱਠਾ ਮੁਸਲਮਾਨਾਂ ਦਾ ਖਾ ਜਾ ਕੇ ਧਰਤੀ ਤੇ ।।੧੩।।

੫੧– ਤਦ ਉਹ ਅਪਸਰਾ ਕੰਬ ਕੇ ਉਸ ਰਿਸ਼ੀ ਦੇ ਪੈਰਾਂ ਤੇ ਢਹ ਪਈ

੫੨– ਹੇ ਬ੍ਰਾਹਮਣ ਇਹ ਦੱਸ ਕਿ ਮੇਰਾ ਉਧਾਰ ਕਿਵੇ ਹੋਵੇਗਾ ? ਤੇ ਉਸਦਾ ਉਪਾਇ ਵੀ ਦੱਸੋ ।।੧੪।।

੫੩– ਜਦੋ ਇੰਦ੍ਰ ਜਿਹਾ ਕੋਈ ਮ੍ਰਿਤ ਧਰਤੀ ਤੇ ਮੰਡਲ ਵਿਚ ਧਰਤੀ ਤੇ ਜਾਵੇਗਾ

੫੪– ਉਹ ਆਪਣਾ ਨਾਮ ਰਾਂਝਾ ਕਹਾਏਗਾ

੫੫– ਉਹ ਤੇਰੇ ਨਾਲ ਬਹੁਤ ਪ੍ਰੀਤ ਰਖੇਗਾ

੫੬– ਦੇਵ ਲੋਕ – ਸਵਰਗ

੧ਬੇਗਮ ਬਹੁਰਿ ਤੁਹਿ ਲਯਾਵੈ ।।੧੫।।ਦੋਹਰਾ।। ੨ਜੁਨਿ ਜਾਟ ਕੀ ਤਿਨ ਧਰੀ ਮ੍ਰਿਤ ਮੰਡਲ ਮੈ ਆਇ ।। ੩ਚੂਚਕ ਕੇ ਉਪਜੀ ਭਵਨ ਹੀਰ ਨਾਮ ਧਰਵਾਇ ।।੧੬।। ਚੌਪਈ ।। ੪ਇਸੀ ਭਾਂਤਿ ਸੋਂ ਕਾਲ ਬਿਹਾਨਯੋ ।। ੫ਬੀਤਯੋ ਬਰਖ ਏਕ ਦਿਨ ਜਾਨਯੋ ।। ੬ਬਾਲਾਪਨੋ ਛੂਟਿ ਜਬ ਗਯੋ ।। ੭ਜੋਬਨ ਆਨਿ ਦਮਾਮੋ ਦਯੋ ।।੧੭।। ੮ਰਾਂਝਾ ਚਾਰਿ ਮਹਿਖਿਯਨ ਆਵੈ ।। ੯ਤਾ ਕੋ ਹੇਰਿ ਹੀਰ ਬਲਿ ਜਾਵੈ ।। ੧੦ਤਾ ਸੌ ਅਧਿਕ ਨੇਹੁ ਉਪਜਾਯੋ ।। ੧੧ਭਾਂਤਿ ਭਾਂਤਿ ਸੋਂ ਮੋਹ ਬਢਾਯੋ ।।੧੮।। ਦੋਹਰਾ ।। ੧੨ਖਾਤ ਪੀਤ ਬੈਠਤ ਉਠਤ ਸੋਵਤ ਜਾਗਤ ਨਿੱਤਿ ।। ੧੩ਕਬਹੂੰ ਨ ਬਿਸਰੈ ਚਿਤ ਤੇ ਸੁੰਦਰ ਦਰਸਨ ਮਿੱਤ ।। ੧੯ ।। ੧੪ਹੀਰ ਬਾਚ।।ਸਵੈਯਾ।। ੧੫ਬਾਹਰ ਜਾਂਉ ਤੌ ਬਾਹਰ ਗ੍ਰਿਹਿ ਆਵਤ ਆਵਤ ਸੰਗ ਲਗੇਹੀਂ ।। ੧੫ਜੌ ਹਠਿ ਬੈਠਿ ਰਹੋਂ ਘਰ ਮੈ ਪਿਯ ਪੈਠਿ ਰਹੈ ਹਿਯ ਮੈ ਪਹਿਲੇਹੀਂ ।। ੧੬ਨੀਂਦ ਹਮੈ ਨਕਵਾਨੀ ਕਰੀ, ਛਿਨ ਹੀ ਛਿਨ ਰਾਮ ਸੁਖੀ ਸੁਪਨੇ ਹੀਂ ।। ੧੭ਜਾਗਤ ਸੋਵਤ ਰਾਤ ਹੂੰ ਦਯੋਸ ਕਹੂੰ ਮੁਹਿ ਰਾਂਝਨ ਚੈਨ ਨ ਦੇਹੀਂ ।। ੨੦ ।। ਚੌਪਈ ।। ੧੮ਰਾਂਝਨ ਰਾਂਝਨ ਸਦਾ ਉਚਾਰੈ ।। ੧੯ਸੋਵਤ ਜਾਗਤ ਤਾਂਹਿ ਸੰਭਾਰੈ ।। ੨੦ਬੈਠਤ ਉਠਤ ਚਲਤ ਹੂੰ ਸੰਗਾ ।। ੨੧ਤਾਹੀ ਕੌਂ ਜਾਨੈ ਕੈ ਅੰਗਾ ।।੨੧।। ੨੨ਕਾਹੂੰ ਕੋ ਜੋ ਹੀਰ ਨਿਹਾਰੈ ।। ੨੩ਰਾਂਝਨ ਹੀ ਰਿਦ ਬੀਚ ਬਿਚਾਰੈ ।। ੨੪ਐਸੀ ਪ੍ਰੀਤਿ ਪ੍ਰਿਯਾ ਕੀ ਲਾਗੀ ।। ੨੫ਨੀਂਦ ਭੂਖ ਤਾ ਕੀ ਸਭ ਭਾਗੀ ।।੨੨।। ੨੬ਰਾਂਝਨ ਹੀ ਕੇ ਰੂਪ ਵਹ ਭਈ ।। ੨੭ਜਯੋ ਮਿਲਿ ਬੂੰਦਿ ਬਾਰਿ ਮੋਂ ਗਈ ।। ੨੮ਜੈਸੇ ਮ੍ਰਿਗ, ਮ੍ਰਿਗਯਾ ਕੋ ਲਹੇ ।। ੨੯ਹੋਤ ਬਧਾਇ ਬਿਨਾ ਹੀ ਗਹੇ ।।੨੩।। ਦੋਹਰਾ ।। ੩੦ਜੈਸੇ ਲਕਰੀ ਆਗਿ ਮੈ ਪਰਤ ਕਹੂੰ ਤੇ ਆਇ ।। ੩੧ਪਲਕ ਦ੍ਵੈਕ ਤਾ ਮੈ ਰਹੈ, ਬਹੁਰਿ ਆਗਿ ਹ੍ਵੈ ਜਾਇ।।੨੪।। ੩੨ਹਰਿਜਾ ਅਸਿ ਐਸੇ ਸੁਨਯੋ ਕਰਤ ਏਕ ਤੇ ਦੋਇ ।। ੩੩ਬਿਰਹ ਬਢਾਰਿਨ ਜੇ ਬਧੇ, ਏਕ ਦੋਇ ਤੇ ਹੋਇ।।੨੫।। ੩੪ਰਾਂਝਨ ਹੀਰ ਪਰੇਮ ਮੈਂ ਰਹੈ ਏਕ ਹੀ ਹੋਇ।। ੩੫ਕਹਿਬੇ ਕੌਂ ਤਨ ਏਕ ਹੀ, ਲਹਿਬੇ ਕੌ ਤਨ ਦੋਇ ।।੨੬।।ਚੌਪਈ।। ੩੬ਐਸੀ ਪ੍ਰੀਤਿ ਪ੍ਰਿਯਾ ਕੀ ਭਈ ।। ੩੭ਸਿਗਰੀ ਬਿਸਰਿ ਤਾਂਹਿ ਸੁਧਿ ਗਈ ।। ੩੮ਰਾਂਝਾ ਜੂਕੇ ਰੂਪ ਉਰਝਾਨੀ ।। ੩੯ਲੋਕ ਲਾਜ ਤਜਿ ਭਈ ਦਿਵਾਨੀ ।।੨੭।। ੪੦ਤਬ ਚੂਚਕ ਇਹ ਭਾਂਤਿ ਬਿਚਾਰੀ ।। ੪੧ਯਹ ਕੰਨਯਾ ਨਹਿ ਜਿਯਤ ਹਮਾਰੀ ।। ੪੨ਅਬਹੀ ਯਹ ਖੇਰਾ ਕੋ ਦੀਜੈ ।। ੪੩ਯਾ ਮੈਂ ਤਨਿਕ ਢੀਲ ਨਹਿ ਕੀਜੈ ।।੨੮।। ੪੪ਖੇਰਹਿ ਬੋਲਿ ਤੁਰਤੁ ਤਿਹ ਦਯੋ ।। ੪੫ਰਾਂਝਾ ਅਤਿਥ ਹੋਇ ਸੰਗ ਗਯੋ ।। ੪੬ਮਾਗਤ ਭੀਖ ਘਾਤ ਜਬ ਪਾਯੋ ।। ੪੭ਲੈ ਤਾ ਕੋ ਸੁਰਲੋਕ ਸਿਧਾਯੋ ।।੨੯।। ੪੮ਰਾਂਝਾ ਹੀਰ, ਮਿਲਤ ਜਬ ਭਏ ।। ੪੯ਚਿਤ ਕੇ ਸਕਲ ਸੋਕ ਮਿਟਿ ਗਏ ।। ੫੦ਹਿਯਾ ਕੀ

! ਹੀਰ ਨੇ ਰਾਂਝੇ ਨੂੰ ਅਪਨੇ ਹਿਰਦੇ ਅਰ ਸੱਚੇ ਦਿਲ ਤੋਂ ਪਤੀ ਤਾਂ ਕਬੂਲ ਕਰ ਲਿਆ ਸੀ

!! ਰਾਂਝਾ ਰਾਂਝਾ ਕਹਿੰਦੀ ਨੀ ਮੈ ਆਪੇ ਰਾਂਝਾ ਹੋਈ,

ਹਾਰੀ ਲੋਕ ਮੱਕੇ ਨੂੰ ਜਾਂਦੇ, ਮਰਾ ਰਾਂਝਣ ਮਾਹੀ ਮੱਕਾ, ਨੀ ਮੈਂ ਕਮਲੀਆਂ ।

!!! ਇਹ ਉਧਾਰਨ ਇਸ ਲਈ ਦਿਤੀ ਹੈ ਕਿ ਸਿੱਖ ਦਾ ਪ੍ਰੇਮ ਆਪਨੇ ਗੁਰ ਪ੍ਰਮੇਸਰ ਪ੍ਰਿਯ ਪਤੀ ਮਿੱਤਰ ਨਾਲ ਇਹੋ ਜਿਹਾ ਹੋਣਾ ਚਾਹਦੀ ਹੈ ਜਿਵੇ ਹੀਰ ਦਾ ਰਾਂਝੇ ਨਾਲ ਸੀ

ਅੰਤਰਿ ਪਿਰੀ ਚਾਹੀਦਾ ਹੈ ਜਿਵੇ ਹੀਰ ਦਾ ਰਾਂਝੇ ਨਾਲ ਸੀ

ਅੰਮ੍ਰਿਤ ਪੀਵੀਐ ਰਾਮ ।। ਕਿ_ ਅੰਮ੍ਰਿਤੁ ਪੀਵੀਐ ਹਰਿ ਨ੍ਹਿ ਜੀਵੀਐ ਤਿਸੁ ਬਿਨੁ ਰਹਨੁ ਨ ਜਾਏ । ਅਨਿਦਿਨੁ ਪ੍ਰਿਉ ਪ੍ਰਉ ਕਰੇ ਪਿਰ ਬਿਨੁ ਪਿਆਸ ਨ ਜਾਏ । ਪ:੧੧੧੩।ਮ:੪।

ਨੋਟ :— ਕਵੀ ਲੋਕ ਹੀਰ ਰਾਂਝੇ ਨੂੰ ਆਪਣੀ ਦ੍ਰਿਸਟੀ ਕੋਲ ਤੋਂ ਇਸ਼ਕ ਮਜ਼ਾਜੀ ਦੇ ਅਝੱਕ ਯਾਤਰੂ ਲਿਖਦੇ ਹਨ । ਪਰ ਕਵੀਆਂ ਦੇ ਸਿਰ ਤਾਜ ਰੂਹਾਨੀਯਤ ਦੇ ਸੋਮੇ – ਅਨੁਭਵੀ ਗਿਆਨ ਦੇ ਮਾਲਕ ਜਿਹਨਾਂ ਨੂੰ ਦੇਵ ਲੋਕ ਦੇ ਫਰਿਸਤੇ ਗਰਦਾਨਦੇ ਹਨ । ਜਦੋਂ ਧਰਮ ਦੇ ਕਿਸੇ ਵਿਚ ਤਦੀਲੀ ਕਰਨੀ ਹੋਵੇ ਜਦੋਂ ਕਿ ਸੰਤ ਭਗਤ, ਆਪਣੇ ਪ੍ਰੇਮੀ ਦੀ ਰੱਛਾ ਕਰਨੀ ਹੋਵੇ ਤ ਸ੍ਰਿਸ਼ਟੀ ਦਾ ਮਾਲਿਕ ਕੋਈ ਅੰਸਾ ਅਵਾਤਰਦਾ ਰੂਪ ਧਾਰਕੇ ਕਾਰਜ ਸਿਧਿ ਕਰਦਾ ਹੈ, ਜਦੋਂ ਕੋਈ ਪ੍ਰੇਮ ਲੜੀ ਜੋੜਨੀ ਹੋਵ ਤਾਂ ਕੁਰਬਾਨੀ ਦੇ ਨਮੂਨੇ ਦਾ ਦ੍ਰਿਸ਼ਟਾਂਤ ਕਾਇਮ ਕਰਨ ਲਈ ਉਹ ਜਜ਼ਬਾਤੀ ਸੀਨ ਆਪਣੇ ਬੱਚਿਆਂ ਸਾਹਮਣੇ ਰਖਦਾ ਹੈ ਜਿਸ ਤੋਂ ਸਿਖਿਆ ਲੈ ਕੇ ਉਹ ਆਪਣੇ ਰਾਹ ਦੀ ਚੋਣ ਕਰ ਸਕਣ । ਜਦੋਂ ਰਾਂਝੇ ਦਾ ਹੋਰ ਪ੍ਰਵਾਰ ਸਾਰਾ ਮਰ ਗਿਆ । ਜਦੋਂ ਪਿੰਡ ਦੀ ਬਸਤੀ ਖਤਮ ਹੋ ਗਈ ਰਾਂਝਾ ਕਿਉ ਨਾ ਮਰਿਆ ? ਇਹ ਇਕ ਸਵਾਲ ਹੈ ਜਿਸ ਦਾ ਉਤਰ ਇਹ ਕਿ ਹੀਰ ਰਾਂਝੇ ਦੀ ਇਕ ਪ੍ਰਮ ਪਿਤਾ ਵੱਲੋਂ ਨੀਤੀ ਬਧ ਉਦਾਹਰਨ ਕਾਇਮ ਕਰਨਾ ਸੀ । ਵਾਰਸ ਸ਼ਾਹ ਵੀ ਉਹਨਾਂ ਦੀ ਸਿਦਕ ਦਿਲੀ ਬਾਰੇ ਲਿਖਦਾ ਹੈ :—

ਮੈਨੂੰ ਬਾਬਲ ਦੀ ਕਸਮ ਹੈ ਰਾਂਝਣਾ ਵੇ, ਮਰੇ ਮਾਂਉ ਜੇ ਤੁਧਥੀਂ ਮੁਖ ਮੋੜਾਂ ।

ਤੇਰੇ ਬਾਝ ਤੁਆਮ ਹਰਾਮ ਮੈਨੂੰ, ਤੁਧ ਬਾਝ ਨਾ ਨੈਣ ਨਾਂ ਅੰਗ ਜੋੜਾਂ ।

ਖਵਾਜਾ ਖਿਜਰ ਤੇ ਬੈਠ ਕੇ ਕਸਮ ਖਾਧੀ, ਥੀਵਾਂ ਸੂਰ ਜੇ ਪ੍ਰੀਤ ਦੀ ਰੀਤ ਤੋੜਾਂ ।

ਕੋੜ੍ਹੀ ਹੋਇ ਕੇ ਨੈਣ ਪ੍ਰਾਣ ਜਾਵਣ, ਵਾਰਿਸ ਸ਼ਾਹ ਦੇ ਬਾਝ ਜੇ ਕੰਤ ਲੋੜਾਂ ।

ਜਿਸ ਕੀਤੇ ਕੌਲ ਨੂੰ ਹੀਰ ਨੇਂ ਸਾਸਾਂ – ਗ੍ਰਾਸਾਂ ਤੇ ਸਿਰ ਨਾਲ ਨਿਭਾ ਕੇ ਮਸਾਲ ਦੀ ਜੋਤਿ ਜਗਾ ਦਿਤੀ । ਟਾਕਰੇ ਤੇ ਅੱਜ ਇਨਸਾਨ ਤੇ ਖਾਸ ਕਰ ਗੁਰਸਿੱਖ ਕੁਹਾਣ ਵਾਲਿਆਂ ਦੀ ਸਾੜੀ ☞

੧- ਵਿਚ ਉਹ ਤੈਨੂੰ ਲਿਆਵੇਗਾ ।।੧੫।।

੨- ਉਸ ਨੇ ਮ੍ਰਿਤ ਮੰਡਲ ਵਿਚ ਆ ਕੇ ਜੱਟ ਦੀ ਜੂਨ ਲਈ

੩- ਚੂਚਕ ਦੇ ਘਰ ਆ ਕੇ ਜਨਮ ਲਿਆ ਤੇ ਹੀਰ ਨਾਮ ਰਖਵਾਇਆ।।੧੬।।

੪- ਇਸ ਤਰਾਂ ਕੁਝ ਸਮਾਂ ਬੀਤ ਗਿਆ

੫- ਕਈ ਬਰਸ ਬੀਤ ਗਏ ਜਿਵੇਂ ਇਕੋ ਦਿਨ ਲੰਘਿਆ ਹੋਵੇ

੬- ਜਿਸ ਵੇਲੇ ਬਚਪਨ ਖਤਮ ਹੋ ਗਿਆ

੭- ਜਵਾਨੀ ਨੇ ਆ ਕੇ (ਢੋਲ) ਨਗਾਰਾ ਵਜਾ ਦਿਤਾ ।।੧੭।।

੮- ਰਾਂਝਾ ਮੱਝਾਂ ਚਾਰ ਕੇ ਜਦੋਂ ਮੁੜਕੇ ਆਵੇ

੯- ਤਾਂ ਰਾਂਝੇ ਨੂੰ ਵੇਖ ਕੇ ਹੀਰ ਬਲਿਹਾਰ ਜਾਵੇ

੧੦- ਉਸ ਨਾਲ ਬਹੁਤ ਪ੍ਰੇਮ ਕਰਿਆ ਕਰੇ

੧੧- ਕਈ ਤਰਾਂ ਦਾ ਉਸ ਨਾਲ ਮੋਹ ਪਾ ਲਿਆ।।੧੮।।

੧੨- ਖਾਂਦਿਆਂ-ਪੀਂਦਿਆਂ, ਬਹਿੰਦਿਆਂ-ਉਠਦਿਆ, ਸੌਂਦਿਆਂ ਜਾਗਦਿਆਂ ਹਰ ਰੋਜ਼ ਅਰਥਾਤ ਹਰ ਵਕਤ ਨਿੱਤ ਹੀ ।

੧੩- ਉਸਦਾ ਸੁੰਦਰ ਚੇਹਰਾ ਕਦੇ ਵੀ ਨਾਂ ਭੁਲਦਾ ਤੇ ਦਰਸ਼ਨ ਦੀ ਚਾਹ ਰਹਿੰਦੀ ।।੧੯।।

੧੪- ਹੀਰ ਕਹਿੰਦੀ ਹੈ :-

੧੫- ਜੇ ਬਾਹਰ ਜਾਵੇ ਤਾ ਬਾਹਰ ਜੇ ਘਰ ਜਾਵੇ ਤਾਂ ਉਸਦੇ ਅੰਗੇ ਪਿਛੇ ਨਾਲ ਲਗੀ ਰਹਿੰਦੀ

੧੬- ਜੇ ਹਠ ਕਰਕੇ ਘਰ ਰਹਿੰਦੀ ਹਾਂ ਤਾਂ ਪੀਯ ਮੇਰੇ ਹਿਰਦੇ ਵਿਚ ਪਹਿਲੇ ਹੀ ਬੈਠ ਰਿਹਾ ਹੁੰਦਾ ਹੈ

੧੭- ਨੀਂਦ ਤਾਂ ਮੇਰੇ ਲਈ ਨਕਵਾਨੀ (ਹਰਾਮ) ਹੋ ਗਈ ਹੈ ਇਕ ਛਿਨ ਵੀ ਆਰਾਮ ਐ ਸਖੀ - ਸੁਪਨੇ ਵਿਚ ਵੀ ਨਹੀ ਆਉਂਦਾ ।

੧੮- ਜਾਗਦੇ ਵੇਲੇ ਸੌਂਵਤ ਵੇਲੇ ਰਾਤ ਜਾ ਦਿਨ ਵਿਚ ਕਿਸੇ ਵੇਲੇ ਵੀ ਰਾਂਝਾ ਮੈਨੂੰ ਚੈਨ (ਆਰਾਮ) ਨਹੀ ਲੈਣ ਦਿੰਦਾ ।।੨੦।।

੧੯- ਹਰ ਵੇਲੇ ਰਾਂਝਾ ਰਾਂਝਾ ਕਰਦੀ ਕਹਿੰਦੀ ਹੈ। ਸੌਂਦਿਆਂ-ਜਾਗਦਿਆਂ ਸਦਾ ਹੀ ਯਾਦ ਰੱਖੇ (ਰਾਂਝੇ ਨੂੰ)

੨੦- ਬੈਹਿੰਦਿਆਂ ਉਠਦਿਆ ਸਦਾ ਹੀ ਉਸ ਨੂੰ ਨਾਲ ਰੱਖਦੀ

੨੧- ਹੀਰ ਰਾਂਝੇ ਨੂੰ ਆਪਣਾ ਇਕ ਅੰਗ ਸਮਝਦੀ।।੨੧।।

੨੨- ਜੇ ਹੀਰ ਕਿਸੇ ਹੋਰ ਨੂੰ ਵੀ ਤੱਕੇ

੨੩- ਉਸ ਨੂੰ ਵੀ ਹਿਰਦੇ ਵਿਚ ਰਾਂਝਾ ਕਰਕੇ ਹੀ ਵਿਚਾਰੇ

੨੪- ਇਹੋ ਜਿਹੀ ਪ੍ਰੀਤ ਪਿਯ ਦੀ ਲਗੀ

੨੫- ਨੀਂਦ ਤੇ ਭੁੱਖ ਸਭ ਦੂਰ ਹੋ ਗਈ।।੨੨।।

੨੬- ਰਾਂਝੇ ਦਾ ਹੀ ਰੂਪ ਉਹ ਆਪ ਹੋ ਗਈ

੨੭- ਜਿਸ ਤਰਾਂ ਬੱਦਲ ਵਿਚੋਂ ਬੂੰਦ ਪਾਣੀ ਵਿਚ ਗਿਰ ਕੇ ਸਰਤਾ-ਸਮੁੰਦਰ-ਦਰਿਆ ਨਦੀ ਦਾ ਰੂਪ ਹੋ ਜਾਂਦੀ ਹੈ

੨੮- ਜਿਸ ਤਰਾਂ ਹਰਨ ਕਸਤੂਰੀ ਤੇ ਮਸਤ ਹੋ ਕੇ

੨੯- ਬਿਨਾਂ ਹੀ ਕੋਈ ਪੁਰਸ਼ਾਰਥ ਪਕੜਿਆ ਜਾਂਦਾ ਹੈ

੩੦- ਜਿਸ ਤਰਾਂ ਲਕੜੀ ਭਾਵੇ ਕਿਤੇ ਆਕੇ ਅੱਗ ਵਿਚ ਪੈ ਜਾਏ

੩੧- ਪਲਕ ਦੋ ਪਲਕ ਲਕੜੀ ਦਿਸਦੀ ਹੈ ਫੇਰ ਅੱਗ ਦਾ ਹੀ ਰੂਪ ਬਣ ਜਾਂਦੀ ਹੈ

੩੨- ਹਰ ਥਾਂ ਇਹ ਸੁਨਣ ਵਿਚ ਆਉਂਦਾ ਹੈ ਕਿ ਇਕ ਤੋਂ ਦੋ ਹੋ ਗਏ

੩੩- ਪਰ ਬ੍ਰਿਹਾ ਦੀ ਜ਼ੰਜ਼ੀਰ ਵਿਚ ਜੋ ਬੰਨੇ ਗਏ ਹਨ ਉਹ ਦੋ ਤੋਂ ਇਕ ਹੋ ਜਾਂਦੇ ਨੇ ।।੨੫।।

੩੪- ਰਾਂਝਾ ਤੇ ਹੀਰ ਪ੍ਰੇਮ ਦੀ ਜ਼ੰਜ਼ੀਰ ਵਿਚ ਬੱਝ ਕੇ ਇਕ ਹੋ ਗਏ ਹਨ

੩੫- ਕਹਿਣ ਨੂੰ ਤਾਂ ਤਨ ਇਕ ਹੈ ਪਰ ਦੇਖਣ ਵਿਚ ਦੋ ਦਿਸਦੇ ਹਨ।।੨੬।।

੩੬- ਇਹੋ ਜਿਹੀ ਪ੍ਰੀਤ ਪਿਰ ਦੀ ਲੱਗੀ

੩੭- ਹੋਰ ਸਾਰੀਆਂ ਸੁੱਧਾਂ ਬੁਧਾਂ ਭੁੱਲ ਗਈਆਂ

੩੮- ਰਾਂਝੇ ਦੇ ਰੂਪ ਤੇ ਹੀ ਮਸਤ ਹੋ ਗਈ

੩੯- ਲੋਕ ਲਾਜ ਨੂੰ ਛਡ ਕੇ ਸੁਦੈਣ ਹੋ ਗਈ ।।੨੭।।

੪੦- ਫੇਰ ਉਸਦੇ ਪਿਤਾ ਚੂਚਕ ਨੇ ਇਹ ਗਲ ਸੋਚੀ

੪੧- ਇਹ ਸਾਡੀ ਧੀ ਨਹੀ ਬਚੇਗੀ

੪੨- ਹੁਣੇ ਇਸ ਨੂੰ ਵਿਆਹ ਕੇ ਖੇੜੇ ਭੇਜ ਦੇਈਏ

੪੩- ਹੁਣ ਇਸ ਵਿਚ ਜਰਾ ਵੀ ਦੇਰ ਨਾ ਕਰਿਯੇ।।੨੮।।

੪੪- ਖੇੜੈ ਨੂੰ ਝੱਟ ਬਲਾ ਲਿਆ ਭਾਵ ਉਸਦਾ ਵਿਆਹ ਕਰਕੇ ਖੇੜੇ ਭੇਜ ਦਿਤੀ

੪੫- ਰਾਂਝਾ ਜੋਗੀ ਹੋ ਕੇ ਨਾਲ ਹੀ ਚਲਾ ਗਿਆ

੪੬- ਭੀਖ ਮੰਗਦੇ ਨੇ ਜਦੋਂ ਸਮਾ ਪਾਇਆ

੪੭- ਉਸ ਨੂੰ ਨਾਲ ਲੈ ਕੇ ਦੇਵ ਲੋਕ ਨੂੰ ਚਲਾ ਗਿਆ ।।੨੯।।

੪੮- ਰਾਂਝਾ ਤੇ ਹੀਰ ਜਦੋਂ ਦੇਵੋ ਮਿਲ ਗਏ

੪੯- ਤਾਂ ਉਹਨਾਂ ਦੇ ਸਾਰੇ ਦੁਖ ਤੇ ਸੋਗ ਦੂਰ ਹੋ ਗਏ

੫੦- ਐਥੇ ਦੀ ਉਮਰ ....................

☞ਕੀ ਹਾਲਤ ਹੈ ਕਿ ਅੱਵਲ ਤਾਂ ਅਸੀਂ ਗੁਰੂ ਨਾਲ ਨੇਹ ਜੋੜਦੇ ਹੀ ਨਹੀਂ ਜਬਾਨੀ ਹੀ ਕਿਸੇ ਦੇ ਗੁਰੂ ਦੀ ਕੋਈ ਗਲ ਪੱਲੇ ਬੰਨੇ ਬਿਨਾਂ ਹੀ ਗੁਰੂ ਦੇ ਸਿੱਖ ਕਹਿਣਦੇ ਹੱਕਦਾਰ ਹੋ ਜਾਂਦੇ ਹਾਂ । ਜੇ ਕਿਸੇ ਕਿਸੇ ਮਜਬੂਰੀ ਜਾਂ ਕਿਸੇ ਮਹਾਂ ਪੁਰਸ਼ ਦੀ ਪ੍ਰੇਰਨਾ ਨਾਲ ਅੰਮ੍ਰਿਤ ਪਾਨ ਕਰ ਹੀ ਲਿਆ ਹੈ ਤਾਂ ਸਾਰੀਆਂ ਸੌਂਹਾਂ ਸੁਗੰਦਾ ਤੇ ਅਰਦਾਸਾਂ ਨੂੰ ਪੈਰਾਂ ਵਿਚ ਰੋਲਕੇ ਅਤੀਤ ਹੋ ਜਾਂਦੇ ਹਾਂ । ਵਿਕਾਰਾਂ ਵੱਲੋਂ ਸੰਲਿਆਸ ਲੈਣ ਦੀ ਥਾਂ ਗੁਰੂ ਵੱਲੋਂ ਹੀ ਸੰਨਿਆਸ ਲੈ ਲੈਂਦੇ ਹਾਂ । ਜਿਵੇਂ ਹੀਰ ਤੇ ਰਾਂਝਾ ਆਪਣੇ ਅਸਲੇ ਵਿਚ ਜਾ ਮਿਲੇ ਤਿਵੇਂ ਅਸੀਂ ਆਪਣੇ ਅਸਲੇ ਤੋਂ ਬੇਖਬਰ ਹਾਂ ਅਸੀ ਸੌਂ ਖਾਣਾ ਜਾਂ ਪ੍ਰਣ ਕਰਨਾ ਇਕ ਜੀਭ ਦਾ ਸੁਆਦ ਹੀ ਸਮਝਦੇ ਹਾਂ । ਜੋ ਆਪਣੇ ਸੱਜਣ ਗੁਰਦੇਵ ਨਾਲ ਹੋਣਾ ਚਾਹੀਦਾ ਹੈ ਜਿਹੋ ਜਿਹਾ ਹੀਰ ਤੇ ਰਾਂਝੇ ਦਾ ਸੀ । (ਮੇਰਾ ਸਿਰ ਜਾਇ ਤਾਂ ਜਾਇ - ਪਰ ਸਿਖੀ ਸਿਦਕ ਨਾ ਜਾਇ) ਦਾੜੀ ਵਢਕੇ ਕਾਲੀ ਪੱਗ ਬੰਨ ਕੇ ਅਸੀਂ ਆਪਨੂੰ ਸ੍ਰੀ ਦਸਮੇਸ਼ ਪਾਤਿਸ਼ਾਹ ਦੇ ਸਿੱਖ ਸਦਾਉਂਦੇ ਤੇ ਅਕਾਲੀ ਦਲ ਦੇ ਰੂਪ ਬਣਕੇ ਦਸਦੇ ਹਾਂ । ਗੁਰੂ ਦੀ ਸੌਂਹ ਖਾਣੀ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜੂਰੀ ਵਿਚ ਪ੍ਰਣ ਕਰਕੇ ਮੁੱਕਰ ਜਾਣਾ ਸਾਡੀ ਸਖਸ਼ੀਅਤ ਦਾ ਦਿਖਾਲਾ ਹੈ ਇਸ ਲਈ ਸਾਡੇ ਨਾਲੋਂ ਮਹਾਂ ਨੰਦਾ ਨਾਮ ਦੀ ਇਕ ਵੇਸਵਾ ਸਾਥੋਂ ਪਵਿਤ੍ਰ ਸੀ

੧ਅਵਧਿ ਬੀਤਿ ਜਬ ਗਈ ।। ੨ਬਾਟਿ ਦੁਹੂੰ ਸੁਰ ਪੁਰ ਕੀ ਲਈ ।।੩੦।। ਦੋਹਰਾ ।। ੩ਰਾਂਝਾ ਭਯੋ ਸੁਰੇਸ ਤਹੱ, ਭਈ ਮੈਨਕਾ ਹੀਰ ।। ੪ਯਾ ਜਗ ਮੈਂ ਗਾਵਤ ਸਦਾ ਸਭ ਕਬਿ ਕੁਲ ਜਸ ਧੀਰ ।। ੩੧ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਅਠਾਨਵੋਂ ਚਰਿਤ੍ਰ ਸਮਾਪਤ ਮਸਤ ਸੁਭ ਮਸਤੁ।।੯੮।।੧੮੨੬।।ਅਫਜੂੰ।।

ਚੌਪਈ ।। ੫ਪੋਠੋਹਾਰਿ! ਨਾਰਿ ਇਕ ਰਹੈ।। ੬ਰੁੱਦ੍ਰਕਲਾ ਤਾ ਕੋ ਜਗ ਕਹੈ।। ੭ਤਿਹ ਗ੍ਰਿਹ ਰੋਜ ਖੁਦਾਈ !!ਆਵੈਂ ।। ੮ਧਨੁ ਡਰ ਪਾਇ ਤਾਂਹਿ ਲੈ ਜਾਵੈਂ।।੧।। ੯ਇਕ ਦਿਨ ਤਿਨ ਕਛੁ ਧਨੁ ਨਹਿ ਦਯੋ ।। ੧੦ਕੋਪ ਖੁਦਾਇਨ ਕੇ ਮਨ ਭਯੋ ।। ੧੧ਸਭ ਹੀ ਹਾਥ ਕੁਰਾਨ ਉਠਾਏ ।।੧੨ਮਿਲਿਗਿਲਿ ਭਵਨ ਤਵਨ ਕੇ ਆਏ।।੨।।੧੩ਹਾਨਤ ਕਹਯੋ ਨਬੀ ਕੀ ਕਰੀ।। ੧੪ਯਹ ਸੁਨਿ ਬਚਨ, ਨਾਰਿ ਅਤਿ ਡਰੀ ।। ੧੫ਤਿਨਕੌ ਸਦਨ ਬੀਚ ਬੈਠਾਯੋ ।। ੧੬ਖਾਨ ਮੁਹਾਬਤ ਸਾਥ ਜਤਾਯੋ ।।੩।। ੧੭ਤਾ ਕੇ ਤੁਰਤ ਪਯਾਦੇ ਆਏ ।। ੧੮ਇਕ ਗ੍ਰਿਹ ਮੈਂ ਬਠਾਇ ਛਿਪਾਏ ।।੧੯ਖਾਨਾ ਭਲੋ ਤਿਨਾਗੇ ਰਾਖਯੋ।। ੨੦ਆਪੁ ਖੁਦਾਇਨ ਸੋ ਯੌ ਭਾਖਯੋ ।।੪।। ੨੧ਹਾਨਤ ਮੈਂ ਨ ਨਬੀ ਕੀ ਕਰੀ।।੨੨ਮੋ ਤੇ ਕਹੋ ਚੂਕ ਕਾ ਪਰੀ।।੨੩ਤਾ ਕੀ ਜੋ ਨਿੰਦਾ ਮੈਂ ਕਰੌਂ ੨੪ਅਪਨੇ ਮਾਰਿ ਕਟਾਰੀ ਮਰੌਂ।।੫।।੨੫ਜੋ ਕਛੁ ਲੈਨੋ ਹੋਇ ਸੁ ਲੀਜੈ।। ੨੬ਹਾਨਤ ਕੋ ਮੁਹਿ ਦੋਸੁ ਨ ਦੀਜੈ ।। ੨੭ਬਿਹਸਿ ਖੁਦਾਇਨ ਬਚਨ ਉਚਾਰਯੋ ।। ੨੮ਧਨ ਲਾਲਚ ਹਮ ਚਰਿਤ ਸੁਧਾਰਯੋ ।।੬।।ਦੋਹਰਾ।। ੨੯ਜੋ ਹੌ ਕਛੂ ਮੁਹੰਮਦਹਿ !!!ਮੁਖ ਤੇ ਕਾਢੌਂ ਗਾਰਿ ।। ੩੦ਤੌ ਮੈਂ ਆਪਨ ਆਪ ਹੀ ਮਰੌਂ ਕਟਾਰੀ ਮਾਰਿ।।੭।।ਚੌਪਈ।।੩੧ਤੈਂ ਨਹਿ ਕਛੂ ਨਬੀ ਕੋ ਕਹਯੋ।।੩੨ਧਨ ਕੇ ਹੇਤ ਤੋਹਿ ਹਮ ਗਹਯੋ।। ੩੩ਅਧਿਕ ਦਰਬੁ ਅਬ ਹੀ ਮੁਹਿ ਦੀਜੈ।। ੩੪ਨਾ ਤਰ ਮੀਹ ਮੂੰਡਿ ਪੈ ਲੀਜੈ ।।੮।।ਦੋਹਰਾ।। ੩੫ਹਮ ਬਹੁ ਲੋਗ ਪਿਸੌਰ, ਕੇ ਇਨੀ ਤੁਹਮਤਨ ਸਾਥ ।। ੩੬ਧਨੀ ਕਰੈ ਨਿਧਨੀ ਘਨੇ, ਹ੍ਵੈਹ੍ਵੈ ਗਏ ਅਨਾਥ ।।੯।।ਚੌਪਈ।। ੩੭ਯੌ ਸੁਨਿ ਬਚਨ ਪਯਾਦਨੁ ਪਾਯੋ ।। ੩੮ਵੇਈ ਸਭ ਝੂਠੇ ਠਹਰਾਯੋ ।। ੩੯ਗ੍ਰਿਹ ਤੇਂ ਨਿਕਸਿ ਤਿਨੈ ਗਹਿ ਲੀਨੋ ।। ੪੦ਸਭਹਿਨ ਕੀ ਮੁਸਕੈ ਕਸਿ ਦੀਨੋ ।।੧੦।।ਦੋਹਰਾ।। ੪੧ਲਾਤ ਮੁਸਟ ਕੁਰਰੇ ਘਨੇ ਬਰਸੀਂ ਪਨੀ ਅਪਾਰ।। ੪੨ਦੈ ਮੁਸਕਨ ਕੌ ਲੈ ਚਲੇ, ਹੇਰਤੁ ਲੋਕ ਹਜਾਰ ।।੧੧।। ਚੌਪਈ।।੪੩ਤਿਨ ਕੌਂ ਬਾਂਧਿ ਲੈ ਗਏ ਤਹਾਂ ।। ੪੪ਖਾਨ ਮੁਹਾਬਤਿ ਬੈਠੋ ਜਹਾਂ ।। ੪੫ਪਨਹਿੰਨ ਮਾਰਿ ਨਵਾਬ ਦਿਲਾਈ ।। ੪੬ਤੋਬਹ ਤੋਬਹ ਕਰੈ ਖੁਦਾਈ ।।੧੨।। ੪੭ਪਨਹਿੱਨ ਕੇ ਮਾਰਤ ਮਰਿ ਗਏ।। ੪੮ਤਬ ਵੈ ਡਾਰਿ ਨਦੀ ਮੈਂ ਦਏੴ ।। ੪੯ਚੁਪ ਹ੍ਵੈ ਰਹੇ ਤੁਰਕ ਸਭ ਸੋਊ ।। ੫੦ਤਬ ਤੇਂ ਤੁਹਮਤਿ ਦੇਤ ਨ ਕੋਊ ।।੧੩।।ਦੋਹਰਾ।। ੫੧ਤਬ ਤਿਨ ਬਿੱਪ

! ਪੋਠੋਹਾਰ (ਜੇਹਲਮ ਅਤੇ ਸਿੰਧ ਦੇ ਵਿਚਕਾਰ ਦਾ ਇਲਾਕਾ)

!! ਇਹ ਉਸ ਵੇਲੇ ਦੀ ਵਾਰਤਾ ਹੈ ਜਦੋਂ ਮੁਸਲਮਾਨ ਹਿੰਦੁਸਤਾਨ ਪਰ ਰਾਜ ਕਰਦੇ ਸਨ

!!! ਮੁਹੰਮਦ (ਅਸਲਾਮ ਮਤ ਦਾ ਅਚਾਰਯਾਂ) ਕੁਰੈਸ ਵੰਸੀ ਅਬਦੁਲਾ ਦਾ ਪੁਤ੍ਰ ਜੋ ਆਮਿਨਾ ਦੇ ਉਦਰ ਤੋਂ ਅਰਬ ਦੇਸ ਦੇ ਮੱਕੇ ਸ਼ਹਿਰ ਵਿਚ ੨੦ ਅਪ੍ਰੈਲ ਸੰਨ ੫੭੦ ਨੂੰ ਜਨਮਿਆਂ, ਖਦੀਜਾ ਨਾਮਿਕ ਧੰਨਵਾਨ ਬਿਧਵਾ ਨਾਲ ਹਜ਼ਰ ਦੀ ਸ਼ਾਦੀ ਹੋਈ, ਜਿਸ ਦੀ ਕੁਖ ਤੋਂ ਦੋ ਪੁਤ੍ਰ ਅਤੇ ੪ ਪੁਤ੍ਰੀਆਂ ਨੇ ਜਨਮ ਲਿਆ ਸੀ ।

ੴ ਇਹ ਹੈ ਦੀਨੀ ਹਕੂਮਤ ਦੇ ਸਮੇਂ ਦੀ ਉਦਾਹਰਣ । ਕਿਵੇਂ ਮੌਲਵੀ ਕੁਰਾਨ ਦੇ ਫਿਕਰੇ ਪੜਕੇ ਅਤੇ ਹਕੂਮਤ ਦਾ ਭੈ ਦੇ ਕੇ ਹਿੰਦੂਆਂ ਤੇ ਝੂਠੇ ਕੇਸ ਬਣਾ ਕੇ ਲੁਟਦੇ ਸਨ । ਇਸੇ ਤਰਾਂ ਧਰਮੀ ਹਕੀਕਤ ਰਾਇ ਨੂੰ ਭਰ ਜਵਾਨੀ ਵਿਚ ਸ਼ਹੀਦ ਕਰ ਦਿੱਤਾ ਗਿਆ ਸੀ । ਪਰ ਜਿਥੋਂ ਤੱਕ ਮੌਲਵੀਆਂ ਦੀ ਅਨੀਤੀ ਮਸੰਦਾ ਵਾਲੀ ਜਾਂ ਅੱਜ ਕਲ ਦੀ ਹਕੂਮਤ ਦੇ ਸਮੇਂ ਦੇ ਇਨਸਪੈਕਟਰ ਪੋਲੀਸ ਤੇ ਕਰਮਚਾਰਿਆਂ ਵਾਲੀ ਮੰਨ ਲਈਏ ਤਾਂ ਸਾਨੂੰ ਇਹ ਵੀ ਸੁਲੱਭਤਾ ਹੋਵੇਗੀ ਕਿ ਉਸ ਵੇਲੇ ਦੇ ਉਚ ਅਧਿਕਾਰੀ ਧਰਮ ਪੁੱਤਰ ਤੇ ਇਨਸਾਫ ਪਸੰਦ ਸਨ । ਇਕ ਦੋਸ਼ ਸਾਬਤ ਹੋ ਜਾਣ ਪਰ ੨੦ ਮੌਲਵੀਆਂ ਨੂੰ ਉਹ ਦੰਡ ਦਿਤਾ ਗਿਆ ਜੋ ਅਗੇ ਲਈ ਅੜਾ ਖੇੜ ਗੱਡ ਦੇਣ ਤੇ ਤੁਲ ਸੀ । ਮੌਜੂਦਾ ਹਕੂਮਤ ਦੀਆਂ ਵਾਂਗਾ ਇਤਨੀਆਂ ਢਿਲੀਆਂ ਹਨ ਕਿ ਪੈਰ ਦੇ ਨੋਹਾਂ ਤੋਂ ਸਿਰ ਦੇ ਕੇਸਾਂ ਤਕ ਸਾਰੇ ਹੀ ਹਰਾਮ ਖੋਰੀ ਤੇ ਰਿਸ਼ਵਤ ਖੋਰੀ ਦੇ ਸ਼ਿਕਾਰ ਹਨ ਕਿਸੇ ਗੁਨਾਹ ਨੂੰ ਦੰਡ ਦੇਵੇ ਤਾਂ ਕੋਣ ਦੇਵੇ ਕੋਈ ਮੁਖ ਮੰਤਰੀ ਜਾਂ ਪ੍ਰਧਾਨ ਮੰਤੀ ਇਹੋ ਜਿਹਾ ਨਹੀ ਦਿਸਦਾ ਜਿਸ ਦੇ ਬਰਖਿਲਾਫ ਕੁਰੱਪਸ਼ਨ ਦਾ ਦੋਸ਼ ਨਹੀ । ਜੇ ਇਕ ਕਰਮਚਾਰੀ ਝੂਠੇ ਕੇਸ ਬਣਾ ਕੇ ਪਬਲਿਕ ਨੂੰ ਕੋਹੰਦਾ ਹੈ ਤਾ ਉਪਰਲਾ ਅਫਸਰ ਕੁਰੱਪਸ਼ਨ ਯਾਫਤਾ ਤੋਂ ਰਿਸ਼ਵਤ ਹਾਸਲ ਕਰਕੇ ਸਗੋਂ ਲੁੱਟੇ ਗਏ ਨੂੰ ਹੋਰ ਲੁੱਟਦਾ ਹੈ । ਗੁਰੂ ਸਾਹਿਬ ਦਾ ਮੁੱਦਾ ਪਬਲਿਕ ਵਿੱਚ ਜਾਗ੍ਰਤ ਪੈਦਾ ਕਰਨਾ ਹੈ ਕਿ ਰੁਦ੍ਰ ਕਲਾ ਬਣਕੇ ਇਹੋ ਜਿਹੇ ਅਫਸਰ ਨੂੰ ਨੀਚਾ ਵਿਖਾਇਆ ਜਾਵੇ । ਅਤੇ ਆਫੀਸਰ ਲੋਕ ਇਹ ਬਿਵਰਣ ਪੜਕੇ ਹੋਸ਼ ਵਿਚ ਆਉਣ ਤਾਂ ਕੇ (ਮੁਹੱਬਤ ਖਾਨ) ਨਵਾਬ ਵਾਂਗ ਪਬਲਿਕ ਨਾਲ ਹਮਦਰਦੀ ਕਰਕੇ ਇਹੋ ਜਿਹੇ ਅਫਸਰ ਤੇ ਕਰਮਚਾਰਿਆਂ ਨੂੰ ਉਹ ਸਜਾਵਾਂ ਦਿੱਤੀਆਂ ਜਾਣ ਜਿੰਨ੍ਹਾਂ ਨੂੰ ਤੱਕ ਕੇ ਅੱਗੋਂ ਲਈ ਇਹੋ ਜਿਹੇ ਖੂੰ ਖਾਰ ਰਿਤ੍ਰੇ ਤੋਬਾ ਕਰਕੇ ਕੰਨੀ ਹੱਥ ਪਾ ਲੈਣ । ਫੇਰ ਕਿਉਂ ਨਾ ਇਹ ਮਹਾਂ ਉਤਮ ਗਿਆਨ ਬੱਚੇ ਬੱਚੇ ਦੇ ਧਿਆਨ ਵਿਚ ਲਿਆਂਦਾ ਜਾਵੇ, ਝੂਠੇ ਕੇਸਾਂ ਦਾ ਜਾਲ ਤੇ ਅਫਸਰ ਸ਼ਾਹੀ ਦਾ ਬਵਾਲ,

੧- ਆਯੁ ਜਦੋਂ ਬਤੀਤ ਹੋ ਗਈ
੨- ਤਾਂ ਦੋਹਾਂ ਨੇ ਰਸਤਾ ਦੇਵ ਪੁਰੀ ਦਾ ਲੈ ਲਿਆ।।੩੦।।
੩- ਰਾਂਝਾ ਦੇਵ ਲੋਕ ਵਿਚ ਜਾ ਕੇ ਇੰਦ੍ਰ ਹੋ ਗਿਆ ਅਤੇ ਹੀਰ ਮੇਨਕਾ ਬਣ ਗਈ।।
੪- ਐਸ ਜਗਤ ਵਿਚ ਉਹਨਾਂ ਦਾ ਜਸ ਕਵੀ ਲੋਕ ਬੜੇ ਠਰੰਮੇ ਨਾਲ ਗਾਉਂਦੇ ਹਨ।।੩੧।।੧।।

੯੮।।੧੮੨੯।।ਪ੍ਰਕਰਣ ਸਮਾਪਤ ਹੈ ।।ਚਲਦਾ।।

੫- ਪੋਠੋਹਾਰ ਦੇ ਇਲਾਕੇ ਵਿਚ ਇਕ ਇਸਤ੍ਰੀ ਰਹਿੰਦੀ ਸੀ
੬- ਜਿਸਦਾ ਨਾਮ ਰੁੱਦ੍ਰ ਕਲਾ ਜਗ ਵਿਚ ਕਿਹਾ ਜਾਂਦਾ ਸੀ
੭- ਉਸ ਦੇ ਘਰ ਕੋਈ ਨਾ ਕੋਈ ਮੌਲਵੀ ਰੋਜ ਆ ਜਾਂਦਾ
੮- ਉਸ ਨੂੰ ਡਰਾ-ਧਮਕਾ ਕੇ ਕੁਝ ਧਨ ਲੈ ਜਾਂਦੇ।।੧।।
੯- ਰੋਜ਼ ਧੰਨ ਦੇ ਦੇ ਕੇ ਜਦ ਤੰਗ ਆ ਗਈ ਫਿਰ ਉਸ ਨੇ ਉਹਨਾਂ ਨੂੰ ਧੰਨ ਨਾ ਦਿਤਾ
੧੦- ਜਿਸ ਤੋ ਮੌਲਵੀ ਗੁੱਸੇ ਹੋ ਗਏ
੧੧- ਅਤੇ ਸਾਰੇ ਹੀ ਹਥਾ ਵਿਚ ਕੁਰਾਨਾ ਲੈ ਕੇ ਇਕਠੇ ਹੋ ਕੇ ਉਸ ਇਸਤ੍ਰੀ ਦੇ ਘਰ ਆ ਗਏ ਮਿਲਕੇ ।।੨।।
੧੨- ਆ ਕੇ ਉਸ ਨੂੰ ਦਬਕਾ ਮਾਰਿਆ ਕੇ ਤੈਂ ਨਬੀ ਦੀ ਹਾਨੀ ਕਰੀ ਹੈ
੧੩- ਇਹ ਗਲ ਸੁਣਕੇ ਉਹ ਇਸਤ੍ਰੀ ਡਰ ਗਈ
੧੪- ਉਨ੍ਹਾਂ ਨੂੰ ਘਰ ਦੇ ਵਿਚ ਬਠਾਲ ਲਿਆ
੧੫- ਅਤੇ ਮਹਬਤ ਖਾਨ ਨਵਾਬ ਨੂੰ ਦੱਸ ਦਿੱਤਾ।।੩।।
੧੬- ਮਹੱਬਤ ਖਾਨ ਨਵਾਬ ਦੇ ਉਸ ਵੇਲੇ ਸਿਪਾਹੀ ਆ ਗਏ
੧੭- ਜੋ ਨਾਲ ਦੇ ਕਮਰੇ ਵਿਚ ਬਿਠਾ ਦਿਤੇ ਛੁਪਾਕੇ
੧੮- ਚੰਗਾ ਖਾਣਾ ਮੌਲਵੀਆਂ ਦੇ ਅਗੇ ਖਾਣ ਲਈ ਰੱਖ ਦਿਤਾ
੧੯- ਨਾਲ ਗੱਲ ਤੋਰ ਦਿਤੀ - ਜੋ ਐਉ ਕਹਿਆ ।।੪।।
੨੦- ਮੈਂ ਕਦੇ ਵੀ ਨਬੀ ਦੀ ਹਾਨੀ ਨਹੀਂ ਕੀਤੀ
੨੧- ਫੇਰ ਦਸੋ ਮੈਥੋਂ ਕਿਹੜੀ ਭੁੱਲ ਹੋ ਗਈ
੨੨- ਜੇ ਮੈ ਨਬੀ ਦੀ ਨਿੰਦਾ ਕੀਤੀ ਹੋਵੇ
੨੩- ਤਾ ਮੈਂ ਆਪਣੇ ਆਪ ਹੀ ਕਟਾਰੀ ਮਾਰਕੇ ਮਰ ਜਾਵਾਂਗੀ।।੫।।
੨੪- ਜੋ ਕੁਝ ਲੈਣਾ ਹੈ ਉਹ ਲੈ ਲਵੋ
੨੫- ਪਰ ਨਬੀ ਦੀ ਹਾਨੀ ਦਾ ਮੈਨੂੰ ਦੋਸ਼ ਨਾ ਲਾਉ
੨੬- ਮੁੜਕੇ ਮੌਲਵੀਆਂ ਨੇ ਕਿਹਾ
੨੭- ਕਿ ਧੰਨ ਲੈਣ ਲਈ ਅਸੀਂ ਇਹ ਘਾੜਤ ਘੜੀ ਹੈ।।੬।।
੨੮- ਜੇ ਮੈ ਆਪਣੇ ਮੁਖ ਤੋਂ ਮੰਦਾ ਸ਼ਬਦ ਕਿਹਾ ਹੋਵੇ, ਮੁੰਹਮਦ ਨੂੰ ਗਾਲਾਂ ਕੱਢੀਆ ਹੋਣ
੨੯- ਤਾਂ ਮੈ ਆਪਣੇ ਆਪ ਹੀ ਕਟਾਰੀ ਮਾਰ ਕੇ ਮਰ ਜਾਵਾਂਗੀ।।੭।।
੩੦- ਮੌਲਵੀ ਬੋਲੇ ਕਿ ਤੈਂ ਤਾਂ ਨਬੀ ਨੂੰ ਕੁਝ ਨਹੀ ਕਿਹਾ
੩੧- ਇਹ ਤਾਂ ਧੰਨ ਲੈਣ ਲਈ ਅਸੀ ਤੈਨੂੰ ਇਹ ਇਲਜਾਮ ਲਾ ਕੇ ਪਕੜਿਆ ਹੈ
੩੨- ਬਹੁਤ ਸਾਰਾ ਧੰਨ ਹੁਣੇ ਸਾਨੂੰ ਦੇਹ ਦੇ
੩੩- ਨਹੀ ਤਾਂ ਸਿਰ ਤੇ ਮੌਤ ਕਬੂਲ ਕਰ ਲੈ ।।੮।।
੩੪- ਅਸੀ ਬਹੁਤ ਸਾਰੇ ਪਸ਼ੌਰ ਦੇ ਲੋਕ ਇਹੋ ਜਿਹੀਆਂ ਹੀ ਤੁਹਮਤਾਂ ਲਾ ਕੇ ।। ਜਿਹੜੇ ਧੰਨੀ ਸਨ ਉਹ ਕੰਗਲ ਕਰ ਦਿਤੇ ਨੇ ਜੋ ਬਹੁਤ ਗਰੀਬ ਅਨਾਥ ਕਰ ਦਿਤੇ ਨੇ।।੯।।
੩੫- ਇਹ ਵਾਰਤਾ ਸਾਰੀ ਨਾਲ ਬੈਠਿਆਂ ਪਿਆਦਿਆ ਨੇ ਸੁਣ ਕੇ ਧਾਵਾ ਕਰ ਦਿਤਾ
੩੬- ਅਤੇ ਸਾਰੇ ਮੌਲਵੀਆਂ ਝੂਠੇ ਕਰਾਰ ਦਿਤਾ
੩੭- ਅੰਦਰ ਤੋ ਨਿਕਲ ਕੇ ਸਾਰੇ ਮੌਲਵੀ ਪਕੜ ਲਏ
੩੮- ਸਾਰਿਆਂ ਦੀਆਂ ਮੁਕਾਂ ਬੰਨ ਲਈਆ ।।੧੦।।
੩੯- ਲਤਾਂ ਤੇ ਮੁਕੇ ਤੇ ਕੋਰੜੇ ਬਹੁਤ ਮਾਰੇ ਅਪਾਰ ਜੁਤੀ ਮਾਰੀ ।
੪੦- ਮੁਸਕਾ ਬੰਨ ਕੇ ਲੈ ਗਏ ਜੋ ਹਜ਼ਾਰਾ ਲੋਕਾਂ ਨੇ ਦੇਖੇ।।੧੧।।
੪੧- ਉਨਾਂ ਨੂੰ ਬੰਨ ਕੇ ਉਥੇ ਲੈ ਗਏ
੪੨- ਜਿਥੇ (ਮਹੱਬਤ ਖਾਂ) ਖਾਨ ਬੈਠਾ ਸੀ
੪੩- ਜੁਤੀਆਂ ਦੀ ਮਾਰ ਨਵਾਬ ਨੇ ਪਵਾਈ ਜਿਸ ਤੇ
੪੪- ਮੌਲਵੀ ਤੋਬਾ ਤੋਬਾ ਕਰ ਉਠੇ ।।੧੨।।
੪੫- ਜੁਤੀਆਂ ਦੀ ਮਾਰ ਐਨੀ ਪਈ ਕਿ ਉਹ ਸਾਰੇ ਮਰ ਹੀ ਗਏ
੪੬- ਤਦ ਹੀ ਉਹ ਮਾਰਕੇ ਨਦੀ ਵਿਚ ਸੁਟ ਦਿਤੇ
੪੭- ਸਾਰੇ ਮੁਸਲਮਾਨ ਚੁਪ ਕਰਕੇ ਵੇਖਦੇ ਰਹੇ
੪੮- ਉਸ ਤੋਂ ਉਪ੍ਰੰਤ ਕਦੇ ਕੋਈ ਕਿਸੇ ਪਰ ਤੁਹਮਤ ਲਾ ਕੇ ਇਹੋ ਜਿਹੀ ਹਰਕਤ ਨਾ ਕਰੇ ।।੧੩।।
੪੯- ਫੇਰ ਉਹਨਾਂ ਬ੍ਰਾਹਮਣ ਨੂੰ

ਕੁਰਪੱਸ਼ਨ ਦਾ ਸਵਾਲ ਸੰਭਾਲਣ ਅਜ ਦੇ ਸਮੇਂ ਦੀ ਬੜੀ ਲੋੜ ਹੈ ਬੜੀ ਘਾਟ ਹੈ ਅੱਜ ਗੁਰੂ ਦੇ ਗਿਆਨ ਦੀ ਕਿਸਦੇ ਪੱਲੇ ਹੈ ਅਜ ਆਹ ਉਪਦੇਸ਼ ?
ਸਚੁ ਵਰਤੁ ਸੰਤੋਖੁ ਤੀਰਥੁ ਗਿਆਨੁ ਧਿਆਨੁ ਇਸਨਾਨੁ । ਦਇਆ ਦੇਵਤਾ ਖਿਮਾ ਜਪਮਾਲੀ ਤੇ ਮਾਣਸ ਪਰਧਾਨ । ਜੁਗਤਿ ਧੋਤੀ ਸੁਰਤਿ ਚਉਕਾ ਤਿਲਕੁ ਕਰਣੀ ਹੋਇ । ਭਾਉ ਭੋਜਨੁ ਨਾਨਕਾ ਵਿਰਲਾ ਤਾਂ ਕੋਈ ਕੋਈ ।।ਪੰ:।।੧੨੪੫।।ਮ:੧।। ਅਜ ਕੋਈ ਭੀ ਲਭਣਾ ਛਨਿਆ ਦੀ ਪੀਠੀ ਦਾਲ ਚੋਂ ਦਾਣਾ ਸਮਾਨ ਹੈ ।

੧ਬੁਲਾਇਕੈ ਦੀਨੋ ਦਾਨ ਅਪਾਰ ।। ੨ਛਲ ਕੈਕੈ ਜੁਤਿਨ ਭਏ ਬੀਸ ਖੁਦਾਈ ਮਾਰਿ ।।੧੪।।ਚੌਪਈ।। ੩ਚੁਪ ਤਬ ਤੇ ਹ੍ਵੈ ਰਹੇ ਖੁਦਾਈ ।। ੪ਕਾਹੂ ਸਾਥ, ਰਾਰਿ ਨ ਬਢਾਈ ।। ੫ਸੋਈ ਕਰੈਂ ਜੁ ਹਿੰਦੂ ਕਹੈਂ ।। ੬ਤੁਹਮਤਿ ਦੈ ਕਾਹੂ ਕੋ ਨ ਗਹੈਂ ।।੧੫।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਨਿੰਨਾਨਵੇਂ ਚਰਿਤ੍ਰ ਸਮਾਪਤ ਮਸਤ ਸੁਭ ਮਸਤੁ।।੯੯।।੧੯੪੧।।ਅਫਜੂੰ।।

ਚੌਪਈ ।। ੭ਰੋਪਰ ਰਾਵ ਰੁਪੇਸ੍ਵਰ ਭਾਰੋ ।। ੮ਰਘੁ ਕੁਲ ਬੀਚ ਅਧਿਕ ਉਜਿਯਾਰੋ ।। ੯ਚਿੱਤ੍ਰ ਕੁਅਰਿ ਰਾਨੀ ਇਕ ਤਾਕੇ ।। ੧੦ਰੂਪਵਤੀ ਕੋਊ ਤੁੱਲਿ ਨ ਵਾ ਕੇ ।।੧।। ੧੧ਦਾਨਵ ਏਕ ਲੰਕ ਤੇ ਆਯੋ।। ੧੨ਤਾਕੋ ਰੂਪਿ ਹੇਰਿ ਉਰਝਾਯੋ।। ੧੩ਮਨ ਮੈਂ ਅਧਿਕ ਰੀਝਿ ਕਰਿ ਗਯੋ।। ੧੪ਤਾਕੋ ਲਗਾ ਨ ਤਜਿ ਤਿਹ ਦਯੋ ।।੨।। ੧੫ਤਬ ਤਿਨ ਮੰਤ੍ਰੀ ਅਧਿਕ ਬੁਲਾਏ।। ੧੬ਅਨਿਕ ਭਾਂਤਿ ਉਪਚਾਰ ਕਰਾਏ ।। ੧੭ਤਹਾਂ ਏਕ ਮੁੱਲਾਂ ਚਲਿ ਆਯੋ ।। ੧੮ਆਨਿ ਆਪਨਾ ਉਜੁ ਜਨਾਯੋ ।।੩।। ੧੯ਤਬ ਤਿਨ ਘਾਤ ਦਾਨਵਹਿ ਪਾਯੋ ।। ੨੦ਏਕ ਹਾਥ ਸੌ ਮਹਲ ਉਚਾਯੋ ।। ੨੧ਦੁਤਿਯ ਹਾਥ ਤਾਕੌਂ ਗਹਿ ਲੀਨੋ ।। ੨੨ਤਵਨ ਛਾਤ ਭੀਤਰ ਧਰਿ ਦੀਨੋ ।।੪।। ਦੋਹਰਾ ।। ੨੩ਧਰਯੋ ਥੰਭ ਊਪਰ ਤਿਸੈ, ਇਕ ਕਰ ਛਾਤ ਉਠਾਇ ।। ੨੪ਮਾਰਿ ਮੁਲਾਨਾ ਕੋ ਦਯੋ, ਜਮ ਕੇ ਧਾਮ ਪਠਾਇ ।।੫।।ਚੌਪਈ।। ੨੫ਤਹੱ ਇਕ ਔਰ ਮੁਲਾਨੋ ਆਯੋ ।। ੨੬ਸੋਊ ਪਕਰਿ ਟਾਂਗ ਪਟਕਾਯੋ ।। ੨੭ਤੀਜੋਂ ਔਰ ਆਇ ਤਹੱ ਗਯੋ ।। ੨੮ਸੋਊ ਡਾਰਿ ਨਦੀ ਮੈ ਦਯੋ ।। ੬ ।। ੨੯ਤਬ ਇਕ ਤ੍ਰਿਯਾ ਤਹਾਂ ਚੂਲਿ ਆਈ ।। ੩੦ਭਾਂਤਿ ਭਾਂਤਿ ਤਿਹੱ ਕਰੀ ਬਡਾਈ ।। ੩੧ਲੇਹਜ ਪੇਹਜ ਬਹੁ ਤਾਂਹਿ ਖਵਾਯੋ ।। ੩੨ਮਦਰੋ ਪਯਾਇ ਤਾਂਹਿ ਰਿਝਵਾਯੋ ।।੭।। ੩੩ਤਾ ਕੇ ਨਿੱਤਿ ਬੁਹਾਰੀ ਦੇਵੈ ।। ੩੪ਤਾ ਕੋ ਚਿੱਤ ਚੁਰਾਇਕੈ ਲੇਵੈ ।। ੩੫ਇਕ ਦਿਨ ਹੋਇ ਬਿਮਨ ਸੀ ਰਹੀ ।। ੩੬ਤਬ ਐਸੇ ਦਾਨੋ ਤਿਨ ਕਹੀ।।੮।। ੩੭ਖਾਤ ਪੀਤ ਹਮਰੋ ਤੂੰ ਨਾਹੀਂ।। ੩੮ਸੇਵਾ ਕਰਤ ਰਹਤ ਗ੍ਰਿਹ ਮਾਹੀਂ ।। ੩੯ਅਧਿਕ ਰੀਝਿ ਨਿਸਚਰਹਿ ਉਚਾਰੋ ।। ੪੦ਦੇਊਂ ਵਹੈ ਜੋ ਹ੍ਰਿਦੈ ਬਿਚਾਰੋ ।।੯।। ੪੧ਜਬ, ਦੋ ਤੀਨਿ ਬਾਰ; ਤਿਨ ਕਹਯੋ ।। ੪੨ਤਾ ਪੈ ਅਧਿਕ ਜੀਝਿ ਕੈ ਰਹਯੋ ।। ੪੩ਕਹਯੋ ਅਸੁਰ ਲਾਗਯੋ ਇਕ ਤ੍ਰਿਯਾ ਕੋ ।। ੪੪ਸਕੈ ਦੂਰਿ ਕਰ ਤੂੰ ਨਹਿ ਤਾ ਕੋ ।।੧੦।। ੪੫ਤਬ ਤਿਨ ਜੰਤ੍ਰ ਤੁਰਤੁ ਲਿਖਿ ਲੀਨੋ ।। ੪੬ਲੈ ਤਾ ਕੈ ਕਰ ਭੀਤਰ ਦੀਨੋ ।। ੪੭ਜਾ ਕੋ ਤੂੰ ਇਕ ਬਾਰ ਦਿਖੈ ਹੈਂ ।। ੪੮ਜਰਿ ਬਰਿ ਢੇਰ ਭਸਮਿ ਸੋ ਹ੍ਵੈਹੈ ।।੧੧।। ੪੯ਤਾਕੇ ਕਰ ਤੇ ਜੰਤ੍ਰ ਲਿਖਾਯੋ ।। ੫੦ਲੈ ਕਰ ਮੈ ਤਹਿ ਕੋ ਦਿਖਰਾਯੋ ।। ੫੧ਜਬ ਸੁ ਜੰਤ੍ਰ, ਦਾਨੋ ਲਖਿ ਲਯੋ ।। ੫੨ਸੋ ਜਰਿ ਢੇਰ ਭਸਮ ਹ੍ਵੈ ਗਯੋ ❑।।੧੨।।ਦੋਹਰਾ।।੫੩ਦੇਵਰਾਜ, ਜਿਹੱ ਦੈਤ ਕੌਂ; ਜੀਤਿ ਸਕਤ

❑ਇਸ ਪ੍ਰਕਰਣ ਦਾ ਕੇਂਦਰੀ ਭਾਵ ਹੈ ਕਿ ਹਰ ਇਕ ਦੋਖੀ ਦੁਸ਼ਮਨ ਨਾਲ ਵੀ ਚੰਗਾ ਵਤੀਰਾ ਅਪਣਾਉ ਪ੍ਰੇਮ ਦੇ ਅੱਗੇ ਪ੍ਰਮਾਤਮਾ ਵੀ ਵੱਸਿ ਹੋ ਜਾਂਦਾ ਹੈ। ਪ੍ਰੇਮ ਇਕ ਐਸੀ ਵਸਤੂ ਹੈ ਕਿ ਜਿਸ ਦੇ ਅਗੇ ਭੂਤ ਪ੍ਰੇਤ ਦੇਵ ਅਦੇਵ ਸਭ ਕਾਬੂ ਆ ਜਾਂਦੇ ਨੇ ਭੂਤ ਪ੍ਰੇਤ, ਦੇਵ ਦੈਂਤ ਤਾਂ ਬਹੁਤ ਹੀ ਛੋਟੀਆਂ ਸ਼ਕਤੀਆਂ ਹਨ ਸੱਚੇ ਪ੍ਰੇਮ ਨਾਲ ਪ੍ਰਭੂ ਪ੍ਰਮਾਤਮਾ ਵੀ ਪਾਇਆ ਜਾ ਸਕਦਾ ਹੈ ਪ੍ਰਮਾਣ ਹੈ :–

ਜਿਨਿ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।।ਪ੍ਰ:੧੦।।

ਪਰ ਅਜ ਭਾਈ ਭਾਈ ਦਾ ਵੈਰੀ ਹੋ ਰਿਹਾ ਹੈ ਜਿਸ ਲਈ ਘਰ ਘਰ ਵਿਚ ਦਵੈਤ ਦੀ ਅੱਗ ਗੋਹੇ ਦੀ ਅੱਗ ਵਾਂਗ ਸੁਲਘਦੀ ਦਿਸਦੀ ਹੈ ਪ੍ਰੇਮ ਤੇ ਸੇਵਾ ਗੁਰੂ ਘਰ ਦਾ ਸੋਲਾਂ ਸਿੰਗਾਰਾਂ ਵਿਚੋ ਕੇਸ ਤੇ ਨਕ ਦੇ ਸਮਾਨ ਹਨ । ਜਿਸ ਦੈਂਤ ਨੂੰ ਹੋਰ ਕਿਸੇ ਵੀ ਪੁਰਸ਼ਾਰਥ ਉਦਮ ਤੇ ਬਲ ਨਹੀ ਸੀ ਮਾਰਿਆ ਜਾ ਸਕਦਾ ਉਹ ਦੈਂਤ ਵੀ ਸੇਵਾ ਤੇ ਪ੍ਰੇਮ ਦੇ ਬਲ ਅੱਗੇ ਤੁੱਛ ਹੋ ਕੇ ਰਹਿ ਗਿਆ ਪਰ ਅੱਜ ਅਸੀਂ ਉਸ ਨੂੰ ਹੀ ਵਿਦਵਾਨ ਗਿਣਦੇ ਹਾਂ ਜੋ ਦੇਵੀ ਦੇਵਤਿਆਂ ਤੇ ਸਾਧੂ ਸੰਤਾਂ ਦੇ ਬ੍ਰਖਲਾਫ ਬਹੁਤ ਗੰਦਮੰਦ ਬੋਲੇ ਤੇ ਲਿਖੇ ਜਦ ਕਿ ਗੁਰਮਤਿ ਸਾਨੂੰ ਇਹ ਆਗਿਆ ਨਹੀ ਦਿੰਦੀ ਸਗੋਂ ਗੁਰਮਤਿ ਤਾਂ ਸਾਨੂੰ ਐਉਂ ਕਹਿੰਦੀ ਹੈ :–

ਨੀਚ ਤੇ ਨੀਚ ਅਤਿ ਨੀਚ ਹੋਇ ਕਰਿ ਬਿਨਉ ਬੁਲਾਵਹੁ ।
ਪਾਵ ਮਲੋਵਾ ਆਪੁ ਤਿਆਗਿ ਸੰਤਸੰਗਿ ਸਮਾਵਉ । ਪੰ:੬੧੨।।ਮ:੫।।

ਪਰ ਸਾਡਾ ਵਤੀਰਾ ਇਸ ਤੋ ਉਲਟ ਹੈ – ਗੁਰੂ ਜੀ ਕਹਿੰਦੇ ਹਨ ਕਿ ਮੇਰੇ ਨੇਤ੍ਰਾਂ ਵਿਚ ਵੇਖਣ ਨੂੰ ਕੀ ਆਇਆ ਹੈ ?

ਅਹੰ ਬੁਧਿ ਪਰਬਾਦ ਨੀਤ ਲੋਭ ਰਸਨਾ ਸਾਦ । ਲਪਟਿ ਕਪਟਿ ਗ੍ਰਿਹ ਬੇਧਿਆ ਮਿਥਿਆ ਬਿਖਿਆਦਿ।।੧।।ਐਸੀ ਪੇਖੀ ਨੇਤ੍ਰ ਮਹਿ ਪੂਰੇ ਗੁਰ ਪਰਸਾਦਿ ।।
ਰਾਜ ਮਿਲਖ ਧਨ ਜੋਬਨਾ ਨਾਮੈ ਬਿਨੁ ਬਾਦਿ ।। ਪੰ:੬੧੦।।ਮ:੫।।

ਜੇਕਰ ਅਸੀਂ ਸਿਰਫ ਉਪ੍ਰੋਕਤ ੬ ਪੰਗਤੀਆਂ ਸਮਝ ਲਈਏ ਤੇ ਇਹਨਾਂ ਦੇਸਾਂ ਦੇ ਰਾਹ ਤੁਰ ਪਯੇ ਤਾਂ ਸਾਡੇ ਘਰੇਗੀ ਸਾਰੇ ਝਗੜੇ ਸਮਾਪਤ ਹੋ ਸਕਦੇ ਨੇ ਜੋ ਸਾਨੂੰ ਇਸ ਦੈਂਤ ਵਾਂਗ ਚਿੰਬੜੇ ਹੋਇ ਹਨ ।

੧– ਬੁਲਾ ਕੇ ਉਹਨਾਂ ਨੂੰ ਬਹੁਤ ਸਾਰਾ ਦਾਨ ਦਿਤਾ

੨– ਅੰਤੇ ਛਲ ਕਰਨ ਵਾਲੇ ੨੦ (ਬੀਹ) ਮੌਲਵੀ ਮਾਰ ਦਿਤੇ।।੧੪।।

੩– ਮੁੜ ਕੇ ਮੌਲਵੀ ਦਬਕੇ ਹੋਇ ਚੁਪ ਹੋ ਗਏ

੪– ਕਿਸੇ ਨਾਲ ਮੁੜ ਕੇ ਝਗੜਾ ਨਾ ਬਣਾਇਆ

੫– ਸਗੋਂ ਹਿੰਦੂ ਜੋ ਕੁਝ ਕਹਿੰਦੇ ਉਹੀ ਕੁਝ ਕਰਦੇ

੬– ਕਦੇ ਕਿਸੇ ਤੇ ਝੂਠੀ ਤੁਹਮਤ ਲਾ ਕੇ ਪਕੜਦੇ ਨਹੀਂ ।।੧੫।।

੯੯।।੧੮੪੧।।ਪ੍ਰਕਣ ਸਮਾਪਤ ਹੈ ।।ਚਲਦਾ।।

੭– ਚੌਪਈ।। ਰੋਪੜ (ਰੂਪ ਨਗਰ) ਦਾ ਰਾਜਾ (ਰਪੇਸ਼ਵਰ) ਬੜਾ ਤਕੜਾ ਸੀ

੮– ਜੋ ਰਘੁ ਬੰਸੀ ਕੁਲ ਦਾ ਚਾਨਣ ਮੁਨਾਰਾ ਸੀ

੯– ਉਸ ਦੇ ਇਕ (ਚਿਤ੍ਰ ਕੁਆਰ) ਨਾਮਕ ਰਾਣੀ ਸੀ

੧੦– ਰੂਪ ਦੀ ਸੁੰਦ੍ਰਤਾ ਉਸ ਦੇ ਬਰਾਬਰ ਹੋਰ ਕੋਈ ਨਹੀ ਸੀ।।੧।।

੧੧– ਇਕ ਲੰਕਾ ਤੋਂ ਦੈਂਤ ਇਥੇ ਆ ਗਿਆ

੧੨– ਜੋ ਉਸ ਰਾਣੀ ਦਾ ਰੂਪ ਤੱਕ ਕੇ ਉਲਝ ਗਿਆ

੧੩– ਮਨ ਦੇ ਵਿਚ ਉਹ ਦੈਂਤ ਰਾਣੀ ਨੂੰ ਤੱਕ ਕੇ ਬੜਾ ਖੁਸ਼ ਹੋਇਆ

੧੪– ਉਹ ਦੈਂਤ ਬਾਹਰੀ ਹਵਾ ਦੀ ਸੂਰਤ ਵਿਚ ਰਾਣੀ ਨੂੰ ਚਿੰਬੜ ਗਿਆ ਅਤ ਹੁਣ ਛੱਡਦਾ ਨਹੀਂ ।।੨।।

੧੫– ਫੇਰ ਰਾਜੇ ਨੇ ਜੰਤ੍ਰ ਮੰਤ੍ਰ ਕਰਨ ਵਾਲੇ ਮਾਂਤ੍ਰੀ ਬਹੁਤ ਬਲਾਏ

੧੬– ਅਤੇ ਅਨੇਕ ਪ੍ਰਕਾਰ ਦੇ ਉਪਾਇ ਕਰੇ ਕਰਾਏ

੧੭– ਉਥੇ ਇਕ ਮੌਲਵੀ (ਮਾਂਤਰੀ) ਚਲਕੇ ਆ ਗਿਆ

੧੮– ਉਸ ਨੇ ਆ ਕੇ ਆਪਣਾ ਬਲ ਜਤਾਇਆ (ਦਸਿਆ)।।੩।।

੧੯– ਤਾਂ ਦੈਂਤ ਨੇ ਇਹ ਸਮਾਂ ਤਾੜਿਆ ਅਤੇ

੨੦– ਇਕ ਹੱਥ ਤੇ ਮਹੱਲ ਚੁਕ ਲਿਆ

੨੧– ਅਤੇ ਦੂਜੇ ਹੱਥ ਨਾਲ ਮੌਲਵੀ ਪਕੜ ਲਿਆ

੨੨– ਉਸ ਮੌਲਵੀ ਨੂੰ ਛੱਤ ਦੇ ਹੇਠ ਧਰ ਦਿਤਾ।।੪।।

੨੩– ਦੋਹਰਾ ।। ਖੜੇ ਥੰਮ ਦੇ ਉਪਰ ਰੱਖ ਦਿਤਾ ਦੂਜੇ ਹਥ ਨਾਲ ਛੱਤ ਚੁਕ ਕੇ

੨੪– ਮੁੱਲਾਂ ਨੂੰ ਮਾਰਕੇ ਮੁਕਾ ਹੀ ਦਿੱਤਾ ਜਮ ਲੋਕ ਨੂ ਭੇਜ ਦਿਤਾ।।੫।।

੨੫– ਚੌਪਈ ।। ਉਥੇ ਇਕ ਹੋਰ ਮੌਲਵੀ ਆ ਗਿਆ

੨੬– ਉਸ ਨੂੰ ਲੱਤਾਂ ਤੇ ਪਕੜਕੇ ਪਟਕਾਕੇ ਮਾਰਿਆ

੨੭– ਤੀਜਾ ਫੇਰ ਇਕ ਹੋਰ (ਮੌਲਵੀ) ਆ ਗਿਆ

੨੮– ਉਸ ਨੂੰ ਚੁਕ ਕੇ ਨਦੀ (ਦਰਿਆ) ਸਤਲੁਜ ਵਿਚ ਸੁਟ ਦਿਤਾ।।੬।।

੨੯– (ਜਦੋਂ ਤਿੰਨੇ ਮੌਲਵੀ ਮਾਰੇ ਗਏ ਤਾਂ) ਉਥੇ ਇਕ ਇਸਤ੍ਰੀ ਚਲਕੇ ਆ ਗਈ

੩੦– ਉਸ ਨੇ ਕਈ ਤਰਾਂ ਦੀ ਉਸ (ਦੈਂਤ) ਦੀ ਉਪਮਾ ਕੀਤੀ

੩੧– ਕਈ ਤਰਾਂ ਦੇ ਖਾਣੇ ਛਕਾਏ

੩੨– ਸ਼ਰਾਬ ਪਿਆ ਕੇ ਉਸ ਨੂੰ ਪ੍ਰਸੰਨ ਕੀਤਾ ।।੭।।

੩੩– ਰੋਜ ਜਾ ਕੇ ਉਥੇ ਝਾੜੂ ਮਾਰੇ

੩੪– ਉਸ ਦੈਂਤ ਦਾ ਚਿਤ ਇਸ ਤਰਾਂ ਲੈ ਲਿਆ

੩੫– ਇਕ ਦਿਨ ਉਦਾਸ ਜਿਹੀ ਹੋ ਕੇ ਬੈਠ ਗਈ

੩੬– ਤਦ ਦੈਂਤ ਉਸ ਨੂੰ ਐਉ ਕਿਹਾ ।।੮।।

੩੭– ਤੂੰ ਸਾਡਾ ਨਾਂ ਕੁਝ ਖਾਂਦੀ ਹੈ ਨਾਂ ਪੀਂਦੀ ਹੈ

੩੮– ਘਰ ਵਿਚ ਸੇਵਾ ਕਰਦੀ ਰਹਿੰਦੀ ਹੈ

੩੯– ਬਹੁਤ ਪ੍ਰਸੰਨ ਹੋ ਕੇ ਦੈਂਤ ਨੇ ਕਿਹਾ

੪੦– ਮੈਂ ਤੈਨੂੰ ਉਹੀ ਵਰ ਦੇ ਦਿਆਂਗਾ ਜੋ ਤੇਰਾ ਦਿਲ ਚਾਹੇ ।।੯।।

੪੧– ਜਦੋਂ ਦੋ ਤਿਨ ਵਾਰ ਇਸੇ ਤਰਾਂ ਦੈਂਤ ਨੇ ਕਿਹਾ

੪੨– ਮੈਂ ਤੇਰੇ ਪਰ ਬਹੁਤ ਖੁਸ਼ ਹਾਂ

੪੩– ਤਾਂ ਉਸ ਇਸਤ੍ਰੀ ਨੇ ਕਿਹਾ ਕਿ ਇੱਕ ਇਸਤ੍ਰੀ ਨੂੰ ਇੱਕ ਦੈਂਤ ਚਿੰਬੜਿਆ ਹੋਇਆ ਹੈ ।

੪੪– ਸੋ ਤੂੰ ਵੀ ਉਸ ਨੂੰ ਦੂਰ ਨਹੀ ਕਰ ਸਕਦਾ।।੧੦।।

੪੫– ਤਦ ਉਸ ਦੈਂਤ ਨੇ ਝੱਟ ਇਕ ਜੰਤ੍ਰ ਲਿਖ ਲਿਆ

੪੬– ਲੈ ਕੇ ਉਸ ਦੇ ਹੱਥ ਵਿਚ ਦੇ ਦਿਤਾ

੪੭– ਅਤੇ ਕਿਹਾ ਆਹ ਜੰਤ੍ਰ ਜਿਸ ਨੂੰ ਤੂੰ ਇਕ ਵਾਰ ਦਿਖਾ ਦੇਵੇਂਗੀ ।

੪੮– ਉਹ ਸੜ ਬਲ ਕੇ ਝੱਟ ਸੁਆਹ ਹੋ ਜਾਇਗਾ।।੧੧।।

੪੯– ਉਸ ਦੇ ਹੱਥ ਤੋਂ ਜੰਤ੍ਰ ਲਿਖਾ ਲਿਆ ਇਸਤਰੀ ਨੇ ।

੫੦– ਹੱਥ ਵਿਚ ਲੈ ਕੇ ਉਸੇ ਨੂੰ ਵਿਖਾਲ ਦਿਤਾ

੫੧– ਜਿਸ ਵੇਲੇ ਜੰਤ੍ਰ ਦਾਨੋ ਨੇ ਵੇਖਿਆ

੫੨– ਸੋ ਸੜ ਕੇ ਸੁਆਹ ਦਾ ਢੇਰ ਹੋ ਕਿ ਰਹਿ ਗਿਆ।।੧੨।।

੫੩– ਦੋਹਰਾ ।। ਜਿਸ ਦੈਂਤ ਨੂੰ ਦੇਵਤਿਆਂ ਦਾ ਰਾਜਾ ਇੰਦ੍ਰ ਵੀ ਜਿੱਤ ਨਹੀ ਸੀ ਸਕਦਾ

ਨਹਿ ਜਾਇ ।। ੧ਸੌ ਅਬਲਾ ਇਹੱ ਛਲ ਭਏਂ ਜਮ ਪੁਰ ਦਯੋ ਪਠਾਇ ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਸੌਵੌਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੦੦।।੧੯੫੪।।ਅਫਜੂੰ।।

ਚੌਪਈ ।। ੨ਰਾਵੀ ਤੀਰ ਜਾਟ ਇਕ ਰਹੇ ।। ੩ਮੇਹੀਵਾਲ ਨਾਮ ਜਗ ਕਹੇ ।। ੪ਨਿਰਖਿ ਸੋਹਨੀ ਬਸਿ ਹ੍ਵੈ ਗਈ ।। ੫ਤਾ ਪੈ ਰੀਝਿ ਸੁ ਆਸਿਕ ਭਈ ।।੧।। ੬ਜਬਹੀ ਭਾਨ ਅਸਤ ਹੈ ਜਾਵੈ◆ ।। ੭ਤਬਹੀ ਪੈਰਿ ਨਦੀ, ਤਹੱ ਆਵੈ ।। ਦ੍ਰਿੜ ਗਹਿ ਘਟ ਉਰ ਕੇ ਤਰ ਧਰੈ ।। ੮ਛਿਨ ਮਹਿ ਪੈਰ ਪਾਰ ਤਿਹ ਪਰੈ ।।੨।। ੯ਏਕ ਦਿਵਸ ਉਠਿਕੈ ਜਬ ਧਾਈ ।। ੧੦ਸੋਵਤ ਹੁਤੇ ਬੰਧੁ ਲਖਿ ਪਾਈ ।। ੧੧ਪਾਛੇ ਲਾਗਿ ਭੇਦ ਤਿਹ ਚਹਯੋ ।। ੧੨ਕਛੂ ਸੋਹਨੀ ਤਾਹਿ ਨ ਲਹਯੋ ।।੩।। ਭੁਜੰਗ ਛੰਦ ।। ੧੪ਛਕੀ ਪ੍ਰੇਮ ਬਾਲਾ ਤਿਸੀ ਠੌਰਿ ਧਾਈ ।। ੧੫ਜਹਾਂ ਦਾਬਿਕੈ ਬੂਟ ਮੈ ਮਾਟ ਆਈ ।। ੧੬ਲੀਯੋ ਹਾਥ ਤਾਕੋ ਧਸੀ ਨੀਰ ਮਯਾਨੇ ।। ੧੭ਮਿਲੀ ਜਾਇ ਤਾ ਕੌ ਯਹੀ ਭੇਦ ਜਾਨੇ ।।੪।। ੧੮ਮਿਲੀ ਜਾਇ ਤਾ ਕੌ ਫਿਰੀ ਫੇਰਿ ਬਾਲਾ ।। ੧੯ਦਿਪੈ ਚਾਰਿ ਸੋਭਾ, ਮਨੋ ਆਗਿ ਜ੍ਵਾਲਾ ।। ੨੦ਲਏ ਹਾਥ, ਮਾਟਾ, ਨਦੀ ਪੈਰਿ ਆਈ ।। ੨੧ਕੋਊ ਨਾਹਿ ਜਾਨੈ, ਤਿਨੀ ਬਾਤ ਪਾਈ ।।੫।।੨੨ਭਯੋ ਪ੍ਰਾਤ ਲੈ ਕਾਚ ਮਾਟਾ ਸਿਧਾਯੋ ।। ੨੩ਤਿਸੈ ਡਾਰਿ ਦੀਨੋ, ਉਸੈ ਰਾਖਿ ਆਯੋ ।। ੨੪ਭਏ ਸੋਹਨੀ ਰੈਨਿ ਜਬਹੀ ਸਿਧਾਈ ।। ੨੫ਵਹੈ ਮਾਟ ਲੈਕੈ ਛਕੀ ਪ੍ਰੇਮ ਆਈਂ ।। ੬ ।। ਦੋਹਰਾ ।। ੨੬ਅਧਿਕ ਜਬ ਸਰਿਤਾ ਤਰੀ ਮਾਟਿ ਗਯੋ ਤਬ ਫੂਟਿ ।। ੨੭ਡਬਕੀ ਲੇਤੇ ਤਨ ਗਯੋ, ਪ੍ਰਾਨ ਬਹੁਰਿ ਗੇ ਛੂਟਿ ।।੭।। ਚੌਪਈ ।। ੨੮ਮੇਹੀਵਾਲ ਅਧਿਕ ਦੁਖੁ ਧਾਰਯੋ ।। ੨੯ਕਹਾਂ ਸੋਹਨੀ ਰਹੀ. ਬਿਚਾਰਯੋ ।। ੩੦ਨਦੀ ਬੀਚ ਖੋਜਤ ਬਹੁ ਭਯੋ ।। ੩੧ਆਈ ਲਹਿਰ, ਡੂਬਿ ਸੋਊ ਗਯੋ ।।੮।। ੩੨ਏਕ ਪੁਰਖ ਯਹ ਚਰਿਤ ਸੁਧਾਰਯੋ ।। ੩੩ਮੇਹੀਵਾਲ ਸੋਹਨਿਯਹਿ ਮਾਰਯੋ ।। ੩੪ਕਾਚੋ ਘਟਵਾ ਕੋ ਦੈ ਬੋਰਯੋ ।। ੩੫ਮੇਹੀਵਾਲ ਹੁੰਕੋ ਸਿਰ ਤੋਰਯੋ ।।੯।।੧।।

ਇਤਿ ਸ੍ਰੀ ਚਰਿਤ੍ਰ ਪ੍ਰਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕ ਸੌ ਇਕ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੦੧।।੧੯੬੩।।ਅਫਜੂੰ।।

ਦੋਹਰਾ ।। ੩੬ਅਵਧ ਪੁਰੀ ਭੀਤਰ ਬਸੈ, ਅਜ ਸੁਤ ਦਸਰਥ ਰਾਵ ।। ੩੭ਦੀਨਨ ਕੀ ਰੱਛਾ ਕਰੈ ਰਾਖਤ ਸਭ ਕੋ ਭਾਵ ।।੧।। ੩੮ਦੈਤ ਦੇਵਤਨ ਕੋ ਬਨਯੋ ਏਕ ਦਿਵਸ ਸੰਗ੍ਰਾਮ ।। ੩੯ਬੋਲਿ ਪਠਾਯੋ ਇੰਦ੍ਰ ਨੈ, ਲੈ ਦਸਰਥ ਕੋ ਨਾਮ ।।੨।। ਚੌਪਈ ।। ੪੦ਦੂਤਹਿੰ ਕਹਯੋ ਤੁਰਤੁ ਤੁਮ ਜੈਯਹੁ ।।੪੧ਸੈਨ ਸਹਿਤ ਦਸਰਥ ਕੋ ਲਯੈਯਹੁ ।। ੪੨ਗ੍ਰਿਹ

◆ਗੁਜਰਾਤ ਸਹਿਰ ਜਿਹੜਾ ਹੁਣ (ਪਾਕਿਸਤਾਨ) ਵਿਚ ਹੈ ਉਥੇ ਇਕ ਤੁਲਾ ਨਾਮ ਦਾ ਘੁਮਿਆਰ ਸੀ ਜਿਸਦੀ ਸੋਹਣੀ ਪੁਤ੍ਰੀ ਸੀ । ਬਲਖ ਬੁਖਾਰੇ ਦਾ ਵਪਾਰੀ ਇਕ ਮੁਗਲ ਜਿਸਦਾ ਨਾਮ ਸੀ ਮਿਰਜ਼ਾ (ਇਜ਼ਤ ਬੇਗ) ਦਿਲੀ ਤੋਂ ਵਾਪਸ ਆ ਰਿਹਾ ਸੀ ਗੁਜਰਾਤ ਦੀ ਸਰਾਇ ਵਿਚ ਰਾਤ ਗੁਜ਼ਾਰਨ ਲਈ ਰੁਕਿਆ ਘੁਮਾਰ ਦੇ ਭਾਂਡੇ ਚੰਗੇ ਸੁਣਕੇ ਵੇਖਣ ਚਲਾ ਗਿਆ ਜਿਥੇ ਸੋਹਣੀ ਸਾਹਮਣੇ ਆ ਦਿਸੀ । ਸੋਹਣੀ ਦੀ ਸੁਦ੍ਰਤਾ ਨੇ ਉਸ ਦੇ ਉਹ ਡੰਗ ਮਾਰਿਆ ਕਿ ਅਗੇ ਪਿਛੇ ਜਾਂਣ ਜੋਗਾ ਨਾਂ ਰਿਹਾ । ਜਿਸ ਨੇ ਕਦੀ ਹਥੀਂ ਕੋਈ ਕੰਮ ਨਹੀਂ ਕੀਤਾ ਉਹ ਸੋਹਣੀ ਪਿਛੇ (ਤੁਲੇ) ਘੁਮਿਆਰ ਪਾਸ ਨੌਕਰ ਹੋ ਗਿਆ । ਅਤੇ ਸੋਹਣੀ ਨਾਲ ਘੁਲ ਮਿਲ ਗਿਆ ਜਦੋਂ ਇਸ ਗਲ ਦੀ ਸ਼ੋਹਰਤ ਹੋ ਗਈ ਤਾਂ ਤੁਲੇ ਨੇ ਮਿਰਜ਼ਾ ਇਜ਼ਤ ਬੇਗ ਜਿਸਦਾ ਨਾਮ ਸੀ ਹੁਣ ਮਹੀਆਂ ਚਾਰਨ ਕਰਕੇ ਮਹੀਵਾਲ ਹੋ ਗਿਆ ਸੀ । ਨੂੰ ਨੌਕਰੀ ਤੋਂ ਜਵਾਬ ਦੇ ਦਿਤਾ । ਹੁਣ ਮਹੀਵਾਲ ਨੇ ਦਰਿਆ ਤੋਂ ਪਾਰ ਜਾਕੇ ਕੁੱਲੀ ਬਣਾ ਲਈ ਅਤੇ ਫਕੀਰੀ ਵੇਸ ਵਿਚ. ਉਥੇ ਜਾਕੇ ਰਹਿਣ ਲੱਗਾ । ਤੁਲੇ ਨੇ ਸੋਹਣੀਦਾ ਵਿਆਹ ਕਿਸੇ ਹੋਰ ਥਾਂ ਕਰ ਦਿੱਤਾ। ਮਹੀਵਾਲ ਭਿਛਾ ਮੰਗਣ ਆਉਂਦਾ ਤੇ ਸੋਹਣੀ ਨੂੰ ਵੇਖ ਜਾਂਦਾ ਅਤੇ ਸੋਹਣੀ ਦਾਅ ਮਾਰਕੇ ਘੜੇ ਤੇ ਦਰਿਆ ਤਕ ਮਹੀਵਾਲ ਨੂੰ ਜਾ ਮਿਲਦੀ ਅਤੇ ਮਹੀਵਾਲ ਮੱਛੀ ਦਰਿਆ ਚੋਂ ਫੜ ਕੇ ਉਸਦਾ ਸਲੂਣਾ ਬਣਾਕੇ ਸੋਹਣੀ ਨੂੰ ਖੰਵਾਉਂਦਾ । ਇਕ ਦਿਨ ਦਰਿਆ ਵਿਚ ਹੜ ਆ ਜਾਣ ਕਾਰਨ ਮਹੀਵਾਲ ਨੂੰ ਮੱਛੀ ਹਥ ਨਾ ਆਈ ਤਾਂ ਮਹੀਵਾਲ ਨੇ ਆਪਣੇ ਪਟ ਦਾ ਚੀਰ ਕੇ ਮਾਸ ਉਸ ਲਈ ਬਣਾਇਆ ਹੁਣ ਉਹ ਆਪ ਦਰਿਆ ਪਾਰ ਕਰ ਕੇ ਜਾਣ ਜੋਗਾ ਨਾ ਰਿਹਾ ਜਿਸ ਲਈ ਸੋਹਣੀ ਨੇ ਆਪ ਆ ਕੇ ਮਿਲਣ ਦਾ ਕਰਾਰ ਕਰ ਲਿਆ ਅਤੇ ਇਸੇ ਤਰਾਂ ਆ ਕੇ ਰੋਜ ਮਿਲਦੀ ਰਹੀ । ਪਰ ਇਕ ਦਿਨ ਸੋਹਣੀ ਦੀ ਨਿਨਾਣ ਨੇ ਇਹ ਭੇਤ ਸਾਰਾ ਵੇਖ ਲਿਆ, ਉਸ ਨੇ ਪਕਾ ਘੜਾ ਚੁਕ ਕੇ ਉਸ ਦੀ ਥਾਂਵੇ ਕੱਚਾ ਘੜਾ ਟਿਕਾ ਦਿੱਤਾ । ਜਿਸ ਨੂੰ ਹਾਸ਼ਮ ਕਵੀ ਐਉਂ ਲਿਖਦਾ ਹੈ :

੧ ਕਰ ਮਲੂਮ ਓਨਾਂ ਜਿਸ ਜਾਗਾ, ਰਖਦੀ ਘੜਾ ਲੁਕਾਇਆ ।
ਪੁਖਤਾ ਫੜ ਲਿਆ ਉਸ ਥਾਉਂ ਖਾਮਿ ਚਾਇ ਟਿਕਾਇਆ ।
ਦਰਦਵੰਦਾ ਦੇ ਨਾਲ ਬਿਦਰਦਾ ਰਲ ਕੇ ਦਗਾ ਕਮਾਇਆ ।
ਹਾਸ਼ਮ ਦੋਸ ਕਿਸੇ ਵਿਚ ਨਾਹੀ ਲੇਖ ਲਿਖੇ ਸੋਈ ਪਾਇਆ ।

ਹੁਣ ਜਦੋਂ ਸੋਹਣੀ ਨੇ ਘੜਾ ਚੁਕ ਕੇ ਵੇਖਿਆ ਤਾ ਘਬਰਾ ਗਈ ਪਰ ਵਾਇਦੇ ਤੋਂ ਪਿਛਾਂਹ ਹਟਣਾ ਆਸ਼ਕਾਂ ਦਾ ਕੰਮ ਨਹੀਂ ਉਸ ਵੇਲੇ ਦੇ ਸੀਨ ਨੂੰ ਤਕ ਕੇ ਬੜੇ ਬੜੇ ਜੋਧੇ ਸੂਰਮੇ ਸ਼ਸਤ੍ਰਧਾਰੀ ☞

੧- ਉਸ ਨੂੰ ਇਕ ਇਸਤ੍ਰੀ ਦੇ ਛਲ ਨੇ ਜਮ ਪੁਰੀ ਪਹੁੰਚਾ ਦਿਤਾ

੧੦੦।।੧੮੫੪।।ਪ੍ਰਕਰਣ ਸਮਾਪਤ ਹੈ ।।ਚਲਦਾ।।

੨- ਚੌਪਈ ।।ਰਾਵੀ ਦਰਿਆ ਦੇ ਕਿਨਾਰੇ ਇਕ ਜੱਟ ਰਹਿੰਦਾ ਸੀ

੩- ਉਸ ਨੂੰ ਮਹੀਵਾਲ ਨਾਮ ਜਗਤ ਵਿਚ ਕਹਿੰਦੇ ਸਨ

੪- ਜਿਸ ਨੂੰ ਤਕ ਕੇ ਸੋਹਣੀ ਉਸ ਦੇ ਵੱਸ ਹੋ ਗਈ ਉਸਦੇ

੫- ਉਪਰ ਖੁਸ਼ ਹੋ ਕੇ ਉਸਦੀ ਆਸ਼ਕ ਬਣ ਗਈ ।।੧।।

੬- ਜਦੋਂ ਸੂਰਜ ਛਿਪ ਜਾਵੇ

੭- ਉਹ ਉਸ ਵੇਲੇ ਤਰ ਕੇ ਨਦੀ ਪਾਰ ਚਲੀ ਜਾਵੇ

੮- ਇਕ ਪੱਕਾ ਘੜਾ ਲੈ ਕੇ ਉਹ ਹਿੱਕ ਥੱਲੇ ਰੱਖ ਲਵੇ

੯- ਝੱਟ ਤਰ ਕੇ ਪਰ ਚਲੀ ਜਾਵੇ।।੨।।

੧੦- ਇਕ ਦਿਨ ਜਦੋਂ ਉਠਕੇ ਉਹ ਉਥੇ ਗਈ

੧੧- ਤਾਂ ਉਸ ਨੇ ਆਪਣੇ ਭਾਈ ਨੂੰ ਸੁਤਾ ਵੇਖਿਆ ਉਥੋਂ ਤੁਰੀ

੧੨- ਤਾਂ ਭਾਈ ਜੋ ਜਾਗਦਾ ਸੀ ਉਹ ਉਸ ਦੇ ਪਿਛੇ ਲਗ ਤੁਰਿਆ ਇਸ ਭੇਦ ਨੂੰ ਜਾਨਣ ਲਈ

੧੩- ਪਰ ਸੋਹਣੀ ਨੇ ਉਸ ਨੂੰ ਨਾਂ ਵੇਖਿਆ ।।੩।।

੧੪- ਭੁਜੰਗ ਛੰਦ ।। ਪ੍ਰੇਮ ਵਿਚ ਮਸਤ ਉਹ ਬਾਲੜੀ ਉਥੇ ਹੀ ਆ ਪਹੁੰਚੀ

੧੫- ਜਿੱਥੇ ਉਹ ਝੜ ਦੇ ਬੂਟਿਆਂ ਵਿਚ ਘੜਾ ਰਖ ਕੇ ਗਈ ਸੀ

੧੬- ਉਸ ਘੜੇ ਨੂੰ ਚੁਕਿਆ ਤੇ ਪਾਣੀ ਵਿਚ ਠਿਲ ਗਈ

੧੭- ਜਾ ਕੇ ਮਹੀਵਾਲ ਨੂੰ ਜਾ ਮਿਲੀ ਜਿਸ ਦਾ ਭੇਤ ਇਹੋ ਜਾਣਦੀ ਸੀ ।।੪।।

੧੮- ਮਹੀਵਾਲ ਨਾਲ ਜਾ ਕੇ ਮਿਲੀ ਫੇਰ ਉਹ ਬਾਲੜੀ ਮੁੜ ਕੇ ਉਸੇ ਤਰਾਂ ਅ ਗਈ

੧੯- ਮੁਖ ਚਾਰ ਚੰਦਾਂ ਜਿਨੀ ਸੋਭਾ ਦਿੰਦਾ ਸੀ ਜਿਸ ਤਰਾਂ ਅੰਗ ਦੀ ਲਾਟ ਜਗਦੀ ਹੁੰਦੀ ਹੈ

੨੦- ਹੱਥ ਵਿਚ ਮੱਟ (ਘੜਾ) ਲਿਆ ਨਦੀ ਤਰਕੇ ਆ ਗਈ

੨੧- ਉਹ ਸਮਝਦੀ ਸੀ ਕਿ ਮੇਰੇ ਇਸ ਕੰਮ ਨੂੰ ਕੋਈ ਨਹੀ ਜਾਣਦਾ।।੫।।

੨੨- ਜਦੋਂ ਸਵੇਰ ਹੋਈ ਉਸਦਾ ਭਾਈ ਜਿਸ ਨੇ ਸਾਰਾ ਭੇਤ ਲੈ ਲਿਆ ਸੀ ਕੱਚਾ ਘੜਾ ਲੈ ਕੇ ਉਥੇ ਚਲਾ ਗਿਆ

੨੩- ਪਕਾ ਕਿਧਰੇ, ਸੁੱਟ ਦਿੱਤਾ ਅਤੇ ਕੱਚਾ ਉਥੇ ਰਖ ਆਇਆ

੨੪- ਜਦੋਂ ਰਾਤ ਪਈ ਤਾਂ ਸੋਹਣੀ ਉਠ ਕੇ ਤੁਰ ਪਈ

੨੫- ਪ੍ਰੇਮ ਦੀ ਮਸਤੀ ਵਿਚ ਉਹ ਕੱਚਾ ਘੜਾ ਲੈ ਤੁਰੀ ।।੬।।

੨੬- ਦੋਹਰਾ ।। ਜਦੋਂ ਖਾਸੀ ਨਦੀ ਤਰ ਗਈ ਤਾ ਉਹ ਘੜਾ ਫੁਟ ਗਿਆ

੨੭- ਡੁਬਕੀਆਂ ਲੈ ਕੇ ਤਨ ਪਾਣੀ ਵਿਚ ਗਿਰ ਗਿਆ ਫੇਰ ਪ੍ਰਾਣ ਵੀ ਛੁੱਟ ਗਏ।।੭।।

੨੮- ਚੌਪਈ।।ਮਹੀਵਾਲ ਨੇ ਜਦੋਂ ਵੇਖਿਆ ਉਸ ਨੂੰ ਡੁਬਦੀ ਨੂੰ ਤਾਂ ਬੜਾ ਦੁਖੀ ਹੋਇਆ

੨੯- ਸੋਚਣ ਲੱਗਾ ਕਿ ਸੋਹਣੀ ਕਿਥੇ ਗਈ ?

੩੦- ਨਦੀ ਵਿਚ ਜਾਕੇ ਲੱਭਣ ਲੱਗਾ

੩੧- ਪਾਣੀ ਦੀ ਛੱਲ ਆਈ ਆਪ ਵੀ ਡੁਬ ਗਿਆ ।।੮।।

੩੨- ਇਕ ਪੁਰਸ਼ ਨੇ ਇਹ ਕੌਤਕ ਕੀਤਾ ।(ਭਾਵ ਕਿ ਸੋਹਣੀ ਦੇ ਭਰਾ ਨੇ)

੩੩- ਜਿਸ ਨੇ ਮਹੀਵਾਲ ਤੇ ਸੋਹਣੀ ਦੋਹਾਂ ਨੂੰ ਮਾਰ ਦਿਤਾ

੩੪- ਕੱਚਾ ਘੜਾ ਦੇ ਕੇ ਸੋਹਣੀ ਨੂੰ ਡੋਬ ਦਿਤਾ

੩੫- ਮਹੀਵਾਲ ਦਾ ਸਿਰ ਭੰਨ ਦਿਤਾ ।।੯।।੧।।

੧੦੧।।੧੮੬੩।।ਪ੍ਰਕਰਣ ਸਮਾਪਤ ਹੈ ।।ਚਲਦਾ।।

੩੬- ਦੋਹਰਾ ।।ਅਵਧ ਪੁਰੀ ਦੇ ਵਿਚ ਰਜੇ ਅਜ ਦਾ ਪੁਤ੍ਰ ਦਸਰਥ ਰਾਜਾ ਵਸਦਾ ਸੀ

੩੭- ਜੋ ਗਰੀਬਾਂ ਅਤਿਥਾਂ ਦੀ ਸਹਾਇਤਾ ਕਰਦਾ ਸੀ ਸਭ ਦੇ ਨਾਲ ਆਦਰ ਭਾਵ ਰਖਦਾ ਸੀ ।।੧।।

੩੮- ਇਕ ਦਿਨ ਦੇਵ ਤੇ ਦੈਂਤਾ ਦਾ ਜੁਧ ਹੋ ਗਿਆ

੩੯- ਇੰਦਰ ਨੇ ਦਸਰਥ ਨੂੰ ਬੁਲਾਵਾ ਭੇਜ ਦਿੱਤਾ ।।੨।।

੪੦- ਚੌਪਈ ।। ਦੂਤ ਨੂੰ ਬੁਲਾ ਕੇ ਇੰਦ੍ਰ ਨੇ ਕਿਹਾ ਕਿ ਤੂੰ ਦਸਰਥ ਪਾਸ ਜਾਹ ਅਤੇ

੪੧- ਸੈਨਾ ਸਮੇਤ ਦਸਰਥ ਨੂੰ ਲੈ ਕੇ ਆ

੪੨- ਇੰਦ੍ਰ ਦੇਵ ਨੇ ਕਿਹਾ ਕਿ ਜਾਕੇ ਦਸਰਥ ਨੂੰ ਕਹਿਣਾ ਕਿ ਘਰ ਦੇ

---

☞ਦਾ ਵੀ ਦਿਲ ਕੰਬ ਜਾਂਦਾ ਹੈ – ਹਜ਼ਾਰ ਇਕਰਾਰ ਤੇ ਵਾਇਦੇ ਵਿਸਾਰ ਕੇ ਜਾਨ ਦੇ ਬਚਾਉ ਨੂੰ ਹੀ ਤ੍ਰਿਜੀਹ ਦਿੰਦਾ ਹੈ ਪਰ ਸੋਹਣੀ ਦੇ ਜਿਗਰੇ ਦੀ ਦਾਦ ਦੇਣੀ ਹੀ ਪਵੇਗੀ ਕੈਸਾ ਭਿਆਨਕ ਸਮਾਂ ਸੀ ਉਹ ਪੜ੍ਹੋ ਵੰਨਗੀ ਮਾਤ੍ਰ ਇਕ ਸ਼ੇਅਰ :-

੫ ਪਾਰ ਉਰਾਰ ਅੰਧੇਰੀ ਜ਼ਾਲਮ ਹੋਣ ਜਹਾਜ ਅਪੁੱਠੇ
ਪੁਟ ਪੁਟ ਰੁਖ ਬਣੇ ਸਨ ਮਲੀ ਜਾਇ ਕਿਤੇ ਵਲ ਸੁੱਟੇ ।
ਆਦਮ ਕੌਣ ਪਹਾੜੋ ਉਡਿ ਉਡਿ ਜਾਣ ਵਲਾਏ ਵੱਟੇ ।
ਹਾਸ਼ਮ ਸਾਹਿਬ ਸਿਦਕ ਨ ਹੋਵਣ ਕਿਉਕਰ ਫੇਰ ਇਕੱਠੇ ।

੬ ਬਾਰਸ਼ ਨਾਲ ਹੋਇ ਪੁਰ ਖਾਨੇ ਕੁਝ ਜੀਅ ਆਣ ਉਛੱਲੇ ।
ਕੀੜੇ ਸੱਪ ਅਠੂਹੇਂ ਨੇ ਵਲ ਆਣ ਜ਼ਿਮੀ ਪਬ ਮੱਲੇ ।
ਦਾਨੋਂ ਦੇਵ ਸਭੇ ਉਸ ਵੇਲੇ ਹਰਗਿਜ਼ ਪੈਰ ਨ ਚੱਲੇ ।
ਹਾਸ਼ਮ ਨਾਲ ਯਕੀਨ ਸੋਹਣੀ ਨੇ ਦੇਖ ਅਹੇ ਦਿਲ ਝੱਲੇ ।

੭ ਬੋਲੇ ਨਾਲ ਅਨੇਰੀ ਬੇਲਾ ਗਿਰਦੇ ਹਾਲ ਭਲੇਰੇ ।
ਜ਼ਿਹਰੀ ਨਾਕ ਅੰਨੇਰੇ ਸ਼ੂਕਣ ਭਖਦਾ ਚਾਰ ਚੁਫੇਰੇ ।
ਨੇੜ੍ਹੀ ਡੰਗ ਜਿਨਾਂ ਦੇ ਲਸ਼ਕਣ ਲਾਟਾਂ ਬਲਣ ਅਨੇਰੇ ।
ਚਾਂਦਨ ਉਸ ਧਰਾਵੇ ਹਾਸ਼ਮ ਚੁਕ ਚੁਕ ਪੈਰ ਅਗੇਰੇ ।

੧੨ ਪਰ ਉਹ ਇਸ਼ਕ ਨ ਮੁੜ ਨੇ ਦੇਂਦਾ, ਜੋ ਸਿਰਬਾਤ੍ਰ ਸਿਪਾਹੀ ।
ਹਾਸ਼ਮ ਇਸ਼ਕ ਅਕਲ ਦਾ ਦੁਸ਼ਮਣ ਕਹਿਣ ਕਦੀਮ ਗਵਾਹੀ ।

੧੮ ਤਿਸ ਨੂੰ ਚੀਰ ਸੋਹਣੀ ਨੇ ਤਰਦੀ ਜ਼ੋਰ ਇਸ਼ਕ ਦਾ ਕਰਕੇ ।
ਹਾਸ਼ਮ ਆਸ਼ਕ ਮਿਲਣ ਮਸ਼ੂਕਾਂ ਜਾਨ ਤਲੀ ਤੇ ਧਰਕੇ ।

੧੯ ਆਫਤ ਰੁੜੀ ਪਹਾੜੋਂ ਆਵੇ ਪਰਲੀ ਪਰੇ ਪਰੇਰੀ
ਬਾਂਦਰ ਰਿਛ ਲੰਗੂਰ ਅਸਰਾਲਾ ਮਾਰੋ ਮੀਂਹ ਅੰਧੇਰੀ
ਸੋਹਣੀ ਫੇਰ ਨ ਡਰਦੀ ਹਰਗਿਜ਼ ਰਖਦੀ ਤਾਂਘ ਅਗੇਰੀ।
ਹਾਸ਼ਮ ਮਹੀਂਵਾਲ ਮਿਲਾਵੇ ਕੂਕ ਸੁਣੇ ਰੱਬ ਮੇਰੀ ।

੨੪ ਤਬ ਲਗ ਰਹੀ ਤਰੰਦੀ ਸੋਹਣੀ ਰਹੀ ਹਮਾਇਤ ਬਖਤੋਂ ।
ਮੇਵਾ ਤੋੜਿ ਜਨਾਵਰ ਖੜਿਆ ਭੁਟਿਆ ਸ਼ਾਂਖ ਦਰਖਤੋਂ
ਉਲਟੇ ਵਖਤਿ ਪਏ ਜਦਿ ਵੈਰੀ ਚਾਇ ਸੁਟਾਈ ਤਖਤੋਂ

੧ਕੇ ਸਕਲ ਕਾਮ, ਤਜਿ ਆਵੈ ।। ੨ਹਮਰੀ ਦਿਸਿ ਹ੍ਵੈ, ਜੁੱਧੁ ਮਚਾਵੈ ।।੩।। ਦੋਹਰਾ ।। ੩ਦੂਤ ਸਤੱਕ੍ਰਿਤ ਜੋ ਪਠਯੋ ਸੋ ਦਸਰਥ ਪੈ ਆਇ ।। ੪ਜੋ ਤਾ ਸੋ ਸੁਾਮੀ ਕਹਯੋ ਸੋ ਤਿਹੱ ਕਹਯੋ ਸੁਨਾਇ ।।੪।। ਚੌਪਈ ।। ੫ਬਾਸਵ ਕਹਯੋ ਸੁ ਤਾਂਹਿ ਸੁਨਾਯੋ ।। ੬ਸੋ ਸੁਨ ਭੇਦ ਕੇਕਈ ਪਾਯੋ ।। ੭ਚਲੇ ਚਲੌਂ ਰਹਿਹੌ; ਤੌ ਰਹਿਹੌਂ ।। ੮ਨਾ ਤਰ ਦੇਹ ਅਗਿਨ ਮੈ ਦਹਿ ਹੌਂ ।।੫।। ੯ਤ੍ਰਿਯ ਕੋ ਮੋਹ ਨ੍ਰਿਪਤਿ ਸੌਂ ਭਾਰੋ ।। ੧੦ਤਿਹ ਸੰਗ ਲੈ ਉਹਿ ਓਰਿ ਪਧਾਰੋ ।। ੧੧ਬਾਲ ਕਹਯੋ ਸੇਵਾ ਤਵ ਕਰ ਹੌਂ ।। ੧੨ਜੂਝੇ ਨਾਥ, ਪਾਵਕਹਿ ਬਰਿਹੌਂ।।੬।। ੧੩ਅਵਧ ਰਾਜ, ਤਹੱ ਤੁਰਤ ਸਿਧਾਯੋ ।। ੧੪ਸੁਰ ਅਸੁਰਨ ਜਹੱ ਜੁੱਧ ਮਚਾਯੋ ।। ੧੫ਬਜ੍ਰੰ ਬਾਨ ਬਿਛੂਆ ਜਹ ਬਰਖੈਂ ।। ੧੬ਕੁਪਿ ਕੁਪਿ ਬੀਰ ਧਨੁ ਹਿਯਨ ਕਰਖੈਂ ੭।।ਭੁਜੰਗ ਛੰਦ।। ੧੭ਬਧੇ ਗੋਲ ਗਾੜ੍ਹੇ ਚਲਯੋ ਬੱਜ੍ਰ ਧਾਰੀ ।। ੧੮ਬਜੈਂ ਦੇਵ ਦਾਨਵ ਜਹਾਂ ਹੀ ਹੱਕਾਰੀ ।। ੧੯ਗਜੈਂ ਕੋਟਿ ਜੋਧਾ ਮਹਾ ਕੋਪ ਕੈਕੈ ।। ੨੦ਪਰੇ ਆਨਿਕੈ ਬਾਢ ਵਾਰੀਨ ਲੈਕੈ ।।੮।। ੨੧ਭਜੇ ਦੇਵ ਦਾਨੋ ਅਨਿਕ ਬਾਨ ਮਾਰੇ ।। ੨੨ਚਲੇ ਛਾਡਿਕੈ ਇੰਦ੍ਰ ਕੇ ਬੀਰ ਭਾਰੇ।। ੨੩ਰਹਯੋ ਏਕ ਠਾਢੋ ਤਹਾਂ ਬਜ੍ਰਧਾਰੀ ।। ੨੪ਪਰਿਯੋ ਤਾਹਿ ਸੌਂ ਰਾਵ ਤਹਿ ਮਾਰਿ ਭਾਰੀ ।।੯।। ੨੫ਇਤੈ ਇੰਦ੍ਰ ਰਾਜਾ, ਉਤੈ ਦੈਤ ਭਾਰੇ ।। ੨੬ਹਟੇ ਨਾ ਹਠੀਲੇ ਮਹਾ ਰੋਹ ਵਾਰੇ ।। ੨੭ਲਯੋ ਘੇਰਿ ਤਾ ਕੋ ਚਹੂੰ ਓਰ ਐਸੇ।। ੨੮ਮਨੋ ਪਵਨ ਊਠੈ ਘਟਾ ਘੋਰ ਜੈਸੇ ।।੧੦।। ੨੯ਪਰੀ ਦੇਵ ਦਾਨਵਨ ਕੀ ਮਾਰਿ ਭਾਰੀ ।। ੩੦ਹਠਯੋ ਏਕ ਹਾਠੌਂ ਤਹਾਂ ਛੱਤ੍ਰਧਾਰੀ ।। ੩੧ਅਜਯਾ ਨੰਦ ਜੂਕੌ ਸਤੋ ਲੋਕ ਜਾਨੈ ।। ੩੨ਪਰੇ ਆਨਿ ਸੋਊ ਮਹਾਂ ਰੋਸ ਠਾਨੈਂ ।।੧੧।। ੩੩ਮਹਾਂ ਕੋਪ ਕੈਕੈ ਹਠੀ ਦੈਤ ਢੂਕੇ ।। ੩੪ਫਿਰੇ ਆਨਿ ਚਾਰੋਂ ਦਿਸਾ ਰਾਵ ਜੂ ਕੇ ।। ੩੫ਮਹਾਂ ਬੱਜ੍ਰ ਬਾਨਾਨ ਕੇ ਘਾਇ ਮਾਰੈਂ ।। ੩੬ਬਲੀ ਮਾਰ ਹੀ ਮਾਰਿ ਐਸੇ ਪੁਕਾਰੈਂ ।।੧੨।। ੩੭ਹਟੇ ਨਾ ਹਠੀਲੇ ਹਠੇ ਐਠਿਯਾਰੇ ।। ੩੮ਮੰਡੇ ਕੋਪ ਕੈ ਕੈ ਮਹਾਂਬੀਰ ਭਾਰੇ ।। ੩੯ਚਹੂੰ ਓਰ ਬਾਦਿੱਤ੍ਰ ਆਨੇਕ ਬਾਜੈਂ ।। ੪੦ਉਠਯੋ ਰਾਗ ਮਾਰੂ; ਮਹਾਂ ਸੂਰ ਗਾਜੈਂ ।।੧੩।। ੪੧ਕਿਤੇ ਹਾਂਕ ਮਾਰੈ ਕਿਤੇ ਬਾਕ ਦਾਬੇ ।। ੪੨ਕਿਤੇ ਢਾਲ ਢਾਹੇ ਕਿਤੇ ਦਾੜ੍ਹ ਚਾਬੇ ।। ੪੩ਕਿਤੇ ਬਾਂਕ ਸੌਂ ਹਲ ਹਲੇ ਬੀਰ ਭਾਰੀ ।। ੪੪ਕਿਤੇ ਜੂਝਿ ਜੋਧਾ ਗਏ ਛਤ੍ਰਧਾਰੀ ।।੧੪।। ਦੋਹਰਾ ।। ੪੫ਅਸੁਰਨ ਕੀ ਸੈਨਾ ਹੁਤੇ ਅਸੁਰ ਨਿਕਸਿਯੋ ਏਕ ।। ੪੬ਸੂਤ ਸੰਘਾਰਿ ਅਜਨੰਦ ਕੋ ਮਾਰੇ ਬਿਸਿਖ ਅਨੇਕ ।।੧੫।। ਚੌਪਈ ।। ੪੭ਭਰਥ ਮਾਤ ਐਸੇ ਸੁਨਿ ਪਾਯੋ ।। ੪੮ਕਾਮ ਸੂਤ ਅਜਿ, ਸੁਤ ਕੌ ਆਯੋ ।। ੪੯ਆਪਨ ਭੇਖ ਸੁਭਟ ਕੋ ਧਰਯੋ ।। ੫੦ਜਾਇ ਸੂਤ ਮਨ ਨ੍ਰਿਪ ਕੌ ਕਰਯੋ ।। ੧੬ ।। ੫੧ਸਯੰਦਨ ਐਸੀ ਭਾਂਤਿ ਧਵਾਵੈ ।। ੫੨ਨ੍ਰਿਪ ਕੌ ਬਾਨ ਨ ਲਾਗਨ ਪਾਵੈ ।। ੫੩ਜਾਯੌ ਚਾਹਤ ਅਜਿ ਸੁਤ

☞ ਹਾਸ਼ਮ ਆਖ ਕਿਨ੍ਹੇ ਸੁਖ ਪਾਇਆ ਜ਼ਾਲਮ ਨੇਹੁੰ ਕਮਬਖਤੋਂ

੨੬ ਸੋਹਣੀ ਮੂਲ ਤਰਦੀ ਤਰ ਕੇ ਖੂਬ ਤਰੀ ਡਬ ਮਰਕੇ ।
ਹੋਈ ਸ਼ਹੀਦ ਸੱਸੀ ਜਿਉਂ ਜਾਣੋ ਖੋਜ ਉਤੇ ਸਿਰ ਧਰ ਕੇ ।
ਤਾਂ ਮਸ਼ਹੂਰ ਹੋਇਆ ਪਰਵਾਨਾ ਜਾਇ ਮੂਆ ਹਠ ਕਰਕੇ
ਹਾਸ਼ਮ ਕੋਈ ਨਾ ਪਹੁੰਤਾ ਮੰਜ਼ਲ ਜਾਨ ਵਲੋਂ ਡਰ ਡਰ ਕੇ ।

੨੭ ਕੂਕ ਪੁਕਾਰ ਸੋਹਣੀ ਦੀ ਸੁਣ ਕੇ ਮਹੀਂਵਾਲ ਪਛਾਤੀ
ਦਿਸਦਾ ਬੁਰਾ ਆਹਾ ਸੋਹਣੀ ਦਾ ਰੋੜ ਖੜੀ ਅਜ ਰਾਤੀ
ਹੋਈ ਸ਼ਹੀਦ ਇਸ਼ਕ ਵਿਚ ਆਪਣੇ ਆਪ ਲਹੂ ਵਿਚ ਨਾਤੀ
ਹਾਸ਼ਮ ਸਾਥ ਸਜਣ ਦਾ ਕਰੀਏ ਖੂਬ ਇਹੋ ਗਲ ਜਾਤੀ

੨੮ ਕੁਟੀਆ ਛੋਡਿ ਨਦੀ ਵਲ ਤੁਰਿਆ ਕਰ ਵਿਦਿਆ ਜ਼ਿੰਦਗਾਨੀ
ਕਰ ਕੁਰਬਾਨ ਸੋਹਣੀ ਦੇ ਸਿਰ ਥੋਤਜ ਐਸ਼ ਜਵਾਨੀ ।
ਡਰਦਾ ਦੌੜ ਹਿਜ਼ਰ ਥੋਂ ਤੁਰਿਆ ਵਗਦੇ ਵਹਿਣ ਤੁਫਾਨੀ
ਹਾਸ਼ਮ ਇਸ਼ਕ ਮੁਇਆ ਖੜ ਮੇਲੇ ਫੇਰ ਮਿਲੇ ਦਿਲਜਾਨੀ ।

੨੯ ਪੜਕੇ ਖਿਦਰ ਹਯਾਤ ਜਨਾਜਾ ਦਫਨ ਕੇਤੇ ਵਿਚ ਪਾਣੀ
ਹਾਸ਼ਮ ਇਸ਼ਕ ਸੋਹਣੀ ਦਾ ਜਗ ਵਿਚਿ ਜੁਗ ਜੁਗ ਰਹਿਗ ਕਹਾਣੀ ।

ਇਹ ਹੈ ਸੋਹਣੀ ਮਹੀਂਵਾਲ ਦੇ ਇਸ਼ਕ ਮਜ਼ਾਜੀ ਦੀ ਕਹਾਣੀ । ਸਵਾਲ ਹੈ ਕਿ ਕੀ ਸੋਹਣੀ ਮਹੀਂਵਾਲ ਭੋਗ ਭੋਗਣ ਲਈ ਇਕ ਦੂਸਰੇ ਪਾਸ ਨਹੀ ਸੀ ਜਾਂਦੇ, ਫੇਰ ਕੀ ਇਹ ਇਸਤ੍ਰੀ ਪੁਰਸ਼ਾਂ ਦੀ ਸਮਿਲਤ ਸਭਾ ਵਿਚ ਪੜੀ ਗਈ ਸੁਣੀ ਸੁਣਾਈ ਨਹੀਂ ਜਾਂਦੀ ? ਅਸਾਂ ਇਸ ਭੋਗ ਵਾਲਾ ਪੱਖ ਅੱਖੋ ਉਹਲੇ ਕਰਕੇ ਇਸ਼ਕ ਹਕੀਕੀ ਦੀ ਰਾਹ ਤੱਕਣੀ ਹੈ । ਕਿ ਜਦੋਂ ਇਸ਼ਕ ਮਜ਼ਾਜੀ ਵਾਸਤੇ ਇਤਨੀ ਕੁਰਬਾਨੀ ਦਰਕਾਰ ਹੈ ਤਾਂ ਇਸ਼ਕ ਹਕੀਕੀ ਲਈ ਸਾਡਾ ਕੀ ਵਿਚਾਰ ਹੈ – ਜਿਸ ਬਾਰੇ ਗੁਰਬਾਣੀ ਦਾ ਕੀ ਵਿਵਰਣ ਹੈ ।

ੳ–ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ । ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜ।।੧।।ਮਃ੫।।ਨਾਨਕ ਬਿਜੁਲੀਆਂ ਚਮਕੰਨਿ ਘੁਰਨਿ ਘਟਾ ਅਤਿ ਕਾਲੀਆ । ਬਰਸਨਿ ਮੇਘ ਅਪਾਰ ਨਾਨਕ ਸੰਗਮਿ ਪਿਰੀ ਸੁਹੰਦੀਆ।।੨।।ਮਃ੫।।ਜਲ ਥਲ ਨੀਰਿ ਭਰੇ ਸੀਤਲ ਪਵਣ ਝੁਲਾਰ ਦੇ।। ਸੇਜੜੀਆ ਸੋਇੰਨ ਹੀਰੇ ਲਾਲ ਜੜੰਦੀਆਂ।।ਸੁਭਰ ਕਪੜ ਭੋਗ ਨਾਨਕ ਪਿਰੀ ਵਿਹੂਣੀ ☞

੧- ਸਾਰੇ ਕੰਮ ਛੱਡ ਕੇ ਐਥੇ ਆ ਜਾਵੇ

੨- ਇਥੇ ਆ ਕੇ ਸਾਡੇ ਵੱਲ ਹੋ ਕੇ ਦੁਸ਼ਮਨ ਨਾਲ ਯੁੱਧ ਕਰੇ ।।੩।।

੩- ਦੋਹਰਾ।। ਸੱਤ ਕ੍ਰਿਤ ਨਾਮ ਦੂਤ ਜਿਹੜਾ ਭੇਜਿਆ ਸੀ ਇ੍ਰਦ ਨੇ ਸੋ ਦਸ਼ਰਥ ਪਾਸ ਆਇਆ

੪- ਉਸ ਨੂੰ ਜੋ ਉਸ ਦੇ ਮਾਲਕ ਨੇ ਕਿਹਾ ਸੀ ਸੋ ਉਸ ਨੇ ਦੱਸਿਆ।।੪।।

੫- ਚੌਪਈ ।। ਜੋ ਇਦ੍ਰ ਨੇ ਕਿਹਾ ਸੀ ਸੋ ਉਸ ਨੂੰ ਆ ਦੱਸਿਆ

੬- ਉਹ ਸੁਣ ਰਾਣੀ ਕੇਕਈ ਨੇ ਸਾਰੀ ਗਲ ਸਮਝ ਲਈ

੭- ਤੇ ਦਸ਼ਰਥ ਨੂੰ ਕਿਹਾ ਕਿ ਜੇ ਤੁਸੀ ਜਾਣਾ ਹੈ ਤਾਂ ਮੈ ਨਾਲ ਜਾਵਾਂਗੀ ਜੇ ਨਹੀ ਜਾਣਾ ਮੈਂ ਵੀ ਨਹੀ ਜਾਂਦੀ ।

੮- ਜੇ ਤੁਸੀ ਮੈਨੂੰ ਨਾਲ ਨਹੀ ਲੈ ਜਾਂਦੇ ਤਾਂ ਅਗ ਵਿਚ ਸੜ ਮਰਾਂਗੀ ।।੫।।

੯- ਕੇਕਈ ਨੂੰ ਰਾਜੇ ਨਾਲ ਬਹੁਤ ਭਾਰੀ ਮੋਹ ਪਿਆਰ ਸੀ ਇਸ ਲਈ

੧੦- ਕੇਕਈ ਨੂੰ ਨਾਲ ਲੈ ਕੇ ਉਹ ਇ੍ਰੰਦ ਵਲ ਤੁਰ ਪਿਆ

੧੧- ਕੇਕਈ ਨੇ ਕਿਹਾ ਕੀ ਮੈਂ ਤੇਰੀ ਸੇਵਾ ਕਰਾਂਗੀ

੧੨- ਜੇ ਕਰ ਮੇਰਾ ਮਾਲਕ ਯੁੱਧ ਵਿਚ ਮਰ ਗਿਆ ਤਾਂ ਮੈਂ ਨਾਲ ਅੱਗ ਵਿਚ ਸੜ ਕੇ ਸਤੀ ਹੋ ਜਾਵਾਂਗੀ।।੬।।

੧੩- ਅਵਧ ਪੁਰੀ ਦਾ ਰਾਜਾ ਉਸ ਵੇਲੇ ਚਲ ਪਿਆ

੧੪- ਉਥੇ ਜਾ ਪਹੁੰਚਿਆ ਜਿਥੇ ਦੇਵ ਤੇ ਦੈਂਤਾ ਦਾ ਯੁੱਧ ਹੋ ਰਿਹਾ ਸੀ

੧੫- ਜਿਥੇ ਗਤਸ਼ ਤੀਰ ਬੱਜਰ ਬਾਣ, ਬ੍ਰਛੇ ਆਦਿ ਦੀ ਬਾਰਸ਼ ਹੋ ਰਹੀ ਸੀ

੧੬- ਜਿਥੇ ਕ੍ਰੋਧ ਨਾਲ ਭਰੇ ਯੋਧੇ ਧਨੁਖ ਠੰਕੋਰ ਰਹੇ ਸਨ ।।੭।।

੧੭- ਭੁਜੰਗ ਛਦ ।।ਬੜੇ ਸੰਘਣੇ ਘੇਰੇ ਘਤੇ ਹੋਏ ਸਨ ਬਜਰਧਾਰੀ ਇਦ੍ਰ ਵੀ ਉਥੇ ਨੂੰ ਤੁਰ ਪਿਆ

੧੮- ਜਿਥੇ ਦੇਵ ਤੇ ਦਾਨਵ ਇਕ ਦੂਜੇ ਨੂੰ ਹੰਕਾਰ ਰਹੇ ਸਨ

੧੯- ਜਿਥੇ ਕ੍ਰੂੜਾਂ ਸੂਰਮੇ ਬੜਾ ਗੁਸਾ ਕਰਕੇ ਜੈ ਕਾਰੇ ਗਜਾ ਰਹੇ ਸਨ ।

੨੦- ਬ੍ਰਛੀਆਂ ਲੈ ਕੇ ਆ ਕੇ ਡਟੇ ਹੋਏ ਸਨ ।।੮।।

੨੧- ਭੱਜ ਭੱਜ ਕੇ ਦੇਵਤੇ ਦਾਨੋ ਅਨੇਕਾਂ ਬਾਣ ਚਲਾ ਰਹੇ ਸਨ ਦੇਵ ਦਾਨਵ ਲੜ ਰਹੇ ਸਨ, ਅਨੇਕਾਂ ਤੀਰ ਚੱਲੇ

੨੨- ਇਦ੍ਰ ਦੇ ਵੱਡੇ ਸੂਰਮੇ ਰਣ ਛੱਡ ਕੇ ਦੌੜੇ ਜਾ ਰਹੇ ਸਨ

੨੩- ਇਕ ਇਦ੍ਰ ਡਟਿਆ ਹੋਇਆ ਸੀ

੨੪- ਰਾਜਾ ਦਸ਼ਰਥ ਨੇ ਜਾ ਕੇ ਭਾਰੀ ਮਾਰ ਕੀਤੀ।।੯।।

੨੫- ਇਦ੍ਰ ਤੇ ਰਾਜਾ ਦਸ਼ਰਥ ਉਥੇ ਬੜੇ ਬੜੇ ਦੈਂਤ ਸਨ

੨੬- ਆਪਣੇ ਹਠ ਤੋਂ ਪਿਛੇ ਨਹੀ ਸੀ ਹਟ ਰਹੇ ਅਤੇ ਭਾਰੀ ਮਾਰ ਕਰ ਰਹੇ ਸਨ ਰੋਹ ਵਿਚ ਆ ਕੇ

੨੭- ਦੈਂਤਾਂ ਨੇ ਇਨ੍ਹਾਂ ਨੂੰ ਚਾਰੇ ਪਾਸਿਆਂ ਤੇ ਇਉਂ ਘੇਰ ਲਿਆ

੨੮- ਜਿਸ ਤਰਾਂ ਹਨੇਰੀ ਨਾਲ ਕਾਲੀਆਂ ਘਟਾ ਚੜ ਆਉਦਿਆ ਹਨ।।੧੦।।

੨੯- ਦੇਵਾਂ ਤੇ ਦਾਨਵਾਂ ਦੀ ਬੜੀ ਮਾਰ ਪੈ ਰਹੀ ਸੀ

੩੦- ਉਥੇ ਜਾਂ ਤਾਂ ਇੰਦ੍ਰ ਡਟਿਆ ਹੋਇਆ ਸੀ ਜਾਂ ਫਿਰ ਰਾਜੇ ਅਜ ਦਾ ਪੁਤ੍ਰ ਜਿਸ ਨੂੰ ਲਭੇ ਲੋਕ ਜਾਣਦੇ ਸਨ

੩੧- ਇਹ ਬੜੇ ਜੋਸ਼ ਨਾਲ ਅੜੇ ਹੋਏ ਸਨ।।੧੧।।

੩੨- ਉਧਰ ਬੜਾ ਕ੍ਰੋਧ ਕਰ ਕੇ ਹਠੀਲੇ ਦੈਂਤ ਨੇੜੇ ਆਏ

੩੩- ਜੋ ਰਾਜਾ ਦਸ਼ਰਥ ਦੇ ਚਾਰੇ ਪਾਸੇ ਘੁੰਮ ਰਹੇ ਸਨ

੩੪- ਬੜੇ ਸਖਤ ਬਾਣਾ ਦੇ ਘਾਉ ਮਾਰਨ

੩੫- ਸੂਰਮੇ ਮਾਰੋ ਮਾਰ ਕਰ ਰਹੇ ਸਨ।।੧੨।।

੩੬- ਪਿਛਾਂਹ ਨਹੀ ਸੀ ਹਟ ਰਹੇ ਜੋ ਐਨੇ ਹਠੀਲੇ ਸਨ

੩੭- ਬੜਾ ਕ੍ਰੋਧ ਕਰਕੇ ਮਹਾਂ ਬਲੀ ਮਾਰ ਦਿਤੇ

੩੮- ਚਾਰੇ ਪਾਸੇ ਅਨੇਕ ਕਿਸਮ ਦੇ ਬਾਜੇ ਵਜ ਰਹੇ ਸਨ

੩੯- ਮਾਰੂ ਰਾਗ ਦੀ ਧੁਨ ਉਠ ਰਹੀ ਸੀ ਅਤੇ ਬੜੇ ਸੂਰਮੇ ਗੱਜ ਰਹੇ ਸਨ।।੧੩।।

੪੦- ਕਿਤੇ ਹੰਕਾਰ ਰਹੇ ਸੀ ਕਿਤੇ ਭਬਕਾਰ ਰਹੇ ਸੀ

੪੧- ਕਿਤੇ ਢਾਲ ਡਾਹ ਰਹੇ ਸਨ ਕਿਤੇ ਦੰਦ ਪੀਸ ਰਹੇ ਸੀ

੪੨- ਕਿਤੇ ਬੋਲ ਕੇ ਭਾਰੀ ਸੂਰਮੇ ਹੱਲਾ ਸ਼ੇਰੀ ਦੇ ਰਹੇ ਸਨ

੪੩- ਕਿਤੇ ਸੂਰਮੇ ਮਰ ਹੀ ਗਏ ਸੀ ਛੱਤ੍ਰ ਧਾਰੀ ਰਾਜੇ ਮਹਾਰਾਜੇ ।।੧੪।।

੪੪- ਜਦੋਂ ਰਾਜੇ ਦਸ਼ਰਥ ਨੇ ਦੈਂਤਾ ਦੀ ਸੈਨਾ ਬਹੁਤ ਮਾਰ ਦਿਤੀ ਤਾਂ ਇਕ ਦੈਂਤ ਸਾਹਮਣੇ ਆਇਆ

੪੫- ਦੈਂਤ ਨੇ ਦਸ਼ਰਥ ਦਾ ਰਥਵਾਹੀ ਵੀ ਮਾਰ ਦਿੱਤਾ ਅਤੇ ਉਸ ਦੇ ਵੀ ਅਨੇਕਾ ਹੀ ਤੀਰ ਮਾਰੇ ।।੧੫।।

੪੬- ਚੌਪਈ ।। ਜਦੋ ਕੇਕਈ ਨੇ ਇਹ ਗਲ ਸੁਣੀ

੪੭- (ਕਿ ਬਾਣ ਖਿਚ ਖਿਚ ਕੇ ਰਾਜੇ ਅਜ ਦੇ ਪੁਤਰ ਦਸ਼ਰਥ ਨੂੰ ਮਾਰੇ ਜਾ ਰਹੇ ਹਨ ਮੇਰੇ ਪੁੱਤਰ ਦਾ ਕੰਮ ਅਜ ਠੀਕ ਹੋਇਆ ਹੈ)

੪੮- ਉਸ ਨੇ ਆਪਣਾ ਭੇਸ ਸੂਰਮਿਆਂ ਵਾਲਾ ਕਰ ਲਿਆ

੪੯- ਜਾ ਕੇ ਰਾਜੇ ਰਾਜੇ ਦੇ ਰਥਵਾਹੀ ਦੀ ਡਿਊਟੀ ਕਰਨ ਲੱਗੀ ।

੫੦- ਰਥ ਨੂੰ ਐਸੇ ਢੰਗ ਨਾਲ ਚਲਾਵੇ ।

੫੧- ਕਿ ਦੁਸ਼ਮਨ ਦੇ ਬਾਣ ਰਾਜੇ ਦੇ ਇਕ ਵੀ ਨਾ ਲੱਗਣ ਦੇਵੇ ।

੫੨- ਜਿਥੇ ਚਹੁੰਦਾ ਰਾਜਾ ਦਸ਼ਰਥ ਰਾਜੇ ਅਜ ਦਾ ਪੁਤ੍ਰ

---

☞ ਤਤੀਆ ।।੩।।ਪੰ:੧੧੦੨।ਮ:੫।।

ਅ- ਸਭਨੀ ਘਟੀ ਸਹੁ ਵਸੈ ਸਹੁ ਬਿਨੁ ਘਟੁ ਨ ਕੋਇ। ਨਾਨਕ ਤੇ ਸੋਹਾਗਣੀ ਜਿਨ੍ਹਾਂ ਗੁਰਮੁਖਿ ਪਰਗਟੁ ਹੋਇ ।।੧੯।।

ਜਉ ਤਉ ਪ੍ਰੇਮ ਖੇਲਣ ਕਾ ਚਾਉ। ਸਿਰੁ ਧਰਿ ਤਲੀ ਗਲੀ ਮੇਰੀ ਆਉ।। ਇਤੁ ਮਾਰਗਿ ਪੈਰੁ ਧਰੀਜੈ ਸਿਰੁ ਦੀਜੈ ਕਾਣਿ ਨ ਕੀਜੈ।।੨੦।।ਪੰ:।।੧੪੧੨।।ਮ:੧।।

ਜਹਾਂ ।। ੧ਲੈ ਅਬਲਾ ਪਹੁਚਾਵੈ ਤਹਾਂ ।। ੧੭ ।। ❄੨ਐਸੇ ਅਬਲਾ ਰਥਹਿ ਧਵਾਵੈ ।। ੩ਜਹ ਪਹੁਚੈ ਤਾਕੌ ਨ੍ਰਿਪ ਘਾਵੈ ।। ੪ਉਡੀ ਧੂਰਿ ਲਾਗੀ ਅਸਮਾਨਾ ।। ੫ਅਸਿ ਚਮਕੈ ਬਿਜੁਰੀ ਪਰਮਾਨਾ ।। ੧੮ ।। ੬ਤਿਲੁ ਤਿਲੁ ਟੂਕ ਏਕ ਕਰਿ ਮਾਰੇ ।। ੭ਏਕ ਬੀਰ ਕਟਿ ਤੇ ਕਟਿ ਡਾਰੇ ।। ੮ਦਸਰਥ ਅਧਿਕ ਕੋਪ ਕਰਿ ਗਾਜਯੋ ।। ੯ਰਨ ਮੈ ਰਾਗ ਮਾਰੂਆ ਬਾਜਯੋ ।। ੧੯ ।। ਦੋਹਰਾ ।। ੧੦ਸੰਖ ਨਫੀਰੀ ਕਾਨਰੇ ਤੁਰਹੀ ਭੇਰ ਅਪਾਰ ।। ੧੧ਮੁਚੰਗ ਸਨਾਈ ਗੁਡਗੁਡੀ ਡਵਰੂ ਢੋਲ ਹਜਾਰ ।। ੨੦ ।। ਭੁਜੰਗ ਛੰਦ ।। ੧੨ਚਲੇ ਭਾਜਿ ਲੇਡੀ ਸੁ ਜੋਧਾ ਗਰੱਜੈਂ ।। ੧੩ਮਹਾ ਭੇਰ ਭਾਰੀਨ ਸੌ ਨਾਦ ਬੱਜੈਂ ।। ੧੪ਪਰੀ ਆਨਿ ਭੂਤਾਨ ਕੀ ਭੀਰ ਭਾਰੀ ।। ੧੫ਮੰਡੇ ਕੋਪ ਕੈਕੈ ਬਡੇ ਛੱਤ੍ਰ ਧਾਰੀ ।। ੨੧ ।। ੧੬ਦਿਪੈਂ ਹਾਥ ਮੈ ਕੋਟਿ ਕਾਢੀ ਕ੍ਰਿਪਾਨੈ।। ੧੭ਗਿਰੈ ਭੂਮਿ ਮੈ ਝੂਮਿ ਜੋਧਾ ਜੁਆਨੈ ।। ੧੮ਪਰੀ ਆਨਿ ਬੀਰਾਨ ਕੀ ਭੀਰ ਭਾਰੀ ।। ੧੯ਬਹੇ ਸਸਤ੍ਰ ਔ ਅਸਤ੍ਰ ਕਾਤੀ ਕਟਾਰੀ ।। ੨੨ ।। ੨੦ਬਜੇ ਸਾਰ ਭਾਰੇ ਕਿਤੇ ਹੀ ਪਰਾਏ ।। ੨੧ਕਿਤੇ ਚੁੰਗ ਬਾਂਧੇ ਚਲੇ ਖੇਤ ਆਏ ।। ੨੨ਪਰੀ ਬਾਨ ਗੋਲਾਨ ਕੀ ਮਾਰਿ ਐਸੀ ।। ੨੩ਮਨੋ ਕ੍ਵਾਰ ਕੇ ਮੇਘ ਕੀ ਬ੍ਰਿਸਟਿ ਜੈਸੀ ।।੨੩।। ੨੪ਪਰੀ ਮਾਰਿ ਭਾਰੀ ਮਚਯੋ ਲੋਹ ਗਾਢੋ ।। ੨੫ਅਹਿੱਲਾਦ ਜੋਧਾਨ ਕੇ ਚਿੱਤ ਬਾਢੋ ।। ੨੬ਕਹੂੰ ਭੂਤ ਔ ਪ੍ਰੇਤ ਨਾਚੈ ਰੁ ਗਾਵੈ ।। ੨੭ਕਹੂੰ ਜੋਗਿਨੀ ਪੀਤ ਲੋਹੂ ਸੁਹਾਵੈਂ ।। ੨੪ ।। ੨੮ਕਹੂੰ ਬੀਰ ਬੈਤਾਲ ਬਾਂਕੇ ਬਿਹਾਰੇ ।। ੨੯ਕਹੂੰ ਬੀਰ ਬੀਰਾਨ ਕੋ ਮਾਰਿ ਡਾਰੈ ।। ੩੦ਕਿਤੇ ਬਾਨ ਲੈ ਸੂਰ ਕੰਮਾਨ ਐਚੈਂ ।। ੩੧ਕਿਤੇ ਘੈਚਿ ਜੋਧਾਨ ਕੇ ਕੇਸ ਖੈਂਚੈਂ ।। ੨੫ ।। ੩੨ਕਹੂੰ ਪਾਰਬਤੀ, ਮੂੰਡ ਮਾਲਾ ਬਨਾਵੈ ।। ੩੩ਕਹੂੰ ਰਾਗ ਮਾਰੂ ਮਹਾਂ ਰੁਦ੍ਰ ਗਾਵੈ ।। ੩੪ਕਹੂੰ ਕੋਪ ਕੈ ਡਾਕਨੀ ਹਾਂਕ ਮਾਰੈਂ।। ੩੫ਗਏ ਜੂਝਿ ਜੋਧਾ ਬਿਨਾ ਹੀ ਸੰਘਾਰੈਂ ।।੨੬।। ੩੬ਕਹੂੰ ਦੁੰਦਭੀ ਢੋਲ ਸਹਨਾਇ ਬੱਜੈਂ ।। ੩੭ਮਹਾਂ ਕੋਪ ਕੈ ਸੂਰ ਕੇਤੇ ਗਰੱਜੈਂ ।। ੩੮ਪਰੇ ਕੰਠ ਫਾਸੀ ਕਿਤੇ ਬੀਰ ਮੂਏ ।। ੩੯ਤਨੰ ਤਯਾਗ, ਗਾਮੀ ਸੁ ਬੈਕੁੰਠ ਹੂਏ ।।੨੭।। ੪੦ਕਿਤੇ ਖੇਤ ਮੈ ਦੇਵ ਦੇਵਾਰਿ ਮਾਰੇ ।। ੪੧ਕਿਤੇ ਪ੍ਰਾਨ ਸੁਰ ਲੋਕ ਤਜਿ ਕੈ ਬਿਹਾਰੇ ।। ੪੨ਕਿਤੇ ਘਾਇ ਲਾਗੇ ਮਹਾਂਬੀਰ ਝੂਮੈਂ ।। ੪੩ਮਨੋ ਪਾਨ ਕੈ ਭੰਗ ਮਾਲੰਗ ਘੂਮੈਂ ।।੨੮।। ੪੪ਬਲੀ ਮਾਰ ਹੀ ਮਾਰਿ ਕੈਕੈ ਪਧਾਰੇ ।। ੪੫ਹਨੇ ਛੱਤ੍ਰਧਾਰੀ ਮਹਾ ਐਠਿਯਾਰੇ ।। ੪੬ਕਈ ਕੋਟਿ ਪੱਤ੍ਰੀ ਤਿਸੀ ਠੌਰ ਛੂਟੇ ।। ੪੭ਉਡੇ ਛਿੱਪ੍ਰ ਸੌ ਪੱਤ੍ਰ ਸੇ ਛੱਤ੍ਰ ਟੂਟੇ ।।੨੯।। ੪੮ਮਚਯੋ ਜੁੱਧ ਗਾੜੋ ਮੰਡੇ ਬੀਰ ਭਾਰੇ ।। ੪੯ਚਹੂੰ ਓਰ ਤੇ ਕੋਪ ਕੈਕੈ ਹਕਾਰੇ ।। ੫੦ਹੂਏ ਪਾਕ ਸਾਹੀਦ ਜੰਗਾਹ ਮਯਾਨੈ ।। ੫੧ਗਏ ਜੂਝਿ ਜੋਧਾ ਘਨੇ ਸਯਾਮ ਜਾਨੈ ।।੩੦।। ਚੌਪਈ ।। ੫੨ਅਜਿ ਸੁਤ ਜਹਾਂ ਜਿੱਤ ਲੈ ਜਾਵੈ ।। ੫੩ ਤਹੀ

❄ ਇਸਤ੍ਰੀ ਦੇ ਦੋ ਰੂਪ ਪ੍ਰਸਿਧ ਹਨ ਕੁਚੱਜੀ ਤੇ ਸੁਚੱਜੀ ਜੇ ਇਸਤ੍ਰੀ ਸੁਚੱਜਤਾ ਦਾ ਰੂਪ ਧਾਰ ਲਵੇ ਤਾਂ ਮਰਦ ਲਈ ਆਬੇਹਿਯਾਤ ਹੋ ਨਿਬੜਦੀ ਹੈ । ਜੈਸਾ ਕਿ ਕੇਕਈ ਸੁਚੱਜਤਾ ਦੀ ਮੂਰਤ ਪੇਸ਼ ਕਰਦੀ ਹੈ, ਜੇ ਰਾਜੇ ਦਸ਼ਰਥ ਦੀ ਹਮਦਰਦੀ ਵੱਲੋਂ ਦੇਖਿਆ ਜਾਵੇ ਤਾਂ ਉਸ ਦਾ ਅਨੂਠਾ ਪਿਆਰ ਹਾੜ ਦੀ ਸੁਕੀ ਮੁਰਝਾਈ ਫਸਲ ਤੇ ਅੰਮ੍ਰਿਤ ਫੁਹਾਰ ਕਰਦਾ ਹੈ, ਜੇ ਰਾਜੇ ਦਸ਼ਰਥ ਦੀ ਕਿਸਮਤ ਦਾ ਦੀਵਾ ਜਗਾਉਂਦੀ ਦਿਸਦੀ ਹੈ । ਇਹੋ ਜਿਹੇ ਜੰਗੇ ਮੈਦਾਨ ਵਿਚ ਮਣਾ ਮੂੰਹ ਵਰਦੇ ਤੀਰ ਤੇ ਤੇਰੇ ਵੇਖਕੇ ਨਾਂ ਘਬਰਾਉਣਾ, ਨਾਂ ਮੂੰਹ ਛਪਾਉਣਾ, ਆਪਣੇ ਪਤੀ ਦੀ ਰਖਯਾ ਦਾ ਮੈਦਾਨ ਗਰਮਾਉਣਾ ਹਰ ਇਸਤ੍ਰੀ ਦਾ ਪ੍ਰਯਾਸ ਨਹੀਂ ਹੋ ਸਕਦਾ । ਜਿਥੇ ਉਸ ਨੇ ਰਾਜੇ ਦਸ਼ਰਥ ਦੀ ਤਨੋ ਮਨੋਂ ਤੇ ਹਿੰਮਤ, ਅਕਲਮੰਦੀ, ਹੋਸ਼ਿਆਰੀ ਅਥਵਾ ਬਹਾਦਰੀ ਨਾਲ ਜੰਗੀ ਹਿਮਾਲਾ ਪਰਬਤ ਦੇ ਹੇਠਾਂ ਮੋਢਾ ਡਾਹਿਆ ਉਥੇ ਰਾਜੇ ਦਸ਼ਰਥ ਦੀ ਮ੍ਰਿਤੂ ਤੇ ਆਪਾ ਦਾਹਕੇ ਸਤੀ ਹੋਣ ਦਾ ਪ੍ਰਣ ਵੀ ਲਿਆ ਸੀ ।

ਉਹੀ ਕੇਕਈ ਸੀ ਜਿਸਨੇਂ ਮੰਥਰਾ ਦਾਸੀ ਦੀ ਚੁੱਕ ਵਿਚ ਆ ਕੇ ਥੋੜੇ ਜਿਹੇ ਭਰਤ ਨੂੰ ਸਿਰਫ ਚੌਦਾਂ ਸਾਲ ਦਾ ਰਾਜ ਜੋ ਰਾਮ ਚੰਦ੍ਰ ਨੇ ੧੦੦੦੦ ਦਸ ਹਜ਼ਾਰ ਬਰਸ ਰਾਜ ਕੀਤਾ ਹੈ ਉਸ ਵਿਚੋ ਚੌਦਾ ਸਾਲ ਚੌਂਦਾਂ ਪਲ ਦੇ ਬਰਾਬਰ ਵੀ ਨਹੀ-ਇਸ ਮੰਗ ਦੀ ਖਾਤਰ ਉਹੀ ਰਾਜਾ ਦਸ਼ਰਥ ਕੇਕਈ ਦੇ ਮਹਲ ਵਿਚ ਉਸ ਦੀਆਂ ਅੱਖਾਂ ਦੇ ਸਾਹਮਣੇ ਰਾਮਚੰਦਰ ਦੀ ਜੁਦਾਈ ਦੇ ਦੁੱਖੋ ਮਰਦਾ ਹੈ ਪਰ ਕੇਕਈ ਜ਼ਰਾ ਭਰ ਵੀ ਅਹਿਸਾਸ ਨਹੀਂ ਕਰਦੀ । ਸੋ ਪਹਿਲਾ ਕੇਕਈ ਦਾ ਉਹ ਰੂਪ ਹੈ ਜੋ ਕੁਚੱਜੀ ਤੋਂ ਸੁਚੱਜੀ ਇਸਤ੍ਰੀ ਵੀ ਉਸ ਦੀ ਮੰਜ਼ਲ ਤੱਕ ਨਹੀ ਪੁੱਜਦੀ । ਪਰ ਜਦੋ ਉਹੀ ਕੇਕਈ ਕੁਚੱਜੀ ਤੇ ਕਬੁਧੀ ਦੇ ਘੋੜੇ ਤੇ ਸਵਾਰ ਹੋ ਜਾਂਦੀ ਹੈ ਤਾਂ ਉਹੀ ਸ੍ਰੀ ਦਸਰਥ ਰਾਜੇ ਦੇ ਕਾਲ ਦਾ ਕਾਰਣ ਬਣ ਜਾਂਦੀ ਹੈ ਪਰ ਇਹ ਵੀ ਸਾਡੇ ਲਈ ਇਕ ਸਿਖਿਆ ਦਾ ਪਹਾੜਾ ਹੈ ਕਿ ਜਿਸ ਦਸ਼ਰਥ ਰਾਜੇ ਨੇ ਇਹੋ ਜਿਹੇ ਭਿਆਨਕ ਤੇ ਭਰਜ਼ੋਰ ਜੁਧ ਲੜਕੇ ਵੀ ਨਹੀ ਮਰਿਆ ਸੀ ਅਤੇ ੬੦੦੦੦ ਸਠ ਹਜ਼ਾਰ ਬ੍ਰਸਾਂ ਤਕ ਰਾਜ ਕੀਤਾ ਉਸੇ ਦਸ਼ਰਥ ਰਾਜੇ ਦੀ ਮੌਤ ਦਾ ਕਾਰਣ ਉਸੇ ਦੀ ਅਰਧੰਗੀ ਤੇ ਸਹਾਯਕ ਇਸਤਰੀ ਬਣੀ ਤੇ ਕਾਲ ਆਪ ਇਸ ਦੋਸ ਤੋਂ ਬਰੀ ਹੈ ।

ਕਾਲ ਆਪਨ ਨਾਮ ਛਪਾਈ ।। ਅਵਰਨ ਕੈ ਸਿਰਿ ਦੈ ਬੁਰਿਆਈ ।।
ਆਪਨ ਰਹਿਤ ਨਿਰਾਲਮ ਜਗਤੇ।। ਜਾਨ ਲਏ ਜਾਨਾ ਮੈ ਤਬਤੇ ।।

ਸ੍ਰੀ ਮੁਖ ਵਾਕ ਪਾਤਸਾਹੀ ੧੦

੧– ਕੇਕਈ ਰਾਜੇ ਨੂੰ ਉਥੇ ਹੀ ਜਾ ਪਚਾਵੇ ।।੧੭।।

੨– ਕੇਕਈ ਇਸ ਤਰ੍ਹਾਂ ਰੱਥ ਨੂੰ ਦੁੜਾਵੇ

੩– ਜਿਥੇ ਪਹੁੰਚ ਕੇ ਰਾਜਾ ਦੁਸ਼ਮਨ ਨੂੰ ਜਾ ਮਾਰੇ

੪– ਧੂੜ ਉਡਕੇ ਅਸਮਾਨ ਨਾਲ ਜਾ ਲੱਗੀ ।

੫– ਤਲਵਾਰ ਬਿਜਲੀ ਵਾਂਗ ਚਮਕ ਰਹੀ ਸੀ ।।੧੮।।

੬– ਜਿਸ ਪਰ ਪਵੇ ਉਸਦੇ ਤਿਲ ਤਿਲ ਜਿਨੇ ਟੁਕੜੇ ਕਰ ਦੇਵੇ ।

੭– ਇਕ ਇਕ ਕਰਕੇ ਸੂਰਮਿਆਂ ਨੂੰ ਕੱਟਦਾ ਜਾਵੇ ।

੮– ਰਾਜਾ ਦਸ਼ਰਥ ਬੜੇ ਕ੍ਰੋਧ ਵਿਚ ਆ ਕੇ ਗਰਜਿਆ

੯– ਰਣ ਦ ਵਿਚ ਮਾਰੂ ਰਾਗ ਦਾ ਬਾਜਾ ਬਜ ਗਿਆ ।।੧੯।।

੧੦– ਦੋਹਰਾ ।। ਸ਼ੰਖ, ਨਫੀਰੀ, ਕਾਨੜਾ, ਤੂਤੀ, ਭੇਰੀ, ਬੇਅੰਤ, ਵਜ ਰਹੀ ਸੀ

੧੧– ਮ੍ਰਿਦੰਗ ਤੇ ਸ਼ਹਿਨਾਈ, ਡੁਗ ਡੁਗੀ ਤੇ ਡਉਰੂ, ਢੋਲ ਹਜ਼ਾਰ ਹੀ ਵੱਜੀਆਂ ।।੨੦।।

੧੨– ਭੁੰਜਗ ਛੰਦ ।। ਇਸ ਘਮਸਾਨ ਦੇ ਜੱਗ ਨੂੰ ਤਕ ਕੇ ਡਰਾਕਲ ਦੌੜਨ ਲੱਗੇ ਸੂਰਮੇ ਗੂਜੇ ਤੇ ਜੰਗ ਕਰਦੇ

੧੩– ਬੜੇ ਭਾਰੀ ਨਾਦ ਬੱਜੇ

੧੪– ਜੋਧਿਆਂ ਦੀ ਬੜੀ ਭਾਰੀ ਭੀੜ ਗਈ

੧੫– ਬੜੇ ਬੜੇ ਛਤ੍ਰਧਾਰੀ ਮਾਰ ਸੁੱਟੇ।।੨੧।।

੧੫– ਦਿਖਾਈ ਦਿੰਦੇ ਸੀ ਜੋ ਕ੍ਰੋੜਾਂ ਜੋਧੇ ਹੱਥਾਂ ਵਿਚ ਕਟਾਰੀਆਂ ਕ੍ਰਿਪਾਨਾਂ ਲੈ ਕੇ ਆਏ ਹੋਏ ਸਨ ।

੧੬– ਜਿਨਾਂ ਦੇ ਫੱਟ ਲੱਗ ਜਾਂਦਾ ਉਹ ਜੋਧਾ ਜੁਆਨ ਘੁੰਮ ਕੇ ਗਿਰ ਪੈਂਦਾ

੧੭– ਸੂਰਮਿਆਂ ਦੀ ਆ ਕੇ ਬੜੀ ਭੀੜ ਬਣ ਗਈ

੧੯– ਚਲ ਰਹੇ ਸਨ ਬਹੁਤ ਸ਼ਸਤ੍ਰ ਅਸਤ੍ਰ ਕ੍ਰਿਪਾਨ ਤੇ ਕਟਾਰੀ।।੨੨।।

੨੦– ਬਹੁਤ ਲੋਹੇ ਤੇ ਲੋਹਾ ਬਜ ਰਿਹਾ ਸੀ ਜੋ ਕਦੇ ਕਿਤੇ ਕਿਤੇ ਤੇ ਕਦੇ ਕਿਤੇ ਬਜ ਰਿਹਾ ਸੀ

੨੧– ਕਿਤੇ ਜੁਟ ਬਣ ਕੇ ਮੈਦਾਨ ਵਿਚ ਆ ਗਏ

੨੩– ਅਤੇ ਤੀਰਾਂ ਦੀ ਤੇ ਗੋਲਿਆਂ ਦੀ ਭਾਰੀ ਮਾਰ ਪੈ ਰਹੀ ਸੀ ਜੋ ਐਸੀ ਸੀ

੨੪– ਜਾਣੋ ਕੇ ਪਤਛੱਲੇ ਦੇ ਮੀਂਹ ਜੈਸੀ।।੨੩।।

੨੫– ਬੜੀ ਭਾਰੀ ਮਾਰ ਪਈ ਤੇ ਲੋਹਾ ਬਹੁਤ ਖੜਕਿਆ

੨੬– ਜੋਧਿਆਂ ਦੇ ਚਿਤ ਵਿਚ ਚਾਉ ਜਾਗਿਆ

੨੭– ਕਿਤੇ ਭੂਤ ਪਰੇਤ ਨੱਚਦੇ ਤੇ ਗਾਉਂਦੇ ਫਿਰਦੇ ਸਨ

੨੮– ਕਿਤੇ ਜੋਗਣੀ । (ਇਲਾਂ ਤੇ ਗਿਧ) ਲਹੂ ਪੀਂਦੀਆਂ ਸੋਭ ਰਹੀਆ ਸਨ ।।੨੪।।

੨੯– ਕਿਤੇ ਬੀਰ ਤੇ ਬੇਤਾਲ ਬੜੇ ਸੋਹਣੇ ਫਿਰ ਰਹੇ ਸਨ ।

੩੦– ਕਿਤੇ ਸੂਰਮਿਆ, ਸੂਰਮਿਆਂ ਨੂੰ ਮਾਰ ਮਾਰ ਸੁਟਦੇ ਸਨ

੩੧– ਕਿਤੇ ਤੀਰ ਲੈ ਕੇ ਸੂਰਮੇ ਕਮਾਨ ਉਪਰ ਰੱਖ ਕੇ ਖੈਂਚਦੇ ਸਨ

੩੨– ਕਿਤੇ ਫੜਕੇ ਜੋਧਿਆ ਦੇ ਕੇਸਾਂ ਤੋਂ ਖਿਚ ਰਹੇ ਸਨ।।੨੫।।

੩੩– ਕਿਤੇ ਪਾਰਬਤੀ ਸਿਰਾਂ ੀ ਮਾਲਾ ਬਨਾ ਰਹੀ ਸੀ

੩੪– ਕਿਤੇ ਸ਼ਿਵਾ ਗਾ ਰਿਹਾ ਸੀ

੩੫– ਕਿਤੇ ਕਨੀ ਆਂਵਾਜ ਦਿੰਦੀ ਸੀ

੩੬– ਜਿ ੂ ਸੁਣ ਕੇ ਕਿਤਨੇ ਸੂਰਮੇ ਬਿਨਾ ਮਾਰੇ ਹੀ ਮਰ ਗਏ।।੨੬।।

੩੭– ਕਿਤੇ ਝਾਂਜਰ ਢੋਲ ਨਗਾਰੇ ਸ਼ਹਿਨਾਈਆਂ ਵਜ ਰਹੀਆਂ ਹਨ ।

੩੮– ਕਿਤੇ ਸੂਰਮੇ ਬੜੇ ਕ੍ਰੋਧ ਨਾਲ ਗਜ ਰਹੇ ਹਨ

੩੯– ਕਿਤਨੇ ਸੂਰਮੇ ਗਲੇ ਫਾਂਸ ਪੈਣ ਨਾਲ ਮਰੇ ਪਏ ਹਨ

੪੦– ਸਰੀਰ ਨੂੰ ਤਿਆਗ ਕੇ ਸੁਰਗਵਾਸੀ ਹੋ ਗਏ।।੨੭।।

੪੧– ਕਿਤਨੇ ਮੈਦਾਨ ਵਿਚ ਦੇਵਤਿਆ ਦੇ ਦੁਸ਼ਮਨ ਮਾਰੇ ਪਏ ਹਨ

੪੨– ਕਿਤਨੇ ਪ੍ਰਾਨ ਤਨ ਛੱਡ ਕੇ ਸੁਰਲੋਕ ਨੂੰ ਚਲੇ ਗਏ

੪੩– ਕਿਤੇ ਘਾਉ ਖਾ ਕੇ ਮਹਾਂ ਯੋਧੇ ਪਲਸੇਟੇ ਖਾ ਰਹੇ ਹਨ

੪੪– ਜਿਵੇਂ ਭੰਗ ਪੀ ਕੇ ਸਾਧ ਫਕੀਰ ਲਿਟ ਰਹੇ ਹਨ।।੨੮।।

੪੫– ਕਿਤੇ ਸੂਰਮੇ ਮਾਰੋ ਮਾਰ ਕਹਿ ਪਧਾਰ ਰਹੇ ਹਨ ।

੪੬– ਕਿਤਨੇ ਬੜੇ ਸੂਰਮੇ ਛਤ੍ਰਧਾਰੀ ਕੱਟੇ ਪਏ ਹਨ ਜੋ ਬੜੇ ਹਠੀ ਸਨ

੪੭– ਕਈ ਕ੍ਰੋੜਾਂ ਦੇ ਪ੍ਰਾਣ ਉਥੇ ਹੀ ਨਿਕਲ ਗਏ ।

੪੮– ਜਿਨਾਂ ਦੇ ਪ੍ਰਾਣ ਉਡ ਗਏ ਪੱਤਿਆਂ ਵਾਗ ਛਤ੍ਰ ਟੁੱਟ ਗਏ।।੨੯।।

੪੯– ਬੜਾ ਕਹਿਰ ਦਾ ਯੁੱਧ ਹੋ ਹੋ ਕੇ ਹਕਾਰਦੇ ਹਨ

੫੦– ਜੋ ਸਾਹਮਣੇ ਲੜਕੇ ਸ਼ਹੀਦ ਹੋ ਗਏ ਉਹ ਪ੍ਰਵਾਨ ਪੈ ਗਏ

੫੧– ਕਿਨੇ ਕਸ਼ ਮਾਰੇ ਗਏ ਇਹ ਤਾਂ ਗਿਣਤੀ ਰਾਮ ਹੀ ਜਾਣੇ ।।੩੦।।

੫੨– ਚੌਪਈ ।। ਰਾਜੇ ਅਜ ਦਾ ਪੁਤ੍ਰ ਦਸਰਥ ਜਿਥੇ ਚਿੱਤ ਕਰੇ ਕੇਕਈ ਉਥੇ ਹੀ ਲੈ ਜਾਵੇ ।

੧ਕੇਕਈ ਲੈ ਪਹੁਚਾਵੈ ।। ੨ਅਬ੍ਰਿਣ ਰਾਖਿ ਐਸੋ ਰਥ ਹਾਂਕਯੋ ।। ੩ਨਿਜੁ ਪਿਯ ਕੋ ਇਕ ਬਾਰ ਨ ਬਾਂਕਯੋ ।।੩੧।। ੪ਜਹਾ ਕੇਕਈ ਲੈ ਪਹੁਚਾਯੋ ।। ੫ਅਜਿ ਸੁਤ ਤਾਕੌ ਮਾਰ ਗਿਰਾਯੋ ।। ੬ਐਸੋ ਕਰਯੋ ਬੀਰ ਸੰਗ੍ਰਾਮਾ ।। ੭ਖਬਰੈਂ ਗਈ, ਰੂਮ ਅਰੁ ਸਾਮਾ ।।੩੨ ।। ੮ਐਸੀ ਭਾਂਤਿ ਦੁਸਟ ਬਹੁ ਮਾਰੇ ।। ੯ਬਾਸਵ ਕੇ ਸਭ ਸੋਕ ਨਿਵਾਰੇ ।। ੧੦ਗਹਯੋ ਦਾਂਤ ਤ੍ਰਿਣ ਉਬਰਯੋ ਸੋਊ ।। ੧੧ਨਾਂ ਤਰ, ਜਿਯਤ ਨ ਬਾਚਯੋ ਕੋਊ ।।੩੩।। ਦੋਹਰਾ ।। ੧੨ਪਤਿ ਰਾਖਯੋ ਰਥ ਹਾਂਕਿਯੋ; ਸੂਰਨ ਦਯੋ ਪਖਾਇ ।। ੧੩ਜੀਤਿ ਜੁੱਧ ਦ੍ਵੈ ਬਰ [IV]ਲਏ ਕੈ ਕੈ ਅਤਿ ਸੁਭ ਕਾਇ ।।੩੪।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕ ਸੌ ਦੋਇ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ।।੧੦੨।।੧੯੯੦।।ਅਫਜੂੰ।।

ਚੌਪਈ ।। ੧੪ਅਸਟ ਨਦੀ[I] ਜਿਹ ਠਾਂ ਮਿਲਿ ਗਈ ।। ੧੫ਬਹਤੀ ਅਧਿਕ ਜੋਰ ਸੌ ਭਈ ।। ੧੬ਠੱਟਾ ਸਹਰ ਬਸਯੋ ਤਹੱ ਭਾਰੋ।। ੧੭ਜਨ ਬਿਧਿ ਦੂਸਰ ਸੂਰਗ ਸੁਧਾਰੋ ।।੧।। ਦੋਹਰਾ ।। ੧੮ਤਹਾਂ ਧਾਮ ਪਤਿਸਾਹ ਕੇ ਜੱਲਨ ਨਾਮਾ ਪੂਤ ।। ੧੯ਸੂਰਤਿ ਸੀਰਤਿ ਮੈ ਅਧਿਕ ਬਿਧਿ ਨੈ ਸਜਯੋ ਸਪੂਤ ।।੨।। ੨੦ਜੋ ਅਬਲਾ ਤਾ ਕੌ ਲਖੈ ਰੀਝਿ ਰਹੇ ਮਨ ਮਾਹਿ ।। ੨੧ਗਿਰੈ ਮੂਰਛਨਾ ਹ੍ਵੈ ਧਰਨਿ ਤਨਿਕ ਰਹੈ ਸੁਧਿ ਨਾਹਿ ।।੩।। ।। ੨੨ਸਾਹ ਜਲਾਲ ਸਿਕਾਰ ਕੌ ਇਕ ਦਿਨ ਨਿੱਕਸਯੋ ਆਇ ।। ੨੩ਮ੍ਰਿਗਿਯਨ ਕੌ ਮਾਰਤ ਭਯੋ ਤਰਲ ਤੁਰੰਗ ਧਵਾਇ ।।੪।। ਚੌਪਈ ।। ੨੪ਏਕ ਮਿਰਗ ਆਗੇ ਤਿਹੱ ਆਯੋ ।। ਤਿਹੱ ਪਾਛੇ ਤਿਨ ਤੁਰੈ ਧਵਾਯੋ ।। ੨੫ਛੋਰਿ ਸੈਨ ਐਸੇ ਵਹ ਧਾਯੋ।। ੨੬ਸਹਰ ਬੂਬਨਾ ਕੇ ਮਹਿ ਆਯੋ ।। ੫ ।। ੨੭ਅਧਿਕ ਤ੍ਰਿਖਾ ਜਬ ਤਾਹਿ ਸੰਤਾਯੋ ।। ੨੮ਬਾਗ ਬੂਬਨਾ ਕੇ ਮਹਿ ਆਯੋ ।। ੨੯ਪਾਨੀ ਉਤਰਿ ਅੱਸੂ ਤੇ ਪੀਯੋ।। ੩੦ਤਾ ਕੋ ਤਬ ਨਿੰਦ੍ਰਹਿ ਗਹਿ ਲੀਯੋ ।। ੬ ।। ੩੧ਤਬ ਤਹ ਸੋਇ ਰਹਯੋ ਸੁਖ ਪਾਈ ।। ੩੨ਭਈ ਸਾਂਝ ਅਬਲਾ ਤਹ ਆਈ ।। ੩੩ਅਮਿਤ ਰੂਪ ਜਬ ਤਾਹਿ ਨਿਹਾਰਯੋ ।। ੩੪ਹਰਿ ਅਰਿ ਸਰ, ਤਾ ਕੇ ਤਨ ਮਾਰਯੋ ।।੭।। ੩੫ਤਾਕੌ ਰੂਪ ਹੇਰਿ ਬਸਿ ਭਈ ।। ੩੬ਬਿਨੁ ਦਾਮਨ ਚੇਰੀ ਹ੍ਵੈ ਗਈ ।। ੩੭ਤਾ ਕੀ ਲਗਨ ਚਿੱਤ ਮੈ ਲਾਗੀ।। ੩੮ਨੀਂਦ ਭੂਖ ਸਿਗਰੀ ਤਿਹ ਭਾਗੀ ।। ੮ ।। ਦੋਹਰਾ ।। ੩੯ਜਾ ਕੇ ਲਾਗਤ ਚਿੱਤ ਮੈਂ ਲਗਨ ਪਿਯਾ ਕੀ ਆਨ ।। ੪੦ਲਾਜ ਭੂਖਿ ਭਾਗਤ ਸਭੈ ਬਿਸਰਤ ਸਕਲ ਸਯਾਨ ।।੯।। ੪੧ਜਾ ਦਿਨ ਪਿਯ ਪਯਾਰੋ ਮਿਲੈ ਸੁਖ ਉਪਜਤ ਮਨ ਮਾਹਿ ।। ੪੨ਤਾਂ ਦਿਨ ਸੋ ਸੁਖ ਜਗਤ ਮੈਂ ਹਰ ਪੁਰ ਹੂੰ ਮੈਂ ਨਾਹਿ ।।੧੦।। ੪੩ਜਾਕੇ ਤਨ ਬਿਰਹਾ ◆ਬਸੈ, ਲਗਤ ਤਿਸੀ ਕੋ ਪੀਰ।। ੪੪ਜੈਸੇ [III]ਚੀਰ ਹਿਰੌਲ ਕੋ ਪਰਤ

I ਰੋੜੀ ਸੱਖਰ ਸਹਰ ਦੇ ਕੋਲ

II ਸਾਹ ਜ਼ਲਾਲ ਜਲੱਣ ਦਾ ਹੀ ਦੂਜਾ ਨਾਮ ਹੈ ।

III ਪਸ਼ੂ ਪੰਛੀ ਇਸਤ੍ਰੀ ਪੁਰਸ਼ ਕਿਸੇ ਦਾ ਵੀ ਕੋਈ ਗੋਲ (ਗਲਾ) ਕਟੇ ਤਾਂ ਕਟਣ ਵਾਲਾ ਤਾਂ ਬੜਾ ਪ੍ਰਸੰਨ ਹੁੰਦਾ ਹੈ ਪਰ ਜਿਸਦਾ ਗਲਾ ਕੱਟਿਆ ਜਾ ਰਿਹਾ ਹੈ ਉਸ ਵੇਲੇ ਦੀ ਭੀੜ ਦਾ ਦੁਖ ਤਾਂ ਉਹੀ ਜਾਣਦਾ ਹੈ ।

IV ਇਹ ਦੋ ਬਰ ਹੀ ਤੱਕੀ ਵਾਂਗ ਦਸ਼ਰਥ ਨੂੰ ਡੰਗ ਕੇ ਮੌਤ ਦਾ ਕਾਰਨ ਬਣੇ

◆ਗੁਰਬਾਣੀ ਸਾਨੂੰ ਬ੍ਰਹਿ ਦੀ ਸੱਟ ਦਾ ਦੁਖ ਯਾਦ ਕਰਾਕੇ ਇਕ ਬ੍ਰਿਹਿ ਕੁਠੀ ਇਸਤ੍ਰੀ ਦੀ ਉਦਾਹਰਣ ਦੇ ਕੇ ਗੁਰਮੁਖਤਾਈ ਦੇ ਦਰਸ਼ਨ ਕਰਨ ਦਾ ਸਫਲ ਰਾਹ ਦਸਦੀ ਹੈ ਜਿਸ ਲਈ ਬੂਬਨਾ ਦਾ ਬਿਰਹਾ ਦਿਖਾਉਂਦੇ ਹਨ ਜੈਸਾਕਿ :– ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟੀ ਸਿੰਚੰਤੀ।। ਬਿਨਵੰਤ ਨਾਨਕੁ ਮੇਰੀ ਇਛ ਪੁੰਨੀ

ਮਿਲੇ ਜਿਸੁ ਖੋਜੰਤੀ।ਪੰ:੪੬੦।ਮ:੫। ਕੋਈ ਵੀ ਰੂਹ ਜਿਸਦੀ ਤਲਾਸ਼ ਵਿਚ ਹੋਵੇ ਉਸ ਦੇ ਮਿਲ ਜਾਣ ਤੇ ਇਸਦੇ ਬਿਰਹੁ ਦਾ ਦੁਖ ਘਟ ਜਾਂਦਾ ਹੈ ਪਰ ਸਮਾਜ ਦੇ ਮਾਰੂ ਜ਼ਹਿਰ ਦੀ ਉਸ ਨੂੰ ਪ੍ਰਵਾਹ ਨਹੀ ਰਹਿੰਦੀ ।।

ਖਖੜੀਆਂ ਸੁਹਾਵੀਆਂ ਲਗੜੀਆ ਅਕ ਕੰਠਿ । ਬਿਰਹ ਵਿਛੋੜਾ ਧਣੀ ਸਿਉ ਨਾਨਕ ਸਹਸੈ ਗੰਠਿ।।ਪੰ:੩੧੯।ਮ:੫।

ਇਸੇ ਤਰਾਂ ਇਸਤ੍ਰੀ ਲਈ ਪਤੀ ਦਾ ਵਿਛੋੜਾ ਨਿਰੀ ਸੰਸਿਆਂ ਦੀ ਗੱਠ ਹੁੰਦੀ ਹੈ ।

ਬਿਰਹਾ ਬਿਰਹਾ ਆਖੀਐ ਬਿਰਹਾ ਤੂੰ ਸੁਲਤਾਨ ।
ਫਰੀਦਾ ਜਿਤੁ ਤਨਿ ਬਿਰਹੁ ਨ ਉਪਜੈ ਸੋ ਤਨ ਜਾਣ ਮਸਾਨੁ ।।੩੬।।

ਪਤੀ ਦੀ ਸੇਜ ਦਾ ਸੁਖ ਦਾ ਅਨੁਭਵ ਤਾਂ ਹਰ ਇਸਤ੍ਰੀ ਕਰਕੇ ਧੁਖਦੀ ਹੈ ਬਾਬਾ ਫਰੀਦ ਜੀ ਉਦਾਹਰਣ ਦਿੰਦੇ ਹਨ :–

ਅਜੁ ਨ ਸੁਤੀ ਕੰਤ ਸਿਉ ਅੰਗੁ ਮੁੜੇ ਮੁੜਿ ਜਾਇ।।
ਜਾਇ ਪੁਛਹੁ ਡੋਹਾਗਣੀ ਤੁਮ ਕਿਉ ਰੈਣ ਵਿਹਾਇ ।।੩੦।।
ਸਹੁਰੈ ਢੋਈ ਨਾ ਲਹੈ ਪੇਈਐ ਨਾਹੀ ਥਾਉ।।
ਪਿਰੁ ਵਾਤੜੀ ਨ ਪੁਛਈ ਧਨ ਸੋਹਾਗਣਿ ਨਾਉ ।।੩੧।।

੧- ਉਥੇ ਹੀ ਕੇਕਈ ਲਿਜਾ ਪਹੁੰਚਾਵੇ

੨- ਐਸਾ ਸੁਚੱਜਾ ਤੇ ਧਿਆਨ ਨਾਲ ਰੱਥ ਹੱਕਿਆ

੩- ਕਿ ਉਸ ਦੇ ਪਤੀ ਦਾ ਇਕ ਵੀ ਵਾਲ ਵਿੰਗਾ ਨਹੀ ਹੋਯਾ ।।੩੧।।

੪- ਜਿੱਥੇ ਕੇਕਈ ਨੇ ਰਥ ਲੈ ਜਾ ਕੇ ਪੁਜਦਾ ਕੀਤਾ

੫- ਰਾਜੇ ਅਜ ਦੇ ਪੁਤ੍ਰ ਦਸ਼ਰਥ ਨੇ ਦੁਸ਼ਮਨ ਨੂੰ ਉਥੇ ਹੀ ਮਾਰ ਮੁਕਾਇਆ

੬- ਇਹੋ ਜਿਹਾ ਸੂਰ ਸੰਗ੍ਰਾਮ ਕੀਤਾ

੭- ਕਿ ਰੁਮ ਤੇ ਸਾਮ ਤੱਕ ਉਸਦੀਆਂ ਖਬਰਾਂ ਪੁੱਜ ਗਈਆਂ ।।੩੨।।

੮- ਇਸੇ ਤਰਾਂ ਦੁਸਟ ਦੈਂਤ ਬਹੁਤ ਮਾਰੇ

੯- ਇੰਦਰ ਦੀ ਸਭ ਚਿੰਤਾ ਦੂਰ ਕਰ ਦਿਤੀ

੧੦- ਜਿਸ ਨੇ ਦੰਦਾ ਵਿਚ ਘਾ ਲੈ ਕੇ ਸਰਣ ਲੈ ਲਈ ਉਹੀ ਬਚ ਸਕਿਆ

੧੧- ਨਹੀ ਤਾਂ ਜਿਉਂਦਾ ਕੋਈ ਨਾ ਬਚਿਆ ।।੩੩।।

੧੨- ਦੋਹਰਾ ।। ਕੇਕਈ ਨੇ ਰਥ ਹੱਕ ਕੇ ਪਤੀ ਨੂੰ ਬਚਾ ਲਿਆ ਦੈਂਤਾਂ ਦੇ ਸੂਰਮੇ ਮਾਰਕੇ ਖਪਾ ਦਿਤੇ

੧੩- ਇਹ ਜੁੱਧ ਜਿੱਤ ਕੇ ਦੋ ਬਰ ਲਏ ਰਾਣੀ ਕੇਕਈ ਨੇ ਦਸ਼ਰਥ ਕੋਲੋ ਭਾਵ (ਦੋ ਬਚਨ ਮੰਗ ਲਏ) ਬੜੀ ਪ੍ਰਸੰਨਤਾ ਦੇ ਨਾਲ ।।੩੪।।੧।।

੧੦੨।।੧੯੯੭।।ਪ੍ਰਕਰਣ ਸਮਾਪਤ ਹੈ ।।ਚਲਦਾ।।

੧੪- ਚੌਪਈ ।। ਜਿਥੇ ਸੱਖਰ ਪਾਸ ਇਹ ਅੱਠ ਨਦੀਆਂ ਆਪਸ ਵਿਚ ਜਾ ਕੇ ਮਿਲਦੀਆਂ ਹਨ

੧੫- ਉਥੇ ਜਾਕੇ ਪਾਣੀ ਬਹੁਤ ਜਫ਼ਰ ਨਾਲ ਚਲਦਾ ਹੈ ।

੧੬- ਉਥੇ ਇਕ (ਠੱਟਾ) ਨਾਮੀ ਸ਼ਹਿਰ ਬਹੁਤ ਭਾਗਾਂ ਵਸਦਾ ਹੈ

੧੭- ਜਾਣੋ ਬਿਧਨਾਂ ਨੇ ਇਹ ਦੂਜੀ ਸੁਰਗਾ ਪੁਰੀ ਬਣਾਈ ਹੈ ।।੧।।

੧੮- ਦੋਹਰਾ ।। ਉਥੇ ਦੇ ਬਾਦਸ਼ਾਹ ਦੇ ਘਰ (ਜਲਨ) ਨਾਮੀ ਪੁੱਤਰ ਸੀ

੧੯- ਸੂਰਤ ਅਤੇ ਸੀਰਤ ਵਿਚ ਬ੍ਰਹਮਾਂ ਨੇ ਸਜਾ ਕੇ ਸਪੁੱਤਰ ਬਣਾਇਆ ਸੀ।।੨।।

੨੦- ਜਿਹੜੀ ਇਸਤ੍ਰੀ ਉਸ ਨੂੰ ਵੇਖਦੀ ਮਨ ਵਿਚ ਪ੍ਰਸੰਨ ਹੋ ਜਾਂਦੀ

੨੧- ਬੇਹੋਸ਼ ਹੋ ਕੇ ਧਰਤੀ ਤੇ ਡਿੱਘ ਪੈਂਦੀ ਸਰੀਰ ਦੀ ਸੁੱਧ ਭੁੱਲ ਜਾਂਦੀ ।।੩।।

੨੨- ਸ਼ਾਹ ਜਲਾਲ ਇਕ ਦਿਨ ਸ਼ਿਕਰ ਖੇਲਣ ਲਈ ਨਿਕਲਿਆ

੨੩- ਹਰਨਾਂ ਨੂੰ ਮਾਰਦਾ ਸੀ ਘੋੜਾ ਦੌੜਾ ਕੇ ਉਹਨਾਂ ਦੇ ਪਿੱਛੇ ।।੪।।

੨੪- ਚੌਪਈ ।। ਇਕ ਹਰਨ ਉਸਦੇ ਸਾਹਮਣੇ ਆਇਆ। ਉਸਦੇ ਪਿੱਛੇ ਉਸਨੇ ਆਪਣਾ ਘੋੜਾ ਦੌੜਾ ਦਿਤਾ

੨੫- ਸੈਨਾ ਤੋਂ ਅਲੱਗ ਨਿਕਲ ਕੇ ਹਰਨ ਪਿਛੇ ਲੱਗ ਗਿਆ

੨੬- ਠਟਾ ਦੇ ਰਾਜੇ ਦੀ ਪੁਤਰੀ (ਬੂਬਨਾਂ) ਦੇ ਸ਼ਹਿਰ ਵਿਚ ਆ ਗਿਆ ।।੫।।

੨੭- ਜਦੋਂ ਉਸ ਨੂੰ ਬਹੁਤ ਪਾਣੀ ਦੀ ਪਿਆਸ ਨੇ ਤੰਗ ਕਰ ਦਿਤਾ

੨੮- ਬੂਬਨਾ ਲੜਕੀ ਦੇ ਬਾਗ ਵਿਚ ਆਇਆ

੨੯- ਘੋੜੇ ਤੋਂ ਉਤਰਕੇ ਪਾਣੀ ਪੀਤਾ

੩੦- ਥੱਕਿਆ ਹੋਇਆ ਸੀ ਸਫਰ ਕਰਕੇ ਠੰਡੀ ਛਾਂ ਤੇ ਪਾਣੀ ਪੀ ਕੇ ਜਰਾ ਆਰਾਮ ਕਰਨ ਲੱਗਾ ਤਾਂ ਨੀਂਦ੍ਰ ਆ ਗਈ।।੬।।

੩੧- ਤਾਂ ਉਥੇ ਸੁਖ ਪਾ ਕੇ ਆਰਾਮ ਨਾਲ ਸੋਂ ਗਿਆ

੩੨- ਸ਼ਾਮ ਦੇ ਵੇਲੇ ਲੜਕੀ ਬੂਬਨਾ ਆਪਣੇ ਬਾਗ ਵਿਚ ਆਈ

੩੩- ਜਿਸ ਵੇਲੇ ਇਕ ਬਹੁਤ ਸੁੰਦਰ ਰੂਪ ਵਾਲਾ ਸ਼ਹਿਜਾਦਾ ਜਦ ਉਸ ਨੇ ਤੱਕਿਆ

੩੪- ਕਾਮ ਨੇ ਆ ਕੇ ਉਸਦੇ ਤੀਰ ਮਾਰ ਦਿਤਾ ਸੀਨੇ ਵਿਚ ।।੭।।

੩੫- ਉਸ ਦਾ ਰੂਪ ਦੇਖ ਕੇ ਉਸਦੇ ਵੱਸ ਹੋ ਗਈ ।

੩੬- ਬਿਨਾਂ ਹੀ ਦਾਮਾ (ਕੀਮਤ) ਤੇ ਸੇਵਕਣ ਹੋ ਗਈ

੩੭- ਉਸ ਦੇ ਪ੍ਰੇਮ ਦੀ ਲਗਨ ਉਸ ਦੇ ਚਿਤ ਵਿਚ ਲਗ ਗਈ

੩੮- ਨੀਂਦ ਤੇ ਭੁਖ ਉਸ ਦੀ ਸਭ ਹਰਨ ਹੋ ਗਈ।।੮।।

੩੯- ਦੋਹਰਾ ।। ਕਵੀ ਕਹਿੰਦਾ ਹੈ ਕਿ ਜਿਸ ਚਿਤ ਵਿਚ ਪਤੀ ਦੀ ਪ੍ਰਾਪਤੀ ਦੀ ਲਗਨ ਦਿਲ ਆ ਕੇ ਖੁਬ ਜਾਂਦੀ ਹੈ

੪੦- ਉਸ ਦੀ ਸਮਾਜਕ ਬੰਧਨ ਦੀ ਜਾਲ ਤੇ ਪੇਟ ਦੀ ਭੁਖ ਸਭ ਹਰਨ ਹੋ ਜਾਂਦੀ ਹੈ ਤੇ ਸਿਆਣਪ ਵੀ ਭਾਵ (ਅਕਲ ਵੀ ਮਾਰੀ ਜਾਂਦੀ ਹੈ) ।।੯।।

੪੧- ਉਸ ਨੂੰ ਜਦੋਂ ਪਤਿ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਹੀ ਮਨ ਨੂੰ ਸੁਖ ਤੇ ਸ਼ਾਂਤੀ ਮਿਲਦੀ ਹੈ ।

੪੨- ਪਤੀ ਦੇ ਮਿਲਾਪ ਜਿਹਾ ਸੁਖ ਜਗਤ ਵਿਚ ਸਵਰਗ ਪੁਰੀ ਵਿਚ ਵੀ ਨਹੀ।।੧੦।।

੪੩- ਜਿਸ ਦੇ ਸਰੀਰ ਵਿਚ ਬਿਰਹਾ (ਵਿਛੋੜਾ) ਘਰ ਕਰ ਲਵੇ ਉਸ ਦੇ ਹਿਰਦੇ ਦੀ ਪੀੜ ਉਹੀ ਜਾਣਦਾ ਹੈ ।

੪੪- (ਜੈਸੇ ਚੀਰਹਿਰੋਂਲ ਕੋ) ਪੈ ਜਾਂਦੀ ਹੈ ਚੀਸ ਭਾਵ ਫੋੜਾ ਜਾਂ ਰਸੌਲੀ - ਜਿਸ ਦੇ ਹੋਵੇ ਉਸਦੀ ਚੀਸ ਨੂੰ ਉਹੀ ਜਾਣਦਾ ਹੈ ।।੧੧।।

☞ ਜਿਸ ਇਸਤ੍ਰੀ ਦਾ ਪਤੀ ਨਾਲ ਸੁਰ ਨਹੀ ਤਾਂ ਉਸ ਨੂੰ ਤਾ ਪਤੀ ਬੁਲਾਉਣਾ ਵੀ ਨਹੀ ਚਾਹੁੰਦਾ. ਪਤੀ ਦੀ ਧਿਰਕਾਰੀ ਹੋਈ ਨੂੰ ਤਾਂ ਪੇਕੇ ਵੀ ਆਦਰ ਨਹੀ ਕਰਦੇ ਇਸ ਲਈ ਪਤੀ ਦਾ ਬਿਰਹਾ ਹੀ ਇਸਤ੍ਰੀ ਦੇ ਆਦਿ ਮਾਣ ਦਾ ਪ੍ਰਤੀਕ ਹੈ

> ਬਈਅਰਿ ਬੋਲੈ ਮੀਠਲੀ ਭਾਈ ਸਾਚੁ ਕਹੈ ਪਿਰ ਭਾਇ ।।
> ਬਿਰਹੈ ਬੇਧੀ ਸਚਿ ਵਸੀ ਭਾਈ ਅਧਿਕ ਰਹੀ ਹਰਿ ਨਾਇ ।।੮।।ਪੰ:੬੩੭।।ਮ:੧।

ਜਿਵੇਂ ਬਬੀਹਾ ਮਿਠੀ ਬੋਲੀ ਬੋਲਦਾ ਹੈ ਅਤੇ ਸੁੰਵਾਂਤੀ ਬੂੰਦ ਦੇ ਬਿਰਹਿ ਵਿਚ ਬਹਿਬਲ ਰਹਿੰਦਾ ਹੈ ਇਸ ਤਰਾਂ ਇਸਤ੍ਰੀ ਪਤੀ ਦੇ ਬਿਰਹੋਂ ਨੂੰ ਲੜ ਬਨਿਕੇ ਮਿਠੀ ਬੋਲੀ ਬੋਲਕੇ ਸਚਾ ਵਿਹਾਰ ਤੇ ਸਚੀ ਸੁਚੀ ਇਸਤ੍ਰੀ ਦੇ ਗੁਣ ਧਾਰਨ ਕਰਕੇ ਅਸੀਂ ਵੀ ਗੁਰਮੁਖ ਤੇ ਗੁਰੂ ਦੀ ਨੇੜਤਾ ਹਾਸਲ ਕਰ ਸਕਦੇ ਹਾਂ - ਜਿਸ ਤਰਾਂ ਸਮਾਜ ਮਰਿਆਦਾ ਦੀ ਨਾ ਉਲੰਘਣਾ ਕਰਕੇ ਬੜੇ ਸੁੰਦਰ ਢੰਗ ਨੂੰ ਅਪਣਾਕੇ ਆਪਣੇ ਮਾਤਾ ਪਿਤਾ ਦੇ ਰਾਹੀਂ ਨਿਰੰਤਰ ਆਪਣੀ ਮਨ ਪਸੰਦ ਦਾ ਵਰ ਹਾਸਲ ਕਰ ਲਿਆ ਸੀ ਬੂਬਨਾਂ ਨੇ ਉਸਦੀ ਰੀਸ ਕਰਕੇ ਗੁਰਮੁਖ ਕਿਉਂ ਨਹੀ ਆਪਣੇ ਪ੍ਰਮੇਸਰ ਦੀ ਪ੍ਰਾਪਤੀ ਕਰ ਸਕਦਾ । ਪਰ ਇਹ ਨੁਸਖਾ ਪਤੀ ਪ੍ਰੇਮ ਰਤੀਆਂ ਸੁਹਾਗਣਾਂ (ਗੁਰਮੁਖ ਮਹਾਤਮਾਂ) ਕੋਲੋ ਹੀ ਹਾਸਲ ਹੋ ਸਕਦਾ ਹੈ ।

> ਸਹੁ ਕੀ ਸਾਰ ਸੁਹਾਗਨਿ ਜਾਨੈ ।। ਤਜਿ ਅਭਿਮਾਨੁ ਸੁਖ ਰਲੀਆ ਮਾਨੈ ।।
> ਤਨੁ ਮਨੁ ਦੇਇ ਨ ਅੰਤਰੁ ਰਾਖੈ।।ਅਵਰਾ ਦੇਖਿ ਨ ਸੁਨੈ ਅਭਾਖੈ।।ਪੰ:੭੯੩।।
> ਸ੍ਰੀ ਰਵੀਦਾਸ ਜੀ।।

ਗੋਲ ਪਰ ਭੀਰ ।। ੧੧ ।। ਬੂਬਨਾ ਬਾਚ ।। ਕੌਨ ਦੇਸ ਏਸੂਰਜ ਤੂੰ, ਕੌਨ ਦੇਸ ਕੋ ਰਾਵ ।। [੨]ਕਯੋਂ ਆਯੋ ਇਹ ਠੌਰ ਤੂੰ, ਮੋਕਹ ਭੇਦ ਬਤਾਵ ।।੧੨।। [੩]ਜਲੂ ਬਾਚ ।। ਚੌਪਈ ।। ਠੱਟਾ ਦੇਸ ਏਸ੍ਵੂਰ ਮੁਹ ਜਾਯੋ ।। [੪]ਖਿਲਤ ਅਖੇਟਕ ਇਹਾਂ ਠਾਂ ਆਯੋ ।। [੫]ਪਿਯਤ ਪਾਨਿ ਹਾਰਯੋ ਸ੍ਵੈ ਗਯੋ ।। [੬]ਅਬ ਤੁਮਰੋ ਦਰਸਨ ਮੁਹਿ ਭਯੋ ।। ੧੩ ।। ਦੋਹਰਾ ।। [੭]ਹੇਰਿ ਰੂਪ ਤਾਕੌ ਤਰੁਨਿ ਬਸਿ ਹ੍ਵੈਗਈ ਪ੍ਰਬੀਨ ।। [੮]ਜੈਸ ਬੂੰਦ ਕੀ ਮੇਘ ਜਯੋਂ ਹੋਤ ਨਦੀ ਮੈਂ ਲੀਨ ।।੧੪।। [੯]ਪ੍ਰੀਤਿ ਲਾਲ ਕੀ ਉਰ ਬਸੀ, ਬਿਸਰੀ ਸਕਲ ਸਯਾਨ ।। [੧੦]ਗਿਰੀ ਮੂਰਛਨਾ ਹ੍ਵੈ ਧਰਨਿ ਬਿਧੀ ਬਿਰਹ ਕੇ ਬਾਨ ।।੧੫।। ਸੋਰਠਾ ।। [੧੧]ਰਕਤ ਨ ਰਹਯੋ ਸਰੀਰ, ਲੋਕ ਲਾਜ ਬਿਸਰੀ ਸਕਲ, ।। [੧੨]ਅਬਲਾ ਭਈ ਅਧੀਰ, ਅਮਿਤ ਰੂਪ ਪਿਯ ਕੋ ਨਿਰਖਿ ।। ੧੬ ।। ਚੌਪਈ [੧੩]ਜਾ ਦਿਨ ਮੀਤ ਪਯਾਰੋ ਪੈਯੈ ।। [੧੪]ਤੌਨ ਘਰੀ ਊਪਰ ਬਲਿ ਜੈਯੈ ।। [੧੫]ਬਿਰਹ ਬਧੀ, ਚੇਰੀ ਤਿਹੱ ਭਈ ।। [੧੬]ਬਿਸਰਿ ਲਾਜ ਲੋਗਨ ਕੀ ਗਈ ।।੧੭।। ਦੋਹਰਾ ।। [੧੭]ਨਿਰਖਿ ਬੂਬਨਾ ਬਸਿ ਭਈ ਪਰੀ ਬਿਰਹ ਕੀ ਫਾਂਸ ।। [੧੮]ਭੂਖਿ ਪਯਾਸ ਭਾਜੀ ਸਕਲ ਬਿਨੁ ਦਾਮਨ ਕੀ ਦਾਸ ।।੧੮।। [੧੯]ਬੱਤਿਸ ਅਭਰਨ ਤ੍ਰਿਯ ਕਰੈ ਸੋਰਹ ਸਜਤ ਸਿੰਗਾਰ ।। ਨਾਕ ਛਿਦਾਵਤ ਆਪਨੇ ਪਿਯ ਕੇ ਹੇਤੁ ਪਯਾਰ ।। ੧੯ ।। [੨੦]ਤੀਯ ਪਿਯਾ ਕੇ ਚਿੱਤ ਮੈ, ਐਸੋ ਲਾਗਯੋ ਨੇਹ ।। [੨੧]ਭੂਖ ਲਾਜ ਤਨ ਕੀ ਗਈ ਦੁਹੂਅਨ ਬਿਸਰਯੋ ਗ੍ਰੇਹ ।। ੨੦ ।। ਸਵੈਯਾ ।। [੨੨]ਬੀਨ ਸਕੈ ਬਿਗਸੈ ਨਹਿ ਕਾਹੂ ਸੌਂ, ਲੋਕ ਕੀ ਲਾਜ ਬਿਦਾ ਕਰਿ ਰਾਖੈਂ ।। [੨੩]ਬੀਰੀ ਚਬਾਤ ਨ ਬੈਠਿ ਸਕੈ, ਬਿਲਸੈ ਨਹਿ ਬਾਲ, ਹਹਾ ਕਰਿ ਭਾਖੈਂ ।। [੨੪]ਇੰਦ੍ਰ ਕੋ ਰਾਜ ਸਮਾਜਨ ਸੋ ਸੁਖ, ਛਾਡਿ ਛਿਨੇਕ ਬਿਖੈ ਦੁਖ ਗਾਖੈਂ।। [੨੫]ਤੀਰ ਲਗੋ, ਤਰਵਾਰਿ ਲਗੋ, ਨ ਲਗੋ ਜਿਨਿ ਕਾਹੂ ਸੌਂ ਕਾਹੂ ਕੀ ਆਖੈਂ ।।੨੧।। ਦੋਹਰਾ ।। [੨੬]ਹੇਰਿ ਬੂਬਨਾ ਕੌਂ ਧਰਨਿ ਲੇਟਤ, ਮਾਤ ਅਧੀਰ ii ।। [੨੭]ਚਤੁਰਿ ਹੁਤੀ ਚੀਨਤ ਭਈ, ਪ੍ਰਿਯ ਬਿਰਹਾ ਕੀ ਪੀਰ ।। ੨੨ ।। ਚੌਪਈ ।। [੨੮]ਯਾ ਕੀ ਲਗਨਿ ਕਿਸੂ ਸੌਂ ਲਾਗੀ ।। [੨੯]ਤਾ ਤੇ ਭੂਖਿ ਪਯਾਸ ਸਭ ਭਾਗੀ।। [੩੦]ਤਾ ਤੇ ਬੇਗਿ ਉਪਾਯਹਿ ਕਰਿਯੈ।। [੩੧]ਜਾਤੇ ਸਗਰੋ ਸੋਕ ਨਿਵਰਿਯੈ।। ੨੩ ।। [੩੨]ਹ੍ਰਿਦੈ ਮੰਤ੍ਰ ਇਹ ਭਾਂਤਿ ਬਿਚਾਰਯੋ।। [੩੩]ਨਿਜ ਪਤਿ ਸੌਂ ਇਹੱ ਭਾਂਤਿ ਉਚਾਰਯੋ ।। [੩੪]ਸੁਤਾ ਤਰੁਨਿ, ਤੁਮਰੇ ਗ੍ਰਿਹ ਭਈ ।। [੩੫]ਤਾ ਕੀ ਕਰਨ ਸਗਾਈ ਲਈ ।। ੨੪ ।। [੩੬]ਯਾ ਕੋ ਅਧਿਕ ਸੁਯੰਬਰ ਕੈਹੈਂ ।। [੩੭]ਬਡੇ ਬਡੇ ਰਾਜਾਨ ਬੁਲੈ ਹੈਂ ।। [੩੮]ਦੁਹਿਤਾ ਦ੍ਰਿਸਟਿ ਸਭਨ ਪਰ ਕਰਿ ਹੈ ।। [੩੯]ਜੋ ਚਿਤ ਰੁਚੈ ਤਿਸੀ ਕਹੱ ਬਰਿ ਹੈ ।।੨੫।। [੪੦]ਭਯੋ ਪ੍ਰਾਤ ਪਹ ਬਯੋਂਤ ਬਨਾਯੋ ।। [੪੧]ਪੁਰ ਬਾਸਿਨ ਸਭਹੀਨ ਬੁਲਾਯੋ ।।

i ਇਹ ਹੈ ਬੂਬਨਾ ਦੀ ਸੁਘੜਤਾ ਦਾ ਸਰੂਪ - ਕਿ ਉਹ ਨਿਰੀ ਸੁੰਦ੍ਰਤਾ ਨੂੰ ਤਕ ਕੇ ਉਸ ਨਾਲ ਕੋਈ ਬਿਭਚਾਰੀ ਸੰਦ੍ਰਵ ਨਹੀ ਸਹੇੜਦੀ, ਸਗੋਂ ਪੂਰੀ ਪੂਰੀ ਤਸੱਲੀ ਕਰਦੀ ਹੈ । ਜਦੋਂ ਤਕਿਆ ਕਿ ਮੈਂ ਕਿਸੇ ਬਾਦਸ਼ਾਹ ਦੀ ਸ਼ਾਹਜਾਦੀ ਹਾਂ ਅਤੇ, ਜਲਾਲ ਸ਼ਾਹ ਵੀ ਠੱਟਾ ਸ਼ਹਿਰ ਦੇ ਬਾਦਸ਼ਾਹ ਦਾ ਸਾਹਜ਼ਾਦਾ ਹੈ । ਜਿਸ ਦੀ ਨਿਰੀ ਸੂਰਤ ਨਹੀ ਸਗੋਂ ਸੀਰਤ (ਸੁਹਿਰਦਤਾ) ਵੀ ਕਮਾਲ ਦੀ ਸੀ ਪਰ ਫੇਰ ਵੀ ਜਜ਼ਬਾਤੀ ਕੋਈ ਕਦਮ ਨਹੀਂ ਚੁੱਕਿਆ । ਮਾਤਾ ਪਿਤਾ ਦੀ ਪੂਰਨ ਸਹਿਮਤੀ ਹਾਸਲ ਕਰਕੇ ਪਤੀ ਦੀ ਚੋਣ ਵਿਚ ਕਾਮਯਾਬ ਹੋ ਕੇ ਸ਼ੱਕਰ ਵਿਚ ਘਿਉਂ ਵਾਂਗ ਮਿਲ ਕੇ ਸ਼ਕਰ ਰੂਪ ਹੋ ਗਈ ਦਵੈਤ ਵਾਦ ਦੀ ਸਮਾਪਤੀ ਕਰ ਦਿਤੀ ਜਿਸ ਬਾਰੇ ਗੁਰਬਾਣੀ ਦਾ ਫਰਮਾਨ ਹੈ :-

ੳ ਸਾਰੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ।।
ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ।।ਪੰ:੧੦੮੮।ਮ:੧।

ਅ ਸੁਹਾਗ ਹਮਾਰੋ ਅਬ ਹੁਣਿ ਸੋਹਿਓ ।।
ਕੰਤ ਮਿਲਿਓ ਮੇਰੋ ਸਭੁ ਦੁਖੁ ਜੋਹਿਓ ।
ਆਂਗਨਿ ਮੇਰੈ ਸੋਭਾ ਚੰਦ ।। ਨਿਸਿ ਬਾਸੁਰ ਪ੍ਰਿਅ ਸੰਗ ਅਨੰਦ।।੨।।
ਸਗਲ ਆਭਰਣ ਸੋਭਾ ਕੰਠਿ ਫੂਲ ।। ਪ੍ਰਿਅ ਪੇਖੀ ਦ੍ਰਿਸਟਿ ਸਗਲ ਨਿਧਾਨ ।।
ਦੁਸਟ ਦੂਤ ਕੀ ਚੂਕੀ ਕਾਨਿ ।।੩।। ਸਦ ਖੁਸੀਆ ਸਦਾਰੰਗ ਮਾਣੇ ।। ਨਉ ਨਿਧਿ ਨਾਮੁ ਗ੍ਰਿਹਮਹਿ ਤ੍ਰਿਪਤਾਨੇ ।। ਕਹੁ ਨਾਨਕ ਜਉ ਪਿਰਹਿ ਸੀਗਾਰੀ।। ਥਿਰੁ ਸੁਹਾਗਨਿ ਸੰਗਿ ਭਤਾਰੀ।।੪।।ਪੰ:੩੭੨।ਮ:੫।।

ਓਹ ਸਤਿਕਾਰ ਸੀ ਜਦੋ ਪਿਆਰ ਵਾਲਾ - ਬੁਤ ਦੇ ਅੰਦਰ ਇਕ ਤਾਰੀ ਹੈਸੀ ।।

ਆਪਣੇ ਪਿਆਰੇ ਦੀ ਪ੍ਰਾਪਤੀ ਲਈ ਜੋ ਬੂਬਨਾ ਨੇ ਕੀਤਾ ਇਹ ਇਸ ਸਬਦ ਦੀ ਤ੍ਰਜਮਾਨੀ ਕਰਦਾ ਹੈ । ਜੇ ਗੁਰਸਿੱਖ ਨੇ ਗੁਰੂ ਪ੍ਰਮੇਸਰ ਦੀ ਪ੍ਰਾਪਤੀ ਕਰਨੀ ਹੈ ਤਾਂ ਉਸ ਨੂੰ ਬੂਬਨਾ ਦੇ ਪੈਰ ਚਿੰਨ੍ਹਾਂ ਤੇ ਚਲਣਾ ਪਵੇਗਾ । ਐਵੇ ਕਿਸੇ ਸਾਧ ਦੀਆਂ ਗੱਲਾਂ ਵਿਚ ਆ ਕੇ ਉਸ ਨੂੰ ਗੁਰੂ ਮੰਨਕੇ ਉਸ ਦੇ ਹੋ ਬੈਹਿਣਾ ਅਗਿਆਨਤਾ ਹੈ । ਗੁਰੂ ਦਾ ਸਿੱਖ ਇਕ ਬਹੁਤ ਵੱਡੇ ਪਾਤਿਸ਼ਾਹ ਦਾ ਸ਼ਹਿਜਾਦਾ ਹੈ । ਇਹ ਦਬੜੂ ਘੁਸੜੂ ਸਾਧ ਦਾ ਚੇਲਾ ਨਹੀਂ ਹੋ ਸਕਦਾ । ਇਸ ਨੇ ਬੂਬਨਾ ਵਾਂਗ ਆਪਣਾ ਤਨ ਮਨ ਧਨ ਗੁਰੂ ਨੂੰ ਸੌਂਪ ਕੇ ਗੁਰੂ ਗੋਬਿੰਦ ਸਿੰਘ ਦਾ ਰੂਪ ਹੋ ਜਾਣ ਲਈ ਆਪਾ ਖੋਣਾ ਹੈ । ਮੈ

ਜਾਂ ਗਲਾ ਕਟਾਉਣ ਵਾਲੇ ਪਰ ਮੁਸੀਬਤ ਪੈ ਜਾਂਦੀ ਹੈ

੧- ਬੂਬਨਾ ਸ਼ਾਹ ਜਲਾਲ ਨੂੰ ਪੁਛਦੀ ਹੈ :- ਕਿ ਤੂੰ ਕਿਸ ਦੇਸ਼ ਦਾ ਰਾਜਾ ਹੈ ਕਿਸ ਦਾ ਰਾਉ ਹੈ ?

੨- ਐਥੇ ਕਿਸ ਤਰਾਂ ਆਇਆ ਹੈ ? ਮੈਨੂੰ ਇਹ ਸਾਰੀ ਗੱਲ ਦੱਸ ।।੧੨।।

੩- ਸ਼ਾਹ ਜਲਾਲ ਕਹਿੰਦਾ ਹੈ :- ਕਿ ਠਟਾ ਦੇਸ ਦੇ ਰਾਜੇ ਦਾ ਪੁੱਤ੍ਰ ਹਾਂ ।

੪- ਸ਼ਿਕਾਰ ਖੇਡਦਾ ਇਥੇ ਆ ਪੁਜਿਆ ਹਾਂ

੫- ਇਥੇ ਆ ਕੇ ਪਾਣੀ ਪੀਤਾ ਤੇ ਥਕਾਵਟ ਕਰਕੇ ਐਥੇ ਆਕੇ ਮੈ ਪੈ ਕੇ ਸੌਂ ਗਿਆ ਤੇ ਮੈਨੂੰ ਨੀਂਦ ਆ ਗਈ ।

੬- ਹੁਣ ਮੈਨੂੰ ਤੇਰੇ ਦਰਸ਼ਨ ਹੋ ਗਏ ।।੧੩।।

੭- ਸਾਹ ਜਲਾਲ ਦੀ ਸੁੰਦ੍ਰਤਾ ਨੂੰ ਤੱਕ ਕੇ ਬੂਬਨਾ ਉਸ ਤੇ ਮਸਤ ਹੋ ਗਈ ਸਿਆਣੀ (ਸਮਝਦਾਰ ਲੜਕੀ ਸੀ ਉਸ ਨੇ ਪਹਿਲੇਂ ਆਪਨੀ ਮੇਲ ਮਿਲਾਵਟ ਦੀ ਸਾਰੀ ਤਸੱਲੀ ਕਰ ਲਈ ਸੀ ।)

੮- ਉਸ ਦੇ ਨਾਲ ਐਉਂ ਘੁਲ ਮਿਲ ਗਈ ਜਿਵੇਂ ਬਾਰਸ਼ ਦਾ ਪਾਣੀ ਨਦੀ ਵਿਚ ਗਿਰ ਕੇ ਪਾਣੀ ਨਾਲ ਮਿਲ ਜਾਂਦਾ ਹੈ ।।੧੪।।

੯- ਸੁੰਦ੍ਰ ਨੌਜੁਆਨ ਦਾ ਪ੍ਰੇਮ ਮਨ ਵਿਚ ਘਰ ਕਰ ਗਿਆ ਤੇ ਹੋਰ ਸਾਰੀਆਂ ਸਿਆਣਪਾ ਭੁਲਾ ਦਿਤੀਆ ।

੧੦- ਧਰਤੀ ਤੇ ਢੇਰੀ ਹੋ ਗਈ ਬਿਰਹਾ ਦੇ ਤੀਰ ਨਾਲ ਬਿੰਨੀ ਗਈ ।।੧੫।।

੧੧- ਸੋਰਠਾ ।। ਸਰੀਰ ਦੀ ਲਾਲੀ ਉਡੱ ਗਈ, ਸਾਰੀ ਲੋਕ ਲਾਜ ਵੀ ਭੁੱਲ ਗਈ ।

੧੨- ਆਪਣੇ ਮਨ ਵਿਚ ਉਸ ਨੂੰ ਪਤੀ ਕਲਪਕੇ ਉਸ ਦੇ ਰੂਪ ਨੂੰ ਤਕ ਕੇ ਅਧੀਰ ਹੋ ਗਈ ਭਾਵ ਕਾਹਲੀ ਪੈ ਗਈ ।।੧੬।।

੧੩- ਚੌਪਈ ।। ਜਿਸ ਦਿਨ ਇਸ ਪਿਆਰੇ ਮਿੱਤਰ ਦੀ ਪ੍ਰਾਪਤੀ ਹੋ ਜਾਵੇਗੀ

੧੪- ਉਸ ਸ਼ੁਭ ਘੜੀ ਦੇ ਬਲਿਹਾਰ ਜਾਵਾਂਗੀ ।

੧੫- ਉਸ ਦੇ ਵਿਜੋਗ ਵਿਚ ਉਸਦੀ ਗੁਲਾਮ ਬਣ ਗਈ

੧੬- ਲੋਕ ਲਜ ਸਾਰੀ ਭੁੱਲ ਗਈ ।।੧੭।।

੧੭- ਦੋਹਰਾ ।। ਬੂਬਨਾਂ, ਜਲੂ ਨੂੰ ਵੇਖ ਕੇ ਉਸਦੇ ਬੱਸ ਹੋ ਗਈ ਅਤੇ ਹੁਣ ਉਸ ਤੋਂ ਦੂਰੀ ਦੀ ਫਾਹੀ ਗਲ ਵਿਚ ਪੈ ਗਈ ।

੧੮- ਭੁੱਖ ਤੇ ਤ੍ਰੇਹ ਸਭ ਹਰਨ ਹੋ ਗਈ ਬਿਨਾ ਪੈਸੇ ਸੇਵਕ ਬਣ ਗਈ ।।੧੮।।

੧੯- ਗਹਿਣੇ ਕਪੜੇ ਉਸ ਇਸਤ੍ਰੀ ਨੇ ਪਹਿਨ ਕੇ ਸੋਲਾਂ ਹੀ ਸਿੰਗਾਰ ਸਜਾ ਲਏ ।

੨੦- ਨੱਕ ਵਿਚ ਛੇਦ ਕਰਕੇ ਪਤੀ ਦੇ ਪਿਆਰ ਦੀ ਤਿਆਰੀ ਕਰ ਲਈ ।।੧੯।।

੨੧- ਉਸ ਇਤਸ੍ਰੀ ਦੇ ਚਿਤ ਵਿਚ ਪਤੀ ਪ੍ਰੇਮ ਦਾ ਐਸਾ ਨੇਹ ਜਾਗਿਆ

੨੨- ਸਰੀਰ ਦੀ ਭੁਖ ਪਿਆਸ ਵੀ ਚਲੀ ਗਈ ਤੇ ਦੋਨਾਂ ਨੇ ਆਪਣੇ ਘਰ ਦੀ ਸੁੱਧ ਵੀ ਭੁਲਾ ਦਿਤੀ ।।੨੦।।

੨੩- ਸਵੈਯਾ ।। ਨਾ ਮੁਸਕ੍ਰਾਹਟ ਹੈ ਨਾ ਖੇਡਾ ਹੈ ਨਾ ਕਿਸੇ ਨਾਲ ਹਸਦੀ ਬੋਲਦੀ ਹੈ ਲੋਕ ਲਾਜ ਨੂੰ ਜੁਆਬ ਦੇ ਦਿਤਾ ।

੨੪- ਨਾ ਮੂੰਹ ਵਿਚ ਪਾ ਕੇ ਦੰਦਾਸਾ ਚੱਬਦੀ ਹੈ । ਨਾਂ ਬੈਠ ਸਕਦੀ ਹੈ ਨਾਂ ਬਾਲਾਂ ਤੇ ਸਾਥੀਆਂ ਨਾਲ ਬੋਲਦੀ ਹੈ ਭਾਵੇ ਕੋਈ ਹਾਕਾਂ ਮਾਰੇ

੨੫- ਇਸ ਨਗੌਡੀ ਲਗਨ ਲਗ ਜਾਣ ਤੇ ਇੰਦ੍ਰ ਦਾ ਰਜ ਤੇ ਸਮਾਜ ਦੇ ਸਾਰੇ ਸੁਖ ਛਿਨ ਵਿਚ ਛਡਕੇ ਦੁਖ ਝੱਲਣ ਲਈ ਵਿਅਕਤੀ ਤਿਆਰ ਹੋ ਜਾਂਦਾ ਹੈ ।

੨੬- ਜਦੋ ਕਿਸੇ ਦੀਆਂ ਕਿਸੇ ਨਾਲ ਅੱਖਾਂ ਲੱਗ ਜਾਂਦੀਆਂ ਹਨ ਫੇਰ ਉਹ ਨਾਂ ਤਾਂ ਤੀਰ ਦੀ ਨਾ ਤਲਵਾਰ ਦੀ ਪ੍ਰਵਾਹ ਕਰਦਾ ਹੈ ।।੨੧।।

੨੭- ਦੋਹਰਾ ।। ਜਦੋਂ ਬੂਬਨਾਂ ਨੂੰ ਧਰਤੀ ਤੇ ਲਿਟਦੀ ਵੇਖਿਆ ਤਾਂ ਉਸਦੀ ਮਾਤਾ ਚਿੰਤਤ ਹੋ ਗਈ

੨੮- ਪਰ ਸਿਆਣੀ ਇਸਤ੍ਰੀ ਸੀ ਉਹ ਸਮਝ ਗਈ ਕਿ ਇਸ ਨੂੰ ਹੁਣ ਪਤੀ ਦੇ ਵਿਛੋੜੇ ਦੀ ਪੀੜ ਹੈ ।।੨੨।।

੨੯- ਚੋਪਈ ।। ਇਸ ਦੀ ਕਿਸੇ ਨਾਲ ਪ੍ਰੀਤੀ ਲੱਗੀ ਹੈ ।

੩੦- ਇਸ ਦੀ ਭੁਖ ਤ੍ਰੇਹ ਸਭ ਮਿਟ ਗਈ ਹੈ ।

੩੧- ਇਸ ਲਈ ਇਸ ਦੀ ਸ਼ਾਦੀ ਦਾ ਛੇਤੀ ਹੀ ਉਪਾਇ ਕੀਤਾ ਜਾਵੇ ।

੩੨- ਜਿਸ ਨਾਲ ਇਸ ਦਾ ਸਾਰਾ ਦੁਖ ਦੂਰ ਹੋ ਜਾਵੇ ।।੨੩।।

੩੩- ਉਸ ਨੇ ਆਪਣੇ ਦਿਲ ਵਿਚ ਇਹ ਵਿਚਾਰ ਕੀਤੀ

੩੪- ਅਤੇ ਆਪਣੇ ਪਤੀ ਨੂੰ ਇਹ ਸਲਾਹ ਦਿਤੀ

੩੫- ਤੇਰੇ ਘਰ ਵਿਚ ਪੁਤ੍ਰੀ ਜਵਾਨ ਹੋ ਗਈ ਹੈ

੩੬- ਉਸਦਾ ਕਿਤੇ ਰਿਸ਼ਤਾ ਕਰਨ ਲਈ ਐਸਾ ਕਰੋ ।।੨੪।।

੩੭- ਕਿ ਇਕ ਬੜਾ ਤਕੜਾ ਸੁਅੰਬਰ ਦਾ ਇਕੱਠ ਕਰਕੇ

੩੮- ਬੜੇ ਬੜੇ ਰਾਜਿਆਂ ਨੂੰ ਬੁਲਾ ਲਯੇ

੩੯- ਇਹ ਸਾਡੀ ਪੁਤ੍ਰੀ ਸਾਰਿਆਂ ਨੂੰ ਦੇਖ ਲਵੇ

੪੦- ਜਿਸ ਨੂੰ ਇਹਦਾ ਚਿਤ ਚਾਹੇ ਜਿਹੜਾਂ ਪਸੰਦ ਹੋਵੇ ਉਸ ਨੂੰ ਵਰ ਲਵੇ ।।੨੫।।

੪੧- ਸਵੇਰ ਹੋਈ ਰਾਜੇ ਨੇ ਇਹੋ ਬਿਉਂਤ ਬਣਾ ਲਈ

੪੨- ਪੁਰ ਬਾਸੀ ਭਾਵ - ਸਾਰੀ ਬਰਾਦਰੀ ਨੂੰ

੪੩- ਬੁਲਾ ਲਿਆ ਤੇ ਉਹਨਾਂ ਨਾਲ ਸਲਾਹ ਕਰਕੇ

---

ਇਹ ਸਉਦਾ ਗੁਰਮੁਖਿ ਕਿਨੇ ਵਿਰਲੈ ਪਾਇਆ ।।
ਸਹਲੀ ਖੇਪ ਨਾਨਕੁ ਲੈ ਆਇਆ।ਉਹੀ ।।

ii ਮਾਤਾ ਵੀ ਐਸੀ ਹੋਣੀ ਚਾਹੀਦੀ ਹੈ ਜੋ ਆਪਣੇ ਬੱਚਿਆ ਦੇ ਸਮੇਂ ਦੀ ਪ੍ਰਖ ਕਰਕੇ ਉਚਿੱਤ ਪ੍ਰਬੰਧ ਕਰੇ ਸਮੇਂ ਦੀ ਨਾਂ ਸੰਭਾਲ ਬੱਚਿਆ ਨੂੰ ਕੁਰਾਹੇ ਪਾ ਸਕਦੀ ਹੈ । ਜਿਸ ਨੂੰ ਬੂਬਨਾਂ ਦੇ ਮਾਤਾ ਪਿਤਾ ਨੇਂ ਇਕ ਕਾਮਲ ਵੈਦ ਵਾਂਗ ਨਾੜੀ ਦੀ ਪਹਿਚਾਣ ਕਰਕੇ ਯੋਗ ਇਲਾਜ ਕਰਨ ਵਿਚ ਸੁਸਤੀ ਨਹੀ ਵਰਤੀ ਜੋ ਇਕ ਸਮਾਜ ਸੁਧਾਰ ਦਾ ਅੰਗ ਹੈ ।

ਆਂਗਨਿ ਮੇਰੈ ਸੋਭਾ ਚੰਦ ।। ਨਿਸਿ ਬਾਸੁਰ ਪ੍ਰਿਅ ਸੰਗਿ ਅਨੰਦ।।੨।।
ਬਸਤ੍ਰ ਹਮਾਰੇ ਰੰਗਿ ਚਲੂਲ ।।

।। ੧ਦੇਸ ਦੇਸ ਬਹੁ ਦੂਤ ਪਠਾਏ ।। ੨ਨਰਪਤਿ ਸਭ ਠੌਰਨ ਤੇ ਆਏ ।। ੨੬ ।। ਦੋਹਰਾ ।। ੩ਤੌਨ ਬਾਗ ਮੈ ਬੂਬਨਾ ਨਿਤਪ੍ਰਤ ਕਰਤ ਪਯਾਨ ।। ੪ਭੇਟਤ ਸਾਹ ਜਲਾਲ ਕੋ ਰੈਨਿ ਬਸੈ ਗ੍ਰਿਹ ਆਨਿ ।।੨੭।। ਚੌਪਈ ।। ੫ਐਸੀ ਪ੍ਰੀਤਿ ਦੁਹੂੰ ਮੈ ਭਈ ।। ੬ਦੁਹੂੰਅਨ ਬਿਸਰਿ ਸਕਲ ਸੁਧਿ ਗਈ ।। ੭ਕਮਲ ਨਾਭ ਕੀ ਛਬਿ ਪਹਿ ਚਨਿਯਤ ।। ਟੂਕ ਦੁ ਪ੍ਰੀਤਿ ਤਾਰ ਇਕ ਜਨਿਯਤ ।।੨੮।।ਦੋਹਰਾ।। ੮ਭਯੋ ਪ੍ਰਾਤ ਪਿਤ ਬੂਬਨਾ ਰਾਜਾ ਲਏ ਬੁਲਾਇ ।। ੯ਆਗਯਾ ਦੁਹਿਤਾ ਕੋ ਦਈ ਰੁਚੈ ਬਰੋ ਤਿਹ ਜਾਇ ।। ੨੯ ।। ਚੌਪਈ ।। ੧੦ਯਹੈ ਸਕੇਤ ਤਹਾਂ ਬਦਿ ਆਈ ।। ੧੧ਸਾਹਿ ਜਲਾਲਹਿ ਲਯੋ ਬੁਲਾਈ ।। ੧੨ਜਬ ਹੌਂ ਦ੍ਰਿਸਟਿ ਤਵੂਪਰ ਕਰਿਹੌਂ ।। ੧੩ਫੂਲਨ ਕੀ ਮਾਲਾ ਉਰ ਡਰਿ ਹੌਂ ।।੩੦।। ੧੪ਚੜਿ ਬਿਵਾਨ ਦੇਖਨ ਨ੍ਰਿਪ ਗਈ ।। ੧੫ਦ੍ਰਿਸਟਿ ਕਰਤ ਸਭਹਿਨ ਪਰ ਭਈ ।। ੧੬ਜਬ ਤਿਨ ਸਾਹ ਜਲਾਲ ਨਿਹਾਰਯੋ ।। ੧੭ਫੂਲ ਹਾਰ ਤਾਕੇ ਉਰ ਡਾਰਯੋ ।।੩੧।। ੧੮ਭਾਂਤਿ ਭਾਂਤਿ ਤਬ ਬਾਜਨ ਬਾਜੇ ।। ੧੯ਜਨਿਯਤ ਸਾਹਿ ਜਲੂ ਕੇ ਗਾਜੇ ।। ੨੦ਸਭ ਨ੍ਰਿਪ ਬੱਕ੍ਰ ਫੂਕ ਹ੍ਵੈ ਗਏ ।। ੨੧ਜਾਨੁਕ ਲੂਟਿ ਬਿਧਾ ਤਹਿ ਲਏ ।।੩੨।। ਦੋਹਰਾ ।। ੨੨ਫੂਕ ਬਕਤ੍ਰ ਭੇ ਸਭ ਨ੍ਰਿਪਤਿ ਗਏ ਆਪਨੇ ਗ੍ਰੇਹ।। ੨੩ਜਲੂ ਬੂਬਨਾ ਕੋ ਤਬੈ ਅਧਿਕ ਬਢਤ ਭਯੋ ਨੇਹ ।।੩੩।।ਚੌਪਈ।। ੨੪ਇਹ ਛਲ ਸੋ ਅਬਲਾ ਕਰਿ ਆਈ ।। ੨੫ਜਾਨਕ ਰੰਕ ਨਵੋ ਨਿਧਿ ਪਾਈ ।। ੨੬ਐਸੇ ਬਸਿ ਤਰਨੀ ਹ੍ਵੈ ਗਈ ।। ੨੭ਮਾਨਹੁ ਸਾਹ ਜਲਾਲੈ ਭਈ ।। ੩੪ ।। ਦੋਹਰਾ ।। ੨੮ਅਰੁਨ ਬਸਤ੍ਰ ਅਤਿ ਕ੍ਰਾਂਤ ਤਿਹ, ਤਰੁਨਿ ਤਰੁਨ ਕੋ ਪਾਇ ।। ੨੯ਭਾਂਤਿ ਭਾਂਤਿ ਭੋਗਤ ਭਯੋ ਤਾਂਹਿ ਗਰੇ ਸੌਂ ਲਾਇ ।। ੩੫ ।। ਚੌਪਈ ।। I❖੩੦ਐਸੀ ਪ੍ਰੀਤਿ ਦੁਹੂ ਕੀ ਲਾਗੀ ।। ੩੧ਜਾਕੋ ਸਭ ਗਾਵਤ ਅਨੁਰਾਗੀ।।੩੨ਸੋਤ ਜਗਤ ਡੋਲਤ ਹੀ ਮਗ ਮੈ।।੩੩ਜਾਹਿਰ ਭਈ ਸਗਲ ਹੀ ਜਗ ਮੈ।।੩੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕ ਸੌ ਤਿੰਨ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ।।੧੦੩।।੧੯੩੩।।ਅਫਜੂੰ।।

ਦੋਹਰਾ ।। ੩੪ਇਕ ਅਬਲਾ ਥੀ ਜਾਟ ਕੀ ਤਸਕਰ ਸੌ ਤਿਹ ਨੇਹ ।। ੩੫ਕੇਲ ਕਮਾਵਤ ਤੌਨ ਸੋ ਨਿੱਤਿ ਬੁਲਾਵਤ ਗ੍ਰੇਹ ।।੧।।ਚੌਪਈ।। II❋੩੬ਏਕ ਦਿਵਸ ਤਸਕਰ ਗ੍ਰਿਹ ਆਯੋ ।। ੩੭ਬਹਸਿ ਨਾਰਿ ਯੌ ਬਚਨ ਸੁਨਾਯੋ ।। ੩੮ਕਹਾ ਚੋਰ ਤੁਮ ਦਰਬੁ ਚੁਰਾਵਤ ।। ੩੯ਸੋ ਤੁਮ ਨਿਜੁ ਧਨ ਹਿਰਿ ਲੈ ਜਾਵਤ ।। ੨ ।। ਦੋਹਰਾ ।। ੪੦ਕਾਂਪਤ ਹੋ ਚਿਤ ਮੈਂ ਅਧਿਕ ਨੈਕੁ ਨਿਹਾਰਤ ਭੋਰ ।। ੪੧ਭਜਤ ਸੰਧਿ ਕੋ ਤਜਿ ਸਦਨ

I ❖ ਇਹ ਇਕ ਪਤੀ ਨੇ ਪਤਨੀ ਦਾ ਨਮੂਨਾ ਗੁਰਦੇਵ ਨੇਂ ਸਾਹਮਣੇ ਲਿਆਂਦਾ ਹੈ ਜਿਸ ਦਾ ਸਾਰਾ ਜਗਤ ਚਾਹਵਾਨ ਹੈ ਜਿਹਾ ਕਿ–

ਨਿਰਾ ਆਖਿਆ ਨਹੀਂ ਪਿਆਰ ਹੁੰਦਾ, ਕਰਕੇ ਅਮਲ ਦੇ ਵਿਚ ਵਖਾਵਨਾਏ ।।
ਰੂਹ ਇਕ ਤੇ ਮੂਰਤਾਂ ਦੋ ਹੋਵਨ, ਦੁਈ ਦਵੈਤ ਨੂੰ ਵਿਚੋਂ ਚੁਕਾਵਣਾਏ ।।

ਜੇ ਨਰ ਤੇ ਨਾਰੀ ਦੀ ਤਾਰ ਦੀ ਸੁਰ ਮਿਲ ਜਾਇ ਤਾਂ ਸਵਰਗ ਦੀਆਂ ਸੋਆਂ ਲੈਣ ਦੀ ਲੋੜ ਹੀ ਨਹੀਂ ਰਹਿੰਦੀ ਜਿਸ ਬਾਰੇ ਮਸ਼ਹੂਰ ਕਵਿਤ੍ਰੀ ਅੰਮ੍ਰਿਤਾ ਪ੍ਰੀਤਮਾ ਦਾ ਵਿਚਾਰ ਹੈ

ਯਦਿ ਕਹੀ ਸਵਰਗ ਇਸ ਪ੍ਰਿਥਵੀ ਪਰ, ਤੋਂ ਵੋਹ ਹੈ ਨਾਰੀ ਉਰ ਕੇ ਭੀਤਰ ।।
ਦਲ ਪਰ ਪਲ ਖੋਲ ਹ੍ਰਿਦਯ ਕੇ ਸਤ੍ਰ, ਜਬ ਬਠਲਤੀ ਪ੍ਰਸੰਨ ਹੋ ਕਰ ।।

II ❋ ਪਾਠਕ ਵੀਰੋ ਇਕ ਸੁਘੜ ਸੁਜਾਨ ਤੇ ਗੁਣਵੰਤੀ ਸਵਰਗ ਦੀ ਕੁੰਬਲ ਦਾ ਪ੍ਰਕਰਣ ਤੁਸੀ ਪੜ੍ਹਕੇ ਦੇਖ ਚੁਕੇ ਹੋ । ਹੁਣ ਪੜੋ ਚੰਚਲ ਇਸਤ੍ਰੀ ਦਾ ਪ੍ਰਸੰਗ ਜਿਸ ਬਾਰੇ ਬੇਤਾਲ ਕਵੀ ਦਾ ਕਥਨ ਹੈ :–

ਹਾਥੀ ਚੰਚਲ ਹੋਇ ਮੈਦਾਨ ਮੈਂ ਝਪਟ ਦਖਾਵੇ ।।
ਘੋੜਾ ਚੰਚਲ ਹੋਇ ਜੁਧ ਮੈਂ ਜਾਨ ਬਚਾਵੈ ।।
ਰਾਜਾ ਚੰਚਲ ਹੋਇ ਸਭ ਨਿਰ ਉਤਰ ਕਰਾਵੈ ।।
ਇਹ ਚਾਰੇ ਚੰਚਲ ਭਲੇ ਰਾਜਾ, ਪੰਡਿਤ ਰਾਜ ਤੁਰੀ
ਕਹੇ ਬੇਤਾਲ ਸੁਣ ਅਕਬਰਾ ਚੰਚਲ ਨਾਰ ਬੁਰੀ ।।

ਹੁਣ ਪਾਠਕ ਜਨ ਵੇਖਣ ਕਿ ਚੰਚਲ ਨਾਰ ਕਿਵੇਂ ਬੁਰੀ ਹੋ ਸਕਦੀ ਹੈ ? ਉਹ ਕਿਸ ਤਰਾਂ ਜਿਵੇਂ ਇਸ ਜੱਟ ਦੀ ਇਸਤ੍ਰੀ ਨੇ ਆਪਣੇ ਪਤੀ ਦਾ ਝੁੱਗਾ ਚੌੜ ਕਰਕੇ ਇਕ ਚੋਰ ਦੇ ਨਾਲ ਤੁਰ ਗਈ ਪਤੀ ਨੂੰ ਵੀ ਧੋਖਾ ਦੇ ਕੇ ਨਾਲ ਸਮੇ ਦੇ ਹਾਕਮਾਂ ਨੂੰ ਵੀ ਠੁੱਠ ਦਿਖਾ ਗਈ । ਜਿਸ ਨੇ ਕਦੇ ਨਰਕ ਨਾ ਵੇਖਿਆ ਹੋਵੇ ਉਸ ਨੂੰ ਇਹੋ ਜਿਹੀਆਂ ਚੰਚਲ ਨਰਕ ਦੇ ਦਰਸ਼ਨ ਕਰਵਾ ਦਿੰਦੀਆਂ ਹਨ ਜਿਵੇਂ ਇਸ ਇਸਤ੍ਰੀ ਬਾਰੇ ਅੰਮ੍ਰਿਤਾ ਪ੍ਰੀਤਮ ਦਾ ਇਹ ਕਹਿਣਾ ਬੜਾ ਦਰੁਸਤ ਹੈ ਕਿ

ਯਦਿ ਨਰਕ ਨਹੀਂ ਨਰਕ ਹੈ ਇਸ ਭੂ ਪਰ ਤੋਂ ਵਹ ਭੀ ਨਾਰੀ ਕੇ ਅੰਦਰ ।।
ਵਾਸਨਾ ਵਰਤ ਮੇ ਡਾਲ ਪ੍ਰਖ ਵਹ ਅਧ ਰਤ ਸੇ ਚਿਰ ਦਸਤਰ ।
ਨਰ ਕੇ ਢਕੇਲ ਸਕਤੀ ਸਤਵਰ ।।

☞

੧- ਦੇਸ ਦੇਸਾਂਤ੍ਰਾਂ ਵੱਲ ਆਦਮੀ ਭੇਜ ਦਿਤੇ

੨- ਸਾਰੇ ਥਾਵਾਂ ਤੇ ਰਾਜੇ ਆ ਗਏ ।।੨੬।।

੩- ਦੋਹਰਾ ।। ਉਸ ਬਾਗ ਵਿਚ ਬੁਬਨਾਂ ਰੋਜ ਹੀ ਜਾਂਦੀ ਹੁਦੀ ਸੀ ।

੪- ਸਾਹ ਜਲਾਲ ਨੂੰ ਮਿਲ ਕੇ ਰਾਤ ਨੂੰ ਘਰ ਪ੍ਰਤ ਆਉਂਦੀ ।।੨੭।।

੫- ਚੌਪਈ ।। ਦੋਹਾਂ ਵਿਚ ਇਹੋ ਜਿਹੀ ਪ੍ਰੀਤੀ ਹੋ ਗਈ

੬- ਦੋਹਾਂ ਨੂੰ ਹੋਰ ਸਾਰੀ ਹੀ ਸੁਧ ਸਾਰੀ ਭੁੱਲ ਗਈ ।

੭- ਐਉਂ ਜਾਣੋ ਜਿਵੇ ਕੰਵਲ ਫੁਲ ਪਾਣੀ ਵਿਚ ਇਕੋ ਹੀ ਹੁੰਦਾ ਹੈ । ਪਰ ਇਕ ਪਾਣੀ ਦੇ ਉਪਰ ਉਸ ਛਾਂ ਪਾਣੀ ਦੇ ਵਿਚ ਦਿਸਦੇ ਦੋ ਜਾਪਦੇ ਹਨ । ਡੰਡੀ ਇਕ ਹੀ ਹੁੰਦੀ ਹੈ ।।੨੮।।

੮- ਦੋਹਰਾ ।। ਸਵੇਰ ਹੋਈ ਬੁਬਨਾ ਦੇ ਪਿਤਾ ਨੇ ਸਾਰੇ ਰਾਜੇ ਬੁਲਾ ਲਏ ਅਤੇ

੯- ਆਪਣੀ ਪੁਤ੍ਰੀ ਨੂੰ ਆਗਿਆ ਦੇ ਦਿਤੀ ਕਿ ਜੋ ਤੈਨੂੰ ਪਸੰਦ ਹੈ ਉਸ ਨੂੰ ਬਰ ਲੈ ।।੨੯।।

੧੦- ਚੌਪਈ ।। ਆਗਿਆ ਪਾ ਕੇ ਬੁਬਨਾ ਉਥੇ ਆ ਗਈ

੧੧- ਉਧਰ ਜਾ ਕੇ ਸਾਹ ਜਲਾਲ ਨੂੰ ਵੀ ਕਿਸੇ ਨੂੰ ਭੇਜ ਕੇ ਬੁਲਾ ਲਿਆ

੧੨- ਜਦ ਮੈਂ ਤੈਨੂੰ ਦੇਖਾਂਗੀ

੧੩- ਉਸ ਵੇਲੇ ਫੁਲਾਂ ਦੀ ਜੈ ਮਾਲਾ ਤੇਰੇ ਗਲੇ ਵਿਚ ਪਾ ਦੇਵਾਂਗੀ ।।੩੦।।

੧੪- ਪਾਲਕੀ ਵਿਚ ਚੜ ਕੇ ਰਾਜਕੁਮਾਰਾਂ ਨੂੰ ਵੇਖਣ ਲਈ ਗਈ ।

੧੫- ਅਤੇ ਸਾਰਿਆ ਤੇ ਨਿਗਾਹ ਕਰਦੀ ਲੰਘ ਗਈ ।

੧੬- ਜਦੋਂ ਜਾ ਕੇ ਸ਼ਾਹ ਜਲਾਲ ਨੂੰ ਵੇਖਿਆ ।

੧੭- ਫੁਲਾਂ ਦਾ ਹਾਰ ਉਸ ਦੇ ਗੱਲ ਵਿਚ ਪਾ ਦਿਤਾ ।।੩੧।।

੧੮- ਉਸੇ ਵੇਲੇ ਤਰਾਂ ਤਰਾਂ ਦੇ ਖੁਸ਼ੀ ਦੇ ਬਾਜੇ ਬੱਜਣ ਲੱਗੇ ।

੧੯- ਜਾਣੋਂ ਕਿ ਸ਼ਾਹ ਜਲਾਲ ਵੱਲੋਂ ਹੀ ਗੂੰਜ ਰਹੇ ਹੋਣ ।

੨੦- ਸਾਰੇ ਰਾਜਿਆਂ ਦੇ ਮੂੰਹ ਫਿੱਕੇ ਹੋ ਗਏ (ਉਡ ਗਏ)

੨੧- ਜਿਵੇਂ ਉਨਾਂ ਨੂੰ ਉਹਨਾਂ ਦੇ ਭਾਗਾਂ ਨੂੰ ਬਣਾਉਣ ਵਾਲੇ ਵਿਧਾਤਾ ਨੇ ਹੀ ਲੁੱਟ ਲਿਆ ਹੋਵੇ।।੩੨।।

੨੨- ਦੋਹਰਾ ।। ਮੂੰਹ ਫੱਕ ਹੋ ਕੇ (ਨਿਰਾਸ਼ ਹੋ ਕੇ) ਸਾਰੇ ਰਜੇ ਆਪਣੇ ਘਰਾਂ ਨੂੰ ਵਾਪਸ ਚਲੇ ਗਏ ।

੨੩- ਜਲੂ ਤੇ ਬੁਬਨਾ ਦਾ ਪਿਆਰ ਬਹੁਤ ਵਧ ਗਿਆ ।।੩੩।।

੨੪- ਚੌਪਈ ।। ਐਸ ਢੰਗ ਦੇ ਨਾਲ ਬੁਬਨਾ ਜਦੋਂ ਆਪਣੇ ਛਲ ਵਿਚ ਕਾਮਿਜਾਬ ਹੋ ਗਈ ਤਾਂ ਉਸ ਨੂੰ ਐਉਂ ਜਾਪਿਆ

੨੫- ਜਿਵੇਂ ਇਕ ਕੰਗਾਲ ਨੂੰ ਨੌ ਹੀ ਨਿਧਾ ਪ੍ਰਾਪਤ ਹੋ ਗਈਆ ਹੋਣ

੨੬- ਇਸ ਤਰਾਂ ਸ਼ਾਹ ਜਲਾਲ ਦੇ ਬੁਬਨਾ ਵਸ ਵਿਚ ਹੋ ਗਈ

੨੭- ਜਾਨ੍ਹ ਉਹ ਆਪ ਸਾਹ ਜਲਾਲ ਦੀ ਹੋ ਗਈ ।।੩੪।।

੨੮- ਦੋਹਰਾ ।। ਉਸ ਜਵਾਨ ਇਸਤ੍ਰੀ ਨੇ ਆਪਣਾ ਹਾਣੀ ਜਵਾਨ ਪਤੀ ਦੀ ਪ੍ਰਾਪਤੀ ਤੇ ਸੁਹਾਗ ਦੇ ਸੂਹੇ ਬਸਤ੍ਰ ਪਹਿਨੇ ।

੨੯- ਅਨੇਕ ਤਰਾਂ ਖੁਸ਼ੀਆਂ ਮਾਣਨ ਲਗੇ ਇਕ ਦੂਜੇ ਦੇ ਗਲ ਨਾਲ ਲਗ ਕੇ।।੩੫।।

੩੦- ਚੌਪਈ ।। ਇਸ ਤਰਾਂ ਦਾ ਪ੍ਰੇਮ ਦੋਹਾਂ ਵਿਚ ਲੱਗਿਆ

੩੧- ਜਿਸ ਨੂੰ ਤਕ ਕੇ ਸਾਰੇ ਗ੍ਰਿਹਸਤੀ ਵਾਹ ਵਾਹ ਕਰਦੇ ਸ:

੩੨- ਉਹਨਾਂ ਦੀ ਸ਼ੋਹਰਤ ਸਾਰੇ ਜਗਤ ਵਿਚ ਫੈਲ ਗਈ

੩੩- ਜੋ ਸਾਰੇ ਜਗਤ ਵਿਚ ਮਸ਼ਹੂਰ ਹੋ ਗਈ ।।੩੬।।੧।।

੧੦੩।।੧੯੩੩ ਪ੍ਰਕਰਣ ਸਮਾਪਤ ਹੈ।।ਚਲਦਾ।।

੩੪- ਦੋਹਰਾ ।। ਇਕ ਜੱਟ ਦੀ ਇਸਤ੍ਰੀ ਸੀ ਉਸ ਦਾ ਇਕ ਚੋਰ ਨਲ ਪ੍ਰੇਮ ਸੀ

੩੫- ਉਸ ਦੇ ਨਾਲ ਭੋਗ ਕਰਦੀ ਰੋਜ ਆਪਨੇ ਘਰ ਸੱਦ ਲੈਂਦੀ।।੧।।

੩੬- ਚੌਪਈ ।। ਇਕ ਦਿਨ ਚੋਰ ਘਰ ਆਇਆ ।

੩੭- ਤਾਂ ਉਸ ਨਾਲ ਗੱਲ ਕਰਦੀ ਹੋਈ ਇਸਤ੍ਰੀ ਨੇ ਚੋਰ ਨੂੰ ਕਿਹਾ ।

੩੮- ਕਿ ਐ ਚੋਰ ਇਹ ਕਿਆ ਕੰਮ ਹੈ ਤੂੰ ਲੋਕਾਂ ਦਾ ਧਨ ਚੋਰੀ ਕਰਕੇ ਲਿਆਉਂਦਾ ਹੈ

੩੯- ਜਿਹੜਾ ਤੂੰ ਆਪਣੇ ਘਰ ਲੈ ਜਾਂਦਾ ਹੈ ।।੨।।

੪੦- ਦੋਹਰਾ ।। ਚੋਰੀ ਕਰਕੇ ਦਿਲ ਡਰ ਨਾਲ ਕੰਬਦਾ ਹੈ ਸਵੇਰੇ ਲੋਕ ਟੋਲਦੇ ਫਿਰਦੇ ਨੇ

੪੧- ਜੇ ਪਾੜ ਲੌਂਦੇ ਕੋਈ ਸ਼ਰਾਰਤ ਹੋ ਜਾਵੇ ਤਾਂ ਛੱਡ ਕੇ ਪਾੜ ਨੂੰ ਭੱਜਣਾ ਪੈਂਦਾ ਹੈ ਹੇ ! ਚਿਤ ਚੋਰ ਤੁਸੀ ਪਾੜ ਨੂੰ ਛੱਡ ਕੇ ਡਰ ਦੇ ਮਾਰੇ ਸਵੇਰ ਹੁੰਦਿਆ ਹੀ ਭੱਜ ਜਾਂਦੇ ਹੋ । ।।੩।।

☞ਇਸ ਲਈ ਇਹ ਦੋਵੇ ਪ੍ਰਕਰਣ ਸਪਸ਼ਟ ਕਰਦੇ ਹਨ ਕਿ ਨਰ ਨਾਰੀ ਦੀ ਉਤਮਤਾ ਨਾਂ ਤਾਂ ਚਿੜੇ ਚਿੜੀ ਵਾਂਗ ਸੁਤੰਤਰਤਾ ਦੇ ਮੁਕਤ ਪ੍ਰੇਮ ਵਿਚ ਹੈ–ਨਾ ਹੀ ਨਰ ਨਾਲੋਂ ਨਾਰੀ ਤੇ ਪੂਰਣ ਰੂਪ ਵਿਚ ਅਲੱਗ ਹੋ ਜਾਣ ਵਿਚ ਹੈ । ਜੀਵਣ ਇਕ ਨਦੀ ਹੈ । ਜਿਸ ਨਦੀ ਦੇ ਦੋ ਕਿਨਾਰੇ ਨਰ ਤੇ ਨਾਰ ਹਨ, ਜਿਸ ਵਿਚ ਜੀਵਣ ਵਹਾਉ ਦਾ ਅਥਾਹ ਜਲ ਵਗ ਰਿਹਾ ਹੈ । ਜੇ ਨਰ ਤੇ ਨਾਰੀ ਦੋਵੇਂ ਕਿਨਾਰੇ ਇਕ ਸੁਰ ਹੋ ਕੇ ਟਿਕੇ ਰਹਿਣ ਤਾਂ ਜੀਵ ਵਹਾਉ ਦਾ ਪਾਣੀ ਲਹਿਰਾਂ ਮਾਰਦਾ ਤੇ ਉਛਾਲੇ ਮਾਰਦਾ ਸਿੱਧਾ ਆਪਣੇ ਵੱਲ ਤੁਰਿਆ ਜਾਂਦਾ ਹੈ । ਜਦ ਕਦੀ ਇਕ ਕਿਨਾਰਾ ਟੁੱਟ ਜਾਏ ਤਾਂ ਚੱਲ ਰਿਹਾ ਜਲ ਦਾ ਵਹਾਉ ਏਧਰ ਉਧਰ ਵਿਖਰ ਕੇ ਇਸ ਜੀਵਨ ਨਦਾ ਨੂੰ ਅਸੰਤੁਲਨ ਬਣਾਕੇ ਡਰਾਉਣਾ ਰੂਪ ਧਾਰ ਲੈਂਦਾ ਹੈ । ਜੋ ਇਸੇ ਤਰ੍ਹਾਂ ਇਹਨੂੰ ਚਰਿਤਰਾਂ ਵਿਚ ਇਸ ਦੇ ਸੁਭ ਤੇ ਅਸ਼ੁਭ ਦੋਸ਼ ਦੱਸ ਕੇ ਪਾਠਕਾਂ ਨੂੰ ਆਪਣੇ ਕਰਤਵ ਦੇ ਸੰਤੁਲਨ ਨੂੰ ਸਾਂਝਾ ਕਰਨ ਲਈ ਪੂਰਨ ਤੇ ਸਫਲ ਸਿਖਯਾ ਹੈ ।

ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ।। ਪਰ ਪਿਰ ਰਾਤੀ ਖਸਮੁ ਵਿਸਾਰਾ।।
ਜਿਉ ਬੇਸੁਆ ਪੂਤ ਬਾਪ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ

।।੫।।ਅੰਗ:੧੦੨੯।।ਮ:੧।।

ਚਿੱਤ ਚੁਰਾਵੈ ਚੋਰ ।। ੩ ।। ਚੌਪਈ ।। ੧ਪ੍ਰਥਮ ਸਾਂਧਿ ਦੈ ਦਰਬੁ ਚੁਰਾਵੈ ।। ੨ਪੁਨਿ ਅਪੁਨੇ ਪਤਿ ਕੌ ਦਿਖਰਾਵੈ ।। ੩ਕਾਜੀ ਮੁਫਤੀ ਸਕਲ ਨਿਹਾਰੈ ।। ੪ਸੋ ਤਸਕਰ ਤਿਹ ਰਾਹ ਪਧਾਰੈ ।।੪।। ਦੋਹਰਾ ।। ੫ਧਨੁ ਤਸਕਰ ਕੌ ਅਮਿਤ ਦੈ ਘਰ ਤੇ ਦਯੋ ਪਠਾਇ ।। ੬ਕੋਟਵਾਰ ਕੋ ਖਬਰਿ ਕਰਿ ਹੌ ਮਿਲਿ ਹੌ ਤੁਹਿ ਆਇ ।। ੫ ।। ਚੌਪਈ ।। ੭ਅਮਿਤ ਦਰਬੁ ਦੈ ਚੋਰ ਨਿਕਾਰਯੋ ।। ੮ਦੈ ਸਾਂਧਹਿ ਇਹ ਭਾਂਤਿ ਪੁਕਾਰਯੋ ।। ੯ਪਤਿਹਿ ਜਗਾਇ ਕਹਯੋ ਧਨ ਹਰਯੋ ।। ੧੦ਇਹ ਦੇਸੇਸ ਨਯਾਇ ਨਹਿ ਕਰਯੋ ।। ।। ੬ ।। ਤ੍ਰਿਯੋ ਬਾਚ ।। ੧੧ਕੋਟਵਾਰ ਪੈ ਜਾਇ ਪੁਕਾਰਯੋ ।। ੧੨ਕਿਨੀ ਚੋਰ, ਧਨ ਹਰਯੋ ਹਮਾਰਯੋ ।। ਸਕਲ ਲੋਕ ਤਿਹ ਠਾਂ ਪਗ ਧਰਿਯੈ ।। ਹਮਰੋ ਕਛੂਕ ਨਯਾਇ ਬਿਖਰਿਯੈ।।੭।। ੧੩ਕਾਜੀ ਕੋਟਵਾਰ ਕੌ ਲਯਾਈ।। ੧੪ਸਭ ਲੋਗਨ ਕੋ ਸਾਂਧਿ ਦਿਖਾਈ ।। ੧੫ਤਾਕੌ ਹੇਰਿ ਅਧਿਕ ਪਤਿ ਰੋਯੋ ।। ੧੬ਚੋਰਨ ਮੋਰ ਸਕਲ ਧਨੁ ਖੋਯੋ ।।੮।। ੧੭ਦੇਖਤ ਤਿਨੈ ਮੂੰਦ ਵਹ ਲਈ ।। ੧੮ਰਹਨ ਤੇਸਿਯੈ ਅੰਤਰ ਦਈ ।। ੧੯ਦਿਨ ਬੀਤਯੋ ਰਜਨੀ ਹ੍ਵੈ ਆਈ ।। ੨੦ਤਿਸੀ ਪੈਂਡ ਹ੍ਵੈ ਆਪੁ ਸਿਧਾਈ ।। ੯ ।।ਦੋਹਰਾ।। ੨੧ਕਾਜੀ ਔ ਕੁਟਵਾਰ ਪੈ ਨਿਜੁ ਪਤਿ ਸਾਂਧਿ ਦਿਖਾਇ ।। ੨੨ਪ੍ਰਥਮੈ ਧਨੁ ਪਹੁਚਾਇਕੈ ਬਹੁਰ ਮਿਲੀ ਤਿਹ ਜਾਇ ।। ੧੦ ।। ਚੌਪਈ ।। ੨੩ਸਭ ਕੋਊ ਐਸੀ ਭਾਂਤਿ ਬਖਾਨੈ ।। ੨੪ਨਯਾਇ ਨ ਭਯੋ ਤਾਹਿ ਕਰ ਮਾਨੈ ।। ੨੫ਧਨੁ ਬਿਨੁ ਨਾਰਿ ਝੰਖਤ ਅਤਿ ਭਈ ।। ੨੬ਹ੍ਵੈ ਜੋਗਿਨਿ ਬਨ ਮਾਂਝ ਸਿਧਈ ।।੧੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ
ਇਕ ਸੌ ਚਾਰ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ।।੧੦੪।।੧੯੪੪।।ਅਫਜੂੰ।।

।। ਚੌਪਈ ।। ੨੭ਅਲਿ ਮਰਦਾਂ ਕੌ ਸੁਤ ਇਕ ਰਹੈ ।। ੨੮ਤਾਸ ਬੇਗ ਨਾਮਾ ਜਗ ਕਹੈ ।। ੨੯ਬਚਾ ਜੌਹਰੀ ਕੋ ਤਿਨ ਹੇਰਯੋ ।। ੩੦ਮਹਾਂ ਰੁਦ੍ਰ ਰਿਪੁ ਤਾਕੌ ਘੇਰਯੋ ।। ੧।।੩੧ਤਾ ਕੇ ਦ੍ਵਾਰੇ ਦੇਖਨ ਜਾਵੈ।। ੩੨ਰੂਪ ਨਿਹਾਰਿ ਹ੍ਰਿਦੈ ਸੁਖੁ ਪਾਵੈ।। ੩੩ਕੇਲ ਕਰੌ ਯਾਸੋ ਚਿਤ ਭਾਯੋ ।। ੩੪ਤੁਰਤੁ ਦੂਤ ਗ੍ਰਿਹ ਤਾਹਿ ਪਠਾਯੋ ।। ੨ ।। ੩੫ਦੂਤ ਅਨੇਕ ਉਪਚਾਰ ਬਨਾਵੈ ।। ੩੬ਮੋਹਨ ਰਾਇ, ਹਾਥ ਨਹਿ ਆਵੈ ।। ੩੭ਤਿਹ ਤਾਸੋ ਇਹ ਭਾਂਤਿ ਉਚਾਰਯੋ ।। ੩੮ਤਾਸਬੇਗ ਤਾਸੌ ਖਿਝਿ ਮਾਰਯੋ ।।੩।। ੩੯ਚੋਟਨ ਲਗੇ ਦੂਤ ਰਿਸਿ ਭਰਯੋ ।। ੪੦ਮੂਰਖ ਜਾਨਿ ਜਤਨ ਤਿਹੱ ਕਰਯੋ ।। ੪੧ਮੋਹਨ ਆਜੁ ਕਹਜੋ ਮੈ ਐਹੋ ।। ੪੨ਤਾ ਕੌ ਤਾਸਬੇਗ ਤੂੰ ਪੈਹੋ ।।੪।। ੪੩ਯਹ ਸੁਨਿ ਬੈਨ ਫੂਲਿ ਜੜ ਗਯੋ ।। ੪੪ਸਾਚ ਬਾਤ ਚੀਨਤ ਚਿਤ ਭਯੋ।। ੪੫ ਲੋਗ ਉਠਾਇ ਪਾਨ ਮਦ ਕਰਯੋ ■ ।। ੪੬ਮਾਨੁਖ ਹੁਤੋ ਜੋਨਿ ਪਸ

■ਇਸ ਪ੍ਰਕਰਣ ਦੇ ਕੇਂਦਰੀ ਭਾਵ ਵਿਚ ਸ਼ਰਾਬ ਦ ਅਵਗੁਣ ਚਿਤ੍ਰਨ ਕੀਤੇ ਹਨ – ਗੁਰਬਾਣੀ ਦਾ ਫੁਰਮਾਨ ਹੈ :–

ਮਾਣਸੁ ਭਰਿਆ ਆਣਿਆ ਮਾਣਸੁ ਭਰਿਆ ਆਇ ।।
ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ ।
ਆਪਣਾ ਪਰਾਇਆ ਨਾ ਪਛਾਣਈ ਖਸਮਹੁ ਧਕੇ ਖਾਇ ।
ਝੂਠਾ ਮਦ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ ।।ਪੰ:੫੫੪।ਮ:੩।

ਪਾਠਕ ਜਨ ਇਹ ਤਾ ਸਮਝ ਗਏ ਕਿ ਇਕ ਮਨੁਖ ਨੇ ਸ਼ਰਾਬ ਦੀ ਬੋਤਲ ਭਰੀ ਹੋਈ ਲੈ ਆਂਦੀ ਫੇਰ ਉਸ ਨੂੰ ਕਿਸੇ ਮਨੁਖ ਨੇ ਪਿਆਲਾ ਲੈ ਕੇ ਉਹ ਭਰ ਲਿਆ । ਜਿਸ ਦੇ ਪੀਣ ਨਾਲ ਮਤ ਮਾਰੀ ਜਾਂਦੀ ਹੈ ਪਾਗਲ ਪਣ ਆ ਪ੍ਰਵੇਸ਼ ਕਰਦਾ ਹੈ । ਹੁਣ ਉਸ ਨੂੰ ਦੋਸਤ ਦੁਸ਼ਮਨ ਦਾ ਕੋਈ ਪਤਾ ਨਹੀ ਰਹਿੰਦਾ ਜੋ ਜੁਤੀਆਂ ਖਾਣ ਦਾ ਇਕ ਸਾਧਨ ਹੈ, ਇਸ ਲਈ ਇਸ ਨੂੰ ਮੂਲ ਨਾ ਪੀਉ । ਇਹ ਇਕ ਖੰਡਨ ਹੁਕਮ ਨਾਮਾ ਹੈ । ਪਰ ਇਸ ਵਿਚ ਇਹ ਨਹੀਂ ਦਸਿਆ ਕਿ ਇਸ ਨਾਲ ਨੁਕਸਾਨ ਕੀ ਤ ਕਿਵੇਂ ਹੁੰਦਾ ਹੈ । ਉਹ ਸ੍ਰੀ ਦਸਮੇਸ਼ ਜੀ ਓਨਰੀ ਲਿਖਤ ਨਾਲ ਦੱਸ ਰਹੇ ਹਨ ਕਿ ਇਸ ਨੂੰ ਪੀ ਕੇ ਕਿਵੇਂ ਮਤ ਮਾਰੀ ਜਾਂਦੀ ਹੈ ਅਤੇ ਉਹ ਮੂਰਖ ਕਿਵੇਂ ਇਕ ਪੁਰਸ਼ ਤੋਂ ਪਸ਼ੂ ਜੂਨ ਵਿਚ ਜਾ ਪੈਂਦਾ ਹੈ ਅਤੇ ਕਿਵੇਂ ਨੌਕਰਾਂ ਤੋਂ ਖੱਲ ਲਹਾਉਦਾ ਹੈ, ਕਿਵੇਂ ਘਰ ਦੀ ਬਰਬਾਦੀ ਕਰਾਉਦਾ ਹੈ ਅਤੇ ਕਿਵੇਂ ਧੋਖੇ ਵਿਚ ਆ ਕੇ ਤਾਸ ਬੇਗ ਵਾਂਗ ਝੂਠੇ ਲਾਰਿਆਂ ਵਿਚ ਫਸ ਕੇ ਆਪਣੇ ਕੀਮਤੀ ਸਵਾਸ ਤ ਜ਼ਿੰਦਗੀ ਦੇ ਦਿਨ ਅਜਾਈਂ ਗਵਾਉਂਦਾ ਹੈ । ਇਸ ਪ੍ਰਕਰਣ ਵਿਚ ਇਹ ਪੂਰਨ ਖਾਕਾ ਉਲੀਕਿਆ ਗਿਆ ਹੈ । ਜਿਹੜੇ ਲੋਕ ਇਸ ਨੂੰ ਚੌਧਵਾਂ ਰਤਨ ਜਾਂ ਸੋਮ ਰਸ, ਲਾਲ ਪਰੀ ਆਦਿ ਦੀ ਤਸਬੀਹ ਦੇ ਕੇ ਇਸ ਦਾ ਵਰਤਾਰਾ ਕਰਦੇ ਨੇਂ ਉਹ ਕਿਤਨੇ ਮਹਾਂ ਮੂਰਖ ਹਨ ।

ਤੂੰ ਮੇਰੇ ਹੀ ਚਿਤ ਨੂੰ ਚੁਰਾ ਲੈ

੧- ਚੌਪਈ ।। ਉਸ ਇਸਤ੍ਰੀ ਨੇ ਕੀ ਕੀਤਾ ਆਪਣੇ ਘਰ ਦੀ ਕੰਧ ਵਿਚ ਮੋਰੀ ਕਢਕੇ ਸੰਨ ਮਾਰ ਦਿੱਤੀ ਅਤੇ ਧਨ ਸਾਰਾ ਚੁਕ ਕੇ ਚੋਰ ਨੂੰ ਦੇ ਦਿਤਾ ।

੨- ਫੇਰ ਆਪਣੇ ਪਤੀ ਨੂੰ ਬੁਲਾ ਕੇ ਦਿਖਾ ਦਿਤਾ ।

੩- ਫੇਰ ਕਾਜੀ ਤੇ ਥਾਣੇਦਾਰ ਅਤੇ ਮੁਨਸ਼ੀ ਆਦਿ ਪਾਸ ਚਲੀ ਗਈ ।

੪- ਤੇ ਫਿਰ ਉਹਨਾਂ ਦੇਖਿਆ ਕਿ ਚੋਰ ਸੰਨ ਰਾਹੀਂ ਭੱਜ ਗਿਆ ।।੪।।

੫- ਦੋਹਰਾ ।। ਆਪ ਸਾਰਾ ਧਨ ਅਪਨੇ ਯਾਰ ਚੋਰ ਨੂੰ ਦੇ ਦਿਤਾ

੬- ਤੇ ਉਸ ਨੂੰ ਕਹਿ ਦਿਤਾ ਕੇ ਥਾਨੇ ਹੋ ਕੇ ਫੇਰ ਮੈ ਤੇਰੇ ਪਾਸ ਆ ਜਾਵਾਂਗੀ।।੫।।

੭- ਚੌਪਈ ।। ਬੇ ਸ਼ੁਮਾਰ ਧਨ ਦੇ ਕੇ ਚੋਰ ਘਰ ਤੋਰ ਦਿਤਾ

੮- ਕੰਧ ਨੂੰ ਆਪ ਸੰਨ ਲਾ ਕੇ ਰੌਲਾ ਪਾ ਦਿੱਤਾ ।

੯- ਪਤੀ ਨੂੰ ਜਗਾ ਕੇ ਇਸ ਤਰਾ ਕਹਿ ਦਿਤਾ ਕੀ ਧੰਨ ਜੋਰੀ ਹੋ ਗਿਆ

੧੦- ਇਹਨਾਂ ਦੇਸ਼ ਦੇ ਹਾਕਮਾਂ ਨੇ ਕੋਈ ਇਨਸਾਫ ਨਹੀ ਕੀਤਾ ।।੬।।

੧੧- ਥਾਣੇ ਜਾਕੇ ਪੁਕਾਰ ਕਰਦੀ ਹੈ

੧੨- ਕਿਸੇ ਚੋਰ ਨੇ ਸਾਡਾ ਧਨ ਚੋਰੀ ਕਰ ਲਿਆ ਹੈ ।।੭।।

੧੩- ਕਾਜੀ ਤੇ ਕੋਤਵਾਲ ਨੂੰ ਲੈ ਆਈ

੧੪- ਸਾਰੇ ਲੋਕਾਂ ਨੂੰ ਕੰਧ ਵਿਚ ਪਾੜ ਲਗਿਆ ਦਿਖਾਇਆ ।

੧੫- ਜਿਸ ਨੂੰ ਤੱਕ ਕੇ ਪਤੀ ਬਹੁਤ ਰੋਇਆ

੧੬- ਕਿ ਚੋਰਾਂ ਨੇ ਮੇਰਾ ਸਾਰਾ ਧੰਨ ਲੁੱਟ ਲਿਆ।।੮।।

੧੭- ਉਹਨਾਂ ਦੇ ਦੇਖਦਿਆ ਕੰਧ ਦੀ ਮੋਰੀ ਮੁੰਦ (ਬੰਦ ਕਰ) ਦਿਤੀ

੧੮- ਅੰਦਰ ਤੋਂ ਉਸੇ ਤਰਾਂ ਰਹਿਣ ਦਿੱਤੀ

੧੯- ਦਿਨ ਇਸੇ ਤਰਾਂ ਲੰਘ ਗਿਆ ਰਾਤ ਆ ਗਈ

੨੦- ਜਿਸ ਰਾਹ ਚੋਰ ਗਿਆ ਸੀ ਉਸੇ ਰਾਹ ਆਪ ਤੁਰ ਗਈ ।।੯।।

੨੧- ਦੋਹਰਾ ।। ਕਾਜੀ ਤੇ ਕੋਤਵਾਲ ਅਤੇ ਆਪਣੇ ਪਤੀ ਨੂੰ ਉਹ ਕੰਧ ਵਿਚ ਲਗੇ ਸੰਨ ਵਿਖਾਕੇ

੨੨- ਪਹਿਲਾਂ ਚੋਰ ਦੇ ਘਰ ਧਨ ਭੇਜ ਕੇ ਫੇਰ ਉਸ ਨੂੰ ਆਪ ਜਾ ਮਿਲੀ ।।੧੦।।

੨੩- ਸਾਰੇ ਲੋਕ ਇਸ ਤਰਾਂ ਕਹਿਣ ਲੱਗੇ ।

੨੪- ਕਿ ਬੜਾ ਮਾੜਾ ਕੰਮ ਹੋਇਆ ।

੨੫- ਧਨ ਤੋਂ ਬਿਨਾ ਇਨਸਾਫ ਬੜਾ ਖੁਆਰ ਹੁੰਦਾ ਹੈ ।

੨੬- ਇਸ ਲਈ ਧਨ ਦੇ ਨੁਕਸਾਨ ਤੋਂ ਦੁਖੀ ਹੋ ਕੇ ਵਿਚਾਰੀ ਸਾਧਣੀ ਹੋ ਗਈ ਭਾਵ ਘਰ ਤੋਂ ਚਲੀ ਗਈ ।

੧੦੪-੧੯੪੪ ਪ੍ਰਕਰਣ ਸਮਾਪਤ ਹੈ।।ਚਲਦਾ।।

੨੭- ਚੌਪਈ ।। ਅਲੀ ਦੇ ਖਾਨਦਾਨ ਵਿਚੋਂ ਇਕ ਪੁਤ੍ਰ ਰਹਿੰਦਾ ਸੀ ।

੨੮- ਜਿਸ ਨੂੰ ਲੋਗ ਤਾਸ ਬੇਰਾ ਨਾਮ ਕਹਕੇ ਬਲਾਉਂਦੇ ਸਨ ।

੨੯- ਉਸ ਨੇ ਇਕ ਬੱਚਾ ਜੌਹਰੀ (ਸੁਨਿਆਰੇ) ਦਾ ਦੇਖਿਆ ।

੩੦- ਕਾਮਰੂਪੀ ਦੁਸ਼ਮਨ ਨੇ ਉਸ ਨੂੰ ਘੇਰ ਲਿਆ ।।੧।।

੩੧- ਕਈ ਵਾਰੀ ਉਸਦੇ ਦਰਵਾਜੇ ਅੱਗੇ ਉਸ ਨੂੰ ਵੇਖਣ ਲਈ ਜਾਵੇ

੩੨- ਉਸ ਦਾ ਰੂਪ ਦੇਖ ਕੇ ਬੜਾ ਖੁਸ਼ ਹੋਵੇ

੩੩- ਇਸ ਨੇ ਨਾਲ ਕਿਵੇਂ ਪ੍ਰੇਮ ਕਰੀਏ ਜਿਸ ਲਈ ਕੋਈ ਢੰਗ ਸੋਚਦਾ ਸੀ

੩੪- ਇਕ ਨੌਕਰ ਉਸ ਦੇ ਘਰ ਭੇਜ ਦਿਤਾ ।।੨।।

੩੫- ਨੌਕਰ ਨੇ ਬਹੁਤ ਤਰਾਂ ਦੇ ਢੰਗ ਤਰੀਕੇ ਕਰੇ

੩੬- ਪਰ ਉਹ ਜੌਹਰੀ ਦੀ ਪੁਤਰ ਜਿਸਦਾ ਮੋਹਨ ਰਾਇ ਨਾਮ ਸੀ ਉਹ ਉਸ ਦੇ ਧੱਕੇ ਨਾ ਚੜੇ (ਕਾਬੂ ਨਾ ਆਏ)

੩੭- ਤਾਂ ਨੌਕਰ ਨੇ ਆ ਕੇ ਇਸ ਤਰਾਂ ਕਿਹਾ ਕਿ ਉਹ ਮੇਰੇ ਹੱਥ ਨਹੀ ਲਗਦਾ

੩੮- ਤਾਸ ਬੇਗ ਨੇ ਗੁਸੇ ਵਿਚ ਆ ਕੇ ਨੌਕਰ ਨੂੰ ਮਾਰ ਪਾ ਦਿਤੀ ।

੩੯- ਸਟਾਂ ਲਗਣ ਕਰਕੇ ਨੌਕਰ ਖਿਝਕੇ ਗਿਸ ਨਾਲ ਭਰ ਗਿਆ ।

੪੦- ਤਾਸ ਬੇਗ ਨੂੰ ਮੂਰਖ ਜਾਣਕੇ ਫੇਰ ਕੁਝ ਜਤਨ ਕੀਤਾ ।

੪੧- ਤੇ ਐਵੇ ਆ ਕੇ ਕਹਿ ਦਿਤਾ ਕਿ ਮੋਹਨ ਰਾਇ ਨੇ ਅਜ ਆਉਣ ਲਈ ਕਿਹਾ ਕਿ ਮੈਂ ਅਜ ਆਵਾਂਗੀ ।

੪੨- ਤਾਸ ਬੇਗ ਅਜ ਤੈਨੂੰ ਉਹ ਮਿਲੇਗਾ ।

੪੩- ਇਹ ਗਲ ਸੁਣਕੇ ਮੂਰਖ ਖੁਸ਼ੀ ਵਿਚ ਫੁੱਲ ਗਿਆ ।

੪੪- ਆਪਣੇ ਚਿਤ ਵਿਚ ਇਸ ਗੱਲ ਨੂੰ ਸਚੀ ਜਾਣ ਲਿਆ ।

੪੫- ਲੋਕਾਂ ਨੂੰ ਤੋਰ ਕੇ ਆਪ ਰਜ ਕੇ ਸ਼ਰਾਬ ਪੀ ਲਈ ।

੪੬- ਮਨੁੱਖ ਹੈਸੀ ਪਰ ਸ਼ਰਾਬ ਪੀ ਕੇ ਪਸ਼ੂ ਜੂਨ ਹੋ ਗਿਆ । (ਕਰਤੂਤ ਪਸੂ ਕੀ ਮਾਨਸ ਜਾਤਿ।।) (ਸੁਖਮਨੀ ਸਾਹਿਬ)

ਪਰਯੋ ।।੫।। ੧ਮੋ ਮਨ ਮੋਲ ਮੋਹਨਹਿ ਲਯੋ ।। ੨ਤਬ ਤੇ ਮੈਂ ਚੇਰੋ ਹ੍ਵੈ ਗਯੋ ।। ੩ਏਕ ਬਾਰ ਜੌਂ ਤਾਂਹਿ ਨਿਹਾਰੋ ।। ੪ਤਨ ਮਨ ਧਨ ਤਾਂ ਪੈਂ ਸਭ ਵਾਰੋ ।।੬।। ੫ਬਿਨੁ ਸੁਧਿ ਭਏ ਦੂਤ ਤਿਹੱ ਚੀਨੋ ।। ੬ਐਡ ਫੋਰਿ ਆਸਨ ਪਰ ਦੀਨੋ ।। ੭ਭੂਖਨ ਬਸਤ੍ਰ ਪਾਗ ਤਿਹੱ ਹਰੀ ।। ੮ਮੂਰਖ ਕੌ ਸੁਧਿ ਕਛੂ ਨ ਪਰੀ ।। ੭ ।। ੯ਮਦਰਾ ਕੀ. ਅਤਿ ਭਈ ਖੁਮਾਰੀ ।। ੧੦ਪ੍ਰਾਤ ਲਗੇ ਜੜ੍ਹ ਬੁਧਿ ਨ ਸੰਭਾਰੀ ।। ੧੧ਬੀਤੀ ਰੈਨਿ ਭਯੋ ਉਜਿਯਾਰੋ ।।। ੧੨ਤਬ ਤਿਨ ਅਪਨੋ ਆਪ ਸੰਭਾਰੋ ।। ੮ ।। ੧੩ਹਾਥ ਜਾਇ ਆਸਨ ਪਰ ਪਰਯੋ ੧੪ਚੌਂਕਿ. ਬਚਨ ਤਬ ਮੂੜ੍ਹ ਉਚਰਯੋ ।। ੧੫ਨਿਕਟ ਆਪਨੋ ਦੂਤ ਬੁਲਾਯੋ ।। ੧੬ਤਿਨ ਕਹਿ ਭੇਦ ਸਕਲ ਸਮੁਝਾਯੋ ।। ੯ ।। ਦੋਹਰਾ ।। ੧੭ਮੱਤ ਭਏ ਤੁਮ ਮਦ ਭਏ ਸਕਯੋ ਕਛੂ ਨਹਿ ਪਾਇ ।। ੧੮ਮਮ ਪ੍ਰਸਾਦ ਤੁਮਰੇ ਸਦਨ ਆਯੋ ਮੋਹਨ ਰਾਇ ।। ੧੦ ।। ਚੌਪਈ ।। ੧੯ਮੋਹਨ ਤੁਮਕੋ ਅਧਿਕ ਰਿਝਾਯੋ ।। ੨੦ਭਾਂਤਿ ਭਾਂਤਿ ਕਰਿ ਭਾਵ ਲਡਾਯੋ ।। ੨੧ਤਬ ਤੁਮ ਕਛੂ ਸੰਕਾ ਨ ਬਿਚਾਰੀ ।। ੨੨ਭੂਖਨ ਬਸਤ੍ਰ ਪਾਗ ਦੈ ਡਾਰੀ ।। ੧੧ ।। ੨੩ਤਾਸੋਂ ਅਧਿਕ ਕੇਲ ਤੈਂ ਕੀਨੋ ।। ੨੪ਭਾਂਤਿ ਭਾਂਤਿ ਤਾਕੌ ਰਸ ਲੀਨੋ ।। ੨੫ਬੀਤੀ ਰੈਨਿ ਪ੍ਰਾਤ ਜਬ ਭਯੋ ।। ੨੬ਤਬ ਤੁਮ ਤਾਂਹਿ ਬਿਦਾ ਕਰਿ ਦਯੋ ।। ੧੨ ।। ੨੭ਤਬ ਤੈਂ ਅਧਿਕ ਮੱਤ ਹੈ ਸੋਯੋ ।। ੨੮ਪਰੇਂ ਪਰੇਂ ਆਧੋ ਦਿਨ ਖੋਯੋ ।। ੨੯ਮਿਟਿ ਮਦ ਗਯੋ ਜਬੈ ਸੁਧ ਪਾਈ ।। ੩੦ਤਬ ਮੋਕੌ ਤੈਂ ਲਯੋ ਬੁਲਾਈ ।।੧੩।। ੩੧ਯਹ ਸੁਨਿ ਬਾਤ ਰੀਝਿ ਜੜ੍ਹ ਗਯੋ ।। ੩੨ਛੋਰਿ ਭੰਡਾਰ ਅਧਿਕ ਧਨੁ ਦਯੋ ।। ੩੩ਭੇਦ ਅਭੇਦ ਕਛੁ ਨੈਕੁ ਨ ਚੀਨੋ ।। ੩੪ਲੂਟਯੋ ਹੁਤੋ. ਲੂਟਿ ਧਨੁ ਲੀਨੋ ।।੧੪।। ੩੬ਯਹ ਚਰਿਤ੍ਰ ਵਹ ਨਿੱਤਿ ਬਨਾਵੈ ।। ੩੭ਮਦਰੋ ਪਯਾਇ ਅਧਿਕ. ਤਿਹ ਸ੍ਵਾਵੈ ।। ੩੮ਸਧਿ ਬਿਨੁ ਭਯੋ ਤਾਂਹਿ ਜਬ ਜਾਨੈ ।। ੩੯ਲੇਤ ਉਤਾਰਿ. ਜੁ ਕਛੁ ਮਨ ਮਾਨੈ ।। ੧੫ ।। ਦੋਹਰਾ ।। ੪੦ਐਸੇ ਕਰੈ ਚਰਿਤ੍ਰ ਵਹੁ. ਸਕੈ ਮੂੜ੍ਹ ਨਹਿ ਪਾਇ ੪੧ਮਦਰੋ ਅਧਿਕ ਪਿਵਾਇਕੈ ਮੂੰਡ ਮੂੰਡਿ ਲੈਜਾਇ ।।੧੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕ ਸੌ ਪਾਂਚ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ।।੧੦੫।।੧੯੯੦।।ਅਫਜੂੰ।।

।। ਚੌਪਈ ।। ੪੨ਚਾਰਿ ਯਾਰ ਮਿਲਿ. ਮਤਾ ਪਕਾਯੋ ।। ੪੩ਹਮਕੌ ਭੂਖਿ ਅਧਿਕ ਸੰਤਾਯੋ ।। ੪੪ਤਾ ਤੇ ਜਤਨ ਕਛੂ ਅਬ ਕਰਿਯੈ ।। ੪੫ਬਕਰਾ ਯਾ ਮੂਰਖ ਕੋ ਹਰਿਯੈ ।। ੧ ।। ੪੬ਕੋਸ ਕੋਸ ਲਗਿ ਠਾਢੇ ਭਏ।। ੪੭ਮਨ ਮੈਂ ਇਹੈ ਬਿਚਾਰਤ ਭਏ ।। ੪੮ਵਹ ਜਾਕੇ ਆਗੇ ਹ੍ਵੈ ਆਯੋ ।। ੪੯ਤਿਨ ਤਾ ਸੌਂ ਇਹ ਭਾਂਤਿ ਸੁਨਾਯੋ ।।੨।। ੫੦ਕਹਾਂ ਸੁ ਏਹਿ ਕਾਂਧੇ ਪੈ ਲਯੋ।। ੫੧ਕਾ ਤੋਰੀ ਮਤਿ ਕੋ ਹ੍ਵੈ ਗਯੋ।। ੫੨ਯਾ ਕੌ ਪਟਕਿ. ਧਰਨਿ ਪਰ ਮਾਰੋ❖।। ੫੩ਸੁਖ

❖ਇਸ ਸੰਸਾਰ ਵਿਚ ਬੜੀ ਹੋਸ਼ ਨਾਲ ਵਿਚਰਨਾ ਚਾਹੀਦਾ ਹੈ ਸੰਸਾਰ ਵਿਚ ਅਨੇਕ ਪ੍ਰਕਾਰ ਦੇ ਚੋਰ ਠੱਗ ਲੁਟੇਰੇ ਇਸ ਕਾਰਜ ਵਿਚ ਕੰਮ ਕਰ ਰਹੇ ਹਨ ਜੋ ਨਿੰਮ ਨੂੰ ਅੰਬ ਤੇ ਅੰਬ ਨੂੰ ਨਿੰਮ ਕਰਕੇ ਦਿਖਾ ਰਹੇ ਹਨ, ਝਾੜਾਂ ਨੂੰ ਕੇਲੇ ਲਗੇ ਦਿਖਾ ਰਹੇ ਹਨ । ਮੂਰਖ ਲੋਕਾਂ ਨੂੰ ਨਾਲਯਰ ਸੇਬ ਕਰ ਕੇ ਦਿਸ਼ ਰਹੇ ਹਨ :–

ਜਿਸ ਤੋਂ ਜਾਣੂ ਕਰਾਉਣ ਲਈ ਵੇਦ ਸਾਸਤ੍ਰ ਤੇ ਗੁਰਬਾਣੀ ਦੇ ਪਹਿਰੇ ਵਿਚ ਹੀ ਅਤੇ ਵਿਆਪਕ ਗਿਆਨ ਰੂਪ ਰੋਸ਼ਨੀ ਵਿਚ ਜਦ ਕਿ ਗੁਰ ਗਿਆਨ ਅਵਾਜਾਂ ਮਾਰਕੇ ਜੁਗਾ ਰਿਹਾ ਹੈ ਖਬਰਦਾਰ ਜਾਗਦੇ ਰਹੋ ! ਪਰ ਅਸੀਂ ਫੇਰ ਵੀ ਜਾਗਦੇ ਹੋਇ ਇਸ ਤਰਾਂ ਲੁਟ ਜਾ ਰਹੇ ਹਾਂ ਜਿਵੇ ਲੇਲੇ ਨੂੰ ਕੁੱਤਾ ਕਰਕੇ ਦਿਖਾਕੇ ਹੁਸ਼ਿਆਰ ਲੋਕ ਲੇਲੇ ਵਾਲੇ ਨੂੰ ਭਲੇ ਚੰਗੇ ਜਾਗਦੇ ਨੂੰ ਲੁਟ ਕੇ ਲੈ ਗਏ । ਜਿਸ ਲਈ ਗੁਰਦੇਵ ਨੇ ਇਹ ਉਧਾਰਨ ਦੇ ਕੇ ਪ੍ਰਗਟ ਕੀਤਾ ਹੈ –ਜੋ ਕਬੀਰ ਜੀ ਨੇ ਪ੍ਰਸਤੁਤਿ ਕੀਤਾ ਹੈ ।

ਦੁਨੀਆ ਹੁਸ਼ੀਆਰ ਬੇਦਾਰ ਜਾਗਤ ਮੁਸੀਅਤ ਹਉ ਰੇ ਭਾਈ ।।
ਨਿਗਮ ਹੁਸੀਆਰ ਪਹਰੂਆ ਦੇਖਤ ਜਮ ਲੈ ਜਾਈ ।।੧।।ਰਹਾਉ।।
ਨੀਬੁ ਭਇਓ ਆਂਬੁ ਆਬੁ ਭਇਓ ਨੀਂਬਾ ਕੇਲਾ ਪਾਕਾ ਝਾਰਿ ।।
ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਦ ਗਵਾਰ ।।੧।।

ਜਿਸ ਤਰਾਂ ਅਸੀਂ ਮਾਦਾ, ਭੌਤਕ, ਸੰਸਾਰ ਵਿਚ ਇਹਨਾਂ ਠੱਗਾਂ ਦੇ ਹੱਥੋਂ ਲੁੱਟੇ ਜਾ ਰਹੇ ਹਾਂ ਇਸੇ ਤਰਾਂ ਰੂਹਾਨੀ ਤੇ ਬਿਸਮਾਦੀ ਪ੍ਰਲੋਕਕ, ਅਗੰਭੀ ਸੰਸਾਰ ਵਲੋਂ ਵੀ ਕੁਲ, ਜਾਤਿ, ਪਾਤਿ ਤੇ ਹਉਮੈ ਹੰਕਾਰ ਦੇ ਧੋਖੇ ਵਿਚ ਵੀ ਲੁਟੇ ਜਾ ਰਹੇ ਹਾਂ ।। ਬਿਸਮਾਦੀ ਗੰਭੀਰਤਾ ਨੂੰ ਜਾਨਣ ਤੇ ਪਛਾਨਣ ਲਈ ਮਾਦੀ ਤੇ ਭੌਤਕ ਜਗਤ ਦੀ ਕੋਈ ਉਦਾਹਰਨ ਮਹਾਂਪੁਰਸ਼ ਦਿਆ ਕਰਦੇ ਸਨ । ਜਿਸ ਬਾਰੇ ਕਬੀਰ ਜੀ ਅਗੇ ਪ੍ਰਵਚਨ ਕਰਦੇ ਹਨ –

ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੀ ਚੁਨਿਓ ਨ ਜਾਈ ।
ਕਹਿ ਕਮੀਰ ਕੁਲ ਜਾਤਿ ਪਾਤਿ ਤਜਿ ਚੀਟੀ ਹੋਇ ਚੁਨਿ ਖਾਈ।।ਅੰਗ:੯੭੨।।

ਕਾਮ, ਲੋਭ, ਮੋਹ ਤੇ ਹੰਕਾਰ ਇਹ ਚਾਰੇ ਯਾਰ ਹਨ ਜੋ ਇਸ ਮੂਰਖ ਮਨ ਨੂੰ ਲੁੱਟਣ ਦੀ ਤਾਂਘ ਵਿਚ ਰਾਤ ਦਿਨ ਹਰ ਪੈਂਡੇ ਦੇ ਕੋਹ ਕੋਹ ਤੇ ਖੜੇ ਹਨ ਜੋ ਇਸ ਮਨ ਨੂੰ ਧੋਖਾ ਦਿੰਦੇ ਹਨ, ਕ੍ਰੋਧ ਸਹਾਯਕ☞

੧- ਅਤੇ ਸ਼ਰਾਬ ਦੇ ਨਸ਼ੇ ਵਿਚ ਕਹਿ ਰਿਹਾ ਸੀ ਕਿ ਮੇਰਾ ਮਨ ਮੋਹਨ ਨੇ ਲੈ ਲਿਆ ਹੈ
੨- ਜਦੋਂ ਦਾ ਉਸ ਨੂੰ ਦੇਖਿਆ ਹੈ ਉਦੋਂ ਤੋਂ ਮੈਂ ਉਸਦਾ ਸੇਵਕ ਹੋ ਗਿਆ ਹਾਂ
੩- ਇਕ ਬਾਰ ਜੇ ਮੈਂ ਉਸ ਨੂੰ ਵੇਖ ਲਵਾਂ ।
੪- ਤਾਂ ਮੈਂ ਤਨ ਮਨ ਧਨ ਸਭ ਉਸ ਪਰ ਵਾਰ ਦੇਵਾਂ ।।੬।।
੫- ਜਦੋਂ ਨੌਕਰ ਨੇ ਤਕਿਆ ਕਿ ਸ਼ਰਾਬ ਦੇ ਨਸ਼ੇ ਵਿਚ ਬੇਹੋਸ਼ ਹੋ ਗਿਆ ਹੈ ।
੬- ਉਸ ਦੀ ਧੋਤੀ ਦੇ ਆਸਣ ਉਪਰ ਇਕ ਅੰਡਾ ਫੋੜਕੇ ਡੋਲ ਦਿਤਾ ।
੭- ਜੇਵਰ ਤੇ ਬਸਤ੍ਰ ਅਤੇ ਪਗੜੀ ਕਾਬੂ ਕਰ ਲਈ ।
੮- ਉਸ ਮੂਰਖ ਨੂੰ ਕੋਈ ਹੋਸ਼ ਨਾ ਆਈ ।।੭।।
੯- ਸ਼ਰਾਬ ਦੇ ਨਸ਼ੇ ਦੀ ਘੇਰ ਚੜ੍ਹੀ ਹੋਈ ਸੀ
੧੦- ਦਿਨ ਚੜੇ ਤਕ ਮੂਰਖ ਨੂੰ ਹੋਸ਼ ਨਾ ਆਈ
੧੧- ਰਾਤ ਲੰਘ ਗਈ ਦਿਨ ਚੜ੍ਹਕੇ ਚਾਨਣਾ ਹੋ ਗਿਆ
੧੨- ਤਦ ਜਾਕੇ ਉਸ ਨੂੰ ਆਪਣੇ ਆਪ ਦਾ ਪਤਾ ਲੱਗਾ।।੮।।
੧੩- ਜਦ ਹੱਥ ਆਸਣ ਪਰ ਗਿਆ
੧੪- ਤਾਂ ਉਸ ਮੂਰਖ ਨੇ ਕਿਹਾ
੧੫- ਅਤੇ ਆਪਣੇ ਨੌਕਰ ਨੂੰ ਕੋਲ ਸੱਦਿਆ
੧੬- ਤਾਂ (ਉਸ ਨੇ ਆਪਣੇ ਹਥ ਖਰਾਬ ਹੋਣ ਬਾਰੇ ਪੁਛਿਆ) ਤਾਂ ਨੌਕਰ ਨੇ ਸਾਰੀ ਗੱਲ ਕਹਿ ਸੁਣਾਈ।।੯।।
੧੭- ਦੋਹਰਾ ।। ਕਿ ਤੂੰ ਸ਼ਰਾਬ ਨਾਲ ਬੇਹੋਸ਼ ਹੋਇਆ ਪਿਆ ਸੀ ਇਸ ਲਈ ਤੈਨੂੰ ਤਾਂ ਕੁਝ ਪਤਾ ਹੀ ਨਹੀ
੧੮- ਮੇਰੀ ਕਿਰਪਾ ਕਰਕੇ ਮੋਹਨ ਰਾਇ ਤੇਰੇ ਘਰ ਆਯਾ ਸੀ।।੧੦।।
੧੯- ਚੌਪਈ ।। ਮੋਹਨ ਨੇ ਆ ਕੇ ਤੇਰੇ ਨਾਲ ਬੜਾ ਪ੍ਰੇਮ ਕੀਤਾ
੨੦- ਤਰਾਂ ਤਰਾਂ ਤੇਰੇ ਨਾਲ ਲਾਡ ਕੀਤਾ
੨੧- ਉਸ ਵੇਲੇ ਤੈਂ ਕੋਈ ਗੱਲ ਨਾ ਸੋਚੀ
੨੨- ਜੇਵਰ ਤੇ ਕਪੜੇ ਅਤੇ ਪਗੜੀ ਤੈਂ ਉਸ ਨੂੰ ਦੇ ਦਿਤੀ।।੧੧।।
੨੩- ਮੋਹਨ ਰਾਏ ਨਾਲ ਤੈਂ ਬਹੁਤ ਪ੍ਰੇਮ ਕੀਤਾ
੨੪- ਤਰਾਂ ਤਰਾਂ ਦਾ ਸੁਆਦ ਮਾਣਿਆ
੨੫- ਜਦੋਂ ਰਾਤ ਮੁਕ ਗਈ ਤੇ ਸਵੇਰ ਹੋ ਗਈ
੨੬- ਫੇਰ ਤੈਂ ਉਸ ਨੂੰ ਆਪਣੇ ਘਰ ਨੂੰ ਤੋਰ ਦਿਤਾ ।।੧੨।।
੨੭- ਇਹ ਗੱਲ ਸੁਣਕੇ ਹੋਰ ਪੀ ਕੇ ਅਗੇ ਨਾਲੋਂ ਵੀ ਬਹੁਤਾ ਨਸ਼ੱਈ ਹੋ ਕੇ ਸੌਂ ਗਿਆ
੨੮- ਪਏ ਪਏ ਨੇ ਹੀ ਅੱਧਾ ਦਿਨ ਗੁਆ ਦਿਤਾ
੨੯- ਜਦੋਂ ਸ਼ਰਾਬ ਦਾ ਨਸ਼ਾ ਉਤਰਿਆ
੩੦- ਨੌਕਰ ਕਹਿੰਦਾ ਹੈ ਕਿ ਫੇਰ ਸੁਰਤ ਆਉਣ ਪਰ ਤੈ ਮੈਨੂੰ ਬੁਲਾ ਲਿਆ।।੧੩।।
੩੧- ਇਹ ਗੱਲ ਸੁਣ ਕੇ ਉਹ ਮੂਰਖ ਖੁਸ਼ ਹੋ ਗਿਆ
੩੨- ਪੇਟੀ ਖੋਲ ਕੇ ਨੌਕਰ ਨੂੰ ਬਹੁਤ ਸਾਰਾ ਧਨ ਇਨਾਮ ਦੇ ਦਿਤਾ
੩੩- ਸਚ ਝੂਠ ਦੀ ਕੋਈ ਵਿਚਾਰ ਨਾ ਕੀਤੀ
੩੪- ਕੁਝ ਤਾਂ ਨੌਕਰ ਨੇ ਪਹਿਲਾਂ ਹੀ ਲੁੱਟ ਲਿਆ
੩੫- ਹੁਣ ਇਨਾਮ ਵਜੋਂ ਹੋਰ ਲੁੱਟ ਲਿਆ ।।੧੪।।
੩੬- ਇਹ ਢੰਗ ਨੌਕਰ ਰੋਜ ਬਣਾ ਲਵੇ
੩੭- ਸ਼ਰਾਬ ਬਹੁਤੀ ਪਿਅਕੇ ਉਸ ਨੂੰ ਸਵਾ ਦੇਵੇ
੩੮- ਜਦ ਦੇਖੇ ਕਿ ਬੇ ਹੋਸ਼ ਹੋ ਗਿਆ
੩੯- ਜੇਹੜੀ ਵਸਤੂ ਨੂੰ ਜੀ ਚਾਹੇ ਉਤਾਰ ਲਵੇ ।।੧੫।।
੪੦- ਦੋਹਰਾ ।। ਇਸੇ ਤਰਾਂ ਦਾ ਢੰਗ ਉਹ ਰੋਜ ਕਰੇ ਪਰ ਉਹ ਮੂਰਖ ਕੁਝ ਵੀ ਨਾ ਪਛਾਣ ਸਕੇ
੪੧- ਬਹੁਤੀ ਸ਼ਰਾਬ ਪਿਆ ਕੇ ਉਸ ਦਾ ਰੋਜ ਸਿਰ ਮੁੰਨ ਮੁੰਨ ਕੇ ਲੈ ਜਾਵੇ।।੧੬।।੧।।

੧੦੫ ।। ੧੯੬੦ ਪ੍ਰਕਰਣ ਸਮਾਪਤ ਹੈ।।ਅਫਜੂੰ।।

੪੨- ਚੌਪਈ ।। ਚਾਰ ਯਾਰਾਂ ਨੇ ਮਿਲ ਕੇ ਇਕ ਸਲਾਹ ਕੀਤੀ
੪੩- ਕਿ ਬਈ ਸਾਨੂੰ ਬੜੀ ਭੁਖ ਸਤਾ ਰਹੀ ਹੈ
੪੪- ਇਸ ਲਈ ਕੋਈ ਖਾਣ ਪੀਣ ਲਈ ਯਤਨ ਕਰੀਏ ।
੪੫- ਆਹ ਮੂਰਖ ਜੇਹੜਾ ਬਕਰਾ ਚੁਕੀ ਜਾਂਦਾ ਹੈ ਇਸ ਤੋ ਕਿਵੇ ਇਹ ਖੋਈਏ ।।੧।।
੪੬- ਉਸ ਦੇ ਅਗੇ ਇਕ ਇਕ ਕੋਹ ਪਰ ਜਾਕੇ ਖੜੇ ਹੋ ਗਏ
੪੭- ਅਤੇ ਮਨ ਵਿਚ ਇਹ ਹੀ ਵਿਚਾਰ ਲਿਆ
੪੮- ਜਿਸ ਦੇ ਅਗੇ ਇਹ ਬਕਰੇ ਵਾਲਾ ਆਵੇ
੪੯- ਉਸੇ ਨੇ ਉਸ ਨੂੰ ਐਸ ਤਰਾਂ ਕਹਿਕੇ ਸੁਣਾਈਏ ।।੨।।
੫੦- ਕਿਆ ਤੂੰ ਇਸ ਨੂੰ ਕੰਧੇ ਪਰ ਧਰੀ ਜਾਂਦਾ ਹੈ
੫੧- ਤੇਰੀ ਮਤ ਨੂੰ ਕਿਆ ਹੋ ਗਿਆ ਹੈ
੫੨- ਇਸ ਨੂੰ ਧਰਤੀ ਪਰ ਸੁਟ ਖਾਰ
੫੩- ਸੁਖ

☜ਹੋ ਕੇ ਇਹਨਾਂ ਦੀ ਸਹਾਇਤਾ ਕਰ ਰਿਹਾ ਹੈ। ਮੂਰਖ ਮਨ ਇਹਨਾਂ ਦੀ ਮਾਰੇ ਤੋਂ ਨਹੀ ਬਚ ਸਕਦਾ ਜਿਸ ਲਈ ਵੇਦ ਸਾਸਤ੍ਰ ਤੇ ਗੁਰਮਤ ਰਾਹੀ ਗਿਆਨ ਦੇ ਕੇ ਇਸ ਨੂੰ ਚੌਕਸ ਕਰਨਾ ਇਕ ਜਰੂਰਤ ਹੈ ਨਿਮ੍ਰਤਾ ਤਾਂ ਸਾਭਣੀ ਹੈ ਪਰ ਨੇਤ੍ਰ ਬੰਦ ਕਰਕੇ ਦੇਖਣੋ ਨਹੀ ਹਟਣਾ, ਪ੍ਰਖ ਕਸਵਟੀ ਗੁੰਮ ਹੋ ਜਾਏਗੀ ਤਾਂ ਲੁਟੇ ਜਾਂਵਾਂਗੇ ।।

ਸੇਤੀ ਨਿਜ ਧਾਮ ਸਿਧਾਰੋ ।।੩।। ਦੋਹਰਾ ।। ੧ਭਲੌਂ ਮਨੁੱਖ ਪਛਾਨਿ ਕੈ, ਤੌ ਹਮ ਭਾਖਤ ਤੋਹਿ।। ੨ਕੂਕਰ ਤੈਂ ਕਾਂਧੇ ਲਯੋ, ਲਾਜ ਲਗਤ ਹੈ ਮੋਹਿ ।।੪।। ਚੌਪਈ ।। ੩ਚਾਰਿ ਕੋਸ ਮੂਰਖ ਜਬ ਆਯੋ ।। ੪ਚਹੂੰਅਨ ਯੌ, ਬਚ ਭਾਖਿ ਸੁਨਾਯੋ ।। ੫ਸਾਚੁ ਸਮੁਝਿ ਲਾਜਤ ਚਿਤ ਭਯੋ ।। ੬ਬਕਰਾ ਸ੍ਵਾਨਿ ਜਾਨਿ ਤਜਿ ਦਯੋ ।।੫।। ਦੋਹਰਾ ।। ੭ਤਿਨ ਚਾਰੌ ਗਹਿ ਤਿਹੱ ਲਯੋ ਭਖਿਯੋ ਤਾਕਹੱ ਜਾਦਿ ।। ੮ਅਜ ਤਜਿ ਭਜਿ ਜੜ੍ਹ ਘਰ ਗਯੋ ਛਲ ਨਹਿ ਲਖਯੋ ਬਨਾਇ ।। ੬ ।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤੀ ਭੂਪ ਸੰਬਾਦੇ
ਇਕ ਸੌ ਛਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ।।੧੦੬।।੧੯੬੬।।ਅਫਜੂੰ।।

ਚੌਪਈ ।। ੯ਜੋਧਨ ਦੇਵ ਜਾਟ ਇਕ ਰਹੈ ।। ੧੦ਮੈਨ ਕੁਅਰਿ ਤਿਹ ਤ੍ਰਿਯ ਜਗ ਕਹੈ ।। ੧੧ਜੋਧਨ ਦੇਵ ਸੋਇ ਜਬ ਜਾਵੈ ।। ੧੨ਜਾਰ ਤੀਰ ਤਬ ਤ੍ਰਿਯਾ ਸਿਧਾਵੈ।।੧।। ੧੩ਜਬ ਸੋਯੋ ਜੋਧਨ ਬਡਭਾਗੀ ।। ੧੪ਤਬਹੀ ਮੈਨ ਕੁਅਰ ਜੀ ਜਾਗੀ । ੧੫ਪਤਿ ਕੌ ਛੋਰਿ ਜਾਰ ਪੈ ਗਈ ।। ੧੬ਲਾਗੀ ਸਾਂਧਿ ਦ੍ਰਿਸਟਿ ਪਰ ਗਈ ।।੨।। ੧੭ਤਬ ਗ੍ਰਿਹ ਪਲਟਿ ਬਹੁਰਿ ਵਹੁ ਆਈ ।। ੧੮ਜੋਧਨ ਦੇਵਹਿ ਦਯੋ ਜਗਾਈ ।। ੧੯ਤੇਰੀ ਮੱਤਿ ਕੌਨੈ ਕਹੁ ਹਰੀ ।। ੨੦ਲਾਗੀ ਸੰਧਿ ਦ੍ਰਿਸਟਿ ਨਹਿ ਪਰੀ ।।੩।। ੨੧ਜੋਧਨ ਜਗਤ, ਲੋਗ ਸਭ ਜਾਗੇ ।। ੨੨ਗ੍ਰਿਹ ਤੇ ਨਿਕਸਿ ਚੋਰ ਤਬ ਭਾਗੇ ।। ੨੩ਕੇਤੇ ਹਨੇ ਬਾਂਧਿ ਕਈ ਲਏ ।। ੨੪ਕੇਤੇ ਤ੍ਰਸਤ ਭਾਜਿ ਕੈ ਗਏ ।। ੪ ।। ੨੫ਜੋਧਨ ਦੇਵ ਪ੍ਰਫੁੱਲਿਤ ਭਯੋ।। ੨੬ਮੋਰੌ ਧਾਮ ਰਾਖਿ ਇਹ ਲਯੋ।। ❖੨੭ਤ੍ਰਿਯ ਕੀ ਅਧਿਕ ਬਡਾਈ ਕਰੀ।। ੨੮ਜੜ੍ਹ ਕੌ ਕਛੂ ਖਬਰਿ ਨਹਿ ਪਰੀ ।।੫।।ਦੋਹਰਾ।। ੨੯ਧਾਮ ਉਬਾਰਯੋ ਆਪਨੋ ਕੀਨੋ ਚੋਰ ਖੁਆਰੁ ।। ੩੦ਮੀਤ ਜਗਾਯੋ ਆਨਿਕੈ ਧੰਨਿ ਸੁ ਮੈਨ ਕੁਆਰਿ ।।੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੋ ਸਾਤ ਚਰਿਤ੍ਰ
ਸਮਾਪਤ ਮਸਤ ਸੁਭ ਮਸਤੁ।।੧੦੭।।੧੯੭੨।।ਅਫਜੂੰ ।।

ਦੋਹਰਾ ।। I੩੧ਏਕ ਦਿਵਸ ਸ੍ਰੀ ਕਪਿਲ ਮੁਨਿ ਇਕ ਠਾਂ ਕਿਯੋ ਪਯਾਨ ।। ੩੨ਹੇਰਿ ਅਪਸਰਾ ਬਸਿ ਭਯੋ ਸੋ ਤੁਮ ਸੁਨਹੁ ਸੁਜਾਨ ।।੧।। ੩੩ਰੰਭਾ II ਨਾਮਾ ਅਪਸਰਾ ਤਾ ਕੋ ਰੂਪ ਨਿਹਾਰਿ ।। ੩੪ਮੁਨ ਕੋ ਗਿਰਯੋ ਤੁਰਤੁ ਹੀਂ ਬੀਰਜ ਭੂਮਿ ਮਝਾਰ ।।੨।। ੩੫ਗਿਰਯੋ ਰੇਤ ਮੁਨਿ ਕੋ ਜਬੈ ਰੰਭਾ ਰਹਯੋ ਅਧਾਨ ।। ੩੬ਡਾਰਿ ਸਿੰਧੁ ਸਰਿਤਾ ਤਿਸੈ ਸੁਰ ਪੁਰ ਕਰਯੋ ਪਯਾਨ ।।੩।।ਚੌਪਈ।। ੩੭ਬਹਤ ਬਹਤ ਕੰਨਯਾ ਤਹੱ ਆਈ।। ੩੮ਆਗੇ ਜਹਾਂ ਸਿੰਧ ਕੋ ਰਾਈ।। ੩੯ਬ੍ਰਹਮਦੱਤ ਸੋ ਨੈਨ ਨਿਹਾਰੀ ।। III

❖ਇਕ ਸਮਾਜਕ ਅਖਾਉਤ ਬੜੀ ਮਸ਼ਹੂਰ ਹੈ (ਚੋਰ ਉਚੱਕਾ, ਚੋਧਰੀ ਗੁੰਡੀ, ਰੰਨ ਪ੍ਰਧਾਨ)
ਗੁਰਦੁਆਰੇ, ਮੰਦਰ ਤੇ ਮਸਜਦਾਂ ਦੇ ਮੌਲਵੀ ਆਦਿ - ਬਹੁਤ ਕਰਕੇ ਮੁਫਤ ਖੋਰੇ ਹੁੰਦੇ ਹਨ, ਉਹਨਾਂ ਨੂੰ ਪਬਲਿਕ ਦਾ ਧਾਨ ਬੜਾ ਸਵਾਦ ਲਗਦਾ ਹੈ । ਰਿਸ਼ਵਤ ਵੀ ਲੈਂਦੇ ਨੇ ਝੂਠ ਵੀ ਬੋਲਦੇ ਨੇ, ਸ਼ਰਾਬਾਂ ਵੀ ਪੀ ਜਾਂਦੇ ਨੇ, ਹੱਡੀਆਂ ਵੀ ਚੂਪ ਸੁਟਦੇ ਨੇ ਸਾਰੇ ਐਬ ਤੇ ਬਿਭਚਾਰ ਕਰਕੇ ਸਟੇਜ ਤੇ ਆਕੇ ਕਈ ਲੋਕਾਂ ਦੇ ਪੜਦੇ ਫੋਲ ਕੇ ਧੰਨ ਧੰਨ ਦੇ ਪਾਤ੍ਰ ਬਣ ਜਾਂਦੇ ਹਨ । ਜਿਸ ਲਈ ਉਸ ਇਸਤ੍ਰੀ ਤੋਂ ਤਾ ਵਧੀਆ ਹੈ ਜਿਸ ਨੇ ਆਪਣੇ ਮਾਲਕ ਦਾ ਸਾਰਾ ਧਨ ਲੁਟਾ ਕੇ ਆਪ ਵੀ ਚੋਰ ਦੇ ਘਰ ਜਾ ਵਸੀ । ਪਰ ਜਿਵੇਂ ਮੈਨ ਕੁਅਰਿ ਨੇ ਬਿਭਚਾਰ ਕਰਦੀ ਹੋਈ ਨੇ ਆਪਨੇ ਪਤੀ ਦਾ ਘਰ ਆਪਣਾ ਸਮਝਕੇ ਉਸ ਨੂੰ ਬਚਾ ਲਿਆ ਇਸ ਤ੍ਰਾਂ ਅਸੀਂ ਵੀ ਮੈਨ ਕੁਅਰਿ ਨਾਲੋਂ ਤਾਂ ਘਟ ਨਹੀਂ । ਬਾਹਰ ਕੁਝ ਕਰਦੇ ਰਹੀਯੇ ਪਰ ਆਪਣੇ ਧਰਮ ਮੰਦਰਾਂ ਦੀ ਰਾਖੀ ਤਾਂ ਕਰਦੇ ਹਾਂ, ਜਿਸ ਤੋਂ ਅਸੀ ਵੀ ਸਾਰੇ ਕੁਕਰਮ ਕਰਕੇ ਸੰਗਤਾਂ ਤੋਂ ਧੰਨਤਾ ਦਾ ਸਿਰੋਪਾਉ ਹਾਸਲ ਕਰਨ ਵਿਚ ਤਾਂ ਕਾਮਯਾਬ ਹੋ ਹੀ ਜਾਂਦੇ ਹਾਂ । ਬਿੱਲੀ ਜੇ ਚੂਹੇ ਖਾ ਜਾਵੇ ਤਾਂ ਘਰ ਦੇ ਲੋਕ ਤਾ ਖੁਸ਼ ਹੀ ਹੁੰਦੇ ਨੇ ਚੂਹਿਆਂ ਦੇ ਭੈ ਤੋਂ ਤਾਂ ਬਚੇ ।

I ਕਪਲ ਮੁਨਿ ਸਾਂਖਯ ਸ਼ਾਸਤ੍ਰ ਦਾ ਰਚੇਤਾ - ਰਿਸੀ ਕਰਦਮ ਦੀ ਇਸਤ੍ਰੀ (ਦੇਵਹੂਤ) ਦੇ ਉਦਰ ਤੋਂ ਪੈਦਾ ਹੋਇਆ ਸੀ

II ਰੰਭਾ ਨਾਮਕ ਇੰਦ੍ਰ ਪੁਰੀ ਦੀ ਅਪੱਸ਼ਰਾ ਪ੍ਰਸਧਿ ਹੈ ਇਹ ਅਪੱਸਰਾ ਆਮ ਤੌਰ ਪਰ ਰਿਸ਼ੀ ਮੁਨੀਆਂ ਦੀ ਪ੍ਰੀਖਿਯਾ ਲੈਂਦੀਆਂ ਹਨ ਤੇ ਇਹਨਾਂ ਦਾ ਕਾਮ ਪੁਰ ਵਿਜੈ ਪਾਉਣ ਦਾ ਦਾਅਵਾ ਫੇਲ ਕਰ ਦਿੰਦੀਆਂ ਹਨ

III ਸ੍ਰੀ ਦਸਮੇਸ਼ ਪਾਤਸ਼ਾਹ ਅਗੇ ਇਹ ਚਰਿਤ੍ਰਾਂ ਦਾ ਬਹੁਤ ਤੂਲ ਭਰਪੂਰ ਪ੍ਰੋਜੇਕਟ ਸੀ ਜਿਸ ਨੂੰ ਸੰਖੇਪ ਭਰਪੂਰ ਲਿਖਦੇ ਹਨ । ਵਿਰੋਧੀ ਸੱਜਣ ਦਿਮਾਗ ਤੋਂ ਕੰਮ ਲੈਂਦੇ ਹੋਇ ਸੋਚਕੇ ਦੱਸਣ ਕਿ ਪ੍ਰਕਰਣ ਇਕ ਇਕ ਪ੍ਰਕਰਣ ਵਿਚ ਔਸਤਨ ਪੰਦਰਾ ਬੀਹ ਨਾਮ ਤੇ ਥਾਂਵਾਂ ਦਾ ਪ੍ਰੀਚੇ ਦੇਣਾ ਕੇਹੜੇ ਜਣੇ ਖਣੇ ਕਵੀ ਦਾ ਦਿਮਾਗ ਹੈ । ਕਵਿਤਾ ਦਾ ਪ੍ਰਵਾਹ ਲਗਾਂ ਮਾਤ੍ਰਾਂ ਤੇ ਅੱਖਰਾਂ ਦੀ ਇਕ ਸੁਰਤਾ ਸਪਸ਼ਟ ਸ੍ਰੀ ਦਸਮੇਸ਼ ਜੀ ਦੀ ਮੂੰਹ ਬੋਲਦੀ ਤਸਵੀਰ ਹੈ ਜਿਸ ਦੇ ਵਿਚ ਜਿਵੇਂ ਚੰਡੀ ਚਰਿਤ੍ਰ ਉਕਤ ਬਿਲਾਸ ਨੂੰ ੨੩੩ ਛੰਦਾ ਵਿਚ ਮਾਰਕੰਡੇ ਪੁਰਾਣ ਤਤ ਦਾ ਸਮੋ ਦਿਤਾ ਫੇਰ ਇਸੇ ਨੂੰ ੫੫ ਪਉੜੀਆਂ ਵਿਚ ਰਚਕੇ ਵਾਰ ਭਗਉਤੀ ਨਾਮ ਦੇ ਦਿੱਤਾ ਹੈ । ਇਕ ਸਸਤ੍ਰ ਦੇ ਬੀਹ ਜਾ ੨੪ ਤਕ ਨਾਮ ☞

ਦੇ ਨਾਲ ਅਪਨਾ ਪੈਂਡਾ ਕਰ ਤੇ ਘਰ ਨੂੰ ਜਾਹ ।।੩।।

੧- ਦੋਹਰਾ ।। ਮੈਂ ਤੈਨੂੰ ਬੜਾ ਸੋਹਣਾ ਮਨੁੱਖ ਸਮਝਕੇ ਇਹ ਕਹਿੰਦਾ ਹਾਂ

੨- ਇਹ ਕੁੱਤਾ ਤੂੰ ਕੰਧੇ ਪਰ ਰੱਖੀ ਜਾ ਰਿਹਾ ਹੈ ਮੈਨੂੰ ਸ਼ਰਮ ਆਉਂਦੀ ਹੈ ? ।।੪।।

੩- ਚੌਪਈ ।। ਜਦ ਉਹ ਮੂਰਖ ਚਾਰ ਕੋਹ ਤੱਕ ਗਿਆ

੪- ਚਾਰਾਂ ਨੇ ਹੀ ਇਹ ਗਲ ਉਸ ਨੂੰ ਕਹਿ ਸੁਣਾਈ

੫- ਚਾਰਾਂ ਦੀ ਗੱਲ ਸੁਣਕੇ ਉਹ ਦਿਲ ਵਿਚ ਸ਼ਰਮਸਾਰ ਹੋ ਗਿਆ (ਕਿ ਮੈਨੂੰ ਹੀ ਭੁਲੇਖਾ ਲੱਗਿਆ ਹੈ ।)

੬- ਉਸ ਲੇਲੇ ਨੂੰ ਕੁੱਤਾ ਸਮਝਕੇ ਛੱਡ ਦਿਤਾ ।।੫।।

੭- ਦੋਹਰਾ ।। ਉਨ੍ਹਾਂ ਚਾਰਾਂ ਨੇ ਲੇਲਾ ਮਾਰਕੇ ਪਕਾ ਕੇ ਖਾ ਲਿਆ ਜਾਕੇ

੮- ਉਸ ਬੱਕਰੇ ਨੂੰ ਛੱਡਕੇ ਮੂਰਖ ਘਰ ਨੂੰ ਚਲਾ ਗਿਆ ਇਹ ਠੱਗੀ ਨਾ ਪਹਿਚਾਣ ਸਕਿਆ ।।੬।।੧।।

੧੦੬।।੧੯੯੬।।ਪ੍ਰਕਰਣ ਸਮਾਪਤ ਹੈ

੯- ਚੌਪਈ ।। ਜੋਧਨ ਦੇਵ ਨਾਮ ਦਾ ਇਕ ਜੱਟ ਰਹਿੰਦਾ ਸੀ ।

੧੦- ਉਸਦੀ ਇਸਤ੍ਰੀ ਨੂੰ ਮੈਨ ਕੁਅਰ ਲੋਕ ਕਹਿੰਦੇ ਸਨ ।

੧੧- ਜਿਸ ਵੇਲੇ ਜੋਧਨ ਦੇਵ ਸੌਂ ਜਾਵੇ ।

੧੨- ਉਸ ਵੇਲੇ ਓਹ ਇਸਤ੍ਰੀ ਕਿਸੇ ਯਾਰ ਪਾਸ ਚਲੀ ਜਾਂਦੀ ।।੧।।

੧੩- ਜਦੋਂ ਜੋਧਨ ਭਾਗਾਂ ਵਾਲਾ ਸੌਂ ਗਿਆ ।

੧੪- ਤਾਂ ਉਸ ਵੇਲੇ ਮੈਨ ਕੁਅਰ ਜਾਗ ਪਈ ।

੧੫- ਪਤੀ ਨੂੰ ਪਿਆ ਛੱਡਕੇ ਯਾਰ ਪਾਸ ਚਲੀ ਗਈ ।

੧੬- ਔਂਦੀ ਨੂੰ ਕੰਧ ਵਿਚ ਸੰਨ ਲੱਗੀ ਦਿਖ ਪਈ ।।੨।।

੧੭- ਜਦ ਉਹ ਮੁੜ ਕੇ ਘਰ ਆਈ ।

੧੮- ਤਾਂ ਉਸ ਨੇ ਆਕੇ ਜੋਧਨ ਦੇਵ ਨੂੰ ਜਗਾ ਦਿਤਾ ।

੧੯- ਤੇ ਕਿਹਾ ਕਿ ਤੇਰੀ ਮੱਤ ਨੂੰ ਕੌਣ ਲੈ ਗਿਆ ਹੈ ।

੨੦- ਤੈਨੂੰ ਆਹ ਸੰਨ ਲਗੀ ਦਿਖਾਈ ਨਹੀਂ ਦਿਤੀ ।।੩।।

੨੧- ਜਿਸ ਵੇਲੇ ਜੋਧਨ ਜਾਗ ਪਿਆ ਸ਼ੋਰ ਸੁਣ ਕੇ ਸਾਰੇ ਆਲੇ ਦੁਆਲੇ ਦੇ ਲੋਕ ਜਾਗ ਪਏ ।

੨੨- ਰੌਲਾ ਸੁਨਕੇ ਚੋਰ ਘਰ ਤੋਂ ਬਾਹਰ ਨਿਕਲ ਕੇ ਦੌੜ ਪਏ

੨੩- ਕਈ ਮਾਰ ਦਿੱਤੇ ਕਈ ਫੜਕੇ ਬੰਨ ਲਏ ।

੨੪- ਕੋਈ ਡਰਕੇ ਭੱਜ ਗਿਆ ।

੨੫- ਜੋਧਨ ਰਾਇ ਬੜਾ ਫੁੱਲ ਫੁੱਲ ਕੇ ਪ੍ਰਸੰਨ ਹੋਇਆ ।

੨੬- ਕਿ ਮੇਰੀ ਇਸਤ੍ਰੀ ਨੇ ਮੇਰਾ ਘਰ ਚੋਰਾਂ ਤੋਂ ਬਚਾ ਲਿਆ ।

੨੭- ਉਸ ਨੇ ਆਪਣੀ ਇਸਤ੍ਰੀ ਦੀ ਬਹੁਤ ਵਡਿਆਈ ਕੀਤੀ ।

੨੮- ਪਰ ਉਸ ਮੂਰਖ ਨੂੰ ਅਸਲ ਗੱਲ ਦੀ ਖਬਰ ਨਾ ਲੱਗੀ।।੫।।

੨੯- ਦੋਹਰਾ ।। ਘਰ ਬਚਾ ਲਿਆ ਆਪਣਾ ਤੇ ਚੋਰਾਂ ਨੂੰ ਖਰਾਬ ਕੀਤਾ

੩੦- ਆਪਣਾ ਪਤੀ ਜਗਾ ਦਿਤਾ ਆਕੇ ਮੈਨ ਕੁਅਰ ਦੀ ਧੰਨ ਧੰਨਤਾ ਹੋ ਗਈ ।।੬।।੧।।

੧੦੭ ।।੧੯੭੨।।ਪ੍ਰਕਰਣ ਸਮਾਪਤ ਹੈ ।।

੩੧- ਦੋਹਰਾ ।। ਇਕ ਦਿਨ ਸ੍ਰੀ ਕਪਲ ਮੁਨੀ ਇਕ ਥਾਂ ਤੇ ਚਲਾ ਗਿਆ ।

੩੨- ਜਿਥੇ ਉਸਨੂੰ ਰੰਭਾ, ਅਪਛੱਰਾਂ ਦਿਸ ਪਈ ਜਿਸ ਨੂੰ ਵੇਖਕੇ ਉਸ ਦੇ ਰੂਪ ਤੇ ਪਿਘਲ ਪਿਆ ਸੋ ਸਜਣੋ ਉਹ ਗੱਲ ਸੁਣੋ ।।੧।।

੩੩- ਰੰਭਾ ਨਾਮ ਦੀ ਅਪਛਰਾਂ ਉਸਦਾ ਰੂਪ ਦੇਖ ਕੇ

੩੪ ਕਪਲ ਮੁਨੀ ਦਾ ਵੀਰਜ ਪਾਤ ਹੋ ਕੇ ਧਰਤੀ ਤੇ ਗਿਰ ਪਿਆ।।੨।।

੩੫- ਜਦੋਂ ਮੁਨੀ ਦਾ ਵੀਰਜ ਰੇਤ ਵਿਚ ਗਿਰ ਪਿਆ ਤਾਂ ਰੰਭਾ ਨੂੰ ਗਰਭ ਠਹਿਰ ਗਿਆ

੩੬- ਜਿਸ ਤੋਂ ਰੰਭਾ ਦੇ ਪੁਤ੍ਰੀ ਨੇ ਜਨਮ ਲਿਆ ਰੰਭਾ ਨੇ ਉਸ ਨੂੰ ਦਰਿਆ ਵਿਚ ਰੋੜਕੇ ਆਪ ਦੇਵ ਪੁਰੀ ਨੂੰ ਚਲੀ ਗਈ।।੩।।

੩੭- ਚੌਪਈ ।। ਰੁੜਦੀ ਰੁੜਦੀ ਕੰਨਿਆ ਉਥੇ ਆ ਗਈ

੩੮- ਜਿਥੇ ਇਕ ਸਿੰਧ ਦਾ ਰਾਜਾ ਸੀ

੩੯- ਉਹ ਬ੍ਰਹਮ ਦੱਤ ਨੇ ਰੁੜੀ ਜਾਂਦੀ ਵੇਖੀ

☜ਕਲਪੇ ਹਨ ਜਿਨ੍ਹਾਂ ਨੂੰ ਅਸੀ ਸੌ ਵਾਰੀ ਪੜਕੇ ਵੀ ਯਾਦ ਨਹੀਂ ਕਰ ਸਕਦੇ, ਉਹ ਸਾਰੇ ਨਾਮ ਚਰਿਤ੍ਰਾਂ ਵਿਚ ਵੇਖੇ ਜਾ ਸਕਦੇ ਹਨ । ਧਰਤੀ ਦੇ ਕਿੰਤਨੇ ਨਾਮ ਕਲਪੇ ਹਨ ਇਸੇ ਤਰਾਂ ਸਮੁੰਦਰ ਦੇ ਮੁਕਦੀ ਗੱਲ ਅਸੀਂ ਇਹਨਾਂ ਸਾਰਿਆਂ ਨਾਵਾਂ ਦਾ ਪਾਰ ਵਾਰ ਨਹੀ ਪਾ ਸਕਦੇ ਨਾਂ ਕੋਈ ਇਹੋ ਜਿਹਾ ਕਵੀ ਅਜੇ ਪੈਦਾ ਹੋਇਆ ਹੈ ਨਾ ਹੀ ਹੋਣ ਦੀ ਆਸ ਹੈ ਫੇਰ ਕਿਵੇਂ ਕਿਹਾ ਜਾ ਸਕਦਾ ਹੈ । ਇਸ ਨੂੰ ਕਿਸੇ ਸਾਕਤ ਕਵੀ ਦੀ ਰਚਨਾ ਹੈ ? ਇਸੇ ਕਲਪੇ ਪ੍ਰਭਾਉ ਹੇਠ ਸੱਸੀ ਤੇ ਪੁਨੂੰ ਦੀ ਵਾਰਤਾ ਸੰਖੇਪ ਵਿਚ ਮੁਕਾਉਂਦੇ ਹਨ ਪਰ ਜੇਹੜੀ ਇਸ ਵਿਚ ਗੈਬੀ ਦ੍ਰਿਸ਼ਟੀਕੋਨ ਦੀ ਸਮੱਗਰੀ ਝਲਕਦੀ ਹੈ ਉਸਦਾ ਭੇਦ ਕਵੀ ਨਹੀਂ ਲਿਖ ਸਕੇ ।

ਵੈਸੇ ਬਿਸਤੀਰਤ ਵਾਰਤਾ ਐਉਂ ਹੈ :-

ਕਿ ਰੰਭਾ ਅੱਪਸਰਾਂ ਨੇ ਪੁਤ੍ਰੀ ਨੂੰ ਜਨਮ ਦਿਤਾ ਜੋ ਸਿੰਧ ਦੇ ਰਾਜਾ ਬ੍ਰਹਮਦਿਤ ਨੇ ਸੰਭਾਲ ਲਈ । ਜੋ ਕਿ ਭੰਬੋਰ ਸਿੰਧ ਦਾ ਇਲਾਕਾ ਐਸ ਵੇਲੇ ਪਾਕਸਤਾਨ ਵਿਚ ਹੈ ।

੧ਤਹ ਤੇ ਕਾਢਿ ਸੁਤਾ ਕਰਿ ਪਾਰੀ ।। ੪ ।। ੨ਸਸਿਯਾ ਸੰਖਿਆ ਤਾ ਕੀ ਧਰੀ ।। ੩ਭਾਂਤਿ ਭਾਂਤਿ ਸੌ ਸੇਵਾ ਕਰੀ ।। ੪ਜਬ ਜੋਬਨ ਤਾ ਕੋ ਹ੍ਵੈ ਆਯੋ ।। ੫ਤਬ ਰਾਜੈ ਇਹ ਮੰਤ੍ਰ ਪਕਾਯੋ ।।੫।। ੬ਪੁਨ੍ਹੂੰ ਪਾਤਿਸਾਹ ਕੌ ਚੀਨੋ ।। ੭ਪਠੈ ਦੂਤ ਤਾ ਕੋ ਇਕ ਦੀਨੋ ।। ੮ਪੰਨ੍ਹੂ ਬਚਨ ਸੁਨਤ ਤਹੱ ਆਯੋ ।। ੯ਰਾਵ ਬਯਾਹ ਕੋ ਬਿਵਤ ਬਨਾਯੋ ।।੬।। ਦੋਹਰਾ ।। ੧੦ਮ੍ਰਿਗੀਅਹਿ ਤੇ ਜਾ ਕੇ ਸਰਸ ਨੈਨ ਬਿਰਾਜਤ ਸਯਾਮ ।। ੧੧ਜੀਤਿ ਲਈ ਸਸਿ ਕੀ ਕਲਾ, ਯਾ ਤੇ ਸਸਿਯਾ ਨਾਮ ।।੭।। ਚੌਪਈ ।। ੧੨ਪੁਰ ਕੇ ਲੋਕ ਸਕਲ ਮਿਲਿ ਆਏ ।। ੧੩ਭਾਂਤਿ ਭਾਂਤਿ ਬਾਦਿੱਤ੍ਰ ਬਜਾਏ ।। ੧੪ਮਿਲਿ ਮਿਲਿ ਗੀਤ ਸਭੈ ਸੁਭ ਗਾਵਹਿ ।। ੧੫ਸਸਿਯਹਿ ਹੇਰਿ ਸਭੈ ਬਲਿ ਜਾਵਹਿ ।।੮।।ਦੋਹਰਾ।। I੧੬ਨਾਦ ਨਫੀਰੀ ਕਾਨਰੇ ਦੁੰਦਭਿ ਬਜੇ ਅਨੇਕ ।। ੧੭ਤਰੁਨਿ ਬ੍ਰਿਧਿ ਬਾਲਾ ਜਿਤੀ ਗ੍ਰਿਹ ਮਹਿ ਰਹੀ ਨ ਏਕ ।।੯।।ਚੌਪਈ।। ੧੮ਅਬਲਾ ਰਹੀ ਧਾਮ ਕੋਊ ਨਾਹੀਂ ।। ੧੯ਹੇਰਿ ਰੂਪ ਦੁਹੂੰਅਨ ਬਲਿ ਜਾਹੀਂ ।। ੨੦ਇਨ ਭੀਤਰਿ ਪੁੰਨ੍ਹੂ ਕਹੁ ਕੋ ਹੈ ।। ੨੧ਸਬੁਜ ਧਨੁਖ ਜਾ ਕੇ ਕਰ ਸੋਹੈ ।।੧੦।।ਸਵੈਯਾ।। ੨੨ਢੋਲ ਮ੍ਰਿਦੰਗ IIਬਜੇ ਸਭਹੀ ਘਰ ਯੌ ਪੁਰ ਆਜੁ ਕੁਲਾਹਲ ਭਾਰੀ ।। ੨੩ਗਾਵਤ ਗੀਤਿ ਬਜਾਵਤ ਤਾਲ ਦਿਵਾਵਤ ਆਵਤਿ ਨਾਗਰਿ ਗਾਰੀ ।। ੧੪ਭੇਰ ਹਜਾਰ ਬਜੀ ਇਕ ਬਾਰ ਮਹਾਂ ਛਬਿਯਾਰ ਹਸੈਂ ਮਿਲਿ ਨਾਰੀ ।। ੨੫ਦੇਹਿ ਅਸੀਸ IIIਕਹੈਂ ਜਗਦੀਸ ਇਹ ਜੋਰੀ ਜਿਯੇ ਜੁਗ ਚਾਰਿ ਤਿਹਾਰੀ ।।੧੧।। ੨੬ਰੂਪ ਅਪਾਰ ਲਖੈਂ ਨ੍ਰਿਪ ਕੋ ਪੁਰਬਾਸਿਨ ਕੌ ਉਪਜਯੋ ਸੁਖ ਭਾਰੋ ।। ੨੭ਭੀਰ ਭਈ ਨਰ ਨਾਰਿਨ ਕੀ ਸਭਹੂੰ ਸਭ ਸੋਕ ਬਿਦਾ ਕਰਿ ਡਾਰੋ।। ੨੮ਪੂਰਨ ਪੁੰਨਅ ਪ੍ਰਤਾਪ ਤੇ ਆਜੁ ਮਿਲਯੋ ਮਨ ਭਾਵਤ ਮੀਤ ਪਿਯਾਰੋ ।। ੨੯ਆਵਤ ਜਾਹਿ ਕਹੈ ਮਨ ਮਾਹਿ ਸੁ ਬਾਲ ਜੀਓ ਪਤਿ ਲਾਲ ਤਿਹਾਰੋ IV।।੧੨।। ੨੯ਕੇਸਰਿ ਅੰਗ ਬਰਾਤਿਨ ਕੇ ਛਿਰਕੇ ਮਿਲਿ ਬਾਲ ਸੁ ਆਨੰਦ ਜੀ ਕੇ ।। ੩੦ਛੈਲਨਿ ਛੈਲ ਛਕੇ ਚਹੂੰ ਓਰਠ ਗਾਵਤ ਗੀਤ ਸੁਹਾਵਤ ਨੀਕੇ ।। ੩੧ਰਾਜ ਕੋ ਰੂਪ ਲਖੇ ਅਤਿਹੀ ਗਨ ਰਾਜਨ ਕੇ ਸਭ ਲਾਗਤ ਫੀਕੇ ।। ੩੨ਯੌ ਮੁਸਕਾਹਿ ਕਹੈਂ ਮਨ ਮਾਂਹਿ ਸਭੈ ਬਲਿ ਜਾਹਿ ਪਿਯਾਰੀ ਕੇ ਪੀ ਕੇ ।।੧੩।। ੩੩ਸਾਤ ਸੁਹਾਗਨਿ ਲੈ ਬਟਨੋ ਘਸਿ ਲਾਵਤ ਹੈ ਪਿਯ ਕੇ ਤਨ ਮੈਂ ।। ੩੪ਮੁਰਛਾਇ ਲੁਭਾਇ ਰਹੀ ਅਬਲਾ ਲਖਿ ਲਾਲਚੀ ਲਾਲ ਤਿਸੀ ਛਿਨ ਮੈਂ ।। ੩੫ਨ੍ਰਿਪਰਾਜ ਸੁ ਰਾਜਤ ਹੈ ਤਿਨ ਮੈ ਲਖਿ ਯੌ ਉਪਮਾ ਉਪਜੀ ਮਨ ਮੈਂ ।। ੩੬ਸਜਿ ਸਾਜ ਬਿਰਾਜਤ ਹੈ ਸੁ ਮਨੋ ਨਿਸਿ ਰਾਜ ਨਛੱਤ੍ਰਨ ਕੇ ਗਨ ਮੈਂ ।।੧੪।। ੩੭ਸਿੰਧੁ ਕੇ ਸੰਖ ਸੁਰੇਸ ਕੇ ਆਵਜ ਸੂਰ ਕੇ ਨਾਦ ਸੁਨੇ ਦਰਵਾਜੇ ।। ੩੮ਮੌਜਨ ਕੇ ਮੁਰਲੀ ਮਧੁਰੀ

I ਨਾਦ ਛੋਟੇ ਧੌਂਸੇ ਨੂੰ ਵੀ ਕਹਿੰਦਾ ਹੈ

II ਮਿਰਦੰਗ ਜੋੜੀ ਭਾਵ (ਤਬਲੇ) ਨੂੰ ਵੀ ਕਿਹਾ ਹੈ ।

III ਇਹ ਸ਼ਬਦ ਜਦੋਂ ਕੋਈ ਰਾਗੀ ਵਜਦ ਵਿਚ ਆਕੇ ਕਿਸੇ ਜੋੜੀ ਦੇ ਮਿਲਾਪ ਸਮੇ ਪੜ੍ਹਦੇ ਹਨ ਤਾਂ ਇਸ ਦੇ ਅਰਥ ਭਾਵ ਤੋਂ ਅਣਜਾਣ ਵਿਦਵਾਨ ਵੀ ਕਿੰਤੂ ਕਰ ਦਿੰਦੇ ਹਨ । ਪ੍ਰੰਤੂ ਇਹ ਸਮੇਂ ਦੀ ਇਕ ਢੁਕਵੀਂ ਅਸੀਸ ਹੈ ।

IV ਪ੍ਰਭੂ ਦੇ ਮਿਲਾਪ ਲਈ ਪਤਨੀ ਤੇ ਪਤੀ ਦੀ ਉਧਾਹਰਣ ਵਿਚ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੇ ਵਿਚਾਰਾਂ ਵਿਚ ਕੀ ਅੰਤਰਾ ਹੈ ਅਤੇ ਪਤੀ ਲਈ ਲਾਲ ਸ਼ਬਦ ਕਿਥੋਂ ਲਿਆ ਗਿਆ ਹੈ

ਪਾਠਕ ਜਨ ਤੇ ਵਿਰੋਧੀ ਸੱਜਣ ਪੜ੍ਹੋ ਧਿਆਨ ਨਾਲ :–

ਮੋਹਨ ਨੀਦ ਨ ਆਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ ।।ਉਡੀਨੀ ਉਡੀਨੀ ਉਡੀਨੀ ।। ਕਬ ਘਰਿ ਆਵੈ ਰੀ ।।੧।।ਰਹਾਉ।।

ਭਾਵ :– ਹੇ ਮੇਰੇ ਸੁੰਦਰ ਪਿਆਰੇ ਮੋਹਨ ਵਾਲੇ, ਮੈਨੂੰ ਨੀਂਦ ਨਹੀਂ ਆਉਂਦੀ, ਇਸ ਹਾਵੇ ਵਿੱਚ ਭਾਵੇ ਮੈਂ ਬਸਤ੍ਰ ਗਹਿਣੇ, ਹਾਰ ਕਜਰਾਂ ਸਭ ਕੁਝ ਕੀਤਾ ਹੋਇਆ ਹੈ । ਪਰ ਮੇਰੀ ਆਤਮਾ ਉਡੱ ਉਡੱ ਜਾਂਦੀ ਹੈ ਕਿ ਮੇਰਾ ਮਾਲਕ ਕਦੋਂ ਘਰ ਆਵੇਗਾ । ਉੱਤਰ ਕਿ ਤੂੰ ਕਿਸੇ ਸੁਹਾਗਣ ਦੇ ਚਰਨਾਂ ਤੇ ਸਿਰ ਰੱਖ ਦੇ ਤੇ ਉਸ ਤੋਂ ਮਿਲਣ ਦਾ ਰਾਹ ਪੁੱਛ : ਸਰਨਿ ਸੁਹਾਗਿਨ ਚਰਨ ਸੀਸੁ ਧਰਿ।। ਅਤੇ ਕਹੁ ਕਿ–ਲਾਲਨ ਮੋਹਿ ਮਿਲਾਵਹੁ ।। ਕਬ ਘਰਿ ਆਵੈ ਰੀ ।।ਰਹਾਉ।।

ਅੱਗੋ ਸੁਹਾਗਣ ਮਿਲਣਾ ਦਾ ਢੰਗ ਦੱਸਦੀ ਹੈ । ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ, ਤਉ ਘਰੁ ਹੀ ਲਾਲਨ ਪਾਵਹੁ ।। ਜਿਵੇਂ ਸੱਸੀ ਨੇ ਆਪਣੀ ਹੰਗਤਾ ਦੇ ਮਾਰਨ ਦਾ ਜ਼ਿਕਰ ਕੀਤਾ ਹੈ ਕਿ ਮੈਂ ਪ੍ਰਿਯਾ ਦੇ ਆਖੇ ਮੁੱਲ ਵਿਕ ਜਾਣ ਨੂੰ ਵੀ ਤਿਆਰ ਹਾਂ ਅਤੇ ਪ੍ਰਿਯਾ (ਪਿਆਰੇ ) ਦੇ ਹਰ ਹੁਕਮ ਸਵੀਕਾਰ ਹੈ ਅਤੇ ਪਿਯਾ ਦਾ ਦਰਸ਼ਨ ਹੀ ਮੇਰਾ ਸੁੱਖ ਤੇ ਸ਼ਿੰਗਾਰ ਹੈ । ਮੋਹਨ ਰੂਪ ਦਿਖਾਵੈ ।। ਅਬ ਮੋਹਿ ਨੀਂਦ ਸੁਹਾਵੈ ।। ਸਭ ਮੇਰੀ ਤਿਖਾ ਬੁਝਾਨੀ ।। ਅਬ ਮੈ ਸਹਜਿ ਸਮਾਨੀ।। ਮੀਠੀ ਪਿਰਹਿ ਕਹਾਨੀ ।। ਮੋਹਨੁ ਲਾਲਨੁ ਪਾਇਓ ਰੀ।।ਅੰਗ।।੮੩੦।।ਮ:੫।।

੧– ਬ੍ਰਹਮ ਦਤ ਨੇ ਉਥੋਂ ਕੱਢਕੇ ਪੁਤ੍ਰੀ ਕਰਕੇ ਪਾਲੀ।।੪।।

੨– ਅਤੇ ਸੱਸੀ ਉਸਦਾ ਨਾਮ ਰਖਿਆ ।

੩– ਤਰ੍ਹਾਂ ਤਰ੍ਹਾਂ ਉਸ ਦੀ ਸੇਵਾ ਕੀਤੀ ।

੪– ਜਿਸ ਵੇਲੇ ਜੁਆਨੀ ਉਸ ਉਪਰ ਆ ਗਈ

੫– ਤਦ ਰਜੇ ਨੇ ਇਹ ਸਲਾਹ ਕੀਤੀ ।।੫।।

੬– ਉਸ ਨੇ ਰਾਜੇ ਪੁਨੂੰ ਨੂੰ ਵੇਖਿਆ ।

੭– ਇਕ ਦੂਤ ਪੁਨੂੰ ਵੱਲ ਭੇਜ ਦਿਤਾ ।

੮– ਪੁਨੂੰ ਦੂਤ ਦਾ ਸੁਨੇਹਾ ਸੁਣਕੇ ਉਥੇ ਆ ਗਿਆ ।

੯– ਰਾਜੇ ਨੇ ਉਸ ਨਾਲ ਸੱਸੀ ਦਾ ਵਿਆਹ ਕਰਨ ਦੀ ਵਿਉਂਤ ਬਣਾਈ।।੬।।

੧੦– ਦੋਹਰਾ ।। ਸੱਸੀ ਦੇ ਨੇਤ੍ਰ ਮ੍ਰਿਗ ਜਿਹੇ ਸਨ ਅਰਥਾਤ (ਮਿਰਗ ਨੈਨੀ) ਸੀ ਅਤੇ ਨੇਤ੍ਰਾਂ ਦੇ ਭਰਵੱਟੇ ਕਾਲੇ ਸਨ

੧੧– ਜਾਣੋ ਉਸਦੀ ਸੁੰਦ੍ਰਤਾ ਨੇ ਚੰਦ੍ਰਵਾਂ ਦੀ ਕਲਾ ਖਿਚ ਲਈ ਹੈ ਇਸ ਲਈ (ਚੰਦ੍ਰਵਾ) ਤੇ ਨਾਮ ਸੱਸੀ ਰਖਿਆ ਗਿਆ ।।੭।।

੧੨– ਚੌਪਈ ।। ਸਹਿਰ ਦੇ ਸਾਰੇ ਲੋਕ ਜੁੜਕੇ ਆ ਗਏ

੧੩– ਅਤੇ ਤਰ੍ਹਾਂ ਤਰ੍ਹਾਂ ਦੇ ਬਾਜੇ ਬਜਾਏ ਗਏ

੧੪– ਮਿਲ ਮਿਲ ਕੇ ਸਭਨੀ ਮੰਗਲ ਮਈ ਗੀਤ ਗਾਉਂਦੇ ਸਨ

੧੫– ਸਸੀ ਨੂੰ ਵੇਖ ਕੇ ਸਭਨੀ ਵਾਹ ਵਾਹ ਕਰਦੇ ਕਹਿੰਦੇ ਸਨ ।।੮।।

੧੬– ਦੋਹਰਾ ।। ਨਾਦ ਨਫੀਰੀ ਕਾਨੜੇ ਤੇ ਢੋਲ ਆਦਿ ਅਨੇਕਾਂ ਵਜਦੇ ਸਨ

੧੭– ਜਵਾਨ ਬੁਢੀ ਤੇ ਬਾਲਕੀ ਜਿਤਨੀਆਂ ਵੀ ਸਨ ਆਪਣੇ ਘਰ ਵਿਚ ਇਕ ਵੀ ਨਾ ਰਹੀ ਅਰਥਾਤ ਵਿਆਹ ਦੇ ਜਸ਼ਨ ਵਿਚ ਆ ਗਈਆਂ।।੯।।

੧੮– ਚੌਪਈ ਇਸਤ੍ਰੀ ਆਪਣੇ ਘਰਾਂ ਵਿਚ ਕੋਈ ਵੀ ਨਾ ਰਹੀ

੧੯– ਪੁਨੂੰ ਤੇ ਸੱਸੀ ਦਾ ਰੂਪ ਵੇਖ ਕੇ ਵਾਹ ਵਾਹ ਕਰ ਰਹੇ ਸਨ

੨੦– ਜੇ ਕੋਈ ਪੁੱਛਦਾ ਕਿ ਇਸ ਬਾਰਾਤ ਵਿਚ ਪੁਨੂੰ ਕੇਹੜਾ ਹੈ ?

੨੧– ਤਾਂ ਉਤਰ ਮਿਲਦਾ ਕਿ ਜਿਸ ਦੇ ਹੱਥ ਵਿਚ ਹਰੇ ਰੰਗ ਦਾ ਧਣਖ ਬਾਣ ਸੋਭਦਾ ਹੈ ।।੧੦।।

੨੨– ਸਵੈਯਾ ।। ਢੋਲ ਤੇ ਛੈਣੇ ਸਭ ਦੇ ਘਰ ਵਜ ਰਹੇ ਹਨ ਅਤੇ ਐਉਂ ਪਿੰਡ ਦੇ ਵਾਸੀ ਨਗਰ ਗੀਤ ਤੇ ਸਿਠਨੀਆਂ ਗਾ ਰਹੇ ਹਨ

੨੩– ਹਜ਼ਾਰਾਂ ਖੁਸ਼ੀ ਦੇ ਬਾਜੇ ਬਜ ਰਹੇ ਹਨ ਉਸ ਵੇਲੇ ਦੀ ਮਹਾਨ ਛਬ ਬਣੀ ਹੋਈ ਸੀ ਅਤੇ ਇਸਤ੍ਰੀਆਂ ਮਿਲਿ ਮਿਲਿ ਕੇ ਹੱਸ ਰਹੀਆਂ ਸਨ ।

੨੪– ਅਤੇ ਇਹ ਅਸੀਸਾ ਦੇ ਰਹੇ ਸਨ ਕਿ ਹੇ ਜਗ ਦੇ ਈਸ਼ਵਰ ਇਸ ਜੋੜੀ ਨੂੰ ਜੁਗਾਂ ਜੁਗਾਂਤ੍ਰਾਂ ਤਕ ਜਿਉਂਦੀ ਰੱਖ ਭਾਵ ਚਾਰ ਜੁਗ ਜੀਵੇ ਇਹ ਤੁਹਾਡੀ ਜੋੜੀ ।।੧੧।।

੨੫– ਰਾਜੇ ਦੇ ਬਹੁਤ ਬੇਹੱਦ ਹੀ ਸੁੰਦ੍ਰ ਰੂਪ ਤਕ ਕੇ ਨਗਰ ਨਿਵਾਸੀਆਂ ਨੂੰ ਬੜਾ ਸੁੱਖ ਉਪਜਿਆ ।

੨੬– ਇਸਤ੍ਰੀ ਪੁਰਸ਼ਾਂ ਦੀ ਬਹੁਤ ਭੀੜ ਲਗ ਗਈ ਤੇ ਸਭਨੇ ਆਪਣੇ ਦਿਲ ਤੇ ਕੋਈ ਸ਼ੋਕ ਨ ਰਖਯਾ ।

੨੭– ਕੋਈ ਪਿਛਲੇ ਕੀਤੇ ਪੁੰਨ ਦੇ ਪ੍ਰਤਾਪ ਕਰਕੇ ਅਜ ਸਸੀ ਨੂੰ ਮਨ ਭਾਉਂਦਾ ਪਤੀ ਮਿਲ ਗਿਆ ਹੈ ।

੨੮– ਔਂਦੀਆਂ ਜਾਂਦੀਆਂ ਇਸਤ੍ਰੀਆਂ ਮਨ ਵਿਚ ਕਹਿੰਦੀਆਂ ਹਨ ਕਿ ਐ ਬਾਲੜੀ ਤੇਰਾ ਲਾਲ ਪਤੀ ਜੀਉਂਦਾ ਰਹੇ (ਜਿਵੇ ਆਮ ਕਹਾਵਤ ਹੈ ਕਿ ਤੇਰਾ ਸਾਂਈ ਜੀਵੇ ਇਹ ਪ੍ਰਸਿੱਧ ਅਸੀਸ ਹੈ) ।।੧੨।।

੨੯– ਸਾਰੇ ਬਰਾਤੀਆਂ ਤੇ ਕੇਸਰ ਦਾ ਛੜਕਾਉ ਕੀਤਾ ਮਿਲ ਕਰਕੇ ਸੱਸੀ ਨੂੰ ਜੀਅ ਵਿਚ ਬੜਾ ਅਨੰਦ ਹੋਇਆ

੩੦– ਸੁੰਦ੍ਰ ਸਜੇ ਹੋਏ ਇਸਤ੍ਰੀ ਪੁਰਸ਼ ਚਾਰੇ ਪਾਸੇ ਗੀਤ ਗਾਉਂਦੇ ਬੜੇ ਸੋਹਣੇ ਲੱਗਦੇ ਸਨ

੩੧– ਰਜੇ ਪੁਨੂੰ ਦੇ ਰੂਪ ਨੂੰ ਵੇਖ ਕੇ ਬਹੁਤ ਸਾਰੇ ਰਾਜਿਆਂ ਦੇ ਇਕੱਠ ਵੀ ਫਿਕੇ ਲੱਗ ਰਹੇ ਸਨ ।

੩੨– ਇਸ ਤਰ੍ਹਾਂ ਵੇਖ ਕੇ ਸਭ ਹੀ ਮੁਸਕਰਾ ਕੇ ਕਹਿੰਦੇ ਸਨ ਆਪਣੇ ਮਨ ਵਿਚ ਕੀ ਪਿਆਰੀ ਸੱਸੀ ਦੇ ਪਤੀ ਦੇ ਬਲਿਹਾਰ ਬਲਿਹਾਰ ਜਾਯੇ ।।੧੩।।

੩੩– ਸਤ ਸੁਹਾਗਣਾ ਮਿਲਿ ਕੇ ਬਟਣਾ ਲਾਉਂਦੀਆਂ ਹਨ ਸਸੀ ਦੇ ਪਤੀ (ਪੁਨੂੰ) ਦੇ ਪਿੰਡੇ ਉਪਰ ।

੩੪– ਸ਼ਰਮੀਕਲੀ ਜਿਹੀ ਹੋ ਕੇ ਲਲਚਾ ਰਹੀ ਹੈ ਸੱਸੀ ਵੇਖ ਕੇ ਲਾਲ (ਪਤੀ) ਉਸ ਵੇਲੇ ਵੇਖ ਕੇ

੩੫– ਉਸ ਵੇਲੇ ਰਾਜ ਪੁਨੂੰ ਉਹਨਾਂ ਵਿਚ ਐਉਂ ਸੋਭ ਰਿਹਾ ਹੈ ਜਿਸ ਨੂੰ ਤੱਕ ਕੇ ਆਹ ਉਪਮਾ ਉਪਜੀ ਹੈ ਮੇਰੇ ਮਨ ਵਿਚ

੩੬– ਕਿ ਸਜ ਧਜ ਕੇ ਬਿਰਾਜਵਾਨ ਹੋ ਰਿਹਾ ਹੈ ਜਿਵੇਂ ਚੰਦ੍ਰਵਾਂ ਰਾਤ ਦਾ ਰਾਜਾ ਤਾਰਿਆਂ ਦੇ ਇਕੱਠ ਵਿਚ ।।੧੪।

੩੭– ਸਮੁੰਦ੍ਰ ਵਿਚੋਂ ਨਿਕਲੇ ਸੰਖ ਅਤੇ ਇੰਦਰ ਦੇ ਰਾਗ ਮੰਡਲ ਅਖਾੜੇ ਦਾ ਸਾਜ ਸੁਰਮਿਆਂ ਦੀਆਂ ਅਵਾਜ਼ਾਂ ਦਰਵਾਜੇ ਤੇ ਹੋ ਰਹੀਆਂ ਹੋਣ ।

੩੮– ਮੌਜ ਵਿਚ ਆ ਕੇ ਮਿੱਠੀ ਮਿਠੀ ਧੁਨ ਬੰਸਰੀ ਦੀ ਧੁਨ ਨਿਕਲ ਰਹੀ ਹੈ

ਧੁਨਿ ਦੇਵਨ ਕੇ ਬਹੁ ਦੁੰਦਭਿ ਬਾਜੇ ।।੧ਜੀਤ ਕੇ ਜੋਗ ਮਹੇਸਨ ਕੇ ਮੁਖ ਮੰਗਲ ਕੇ ਗ੍ਰਿਹ ਮੰਦਲ ਰਾਜੇ ।।੨ਬਯਾਹ ਤਹੀਂ ਨ੍ਰਿਪਰਾਜ ਤਬੈ ਅਤਿ ਆਨੰਦ ਕੇ ਅਤਿ ਆਨਕ ਬਾਜੇ ।।੧੫।।੩ਬਯਾਹ ਭਯੋ ਜਬਹੀਂ ਇਹ ਸੋਂ ਤਬ ਬਾਤ ਸੁਨੀ ਨ੍ਰਿਪ ਕੀ ਬਰਨਾਰੀ I।।੪ਚੌਂਕਿ ਰਹੀ ਅਤਿ ਹੀ ਚਿਤ ਮੈ ਕਛੁ ਔਰ ਹੁਤੀ ਅਬ ਔਰ ਬਿਚਾਰੀ ।।੫ਮੰਤ੍ਰ ਕਰੇ ਲਿਖਿ ਜੰਤ੍ਰ ਘਨੇ ਅਰੁ ਤੰਤ੍ਰਨ ਸੋ ਇਹ ਬਾਤ ਸੁਧਾਰੀ ।। ੬ਲਾਗੀ ਉਚਾਟ ਰਹੈ ਚਿਤ ਮੈ ਕਬਹੂੰ ਨ ਸੁਹਾਇ ਪਿਯਾ ਕੋ ਪਿਆਰੀ ।।੧੬।। ਚੌਪਈ ।। ੭ਯੌਂ ਉਚਾਟ ਅਤਿ ਹੀ ਤਿਹੱ ਲਾਗੀ।। ੮ਨੀਦ ਭੂਖਿ ਸਿਗਰੀ ਹੀ ਭਾਗੀ ।। ੯ਸੋਤ ਉਠੈ ਚਕਿ ਕਛੁ ਨ ਸੁਹਾਵੈ ।। ੧੦ਗ੍ਰਿਹ ਕੋ ਛੋਰਿ ਬਾਹਰੇ ਧਾਵੈ ।।੧੭।। ਦੋਹਰਾ ।। ੧੧ਤਬ ਸਸਿਯਾ ਅਤਿ ਚਮਕਿ ਚਿਤ ਤਾ ਕੌ ਕਿਯੋ ਉਪਾਇ ।।੧੨ਸਖੀ ਜਿਤੀ ਸਯਾਨੀ ਹੁਤੀ ਤੇ ਸਭ ਲਈ ਬੁਲਾਇ ।। ੧੮ ।। ਚੌਪਈ ।। ੧੩ਤ੍ਰਬ ਸਖਿਯਨ ਯਹ ਕਿਯੋ ਉਪਾਈ ।। ੧੪ਜੰਤ੍ਰ ਮੰਤ੍ਰ ਕਰਿ ਲਯੋ ਬੁਲਾਈ ।। ੧੫ਸਸਿਯਾ ਸੰਗ ਪ੍ਰੇਮ ਅਤਿ ਭਯੋ ।। ੧੬ਪਹਿਲੀ ਤ੍ਰਿਯਹਿ ਪ੍ਰਹਰਿ ਕਰਿ ਦਯੋ ।।੧੯।। ੧੭ਭਾਂਤਿ ਭਾਂਤਿ ਤਾ ਸੋ ਰਤਿ ਮਾਨੈ ।। ੧੮ਬਰਸ ਦਿਵਸ ਕੋ, ਇਕ ਦਿਨ ਜਾਨੈ ।। ੨੦ਤਾ ਪਰ ਮੱਤ ਅਧਿਕ ਨ੍ਰਿਪ ਭਯੋ ।। ੨੧ਗ੍ਰਿਹਕੋ ਰਾਜ ਬਿਸਰਿ ਸਭ ਗਯੋ ।। ੨੦ ।। ਦੋਹਰਾ ।। ੨੨ਏਕ ਤਰੁਨਿ ਦੂਜੇ ਚਤੁਰਿ, ਤਰੁਨ ਤੀਸਰੇ ਪਾਇ ।। ੨੩ਚਹਤ ਲਗਾਯੋ ਉਰਨ ਸੋ ਛਿਨਕਿ ਨ ਛੋਰਯੋ ਜਾਇ ।।੨੧।।ਚੌਪਈ।। ੨੪ਰੈਨਿ ਦਿਵਸ ਤਾਸੋ ਰਤਿ ਮਾਨੈ ।। ੨੫ਪ੍ਰਾਨਨ ਤੇ ਪਯਾਰੋ ਪਹਿਚਾਨੈ ।। ੨੬ਲਾਗੀ ਰਹਤ ਤਵਨ ਕੇ ਉਰ ਸੋ ।। ੨੭ਜੈਸੇ ਭਾਂਤਿ ਮਾਖਿਕਾ ਗੁਰ ਸੋII ।।੨੨।।ਸਵੈਯਾ।। ੨੮ਲਾਲ ਕੋ ਖਯਾਲ ਅਨੂਪਮ ਹੇਰਿ ਸੁ ਰੀਝਿ ਰਹੀ ਅਬਲਾ ਮਨਮਾਹੀ ।। ੨੯ਛੈਲਨਿ ਛੈਲ ਛਕੇ ਰਸ ਸੋ: ਦੋਊ ਹੇਰਿ ਤਿਨੈ ਮਨ ਮੈ ਬਲਿ ਜਾਹੀ ।। ੩੦ਕਾਮਕਸੀ ਸੁ ਸਸੀ ਸਸਿ ਸੀ ਛਬਿ, ਮੀਤ ਸੋ ਨੈਨ ਮਿਲੇ ਮੁਸਕਾਹੀਂ ।। ੩੧ਯੌਂ ਡਹਕੀ ਬਹਕੀ ਛਬਿਯਾਰ ਪਿਯਾ ਹੂੰਕੋ ਪਾਇ ਪਤੀਜਤ ਨਾਹੀ ।।੨੩।।ਕਬਿੱਤੁ।। ੩੨ਜੋਬਨ ਕੇ ਜੋਰ ਜੋਰਾਵਰੀ ਜਾਗੀ ਜਾਲਿਮ ਸੋ; ਜਗ ਤੇ ਅਨਯਾਰੀ ਯੌ ਬਿਸਾਰੀ ਸੁਧਿ ਚੀਤ ਕੀ ।। ੩੩ਨਿਸਿ ਦਿਨ ਲਾਗਿਯੋ ਰਹਤ ਤਾਸੋ ਛਬਿ ਕੀ ਜਯੋ ਏਕੈ ਹ੍ਵੈਗਈ ਸੁ ਮਾਨੋ ਐਸੀ ਰਾਜਨੀਤ ਕੀIII ।। ੩੪ਅਪਨੇ ਹੀ ਹਾਥਨ ਬਨਾਵਤ ਸਿੰਗਾਰਿ ਤਾਕੇ ਪਾਸ ਕੀ ਸਖੀ ਨ ਕੀਨ ਨੈਕਕੁ ਪ੍ਰਤੀਤ ਕੀ ।। ੩੫ਅੰਗ ਲਪਟਾਇ ਮੁਖੁ ਚਾਪਿ ਬਲਿ ਜਾਇ ਤਾਕੇ IV ਐਸੇ ਹੀ ਪਯਾਰੀ ਜਾਨੈ ਪ੍ਰੀਤਮ ਸੋ ਪ੍ਰੀਤ ਕੀ ।।੨੪।। ਦੋਹਰਾ ।। ੩੬ਰੂਪ ਲਲਾ ਕੋ ਲਾਲਚੀ ਲੋਚਨ ਲਾਲ ਅਮੋਲ ।। ੩੭ਬੰਕ ਬਿਲੋਕਨਿ

I ਹਾਸਮ ਪ੍ਰਨੂੰ ਦੀ ਦੂਜੀ ਰਾਣੀ ਜਾ ਉਸ ਦੇ ਪੁਤ੍ਰ ਦਾ ਕੋਈ ਜਿਕਰ ਨਹੀ ਕਰਦਾ

II ਗੁਰੂ ਜੀ ਦਾ ਮਨੋਰਥ ਬਾਤ ਬਾਤ ਮੈਂ ਬਾਤ ਦੇ ਅਖਾਣ ਅਨੁਸਾਰ ਹਰ ਬਾਤ ਵਿਚੋਂ ਕੋਈ ਸਿੱਟਾ ਕਢਕੇ ਪਾਠਕਾਂ ਦੇ ਗਿਆਨ ਦੀ ਪ੍ਰੋੜਤਾ ਕਰਨਾ ਹੈ । ਜਿਸ ਦਾ ਭਾਵ ਹੈ ਪਤੀ ਪਤਨੀ ਦਾ ਇਕ ਦੂਜੇ ਨਾਲ ਐਸਾ ਪ੍ਰੇਮ ਪੈਦਾ ਕਰਨਾ ਹੈ ਜਿਵੇਂ ਮੱਖੀ ਦਾ ਗੁੜ ਲਾਲ ।

III ਇਹ ਸਾਡੇ ਸਮਾਜ ਦੀ ਇਕ ਧੁਰੰਤਰੀ ਰਾਜਨੀਤਿਕ ਰੀਤ ਹੈ ਕਿ ਪਤ੍ਰੀ ਪਤਨੀ ਦੋਵੇਂ ਇਕ ਸੁਰ ਹੋ ਕੇ ਚਲਨ ਜਿਵੇਂ ਹਰ ਬਾਹਨ ਦੇ ਦੋ ਪਹੀਏ ਚਲਦੇ ਹਨ । ਜੇ ਇਕ ਪਿਛੇ ਨੂੰ ਜਾਏ ਦੂਜਾ ਅਗੇ ਨੂੰ ਤਾਂ ਮੰਜਲ ਅਧੂਰੀ ਰਹੇਗੀ ਗ੍ਰਿਹਸਤੀ ਦੀ ਗੱਡੀ ਕਿਸੇ ਕਿਨਾਰੇ ਨਹੀ ਪੁਜੇਗੀ ।

IV ਇਥੇ ਹੁਣ ਗੁਰਦੇਵ ਆਪਣਾ ਆਸਾ ਪ੍ਰਗਟ ਕਰਦੇ ਹਨ ਕਿ ਇਹੋ ਜਿਹੀ ਹੀ ਪਿਆਰੀ ਆਪਣੇ ਪ੍ਰੀਤਮ ਦੀ ਪ੍ਰੀਤ ਸਮਝਣੀ ਚਾਹੀਦੀ ਹੈ ।

ਸੰਜੋਗੀ ਧਨ ਪਿਰ ਮੇਲਾ ਹੋਵੈਂ ।। ਗੁਰਮਤਿ ਵਿਚਹੁ ਦੁਰਮਤਿ ਖੋਵੈ ।।
ਰੰਗ ਸਿਉ ਨਿਤ ਰਲੀਆ ਮਾਣੈ ਆਪਣੇ ਕੰਤ ਪਿਆਰੀ ਜੀਉ ।।੬।।ਪੰ੧੦੧੬।।ਮ:੩।।

ਸੱਸੀ ਤੇ ਪੁਨੂੰ ਦੀ ਜੋੜੀ ਪਤੀ ਪਤਨੀ ਦਾ ਪ੍ਰੇਮ ਅਨੂਠਾ ਸੀ ਜਿਸ ਦੀ ਸਾਰ ਕੋਈ ਗੁਰਮੁਖ ਪਿਆਰਾ ਉਹੀ ਜਾਣ ਸਕਦਾ ਹੈ ਜਿਸ ਤੇ ਪ੍ਰਮੇਸਰ ਦੀ ਮੇਹਰ ਦੀ ਨਿਗਾਹ ਹੋਵੇ ਉਹ ਸਚੇ ਤੇ ਹਕੀਕੀ ਪ੍ਰੇਮ ਦੇ ਰਾਹ ਪੈ ਜਾਂਦਾ ਹੈ ।

ਆਪੇ ਮੇਲੇ ਆਪ ਮਿਲਾਏ ।। ਆਪਣਾ ਪਿਆਰੁ ਆਪੇ ਲਾਏ ।। ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤਮਾਰੀ ਜੀਉ ।। ਉਹੀ ।। ਸਚਾ ਪ੍ਰੇਮ ਉਸੇ ਨੂੰ ਪ੍ਰਾਪਤਿ ਹੁੰਦਾ ਹੈ ਜਿਸ ਪਰ ਉਸਦੀ ਮੇਹਰ ਦੀ ਨਿਗਾਹ ਹੋਵੇ ।।

ਅਤੇ ਦੇਵਤਿਆਂ ਦੇ ਬਹੁਤ ਸਾਰੇ ਧੌਂਸੇ ਵਜ ਰਹੇ ਹੋਣ ।

੧– ਜਾਂ ਬਹੁਤ ਸਾਰੇ ਰਾਜਿਆਂ ਨੂੰ ਜਿਤ ਕੇ ਮੰਗਲ ਮਈ ਜੀਤ ਦੇ ਵਾਜੇ ਵਜਦੇ ਹਨ (ਨਗਾਰੇ)

੨– ਵਿਆਹ ਵਾਲੇ ਥਾਂ ਰਾਜੇ ਦੇ ਘਰ ਵਿਚ ਬੜੇ ਅਨੰਦ ਦੇ ਬਾਜੇ ਬਜੇ ।।੨੫।।

੩– ਜਿਸ ਵੇਲੇ ਵਿਆਹ ਹੋਇਆ ਤਦ ਗਲ ਰਾਜੇ ਦੀ ਪਹਿਲੀ ਰਾਣੀ ਨੇ ਸੁਣਿਆ

੪– ਬੜੀ ਅਪਨੇ ਚਿਤ ਵਿਚ ਹੈਰਾਨ ਹੋਈ ਗਲ ਕੁਝ ਹੋਰ ਸੀ ਪਰ ਹੁਣ ਉਸ ਨੇ ਹੋਰ ਤਰਾਂ ਵਿਚਾਰਿਆ ।

੫– ਕਈ ਮੰਤ੍ਰ ਕਰੇ ਅਨੇਕਾਂ ਜੰਤ੍ਰ ਲਿਖੇ ਤੰਤ੍ਰਾਂ ਨਾਲ ਇਹ ਗੱਲ ਸਿੱਧ ਕਰ ਲਈ ।

੬– ਐਸੀ ਅੱਗ ਰਾਜੇ ਦੇ ਦਿਲ ਵਿਚ ਲਾ ਦਿਤੀ ਕਿ ਹੁਣ ਉਹ ਪਿਆਰੀ ਸੱਸੀ ਰਾਜੇ ਪੁੰਨੂੰ ਨੂੰ ਨਹੀਂ ਸੁਹਾਂਦੀ ।।੨੬।।

੭– ਚੌਪਈ ।। ਇਸਤਰਾਂ ਦੀ ਓਡਖਣ ਜਿਹੀ ਉਚਾਟ ਰਾਜੇ ਨੂੰ ਲੱਗੀ ।

੮– ਕਿ ਹੁਣ ਉਸ ਨੂੰ ਨਾਂ ਨੀਂਦ ਆਵੇ ਨਾਂ ਭੁਖ ਲਗੇ ।

੯– ਜਦੋਂ ਸੌਂ ਕੇ ਸਵੇਰੇ ਉਠੇ ਤਾਂ ਉਸ ਨੂੰ ਕੁਝ ਵੀ ਚੰਗਾ ਨਾ ਲਗੇ ।

੧੦– ਘਰ ਛੱਡ ਕੇ ਬਾਹਰ ਨੂੰ ਦੌੜੇ ।।੨੭।।

੧੧– ਦੋਹਰਾ ।। ਉਸ ਵੇਲੇ ਸੱਸੀ ਨੇ ਤ੍ਰਿਬਕੇ ਚੌਕਸ ਹੋ ਕੇ ਉਸਦਾ ਉਪਾਇ ਕੀਤਾ ।

੧੨– ਜੇਹੜੀ ਕੋਈ ਉਸਦੇ ਕੋਲ ਸਮਝਦਾਰ ਇਸਤ੍ਰੀ ਸੀ ਉਹ ਸਾਰਿਆਂ ਹੀ ਅਪਨੇ ਕੋਲ ਬੁਲਾ ਲਈਆਂ ।।੧੮।।

੧੩– ਚੌਪਈ ।। ਤਾਂ ਫੇਰ ਉਹਨਾਂ ਇਸਤ੍ਰੀਆਂ ਨੇ ਇਹ ਉਪਾਇ ਕੀਤਾ ।

੧੪– ਜੰਤ੍ਰ ਮੰਤ੍ਰ ਕਰਨ ਵਾਲੇ ਸਿਆਣੇ ਬੁਲਾ ਲਏ ।

੧੫– (ਉਹਨਾਂ ਦੇ ਉਪਾਇ ਕਰਨ ਨਾਲ ਉਹ ਸਾਯਾ ਦੂਰ ਹੋ ਗਿਆ ਤਾਂ) ਫੇਰ ਸੱਸੀ ਦੇ ਨਾਲ ਰਾਜੇ ਪੁੰਨੂੰ ਨਾਲ ਪਿਆਰ ਪੈ ਗਿਆ ।

੧੬– ਇਸ ਲਈ ਹੁਣ ਪਹਿਲੀ ਇਸਤ੍ਰੀ ਤੋਂ ਨਫਰਤ ਹੋ ਗਈ ਅਤੇ ਇਸ ਲਈ ਉਸਨੂੰ ਤਿਆਗ ਦਿਤਾ।।੧੯।।

੧੭– ਤਰਾਂ ਤਰਾਂ ਸੱਸੀ ਨਾਲ ਹੀ ਮਿਲ ਗਿਆ ।

੧੮– ਜਿਸ ਪਿਆਰ ਦੇ ਅਧੀਨ ਉਸ ਨੂੰ ਇਕ ਬਰਸ ਐਉਂ ਲੰਘ ਜਾਂਦਾ ਸੀ ਜਿਵੇਂ ਇਕ ਦਿਨ ਹੁੰਦਾ ਹੈ

੧੯– ਸੱਸੀ ਉਤੇ ਬਹੁਤ ਮਸਤ ਹੋ ਗਿਆ ਰਾਜਾ ਪੁੰਨੂੰ

੨੦– ਘਰ ਦਾ ਤੇ ਰਜ ਦਾ ਕੰਮ ਸਾਰਾ ਭੁਲ ਹੀ ਗਿਆ ।।੨੦।।

੨੧– ਦੋਹਰਾ ।। ਇਕ ਤਾਂ ਜਵਾਨ ਹੈ ਦੂਜੇ ਸਿਆਣੀ ਤੇ ਅਕਲਮੰਦ ਹੈ ਤੀਜੇ ਜਵਾਨ ਪਤੀ ਦੀ ਪ੍ਰਾਪਤੀ ਹੋ ਗਈ ।

੨੨– ਹੁਣ ਦਿਲ ਦੀ ਚਾਹ ਹੈ ਕਿ ਉਸ ਨੂੰ ਹਰ ਵੇਲੇ ਹਿਰਦੇ ਨਾਲ ਲਾ ਕੇ ਰੱਖਾਂ ਜੁਦਾ ਨਾ ਹੋਵਾਂ ਛਿਨ ਮਾਤ੍ਰ ਵੀ।।੨੧।।

੨੩– ਚੌਪਈ ।। ਰਾਤ ਦਿਨ ਉਸ ਨਾਲ ਪ੍ਰੇਮ ਕਰਦੀ ।

੨੪– ਤੇ ਸੱਸੀ ਪੁੰਨੂੰ ਨੂੰ ਅਪਨੇ ਪ੍ਰਾਨਾਂ ਤੋਂ ਪਿਆਰਾ ਕਰਕੇ ਜਾਣਦੀ ਹੈ

੨੫– ਅਤੇ ਹਰ ਵੇਲੇ ਉਸ ਦੇ ਹਿਰਦੇ ਨਾਲ ਲੱਗੀ ਰਹਿੰਦੀ

੨੬– ਜਿਸ ਤਰਾਂ ਮੱਖੀ ਗੁੜ ਨਾਲ ਚਿਮਟੀ ਰਹਿੰਦੀ ਹੈ ।।੨੨।।

੨੭– ਸਵੈਯਾ ।। ਪਤੀ ਦਾ ਪਿਆਰ ਉਪਮਾ ਤੋਂ ਰਹਿਤ ਤਕ ਕੇ ਉਹ ਇਸਤ੍ਰੀ ਮਨ ਵਿਚ ਬੜੀ ਪ੍ਰਸੰਨ ਤੇ ਸੰਤੁਸ਼ਟ ਸੀ ।

੨੮– ਇਕ ਪਾਸੇ ਛੈਲ ਇਸਤ੍ਰੀ ਹੈ ਦੂਜੇ ਛੈਲ ਪੁਰਸ਼ ਦੇ ਰਸ ਨੂੰ ਤਕ ਕੇ ਬਲਿਹਾਰ ਜਾਂਦੀ ਹੈ ।

੨੯– ਕਾਮ ਦੇ ਵਸ ਓਹ ਸੱਸੀ ਜੋ ਚੰਦ੍ਰਮਾ ਜਿਹੀ ਸੀ ਛਬ ਜਿਸ ਦੀ ਜਦੋਂ ਮਿਤ੍ਰ ਨੈਨ ਦੋ ਤੋਂ ਚਾਰ ਹੁੰਦੇ ਤਾਂ ਮੁਸਕਰਾ ਪੈਂਦੇ ।

੩੦– ਪਿਯਾ ਦੀ ਛਬ ਨੂੰ ਤਕ ਕੇ ਐਉਂ ਡਟ ਗਈ ਕਿ ਬਹਿਕ ਹੀ ਗਈ ਭਾਵ ਰਜਦੀ ਹੀ ਨਾਂ ਜਾਣੋਂ ਸਤੁੰਸ਼ਟ ਹੀ ਨਾ ਹੁੰਦੀ ।।੨੩।।

੩੧– ਕਬਿੱਤ ।। ਜੋਬਨ ਦੇ ਜੋਰ ਨੇ ਐਸੀ ਜੋਰਾਵਰੀ ਕੀਤੀ ਜਿਵੇਂ ਕੋਈ ਜ਼ਾਲਮ ਕਿਸੇ ਨੂੰ ਕੁੱਟ ਮਾਰ ਕੇ ਅੱਗੇ ਲਾ ਲੈਂਦਾ ਹੈ ਜਗਤ ਤੋਂ ਨਿਆਰੀ ਹੀ ਲਗਨ ਕਰਕੇ ਚਿਤ ਦੀਆਂ ਸਾਰੀਆਂ ਸੁਧਾਂ ਭੁਲ ਗਈਆਂ

੩੨– ਰਾਤ ਦਿਨ ਐਉਂ ਨਾਲ ਲੱਗੇ ਰਹੇ ਜਿਵੇ ਦੋ ਤੋਂ ਜੁੜ ਕੇ ਇਕ ਹੀ ਹੋ ਗਏ ਹਨ ਜਾਣੋ ਉਨਾਂ ਐਸੀ ਰਾਜਨੀਤੀ ਅਪਨਾ ਲਈ

੩੩– ਆਪਣੇ ਹੱਥੀ ਹੀ ਸਿੰਗਾਰ ਬਣਾਉਂਦੇ ਹਨ ਕਿਸੇ ਗੋਲੀ ਤੇ ਵਿਸ਼ਵਾਸ ਨਹੀ ਕਰਦੇ

੩੪– ਅੰਗ ਨਾਲ ਅੰਗ ਜੋੜ ਕੇ ਪਲੰਘ ਪਰ ਬੈਠਦੀ ਹੈ ਏਸੇ ਤਰਾਂ ਹੀ ਬਲਿਹਾਰ ਜਾਂਦੀ ਹੈ ਅਪਨੇ ਪ੍ਰੀਤਮ ਦੀ ਪ੍ਰੀਤ ਤੇ ।।੨੪।।

੩੫– ਦੋਹਰਾ ।। ਪਿਆਰੇ ਰੂਪ ਦਾ ਲਾਲਚ ਤੇ ਪਯਾਰੇ ਦੇ ਨੇਤ੍ਰ ਬੇ ਮੁਲੇ ।

੩੬– ਨੇਤ੍ਰਾਂ ਨੂੰ ਵੇਖ ਕੇ

ਖਰਚ ਧਨੁ ਮੋ ਮਨ ਲੀਨੋ ਮੋਲ ।।੨੫।। ਸ੍ਵੈਯਾ।। ੧ਰੀਝ ਰਹੀ ਅਬਲਾ ਮਨ ਮੈ, ਅਤਿ ਹੀ ਲਖਿ ਰੂਪ ਸਰੂਪ ਕੀ ਧਾਨੀ ।। ੨ਸਯਾਨ ਛੁਟੀ ਸਿਗਰੀ ਸਭ ਕੀ ਲਖਿ ਲਾਲ ਕੋ ਖਯਾਲ ਭਈ ਅਤਿਯਾਨੀ ।। ੩ਲਾਜ ਤਜੀ ਸਜਿ ਸਾਜ ਸਭੈ ਲਖਿ ਹੇਰਿ ਰਹੀ ਸਜਨੀ ਸਭ ਸਯਾਨੀ **I**।। ੪ਹੌ ਮਨ ਹੋਰਿ ਰਹੀ ਨ ਹਟਿਯੋ, ਬਿਨੁ ਦਾਮਨ ਮੀਤ ਕੇ ਹਾਥ ਬਿਕਾਨੀ ।।੨੬।। ਸਸਿਯਾ ਬਾਚ ।। ੫ਅੰਗ ਸਭੈ ਬਿਨੁ ਸੰਗ ਸਖੀ ਸਿਵ ਕੇ ਅਰਿ ਆਨਿ ਅਨੰਗ ਜਗਯੋ ।। ੬ਤਬ ਤੇ ਨ ਸੁਹਾਤ ਕਛੂ ਮੁਹਿ ਕੋ ਸਭ ਖਾਨ ਔ ਪਾਨ ਸਯਾਨ ਭਗਯੋ ।। ੭ਝਟ ਕੋਂ ਪੱਟ ਕੋਂ ਚਿਤ ਤੇ ਝਟ ਦੈ, ਨ ਛੁਟੇ ਇਹ ਭਾਂਤਿ ਸੋ ਨੇਹ ਲਗਯੋ ।। ੮ਬਲਿ ਹੋ ਜੁ ਗਈ, ਠਗ ਕੋਂ ਠਗਨੈ; ਠਗ ਮੈ ਨ ਠਗਯੋ, ਠਗ ਮੋਹਿ ਠਗਯੋ ।।੨੭।। ਕਬਿੱਤੁ ।। ੯ਦੇਖੇ ਮੁਖ ਜੀਹੋਂ ਬਿਨੁ ਦੇਖੇ ਪਯ ਹੂੰ ਨ ਪੀਹੋਂ ਤਾਤ ਮਾਤ ਤਯਾਗ ਬਾਤ ਇਹੈ ਹੈ ਪ੍ਰਤੀਤ ਕੀ।। ੧੦ਐਸੋ ਪ੍ਰਨ ਲੈਹੋਂ, ਪਿਯ ਕਹੈ ਸੋਈ ਕਾਜ ਕੈਹੋਂ ਅਤਿ ਹੀਂ ਰਿਝੈਹੋਂ, ਯਹੈ ਸਿੱਛਾ ਰਾਜਨੀਤਕੀ ।। ੧੧ਜੌ ਕਹੈਂ ਬਿਕੈਹੋਂ, ਪਾਨੀ ਭਰਿ ਆਨਿ ਦੈਹੋਂ, ਹੇਰੇ ਬਲਿ ਜੈਹੋਂ, ਸੁਨ ਸਖੀ ਬਾਤ ਚੀਤ ਕੀ ।। ੧੨ਲਗਨ ਨਿਗੋਡੀ ਲਾਗੀ ਜਾਤੇ ਨੀਂਦ, ਭੂਖਿ ਭਾਗੀ, ਪਯਾਰੋ ਮੀਤ ਮੇਰੋ, ਹੌਂ ਪਿਯਾਰੀ ਅਤਿ ਮੀਤ ਕੀ **II**।।੨੮।। ਚੌਪਈ ।। ੧੩ਯਹ ਸਭ ਬਾਤ ਤਵਨ ਸੁਨਿ ਪਾਈ ।। ੧੪ਪਹਿਲੇ ਬਯਾਹਿ ਧਾਮ ਮੈ ਆਈ ।। ੧੫ਯਾ ਸੋ ਪ੍ਰੀਤਿ ਸੁਨਤ ਰਿਸਿ ਭਰੀ ।। ੧੬ਮਸਲਾ ਜੋਰਿ ਸੂਰ ਨਿਜੁ ਕਰੀ ।। ੨੯ ।। ੧੭ਜਨਮੇ ਕੁਅਰਿ ਬਾਪ ਕੇ ਰਹੀ ।। ੧੮ਹ੍ਵੈ ਬੇਰਕਤ ਮੇਖਲਾ ਗਹੀ ।। ੧੯ਘਾਤ ਆਪਨੇ ਪਤਿ ਕੌ ਕਰਿ ਹੋਂ ।। ੨੦ਸੁਤ ਕੇ ਛੱਤ੍ਰ ਸੀਸ ਪਰ ਧਰਿਹੋਂ ।।੩੦।। ੨੧ਜਨੁ ਗ੍ਰਿਹ ਛੋਰਿ ਤੀਰਥਨ ਗਈ ।। ੨੨ਮਾਨਹੁ ਰਹਤ ਚੰਦ੍ਰ ਬ੍ਰਤ ਭਈ ।। ੨੩ਯਾ ਸੁਹਾਗ ਤੇ, ਰਾਂਡੈ ਨੀਕੀ ।। ੨੪ਯਾਕੀ ਲਗਤ ਰਾਜੇਸ੍ਰੂਰੀ ਫੀਕੀ ।।੩੧।। ਦੋਹਰਾ ।। ੨੫ਖਿਲਤ ਅਖੇਟਕ ਜੋ ਹਨੈ ਹਮਰੇ ਪਤਿ ਕੋ ਕੋਇ **III**।। ੨੬ਤੌ ਸੁਨਿਕੈ ਸਸਿਯਾ ਮਰੈ ਜਿਯਤ ਨ ਬਚਿ ਹੈ ਸੋਇ ।।੩੨।।ਚੌਪਈ।। ੨੭ਬੈਠਿ ਮੰਤ੍ਰ ਤਿਨ ਯਹੈ ਪਕਾਯੋ ।। ੨੮ਅਮਿਤ ਦਰਬੁ ਦੈ ਦੂਤ ਪਠਾਯੋ ।। ੨੯ਖਿਲਤ ਅਖੇਟਕ ਰਾਵ ਜਬੈਹੈ ।। ੩੦ਤਬ ਮੇਰੋ ਉਰ ਮੈ ਸਰ ਖੈਹੈ ।।੩੩।। ੩੧ਤਾ ਕੋ ਕਾਲੁ ਨਿਕਟ ਜਬ ਆਯੋ ।। ੩੨ਪੰਨੂੰ ਸਾਹ ਸਿਕਾਰ ਸਿਧਾਯੋ ।। ੩੩ਜਬ ਗਹਿਰੇ ਬਨ ਬੀਚ ਸਿਧਾਰਯੋ ।। ੩੪ਤਨਿ ਧਨੁ ਬਾਨ ਸੱਤ੍ਰ ਤਬ ਮਾਰਯੋ ।।੩੪।। ੩੫ਲਾਗਤ ਤੀਰ ਬੀਰ ਰਿਸਿ ਭਰਿਯੋ ।। ੩੬ਤੁਰੇ ਧਵਾਇ ਘਾਇ ਤਿਹ ਕਰਿਯੋ ।। ੩੭ਤਾਕੋ ਮਾਰਿ ਆਪੁ ਪੁਨਿ ਮਰਿਯੋ ।। ੩੮ਸੁਰ ਪੁਰ ਮਾਂਝਿ ਪਯਾਨੋ ਕਰਿਯੋ ।।੩੫।।ਦੋਹਰਾ।। ੩੯ਮਾਰਿ ਤਵਨ ਕੋ ਰਾਵ ਜੀ, ਪਰਯੋ ਧਰਨਿ ਪਰ ਆਇ ।।

**I** ਇਹ ਹੈ ਗੁਰੂ ਦਾ ਗੂੜ ਗਿਆਨ ਜਦੋਂ ਤਕ ਲੋਗ ਲਾਜ ਦਾ ਇਸ ਦੇ ਸਿਰ ਤੇ ਭੂਤ ਸਵਾਰ ਹੈ – ਜਦੋਂ ਤਕ ਖਾਨ ਪਾਨ ਐਸ਼ੋ ਅਸ਼ਰਤ ਦੇ ਬੰਧਨ ਦਾ ਇਸ ਦੇ ਦਿਵਾਲੇ ਬੰਧਾਨ ਹੈ । ਉਦੋਂ ਤੱਕ ਇਹ ਜੀਵ ਰਸਾਂ ਕਸਾਂ ਦੇ ਹੀ ਅਧੀਨ ਹੈ ਪਤੀ ਪ੍ਰਮੇਸ਼ਰ ਨਾਲ ਇਸਦਾ ਦਿਖਾਵੀ ਸਥਾਨ ਹੈ । ਕਿਉਂਕਿ ਉਦੋਂ ਤਕ ਇਨਸਾਨ ਉਹੀ ਕਰਮ ਕਰੇਗਾ ਜੋ –

ਬੇ ਬਰਜਤ ਬੇਦ ਸੰਤਨਾ ਉਆਹੂ ਸਿਉ ਹਿਤਨੋ ।।
ਹਾਰ ਜੁਆਰ ਜੂਆ ਬਿਧੇ ਇੰਦ੍ਰੀ ਬਸਿ ਲੈ ਜਿਤਨੋ ।।ਪੰ:੨੧੨।।ਮ:੫।।

ਵਾਰਸ ਸ਼ਾਹ ਵੀ ਕਹਿੰਦਾ ਹੈ –

ਬਿਨਾ ਮੁਰਸ਼ਦਾਂ ਰਾਹ ਨ ਹੱਥ ਆਵੇ ਦੁਧ ਬਾਝ ਨ ਰਿੱਝਦੀ ਖੀਰ ਮੀਆਂ ।
ਯਾਦ ਹਕ ਦੀ ਸਬਰ ਤਸਲੀਮ ਨਿਸਚਾ ਤੁਸਾਂ ਜਗ ਦੇ ਨਾਲ ਕੀ ਸੀਰ ਮੀਆਂ ।।

**II** ਜੇ ਕਰ ਇਹ ਗਿਆਨ ਇਸਤ੍ਰੀ ਜਾਤੀ ਨੂੰ ਪੜ੍ਹਾਇਆ ਜਾਵੇ ਤਾਂ ਅਜ ਵੀ ਮਾਤਾ ਅਨਸਵਯਾ ਤੇ ਸੀਤਾ ਦੇ ਰੂਪ ਵਿਚ ਪਤੀ ਦੀ ਪੂਰਨ ਬਫ਼ਾਦਾਰ ਤੇ ਸਤਵੰਤੀ ਹੋ ਕੇ ਸਮਾਜ ਦੀ ਨਾਇਕਾ ਹੋਕੇ ਵਿਸ ਸਕਦੀ ਹੈ ਜਿਹੜੀ ਇਸਤ੍ਰੀ ਪਤੀ ਦੀ ਬਰਾਬਰੀ ਦਾ ਨਾਹਰਾ ਸੁਣ ਕੇ ਪਤੀ ਨੂੰ ਝਿੜਕਾਂ ਤੇ ਹੁਕਮਰਾਨ ਵਾਂਗ ਪੇਸ਼ ਔਂਦੀ ਹੈ ਉਸ ਨੂੰ ਇਹ ਗਿਆਨ ਹੋ ਸਕਦਾ ਹੈ ਕਿ ਰਾਜੇ ਤੇ ਵਜੀਰ ਦਾ ਕੀ ਰਿਸਤਾ ਹੈ ? ਵਜ਼ੀਰ ਭਾਵੇਂ ਰਾਜੇ ਨਾਲੋਂ ਵਿਦਵਾਨ ਵੀ ਬਹੁਤਾ ਹੋਵੇ ਉਮਰ ਵਿਚ ਵੀ ਵੱਡਾ ਹੋਵੇ ਪਰ ਤਾਂ ਭੀ ਰਾਜੇ ਨੂੰ ਸਲਾਮ, ਸਤ ਸ੍ਰੀ ਅਕਾਲ ਦਾ ਅਦਬ ਅਦਾਬ ਕਰਨ ਦਾ ਹੱਕਦਾਰ ਹੈ। ਜਿਵੇਂ ਸੱਸੀ ਨੇ ਪਤੀ ਦੇ ਬਚਨ ਪਾਲਣ ਦੀ ਪ੍ਰਤਗਯਾ ਕੀਤੀ ਸੀ ।

**III** ਦੂਜੇ ਪਾਸੇ ਰਾਜੇ ਪੁੰਨੂ ਦੀ ਪਹਿਲੀ ਰਾਣੀ ਦਾ ਚੇਹਰਾ ਵਿਖਾਇਆ ਹੈ – ਜੋ ਸੱਸੀ ਦੀ ਖੁਣਸ ਖਾ ਕੇ ਰਾਜੇ ਦੀ ਜਾਨ ਲੈਣ ਤੱਕ ਦੀ ਵੈਰਨ ਹੋ ਜਾਂਦੀ ਹੈ ਜਿਸ ਨੂੰ ਪਾਪਾਂ ਦੇ ਨਰਕ ਦੀ ਵਾਸੀ ਗਰਦਾਨਿਆ ਹੈ ਅਤੇ ਅਗਲੇ ਪ੍ਰਕਰਣ ਵਿਚ ਇਸ ਦਾ ਹਸ਼ਰ ਪਾਠਕਾਂ ਦੇ ਅਗੇ ਆਵੇਗਾ ਕਿ ਇਸ ਦਾ ਅੰਤ ਕਿਵੇਂ ਹੁੰਦਾ ਹੈ – ਅਤੇ ਸੱਸੀ ਦੀ ਸੇਵਾ ਭਗਤੀ ਦਾ ਉਸ ਨੂੰ ਕੀ ਪ੍ਰਾਪਤ ਹੁੰਦਾ ਹੈ ? ਇਹ ਵੇਖੋ ਅਗਲੇ ਪੰਨਿਆ ਤੇ

**IV** ਇਥੇ ਇਹ ਵਿਖਾਇਆ ਹੈ ਕਿ ਜਿਹੜਾ ਜੋਧਾ ਦੁਸ਼ਮਨ ਦਾ ਟਾਕਰਾ ਕਰਦਾ ਸਰੀਰ ਤਯਾਗਦਾ ਹੈ ਉਹ ਸ਼ਹੀਦ ਹੈ ਸ਼ਹੀਦਾਂ ਲਈ ਸਵਰਗ ਦਾ ਦਰ ਅੱਠੇ ਪਹਿਰ ਖੁਲਾ ਰਹਿੰਦਾ ਹੈ । ਰਾਜਾ ਪੁੰਨੂ ਪੇਟ ਵਿਚ ਤੀਰ ਦੇ ਲੱਗ ਜਾਣ ਤੇ ਵੀ ਅਧੀਰ ਹੋ ਕੇ ਨਿਢਾਲ ਨਹੀਂ ਹੋਇਆ ਲਗਦੇ ਹੱਥ ☞

ਧੰਨ ਖਰਚ ਕੇ ਮੁਲ ਹੀ ਲੈ ਲਿਆ ਹੈ ।।੨੫।।

੧- ਸਵੈਯਾ ਸੁੰਦ੍ਰਤਾ ਦਾ ਖਜਾਨਾ ਵੇਖ ਕੇ ਪ੍ਰਸੰਨ ਹੋ ਰਹੀ ਹੈ ਉਹ ਇਸਤ੍ਰੀ ਆਪਣੇ ਮਨ ਵਿਚ

੨- ਸਾਰੀ ਸਿਆਣਪ ਛਡ ਗਈ ਸਾਰਿਆਂ ਕੋਲੋਂ ਪਤੀ ਨੂੰ ਵੇਖ ਕੇ ਪਿਛੇ ਤੁਰੀ ਜਿਵੇਂ ਕੋਈ ਯਾਨਾ ਤੁਰ ਪੈਂਦਾ ਹੈ

੩- ਸਾਰਿਆਂ ਦੀ ਲਾਜ ਤਯਾਗ ਦਿਤੀ ਸਾਰੇ ਸਾਜ ਸਜਾ ਲਏ ਹਨ

੪- ਮਨ ਨੂੰ ਮੋੜ ਰਹੀ ਪਰ ਮਨ ਪਿਛਾਹਾਂ ਨਹੀ ਹਟਿਆ ਬਿਨਾ ਦਾਮ (ਪੈਸੇ) ਤੇ ਪਤੀ ਦੇ ਹੱਥ ਵਿਚ ਵਿੱਕ ਗਈ ।।੨੬।।

੫- ਸੱਸੀ ਕਹਿੰਦੀ ਹੈ ।। ਆਪਣੀ ਸਖੀ ਕੋਲ ਮੇਰੇ ਸਰੀਰ ਦੇ ਅੰਗ ਮੇਰੇ ਨਾਲ ਕਿਉਂ ਨਹੀਂ ਕਿਉਕਿ ਐ ਸਖੀ ਸ਼ਿਵਜੀ ਦਾ ਵੈਰੀ ਜੋ ਅੰਗਾਂ ਤੋਂ ਰਹਿਤ ਹੈ ਉਹ ਜਾਗ ਪਿਆ ਹੈ

੬- ਜਦ ਤੋਂ ਉਸਦਾ ਅਸਰ ਹੋਇਆ ਹੈ ਉਦੋਂ ਤੋਂ ਕੁਝ ਵੀ ਚੰਗਾ ਨਹੀ ਲਗਦਾ ਮੈਨੂੰ ਜਿਸ ਕਰਕੇ ਖਾਣਾ, ਪੀਣਾ ਤੇ ਸੋਚਣਾ ਸਭ ਮੈਥੋਂ ਦੂਰ ਚਲਾ ਗਿਆ

੭- ਜੇ ਮੈ ਇਸ ਨੂੰ ਝੱਟਕ ਕੇ ਪਟਕਾ, ਪਟਕਾ ਕੇ ਸੁੱਟ ਵੀ ਦੇਵਾਂ ਚਿਤ ਤੋਂ ਲਾ ਕੇ ਪਰ ਫੇਰ ਵੀ ਨਹੀਂ ਛੁਟਦਾ ਜਿਸ ਤਰਾਂ ਦਾ ਇਹ ਪਿਆਰ ਪੈ ਗਿਆ

੮- ਹੇ ਬਲੀ ਮੈਂ ਜਦ ਇਸ ਠੱਗ ਨੂੰ ਠਗਨੇ ਵਾਸਤੇ ਗਈ ਪਰ ਮੈਂ ਨਾ ਠਗ ਸਕੀ ਸਗੋਂ ਇਸ ਠਗ ਨੇ ਮੈਨੂੰ ਠਗ ਲਿਆ।।੨੭।।

੯- ਕਬਿੱਤ ।।ਮੈਂ ਤਾਂ ਹੁਣ ਇਸਦੇ ਮੂੰਹ ਨੂੰ ਦੇਖ ਕੇ ਜਿਉਂਦੀ ਹਾਂ ਬਿਨਾ ਦੇਖੇ ਪਾਣੀ ਵੀ ਨਹੀ ਪੀਂਦੀ ਮਾਤਾ, ਪਿਤਾ ਨੂੰ ਛੱਡ ਕੇ ਬਸ ਇਸੇ ਗੱਲ ਤੇ ਵਿਸ਼ਵਾਸ ਹੈ ।

੧੦- ਇਹੀ ਪ੍ਰਣ ਕਰ ਲਿਆ ਹੈ ਜੋ ਕੁਝ ਪਤੀ ਕਰੇ ਉਹੀ [illegible] ਕਰਾਂਗੀ ਜਿਵੇਂ ਵੀ ਹੋਵੇ ਉਸ ਨੂੰ ਪ੍ਰਸੰਨ ਰੱਖਾਂਗੀ ਇਹੋ ਰਾਜਨੀਤੀ ਦੀ ਸਿੱਖਿਆ ਹੈ ।

੧੧- ਜੇ ਉਹ ਕਹੇ ਤਾਂ ਵਿਕ ਜਾਂਵਾਂਗੀ ਜੇ ਕਹੇ [illegible] ਭਰ ਤਾਂ ਪਾਣੀ ਭਰਾਂਗੀ ਉਸ ਨੂੰ ਵੇਖ ਕੇ ਬਲਿਹਾਰ ਜਾਵਾਗੀ ਹੇ ਸਖੀ ਤੂੰ ਮੇਰੇ ਚਿਤ ਦੀ ਇਹ ਗਲ ਸੁਣ ਲੈ ।

੧੨- ਅਸਚਰਜ ਲਗਨ ਲਗ ਗਈ ਹੈ ਜਿਸ ਕਰਕੇ ਨੀਂਦ ਤੇ ਭੁਖ ਵੀ ਤਿਆਗ ਦਿਤੀ ਹੈ ਪਤੀ ਮੈਨੂੰ ਪਿਆਰਾ ਹੈ ਅਤੇ ਪਤੀ ਨੂੰ ਮੈਂ ਪਿਆਰੀ ਹਾਂ।।੨੮।।

੧੩- ਚੌਪਈ ।। ਜਦੋਂ ਇਹ ਗੱਲ ਹੋ ਗਈ ਸੀ ਇਹ ਉਸ ਨੇ ਸੁਣ ਲਈ ।

੧੪- ਜਿਹੜੀ ਰਾਣੀ ਪਹਿਲਾਂ ਵਿਆਹ ਕੇ ਘਰ ਵਿਚ ਆਈ ਸੀ।

੧੫- ਉਹ ਪੁੰਨੂੰ ਨਾਲ ਸੱਸੀ ਦੀ ਇਹੋ ਜਿਹੀ ਪ੍ਰੀਤ ਸੁਣ ਕੇ ਕ੍ਰੋਧ ਨਾਲ ਭਰ ਗਈ

੧੬- ਮਸਲਾ ਘੜਨ ਲਈ ਆਪਣੀ ਸੁਰਤ ਲਾ ਦਿਤੀ ।

੧੭- ਉਸ ਦੇ ਪੁਤ੍ਰ ਨੇ ਜਨਮ ਲਿਆ ਸੀ ਇਸ ਲਈ ਕੁਛ ਚਿਰ ਉਹ ਆਪਣੇ ਬਾਪੂ ਦੇ ਘਰ ਰਹੀ ਸੀ ।।੨੯।।

੧੮- ਉਸਦੇ ਪੁੱਤਰ ਨੇ ਜਨਮ ਲਿਆ ਇਸ ਲਈ ਕੁਝ ਸਮਾਂ ਬਾਪ ਦੇ ਘਰ ਰਹੀ ।

੧੯- ਪਤੀ ਵੱਲੋਂ ਮੁੱਖ ਮੋੜਕੇ ਖ਼ਿਰਕਤ ਹੋ ਗਈ ਸਗੋਂ ਹੱਥ ਵਿਚ ਛੁਰੀ ਪਕੜ ਲਈ ਅਤੇ

੨੦- ਮਨ ਬਣਾ ਲਿਆ ਕਿ ਆਪਣੇ ਪਤੀ ਨੂੰ ਕਤਲ ਕਰ ਦਿਆਂਗੀ

੨੧- ਪੁਤ੍ਰ ਦੇ ਸਿਰ ਤੇ ਰਾਜ ਦਾ ਮੁਕਟ (ਛਤਰ) ਪਹਿਨਾਂ ਦਿਆਂਗੀ ।।੩੧।।

੨੨- ਇਹ ਜਾਣ ਲਵਾਂਗੀ ਕਿ ਮੈਂ ਤੀਰਥ ਯਾਤ੍ਰਾ ਕਰਨ ਚਲੀ ਗਈ ਹਾਂ ਜਿਸ ਲਈ ਪਤੀ ਤੋਂ ਵਿਛੜ ਗਈ ਹਾਂ

੨੩- ਜਿਸ ਲਈ ਪਤੀ ਦੇ ਸੰਜੋਗ ਤੋਂ ਵਰਤ ਧਾਰ ਲਿਆ ਹੈ ।

੨੪- ਇਸ ਸੁਹਾਗ ਨਾਲੋਂ ਤਾਂ ਰੰਡੀ ਹੀ ਚੰਗੀ ਹਾਂ ।

੨੫- ਇਸ ਰਾਜੇ ਦੀ ਰਾਜੇਸ਼ਵਰੀ ਹੁਣ [illegible]ਸਵਾਦ ਲਗਦੀ ਹੈ।।੩੧।।

੨੬- ਦੋਹਰਾ ।। ਜਿਸ ਵੇਲੇ [illegible] ਖੇਲੇਗਾ ਜੇਹੜਾ ਰਾਜੇ ਨੂੰ ਮਾਰ ਦੇਵੇ ਭਾਵ - ਮੇਰੇ ਪਤੀ ਨੂੰ ਕਤਲ ਕਰ ਦੇਵੇ ਕੋਈ

੨੭- ਤਾਂ ਉਸ ਦੀ ਮੌਤ ਸੁਣਕੇ ਸੱਸੀ ਮਰ ਜਾਇਗੀ - ਉਹ ਜਿਉਂਦੀ ਨਹੀਂ ਰਹਿ ਸਕਦੀ ।।੩੨।।

੨੮- ਚੌਪਈ ।। ਬੈਠ ਕੇ ਉਸ ਨੇ ਇਹ ਸਲਾਹ ਪੱਕੀ ਕਰ ਲਈ

੨੯- ਬੇਅੰਤ ਧਨ ਦੇ ਕੇ ਦੂਤ ਭੇਜ ਦਿਤਾ ।

੩੦- ਦੂਤ ਨੇ ਧਨ ਲੈ ਕੇ ਵਾਇਦਾ ਕੀਤਾ ਕਿ ਜਦੋਂ ਰਾਜਾ ਪੁਨੂੰ ਸ਼ਿਕਾਰ ਖੇਲਨ ਜਾਇਗਾ

੩੧- ਤਾਂ ਉਸ ਵੇਲੇ ਮੇਰਾ ਤੀਰ ਉਸ ਦੇ ਹਿਰਦੇ ਵਿਚ ਲੱਗੇਗਾ।।੩੩।।

੩੨- ਜਿਸ ਵੇਲੇ ਰਾਜੇ ਦਾ ਕਾਲ ਨੇੜੇ ਆ ਗਿਆ

੩੩- ਉਸ ਬੇਲੇ ਰਾਜਾ ਪੁਨੂੰ ਸ਼ਿਕਾਰ ਖੇਡਣ ਚਲਾ ਗਿਆ ਬਣ ਵਿਚ

੩੪- ਜਦ ਉਹ ਸੂਰਮਾ ਗਹਿਰੇ ਬਣ ਵਿਚ ਚਲਾ ਗਿਆ

੩੫- ਤਾਂ ਖਿਚ ਕੇ ਤੀਰ ਦੁਸ਼ਮਨ ਨੇ ਮਾਰ ਦਿਤਾ ।।੩੪।।

੩੬- ਤੀਰ ਲੱਗਣ ਨਾਲ ਸੂਰਮਾਂ ਗੁੱਸੇ ਨਾਲ ਭਰ ਗਿਆ

੩੭- ਘੋੜਾ ਦੌੜਾਕੇ ਰਾਜੇ ਨੇ ਬੱਧਕ ਨੂੰ ਕਤਲ ਕਰ ਦਿੱਤਾ

੩੮- ਉਸ ਨੂੰ ਮਾਰਕੇ ਆਪ ਵੀ ਠੰਡਾ ਹੋ ਗਿਆ

੩੯- ਸੁਰਗ ਲੋਕ ਨੂੰ ਚਲਾ ਗਿਆ।।੩੫।।

੪੦- ਦੁਸ਼ਮਨ ਨੂੰ ਮਾਰਕੇ ਰਾਜਾ ਜੀ ਧਰਤੀ ਤੇ ਗਿਰ ਪਿਆ

---

☞ਦੁਸ਼ਮਨ ਦਾ ਫਸਤਾ ਵੱਢ ਦਿੱਤਾ, ਅਤੇ ਕੈਰਾਂ ਦੀ ਮੌਤ ਨਹੀ ਮਰਿਆ - ਬਹਾਦਰੀ ਤੇ ਸੂਰਮਤਾਈ ਦਾ ਚਿੰਨ ਛੱਡ ਗਿਆ ਇਸ ਦਾ ਸਮਾਜ ਰਿਣੀ ਰਹੇਗਾ ।

**V** ਜਦੋਂ ਪਾਰਬਤੀ ਆਪਣੇ ਪਿਤਾ ਦੇ ਜੱਗ ਦੇ ਹਵਨ ਕੁੰਡ ਵਿਚ ਡਿਗ ਕੇ ਭਸਮ ਹੋ ਗਈ ਸ਼ਿਵ ਜੀ ਨੇ ਬੜੇ ਕ੍ਰੋਧ ਨਾਲ ਜੰਗ ਕਰਨ ਉਪ੍ਰੰਤ ਉਪਰਾਮ ਹੋ ਕੇ ਸਮਾਧੀ ਸਥਿਤ ਹੋਣਾ ਚਾਹਿਆ ਤਾਂ ਕਾਮ ਨੇ ਸ਼ਿਵਜੀ ਤੇ ਆਪਣਾ ਅਸਰ ਪਾ ਕੇ ਸਮਾਧੀ ਨਾਂ ਲਗਣ ਦਿੱਤੀ । ਜਦੋਂ ਸ਼ਿਵ ਜੀ ਨੂੰ ਕਾਮ ਨੇ ਕ੍ਰੋਧਵਾਨ ਹੁੰਦਾ ਵੇਖਿਆ ਤਾਂ ਨਾਲ ਖੜੇ ਜੰਗਲ ਦੇ ਝਾੜੀਆਂ ਝੁੰਡਾਂ ਉਹਲੇ ਛੁਪ ਗਿਆ ਪਰ ਸ਼ਿਵ ਜੀ ਦੀ ਨਜ਼ਰ ਪੈ ਗਿਆ ਜੋ ਸ਼ਿਵ ਜੀ ਨੇ ਸਾੜ ਕੇ ਸਵਾਹ ਕਰ ਦਿਤਾ ਜਿਸ ਲਈ ਕਾਮ ਦਾ ਜਿਸਮ ਸਾੜ ਕੇ ਸਵਾਹ ਹੋ ਗਿਆ । ਪਰ ਹੁਣ ਇਹ ਬਿਨਾ ਜਿਸਮ ਤੋਂ ਹੀ ਆਪਣਾ ਪੂਰਾ ਕੰਮ ਕਰਦਾ ਹੈ - ਜਿਸ ਲਈ ਕਾਮ ਦਾ ਨਾਮ ਅਨੰਗ ਪੈ ਗਿਆ ਹੈ ਅਤੇ ਇਸ ਨੂੰ ਸ਼ਿਵਜੀ ਦਾ ਬੈਰੀ ਵੀ ਕਿਹਾ ਜਾਂਦਾ ਹੈ ।

**VI** ਇਹ ਸਿਖਯਾ ਪਤੀ ਬ੍ਰਤ ਇਸਤ੍ਰੀ ਲਈ ਸੁਨਿਹਰੀ ਨੁਸਖਾ ਹੈ ।

ਜਾਇ ਪੁਛਹੁ ਸੁਹਾਗਣੀ, ਵਾਹੈ ਕਿਨੀ ਬਾਤੀ ਸਹੁ ਪਾਈਐ ।।

ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ, ਹਿਕਮਤਿ ਹੁਕਮੁ ਚੁਕਾਈਐ ।।
ਜਾਕੈ ਪ੍ਰੇਮਿ ਪਦਾਰਥ ਪਾਈਐ, ਤਉ ਚਰਣੀ ਚਿਤੁ ਲਾਈਐ ।।
ਸਹੁ ਕਹੈ ਸੋ ਕੀਜੈ, ਤਨੁ ਮਨੋ ਦੀਜੈ, ਐਸਾ ਪਰਮਲੁ ਲਾਈਐ ।।
ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ।।੩।।
ਆਪੁ ਗਵਾਈਐ ਤਾਂ ਸਹੁ ਪਾਈਐ ਅਉਰੁ ਕੈਸੀ ਚਤੁਰਾਈ ।।
ਸਹੁ ਨਦਰਿ ਕਰ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ।।
ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਭਰਾਈ

।।੪।।ਪੰ:੭੨੨।।ਮ:੧

ਉਪ੍ਰੋਕਤ ਗੁਣ ਸਾਰੇ ਸੱਸੀ ਵਿਚ ਮੌਜੂਦ ਸਨ ਜੋ ਇਕ ਜਗ ਦੀ ਰੋਸ਼ਨ ਮਿਸਾਲ ਹਨ, ਜੋ ਇਸਤ੍ਰੀ ਲਈ ਤੇ ਗੁਰੂ ਦੇ ਸੇਵਕ ਲਈ ਅਤੇ ਪ੍ਰਭੂ ਭਗਤੀ ਦੇ ਪੂਰਨ ਅੰਗ ਯੋਜਤ ਕਰਦੇ ਹਨ । ਅਸੀਂ ਹੀ ਐਸੇ ਨਿਭਾਗੇ ਹਾਂ ਜੋ ਗੁਰੂ ਦੇ ਬਖਸ਼ੇ ਗਿਆਨ ਦੇ ਸਰੂਪ ਤੇ ਹੁਜਤ ਬਾਜੀ ਤੇ ਫੋਕੀ ਦਲੀਲਬਾਜੀ ਕਰਕੇ ਸਤਿਗੁਰ ਦੇ ਅਨਨਿ ਭਗਤ ਹੋਣ ਦਾ ਦਾਅਵਾ ਕਰਦੇ ਹਾਂ ਅਤੇ ਸ਼ਰਮ ਨਾਲ ਨੀਵੀਂ ਅੱਖ ਕਰਨ ਨੂੰ ਤਿਲਾਂਜਲੀ ਦੇ ਚੁਕੇ ਹਾਂ ।। ☞

੧ਭ੍ਰਿਤਨ ਨਿਕਟ ਪਹੁੰਚਿ ਕੈ ਲਯੋ ਗਰੇ ਸੋਂ ਲਾਇ ।।੩੬।। ਚੌਪਈ ।। ੨ਐਸੋ ਹਾਲ ਚਾਕਰਨ ਭਯੋ ।। ੩ਜਨੁਕ ਧਨੀ ਨ੍ਰਿਧਨੀ ਹ੍ਵੈ ਗਯੋ ।। ੪ਨ੍ਰਿਪ ਦੈ ਕਹਾ ਧਾਮ ਹਮ ਜੈਹੈਂ ।। ੫ਕਹਾ ਰਾਨਿਯਹਿ ਬੱਕਤ੍ਰ ਦਿਖੈ ਹੈਂ ।।੩੭।। ੬ਨਭ ਬਾਨੀ ਤਿਨਕੋ ਤਬ ਭਈ ।। ੭ਭ੍ਰਿਤ, ਸੁਧਿ ਕਹਾ ਤੁਮਾਰੀ ਗਈ ।। ੮ਜੋਧਾ ਬਡੋ ਜੂਝਿ ਜਹਾਂ ਜਾਵੈ ੯ਰਨ ਛਿਤ ਤੇ ਤਿਹ ਕੌਨ ਉਚਾਵੈ ।।੩੮।। ਦੋਹਰਾ ।। ੧੦ਤਾਂ ਤੇ ਯਾਕੀ ਕਬਰ ਖਨਿ ਗਾਡਹੁ ਇਹੀ ਬਨਾਇ❖ ।। ੧੧ਅੱਸੂ ਬਸਤ੍ਰ ਲੈ ਜਾਹੁ ਘਰ ਦੇਹੁ ਸੰਦੇਸੋ ਜਾਇ ।। ੩੯।। ੧੨ਬਾਨੀ ਸੁਨਿ ਗਾਡਯੋ ਤਿਸੈ, ਭਏ ਪਵਨ ਭ੍ਰਿਤ ਭੇਸ ।। ੧੩ਅੱਸੂ ਬਸਤ੍ਰ ਲੈ ਲਾਲ ਕੇ ਬਾਲਹਿ ਦਯੋ ਸੰਦੇਸ ।।੪੦।। ਚੌਪਈ ।। ੧੪ਬੈਠੀ ਬਾਲ ਜਹਾਂ ਬਡ ਭਾਗੀ ।। ੧੫ਚਿੱਤ ਚੋਰ ਕੀ ਚਿਤਵਨਿ ਲਾਗੀ ।। ੧੬ਤਬ ਲੌ ਖਬਰਿ ਚਾਕਰਨ ਦਈ ।। ੧੭ਅਰੁਨ ਹੁਤੀ ਪਿਯਰੀ ਹ੍ਵੈ ਗਈ ।।੪੧।।

।। ਦੋਹਰਾ ।।

੧੮ਚੜਿ ਬਿਵਾਨ ਤਹੱ ਤ੍ਰਿਯ ਚਲੀ ਜਹਾ ਹਨਯੋ ਨਿਜੁ ਪੀਯ ।। ੧੯ਕੈ ਲੈ ਐਹੌਂ ਪੀਯ ਕੌ, ਕੈ ਤਹੱ ਦੈਹੌਂ ਜੀਯ ।।੪੨।। ਚੌਪਈ ।। ੨੦ਚਲੀ ਚਲੀ, ਅਬਲਾ ਤਹੱ ਆਈ ।। ੨੧ਦਾਬਯੋ ਜਹਾਂ, ਮੀਤ ਸੁਖਦਾਈ ।। ੨੨ਕਬੁਰ ਨਿਹਾਰਿ ਚਕ੍ਰਿਤ ਚਿਤ ਭਈ ।। ੨੩ਤਾਂਹੀ ਬਿਖੈ ਲੀਨ ਹੈ ਗਈ ।।੪੩।। ਦੋਹਰਾ ।। ੨੪ਮਰਨ ਸਭਨ ਕੇ ਮੂੰਡ ਪੈ ਸਫਲ ਮਰਨ ਹ੍ਵੈ ਤਾਹਿ ।। ੨੫ਤਨਕ ਬਿਖੈ ਤਨ ਕੌਂ ਤਜੈ ਪਿਯ ਸੌਂ ਪ੍ਰੀਤਿ ਬਨਾਇ❑ ।।੪੪।। ੨੬ਤਨ ਗਾਡਯੋ ਜਹ ਤੁਮ ਮਿਲੇ ਅੰਗ ਮਿਲਯੋ ਸਰਬੰਗ ।। ੨੭ਸਭ ਕਛੁ ਤਜਿ ਗ੍ਰਿਹ ਕ ਚਲਯੋ ਪ੍ਰਾਨ ਪਿਯਾਰੇ ਸੰਗ ।।੪੫।। ੨੮ਪਵਨ ਪਵਨ, ਆਨਲ ਅਨਲ; ਨਭ ਨਭ ਭੂ ਭੂ ਸੰਗ ।। ੨੯ਜਲ ਜਲ ਕੇ ਸੰਗ ਮਿਲਿ ਰਹਯੋ, ਤਨੁ ਪਿਯ ਕੇ ਸਰਬੰਗ ।।੪੬।। ਚੌਪਈ ।। ੩੦ਪਿਯ ਹਿਤ ਦੇਹ ਤਵਨ ਤ੍ਰਿਯ ਦਈ ।। ੩੧ਦੇਵ ਲੋਕ ਭੀਤਰ ਲੈ ਗਈ ।। ੩੨ਅਰਧਾਸਨ ਬਾਸਵ ਤਿਹੱ ਦੀਨੋ ।। ੩੩ਭਾਂਤਿ ਭਾਂਤਿ ਸੌਂ ਆਦਰੁ ਕੀਨੋ ।।੪੭।। ਦੋਹਰਾ ।। ੩੪ਦੇਵ ਬਧੂਨ ਅਪੱਛਰਨ ਲਯੋ ਬਿਵਾਨ ਚੜਾਇ ।। ੩੫ਜੈ ਜੈ ਕਾਰ ਅਪਾਰ ਹੁਅ, ਹਰਖੇ ਸੁਨਿ ਸੁਰ ਰਾਇ ।।੪੮।। ੩੬ਮਛਰੀ ਔ ਬਿਰਹੀਨ ਕੇ ਬਧ ਕੋ ਕਹਾ ਉਪਾਇ ।। ੩੭ਜਲ ਪਿਯ ਤੇ ਬਿਛੁਰਾਇਯਹਿ ਤਨਿਕ ਬਿਖੈ ਮਰਿ ਜਾਇ ।।੪੯।। ੩੮ਪਾਪ ਨਰਕ ਤੇ ਨਾ ਡਰੀ ਕਰੀ ਸਵਤਿ ਕੀ ਕਾਨਿ ।। ੩੯ਅਤਿ ਚਿਤ ਕੋਪ ਬਢਾਇਕੈ ਪਿਯ ਲਗਵਾਯੋ ਬਾਨ ।। ੫੦।। ਚੌਪਈ ।। ੪੦ਸਵਤਿ ਸਾਲ ਅਤਿ ਹੰੀ ਚਿਤ ਧਾਰਯੋ ।। ਨਿਜੁ ਪਤਿ ਸੋ

❖ਜਿਹੜੇ ਲੋਕ ਅੱਜਕਲ ਮੁਰਦਾ ਲਾਸਾਂ ਨੂੰ ਅਮਰੀਕਾ ਅਫਰੀਕਾ ਤੱਕ ਤੇ ਚੁਕ ਕੇ ਘਰ ਲਿਆਣ ਤੇ ਹਜ਼ਾਰਾ ਰੁਪਿਆ ਨਸ਼ਟ ਕਰਦੇ ਹਨ ਤੇ ਅਨਮਿਥੀ ਖੇਚਲਦਾ ਭਾਰ ਸਿਰ ਤੇ ਚੁੱਕਦੇ ਹਨ, ਗੁਰਮਤਿ ਇਸ ਦੀ ਹਮਾਇਤ ਨਹੀਂ ਕਰਦੀ । ਮੁਰਦਾ ਦੇਹ ਮਿਟੀ ਹੈ, ਮਿਟੀ ਦੇ ਹਵਾਲੇ ਕਰਨੀ ਹੈ, ਉਥੇ ਸੌਂਪ ਦਿਤੀ ਜਾਣੀ ਚਾਹੀਦੀ ਹੈ । ਜਿਸ ਨੂੰ ਸ੍ਰੀ ਦਸਮੇਸ਼ ਜੀ ਨੇ ਸਪਸਟ ਕਰ ਦਿਤਾ ਹੈ ਤੇ ਭਗਤ ਕਬੀਰ ਜੀ ਇਸਦੀ ਪੁਸ਼ਟੀ ਕਰਦੇ ਹਨ ।

ਜੇ ਮਿਰਤਕ ਕਉ ਚੰਦਨ ਚੜਾਵੈਂ ।। ਉਸ ਤੇ ਕਹਹੁ ਕਵਨ ਫਲ ਪਾਵੈ ।।
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ ।। ਤਾਂ ਮਿਰਤਕ ਕਾ ਕਿਆ ਘਟਿ ਜਾਈ ।।੩।।ਪੰ:੧੧੯੦।।

❑ਜਿਸ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ।।
ਧ੍ਰਿਗ ਜੀਵਣ ਸੰਸਾਰਿ ਤਾ ਪਾਛੈ ਜੀਵਣਾ ।।ਪੰ:੮੩।।ਮ:੧।।

ਸੱਸੀ ਨੇ ਗੁਰੂ ਨਾਨਕ ਦੇਵ ਜੀ ਦੇ ਇਸ ਪਵਿਤ੍ਰ ਮਹਾਂ ਬਚਨ ਦੀ ਪੂਰੀ ਕਮਾਈ ਕਰ ਵਿਖਾਈ ।। ਜਿਸ ਦੇ ਸਕਦਾ ਦੇਵਰਾਜ, ਦੇਵ ਰਾਣੀਆਂ ਤੇ ਅਪਸ਼ਰਾਂ ਨੇ ਮਿਲਿਕੇ ਸੱਸੀ ਦੀ ਰੂਹ ਦਾ ਰੱਜ ਕੇ ਸਨਮਾਨ ਕੀਤਾ । ਅੱਗੇ ਤੱਕੋ ਉਸ ਕ੍ਰੋਧ ਭਰੀ ਤੇ ਈਰਖਾਲੂ ਪਾਪਣ ਰਾਣੀ ਦਾ ਹਸ਼ਰ ਜਿਸ ਨੇ ਆਪਣੇ ਪਤੀ ਦੀ ਹੱਤਿਆ ਕੀਤੀ ।

੧- ਨੌਕਰਾਂ ਨੇ ਨੇੜੇ ਹੋ ਕੇ ਸੰਭਾਲ ਲਿਆ ।।੩੬।।

੨- ਚੌਪਈ ।। ਉਸ ਵੇਲੇ ਨੌਕਰਾਂ ਦਾ ਇਹ ਹਾ ਹੋ ਗਿਆ ਸੀ

੩- ਜਿਸ ਤਰਾਂ ਕੋਈ ਧਨੀ ਲੁਟਿਆ ਜਾਂਦਾ ਹੈ

੪- (ਨੌਕਰ ਸੋਚਦੇ ਨੇ) ਕਿ ਅਸੀ ਹੁਣ ਰਜੇ ਦੇ ਘਰ ਕਿਵੇਂ ਜਾਵਾਂਗੇ

੫- ਰਾਣੀਆਂ ਨੂੰ ਕਿਹੜਾ ਮੂੰਹ ਦਿਖਾਵਾਂਗੇ ।।੩੭।।

੬- ਜਦੋਂ ਨੌਕਰ ਇਹ ਗੱਲ ਸੋਚ ਰਹੇ ਸੀ ਉਸ ਵੇਲੇ ਆਕਾਸ਼ ਤੋਂ ਆਵਾਜ਼ ਆਈ ।

੭- ਐ ਨੌਕਰੋ ਤੁਹਾਡੀ ਅਕਲ ਕਿਥੇ ਚਲੀ ਗਈ ।

੮- ਜਦੋਂ ਕੋਈ ਬੜਾ ਸੂਰਮਾ ਰਣ ਵਿਚ ਲੜਦਾ ਹੋਇਆ ਮਾਰਿਆ ਜਾਂਦਾ ਹੈ ।

੯- ਉਸ ਨੂੰ ਰਣ ਖੇਤ੍ਰ ਵਿਚੋਂ ਕੌਣ ਘਰ ਲੈ ਕੇ ਆਉਂਦਾ ਹੈ ।।੩੮।।

੧੦- ਦੋਹਰਾ ।। ਇਸ ਲਈ ਇਸ ਦੀ ਕਬਰ ਪੁਟਕੇ ਇਥੇ ਹੀ ਦਬਾ ਦਿਉ ।

੧੧- ਘੋੜਾ ਤੇ ਬਸਤਰ ਘਰ ਲੈ ਜਾ ਕੇ ਦੱਸ ਦਿਉ ।।੩੯।।

੧੨- ਅਕਾਸ ਬਾਣੀ ਸੁਣਕੇ ਉਥੇ ਹੀ ਦੱਬ ਕੇ ਨੌਕਰ ਘਰ ਨੂੰ ਹਵਾ ਰੂਪ ਹੋ ਗਏ ਭਾਵ (ਚਲੇ ਗਏ)

੧੩- ਘੋੜਾ ਤੇ ਬਸਤ੍ਰ ਸੱਸੀ ਨੂੰ ਜਾ ਦੱਸਿਆ ।।੪੦।।

੧੪- ਚੌਪਈ ।। ਜਿਥੇ ਸੱਸੀ ਵੱਡੀ ਭਾਗ ਵਿਸਾਲੀ ਬੈਠੀ ਸੀ ।

੧੫- ਚਿਤ ਵਿਚ ਕਈ ਗੱਲਾਂ ਚਿਤਵ ਰਹੀ ਸੀ ।

੧੬- ਇਤਨੇ ਨੂੰ ਨੌਕਰਾਂ ਨੇ ਖਬਰ ਆ ਦਿਤੀ

੧੭- ਲਾਲ ਸੂਹਾ ਰੰਗ ਸੀ ਜੋ ਸੁਣਦੇ ਸਾਰ ਇਕ ਦਮ ਪੀਲਾ ਹੋ ਗਿਆ ।।੪੧।।

੧੮- ਦੋਹਰਾ ।।ਪਾਲਕੀ ਪਰ ਚੜਕੇ ਸੱਸੀ ਉਥੇ ਨੂੰ ਤੁਰ ਪਈ ਜਿਥੇ ਉਸਦਾ ਪਤੀ ਕਤਲ ਕੀਤਾ ਗਿਆ ਸੀ ।

੧੯- ਦਿਲ ਵਿਚ ਇਹ ਸੰਕਲਪ ਲੈ ਕੇ ਤੁਰੀ ਕਿ ਜੇ ਜਿਉਂਦਾ ਹੋਇਆ ਤਾਂ ਨਾਲ ਲੈ ਕੇ ਤੁਰੀ ਆਵਾਂਗੀ ਨਹੀਂ ਤਾਂ ਉਥੇ ਹੀ ਸਵਾਸ ਦੇ ਦਿਆਂਗੀ ।।੪੨।।

੨੦- ਉਹ ਔਰਤ ਉਥੇ ਆ ਗਈ ।

੨੧- ਜਿਥੇ ਉਸ ਦੇ ਸੁੱਖ ਦੇਣ ਵਾਲਾ ਉਸਦਾ ਮਿਤ੍ਰ ਪਿਆਰਾ ਪਿਆ ਸੀ ਦੱਬਿਆ ਹੋਇਆ ਕਬਰ ਵਿਚ

੨੨- ਕਬੱਰ ਨੂੰ ਵੇਖ ਕੇ ਚਿਤ ਵਿਚ ਚਕ੍ਰਿਤ ਹੋ ਕੇ ਰਹ ਗਈ ।

੨੩- ਬਸ ਉਸੇ ਵਿਚ ਆਪ ਜਾ ਮਿਲੀ ।।੪੩।।

੨੪- ਦੋਹਰਾ ।। ਇਥੇ ਹੁਣ ਲੇਖਕ ਲਿਖਦਾ ਹੈ ਕਿ ਮਰਨਾਂ ਤਾਂ ਸਭ ਦੇ ਹੀ ਸਿਰ ਉਤੇ ਮੌਜੂਦ ਹੈ ਪਰ ਸਫਲ ਮਰਨਾ ਉਸੇ ਦਾ ਹੈ ।

੨੫- ਜਿਹੜਾ ਇੱਕ ਪਲ ਵਿਚ ਸਰੀਰ ਨੂੰ ਤਿਆਗ ਦੇਵੇ ਆਪਣੇ ਪਤੀ ਨਾਲ ਪ੍ਰੇਮ ਨੂੰ ਬਣਾਕੇ ਰੱਖੇ ।।੪੪।।

੨੬- ਉਸਦਾ ਸਰੀਰ ਵੀ ਉਸੇ ਥਾਂ ਦੱਬ ਦਿੱਤਾ ਜਿਥੇ ਜਾਕੇ ਪਤੀ ਦੇ ਸਾਰੇ ਸਰੀਰ ਦੇ ਅੰਗ ਜਾ ਮਿਲੇ ।

੨੭- ਘਰ ਦਾ ਸਭ ਕੁਝ ਛੱਡਕੇ ਤਿਆਗ ਦਿਤਾ ਅਤੇ ਪਰਾਣ ਆਪਣੇ ਪਿਆਰੇ ਦੇ ਨਾਲ ਜਾ ਮਿਲੇ ।।੪੫।।

੨੮- ਹਵਾ-ਹਵਾ ਵਿਚ ਜਾ ਮਿਲੀ, ਅਗਨਿ, ਅਗਨਿ ਵਿਚ ਅਕਾਸ਼-ਅਕਾਸ਼ ਵਿਚ ਰਲ ਗਿਆ , ਮਿਟੀ -ਮਿਟੀ ਨਾਲ ਜਾ ਮਿਲੀ ।

੨੯- ਜਲ ਜਲ ਵਿਚ ਜਾ ਮਿਲਿਆ ਸਰੀਰ ਪਤੀ ਦੇ ਨਾਲ ਮਿਲਾ ਦਿਤਾ ਭਾਵ ਪੰਜੇ ਤੱਤ ਆਪਣੇ ਅਸਲੇ ਨਾਲ ਜਾ ਰਲੇ ਪਰ ਤਨ ਪਤੀ ਨਾਲ ਜਾ ਮਿਲਿਆ ਸਰਬੰਗ ਭਾਵ (ਸਾਰਾ ਸਰੀਰ) ।।੪੬।।

੩੦- ਚੌਪਈ ।। ਪਤੀ ਵਾਸਤੇ ਸੱਸੀ ਨੇ ਆਪਣੀ ਦੇਹ ਦੇ ਦਿਤੀ

੩੧- ਆਤਮਾ ਨੂੰ ਦੇਵ ਪੁਰੀ ਵਿਚ ਲੈ ਗਈ

੩੨- ਇੰਦ੍ਰ ਨੇ ਉਸ ਨੂੰ ਦੇਵ ਲੋਕ ਵਿਚ ਆਪਣਾ ਅਧਾ ਆਸਣ ਬੈਠਣ ਲਈ ਦਿਤਾ ।

੩੩- ਅਤੇ ਤਰਾਂ-ਤਰਾਂ ਨਾਲ ਉਸਦਾ ਆਦਰ ਕੀਤਾ ।।੪੭।।

੩੪- ਦੋਹਰਾ ।। ਦੇਵਤਿਆਂ ਦੀਆਂ ਇਸਤ੍ਰੀਆਂ ਤੇ ਅਪਛਰਾਂ ਨੇ ਸੱਸੀ ਦੀ ਆਤਮਾ ਨੂੰ ਬਿਵਾਨ ਤੇ ਚੜਾ ਲਿਆ- ਜਿਨਾਂ ਦੇ ਨਾਲ ਅੱਪਸਛਰਾਂ ਵੀ ਸਨ ।

੩੫- ਬੇਅੰਤ ਜੈ-ਜੈ ਕਾਰ ਹੋਇਆ ਅਤੇ ਦੇਵਤਿਆਂ ਦਾ ਰਾਜਾ ਇੰਦ੍ਰ ਸੁਣ ਕੇ ਬੜਾ ਪ੍ਰਸੰਨ ਹੋਇਆ ।।੪੮।।

੩੬- ਲੇਖਕ ਕਹਿੰਦਾ ਹੈ ਕਿ ਮੱਛੀ ਤੇ ਬਿਰਹੋ ਕੁਠੀ ਮਾਰਨ ਲਈ ਕੋਈ ਉਪਾਇ ਭਾਵ ਹਥਿਆਰ ਦੀ ਲੋੜ ਨਹੀਂ

੩੭- ਮੱਛੀ ਜਲ ਤੇ ਅਤੇ ਬਿਰਹਨ ਨੂੰ ਪਤੀ ਤੋਂ ਵਿਛੋੜ ਦਿਉ ਬਸ ਇਹ ਪਲ ਵਿਚ ਮਰ ਜਾਣਗੀਆਂ ।।੪੯।।

੩੮- ਰਾਜੇ ਦੀ ਪਹਿਲੀ ਰਾਣੀ ਪਾਪਾਂ ਦੇ ਨਰਕ ਤੋਂ ਨਾ ਡਰੀ ਸਿਰਫ ਸੌਂਕਣ ਦਾ ਹੀ ਦੁਖ ਮੰਨਿਆ

੩੯- ਜਿਸ ਤੋਂ ਚਿਤ ਵਿਚ ਅਤਿ ਦਾ ਕ੍ਰੋਧ ਵਧਾਕੇ ਪਤੀ ਦੇ ਤੀਰ ਮਰਵਾ ਦਿਤਾ ।।੫੦।।

੪੦- ਸੌਂਕਣ ਦਾ ਦੁਖ ਅਤਿ ਹੀ ਚਿਤ ਵਿਚ ਧਾਰ ਲਿਆ

੪੧- ਆਪਣੇ ਪਤੀ ਨੂੰ ਤੀਰ ਨਾਲ ਮਾਰ ਦਿਤਾ

ਸਾਯਕ ਸੌਂ ਮਾਰਯੋ ।। ਯਾ ਸੁਹਾਗ ਤੇ ਰਾਂਡੈ ਰਹਿਹੌਂ ।। ਪ੍ਰਭੁ ਕੋ ਨਾਮੁ ਨਿੱਤਿ ਉਠਿ ਕਹਿਹੌਂ ।।੫੧।। ੧ ।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ
ਇਕ ਸੌ ਆਠ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੦੮।। ੨੦੨੩ ।। ਅਫਜੂੰ ।।

ਚੌਪਈ ।। ੧ਯਹ ਚਲਿ ਖਬਰ ਜਾਤ ਭੀ ਤਹਾਂ ।। ੨ਬੈਠੀ ਸਭਾ ਧਰਮ ਕੀ ਜਹਾਂ ।। ੩ਸਵਤਿ ਸਾਲ ਤਿਨ ਤ੍ਰਿਯਹਿ ਨਿਹਾਰਯੋ ।। ੪ਨਿਜੁ ਪਤਿ ਬਾਨ ਸਾਥ ਹਨਿ ਡਾਰਯੋ ।।੧।। ੫ਧਰਮਰਾਇ ਬਾਚ ।। ਦੋਹਰਾ ।। ਜਾ ਦੁਖ ਤੇ ਜਿਨ ਇਸਤ੍ਰਿਯਹਿ ਨਿਜੁ ਪਤਿ ਹਨਯੋ ਰਿਸਾਇ ।। ੬ਤਾਂ ਦੁਖ ਤੇ, ਤਿਹ ਮਾਰਿਯੈ ਕਰਿਯੈ ਵਹੈ ਉਪਾਇ❖ ।।੨।।ਚੌਪਈ।। ੭ਉਰਬਸਿ ਪਾਤ੍ਰ ਹੁਤੀ, ਸੁ ਨਗਰ ਮੈਂ ।। ੮ਨਾਚਤ ਹੁਤੀ ਕਾਲ ਕੇ ਘਰ ਮੈਂ ।। ੯ਤਿਹੌਂ ਬੀਰੋ ਤਿਹੌਂ ਸਭਾ ਉਚਾਯੋ ।। ੧੦ਸਕਲ ਪੁਰਖ ਕੋ ਬੇਖ ਬਨਾਯੋ ।।੩।। ਉਰਬਸੀ ਬਾਚ ।। ੧੧ਮੁਸਕਿਲ ਹਨਨ ਤਵਨ ਕੋ ਗੁਨਿਯੈ ।। ੧੨ਜਾ ਕੋ ਅਧਿਕ ਸੀਲ ਜਗੁ ਸੁਨਿਯੈ ।। ੧੩ਜਾ ਕੋ ਚਿਤ ਚੰਚਲ ਪਹਿਚਾਨਹੁ ।। ੧੪ਤਾ ਕੌ ਲਈ ਹਾਥ ਮੈ ਮਾਨਹੁ ।।੪।। ੧੫ਯੌ ਕਹਿ ਨਿਕਸਿ ਮੋਲ ਹਯ ਲਯੋ ।। ੧੬ਜਾ ਪੈ □ਲਾਖ ਟਕਾ ਦਸ ਦਯੋ ।। ੧੭ਚਮਕਿ ਚਲੈ ਜਬ ਤੁਰੈ ਬਿਰਾਜੈ ।। ੧੮ਜਾ ਕੌਂ ਨਿਰਖਿ ਇੰਦ੍ਰ ਹਯ ਲਾਜੈ ।।੫।। ੧੯ਆਪ ਅਨੂਪ ਬਸਤ੍ਰ ਤਨ ਧਾਰੇ ।। ੨੦ਭੂਖਨ ਸਕਲ ਜਰਾਇ ਸੁਧਾਰੇ ।। ੨੧ਲਾਂਬੇ ਕੇਸ ਕਾਂਧ ਪਰ ਛੋਰੇ ।। ੨੨ਜਨੁਕ ਫੁਲੇਲਹਿ ਜਾਤ ਨਿਚੋਰੇ ।।੬।। ੨੩ਅੰਜਨ ਅੰਜਿ ਆਂਖਿਯਨ ਦਯੋ ।। ੨੪ਜਨੁ ਕਰਿ ਲੂਟਿ ਸਿੰਗਾਰਹਿ ਲਯੋ ।। ੨੫ਜੁਲਫ ਜੰਜੀਰ ਜਾਲ ਮੈਂ ਸੋਹੈ ।। ੨੬ਸੁਰ ਨਰ ਨਾਗ ਅਸੁਰ ਮਨ ਮੋਹੈ ।।੭।। ੨੭ਰਾਜਤ ਭ੍ਰਿਕੁਟਿ ਧਨੁਕ ਸੀ ਭਾਰੀ ।। ੨੮ਮੋਹਤ ਲੋਕ ਦੌਚਹਨਿ ਪਯਾਰੀ ।। ੨੯ਜਾ ਕੀ ਨੈਕੁ ਦ੍ਰਿਸਟਿ ਮੈਂ ਪਰੈ ।। ੩੦ਤਾ ਕੀ ਸਕਲ ਬੁੱਧਿ ਪਰਹਰੈ ।।੮।। ਦੋਹਰਾ ।। ੩੧ਖਟ◆ ਮੁਖ, ਮੁਖ ਖਟ, ਪੰਚ□ ਸਿਵ, ਬਿਧਿ ਕੀਨੇ ਮੁਖ ਚਾਰਿ ।। ੩੨ਉਰਬਸਿ ਕੇਰੇ ਰੂਪ ਕੋ ਤਊ ਨ ਪਾਯੋ ਪਾਰ ।।੯।। ਚੌਪਈ ।। ੩੩ਆਯੁਧ ਸਕਲ ਅੰਗ ਤਿਨ ਕਰੇ ।। ੩੪ਸੋਹਤ ਸਭ ਸਾਜਨ ਸੌਂ ਜਰੇ।। ੩੫ਹੀਰਨ ਕੀ ਮੁਕਤਾ ਜਗ ਸੋਹੈ ।। ੩੬ਸਸਿ ਕੋ ਮਨੋ ਤਾਰਿਕਾ ਮੋਹੈ ।।੧੦।। ਸਵੈਯਾ ।। ੩੭ਆਯੁਧ ਧਾਰਿ ਅਨੂਪਮ ਸੁੰਦਰਿ ਭੂਖਨ ਅੰਗ ਅਜਾਇਬ ਧਾਰੇ ।। ੩੮ਲਾਲ ਕੋ ਹਾਰ ਲਸੈ ਉਰ ਭੀਤਰ, ਭਾਨ ਤੇ ਜਾਨੁ ਬਡੇ ਛਬਿਯਾਰੇ ।। ੩੯ਮੋਤਿਨ ਕੀ ਲਰਕੈ ਮੁਖ ਪੈ, ਮ੍ਰਿਗ ਨੈਨਿ ਫਬੈ ਮ੍ਰਿਗ ਸੇ ਕਜਰਾਰੇ ।। ੪੦ਮੋਹਤ ਹੈ ਸਭਹੀ ਕੇ ਚਿਤੈਂ, ਨਿਜੁ ਹਾਥ ਮਨੋ ਬ੍ਰਿਜਨਾਥ ਸੁਧਾਰੇ ।।੧੧।।

□ ਕਿਸੇ ਵੇਲੇ ਟਕਾ ਇਕ ਪੈਸੇ ਵਿਚ ਗਿਣਿਆ ਜਾਂਦਾ ਸੀ ਉਂਜ ਇਹ ਘੋੜਾ ਸੁੰਦ੍ਰ ਤੇ ਇਨਾ ਕੀਮਤੀ ਸੀ ਜਿਸਦੇ ਸਹਮਣੇ ਇੰਦ੍ਰ ਦਾ ਘੋੜਾ ਵੀ ਤੁਛ ਸੀ ।

◆ਧਰਮ ਰਾਇ ਨੋ ਹੁਕਮ ਹੈ ਬਹਿ ਸਚਾ ਧਰਮੁ ਬੀਚਾਰਿ ।।
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ।। ਪੰ:੩੮।।ਮ:੩।।
ਪਾਪ ਕਰੇਦੜ ਸਰ ਪਰ ਮੁਠੇ ।। ਅਜਰਾਈਲਿ ਫੜੇ ਫੜਿ ਕੁਠੇ ਦੋਜਕਿ ਪਾਏ
ਸਿਰਜਾਣ ਹਾਰੈ ਲੇਖਾ ਮੰਗੈ ਬਾਣੀਆ ।।ਪੰ:੧੦੧੯–੨੦।।ਮ:੫।।

ਅਰਥ ਇਹ ਵੀ ਕੀਤਾ ਜਾਂਦਾ ਹੈ ਕਿ ੬ਮੁਖਾਂ ਵਾਕਾਰਤਕ ਤੇ ੬ਸਸਾਤ੍ਰ ਰਚੇਤਾ ਚਾਰ ਮੁਖ ਬ੍ਰਹਮਾਂਪਰ ਇਹ ਨਹੀ ਢੁੱਕਦਾ ।।

□ ਛੇ ਮੁੱਖਾਂ ਵਾਲਾ ਸ਼ਿਵ ਜੀ ਦਾ ਪੁਤ੍ਰ ਕਾਰਤਕ ਵੀ ਸੀ ਪਰ ਪ੍ਰਕ੍ਰਣ ਅਨਸਾਰ ਉਹ ਇਥੇ ਨਹੀਂ ਸੋਭਦਾ ਇਸਦਾ

❖ ਜਦੋਂ ਸ੍ਰੀ ਬ੍ਰਹਮਾਂ ਜੀ ਨੇ ਆਪਣੀ ਪੁਤ੍ਰੀ (ਸ੍ਰਸਵਤੀ) ਦੇ ਰੂਪ ਨੂੰ ਤੱਕਣ ਲਈ ਪੰਜਵਾਂ ਮੂੰਹ ਕਰ ਲਿਆ ਤਾਂ ਸ਼ਿਵਜੀ ਨੇ ਬਾਣ ਮਾਰਕੇ ਪੰਜਵਾਂ ਮੁੱਖ ਲਾਹ ਸੁਟਿਆ ਜਿਸ ਲਈ ਬ੍ਰਹਮਾ ਦੇ ਚਾਰ ਹੀ ਮੁਖ ਰਹਿ ਗਏ ਸਨ ਜਿਸ ਲਈ ਉਸ ਨੂੰ ਚਤ੍ਰਾਨਨ ਕਰਕੇ ਕਿਹਾ ਜਾਂਦਾ ਹੈ ।

ਨੋਟ– ਪਾਠਕ ਵੀਰ ਇਸ ਵਿਲੱਖਣ ਲੇਖ ਤੋਂ ਇਸ ਸੰਦ੍ਰਵ ਵਿਚ ਤਾਂ ਭਲੀ ਪ੍ਰਕਾਰ ਜਾਣੂ ਹੋ ਗਏ ਨੇ . ਕਿ ਰੱਬ ਜੀ ਦਾ ਸਥਾਪਤ ਕੀਤਾ ਜੱਜ ਕਿਸੇ ਦਾ ਲਿਹਾਜ ਨਹੀਂ ਕਰਦਾ । ਕੀਤੇ ਕਰਮਾ ਦਾ ਸੇਕ ਜਿਉਂ ਦਾ ਤਿਉਂ ਦਿੰਦਾ ਹੈ । ਪਰ ਨਾਰੀ ਗਮਨ ਤੇ ਪਰ ਪੁਰਸ਼ ਦਾ ਮੇਲ ਨਰਕ ਜਾਣ ਲਈ ਬੰਬੇਮੇਲ ਹੈ, ਇਸਦੇ ਹੋਰ ਸਿਟੇ ਜੋ ਐਥੇ ਹੀ ਭੁਗਤਣੇ ਪੈਂਦੇ ਨੇ ਉਹ ਵੀ ਕਿਤਨੇ ਭਯਾਨਕ ਨੇ, ਤਕੇ ਇਸ ਪ੍ਰਕਰਣ ਦਾ ਕੇਂਦਰੀ ਭਾਵ ਇਹ ਕਿ ਇਸਤ੍ਰੀ ਲਈ ਪਤੀ ਪਰਮੇਸਰ ਦਾ ਰੂਪ ਹੁੰਦਾ ਹੈ ਇਸੇ ਲਈ ਪ੍ਰਮੇਸਰ ਦੇ ਮਿਲਾਪ ਲਈ ਇਸਤ੍ਰੀ ਤੋਂ ਹੀ ਸਿਖਿਆ ਮਿਲਦੀ ਹੈ ਪਤੀ ਤੋਂ ਵਿਲੱਖਣ ਹੋਈ ਇਸਤ੍ਰੀ ਨੂੰ ਮਨਮੁਖਤਾ ਦਾ ਪ੍ਰਤੀਕ ਦੱਸਿਆ ਹੈ ਜਿਸ ਲਈ ਦੰਡਦੀ ਧਾਰਾ ਵੀ ਦੋਸ਼ਣੀ ਹੈ ਇਸ ਤੋਂ ਇਲਾਵਾ ਜੋ ਹੋਰ ਖਤਰੇ ਪੇਸ਼ ਆਉਦੇ ਨੇ ਜੋ ਅਖਬਾਰਾ ਵਿਚ ਆਮ ਹੀ ਛੱਪਦੇ ਹਨ ਪਾਠਕ ਭਲੀ ਪ੍ਰਕਾਰ ਜਾਣਦੇ ਹਨ ।

੧- ਚਿੱਤ ਵਿਚ ਇਹੋ ਧਾਰ ਲਈ ਕਿ ਇਸ ਸੁਹਾਗ ਨਾਲੋਂ ਰੰਡੀ ਹੋ ਕੇ ਹੀ ਰਹਾਂਗੀ ।

੨- ਰੋਜ ਉਠਕੇ ਰੱਬ ਦਾ ਨਾਮ ਲਿਆ ਕਰਾਂਗੀ ।

੧੦੮-੨੦੨੩ ।। ਪ੍ਰਕਰਣ ਸਮਾਪਤ ਹੈ ।।ਅਫਜੂੰ।।

੧- ਚੌਪਈ ਇਹ ਖਬਰ ਚੱਲ ਕੇ ਉਥੇ ਪਹੁੰਚ ਗਈ ੨- ਜਿਥੇ ਜੀਵਾਂ ਦਾ ਇਨਸਾਫ ਕਰਨ ਵਾਲੀ ਧਰਮੀ ਰਾਜ ਦੀ ਸਭਾ ਬੈਠੀ ਸੀ ਉਸ ਨੇ ਸੁਣਿਆ ਕਿ ।

੩- ਸੌਕਣ ਦੇ ਸੱਲ ਬਦਲੇ - ਇਸਤ੍ਰੀ ਨੇ ਤੱਕ ਕੇ

੪- ਆਪਣੇ ਪਤੀ ਨੂੰ ਤੀਰ ਨਾਲ ਮਾਰ ਦਿੱਤਾ ।।੧।।

੫- ਦੋਹਰਾ ।। ਇਹ ਖਬਰ ਸੁਣ ਕੇ ਧਰਮਰਾਜ ਨੇ ਕਿਹਾ ਕਿ ਜਿਸ ਦੁਖ ਬਦਲੇ ਜਿਸ ਇਸਤ੍ਰੀ ਨੇ ਕ੍ਰੋਧ ਵਿਚ ਆ ਕੇ ਆਪਣੇ ਪਤੀ ਨੂੰ ਮਾਰਿਆ ਹੈ

੬- ਚੌਪਈ ।। ਉਹੀ ਦੁਖ ਦੇਕੇ ਉਸ ਨੂੰ ਮਾਰਨ ਦਾ ਜਤਨ ਕਰੀਏ ।।੨।।

੭- ਉਰ ਬਸੀ ਨਾਮ ਦੀ ਅੱਪਸਰਾਂ ਸੀ ਉਹਨਾਂ ਦੇ ਨਗਰ ਵਿਚ ।

੮- ਜੋ ਜਮਰਾਜ ਦੇ ਘਰ ਵਿਚ ਨੱਚਿਆ ਕਰਦੀ ਸੀ ।

੯- ਉਸ ਨੇ ਸਭਾ ਵਿਚ ਇਸ ਕੰਮ ਦੇ ਕਰਨ ਦਾ ਬੀੜਾ ਚੁੱਕਿਆ ।

੧੦- ਅਤੇ ਇਸ ਕੰਮ ਦੇ ਕਰਨ ਲਈ ਉਸਨੇ ਸਮੂਹਕ ਪੁਰਸ਼ ਦਾ ਭੇਸ ਬਣਾ ਲਿਆ ।।੩।।

੧੧- ਉਰਬਸੀ ਕਹਿੰਦੀ ਹੈ ਕਿ ਉਸਦਾ ਮਾਰਨਾ ਔਖਾ ਗਿਣੋ ।

੧੨- ਜੋ ਬਿਭਚਾਰ ਤੋਂ ਬਹੁਤ ਪਵਿਤ੍ਰ ਸੁਣੀ ਜਾਂਦੀ ਹੈ ਜਗ ਵਿਚ ।

੧੩- ਜਿਸ ਦਾ ਚਿਤ ਚੰਚਲ ਤੇ ਬਿਭਚਾਰੀ ਦਿਸਦਾ ਹੋਵੇ ।

੧੪- ਉਸ ਨੂੰ ਹੱਥ ਵਿਚ ਲੈਣਾ ਤਾਂ ਮੰਨਿਆ ਜਾਂਦਾ ਹੈ ।।੪।।

੧੫- ਪਰ ਇਹ ਕਹਿਕੇ ਆਪਣੇ ਕੰਮ ਦੀ ਪੂਰਤੀ ਲਈ ਚੱਲ ਪਈ ਤੇ ਇਕ ਘੋੜਾ ਮੁੱਲ ਲੈ ਲਿਆ ।

੧੬- ਜਿਸ ਦਾ ਦਸ ਲੱਖ ਟਕਾ ਦਿਤਾ

੧੭- ਜਿਸ ਵੇਲੇ ਰੋਹਬ ਵਿਚ ਆਕੇ ਘੋੜੇ ਨੂੰ ਲੈ ਕੇ ਤੁਰੀ ਉਪਰ ਬੈਹਕੇ

੧੮- ਉਸ ਵੇਲੇ ਇੰਦਰ ਦਾ ਦਿਲ ਵੀ ਹਿਲਦਾ ਸੀ ।।੫।।

੧੯- ਉਸ ਨੇ ਆਪ ਉਪਮਾਂ ਤੋਂ ਰਹਿਤ ਕਪੜੇ ਪਹਿਨੇ ।

੨੦- ਅਤੇ ਜੇਵਰ ਜੜਾਊ ਸੰਵਾਰ ਕੇ ਸਜਾ ਲਏ ।

੨੧- ਲੰਬੇ ਕੇਸ ਦੋਹਾਂ ਕੰਧਿਆਂ ਪਰ ਖਲੇਰ ਲਏ ।

੨੨- ਐਓਂ ਜਾਪਦਾ ਸੀ ਜਿਵੇਂ ਅਤਰ ਫਲੇਲ ਉਹਨਾਂ ਕੇਸਾਂ ਤੋਂ ਨੁਚੜ ਰਿਹਾ ਹੁੰਦਾ ਹੈ ।।੬।।

੨੩- ਅੱਖਾਂ ਦੇ ਵਿਚ ਸੁਰਮਾ ਪਾ ਲਿਆ ਹੋਇਆ ਸੀ ।

੨੪- ਜਾਣੋ ਕਿਸੇ ਦਾ ਸ਼ਿੰਗਾਰ ਖੋਹ ਕੇ ਲੈ ਆਈ ਹੈ ।

੨੫- ਜੁਲਫਾਂ ਦੇ ਵਿਚ ਸੁਨਹਿਰੀ ਜ਼ੰਜੀਰ ਸੋਭ ਰਹੀ ਹੈ ।

੨੬- ਜਿਹੜੀ ਦੇਵਤੇ ਤੇ ਮਨੁਖ, ਨਾਗ ਅਤੇ ਦੈਤਾਂ ਦਾ ਮਨ ਮੋਹ ਰਹੀ ਹੈ ।।੭।।

੨੭- ਅੱਖਾਂ ਦੇ ਭਰਵੱਟੇ ਧਨੁਖ ਵਾਂਗ ਦਿਖਾਈ ਦਿੰਦੇ ਸਨ ।

੨੮- ਜਿਹੜੀ ਚੌਦਾਂ ਲੋਕਾਂ ਨੂੰ ਮੋਹਕੇ ਪਿਆਰੀ ਲਗਦੀ ਸੀ ।

੨੯- ਜਿਸ ਦੀ ਜਰਾ ਵੀ ਨਿਗਾ ਪੈ ਜਾਂਦੀ ਹੈ ।

੩੦- ਉਸ ਦੀ ਸਾਰੀ ਬੁੱਧੀ ਨਸ਼ਟ ਕਰ ਦਿੰਦੀ ਹੈ ।।੮।।

੩੧- ਦੋਹਰਾ ਛੇ ਮੁਖਾਂ ਤੋਂ ਉਚਰਤ ੬ ਸਾਸਤ੍ਰ ਤੇ ਛੇ ਸਾਸਤ੍ਰਾਂ ਦੇ ਉਚਰੇਤਾ ਪੰਜੇ ਰੁਦਰ ਚਾਰ ਮੁਖਾਂ ਵਾਲਾ ਬ੍ਰਹਮਾ ।

੩੨- ਉਸ ਵੇਲੇ ਉਰਵਸੀ ਦੇ ਰੂਪ ਦਾ ਇਹ ਵੀ ਬਿਆਨ ਨਹੀਂ ਸੀ ਕਰ ਸਕਦੇ ।।੯।।

੩੩- ਚੌਪਈ ।। ਉਸਦੇ ਅੰਗ ਤੇ ਸਕਲ ਤੇ ਸੁੰਦ੍ਰਤਾ ।

੩੪- ਸੋਭਾ ਦੇ ਰਹੀ ਸੀ ਸਾਰੇ ਸਾਜਾ ਨਾਲ ਜੜੀ ਹੋਈ ।

੩੫- ਹੀਰਿਆਂ ਦੀ ਬਣੀ ਮੁਕਤਾਹਲ (ਮਾਲਾ) ਸੋਭ ਰਹੀ ਸੀ ।

੩੬- ਜਾਣੋ ਤਾਰਿਆਂ ਵਿਚ ਚੰਦ੍ਰਵਾਂ ਮੋਹ ਰਿਹਾ ਹੈ ।।੧੦।।

੩੭- ਸਵੈਯਾ ।। ਉਪਮਾਂ ਤੋਂ ਰਹਿਤ ਹਥਿਆਰ ਤੇ ਸੋਹਣੇ ਜੇਵਰ ਅੰਗਾ ਵਿਚ ਅਜਬ ਹੀ ਬਾਰੇ ਹੋਏ ਸਨ ।

੩੮- ਜਿਵੇਂ ਕਿਸੇ ਲਾੜੇ ਦੇ ਗਲੇ ਵਿਚ ਹਾਰ ਸੂਰਜ ਵਾਂਗ ਬੜੀ ਛਬਿ ਦੇ ਰਿਹਾ ਸੀ ।

੩੯- ਮੂੰਹ ਦੇ ਉਤੇ ਮੋਤੀਆਂ ਦੀਆਂ ਲੜੀਆਂ ਲਟਕ ਰਹੀਆਂ ਸਨ ਮਿਰਗ ਜਿਹੇ ਨੇਤ੍ਰ ਫਬ ਰਹੇ ਸਨ ਸੁਰਮੇ ਨਾਲ ਭਰੇ ਹੋਏ ।

੪੦- ਵੇਖਨ ਵਾਲਿਆਂ ਦੇ ਸਭਦੇ ਚਿਤ ਮੋਹ ਰਹੇ ਸਨ ਜਾਣੋ ਬ੍ਰਿਜ ਦੇ ਵਿਚ ਕ੍ਰਿਸ਼ਨ ਆ ਗਿਆ ਹੈ ।।੧੧।।

ਚਾਰ ਮੁਖਾਂ ਵਾਲਾ ਬ੍ਰਹਮਾ ।

੧ਛੋਰਿ ਦਏ ਕਚ ਕਾਧਨ ਊਪਰ, ਸੁੰਦਰ ਪਾਗ ਸੋ ਸੀਸ ਸੁਹਾਵੈ ।। ੨ਭੂਖਨ ਚਾਰੁ ਲਸੈ ਸਭ ਅੰਗਨ, ਭਾਗ ਭਰਯੋ ਸਭਹੀ ਕਹੱ ਭਾਵੈ ।। ੩ਬਾਲ ਲਖੈਂ ਕਹਿ ਲਾਲ ਤਿਸੈ ਲਟਕਾਵਤ ਅੰਗਨ ਮੈ ਜਬ ਆਵੈ ।। ੪ਰੀਝਤ ਕੋਟਿ ਸੁਰੀ ਅਸੁਰੀ ਸੁਧਿ ਹੇਰਿ ਛੁਟੈ ਸਤ ਹੂ ਛੁਟ ਜਾਵੈ ।।੧੨।। ੫ਭੂਖਨ ਧਾਰਿ ਚੜਯੋ ਰਥ ਊਪਰਿ, ਬਾਂਧਿ ਕ੍ਰਿਪਾਨ ਨਿਖੰਗ ਬਨਾਯੋ ।। ੬ਖਾਤ ਤੰਬੋਲ ਬਿਰਾਜਤ ਸੁੰਦਰ ਦੇਵ ਅਦੇਵਨ ਕੋ ਬਿਰਮਾਯੋ ।। ੭ਬਾਸਵ ਨੈਨ ਸਹੰਸ੍ਰਨ ਸੌ ਛਬਿ ਹੇਰਿ ਰਹਯੋ ਕਛੁ ਪਾਰ ਨ ਪਾਯੋ ।। ੮ਆਪ ਬਨਾਇ ਅਨੂਪਮ ਕੋ ਬਿਧਿ ਐਂਚਿ ਰਹਯੋ ਦੁਤਿ ਅੰਤੁ ਨ ਆਯੋ ।।੧੩।। ੯ਪਾਨ ❖ਚਬਾਇ ਭਲੀ ਬਿਧਿ ਸਾਥ ਜਰਾਇ ਜਰੇ ਹਥਿਯਾਰ ਬਨਾਏ ।। ੧੦ਅੰਜਨ ਆਂਜਿ ਅਨੂਪਮ ਸੁੰਦਰਿ ਦੇਵ ਅਦੇਵ ਸਭੈ ਬਿਰਮਾਏ ।। ੧੧ਕੰਠ ਸਿਰੀਮਨਿ ਕੰਕਨ ਕੁੰਡਲ ਹਾਰ ਸੁ ਨਾਰਿ ਹੀਏ ਪਹਿਰਾਏ ।। ੧੨ਕਿੰਨਰ ਜੱਛ ਭੁਜੰਗ ਦਿਸਾ ਬਿਦਿਸਾਨਕੇ ਲੋਕ ਬਿਲੋਕਿਨ ਆਏ ।।੧੪।। ੧੩ਇੰਦ੍ਰ ਸਹੰਸ੍ਰ ਬਿਲੋਚਨ ਸੋ ਅਵਿਲੋਕ ਰਹਯੋ ਛਬਿ ਅੰਤੁ ਨ ਆਯੋ ।। ੧੪ਸੇਖ ਅਸੇਖ ਨਹੀ ਮੁਖ ਸੋ ਗੁਨ ਭਾਖਿ ਰਹਯੋ ਪਰੁ ਪਾਰ ਨ ਪਾਯੋ ।। ੧੫ਰੁਦ੍ਰ ਪਧਾਰੀ ਕੀ ਸਾਰੀ ਕੀ ਕੋਰ, ਨਿਹਾਰਨ ਕੋ ਮੁਖ ਪੰਚ ਬਨਾਯੋ ।। ੧੬ਪੂਤ ਕਿਯੇ ਖਟ ਚਾਰਿ ਬਿਧੈ, ਚਤੁਰਾਨਨ ਯਾਹੀ ਤੇ ਨਾਮੁ ਕਹਾਯੋ ।।੧੫।। ੧੭ਕੰਚਨ ਕੀਰ ਕਲਾਨਿਧਿ❑ ਕੇਹਰ ਕੋਕ ◆ਕਪੋਤ ਕਰੀ ਕੁਰਰਾਨੇ ।। ੧੮ਕਲਿਪੱ ਦ੍ਰੁਮਕਾ ਅਨੁਜ ਕਾਮਨੀ ❑ਬਿਨੁ ਦਾਰਿਵ ਦਾਮਨਿ ਦੇਖਿ ਬਿਕਾਨੇ ।। ੧੯ਰੀਝਤ ਦੇਵ ਅਦੇਵ ਸਭੈ ਨਰ ਦੇਵ ਭਏ ਛਬਿ ਹੇਰਿ ਦਿਵਾਨੇ ।। ੨੦ਰਾਜ ਕੁਮਾਰ ਸੋ ਜਾਨਿ ਪਰੇ ਤਿਹ ਬਾਲ ਕੇ ਅੰਗ ਨ ਜਾਤ ਪਛਾਨੇ ।।੧੬।। ਦੋਹਰਾ ।। ੨੧ਦਸ ਸੀਸਨ ਰਾਵਨ ਰਰੈ ਲਿਖਤ ਬੀਸ ਭੁਜ ਜਾਇ ।। ੨੨ਤਰੁਨੀ ਕੇ ਤਿਲ ਕੀ ਤਊ ਸਕਯੋ ਨ ਛਬਿ ਕੌ ਪਾਇ ।।੧੭।। ਸਵੈਯਾ ।। ੨੩ਲਾਲਨ ਕੋ ਸਰਪੇਚ ਬਧਯੋ ਸਿਰ, ਮੋਤਿਨ ਕੀ ਉਰ ਮਾਲ ਬਿਰਾਜੈ ।। ੨੪ਭੂਖਨ ਚਾਰੁ ਦਿਪੈਂ ਅਤਿ ਹੀ ਦੁਤਿ ਦੇਖਿ ਮਨੋਜਵ ◆ਕੋ ਮਨੁ ਲਾਜੈ ।। ੨੫ਮੋਦ ਬਢੈ ਨਿਰਖੇ ਚਿਤ ਮੈ ਤਨਕੇਕ ਬਿਖੈ ਤਨ ਕੋ ਦੁਖ ਭਾਜੈ ।। ੨੬ਜੋਬਨ ਜੋਤਿ ਜਗੈ ਸੁ ਮਨੋ ਸੁਰਰਾਜ ਸੁਰਾਨ ਕੇ ਭੀਤਰ ਰਾਜੈ ।।੧੮।। ੨੭ਛੋਰੇ ਹੈਂ ਬੰਦ ਅਨੂਪਮ ਸੁੰਦਰਿ ਪਾਨ ਚਬਾਇ ਸਿੰਗਾਰ ਬਨਾਯੋ ।। ੨੮ਅੰਜਨ ਆਂਜਿ ਦੂਹੂੰ ਅਖਿਯਾਨ, ਸੁ ਭਾਲ ਮੈ ਕੇਸਰਿ ਲਾਲ ਲਗਾਯੋ ।। ੨੯ਝੂਮਕ ਦੇਤ ਝੁਕੈ ਝੁਮਕੇ, ਕਬਿ ਰਾਮ ਸੁਭਾਵ ਭਲੋ ਲਖਿ ਪਾਯੋ ।। ੩੦ਮਾਨਹੁ ਸੌਤਿਨ ਕੇ ਮਨ ਕੌ, ਇਕ ਬਾਰਹਿ ਬਾਂਧਿ ਕੈ ਜੇਲ ਚਲਾਯੋ ।।੧੯।। ੩੧ਹਾਰ ਸਿੰਗਾਰ ਕਰੇ ਸਭ ਹੀ ਤਿਨ, ਕੇਸ ਛੁਟੇ

❖ਸੁਰਖ ਸੋਕ–ਦੰਦਾਸਾ ਪੁਰਾਤਨ ਸਮੇਂ ਤੋਂ ਬੁਲ੍ਹਾਂ ਦੀ ਸੁਰਖੀ ਅਤੇ ਦੰਦਾਂ ਦੀ ਸੱਜਾਵਟ ਅਤੇ ਮਜਬੂਤੀ ਲਈ ਚੱਬਿਆ ਜਾਂਦਾ ਹੈ ਜਿਸ ਨੂੰ ਪਾਨ ਚਬਾਣ ਦਾ ਪ੍ਰਤੀਕ ਕਿਹਾ ਜਾਂਦਾ ਹੈ ।

❑ਕਲਾ ਕਾਰ ਨੇਂ ਗਹਿਣਿਆਂ ਦੇ ਉਤੇ ਕਿਤੇ ਸ਼ੇਰ ਕਿਤੇ ਕਬੂਤਰ ਆਦਿ ਜਾਨਵਰ ਉਕੱਰੇ ਹਨ ।

◆ਕੋਕ ਸ਼ਾਸਤ੍ਰ ਨੂੰ ਕਹਿੰਦੇ ਹਨ ਪਰ ਕੋਇਲ , ਪਰਾਂ ਵਾਲੇ ਪੰਛੀ ਤੋਤੇ ਆਦਿ ਦੇ ਚਿਤ੍ਰ ਬਣਾਏ ਐਉ ਜਾਪਦੇ ਹਨ ਇਹ ਹੁਣੇ ਬੋਲ ਪੈਣਗੇ, ਅਰਥਾਤ ਸਕਲ ਹੂ ਬਹੂ ਢਾਲੀ ਗਈ ਸੀ

❑ਅਨੁਜਾ ਇਸਤ੍ਰੀਆਂ ਕਾਮਨੀ ਇਸਤ੍ਰੀ

◆ਮਨੁਜਬ (ਨਾਰਦ ਮੁਨੀ ਨੂੰ ਵੀ) ਕਿਹਾ ਜਾਂਦਾ ਹੈ ।

੧- ਕੇਸ ਕੰਧਿਆਂ ਦੇ ਸੁੱਟੇ ਹੋਏ ਮਨ ਬੜੀ ਸੁੰਦਰ ਪੱਗ ਬੰਨੀ ਹੋਈ ਸਿਰ ਤੇ ਸੋਭਾ ਦੇ ਰਹੀ ਸੀ ।

੨- ਚਾਰੇ ਪਾਸੇ ਸੁੰਦਰ ਜੇਵਰ ਲਿਸ਼ਕ ਰਹੇ ਸਨ ਅਗਨ ਵਾਂਗ ਸਭਹੀ ਕਹਿ ਰਹੇ ਸੀ ਕਿ ਕੋਈ ਭਾਗ ਵਿਸ਼ਾਲੀ ਪੁਰਸ਼ ਹੈ ।

੩- ਜਿ ਕੋਈ ਇਸਤ੍ਰੀ ਵੇਖਦੀ ਹੈ ਤਾਂ ਉਸ ਨੂੰ ਕਿਸੇ ਭਾਗ ਦਾ ਮਾਲਕ ਮੰਨਦੀ ਹੈ ਜਦੋ ਉਹ ਬਾਹਾਂ ਲਟਕਾਉਂਦਾ ਤੇ ਹਿਲਾਉਂਦਾ ਆਉਂਦਾ ਹੈ ।

੪- ਕੀ ਦੇਵ ਇਸਤ੍ਰੀ ਕੀ ਨਰ ਜਾਂ ਦੈਂਤ ਇਸਤ੍ਰੀ ਵੇਖ ਕੇ ਮਸਤ ਹੋ ਕੇ ਸਾਰੀਆਂ ਹੀ ਸੁਤੇ ਸੁਧਾਂ ਭੁਲ ਜਾਂਦੀਆਂ ।।੧੨।।

੫- ਜ਼ੇਵਰ ਪਾ ਕੇ ਜਦੋਂ ਭੱਥਾ ਬੰਨਕੇ ਕ੍ਰਿਪਾਨ ਨਿਚਾਉਂਦਾ ਸੀ ।

੬- ਮੂੰਹ ਦੇ ਵਿਚ ਦੰਦਾਸਾ ਸੁੰਦਰ ਮੁਖ ਤੱਕ ਕੇ ਦੇਵ ਕੀ ਤੇ ਅਦੇਵ ਕੀ ਸਾਰੇ ਹੀ ਮੋਹਤ ਹੋ ਜਾਂਦੇ ਸਨ ।

੭- ਇੰਦਰ ਹਜ਼ਾਰ ਨੇਤਰਾਂ ਨਾਲ ਵੇਖ ਰਿਹਾ ਸੀ ਪਰ ਉਸਦੀ ਛਬਿ ਦਾ ਅੰਤ ਨਹੀ ਸੀ ਆਉਂਦਾ ।

੮- ਉਸ ਨੇ ਆਪਣੀ ਐਸੀ ਅਨ ਉਪਮਾ ਬਿਧਿ ਬਣਾਈ ਹੋਈ ਸੀ ਜੋ ਬੜੇ ਰੋਹਬਦਾਰ ਸੀ ਕਿਸੇ ਦੂਸਰੇ ਨੂੰ ਉਸ ਦਾ ਭੇਤ ਨਹੀਂ ਸੀ ਚਲਦਾ ।।੧੩।।

੯- ਮੂੰਹ ਦੇ ਵਿਚ ਪਾਨ ਚਬ ਰਿਹਾ ਸੀ ਰੰਗੀ ਤਰਾਂ ਨਾਲ ਬਧੇ ਸੰਯੁਕਤ ਹਥਿਆਰ ਬਣਾਕੇ ਸਜਾਏ ਹੋਏ ਸਨ ।

੧੦- ਨੇਤ੍ਰਾਂ ਵਿਚ ਸੁਰਮਾ ਪਾ ਕੇ ਇਤਨੀ ਸੁੰਦ੍ਰ ਬਣ ਗਈ ਸੀ ਕੀ ਦੇਵਤੇ ਕੀ ਅਦੇਵ ਵੇਖ ਕੇ ਸਾਰੇ ਭਰਮਾਏ ਸਨ ।

੧੧- ਗਲੇ ਵਿੱਚ ਕੰਠਾ ਅਤੇ ਹੱਥਾਂ ਵਿਚ ਸੁਨਹਿਰੀ ਕੰਗਣ ਕੰਨਾਂ ਵਿਚ ਕੁੰਡਲ ਛਾਤੀ ਤੇ ਹਾਰ ਉਸ ਇਸਤ੍ਰੀ ਨੇ ਪੈਹਨ ਲਏ ।

੧੨- ਐਸਾ ਸੁੰਦਰ ਸ਼ਿੰਗਾਰ ਕੀਤਾ ਹੋਇਆ ਸੀ ਕਿ ਦੇਵਤਿਆਂ ਦੇ ਰਾਗੀ ਜੰਗਲ ਵਾਸੀ ਜਛ, ਨਾਗ ਦੇਸ਼ ਬਿਦੇਸ਼ ਦੇ ਲੋਕ ਵੇਖਣ ਲਈ ਆਏ ।।੧੪।।

੧੩- ਇੰਦ੍ਰ ਇਕ ਹਜ਼ਾਰ ਨੇਤ੍ਰਾਂ ਦੇ ਨਾਲ ਵੇਖ ਰਿਹਾ ਸੀ ਪਰ ਉਸ ਦੀ ਛਬਿ ਅੰਤ ਤੋਂ ਪਰੇ ਸੀ ।

੧੪- ਸੇਸ ਤੇ ਅਸੇਖ ਮੂਹਾਂ ਨਾਲ ਗੁਣ ਕਹ ਰਹੇ ਸਨ ਪਰ ਅੰਤ ਨਹੀਂ ਪਾ ਸਕੇ ।

੧੫- ਜਿਸ ਤਰ੍ਹਾਂ ਬ੍ਰਹਮਾਂ ਨੇ ਸਰਸਵਤੀ ਨੂੰ ਤੱਕਣ ਲਈ ਪੰਜ ਮੂੰਹ ਬਣਾ ਲਏ ਸਨ ।

੧੬- ਸ਼ਿਵ ਜੀ ਨੇ ਇਕ ਸਿਰ ਕਟ ਦਿਤਾ ਜਿਸ ਲਈ ਬ੍ਰਹਮਾ ਦੇ ਚਾਰ ਮੁਖ ਰਹਿ ਗਏ ਜਿਸ ਲਈ ਹੁਣ ਬ੍ਰਹਮ ਚਾਰ ਮੁਖਾ ਹੀ ਕਿਹਾ ਜਾਂਦਾ ਹੈ - ਭਾਵ (ਚਤਰਾਨਨ) ।।੧੫।।

੧੭- ਕਿਸੇ ਕਲਾ ਕਾਰ ਦੇ ਬਣੇ ਸੁਨਹਿਰੀ ਤੋਤੇ ਜਾਂ ਸ਼ੇਰ ਜਿਹਾ ਰੋਹਬ ਕੋਕ ਸਾਸਤ੍ਰ ਅਨੁਸਾਰ ਉਡਾਰੀਆਂ ਵੇਖ ਕੇ ਪਰਾਂ ਵਾਲੇ ਪੰਛੀ ਵੀ ਚਹਿਚਹਾ ਉਠਦੇ ਸਨ ।

੧੮- ਦੇਵ ਅਦੇਵ ਦੀਆਂ ਇਸਤ੍ਰੀਆਂ ਮਾਤ ਲੋਕ ਦੀਆਂ ਕਾਮਨੀਆਂ ਬਿਨਾ ਧਨ ਦਿਤੇ ਹੀ ਦੇਖ ਕੇ ਵਿਕ ਜਾਂਦੀਆਂ ਸਨ ।

੧੯- ਕੀ ਦੇਵ ਕੀ ਅਦੇਵ ਵੇਖਕੇ ਨਰ ਸਭ ਛਬਿ ਵੇਖਕੇ ਸ਼ੈਦਾਈ ਹੋ ਰਹੇ ਸਨ ।

੨੦- ਰਾਜ ਕੁਮਾਰੀ ਹੀ ਜਾਪਦਾ ਸੀ ਇਸਤ੍ਰੀ ਦੇ ਅੰਗ ਨਹੀਂ ਸੀ ਪਹਿਚਾਣੇ ਜਾਂਦੇ ।।੧੬।।

੨੧- ਦੋਹਰਾ ।। ਜੇ ਕਰ ਦਸ ਸਿਰਾਂ ਵਾਲਾ ਰਾਵਨ ਬਿਆਨ ਕਰੇ ਅਤੇ ਉਹ ਬੀਹਾਂ ਹੱਥਾਂ ਨਾਲ ਲਿਖਦਾ ਜਾਵੇ

੨੨- ਤਾਂ ਵੀ ਉਸ ਮੁਟਿਆਰ ਦੀ ਛਬਿ ਨੂੰ ਨਹੀਂ ਕਹਿ ਸਕਦਾ ।।੧੭।।

੨੩- ਸਵੈਯਾ ।। ਪੁਰਸ਼ਾਂ ਵਾਲਾ ਸਿਰ ਤੇ ਦਸਤਾਰ ਬੰਨੀ ਹੋਈ ਸੀ । ਛਾਤੀ ਤੇ ਮੋਤੀਆਂ ਦੀ ਮਾਲਾ ਸੁਹਾ ਰਹੀ ਸੀ ।

੨੪- ਚਾਰ ਜੇਵਰ ੧ ਕਲਗੀ, ਹਾਰ, ਕੁੰਡਲ, ਕੰਗਨ ਬੜੇ ਸੁੰਦ੍ਰ ਦਿਸ ਰਹੇ ਸਨ ਜਿਸ ਨੂੰ ਤੱਕ ਕੇ ਕਾਮਦੇਵ ਦਾ ਮਨ ਵੀ ਸ਼ਰਮਿੰਦਾ ਹੁੰਦਾ ਸੀ ।

੨੫- ਵੇਖਣ ਵਾਲੇ ਦੇ ਮਨ ਵਿਚ ਪ੍ਰਸੰਨਤਾ ਵੱਧ ਜਾਂਦੀ ਸੀ ਇਕ ਪਲ ਵਿਚ ਉਸ ਦੇ ਸਾਰੇ ਦੁੱਖ ਹਰਨ ਹੋ ਜਾਂਦ ਸਨ ।

੨੬- ਜੋਬਨ ਦੀ ਜੋਤਿ ਐਉਂ ਜਗ ਰਹੀ ਸੀ ਜਾਣੋ ਇੰਦ੍ਰ ਦੇਵਤਿਆਂ ਦੇ ਵਿਚਕਾਰ ਬੈਠਾ ਸੋਭ ਰਿਹਾ ਹੁੰਦਾ ਹੈ ।।੧੮।।

੨੭- ਕੇਸ ਖੋਲੇ ਹੋਏ ਸਨ ਜੋ ਬੜੇ ਸੁਭਾਇਮਾਨ ਹੋ ਰਹੇ ਸਨ ।

੨੮- ਮੂੰਹਦੇ ਵਿਚ ਪਾਨ ਚੱਬ ਰਹੀ ਹੈ ਤੇ ਪੂਰਨ ਸ਼ਿੰਗਾਰ ਬਣਾਇਆ ਹੋਇਆ ਸੋਭ ਰਿਹਾ ਹੈ ।

੨੯- ਦੋਹਾਂ ਨੇਤ੍ਰਾਂ ਵਿਚ ਸੁਰਮਾ ਪਾਇਆ ਹੋਇਆ ਹੈ ਅਤੇ ਮੱਥੇ ਤੇ ਲਾਲ ਚੰਦਨ ਦਾ ਤਿਲਕ ਲਗਾਇਆ ਹੋਇਆ ਹੈ ।

੩੦- ਐਸੀ ਝਮਕ ਦੇ ਰਹੀ ਹੈ ਜਿਸ ਨੂੰ ਤੱਕ ਕੇ ਹਰ ਕੋਈ ਝੁਕ ਜਾਂਦਾ ਹੈ ਜੋ ਰਾਮ ਕਵੀ ਨੇ ਚੰਗਾ ਸੁਭਾਵ ਦੇਖਿਆ ਹੈ ।

੩੧- ਐਓ ਜਾਣੋ ਕਿ ਵੇਖਣ ਵਾਲਿਆਂ ਦੇ ਮਨ ਨੂੰ ਬੰਨ ਕੇ ਜੇਲ ਭੇਜ ਦਿਤਾ ਹੈ ।।੧੯।।

੩੨- ਸਾਰੇ ਹੀ ਹਾਰ ਸ਼ਿੰਗਾਰ ਕਰੇ ਹੋਏ ਹਨ ਉਸਨੇ ਕੇਸ ਖੋਲ ਕੇ ਸਿਰ ਕਾਲਾ ਭਵਰਾ ਸੁਹਾ ਰਿਹਾ ਹੈ ।

ਲੈ ਲਿਆ । ਹੀ ਧਾਰੇ ਹੋਏ ਸਨ ।

ਸਿਰ ਸਯਾਮ ਸੁਹਾਵੈਂ ।। ੧ਜੋਬਨ ਜੋਤਿ ਜਗੈ ਅਤਿ ਹੀ, ਮੁਨਿ ਹੇਰਿ ਡਿਗੈਂ ਤਪ ਤੇ ਪਛੁਤਾਵੈਂ ।। ੨ਕਿੰਨਰ ਜੱਛ ਭੁਜੰਗ ਦਿਸਾ ਬਿਦਿਸਾਨ ਕੀ ਬਾਲ ਬਿਲੋਕਨ ਆਵੈਂ ।। ੩ਗੰਧ੍ਰਬ ਦੇਵ ਅਦੇਵਨ ਕੀ ਤ੍ਰਿਯ, ਹੇਰਿ ਪ੍ਰਭਾ ਸਭ ਹੀ ਬਲ ਜਾਵੈਂ ।।੨੦।। ਦੋਹਰਾ ।। ੪ਐਸੋ ਭੇਖ ਬਨਾਇਕੈ ਤਹੱ ਤੇ ਕਰਯੋ ਪਯਾਨ ।। ੫ਪਲਕ ਏਕ ਬੀਤੀ ਨਹੀ ਤਹਾਂ ਪਹੂੰਚੀ ਆਨਿ ।।੨੧।। ਚੌਪਈ ।। ੬ਏਤੀ ਕਥਾ ਸੁ ਯਾ ਪੈ ਭਈ ।। ੭ਅਬ ਕਥ ਚਲਿ, ਤਿਹ ਤ੍ਰਿਯ ਪੈ ਗਈ ।। ੮ਨਿਜੁਪਤਿ ਮਾਰਿ ਰਾਜ ਜਿਨ ਲਯੋ ।। ੯ਲੈ ਸੁ ਛੱਤ੍ਰ ਨਿਜੁ ਸੁਤ ਸਿਰ ਦਯੋ ।।੨੨।। ੧੦ਮੁਖੁ ਫੀਕੋ ਕਰਿ ਸਭਨ ਦਿਖਾਵੈ ।। ੧੧ਚਿਤ ਅਪਨੇ ਮੈਂ ਮੋਦ ਬਢਾਵੈ ।। ੧੨ਸੋ ਪੁੰਨੂ ਨਿਜੁ ਸਿਰ ਤੇ ਟਾਰੋ ।। ੧੩ਰਾਜ ਕਮੈਹੈ ਪੁੱਤ੍ਰ ਹਮਾਰੋ ।।੨੩।। ਦੋਹਰਾ ।। ੧੪ਸਵਤਿ ਸਾਲ ਤੇ ਮੈ ਜਰੀ ਨਿਜੁ ਪਤਿ ਦਯੋ ਸੰਘਾਰਿ ।। ੧੫ਬਿਧਵਾ ਹੀ ਹ੍ਵੈ ਜੀਵਿ ਹੌਂ ਜੌਂ ਰਾਖੇ ਕਰਤਾਰ ।।੨੪।। ਚੌਪਈ ।। ੧੬ਸਵਤਿ ਸਾਲ ਸਿਰ ਪੈ ਨਹਿ ਸਹਿਯੈ ।। ੧੭ਬਿਧਵਾ ਹੀ ਹ੍ਵੈਕੈ ਜਗ ਰਹਿਯੈ ।। ੧੮ਧਨ ਕੋ ਟੋਟਿ ਕਛੂ ਮੁਹਿ ਨਾਹੀ ।। ੧੯ਐਸ ਕਹੈ ਅਬਲਾ ਮਨ ਮਾਹੀ ।।੨੫।। ਦੋਹਰਾ ।। ੨੦ਮਨ ਭਾਵਤ ਕੋ ਭੋਗ ਮੁਹਿ ਕਰਨਿ ਨ ਦੇਤੋ ਰਾਇ ।। ੨੧ਅਬਿ ਚਿਤ ਮੈ ਜਿਹ ਚਾਹਿ ਹੋ, ਲੈਹੋਂ ਨਿਕਟ ਬੁਲਾਇ ।।੨੬।। ਚੌਪਈ ।। ੨੨ਬੈਠਿ ਝਰੋਖੇ ਮੁਜਰਾ ਲੇਵੈ ।। ੨੩ਜਿਹ ਭਾਵੈ ਤਾ ਕੋ ਧਨੁ ਦੇਵੈ ।। ੨੪ਰਾਜ ਕਾਜ ਕਛੁ ਬਾਲ ਨ ਪਾਵੈ ।। ੨੫ਖੇਲ ਬਿਖੈ ਦਿਨੁ ਰੈਨਿ ਗਵਾਵੈ ।।੨੭।। ੨੬ਏਕ ਦਿਵਸ ਤਿਨ ਤ੍ਰਿਯ ਯੌ ਕੀਯੋ ।। ੨੭ਬੈਠਿ ਝਰੋਖੇ ਮੁਜਰਾ ਲੀਯੋ ।। ੨੮ਸਭ ਸੂਰਨ ਕੋ ਬੋਲਿ ਪਠਾਯੋ ।। ੨੯ਯਹ ਸੁਨਿ ਭੇਵ ਉਰਬਸੀ ਪਾਯੋ ।।੨੮।। ੩੦ਭੂਖਨ ਵਹੈ ਅੰਗ ਤਿਨ ਧਰੇ ।। ੩੧ਨਿਜੁ ਆਲੈ ਤੇ ਨਿਕਸਿਨ ਕਰੇ ।। ੩੨ ਮੁਸਕੀ ਤਾਜੀ, ਚੜੀ ਬਿਰਾਜੈ ।। ੩੩ਨਿਸ ਕੋ ਮਨੋ ਚੰਦ੍ਰਮਾ ਲਾਜੈ ।।੨੯।। ਸਵੈਯਾ ।। ੩੪ਸਯਾਮ ਛਟੇ ਕਚ ਕਾਂਧਨ ਊਪਰਿ, ਸੋਭਿਤ ਹੈ ਅਤਿ ਹੀ ਘੁੰਘਰਾਰੇ ।। ੩੫ਹਾਰ ਸਿੰਗਾਰ ਦਿਪੈ ਅਤਿ ਚਾਰੁ ਸੁ ਮੋ ਪਹਿ ਤੇ ਨਹਿ ਜਾਤ ਉਚਾਰੇ ।। ੩੬ਰੀਝਤ ਦੇਵ ਅਦੇਵ ਸਭੈ ਸੁ ਕਹਾ ਬਪੁਰੇ ਨਰ ਦੇਵ ਬਿਚਾਰੇ ।। ੩੭ਬਾਲ ਕੌ ਰੋਕਿ ਸਭੈ ਤਜਿ ਸੋਕ ਤ੍ਰਿਲੋਕ ਕੇ ਲੋਕ ਬਿਲੋਕਿਤ ਸਾਰੇ ।।੩੦।। ੩੮ਹਾਰ ਸਿੰਗਾਰ ਬਨਾਇਕੈ ਸੁੰਦਰਿ, ਅੰਜਨ ਆਂਖਿਨ ਆਂਜਿ ਦੀਯੋ ।। ੩੯ਅਤਿਹੀ ਤਨ ਬਸਤ੍ਰ ਅਨੂਪ ਧਰੇ ਜਨੁ ਕੰਦ੍ਰਪ ਕੋ ਬਿਨੁ ਦ੍ਰੂਪ ❖ਕੀਯੋ ।। ੪੦ਕਲਗੀ ਗਜਗਾਹ ਬਨੀ ਘੁੰਘਰਾਰ, ਚੜੀ ਹਯ ਪੈ ਹੁਲਸਾਤ ਹੀਯੋ ।। ੪੧ਬਿਨੁ ਦਾਮਨ ਹੀ ਇਹ ਕਾਮਨਿ ਯੌ ਸਭ ਭਾਮਿਨਿ ਕੋ ਮਨ ਮੋਲ ਲੀਯੋ ।।੩੧।। ੪੨ਸੀਸ ਫਬੈ ਕਲਗੀ ਤੁਰਰੋ ਸੁਭ, ਲਾਲਨ ਕੋ ਸਰਪੇਚ ਸੁਹਾਯੋ ।। ੪੩ਹਾਰ ਅਪਾਰ

❖ਕਾਮਦੇਵ ਜਿਸ ਨੂੰ ਅਨੰਗ ਕਹਿੰਦੇ ਨੇ ਭਾਵ ਕਾਮਦੇਵ ਨੂੰ ਤਨ ਤੋਂ ਬਿਨਾਂ ਸਾਖਸ਼ਾਤ ਪ੍ਰਗਟ ਕਰ ਦਿਤਾ ਹੈ ।

੧– ਇਤਨੀ ਸੁੰਦ੍ਰਤਾ ਦੀ ਜੋਤ ਜਗਮਗਾ ਰਹੀ ਸੀ ਕਿ ਵੇਖ ਕੇ ਤਪਸਵੀ ਲੋਕ ਵੀ ਤਪੱਸਿਆ ਛੱਡ ਬਹਿੰਦੇ ਸੀ ।

੨– ਚਾਰੇ ਪਾਸਿਆਂ ਤੋਂ ਲੋਕ ਵੇਖਣ ਲਈ ਆਉਂਦੇ ਸਨ ਦੇਸ਼ ਦਿਸ਼ਾਂ ਤਰਾਂ ਤੋਂ ।

੩– ਦੇਵਤਿਆਂ ਦੇ ਰਾਗੀ ਤੇ ਦੇਵਤੇ ਦੈਂਤਾਂ ਦੀਆਂ ਇਸਤ੍ਰੀਆਂ ਉਸ ਦੀ ਪ੍ਰਭਾ ਨੂੰ ਵੇਖ ਕੇ ਬਲਿਹਾਰ ਜਾਂਦੀਆਂ ਸਨ ।।੨੦।।

੪– ਦੋਹਰਾ ।। ਇਸ ਤਰਾਂ ਦਾ ਵੇਸ ਬਣਾਕੇ ਉਰਵਸੀ ਅਪਸ਼ਰਾ ਨੇ ਸੁਰ ਲੋਕ ਤੋਂ ਤੁਰ ਪਈ

੫– ਇਕ ਪਲ ਵੀ ਪੂਰੀ ਨਹੀਂ ਸੀ ਹੋਇਆ ਆਪਣੇ ਨਿਸ਼ਾਨੇ ਤੇ ਆ ਪਹੁੰਚੀ ।।੨੧।।

੬– ਚੌਪਈ ।। ਲੇਖਕ ਕਹਿੰਦਾ ਹੈ ਕਿ ਇਤਨੀ ਕਥਾ ਤਾਂ ਧਰਮਰਾਜ ਦੇ ਦੇਸ ਦੀ ਕਹੀ ਹੈ

੭– ਹੁਣ ਕਥਾ ਅੱਗੇ ਚਲਕੇ ਉਸ ਇਸਤ੍ਰੀ ਤੇ ਕਹਿੰਦੇ ਹਾਂ ।

੮– ਜਿਸ ਨੇ ਆਪਣੇ ਪਤੀ ਨੂੰ ਮਾਰ ਕੇ ਰਾਜ ਲਿਆ ਸੀ ।

੯– ਜਿਸ ਨੇ ਰਾਜ ਲੈ ਕੇ ਆਪਣੇ ਪੁਤ੍ਰ ਦੇ ਸਿਰ ਛਤ੍ਰ ਦਿਤਾ ਸੀ ।।੨੨।।

੧੦– ਸਭ ਨੂੰ ਮੂੰਹ ਭੈੜਾ ਕਰਕੇ ਦੁਖੀ ਕਰਕੇ ਦਿਖਾਇਆ ।

੧੧– ਦਿਲ ਵਿਚ ਅੰਦਰੋ ਬੜੀ ਪ੍ਰਸੰਨ ਹੋ ਰਹੀ ਸੀ

੧੨– ਪੁਤ੍ਰ ਨੂੰ ਆਪ ਸਿਰ ਤੋਂ ਪਾਸੇ ਕਰ ਦਿਤਾ

੧੩– ਕਿ ਹੁਣ ਮੇਰਾ ਪੁਤ੍ਰ ਰਾਜ ਕਰੇਗਾ ।।੨੩।।

੧੪– ਦੋਹਰਾ ।। ਸੌਕਣ ਦੇ ਦੁਖ ਤੋਂ ਦੁਖੀ ਹੋ ਕੇ ਮੈਂ ਪਤੀ ਮਾਰ ਦਿਤਾ ।

੧੫– ਹੁਣ ਵਿਧਵਾ ਹੋ ਕੇ ਹੀ ਜੀਵਾਂਗੀ ਜੋ ਰਬ ਕਰੇ ਜਿਵੇਂ ਉਹ ਰੱਖੇ ਤਿਵੇਂ ਸਹੀ ।।੨੪।।

੧੬– ਚੌਪਈ ।। ਸੌਕਣ ਦਾ ਸਲ ਤਾਂ ਹੁਣ ਸਿਰ ਪਰ ਨਹੀ ਝੱਲਾਂਗੀ ।

੧੭– ਬਿਧਵਾ ਹੋਕੇ ਹੀ ਜਗਤ ਵਿਚ ਰਹਾਂਗੀ ।

੧੮– ਧਨ ਦਾ ਮੇਰੇ ਕੋਲ ਕੋਈ ਤੋੜਾ ਹੀ ਨਹੀਂ ।

੧੯– ਇਸ ਤਰਾਂ ਉਹ ਇਸਤ੍ਰੀ ਆਪਣੇ ਮਨ ਵਿਚ ਕਹਿੰਦੀ ਸੀ ।।੨੫।।

੨੦– ਦੋਹਰਾ ।। ਰਾਜਾ ਮੈਨੂੰ ਮਨ ਭਾਉਂਦੇ ਭੋਗ ਸੁਖ ਨਹੀਂ ਸੀ ਕਰਨ ਦਿੰਦਾ ।

੨੧– ਹੁਣ ਮੈ ਜਿਸ ਨੂੰ ਚਾਹਾਂਗੀ ਆਪਣੇ ਕੋਲ ਬੁਲਾ ਲਵਾਂਗੀ ।।੨੬।।

੨੨– ਚੌਪਈ ।। ਖੂਬ ਅਟਾਰੀ ਚ ਬੈਠਕੇ ਉਸਦੀ ਬਾਰੀ ਵਿਚੀ ਮੁਜਰਾ ਦੇਖੇ

੨੩– ਜਿਸ ਨੂੰ ਚਾਹੇ ਉਸ ਨੂੰ ਧਨ ਦੇਕੇ ਖੁਸ਼ ਕਰੇ ।

੨੪– ਰਾਜ ਦੇ ਕੰਮ ਦਾ ਬੱਚੇ ਨੂੰ ਕੁਝ ਪਤਾ ਹੀ ਨਹੀਂ ਸੀ ।

੨੫– ਉਹ ਆਪਣੀ ਖੇਲ ਕੁਦ ਵਿਚ ਰਾਤ ਦਿਨ ਲਗਾ ਰਹਿੰਦਾ ।।੨੭।।

੨੬– ਇਕ ਦਿਨ ਉਸ ਇਸਤ੍ਰੀ ਨੇ ਐਓਂ ਕੀਤਾ ।

੨੭– ਝਰੋਖੇ ਵਿਚ ਬੈਠਕੇ ਮੁਜਰਾ ਦੇਖਿਆ ।

੨੮– ਸਾਰੇ ਸੂਰਮੇ ਬੁਲਾਕੇ ਸਾਮਲ ਕਰ ਲਏ ।

੨੯– ਇਹ ਭੇਤ ਉਰਬਸੀ ਨੂੰ ਵੀ ਲੱਗ ਗਿਆ ।।੨੮।।

੩੦– ਉਸ ਨੇ ਆਪਣੇ ਅੰਗਾਂ ਵਿਚ ਗਹਿਣੇ ਪਾ ਲਏ ਉਹੀ ਸਾਰੇ ।

੩੧– ਜਿਥੇ ਟਿਕੀ ਹੋਈ ਸੀ ਉਸ ਆਪਣੇ ਸਥਾਨ ਤੋ ਬਾਹਰ ਨਿਕਲ ਪਈ ।

੩੨– ਮੁਸ਼ਕੀ ਘੋੜੀ ਤੇ ਚੜਕੇ ਬਿਰਾਜਮਾਨ (ਅਸਵਾਰ) ਹੋ ਗਈ ।

੩੩– ਜਿਵੇਂ ਰਾਤ ਵੇਲੇ ਚੰਦ੍ਰਮਾਂ ਚੜ੍ਹ ਪੈਂਦਾ ਹੈ ।।੨੯।।

੩੪– ਸਵੈਯਾ ।। ਕਾਲੇ ਕੇਸ ਕੰਘਿਆਂ ਤੇ ਸੁਟ ਲਏ ਜੋ ਘੁੰਘਰਾਲੇ ਅਤਿ ਹੀ ਸੋਭਾ ਦੇ ਰਹੇ ਸਨ ।

੩੫– ਹਾਰ ਸ਼ਿੰਗਾਰ ਜੋ ਦਿਸ ਰਿਹਾ ਸੀ ਸੋ ਮੈਥੋਂ ਕਿਹਾ ਨਹੀਂ ਜਾਂਦਾ ।

੩੬– ਜਿਸ ਨੂੰ ਵੇਖ ਕੇ ਦੇਵ ਦਾਨੋ ਲਟੂ ਹੋ ਰਹੇ ਸਨ ਨਰਾਂ ਵਿਚਾਰਿਆਂ ਦੀ ਤਾਂ ਗੱਲ ਹੀ ਕੀ ਹੈ ।

੩੭– ਉਸ ਬਲ ਨੂੰ ਘਰਾਂ ਦੇ ਸਾਰੇ ਦੁੱਖ ਭੁਲਾਕੇ ਤਿਨਾਂ ਲੋਕਾਂ ਦੇ ਸਾਰੇ ਲੋਕ ਵੇਖ ਰਹੇ ਸਨ ।।੩੦।।

੩੮– ਖੂਬ ਹਾਰ ਸ਼ਿੰਗਾਰ ਬਣਾਕੇ ਵਧੀਆਂ ਨੇਤ੍ਰਾਂ ਵਿਚ ਤਾਜਾ ਸੁਰਮਾ ਪਾਲਿਆ ।

੩੯– ਸਰੀਰ ਦੇ ਉਤੇ ਬਹੁਤ ਹੀ ਸੋਹਣੇ ਬਸਤ੍ਰ ਪਾ ਕੇ ਜਾਣੋ ਕਾਮਦੇਵ ਨੂੰ ਬਿਨਾਂ ਤਨ ਤੇ ਕਰ ਦਿਤਾ ਹੈ ।

੪੦– ਕਲਗੀ ਲਾ ਕੇ ਘੋੜੇ ਤੇ ਸਵਾਰ ਹੋ ਗਈ ਬੜੇ ਹੌਸਲੇ ਦੇ ਨਾਲ ਹਿਰਦੇ ਵਿਚ ਪ੍ਰਸੰਨ ਹੋ ਕੇ ।

੪੧– ਬਿਨਾਂ ਹੀ ਦਾਮ (ਧਨ) ਦਿਤੇ ਸਾਰੀਆਂ ਇਸਤ੍ਰੀਆਂ ਨੂੰ ਇਸ ਇਸਤ੍ਰੀ ਨੇ ਮੁੱਲ ਲੈ ਲਿਆ ਹੈ ।।੩੧।।

੪੨– ਸਿਰ ਤੇ ਕਲਗੀ ਫਬ ਰਹੀ ਹੈ ਜੁਆਨ ਦਾ ਸਿਰ ਤੇ ਤੁਰਾ (ਟੌਹਰਾ) ਸੋਭ ਰਿਹਾ ਹੈ ।

੪੩– ਗਲੇ ਵਿਚ ਮੋਤੀਆਂ ਦਾ ਹਾਰ ਅਪਾਰ ਹੀ

ਧਰੇ ਉਰ ਮੈ, ਮਨੁ ਦੇਖਿ ਮਨੋਜਵ ਕੋ ਬਿਰਮਾਯੋ ।। ੧ਬੀਰੀ ਚਬਾਤ ਕਛੂ ਮੁਸਕਾਤ ਬੰਧੇ ਗਜਗਾਹ ਤੁਰੰਗ ਨਚਾਯੋ ।। ੨ਸ੍ਯਾਮ☐ ਭਨੈ ਮਹਿ ਲੋਕ ਕੀ ਮਾਨਹੁ, ਮਾਨਨਿ ਕੋ ਮਨੁ ਮੋਹਨੁ ਆਯੋ ।।੩੨।। ਦੋਹਰਾ ।। ੩ਪ੍ਰਭਾਵਤੀ ਰਾਨੀ ਤਬੈ ਤਾਕੋ ਰੂਪ ਨਿਹਾਰਿ ।। ੪ਰੀਝਿ ਅਧਿਕ ਚਿਤ ਮੈ ਰਹੀ ਹਰ ਅਰਿ ਸਰ ਗਯੋ ਮਾਰਿ ।। ੩੩।। ਕਬਿੱਤੁ ।। ੫ਕੈਧੌਂ ਕਾਹੂ ਰਿਖਿ, ਇੰਦ੍ਰ ਆਸਨ ਤੇ ਟਾਰਿ ਦਯੋ; ਕੈਧੌਂ ਇਹ ਸੂਰਜ, ਸਰੂਪ ਧਰਿ ਆਯੋ ਹੈ ।। ੬ਕੈਧੌਂ ਚੰਦ੍ਰ, ਚੰਦ੍ਰ ਲੋਕ ਛੋਰਿਕੈ ਸਿਪਾਹੀ ਬਨ; ਮੇਰੇ ਜਾਨ ਤੀਰਥ ਅਨੈਬੈ ਕੈ ਸਿਧਾਯੋ ਹੈ ।। ੭ਕੈਧੌਂ ਹੈ ਅਨੰਗ, ਅਰਧੰਗਕ ਕੇ ਅੰਤਰ ਤੇ ਮਾਨੁਖ ਕੋ ਰੂਪ ਕੈਕੈ ਆਪੁ ਕੌਂ ਛਪਾਯੋ ਹੈ ।। ੮ਕੈਧੌਂ ਯਹ ਸਸਿਯਾ ਕੇਰ ਸਿਖਾਨੈ ਕੋਪ ਕੈਕੈ ਮੇਰੇ ਛਲਬੇ ਕੌਂ ਕਛੂ ਛਲ ਸੋ ਬਨਾਯੋ ਹੈ ।।੩੪।। ਚੌਪਈ ।। ੯ਜਬ ਲੌ ਬੈਨ ਕਹਨ ਨਹਿ ਪਾਈ ।। ੧੦ਤਬ ਲੌ ਨਿਕਟ ਗਯੋ ਵਹੁ ਆਈ ।। ੧੧ਰੂਪ ਨਿਹਾਰਿ ਮੱਤ ਹ੍ਵੈ ਝੂਲੀ ।। ੧੨ਗ੍ਰਿਹ ਕੀ ਸਕਲ ਤਾਂਹਿ ਸੁਧਿ ਭੂਲੀ ।।੩੫।। ਸੋਰਠਾ ।। ੧੩ਪਠਏ ਦੂਤ ਅਨੇਕ ਅਮਿਤ ਦਰਬੁ ਤਿਨ ਕੌਂ ਦਯੋ ।। ੧੪ਕਹ੍ਯੋ ਮਹੂਰਤ ਏਕ; ਕ੍ਰਿਪਾ ਕਰੋ ਇਹ ਗ੍ਰਿਹ ਬਸੋ ।।੩੬।। ਕਬਿਤੁ ।। ੧੫ਕੈਧੌਂ ਅਲਿਕੇਸ ਹੋ ਕਿ ਸਸਿ ਹੋ ਦਿਨੇਸ ਹੋ; ਕਿ ਰੂਪ ਹੂੰ ਕਿ ਭੇਸ ਹੋ ਜਹਾਨ ਮੈ ਸੁਹਾਏ ਹੋ ।। ੧੬ਸੇਸ ਹੋ ਸੁਰੇਸ ਹੋ, ਗਨੇਸ ਹੋ ਮਹੇਸ ਹੋ ਜੀ, ਕੈਧੌਂ ਜਗਤੇਸ ਤੁਮ ਬੇਦਨ ਬਤਾਏ ਹੋ ।। ੧੭ਕਾਲਿੰਦ੍ਰੀ❖ ਕੇ ਏਸ ਹੋ ਕਿ ਤੁਮਹੀ ਜਲੇਸ ਹੋ; ਬਤਾਵੌਂ ਕੌਨ ਦੇਸ ਕੇ ਨਰੇਸੁਰ ਕੇ ਜਾਏ ਹੋ ।। ੧੮ਕਹੋ ਮੇਰੇ ਏਸ ਕਿਹ ਕਾਜ ਨਿਜੁ ਦੇਸ ਛੋਰਿ ਚਾਕਰੀ ਕੇ ਭੇਸ ਕੈ ਹਮਾਰੇ ਦੇਸ ਆਏ ਹੋ ।।੩੭।। ੧੯ਹੌਂ ਨ ਅਲਿਕੇਸ ਹੌਂ ਨ ਸਸਿ ਹੌਂ ਦਿਨੇਸ ਹੌਂ; ਨ ਰੂਪ ਹੂ ਕੇ ਭੇਸ ਕੈ ਜਹਾਨ ਮੈ ਸੁਹਾਯੋ ਹੌਂ ।। ੨੦ਸੇਸ ਨ ਸੁਰੇਸ ਹੌਂ; ਗਨੇਸ਼ ਹੌਂ ਮਹੇਸ ਨਹੀ ਹੌਂ ਨ ਜਗਤੇਸ ਹੌ ਜੁ ਬੇਦਨ ਬਤਾਯੋ ਹੌਂ ।। ੨੧ਕਾਲਿੰਦ੍ਰੀ ਕੇ ਏਸ ਪਅਥਿਤੇਸ ਮੈ ਜਲੇਸ ਨਹੀ, ਦੱਛਿਨ ਕੇ ਦੇਸ ਕੇ ਨਰੇਸੁਰ ਕੋ ਜਾਯੋ ਹੌਂ ।। ੨੨ਮੋਹਨ ਹੈ ਨਾਮ, ਆਗੇ ਜੈਹੋ ਸਸੁਰਾਰੇ ਧਾਮ; ਸੋਭਾ ਸੁਨਿ ਤੁਮਰੀ ਤਮਾਸੇ ਕਾਜ ਆਯੋ ਹੌਂ ।।੩੮।। ਸਵੈਯਾ ।। ੨੩ਤੋਰੀ ਸੋਭਾ ਸੁਨਿਕੈ ਸੁਨਿ ਸੁੰਦਰਿ ਆਯੋ ਈਹਾਂ ਚਲਿ ਕੋਸ ਹਜਾਰੋ ।। ੨੪ਆਜੁ ਮਹੂਰਤ ਹੈ ਤਿਤ ਕੋ ਕਛੁ ਸਾਥ ਮਿਲੈ ਨਹੀਂ ਤ੍ਰਾਸ ਬਿਚਾਰੋ ।। ੨੫ਰੀਤ ਹੈ ਧਾਮ ਇਹੈ ਹਮਰੇ ਨਿਜੁ ਨਾਰਿ ਬਿਨਾ ਨਹੀ ਔਰ ਨਿਹਾਰੋ ।। ੨੬ਖੇਲੋ ਹਸੋ ਸੁਖ ਸੋ ਤੁਮਹੂੰ, ਮੁਹਿ ਦੇਹੁ ਬਿਦਾ ਸਸੁਰਾਰਿ ਸਿਧਾਰੋ ।। ੩੯।। ੨੭ਬਾਤ ਬਿਦਾ ਕੀ ਸੁਨੀ ਜਬਹੀ ਬਿਨੁ ਚੈਨ ਭਈ ਨ ਸੁਹਾਵਤ ਜੀ ਕੀ ।। ੨੮ਲਾਲ ਗੁਲਾਲ ਸੀ ਬਾਲ ਹੁਤੀ ਤਤਕਾਲ ਭਈ ਮੁਖ ਕੀ ਛਬਿ ਫੀਕੀ ।। ੨੯ਹਾਥ

❖ਕਲਿੰਦ੍ਰੀ ਗੰਗਾ ਜਮਨਾ ਦਾ ਸਵਾਮੀ ਸ਼ਿਵਜੀ ਅਰੁ ਕ੍ਰਿਸ਼ਨ ਜੀ

☐ਸਿਆਮ ਭਨੈ–ਇਸਤੇ ਵਿਰੋਧੀ ਲਿਖਾਰੀ ਸਿਆਮਨਾਮ ਗੁਰੂ ਜੀ ਦੇ ਕਵੀਆਂ ਵਿਚੋਂ ਇਕ ਕਵੀ ਨੂੰ ਮਿਥ ਲੈਂਦੇ ਹਨ ਇਤਿਹਾਸਕ ਖੋਜ ਤੋਂ ਬਿਨਾਂ ਮਨੋ ਕਲਪਤ ਅਰਥ ਕਰਕੇ ਅਨਰਥ ਕਰ ਦਿੰਦੇ ਨੇਂ । ਜੋ ਅਸਲ ਗੱਲ ਐਓਂ ਹੈ ਕਿ ਪੰਡਿਤ ਸ਼ਿਵ ਰਾਮ ਬੜੀ ਤੀਖ੍ਰਤਾ ਨਾਲ ਇਹ ਹਵਾਲਾ ਅੱਗੇ ਨਿਰਨੇ ਦੇ ਨਿਰਨੇ ਵਿਚ ਦਿਤਾ ਜਾ ਚੁੱਕਾ ਹੈ ਪਰ ਪਾਠਕਾਂ ਦੀ ਗਿਆਤ ਲਈ ਮੁਕਤਸਰ ਸ੍ਰੀ ਗੁਰੂ ਗੋਬਿੰਦ ਰਾਇ – ਸ੍ਰੀ ਗੁਰੂ ਗੋਬਿੰਦ ਰਾਮ ਸ੍ਰੀ ਗੁਰੂ ਗੋਬਿੰਦ ਸ਼ਾਮ ਆਦਿ, ਸ੍ਰੀ ਦਸਮੇਸ਼ ਜੀ ਦੇ ਅੰਮ੍ਰਿਤ ਪਾਨ ਤੋਂ ਪਹਿਲਾਂ ਨਾਮ ਕਹੇ ਜਾਂਦੇ ਸਨ । ਤਾਂ ਗੁਰੂ ਜੀ ਕਿਸ਼ੋਰ ਉਮਰੇ ਪੰਡਿਤ ਦੀ ਨਿਸਚਾ ਤੇ ਦ੍ਰਿੜ ਭਗਤੀ ਭਾਵ ਦੇ ਅਧੀਨ ਜਾ ਕੇ ਪੰਡਿਤ ਦੇ ਪਿਛੇ ਜਾਕੇ ਪੰਡਿਤ, ਜੀ ਦੇ ਦੋਨਾਂ ਨੇਤਰਾਂ ਤੇ ਆਪਣੇ ਦੋਵੇਂ ਹਸਤ ਕੰਵਲ ਰੱਖਿ ਦਿਤੇ । ਜਦੋਂ ਪੰਡਿਤ ਜੀ ਨੇ ਪਿਛੇ ਮੁੜਕੇ ਵੇਖਿਆ ਤਾਂ ਉਸ ਨੂੰ ਸਾਖਸਰਤਾ ਕ੍ਰਿਸ਼ਨ ਦੇ ਰੂਪ ਵਿਚ ਦਰਸ਼ਨ ਦਿਤੇ । ਉਸ ਤੋਂ ਉਪ੍ਰੰਤ ਓਹ ਪੰਡਿਤ ਆਪਨੂੰ ਕ੍ਰਿਸ਼ਨ ਭਾਵ (ਸ਼ਾਮ) ਕਹਿਕੇ ਹੀ ਚਰਨੀ ਲਗਦਾ ਸੀ ਇਸਤਰਾਂ ਅਨੇਕਾਂ ਹਵਾਲੇ ਮਿਲਦੇ ਹਨ ਕਿ ਆਪ ਨੂੰ ਰਾਮ ਸ਼ਾਮ ਦੇ ਨਾਮ ਨਾਲਿ ਬਜੁਰਗ ਲੋਕ ਯਾਦ ਕਰਿਆ ਕਰਦੇ ਸਨ । ਗੁਰੂ ਪੱਤਰ ਤੇ ਫੇਰ ਗੁਰੂ ਪਦਵੀ ਹੋਣ ਦੇ ਨਾਤੇ ਗੁਬਿੰਦ ਨਾਮ ਲੈਣੋ ਸੰਕੋਚ ਕਰਦੇ ਸਨ । ਉਦੋਂ ਹਿੰਦੂ ਮੱਤਿ ਦਾ ਪ੍ਰਭਾਵ ਬਹੁਤ ਸੀ ਪਰ ਸਭ ਤੇ ਉਤਮ ਪੁਰਸ਼ ਰਾਮ ਤੇ ਸ਼ਾਮ ਨੂੰ ਹੀ ਮੰਨਦੇ ਸਨ,- ਇਸ ਲਈ ਸ੍ਰੀ ਦਸਮੇਸ਼ ਜੀ ਮਹਾਰਾਜ ਨੂੰ ਸਤਿਕਾਰ ਵਜੋਂ ਰਾਮ ਸ਼ਾਮ ਦੀ ਉਪਾਧੀ ਦੇਕੇ ਉਹ ਆਪਣੇ ਵੱਲੋਂ ਗੁਰੂ ਜੀ ਦਾ ਸਤਿਕਾਰ ਕਰਦੇ ਸਨ ਜੋ ਅੰਮ੍ਰਿਤ ਪਾਨ ਕਰਨ ਉਪ੍ਰੰਤ ਉਹ ਪਹਿਲੇ ਅਲਕਾਬ ਅਲੋਪ ਹੋ ਗਏ ਤੇ ਸ੍ਰੀ ਗੁਰੂ ਗੁਬਿੰਦ ਸਿੰਘ ਨਾਮ ਆਮ ਪਬਲਿਕ ਦੇ ਮੁਖ ਤੇ ਆ ਗਿਆ (ਵਿਚਾਰ ਅਧੀਨ) ਜੇਕਰ ਕਹੋ ਕਿ ਗੁਰੂ ਜੀ ਨੇ ਭੋਗ ਵਿਲਾਸਾਂ ਤੋਂ ਸੰਕੋਚ ਕਿਉਂ ਨਹੀਂ ਕੀਤਾ ਇਸ ਦੇ ਉਤ੍ਰ ਵਿਚ ਉਹ ਸਫਲ ਲਿਖਾਰੀ ਨਹੀ ਜੋ ਇਤਿਹਾਸ ਨੂੰ ਵਿਰੋ ਮਰੋੜ ਤਰੋੜ ਕੇ ਕਮਜ਼ੋਰ ਕਰਕੇ ਅਸਲ ਭੇਤ ਨੂੰ ਖੁਰਦ ਬੁਰਦ ਕਰਦਾ ਹੈ । ਸ੍ਰੀ ਗੁਰੂ ਗੁਬਿੰਦ ਸਿੰਘ ਪੂਰਨ ਸਤਿਗੁਰੂ ਤੇ ਪੂਰਨ ☞

ਸੋਭਾ ਦੇ ਰਿਹਾ ਹੈ ਮਾਨੋ ਕਿ ਵੇਖ ਕੇ ਕਾਮਦੇਵ ਵੀ ਝੂਮਾ ਰਿਹਾ ਹੈ

੧- ਮੂੰਹ ਵਿਚ ਦੰਦਾਸਾ ਚੱਥ ਰਹੀ ਹੈ ਅਤੇ ਚੇਹਰਾ ਮੁਸਕਰਾ ਰਿਹਾ ਹੈ ਹੱਥ ਵਿਚ ਲਗਾਮ ਫੜਕੇ ਘੋੜੇ ਨੂੰ ਨਚਾ ਰਹੀ ਹੈ ।

੨- ਕਵੀ ਸਿਆਮ ਕਹਿੰਦਾ ਹੈ ਕਿ ਜਾਣੋ ਇਸ ਲੋਕ ਦੀਆਂ ਇਸਤ੍ਰੀਆਂ ਦਾ ਮਨ ਮੋਹਨ ਵਾਸਤੇ ਕ੍ਰਿਸ਼ਨ ਆ ਗਿਆ ਹੈ ।।੩੨।।

੩- ਦੋਹਰਾ ।। ਰਾਜੇ ਪੁਨੂੰ ਦੀ ਪਹਿਲੀ ਇਸਤ੍ਰੀ ਜਿਸਦਾ ਨਾਮ ਪ੍ਰਭਾ ਵਤੀ ਰਾਣੀ ਸੀ ਉਸ ਨੇ ਉਸਦੇ ਰੂਪ ਨੂੰ ਵੇਖ ਕੇ ।

੪- ਚਿਤ ਵਿਚ ਬਹੁਤ ਪ੍ਰਸੰਨ ਹੋਈ ਤੇ ਕਾਮ ਬੈਰੀ ਉਸਦੇ ਤੀਰ ਮਾਰ ਗਿਆ ।।੩੩।।

੫- ਕਬਿੱਤ ।। ਰਾਣੀ ਜੋਬਨ ਜੋਤਿ ਉਰਬਸੀ ਨੂੰ ਮਰਦ ਦੇ ਰੂਪ ਵਿਚ ਤਕ ਕੇ ਪੁੱਛਦੀ ਹੈ ਕਿ ਕਿਤੇ ਇੰਦਰ ਰਿਖੀ ਰਾਜਾ ਨੂੰ ਕਿਸੇ ਦੁਸ਼ਮਨ ਨੇ ਗੱਦੀ ਤੋਂ ਲਾਹ ਦਿਤਾ ਜਾ ਇਹ ਸੂਰਜ ਆਦਮ ਸਰੂਪ ਧਾਰਕੇ ਆਇਆ ਹੈ ।

੬- ਕਿਆ ਚੰਦ੍ਰਮਾ ਚੰਦ੍ਰ ਲੋਕ ਨੂੰ ਛੱਡ ਕੇ ਸਿਪਾਹੀ ਦੇ ਵੇਸ ਵਿਚ ਮੈਨੂੰ ਦਰਸ ਯਾਤ੍ਰ ਕਰਾਉਣ ਆਇਆ ਹੈ ।

੭- ਕੀ ਇਹ ਕਾਮਦੇਵ ਰੱਤੀ ਦੀ ਮੌਤ ਹੋ ਜਾਣ ਤੇ ਮਨਖ ਦਾ ਰੂਪ ਕਰਕੇ ਇਸ ਰੂਪ ਵਿਚ ਲੁਕ ਗਿਆ ਹੈ ?

੮- ਕੀ ਇਸਨੇ ਸੱਸੀ ਦੀ ਮੌਤ ਤੇ ਗੁਸਾ ਖਾ ਕੇ ਮੈਥੋ ਵੱਟਾ ਲੈਣ ਲਈ ਕੋਈ ਧੋਖਾ ਰਚਿਆ ਹੈ ।।੩੪।।

੯- ਚੌਪਈ ।। ਅਜੇ ਰਾਣੀ ਜੋਬਨ ਜੋਤ ਇਹ ਗਲਾਂ ਕਰਦੀ ਹੀ ਸੀ ।

੧੦- ਕਿ ਉਦੋਂ ਤੱਕ ਉਰਬਸੀ ਰਾਜ ਕੁਮਾਰ ਦੇ ਰੂਪ ਵਿਚ ।

੧੧- ਕੋਲ ਆ ਪਹੁੰਚੀ ।

੧੨- ਜਿਸ ਦੇ ਰੂਪ ਨੂੰ ਤੱਕ ਕੇ ਰਾਣੀ ਮਸਤ ਹੋ ਕੇ ਝੂਲ ਉਠੀ ।

੧੩- ਘਰ ਦਾ ਆਪਣੇ ਦਾ ਖਿਆਲ ਸਾਰਾ ਹੀ ਭੁਲ ਗਿਆ ।।੩੫।।

੧੪- ਸੋਰਠਾ ।। ਕਈ ਨੌਕਰ ਭੇਜੇ ਤੇ ਬਿਅੰਤ ਧੰਨ ਦਿਤਾ ਕਿਹਾ

੧੫- ਕਿਰਪਾ ਕਰਕੇ ਇਕ ਦਿਨ ਸਾਡੇ ਘਰ ਰਹੋ ।।੩੬।।

੧੬- ਕਬਿੱਤ ।। ਕੀ ਤੁਸੀਂ ਸਮੁੰਦਰ ਦੇ ਦੇਵਰਾਜ ਹੋ ਜਾਂ ਚੰਦ੍ਰਵਾਂ ਹੋ ਅਥਵਾ ਸੂਰਜ ਹੋ ਜੋ ਨਰ ਰੂਪ ਧਾਰ ਕੇ ਇਸ ਸੰਸਾਰ ਵਿਚ ਸਭਾਇਮਾਨ ਹੋਏ ਹੋ ?

੧੭- ਜਾਂ ਸੇਸ ਦਾ ਅਵਤਾਰ ਹੋ ਅਥਵਾ ਦੇਵਾਂ ਦਾ ਰਾਜਾ ਇੰਦ੍ਰ ਹੋ ਜਾਂ ਗਣੇਸ ਹੋ ਅਥਵਾ ਸ਼ਿਵਜੀ ਹੋ ਜਾਂ ਬ੍ਰਹਮਾ ਹੋ ਜਿਸਨੇ ਬੇਦੇ ਦਸੇ ਹਨ ?

੧੮- ਕੀ ਤੂੰ ਸ਼ਿਵ ਹੈ ਜਾਂ ਤੂੰ ਵਰਣ ਦੇਵਤਾ ਹੈਂ ਇਹ ਦੱਸੋ ਕਿ ਤੁਸੀਂ ਕਿਸ ਦੇਸ ਦੇ ਰਾਜੇ ਦੇ ਪੁੱਤ੍ਰ ਹੋ ?

੧੯- ਐ ਮੇਰੇ ਸਵਾਮੀ ਮੈਨੂੰ ਦਸੋ ਕਿ ਕਿਸ ਕੰਮ ਲਈ ਆਪਣਾ ਦੇਸ਼ ਛੱਡਕੇ ਕਿਸੇ ਅਹਿਦੀਏ ਦੇ ਭੇਸ ਵਿਚ ਸਾਡੇ ਦੇਸ਼ ਆਏ ਹੋ ! ।।੩੭।।

੨੦- ਉਤਰ- ਮੈ ਨਾਂ ਵਰਣ ਹਾਂ ਨ ਚੰਦਰਮਾਂ ਹਾਂ ਨਾਂ ਸੂਰਜ ਹਾਂ ਨਾ ਕੋਈ ਰੂਪ ਧਾਰਕੇ ਇਸ ਜਗਤ ਵਿਚ ਆਇਆ ਹਾਂ ।

੨੧- ਨਾਂ ਮੈਂ ਸੇਸ ਹਾਂ ਤੇ ਨਾਹੀਂ ਇੰਦ੍ਰ ਹਾਂ ਨਾਂ ਹੀ ਗਣੇਸ ਹਾਂ ਤੇ ਨਾਂ ਹੀ ਸ਼ਿਵਜੀ ਹਾਂ ਤੇ ਨਾਹੀ ਬੇਦਾਂ ਦਾ ਰਚੇਤਾ ਬ੍ਰਹਮਾ ਹਾਂ ।

੨੨- ਨਾਂ ਹੀ ਜਮਨਾ ਪਤਿ ਹਾਂ ਨਾਂ ਹੀ ਜਲਪਤਿ (ਵਰਣ) ਦੇਵਤਾ ਹਾਂ ਤੇ ਨਾਂ ਹੀ ਕਿਸੇ ਦੱਖਣ ਦੇਸ਼ ਦੇ ਰਾਜੇ ਦਾ ਪੁੱਤ੍ਰ ਹਾਂ ।

੨੩- ਮੋਹਨ ਮੇਰਾ ਨਾਮ ਹੈ ਅੱਗੇ ਮੈਂ ਸੌਹਰੇ ਘਰ ਨੂੰ ਜਾ ਰਿਹਾ ਹਾਂ ਤੁਹਾਡੀ ਉਪਮਾ ਸੁਣਕੇ ਤਮਾਸ਼ਾ ਵੇਖਣ ਆਇਆ ਹਾਂ ।।੩੮।।

੨੪- ਸਵੈਯਾ ।। ਐ ਸੁੰਦ੍ਰੀ ਤੇਰੀ ਸੋਭਾ ਸੁਣਕੇ ਹਜਾਰਾਂ ਕੋਹਾਂ ਦਾ ਪੈਂਡਾ ਮਾਰਕੇ ਚਲਕੇ ਆਇਆ ਹਾਂ

੨੫- ਅੱਜ ਦੇ ਦਿਨ ਤੱਕ ਜੇ ਕੋਈ ਸਾਡੇ ਨਾਲ ਮਿਲਨਾ ਚਾਹੇ ਇਸ ਦਾ ਤੁਸੀ ਦੁਖ ਨਹੀ ਮੰਨਣਾ ਕਿਓਕਿ ।

੨੬- ਕਿਉ ਕਿ ਸਾਡੇ ਘਰ ਦੀ ਇਹ ਕਲਾ ਰੀਤ ਹੈ ਕਿ ਆਪਣੀ ਇਸਤ੍ਰੀ ਬਿਨਾਂ ਕਿਸੇ ਹੋਰ ਵੱਲ ਨਹੀ ਤੱਕਦੇ ।

੨੭- ਤੁਸੀ ਆਪਣੇ ਘਰ ਵਿ ਹੱਸੋ ਖੇਲੋ ਸੁਖੀ ਵਸੋ ਮੈਨੂੰ ਆਗਿਆ ਦਿਉ ਤਾਂਕਿ ਮੈਂ ਸੌਹਰੇ ਘਰ ਵੱਲ ਤੁਰ ਜਾਵਾਂ ।।੩੯।।

੨੮- ਜਿਸ ਵੇਲੇ ਰਾਣੇ ਨੇ ਉਸਦੇ ਚਲੇ ਜਾਣ ਦੀ ਗੱਲ ਸੁਣੀ ਤਾਂ ਘਬਰਾ ਗਈ ਅਤੇ ਕੁਝ ਵੀ ਚੰਗਾ ਨਾਂ ਲੱਗੇ ।

੨੯- ਲਾਲ ਗੁਲਾਲ ਵਾਰਗਾ ਉਸ ਰਾਣੀ ਦਾ ਚਿਹਰਾ ਸੀ ਇਕ ਦਮ ਮੂੰਹ ਦਾ ਰੰਗ ਉਡ ਗਿਆ ਉਸ ਦੇ ਜਾਣ ਦੀ ਗੱਲ ਸੁਣਕੇ ।

੩੦- ਹੱਥ

☞ਲਿਖਾਰੀ ਤੇ ਪੂਰਨ ਬ੍ਰਹਮ ਗਿਆਨੀ ਸਨ ਹੀ ਨਹੀਂ ਹਨ । ਜੋ ਅੱਜ ਵੀ ਜਿਉਂ ਦੇ ਤਿਉ ਹਨ । ਆਪਣੇ ਭਗਤਾ ਪਾਸ ਅੱਜ ਵੀ ਪੁਜਦੇ ਹਨ ਪਰ ਅਸੀ ਲੇਖ ਕਲਾ ਤੋਂ ਸੱਖਣੇ ਹੋਣ ਕਰਕੇ ਪ੍ਰਮਾਦ ਦੇ ਵਸਿ ਮਨਮੁਖਾ ਹੋ ਰਹੇ ਹਾਂ ।। ਜਰਾ ਨੀਝ ਲਾਕੇ ਵੇਖੋ ਉਹ ਕਿਹੜਾ ਧਾਰਮਿਕ ਇਤਿਹਾਸ ਹੈ ਜਿਸ ਵਿਚ ਕਾਮੁਕ ਰੁਚੀ ਤੇ ਕਰਤਵ ਦਾ ਹੱਥ ਨਹੀਂ । ਭਾਈ ਜੋਗਾ ਸਿੰਘ ਦਾ ਕਿਤਨਾ ਗੁਰ ਸਿਖੀ ਤੇ ਗੁਰੂ ਦਾ ਆਗਿਆ ਕਾਰੀ ਇਤਿਹਾਸ ਹੈ । ਸੇਵਾ ਦਾ ਪੁੰਜ ਧਰਮ ਜੁੱਧ ਦਾ ਪੂਰਨ ਹਿੱਸੇ ਦਾਰ ਘਰ ਘਾਟ ਰਿਸ਼ਤੇ ਸਬੰਧੀ ਸਾਰੇ ਤਿਯਾਗ ਕੇ ਗੁਰੂ ਜੋਗਾ ਹੋ ਜਾਣ ਵਾਲਾ ਜੋਗਾ ਸਿੰਘ ਜਿਸ ਦੇ ਇਤਿਹਾਸ ਨੂੰ ਗੁਰੂ ਘਰ ਦੀਆਂ ਸਟੇਜਾਂ ਤੇ ਵਿਸ਼ੇਸ਼ ਥਾਂ ਦਿੱਤੀ ਜਾਂਦੀ ਹੈ ਪੁਰਸ਼ ਤੇ ਇਸਤ੍ਰੀਆਂ ਦੀ ਸਮਿਲਤ ਸਭਾ ਵਿਚ ਢਾਢੀ ਗਾਉਦੇ ਨੇ ਕਥਾਕਾਰ ਕਥਾ ਕਰਦੇ ਨੇ ਸਟੇਜਾਂ ਤੇ ਸੈਕਟਰੀ ਪ੍ਰਧਾਨ ਉਸ ਇਤਿਹਾਸ ਦੀਆਂ ਉਧਾਰਨਾਂ ਦਿੰਦੇ ਨੇ । ਕੀ ਹੁਸ਼ਿਆਰ ਪੁਰ ਵਾਲਾ ਸੀਨ ਲਿਖਾਰੀ ਲੋਕ ਨਹੀ ਲਿਖਦੇ ਅਤੇ ਪੜਨ ਵਾਲੇ ਨਹੀਂ ਪੜਦੇ ? ਜੋ ਐਉ ਹੈ – ਲੇਖਕ ਕਰਮ ਸਿੰਘ ਜ਼ਖ਼ਮੀ ਮਾਸਕ ਪੱਤਰ ਸਿਖ ਧਰਮ ਅੰਕ ੧੯੦ ।। ਦੇਖੋ ਜੋਗਾ ਸਿੰਘ ਪਿਸ਼ਾਵਰ ਤੋਂ ਲਹੌਰ ਤੱਕ ਬੜੀ ਤੇਜੀ ਨਾਲ ਪੁਜਿਆ, ਉਸ ਨੂੰ ਆਪਣੇ ਆਪ ਤੇ ਮਾਣ ਸੀ । ਪਹਿਲਾਂ ਉਸਨੇ ਚੌਥੀ ਲਾਵ ਲੈਣ ਤੋਂ ਬਿਨਾਂ ਪਿਸ਼ਾਵਰ ਤੋਂ ਇਸ ਲਈ ਚਾਲੇ ਪਾਏ ਸਨ ਕਿ ਉਹਦੇ ਚਿਤ ਵਿਚ ਕਲਗੀਆਂ ਵਾਲੇ ਸਤਿਗੁਰੂ ਦਾ ਲੋਹੜੇ ਦਾ ਸਤਿਕਾਰ ਸੀ । ਕਲਗੀਆਂ ਵਾਲੇ ਦਾ ਹੁਕਮ ਉਸ ਲਈ ਵਾਹਿਗੁਰੂ ਅਕਾਲ ਪੁਰਖ ਦਾ ਇਲਾਹੀ ਹੁਕਮ ਸੀ । ਇਹ ਸ਼ਰਧਾ ਤੇ ਸਤਿਕਾਰ ਉਹਦੇ ਹਿਰਦੇ ਵਿਚ ਵੱਧਦਾ ਹੀ ਗਿਆ, ਲਾਹੌਰ ਕੁਝ ਪਲ ਗੁਜਾਰਕੇ ਸ੍ਰੀ ਅੰਮ੍ਰਿਤਸਰ ਦਰਬਾਰ ਦੇ ਦ੍ਰਸ਼ਨ ਤੇ ਸ੍ਰੋਵਰ ਦੇ ਇਸਨਾਨ ਦੀ ਸ਼ਾਂਤੀ ਦੇ ਰਾਤ ਕਟਕੇ ਜਾਲੰਧਰ ਹੁੰਦਾ ਹੋਇਆ ਹੋਸ਼ਿਆਰ ਪੁਰ ਸਰਾਂ ਦੇ ਮਾਲਕ ਦੇਵੀ ਸ਼ਾਹ ਪਾਸ ਜਾ ਪੁਜਾ ਜਿਸ ਨਾਲ ਜੋਗਾ ਸਿੰਘ ਦੀ ਚੰਗੀ ਜਾਣ ਪਛਾਣ ਸੀ । ਸਰਾਂ ਦੇ ਨੌਕਰ ਨੂੰ ਘੋੜਾ ਤਬੇਲੇ ਵਿਚ ਬੰਨਣ ਨੂੰ ਦੇ ਦਿਤਾ ਇਸ ਸਰਾਂ ਨੂੰ ਵੱਡਿਆ ਦੀ ਸਰਾਂ ਕਹਿੰਦੇ ਸੀ । ਸ਼ਾਹ ਦੇ ਪੁਛਣ ਦੇ ਜੋਗਾ ਸਿੰਘ ਨੇ ਦੱਸਿਆ ਕਿ ਪਿਸ਼ਾਵਰ ਤੋਂ ਤ੍ਰਲਾਵਾਂ ਲੈ ਕੇ ਚੌਥੀ ਵਿਚੇ ਛੱਡ ਕੇ ਗੁਰੂ ਦੇ ਹੁਕਮ ਦੀ ਪਾਲਣਾ ਕਰਨ ਲਈ ਆਇਆ ਹੈ ਤੇ ਸ੍ਰੀ ਅਨੰਦਪੁਰ ☞

ਉਚਾਇ ਹਨੀ ਛਤਿਯਾ ਉਰ ਪੈ ਲਸੈ ਯੋਂ ਮੁੰਦਰੀ ਅੰਗੁਰੀ ਕੀ ।। ੧ਦੇਖਨ ਕੌ ਪਿਯ ਕੌ ਤਿਯ ਕੀ ਪ੍ਰਗਟੀ ਅਖਿਯਾਂ ਜੁਗ ਜਾਨੁ ਕਹੀ ਕੀ ।।੪੦।। ਦੋਹਰਾ ।। ੨ਮਨੁ ਤਰਫਤ ਤਵ ਮਿਲਨ ਕੌ ਤਨੁ ਭੇਟਤ ਨਹਿ ਜਾਇ ।। ੩ਜੀਭਿ ਜਰੋ ਤਿਹ ਨਾਰਿ ਕੀ, ਦੈ ਤੁਹਿ ਬਿਦਾ ਬੁਲਾਇ ।।੪੧।। ਕਬਿੱਤੁ ।। ੪ਕੋਊ ਦਿਨ ਰਹੋ ਹਸਿ ਬੋਲੋ ਆਛੀ ਬਾਤੈ ਕਹੋ; ਕਹਾ ਸਸੁਰਾਰਿ ਕੀ ਅਨੋਖੀ ਪ੍ਰੀਤਿ ਪਾਗੀ ਹੈ ।। ੫ਯਹੈ ਰਾਜ ਲੀਜੈ ਯਾ ਕੋ ਰਾਜਾ ਹ੍ਵੈਕੈ ਰਾਜ ਕੀਜੈ ਹਾਥੁ ਚਾਇ ਦੀਜੈ ਮੋਹਿ ਯਹੈ ਜਿਯ ਜਾਗੀ ਹੈ ।। ੬ਤੁਮਕੌ ਨਿਹਾਰ ਕਿਯ ਮਾਰਨੈ ਸੁ ਮਾਰ ਮੋਕੌ ਤਾ ਤੇ ਬਿਸੰਭਾਰ ਭਈ ਨੀਂਦ ਭੂਖਿ ਭਾਗੀ ਹੈ ।। ੭ਤਹਾਂ ਕੌ ਨ ਜੈਯੈ, ਮੇਰੀ ਸੇਜ ਕੌ ਸੁਹੈਯੈ ਆਨਿ; ਲਗਨ ਨਿਗੋਡੀ ਨਾਥ ਤੇਰੇ ਸਾਥ ਲਾਗੀ ਹੈ ।।੪੨।। ੮ਏਕ ਪਾਇ ਸੇਵਾ ਕਰੌ, ਚੇਰੀ ਹ੍ਵੈਕੈ ਨੀਰ ਭਰੌ ਤੁਮ ਹੀ ਕੌ ਬਰੌ ਮੋਰੀ ਇੱਛਾ ਪੂਰੀ ਕੀਜਿਯੈ ।। ੯ਯਹੈ ਰਾਜ ਲੇਹੁ ਹਾਥ ਉਠਾਏ ਮੋਕੌ ਟੂਕਾ ਦੇਹੁ, ਹਮ ਸੌ ਬਢਾਵੌਂ ਨੇਹੁ, ਜਾਤੇ ਲਾਲ ਜੀਜਿਯੈ ।। ੧੦ਜੌਂ ਕਹੌ ਬਿਕੈਹੌਂ, ਜਹਾਂ ਭਾਖੋ ਤਹਾਂ ਚਲੀ ਜੈਹੋ ਐਸੋ ਹਾਲ ਹੇਰਿ ਨਾਥ ਕਬਹੂੰ ਪ੍ਰਸੀਜਿਯੈ ।। ੧੧ਯਾਹੀ ਠੌਰ ਰਹੋ, ਹਸਿ ਬੋਲੋ ਆਛੀ ਬਾਤੈ ਕਹੋ; ਜਾਨ ਸਸੁਰਾਰਿ ਕੌਨ ਨਾਮੁ ਫੇਰਿ ਲੀਜਿਯੈ ।।੪੩।। ਸਵੈਯਾ ।। ੧੨ਕਯੋਂ ਨਿਜੁ ਤ੍ਰਿਯ ਤਜਿਕੈ ਸੁਨਿ ਸੁੰਦਰਿ ਤੋਹਿ ਭਜੇ ਧ੍ਰਮ ਜਾਤ ਹਮਾਰੋ ।। ੧੩ਰਾਜ ਕਰੋ ਅਪਨੌ ਤੁਮਹੀਂ ਸੁਖ ਸੌਂ ਇਨ ਧਾਮਨ ਬੀਚ ਬਿਹਾਰੋ ।। ੧੪ਮੈਂ ਪ੍ਰਗਟਯੋ ਜਬ ਤੇਂ ਤਬ ਤੇਂ ਤਜਿ ਕਾਨਿ ਤ੍ਰਿਯਾ ਨਹਿ ਆਨ ਨਿਹਾਰੋ ।। ੧੫ਕਯਾ ਤੁਮ ਖਯਾਲ ਪਰੋ ਹਮਰੇ, ਮਨ ਧੀਰ ਧਰੋ ਰਘੁਨਾਥ ਉਚਾਰੋ ।।੪੪।। ੧੬ਕ੍ਰੋਰਿ ਉਪਾਇ ਕਰੋ ਲਲਨਾ ਤੁਮ, ਕੇਲ ਕਰੇ ਬਿਨੁ ਮੈ ਨ ਟਰੋਂਗੀ ।। ੧੭ਭਾਂਜਿ ਰਹੋ ਬ ਕਹਾ ਹਮ ਤੇਂ ਤੁਮ ਭਾਂਤਿ ਭਲੀ ਤੁਹਿ ਆਜ ਬਰੋਂਗੀ ।। ੧੮ਜੌਂ ਨ ਮਿਲੋ ਤੁਮ ਆਜੁ ਹਮੈ ਅਬਹੀ ਤਬ ਮੈ ਬਿਖ ਖਾਇ ਮਰੋਂਗੀ ।। ੧੯ਪ੍ਰੀਤਮ ਕੇ ਦਰ ਸੇ ਪਰਸੇ ਬਿਨੁ ਪਾਵਕ ਮੈਨ ਪ੍ਰਵੇਸ ਕਰੋਂਗੀ ।।੪੫।। ੨੦ਮੋਹਨ ਬਾਚ ।। ਚੌਪਈ ।। ਰੀਤਿ ਯਹੈ ਕੁਲ ਪਰੀ ਹਮਾਰੇ ।। ੨੧ਸੁ ਮੈ ਕਹਤ ਹੋ ਤੀਰ ਤਿਹਾਰੇ ।। ੨੨ਚਲ ਕਿਸਹੂੰ ਕੇ ਧਾਮ ਨ ਜਾਹੀ ।। ੨੩ਚਲਿ ਆਵੈ ਛੋਰੈ ਤਿਹੱ ਨਾਹੀ ।।੪੬।। ੨੪ਜਬ ਯਹ ਬਾਤ ਤ੍ਰਿਯਹਿ ਸੁਨਿ ਪਾਈ ।। ੨੫ਨਿਜੁ ਮਤਿ ਬੀਚ ਯਹੈ ਠਹਰਾਈ ।। ੨੬ਹੌ ਚਲਿ ਧਾਮ ਮੀਤ ਕੇ ਜੈਹੌ ।। ੨੭ਮਨ ਭਾਵਤ ਕੇ ਭੋਗ ਕਮੈ ਹੋਂ ।।੪੭।। ਸਵੈਯਾ ।। ੨੮ਆਜੁ ਪਯਾਨ ਕਰੋਂਗੀ ਤਹਾਂ ਸਖੀ ਭੂਖਨ ਬਸਤ੍ਰ ਅਨੂਪ ਬਨਾਊਂ ।। ੨੯ਮੀਤ ਕੇ ਧਾਮ ਬਦਯੋ ਮਿਲਿਬੋ ਨਿਸਿ ਹੋਤ ਨਹੀਂ ਅਬ ਹੀ ਮਿਲਿ ਆਊ ।। ੩੦ਸਾਵਨ ਮੋ ਮਨ ਭਾਵਨ ਕੇ ਲੀਏ ਸਾਤ ਸਮੁੰਦ੍ਰਨ ਕੋ ਤਰਿ ਜਾਊਂ ।। ੩੧ਕ੍ਰੋਰਿ ਉਪਾਉ ਕਰੋ ਸਜਨੀ ਪਿਯ ਕੋ ਤਨਕੈ ਤਨ ਭੇਟਨ ਪਾਊਂ ।।

☜ ਸਾਹਿਬ ਵਲ ਜਾ ਰਿਹਾ ਹਾਂ, ਦੇਵੀ ਸ਼ਾਹ ਨੇ ਜੋਗਾ ਸਿੰਘ ਦੀ ਬੜੀ ਪ੍ਰਸੰਸਾ ਕੀਤੀ ਅਤੇ ਆਪ ਮੁਨਸ਼ੀ ਚਰਨਦਾਸ ਨੂੰ ਕੰਮ ਸੌਂਪਕੇ ਘਰ ਤੁਰ ਗਿਆ । ਜੋਗਾ ਸਿੰਘ ਨੂੰ ਰਾਤ ਆਰਾਮ ਕਰਨ ਲਈ ਉਪਰਲੇ ਚੌਬਾਰੇ ਵਿਚ ਭੇਜ ਦਿਤਾ, ਅਤੇ ਉਸ ਦੀ ਰੋਟੀ ਤੇ ਹੋਰ ਲੋੜ ਅਨੁਸਾਰ ਸੇਵਾ ਮੁਨਸ਼ੀ ਚਰਨ ਦਾਸ ਨੂੰ ਸੌਂਭ ਦਿਤੀ । ਮੌਸਮ ਤਾਂ ਸਰਦੀ ਦੀ ਹੀ ਸੀ ਪਰ ਜੋਗਾ ਸਿੰਘ ਨੂੰ ਸਫਰ ਦੀ ਥਕਾਵਟ ਤੇ ਪੌੜੀਆਂ ਚੜਨ ਕਰਕੇ ਕੁਝ ਤਲਖੀ ਜਿਹੀ ਅਨੁਭ ਹੋਈ ਜਿਸ ਕਰਕੇ ਉਸਨੇਂ ਚੌਬਾਰੇ ਦੀਆਂ ਤਾਕੀਆਂ ਬਾਰੀਆਂ ਖੋਲ ਲਈਆ ਅਤੇ ਪਲੰਘ ਤੇ ਲੇਟ ਗਿਆ ।

ਅਚਾਨਕ ਘੁੰਗਰੂਆਂ ਦੀ ਛਣਕਾਰ ਉਸਦੇ ਕੰਨਾਂ ਵਿਚ ਪਈ ਉਸ ਨੇ ਸਿਰ ਚੁਕ ਕੇ ਵੇਖਿਆ ਤਾਂ ਹੁਸਨ ਦਾ ਸ਼ੋਹਿਲਾ ਉਹਦੇ ਸਾਹਮਣੇ ਨਿਗਾਹ ਪਿਆ ਜੋ ਠੀਕ ਸਾਹਮਣੇ ਵਾਲੇ ਚੁਬਾਰੇ ਵਿਚ ਚੜਦੀ ਜਵਾਨੀ ਦੀ ਇਕ ਸੁੰਦ੍ਰ ਮੁਟਿਆਰ ਉਹਨੂੰ ਨੱਚਦੀ ਨਜ਼ਰ ਆਈ । ਉਹਦਾ ਨਾਚ ਤੇ ਨਾਚ ਦੇ ਨਾਲ ਗੀਤ, ਸਭ ਹੱਦ ਬੰਨੇ ਭੰਨਦਾ ਤੋੜਦਾ ਚਲਿਆ ਜਾ ਰਿਹਾ ਸੀ, ਅਤੇ ਜਦੋਂ ਉਸ ਨੇ ਬਾਂਹ ਲੰਬੀ ਕਰਕੇ ਕਿਹਾ (ਆ ਜਾਹ ਵੇ ਬੇਲੀਆ) ਦੀ ਹਾਕ ਲਾਈ ਤਾਂ ਜੋਗਾ ਸਿੰਘ ਨੂੰ ਐਉਂ ਅਨੁਭਵ ਹੋਇਆ ਕਿ ਉਹ ਉਸੇ ਨੂੰ ਸਦ ਰਹੀ ਹੈ । ਹੁਸਨ ਦਾ ਇਹ ਸੱਦਾ ਅਜਿਹਾ ਰਾਗ ਰੰਗ ਵਿਚ । ਉਹਦੇ ਕਮਰੇ ਵਿਚ ਇਸ ਸਮੇਂ ਕੋਈ ਰੋਸ਼ਨੀ ਨਹੀਂ ਸੀ, ਪ੍ਰੰਤੂ ਰਾਗ ਰੰਗਵਾਲੇ ਚੁਬਾਰੇ ਵਿਚ ਤਾਂ ਦਿਨ ਨਾਲੋਂ ਵੀ ਬਹੁਤੀ ਰੋਸ਼ਨੀ ਸੀ । ਉਹ ਓਹਦੇ ਵੱਲ ਵੇਖਦਾ ਚਲਿਆ ਗਿਆ ਤੇ ਗਵਾਚ ਗਿਆ ਉਸ ਨਵੀ ਨਵੀਂ ਦੁਨੀਆਂ ਜਗਦੀ ਲਾਟ ਉਤੇ ਪਤੰਗੇ ਦੀ ਨਿਆਈ ।

ਇਤਨੇ ਨੂੰ ਚਰਨ ਦਾਸ ਆ ਗਿਆ–ਤੇ ਉਸ ਨੇ ਜੋਗਾ ਸਿੰਘ ਦੇ ਮੋਢੇ ਤੇ ਹੱਥ ਧਰਦੇ ਹੋਏ ਪੁਛਿਆ ਕੀ ਵੇਖ ਰਹੇ ਹੋ ? ਜੋਗਾ ਸਿੰਘ ਚੌਂਕਿਆ ਤੇ ਅਨੁਭਵ ਕੀਤਾ ਜਿਵੇਂ ਉਸ ਦੀ ਕੋਈ ਚੋਰੀ ਫੜੀ ਗਈ ਹੋਵੇ । ਪਰ ਮੁਨਸੀ ਚਰਨ ਦਾਸ ਨੇ ਗਲ ਮੋੜ ਕਿ ਇਸ ਵਿਚ ਲੁਕਾਉਣ ਵਾਲੀ ਕੋਈ ਗੱਲ ਨਹੀ, ਹੁਸ਼ਿਆਰਪੁਰ ਦੇ ਇਤਿਹਾਸ ਵਿਚ ਇਤਨੀ ਸੁੰਦਰ ਇਸਤ੍ਰੀ ਇਸ ਤੋਂ ਪਹਿਲਾਂ ਕੋਈ ਕਦੇ ਨਹੀ ਸੀ ਆਈ । ਇਸ ਦੇ ਵਿਚ ਹੁਸਨ ਦਾ ਕੋਈ ਜਾਦੂ ਜਾਪਦਾ ਹੈ, ਵੱਡੇ ਵੱਡੇ ਸੇਠ ਤੇ ਰਾਜੇ ਮਹਾਰਾਜੇ ਇਸਦਾ ਪਾਣੀ ਭਰਨ ਲਈ ਆਉਂਦੇ ਹਨ, ਪਰ ਨਾਚ ਦੀ ਇਕ ਝਲਕ ਤੋਂ ਬਿਨਾਂ ਹੋਰ ਉਹਨਾਂ ਦੇ ਕੁਝ ਪੱਲੇ ਨਹੀਂ ਪੈਂਦਾ । ਰੋਟੀ ਖਾਧੀ ਤੇ ਜੋਗਾ ਸਿੰਘ ਲੇਟ ਗਿਆ, ਚਰਨਦਾਸ ਆਪਣੇ ਕਮਰੇ ਵੱਲ ਤੁਰ ਗਿਆ ਜੋਗਾ ਸਿੰਘ ਨੇ ਆਪਣੀ ਇਸ ਭੜਕੀ ਹੋਈ ਹਾਲਤ ਤੇ ਕਾਬੂ ਪਾਉਣ ਲਈ ਦਰਵਾਜੇ ਬੰਦ ਕਰ ਲਏ ਲੇਟ ਤਾਂ ਗਿਆ ਪਰ ਅੱਜ ਨੀਂਦ ਕਿਥੇ ਤੇ ਕਿਵੇਂ ? ਉਹ ਘੁੰਗਰੂਆਂ ਦੀ ਛਣਕਾਰ ਬਦੋ ਬਦੀ ਆਪਣੇ ਵੱਲ ਖਿਚ ਰਹੀ ਸੀ । ਉਹ ਚਾਹੁੰਦਾ ਸੀ ਕਿ ਕਿਵੇਂ ਉਡਕੇ ਉਸ ਦੇ ਪਾਸ ਜਾ ਪੁੱਜੇ ☞

ਹੁੱਕ ਕੇ ਛਾਤੀ ਉਤੇ ਮਾਰਿਆ ਤਾਂ ਉਂਗਲੀ ਵਿਚ ਪਾਈ ਮੁੰਦ੍ਰੀ ਦੀ ਲਿਸ਼ਕ ਪੈ ਰਹੀ ਸੀ

੧– ਆਪਣੇ ਮਿਤ੍ਰ ਪਤੀ ਨੂੰ ਵੇਖਣ ਲਈ ਉਸ ਇਸਤ੍ਰੀ ਦੀਆਂ ਅੱਖਾਂ ਖੁਲੀਆਂ ਐਉਂ ਟਿਕ ਗਈਆਂ ਜਿਵੇਂ ਖੁਲੀਆਂ ਨੂੰ ਜੁਗ ਹੀ ਬੀਤ ਗਿਆ ਹੈ ।।੪੦।।

੨– ਦੋਹਰਾ ।। ਅਤੇ ਉਤ੍ਰ ਦਿਤਾ ਕਿ ਮੇਰਾ ਤਾਂ ਮਨ ਤੇਰੇ ਮਿਲਨ ਲਈ ਤੜਫ ਰਿਹਾ ਹੈ ਪਰ ਤੈਨੂੰ ਮਿਲਿਆ ਲਈ ਜਾਂਦਾ ।

੩– ਉਸ ਇਸਤ੍ਰੀ ਦੀ ਤਾਂ ਜੀਭ ਹੀ ਸੜ ਜਾਏ ਜਿਹੜੀ ਤੈਨੂੰ ਐਥੋਂ ਜਾਣ ਲਈ ਕਹੇ ।।੪੧।।

੪– ਕਬਿੱਤ ।। ਕੁਝ ਦਿਨ ਇਥੇ ਰਹੋ ਹੱਸ ਕੇ ਬੋਲੋ, ਪਿਆਰ ਭਰੀਆਂ ਗੱਲਾਂ ਕਰੋ ਕਿਆ ਸੌਹਰਿਆਂ ਦੀ ਅਜੀਬ ਪ੍ਰੀਤ ਪਾ ਲਈ ਹੈ ।

੫– ਆਹ ਸਾਰਾ ਰਾਜ ਹੀ ਸੰਭਾਲ ਲੈ ਅਤੇ ਐਥੇ ਦਾ ਰਾਜਾ ਹੋਕੇ ਰਾਜ ਕਰ ਮੈਨੂੰ ਆਪਣੇ ਹੱਕ ਚੱਕਵੀਂ ਵਸਤੂ ਦੇ ਦੇਣੀ ਮੇਰੇ ਜੀਅ ਵਿਚ ਤਾਂ ਇਹ ਹੀ ਗੱਲ ਭਾਈ ਹੈ ।

੬– ਤੈਨੂੰ ਵੇਖਕੇ ਤਾਂ ਜੀਵਾਂਗੀ ਤੇਰਾ ਵਿਛੋੜਾ ਮੈਨੂੰ ਮੌਤ ਦੇ ਸਮਾਨ ਹੈ ਇਸ ਲਈ ਮੇਰੇ ਹਵਾਸ ਗਵਾਚ ਗਏ ਹਨ ਤੇ ਮੇਰੀ ਨੀਂਦ ਤੇ ਭੁੱਖ ਵੀ ਹੱਟ ਗਈ ਹੈ ।

੭– ਉਥੇ ਕਾਹਦੇ ਲਈ ਜਾਣਾ ਹੈ ਮੇਰੀ ਹੀ ਸੇਜ ਤੇ ਸੁਭਾਇਮਾਨ ਹੋ ਜਾਵੇ ਮੇਰੀ ਇਹ ਕਠੋਰ ਲਗਨ ਐ ਨਾਥ ਤੇਰੇ ਨਾਲ ਲੱਗ ਗਈ ਹੈ ।।੪੨।।

੮– ਇਕ ਪੈਰ ਤੇ ਖਲੋਕੇ ਸੇਵਾ ਕਰਾਂਗੀ ਦਾਸ ਹੋ ਕੇ ਪਾਣੀ ਭਰਾਂਗੀ ਤੇਰੇ ਨਾਲ ਵਿਆਹ ਕਰਾਂਗੀ ਇਸ ਲਈ ਮੇਰੀ ਇਹ ਇੱਛਾ ਪੂਰੀ ਕਰ ਦਿਉ ।

੯– ਇਹ ਰਾਜ ਸਾਂਭੋ ਮੈਨੂੰ ਹੱਥ ਚੱਕਵੀ ਰੋਟੀ ਦੇਣਾ ਸਾਡੇ ਨਾਲ ਮੋਹ ਪਾਉ ਜਿਸ ਤੇ ਐ ਪਤੀ ਦੇਵ ਸੁਖੀ ਜੀਵਨ ਜੀਵੀਏ ।

੧੦– ਜਿ ਤੂੰ ਕਹੇ ਵਿਕ ਜਾਹ ਤਾਂ ਮੈਂ ਜਿਥੇ ਤੂੰ ਕਹੇ ਚਲੀ ਜਾਵਾਂਗੀ ਮੇਰਾ ਇਹੋ ਜੇਹਾ ਹਾਲ ਵੇਖਕੇ ਐ ਸੁਆਮੀ ਕੁਝ ਤਾਂ ਤਰਸ ਕਰ ।

੧੧– ਐਥੇ ਹੀ ਰਹੋ ਹੱਸਕੇ ਪ੍ਰੇਮ ਦੀਆਂ ਗੱਲਾਂ ਕਰੋ ਸੌਹਰੇ ਜਾਣ ਦਾ ਮੁੜਕੇ ਨਾਮ ਨਹੀ ਲੈਣਾ ।।੪੩।।

੧੨– ਸਵੈਯਾ ।। ਮੈਂ ਆਪਣੀ ਇਸਤ੍ਰੀ ਨੂੰ ਕਿਉਂ ਤਿਆਗਾਂ ਐ ਸੁੰਦ੍ਰੀ ਮੇਰੀ ਗੱਲ ਸੁਣ ਤੇਰੇ ਨਾਲ ਮੇਲ ਕਰਨ ਨਾਲ ਤਾਂ ਮੇਰਾ ਧਰਮ ਜਾਂਦਾ ਰਹੇਗਾ (ਮੋਹਨ ਦੇ ਰੂਪ ਵਿਚ ਅੱਪਛਰਾਂ ਨੇ ਕਿਹਾ )

੧੩– ਰਾਣੀ ਨੇ ਕਿਹਾ ਕਿ ਆਪਣਾ ਰਾਜ ਕਰੋ ਤੁਸੀਂ ਇਨਾਂ ਮਹਿਲਾਂ ਵਿਚ ਸੁਖ ਨਾਲ ਖੁਸ਼ੀ ਖੁਸ਼ੀ ਵਿਚਰੋ ......... ਉਤਰ ਵਿਚ ਇਹ ਕਿ:–

੧੪– ਮੈਂ ਜਦ ਤੋਂ ਸੁਰਤ ਸੰਭਲੀ ਹੈ ਉਦੋਂ ਤੋਂ ਹੀ ਆਪਣੀ ਇਸਤ੍ਰੀ ਰਮ ਕੇ ਕਦੇ ਨਹੀ ਹੋਰ ਵੱਲ ਤੱਕਿਆ ।

੧੫– ਕਿਉ ਮੇਰੇ ਮਗਰ ਪੈ ਗਈ ਹੈਂ, ਮਨ ਨੂੰ ਧੀਰਜ ਦੇ ਕੇ ਰਾਮ ਦੇ ਨਾਮ ਦਾ ਸਿਮਰਨ ਕਰ ।।੪੪।।

੧੬– ਐ ਮੇਰੇ ਮਾਲਕ ਭਾਵੇਂ ਕ੍ਰੋੜ ਉਪਾਇ ਕਰ ਪਰ ਮੈਂ ਤੇਰੇ ਨਾਲ ਸੁਖ ਭੋਗਣ ਤੋਂ ਪਿਛੇ ਨਹੀ ਹਟਾਂਗੀ ।

੧੭– ਭਾਵੇਂ ਮੈਥੋਂ ਦੂਰ ਭੱਜਣ ਲਈ ਕੁਝ ਵੀ ਕਹਿ ਲਵੇ ਪਰ ਐਨ ਠੀਕ ਤਰਾਂ ਮੈਂ ਤੈਨੂੰ ਅੱਜ ਵਰ ਕੇ ਰਹਾਂਗੀ ।

੧੮– ਜੇ ਤੂੰ ਅੱਜ ਮੇਰੇ ਨਾਲ ਨਾਂ ਮਿਲਿਆ ਤਾਂ ਮੈਂ ਅੱਜ ਹੀ ਜ਼ਹਿਰ ਖਾ ਕੇ ਮਰ ਜਾਵਾਂਗੀ

੧੯– ਆਪਣੇ ਪ੍ਰੀਤਮ ਦੇ ਦਰਸ਼ਨ ਕਰੇ ਬਿਨਾਂ ਕੀ ਮੈਂ ਅਗਨ ਵਿਚ ਨਹੀ ਜਾ ਪਵਾਂਗੀ ।।੪੫।

੨੦– ਚੌਪਈ ।। ਮੋਹਨ ਕਹਿੰਦਾ ਹੈ ਕਿ ਸਾਡੀ ਕੁਲ ਵਿਚ ਤਾਂ ਇਹ ਰੀਤ ਪਈ ਹੋਈ ਹੈ ।

੨੧– ਜੋ ਮੈ ਤੇਰੇ ਅੱਗੇ ਕਹਿੰਦਾ ਹਾਂ ।

੨੨– (ਜਿਸ ਲਈ ਮੈਂ ਤੇਰੇ ਘਰ ਨਹੀ ਰਹਿੰਦਾ)

੨੩– ਅਸੀਂ ਆਪ ਚਲਕੇ ਕਿਸੇ ਦੇ ਘਰ ਨਹੀ ਜਾਂਦੇ ।

੨੪– ਜੇ ਕੋਈ ਚੱਲ ਕੇ ਆ ਜਾਵੇ ਫੇਰ ਉਸ ਨੂੰ ਨਹੀ ਛੱਡਦੇ ।।੪੬।।

੨੫– ਜਦੋਂ ਇਹ ਗੱਲ ਇਸਤ੍ਰੀ ਨੇ ਸੁਣੀ ।

੨੬– ਤਾਂ ਉਸ ਨੇ ਆਪਣੇ ਮਨ ਵਿਚ ਟਿਕਾ ਲਿਆ ।

੨੭– ਕਿ ਮੈਂਹੀ ਆਪ ਆਪਣੇ ਮਿਤ੍ਰ ਪਾਸ ਚਲੀ ਜਾਵਾਂਗੀ

੨੮– ਆਪਣੇ ਮਨ ਭਾਉਦੀਆ ਖੁਸ਼ੀਆਂ ਕਰਾਂਗੀ ।।੪੭।।

੨੯– ਸਵੈਯਾ ।। ਆਪਣੀ ਗੋਲੀ ਨੂੰ ਕਹਿੰਦੀ ਹੈ ਕਿ ਅੱਜ ਮੈਂ ਉਥੇ ਜਾਵਾਂਗੀ ਇਸ ਲਈ ਗਹਿਣੇ ਤੇ ਬਸਤ੍ਰ ਬਹੁਤ ਸੋਹਣੇ ਬਨਾਉਣੇ ਹਨ ।

੩੦– ਮਿਤ੍ਰ ਦੇ ਘਰ ਜਾਣਾ ਹੈ ਮਿਲਣੇ ਲਈ ਰਾਤ ਨਹੀ ਹੋਣ ਦੇਣੀ ਹੁਣੇ ਜਾ ਕੇ ਮਿਲ ਆਉਦੀ ਹਾਂ ।

੩੧– ਆਪਦੇ ਮਨ ਦੀ ਮੌਜ ਲਈ ਭਾਵੇ ਸਾਵਣ ਮਹੀਨੇ ਦੇ ਸੱਤ ਸਮੁੰਦ੍ਰ ਵੀ ਕਿਉਂ ਨਾ ਹੋਣ ਸਭ ਤਰ ਕੇ ਜਾ ਪੁਜਾਂਗੀ ।

੩੨– ਭਾਵੇਂ ਪਿਯਾ ਦੇ ਨਾਲ ਤਨ ਮੇਲਣ ਲਈ ਕ੍ਰੋੜ ਉਪਾਏ ਵੀ ਨਾਂ ਕਰਨੇ ਪੈਣ ਐ ਸਜਨੀ ਉਹ ਸਾਰੇ ਕਰਾਂਗੀ ।।੪੮।।

☞ ਇਹ ਕਿਸੇ ਦੇ ਵਸ ਦੀ ਗੱਲ ਨਹੀਂ ਬਲਕਿ ਅਸਚਰਜ ਚੁੰਬਕ ਹੈ ਸ੍ਰੀ ਦਸਮੇਸ਼ ਜੀ ਨੇ ਇਹਨਾਂ ਚਰਿਤ੍ਰਾਂ ਵਿਚ ਕਈ ਇਹੋ ਜਿਹੇ ਸੀਨ ਅੰਕਤ ਕੀਤੇ ਹਨ ਕਿ ਸ੍ਰਿੰਗੀ ਰਿਸੀ ਜਿਹੇ ਵੀ ਇਸ ਬੇ–ਲਗਾਮ ਕਾਮ ਦੀ ਮਾਰ ਤੋਂ ਨਹੀਂ ਬਚ ਸਕੇ । ਉਹ ਜੋਗਾ ਸਿੰਘ ਜਿਸ ਨੇ ਕਿਸੇ ਵੇਲੇ ਸ੍ਰੀ ਅਨੰਦ ਪੁਰ ਸਾਹਿਬ ਵਿਚ ਹੀ ਜ਼ੀਨਤ ਦੀ ਹੁਸੀਨ ਪੇਸ਼ਕਸ ਨੂੰ ਠੁਕਰਾ ਕੇ ਉਸਨੂੰ ਭੈਣ ਭਰਾ ਦਾ ਪਿਆਰ ਦਿਤਾ ਸੀ, ਉਹ ਜੋਗਾ ਸਿੰਘ ਜੋ ਆਪਣੀ ਪਰੀ ਜਿਹੀ ਪਤਨੀ ਨਾਲ ਹੋ ਰਹੇ ਅਨੰਦ ਕਾਰਜ ਵਿਚ ਚੌਥੀ ਲਾਂਵ ਵਿਚੇ ਛੱਡਕੇ ਗੁਰੂ ਦੇ ਹੁਕਮ ਅਨੁਸਾਰ ਉਸ ਦੀ ਨਗਰੀ ਵਲ ਉਠ ਦੌੜਿਆ ਉਥੇ ਪੁੱਜਣ ਤੋਂ ਪਹਿਲਾਂ ਹੀ ਘੁੰਗਰੂਆਂ ਦੀ ਛਣਕਾਰ ਵਿਚ ਫਸਕੇ ਰਹਿ ਗਿਆ, ਅੰਤ ਤਿਆਰ ਹੋ ਉਠਿਆ ਉਹ ਉਸਦੇ ਕੋਲ ਪੁੱਜਣ ਦੇ ਲਈ ਉਹ ਕਾਮ ਜਿਸ ਤੇ ਹਾਲਾਂ ਤੱਕ ਉਸਦਾ ਗਲਬਾ ਸੀ, ਅਜ ਉਹ ਉਹ ਉਹਦੇ ਸਿਰ ਤੇ ਸਵਾਰ ਹੋਕੇ ਉਹਨੂੰ ਨਚਾਉਣ ਲਈ ਸਾਮਰਥ ਹੋ ਚੁਕਿਆ ਸੀ । ............ ਘੁੰਗਰੂਆਂ ਦੀ ਛਣਕਾਰ ਨਾਲ ਜਦ ਇਕ ਵਾਰ ਫੇਰ (ਆ ਜਾਹ ਵੇ ਬੇਲੀਆਂ) ਦੀ ਹਾਕ ਉਹਦੇ ਕੰਨਾਂ ਵਿਚ ਆਈ ਤਾਂ ਉਹ ਬੇਵਸ ਹੋ ਕੇ ਉਠ ਖੜਾ ਹੋਇਆ । ਇਸ ਚੁਬਾਰੇ ਦੀਆਂ ਪਾਉੜੀਆਂ ਬਾਜਾਰ ਵਲ ਵੀ ਉਤਰਦੀਆਂ ਸਨ ਉਹ ਅਛੋਪਲੇ ਜਿਹੇ ਬਿਸਤਰੇ ਤੋਂ ਉਤਰਿਆਂ ਤੇ ਭੂਰਾ ਇਸ ਤਰ੍ਹਾਂ ਸਰੀਰ ਦੇ ਦੁਆਲੇ ਲਪੇਟ ਲਿਆ ਕਿ ਉਸ ਨੂੰ ਕੋਈ ਪਹਿਚਾਣ ਨ ਸਕੇ । ਬਾਜਾਰ ਵਿਚ ਉਤਰ ਕੇ ਉਹ ਅੱਗੇ ਘੁੰਗਰੂਆਂ ਵਾਲੀ ਦੇ ਚੁਬਾਰੇ ਵਲ ਵਧਿਆ ਪਰ ਉਹਦੀਆਂ ਪੌੜੀਆਂ ਦੇ ਬਾਹਰ ਇਕ ਦਰਬਾਨ ਨੂੰ ਪਹਿਰਾ ਦਿੰਦਾ ਵੇਖ ਕੇ ਮੁੜ ਆਪਣੇ ਚੁਬਾਰੇ ਦੀਆਂ ਪੌੜੀਆਂ ਤੇ ਆ ਗਿਆ । ਇਸ ਵੇਲੇ ਉਸਦਾ ਦਿਲ ਢੋਲ ਵਾਂਗੂ ਧੱਕ–ਧੱਕ ਵਜ ਰਿਹਾ ਸੀ । ਉਹਦੇ ਕੋਲ ਪੁਜਣ ਲਈ ਉਹ ਬਹੁਤ ਬੇਕਰਾਰ ਸੀ । ਕੋਈ ਘੰਟਾ ਕ ਬਾਅਦ ਉਸ ਨੇ ਫੇਰ ਯਤਨ ਕੀਤਾ ਪਰ ਉਹ ਦਰਬਾਨ ਪਹਿਲਾਂ ਨਾਲੋਂ ਚੁਕੰਨਾ ਹੋ ਕੇ ਪਹਿਰਾ ਦਿੰਦਾ ਹੋਇਆ ਨਜ਼ਰ ਆਇਆ । ਉਹ ਫੇਰ ਮੁੜ ਆਇਆ, ਪਹਿਰ ਰਾਤ ਰਹਿੰਦੀ ਇਸ ਤਰਾਂ ਉਹ ਸਾਰੀ ਰਾਤ ਚੱਕਰ ਕੱਟਦਾ ਰਿਹਾ, ਪਹਿਰਾ ਰਾਤ ਰਹਿੰਦੀ ਸੀ ਕਿ ਜਦੋਂ ਉਹ ਆਖਰੀ ਵਾਰ ਗਿਆ ਤਾਂ ਦਰਬਾਨ ਉਹਦੀ ਵਲ ਵੱਧਿਆ ਤੇ ਬੋਲਿਆ ਕਿ ਕੀ ਤੂੰ ਕੋਈ ਚੋਰ ਏ ਜੋ ਚੋਰੀ ਕਰਨ ਦੀ ਨੀਤ ਨਾਲ ਬਾਰ–ਬਾਰ ਬਾਹਰ ਆਉਂਦਾ ਏ ਮੈਂ ਕਲ ਸ਼ਾਮ ਵੀ ਤੇਰੀ ਸ਼ਕਲ ਦੇਖੀ ਸੀ, ਸ਼ਕਲ ਮੋਮਨਾਂ ਦੀ ਤੇ ਕਰਤੂਤ ਕਾਫਰਾਂ ਵਾਲੀ ਗੱਲ ਬਣੀ ਹੋਈ ਹੈ ਤੈਨੂੰ ਸ਼ਰਮ ਆਈ ਕਿ ਨਹੀਂ । ਵਿਰੋਧੀ ਵਿਦਵਾਨ ਸੋਚ ਕੇ ਦੱਸਣ ਜੋਗਾ ਸਿੰਘ ਬਾਰ ਬਾਰ ਕਿਉ ਜਾਂਦਾ ਸੀ ਵੇਸਵਾਦੇ ਦਵਾਰੇ ਕਾਮ ਵਿਸਿ ਭੋਗ ਦੀ ਇੱਛਾ ਕਰਕੇ ਫੇਰ ਕੀ ਇਹ ਪ੍ਰਕਣ ਅਸ਼ਲੀਲ ਨਹੀਂ ਜੇ ਨਹੀਂ ਤਾਂ ਸ੍ਰੀ ਦਸਮ ਗ੍ਰੰਥ ਤੇ ਟਿਪਣੀ ਕਿਉ ?

੪੮।। ਚੌਪਈ ।। ੧ਜਬ ਤੇ ਮੈ ਭਵ ਮੋ ਭਵ ਲੀਯੋ ।। ੨ਆਨਿ ਤ੍ਰਿਯਾ ਸੋ ਭੋਗ ਨ ਕੀਯੋ ।। ੩ਜੌ ਐਸੋ ਚਿਤ ਰਿਝਯੋ ਤਿਹਾਰੋ ।। ੪ਤੌ ਬ ਕਹਾ ਬਸਿ ਚਲਤ ਹਮਾਰੋ ।।੪੯।। ੫ਹੌ ਨ ਪਯਾਨ ਧਾਮ ਤਵ ਕਰੋ ।। ੬ਨਰਕ ਪਰਨ ਤੇ ਅਤਿ ਚਿਤ ਡਰੋ ।। ੭ਤੁਮਹੀਂ ਧਾਮ ਹਮਾਰੇ ਐਯਹੁ ।। ੮ਮਨ ਭਾਵਤ ਕੋ ਭੋਗ ਕਮੈਯਹੁ ।।੫੦।। ੯ਬਾਤੈਂ ਕਰਤ ਨਿਸਾ ਪਰਿ ਗਈ ।। ੧੦ਤ੍ਰਿਯ ਕੌਂ ਕਾਮ ਕਰਾ ਅਤਿ ਭਈ ।। ੧੧ਅਧਿਕ ਅਨੂਪਮ ਭੇਸ ਬਨਾਯੋ ।। ੧੨ਤਾ ਕੌਂ ਤਿਹ ਗ੍ਰਿਹ ਓਰ ਪਠਾਯੋ ।।੫੧।। ੧੩ਤਬ ਮੋਹਨ ਨਿਜੁ ਗ੍ਰਿਹ ਚਲਿ ਆਯੋ ।। ੧੪ਅਧਿਕ ਅਨੂਪਮ ਭੇਸ ਬਨਾਯੋ ।। ੧੫ਟਕਿਯਨ ਕੀ ਚਪਟੀ ਉਰਬਸੀ ।। ੧੬ਮੋਮ ਮਾਰਿ ਆਸਨ ਸੌ ਕਸੀ ।।੫੨।। ੧੭ਬਿਖਿ ਕੋ ਲੇਪ ਤਵਨ ਮੋ ਕੀਯੋ ।। ੧੮ਸਿਵਹਿ ਰਿਝਾਇ ਮਾਂਗ ਬਰ ਲੀਯੋ ।। ੧੯ਜਾ ਕੇ ਅੰਗ ਤਵਨ ਸੌ ਲਾਗੈ ।। ੨੦ਤਾ ਕੈ ਲੈ ਪ੍ਰਾਨਨ ਜਮ ਭਾਗੈ ।।੫੩।। ੨੧ਤਬ ਲੌ ਨਾਰਿ ਗਈ ਵਹੁ ਆਈ ।। ੨੨ਕਾਮਾਤੁਰ ਹ੍ਵੈ ਕੈ ਲਪਟਾਈ ।। ੨੩ਤਾ ਕੋ ਭੇਦ ਕਛੂ ਨਹਿ ਜਾਨਯੋ ।। ੨੪ਉਰਬਸਿ ਕੌ ਕਰਿ ਪੁਰਖ ਪਛਾਨਯੋ ।।੫੪।। ੨੫ਤਾ ਸੋ ਭੋਗ ਅਧਿਕ ਜਬ ਕੀਨੋ ।। ੨੬ਮਨ ਮੈਂ ਮਾਨਿ ਅਧਿਕ ਸੁਖ ਲੀਨੋ ।। ੨੭ਬਿਖੁ ਕੇ ਚੜ੍ਹੇ ਮੱਤ ਤਬ ਭਈ ।। ੨੮ਜਮ ਕੇ ਧਾਮ ਬਿਖੈ ਚਲਿ ਗਈ ।।੫੫।। ੨੯ਉਰਬਸਿ ਜਬ ਤਹੱ ਕੋ ਬਧ ਕੀਯੋ ।। ੩੦ਸੁਰ ਪੁਰ ਕੋ ਮਾਰਗ ਤਬ ਲੀਯੋ ।। ੩੧ਜਹਾਂ ਕਾਲ ਸੁਭ ਸਭਾ ਬਨਾਈ ।। ੩੨ਉਰਬਸਿ ਯੌ ਚਲਿਕੈ ਤਹੱ ਆਈ ।। ੫੬।। ੩੩ਤਾ ਕੌ ਅਮਿਤ ਦਰਬੁ ਤਿਨ ਦੀਯੋ ।। ੩੪ਮੇਰੋ ਬਡੋ ਕਾਮ ਤੁਮ ਕੀਯੋ ।। ੩੫ਨਿਜੁ ਪਤਿ ਕੌ ਜਿਨ ਤ੍ਰਿਯਹਿ ਸੰਘਾਰਯੋ ।। ੩੬ਤਾਕੋ ਤੈਂ ਇਹ ਭਾਂਤਿ ਪ੍ਰਹਾਰਯੋ ।।੫੭।। ਦੋਹਰਾ ।। ੩੭ਜਾ ਦੁਖ ਤੇ ਜਿਨਿ ਇਸਤ੍ਰਿਯਹਿ ਨਿਜੁ ਪਤਿ ਹਨਯੋ ਰਿਸਾਇ ।। ੩੮ਤਿਸੀ ਦੋਖ ਮਰਯੋ ਤਿਸੈ ਧੰਨਯ ਧੰਨਯ ਜਮਰਾਇ ❑।।੫੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸੌ ਨੌ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੦੯।।੨੦੮੧।। ਅਫਜੂੰ ।।

।। ਸ੍ਵੈਯਾ ।। ੩੯ਪੂਰਬ ਦੇਸ ਕੋ ਏਸ ਰੁਪੇਸ੍ਵਰ ਰਾਜਤ ਹੈ ਅਲਕੇਸ੍ਵਰ ਜੈਸੋ ❖।। ੪੦ਰੂਪ ਅਪਾਰ ਕਰਯੋ ਕਰਤਾਰ ਕਿਧੌਂ ਅਸੁਰਾਰਿ ਸੁਰੇਸ ਨ ਤੈਸੋ ।। ੪੧ਭਾਰ ਭਰੇ ਭਟ ਭੂਧਰ◆ ਕੀ ਸਮ ਭੀਰ ਪਰੇ ਰਨ ਏਕਲ ਜੈਸੋ ।। ੪੨ਜੰਗ ਜਗੇ ਅਰਧੰਗ ਕਰੇ ਅਰਿ ਸੁੰਦਰ ਹੈ ਮਕਰਧ੍ਵਜ❖ ਕੈਸੋ ।।੧।। ਚੌਪਈ ।। ੪੩ਤਾ ਕੇ ਪੂਤ ਹੋਤ ਗ੍ਰਿਹ ਨਾਹੀ ਚਿੰਤਾ ਯਹੈ ਪ੍ਰਜਾ ਮਨ ਮਾਹੀ ।। ੪੪ਤਬ ਤਿਹ ਮਾਤ ਅਧਿਕ ਅਕੁਲਾਈ ।। ੪੫ਏਕ ਤ੍ਰਿਯਾ ਤਿਹੱ ਨਿਕਟ ਬੁਲਾਈ ।।੨।। ੪੬ਕੰਨਯਾ ਏਕ ਰਾਵ ਕੀ ਲਹੀ ।। ੪੭ਸੋ ਨ੍ਰਿਪ

❖ਕੁਬੇਰ ਦੇਵਤਿਆਂ ਦਾ ਖ਼ਜ਼ਾਨਚੀ ਹੈ -

❑ਧੰਨ ਧੰਨ ਹੈ ਧਰਮਰਾਇ (ਜਮਰਾਜ) ਜੋ ਕਿਸੇ ਨੂੰ ਦੁਖ ਦਿੰਦਾ ਹੈ ਉਸ ਨੂੰ ਉਸੇ ਤਰਾਂ ਦਾ ਦੁਖ ਦੇ ਕੇ ਪੂਰਾ ਨਿਆਉਂ ਐਨ ਇਨਸਾਫ ਕਰਦਾ ਹੈ -

ਸਾਵਣ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ।।
ਨਾਨਕ ਝੂਰਿ ਮਰਹਿ ਦੋਹਾਗਣੀ ਜਿਨ ਅਵਰੀ ਲਾਗਾ ਨੇਹੁ ।ਪੰ:੧੨੮੦।।ਮ:੨।।

◆ਭੂਧਰ (ਵਾ ਵਰੋਲੇ ਵਾਂਗ)

੧– ਚੌਪਈ ।। ਜਦ ਤੋਂ ਮੈਂ ਸੰਸਾਰ ਵਿੱਚ ਜਨਮ ਲਿਆ ਹੈ (ਮੋਹਨ ਨੇ ਕਿਹਾ)

੨– ਕਿਸੇ ਦੂਜੀ ਇਸਤ੍ਰੀ ਨਾਲ ਸਬੰਧ ਨਹੀਂ ਕੀਤਾ ।

੩– ਜੇ ਤੇਰਾ ਚਿੱਤ ਬਹੁਤਾ ਹੀ ਚਾਹੁੰਦਾ ਹੈ ।

੪– ਤਾਂ ਮੇਰੇ ਕੀ ਵੱਸ ਹੈ ? ।।੪੯।।

੫– ਪਰ ਮੈਂ ਤੇਰੇ ਘਰ ਨਹੀਂ ਆਵਾਂਗਾ ।

੬– ਨਰਕ ਵਿਚ ਜਾ ਕੇ ਪੈਣ ਤੋਂ ਬਹੁਤ ਦਿਲ ਡਰਦਾ ਹੈ ।

੭– ਤੂੰ ਹੀ ਸਾਡੇ ਘਰ ਆ ਜਾਣਾ ।

੮– ਉਥੇ ਮਨ ਭਾਉਂਦੇ ਪ੍ਰੇਮ ਭੋਗ ਕਰ ਲੈਣੇ ।

੯– ਗੱਲਾਂ ਬਾਤਾਂ ਕਰਦਿਆਂ ਰਾਤ ਪੈ ਗਈ ।

੧੦– ਉਸ ਇਸਤ੍ਰੀ ਨੂੰ ਕਾਮ ਚੇਸ਼ਟਾ ਬਹੁਤ ਭਰ ਗਈ ।

੧੧– ਬਹੁਤ ਹੀ ਸੁੰਦ੍ਰ ਭੇਸ ਬਣਾਇਆ ।

੧੨– ਮੋਹਨ ਨੂੰ ਤਾਂ ਆਪਣੇ ਘਰ ਵੱਲ ਭੇਜ ਦਿਤਾ ।।੫੧।।

੧੩– ਤਦ ਫੇਰ ਮੋਹਨ ਨੇ ਜਿਥੇ ਟਿਕਣ ਦਾ ਟਿਕਾਣਾ ਬਣਾਇਆ ਹੋਇਆ ਸੀ ਉਥੇ ਚੱਲ ਕੇ ਆ ਗਿਆ ।

੧੪– ਅਤੇ ਆਪਣਾ ਬਹੁਤ ਹੀ ਦਿਲਕਸ਼ ਭੇਸ ਬਣਾਇਆ ਹੋਇਆ ਸੀ ।

੧੫– ਗੁਣਾਂ ਦੀ ਥੈਲੀ ਉਰਬਸੀ ਨੇ–ਇਕ ਵਾਸਲੀ ਰੁਪਈਆਂ ਦੀ ਭਰ ਕੇ ....... ।

੧੬– ਮੋਮ ਪਿਘਲਾਕੇ ਉਸਦਾ ਲਿੰਗ ਬਣਾਕੇ ਆਪਣੇ ਆਸਣ ਨਾਲ ਬੰਨ ਲਿਆ ।।੫੨।।

੧੭– ਉਸ ਮੋਮ ਦੀ ਬਤੀ ਦੇ ਉਪਰ ਜ਼ਹਿਰ ਦਾ ਲੇਪ ਕਰ ਦਿਤਾ ।

੧੮– ਅਰਥਾਂਤ ਰਾਣੀ ਨੇ ਸ਼ਿਵਜੀ ਨੂੰ ਪ੍ਰਸੰਨ ਕਰਕੇ ਉਸ ਕੋਲੋਂ ਕਾਲ ਮੰਗ ਕੇ ਲਿਆ ਹੈ

੧੯– ਉਸ ਮੋਮ ਤੇ ਇਹੋ ਜਿਹੀ ਜ਼ਹਿਰ ਲਗਾਈ ਗਈ ਸੀ ਕਿ ਜਿਸ ਦਾ ਜਰਾ ਵੀ ਅੰਗ ਉਸ ਨਾਲ ਛੂਹ ਜਾਂਦਾ ।। ਤਾਂ ਉਸੇ ਵੇਲੇ ਉਸ ਦੇ ਪ੍ਰਾਣ ਜਮ ਰਾਜ ਲੈ ਕੇ ਤੁਰ ਜਾਂਦਾ ।।੫੩।।

੨੦– ਮੋਹਨ ਨੂੰ ਇਹ ਤਿਆਰੀ ਕਰਦੇ ਤੱਕ ਉਹ ਇਸਤ੍ਰੀ ਵੀ ਆ ਗਈ ।

੨੧– ਆਉਂਦੀ ਹੀ ਕਾਮ ਵੱਸਿ ਹੋ ਕੇ ਮੋਹਨ ਦੇ ਨਾਲ ਲਪਟ ਗਈ ।

੨੨– ਉਸਦੀ ਅਸਲੀਅਤ ਦਾ ਤਾਂ ਉਸ ਨੇ ਭੇਤ ਨਾ ਜਾਣਿਆਂ ।

੨੩– ਉਰਬਸੀ ਇਸਤ੍ਰੀ ਨੂੰ ਪੁਰਸ਼ ਕਰਕੇ ਦੇਖ ਲਿਆ ।।੫੪।।

੨੪– ਜਦੋਂ ਉਸਦੇ ਨਾਲ ਆ ਕੇ ਬਹੁਤ ਭੋਗ ਕੀਤਾ ।

੨੫– ਉਸ ਵੇਲੇ ਤਾਂ ਮਨ ਕਰਕੇ ਬੜੀ ਖੁਸ਼ੀ ਤੇ ਸੁਖੀ ਹੋਈ ।

੨੬– ਜਦੋਂ ਜ਼ਹਿਰ ਚੜ ਗਈ ਤਾਂ ਬੇਹੋਸ਼ ਹੋ ਗਈ ਅਤੇ ।

੨੭– ਜਮਲੋਕ ਨੂੰ ਤੁਰਦੀ ਹੋਈ ਤੇ ਜਾ ਪੁਜੀ ਧ੍ਰਮਰਾਜ ਦੇ ਕੋਲ ।।੫੫।।

੨੮– ਉਰਬਸੀ ਨੇ ਜਦੋਂ ਉਸ ਨੂੰ ਮਾਰ ਮੁਕਾਇਆ ।

੨੯– ਤਾਂ ਆਪ ਸੁਰਗ ਲੋਕ ਦੇ ਰਾਹ ਪੈ ਗਈ ।

੩੦– ਜਿਥੇ ਕਾਲ ਜੀ ਦੀ ਪਵਿਤ੍ਰ ਸਭਾ ਲੱਗੀ ਹੋਈ ਸੀ ।

੩੧– ਉਰਬਸੀ ਚਲਕੇ ਉਥੇ ਆ ਗਈ ।।੫੬।।

੩੨– ਉਸ ਨੂੰ ਬਹੁਤ ਇਨਾਮ ਕਨਾਮ ਬਖਸ਼ਿਆ (ਧਰਮਰਾਜ ਨੇ)

੩੩– ਤੇ ਪ੍ਰਸੰਸਾ ਕੀਤੀ ਕਿ ਤੈਂ ਇਹ ਮੇਰਾ ਬੜਾ ਕੰਮ ਕੀਤਾ ਹੈ ।

੩੪– ਦੋਹਰਾ ।। ਆਪਣੇ ਪਤੀ ਨੂੰ ਜਿਸ ਇਸਤ੍ਰੀ ਨੇ ਮਾਰਿਆ ਸੀ ।

੩੫– ਕਾਲ ਨੇ ਉਰਬਸੀ ਨੂੰ ਕਿਹਾ ਕਿ ਤੈਂ ਠੀਕ ਉਸ ਨੂੰ ਉਸੇ ਦੁਖ ਨਾਲ ਖਤਮ ਕੀਤਾ ਹੈ ।।੫੭।।੧।।

੩੬– ਦੋਹਰਾ ।। ਜਿਸ ਦੁਖ ਕਰਕੇ ਜਿਸ ਇਸਤ੍ਰੀ ਨੇ ਆਪਣੇ ਪਤੀ ਨੂੰ ਕ੍ਰੋਧਤ ਹੋ ਕੇ ਮਾਰਿਆ ਸੀ

੩੭– ਉਸੇ ਦੁਖ ਨਾਲ ਉਸ ਨੂੰ ਤੈ ਮਾਰਿਆਂ ਹੈ ਇਸ ਲਈ ਆਖੋ ਕਿ ਜਮਰਾਜ ਧਨ ਧਨਤਾ ਯੋਗ ਹੈ ।।੫੮।।੧।।

੧੦੯।।੨੮੧।। ਸਮਾਪਤ।।ਅਫ਼ਜੂੰ।।ਚਲਦਾ।।

੩੮– ਪੂਰਬ ਦੇਸ਼ ਵਿਚ ਰਾਜ ਰੁਪੇਸ਼ਵਰ ਕੁਬੇਰ ਦੇ ਸਮਾਨ ਰਹਿੰਦਾ ਸੀ ।

੩੯– ਜਿਸ ਦੇ ਉਤੇ ਰੂਪ ਬੇਅੰਤ ਸੀ ਕਰਨ ਹਾਂ ਨੇ ਦਿਤਾ ਹੋਇਆ ਐਉਂ ਜਾਪਦਾ ਸੀ ਜਿਵੇ ਇੰਦਰ ਦੇਵਤਿਆਂ ਦਾ ਰਾਜਾ ਜਾਂ ਕੋਈ ਦੈਂਤ ਵੀ ਐਸਾ ਨਹੀ ਸੀ ।

੪੦– ਬੜੇ ਭਾਰੀ ਜੋਧੇ ਜਿਨਾਂ ਦੇ ਬੁਤਾਂ ਜਿਹੇ ਭਾਰੇ ਤਨ ਸਨ ਜਾਂ ਪਹਾੜ ਵਾਂਗੂ ਜੇ ਭੀੜ ਪੈ ਜਾਏ ਤਾਂ ਰਣ ਤੋਂ ਇਕ ਵੀ ਨਹੀਂ ਸੀ ਝਿਜਕਦਾ ।

੪੧– ਜੇ ਜੰਗ ਕਰਨਾ ਪੈ ਜਾਏ ਤਾਂ ਦੁਸ਼ਮਨ ਨੂੰ ਕਟ ਕਟ ਕੇ ਟੁਕੜੇ–ਟੁਕੜੇ ਭਾਵ ਅਧੋ ਅਧ ਕਰ ਦਿੰਦੇ ਸੀ ਅਤੇ ਮੱਛੀ ਦੇ ਨਿਸ਼ਾਨ ਝੰਡੇ ਦੇ ਨਿਸ਼ਾਨ ਵਾਂਗ ਸੁੰਦਰ ਸੀ ਜੋ ਕਾਮਦੇਵ ਦੇ ਬਰਾਬਰ ਸੀ।।੧।।

੪੨– ਉਸ ਦੇ ਘਰ ਪੁਤ੍ਰ ਨਹੀ ਸੀ ਹੁੰਦਾ ।

੪੩– ਜਿਸ ਦੀ ਚਿੰਤਾ ਸਾਰੀ ਪ੍ਰਜਾ ਦੇ ਮਨ ਵਿਚ ਸੀ ।

੪੪– ਤਾਂ ਉਸ ਦੀ ਮਾਤਾ ਬਹੁਤ ਕਾਹਲੀ ਪੈ ਗਈ ।

੪੫– ਉਸ ਨੇ ਇਕ ਇਸਤ੍ਰੀ ਕੋਲ ਬੁਲਾ ਲਈ ਜੋ ।।੨।।

੪੬– ਇਕ ਲੜਕੀ ਰਾਜੇ ਦੀ ਲੈ ਲਈ ।

੪੭– ਉਹ ਰਾਜੇ ਰੁਪੇਸ਼ਵਰ ਸ਼ਹਿਰ ਵਿਚ ਲੈ ਆਂਦੀ ।

ਵਿਰੋਧੀ ਵੀਰਾਂ ਲਈ ਚੇਲੰਜ ਹੈ ਕਿ ਕਿਸੇ ਥਾਂ ਇਕਤ੍ਰ ਹੋ ਕੇ ਵਿਚਾਰ ਕਰਕੇ ਦੱਸਣ ਕਿ ਪੰਨਾ ੯੫੯ ਤੋਂ ੧੦੯ ਵਾਂ ਪ੍ਰਕਰਣ ਚਲਦਾ ਹੈ । ਪੰ:੯੬੦ ਦੇ ੧੯ ਅੰਕ ਦੇ ਉਪਰ ਲਿਖਿਆ ਹੈ ਝੁਮਕੇ ਦੇ ਤ ਝਕੈ ਝੁਮਕੇ (ਕਥਿ ਰਾਮ) ਸਭਾਵ ਭਲੋ ਲਖਿ ਪਾਯੋ ।। ਜਿਸਦਾ ਭਾਵ ਅਰਥ ਹੈ ਕਿ ਕਵਿ ਰਾਮ ਇਥੇ ਆਪਣੀ ਮੋਹਰ ਲਾ ਰਿਹਾ ਹੈ ਅਰਥਾਤ ਰਾਮ ਕਵੀ ਇਹ ਲੇਖ ਲਿਖ ਰਹਾ ਹੈ ।। ਇਸੇ ਹੀ ਚਲ ਰਹੇ ਪ੍ਰਕਰਣ ਦੇ ਅੱਗੇ ਚਲਕੇ ਸ਼ਯਾਮ । ਕੀ ਇਹ ਪਰਕਰਣ ਦੇ ਕਵੀਆਂ ਨੇ ਅਧੋ ਅੱਧ ਵੰਡ ਕੇ ਲਿਖਿਆ ਹੈ ਜੋ ਦੋ ਟੂਕ ਫੈਸਲਾ ਹੈ ਕਿ ਇਕ ਪ੍ਰਕਰਣ ਦੇ ਲੇਖਕ ਦੋ ਨਹੀਂ ਹੋ ਸਕਦੇ, ਇਕ ਲੇਖਕ ਦੇ ਨਾਮ ਦੋ ਹੋ ਸਕਦੇ ਹਨ ਜਿਸ ਰਾਮ ਰੂਪੀ ਕਵੀ ਨੇਂ ਇਸ ਪ੍ਰਕਰਣ ਨੂੰ ਅਰੰਭ ਕੀਤਾ ਹੈ ਉਸੇ ਰਾਮ ਕਵੀ ਨੇ ਆਪਣਾ ਦੂਸਰਾ ਨਾਮ ਸ਼ਯਾਮ ਭਖ ਲਿਖ ਦਿਤਾ ਹੈ । ਜੈਸਾ ਕੇ ਅੰਮ੍ਰਿਤ ਪਾਨ ਕਰਨ ਤੋਂ ਪਹਿਲੇ ਗੁਰੂ ਗੋਬਿੰਦ ਸਿੰਘ ਜੀ ਦੇ ਗੋਬਿੰਦ ਰਾਇ, ਗੋਬਿੰਦ ਰਾਮ, ਗੋਬਿੰਦ ਸ਼ਾਮ, ਆਦਿ ਨਾਮ ਪ੍ਰਚਲਤ ਸਨ । ਅਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦੀ ਸਿਰਜਨਾ ੧੭੫੬ ਦੀ ਵੈਸਾਖੀ ਤੋਂ ਪੇਸ਼ਤਰ ਹੋ ਚੁਕੀ ਸੀ

ਕਿਤਨਾ ਅਫਸੋਸ ਹੈ ਕਿ ਅਸੀਂ ਆਪਣੇ ਆਪ ਨੂੰ ਦੋ ਨੇਤ੍ਰਾਂ ਵਾਲੇ ਸੁੰਜਾਖੇ ਮੰਨਦੇ ਹਾਂ, ਪਰ ਸਾਡੇ ਨਾਲੋਂ ਤਾਂ ਨੇਤ੍ਰਾਂ ਵਾਲੇ ਅੰਧੇ ਸੂਰਦਾਸ, ਸੁਰਮੇ ਸਿਆਣੇ ਤੇ ਚੰਗੇ ਹਨ, ਜਿਹੜੇ ਅਨਸਾਨ ਦਾ ਮੂੰਹ ਦੇਖੇ ਬਿਨਾਂ ਆਵਾਜ਼ ਤੇ ਬੋਲੀ ਤੋਂ ਪਹਿਚਾਣ ਲੈਂਦੇ ਨੇਂ । ਪਰ ਅਸੀਂ ਆਪਣੇ ਸਤਿਗੁਰ ਸਿਖੀ ਦੇ ਜਨਮ ਦਾਤਾ ਜਿਸਦੇ ਅਸੀ ਬੁਰੰਗੀ ਕਹਾਣ ਵਿਚ ਫਖਰ ਸਮਝਦੇ ਹਾਂ, ਕਿਤਨੇ ਹਨੇਰ ਦੀ ਗੱਲ ਹੈ ਕਿ ਅਸੀ ਆਪਣੇ ਬਾਪ ਦੀ ਲੇਖਣੀ ਤੇ ਬੋਲੀ ਵੀ ਨਹੀਂ ਪਹਿਚਾਣ ਸਕਦੇ । ਹੈਫ ਹੈ ਸਾਡੀ ਇਹੋ ਜਿਹੀ ਸਿਖੀ ਤੇ ।

ਕੇ ਬਰਬੇ ਕਹੱ ਕਹੀ ।। ੧ਰਾਇ ਪੁਰਾ ਕੇ ਭੀਤਰ ਆਨੀ ।। ੨ਰੋਪੇਸੁਰ ਕੇ ਮਨ ਨਹਿ
ਮਾਨੀ ।।੩।। ੩ਜਨ ਕਹਿ ਰਹੇ ਬਜਾਹ ਨਾ ਕੀਯੋ ।। ੪ਤਾਹਿ ਬਿਸਾਰਿ ਚਿੱਤ ਤੇ ਦੀਯੋ ।।
੫ਤਵਨ ਨਾਰਿ ਹੱਠਨਿ ਹਠਿ ਗਹੀ ।। ੬ਤਾ ਕੇ ਦੁਾਰ ਬਰਿਸ ਬਹੁ ਰਹੀ ।।੪।। ਸਵੈਯਾ ।।
੭ਰਾਵ ਰੁਪੇਸੁਰ ਕੋ ਅਰਿ ਥੋ ਨ੍ਰਿਪ ਸੋ ਕੁਪਿਕੈ ਤਿਹੱ ਊਪਰ ਆਯੋ ।। ੮ਭੇਦ ਸੁਨਯੋ ਇਨ
ਹੂੰ ਲਰਬੇ ਕਹੱ ਸੈਨ ਜਿਤੌ ਜੁ ਹੁਤੌ ਸੁ ਬੁਲਾਯੋ ।। ੯ਦੁੰਦਭਿ ਭੇਰ ਬਜਾਇ ਰਿਸਾਇ
ਚੜ੍ਯੋ ਦਲ ਜੋਰਿ ਤਰੰਗ ਨਚਾਯੋ ।। ੧੦ਬ੍ਰਹਮ ਕੁਮਾਰ ਕੈ ਧਾਰ ਹਜਾਰ ਮਨੋ ਜਲ
ਰਸਿ ਕੈ ਭੈਟਨ ਧਾਯੋ ।।੫।। ਚੌਪਈ ।। ੧੧ਉਮਡੇ ਅਮਿਤ ਸੁਰਮਾ ਦੁਹਿ ਦਿਸਿ ।।
੧੨ਛਾਡਤ ਬਾਨ ਤਾਨਿ ਧਨੁ ਕਰਿ ਰਿਸਿ ।। ੧੩ਧੁਕਿ ਧੁਕਿ ਪਰੇ ਬੀਰ ਰਨ ਭਾਰੇ ।। ੧੪ਕਟਿ
ਕਟਿ ਗਏ ਕ੍ਰਿਪਾਨਨ ਮਾਰੇ ।।੬।। ੧੫ਨਾਚਤ ਭੂਤ ਪ੍ਰੇਤ ਰਨ ਮਾਂਹੀ ।। ੧੬ਜੰਬੁਕ ਗੀਧ
ਮਾਸੁ ਲੈ ਜਾਂਹੀ ।। ੧੭ਕਟਿ ਕਟਿ ਮਰੇ ਬਿਕਟ ਭਟ ਲਰਿਕੈ ।। ੧੮ਸੁਰ ਪੁਰ ਬਸੇ
ਬਰੰਗਨਿਨ ਬਰਕੈ ।।੭।। ਦੋਹਰਾ ।। ੧੯ਬੱਜ੍ਰਬਾਨ ਬਰਛਿਨ ਭਏ ਲਰਤ ਸੂਰ ਸਮੁਹਾਇ
।। ੨੦ਝਟਪਟ ਕਟਿ ਛਿਤ ਪਰ ਗਿਰੇ ਬਸੈ ਦੇਵ ਪੁਰ ਜਾਇ ।।੮।। ਸਵੈਯਾ ।। ੨੧ਦਾਰੁਨ
ਲੋਹ ਪਰਯੋ ਰਨ ਭੀਤਰ ਕੌਨ ਬਿਯੋ ਜੁ ਤਹਾ ਠਹਰਾਵੈ ।। ੨੨ਬਾਜੀ ਪਦਾਂਤ ਰਥੀ ਰਥ
ਬਾਰੁਨ ਜੂਝੇ ਅਨੇਕ ਤੇਂ ਕੌਨ ਗਨਾਵੈ ।। ੨੩ਭੀਰ ਕ੍ਰਿਪਾਨਨ ਸੈਥਿਨ ਸੂਲਨ ਚੱਕ੍ਰਨ
ਕੌ ਚਿਤ ਭੀਤਰਿ ਲਯਾਵੈ ।। ੨੪ਕੋਪ ਕਰੇ ਕਟਿ ਖੇਤ ਮਰੇ ਭਟ ਸੋ ਭਵ ਭੀਤਰ ਭੂਲਿ ਨ
ਆਵੈ□ ।।੯।। ੨੫ਢਾਲ ਗਦਾ ਪ੍ਰਘ ਪੱਟਿਸ ਦਾਰੁਣ ਹਾਥ ਤ੍ਰਿਸੂਲਨ ਕੋ ਗਹਿਕੈ ।।
੨੬ਬਰਛੀ ਜਮਧਾਰ ਛੁਰੀ ਤਰਵਾਰਿ ਨਿਕਾਰਿ ਹਜਾਰ ਚਲੇ ਖਹਿਕੈ ।। ੨੭ਜਗ ਕੋ
ਜਿਯਬੋ ਦਿਨ ਚਾਰਿ ਕੋ ਹੈ ਕਹਿ ਬਾਜੀ ਨਚਾਇ ਪਰੇ ਕਹਿਕੈ ।। ੨੮ਨ ਟਰੇ ਭਟ ਰੋਸ
ਭਰੇ ਮਨ ਮੈਂ ਤਨ ਮੈਂ ਬ੍ਰਿਣ ਬੈਰਿਨ ਕੇ ਸਹਿਕੈ ❖।।੧੦।। ੨੯ਬੀਰ ਦੁਹੂੰ ਦਿਸ ਕੇ ਕਬਿ
ਸਯਾਂਮ ਮੁਖਿ ਊਪਰ ਢਾਲਨ ਕੋ ਧਰਿ ਜੂਟੇ ।। ੩੦ਬਾਨ ਕਮਾਨ ਧਰੇ ਮਠਸਾਨ ਅਪ੍ਰ
ਮਾਨ ਜੁਆਨਨ ਕੇ ਰਨ ਛੂਟੇ ।। ੩੧ਰਾਜ ਮਰੇ ਕਹੂੰ ਤਾਜ ਗਿਰੇ ਕਹੂੰ ਜੂਝੇ ਅਨੇਕ ਰਥੀ
ਰਥ ਟੂਟੇ ।। ੩੨ਪੌਨ ਸਮਾਨ ਬਹੇ ਬਲਵਾਨ ਸਭੈ ਦਲ ਬਾਦਲ ਸੇ ਚਲਿ ਫੂਟੇ ।।
੧੧।। ੩੩ਬਾਂਧਿ ਬਢਾਰਿਨ ਕੌ ਉਮਡੇ ਭਟ ਚੱਕ੍ਰਨ ਚੋਟ ਤੁਫੰਗਨ ਕੀ ਸਯੋਂ ।।
੩੪ਤੀਰਨ ਸੌ ਬਰਬੀਰਨ ਕੇ ਉਰ ਚੀਰ ਪਟੀਰ ਮਨੋ ਬਰਮਾਤਯੋਂ ।। ੩੫ਮੂੰਡਨ ਤੇਂ ਪਗ
ਤੇਂ ਕਟ ਤੇਂ ਕਟਿ ਕੋਟਿ ਗਿਰੇ ਕਰਿ ਸਾਇਲ ਸੇ ਇਯੋਂ ।। ੩੬ਜੋਰਿ ਬਡੋ ਦਲੁ ਤੋਰਿ
ਮਹਾ ਖਲ ਜੀਤਿ ਲਏ ਅਰਿ ਭੀਤਨ ਕੀ ਜਯੋਂ ।।੧੨।। ਚੌਪਈ ।। ੩੭ਐਸੀ
ਬਿਧਿ ਜੀਤਤ ਰਨ ਭਯੋ ।। ੩੮ਬਹੁਰਿ ਧਾਮ ਕੋ ਮਾਰਗੁ ਲਯੋ ।। ੩੯ਤਉਨੈ ਨਾਰਿ ਭੇਦ

□ਸਾਹਿਬੇ ਕਮਾਲ ਸ੍ਰੀ ਦਸਮੇਸ਼ ਜੀ:–
ਇਥੇ ਇਹਨਾ ਜੁਧਮਈ ਲੇਖ ਲਿਖਦੇ ਹੋਇ ਆਪਣਾ ਮਨੋਰਥ ਸਪਸ਼ਟ ਕਰਦੇ ਹਨ ਕਿ ਜਿਹੜਾ ਸੂਰਮਾ ਕ੍ਰੋਧ ਕਰਕੇ ਜੋਸ਼ ਦੇ ਨਾਲ ਲੜਕੇ ਜੰਗੇ ਮੈਦਾਨ ਦੇ ਵਿਚ ਜੁਝ ਜਾਵੇ ਉਹ ਮੁੜਕੇ ਮਾਂ ਦੇ ਗ੍ਰਭ ਤੇ ਭੈਭੀਤ ਇਸ ਸੰਸਾਰ ਵਿਚ ਭੁਲਕੇ ਵੀ ਜਨਮ ਨਹੀਂ ਲੈਂਦਾ । ਭਾਵ ਅਨ ਸੰਸੇ ਉਹ ਮੁਕਤ ਪਦਵੀ ਹਾਸਲ ਕਰ ਲੈਂਦਾ ਹੈ ।
❖ਆਪ ਕਹਿੰਦੇ ਹਨ ਕਿ ਜਿਹੜਾ ਜੋਧਾ ਇਹ ਵਿਚਾਰ ਲੈਂਦਾ ਹੈ ਕਿ ਜਗਤ ਵਿਚ ਜਿਉਣਾ ਤਾਂ ਚਾਰ ਦਿਨਾਂ ਦਾ ਹੀ ਹੈ ਇਸ ਲਈ ਘੋੜਾ ਨਿਚਾਕੇ ਦੁਸ਼ਮਨ ਉਪਰ ਲਲਕਾਰ ਕੇ ਜਾ ਪਵੇ । ਸੂਰਮਾਂ ਮਨ ਵਿਚ ਇਤਨੇ ਜੋਸ਼ ਨਾਲ ਭਰ ਜਾਵੇ ਕਿ ਬੈਰੀ ਦੇ ਹੱਥਿਆਰ ਦੇ ਜਖਮ ਬਹਾਰਦਾ ਹੋਇਆ ਜਿਸ ਤਰਾਂ ਪੁੰਨੂੰ ਨੇ ਤੀਰ ਲੱਗ ਜਾਣ ਦੇ ਬਾਵਜੂਦ ਦੁਸ਼ਮਨ ਨੂੰ ਮਾਰ ਕੇ ਗਿਆ ਸੀ ਇਸ ਤਰਾਂ ਬੈਰੀ ਨੂੰ ਮਾਰ ਕੇ ਮਰੇ । ਦਿਲ ਛੱਡਕੇ ਦੁਸ਼ਮਨ ਦੇ ਅੱਗੇ ਲਮਾਂ ਪੈਕੇ ਮਰਨਾਂ ਕਾਯਰ ਦੀ ਮੌਤ ਹੈ ਕੁਤਾ ਵੀ ਮਰਦੇ ਦਮ ਤੱਕ ਭੌਂਕਣੋਂ ਤੇ ਝਈਆਂ ਲੈਣੋ ਨਹੀਂ ਹੱਟਦਾ । ਇਸ ਲਈ ਦੁਸਮਨ ਨਾਲ ਲੋਹਾ ਲੈ ਕੇ ਦੋ ਹੱਥ ਕਰਕੇ ਮਰ ਜਾਣਾ ਹਾਰ ਨਹੀਂ ਜਿੱਤ ਹੈ ।
ਸ੍ਰੀ ਦਸਮੇ ਜੀ ਜਫਰ ਨਾਮੇ ਵਿਚ ਔਰੰਗ ਜੇਵ ਨੂੰ ਪੱਤ੍ਰਕਾ ਲਿਖ ਰਹੇ ਹਨ ਕਿ ਬਿਨਾਂ ਸੋਚੇ ਸਮਝੇ ਕਿਸੇ ਤੇ ਤਲਵਾਰ ਦਾ ਵਾਰ ਨਹੀਂ ਕਰਨਾ ਚਾਹੀਦਾ ਸੱਚੇ ਸਾਹਿਬ ਤੋਂ ਡਰਨਾ ਚਾਹੀਦਾ ਹੈ ਤਾਂਕਿ ਕਿਸੇ ਬੇਦੋਸੇ ਤੇ ਨਾ ਚੱਲ ਜਾਏ । ਪਰ ਜਦੋਂ ਆਪਣੀ ਮੌਤ ਕੋਲ ਖਲੋਤੀ ਦਿਸੇ ਫੇਰ ਜਰਾ ਵੀ ਝਿਜਕਣਾਂ ਨਹੀਂ ਚਾਹੀਦਾ, ਬਚਨ ਹੈ –
ਮਜ਼ ਤੇਗ ਬਰ ਖੂੰਨਿ ਕਸ ਬੇਦਰੰਗ ।। ਤੁਰਾ ਨੀਜ਼ ਖੂਨ ਅਸਤ ਬਾ ਚਰਖ਼ ਤੇਗ਼ ।।੬੯।।
ਤੁਗਾਫਿਲ ਮਸ਼ੋ ਮਰਦ ਯਜ਼ਦਾਂ ਸ਼ਨਾਸ ।। ਕਿ ਓ ਬੇਨ ਸਜ਼ ਅਸਤੁ ਬੇਮਪਾਸ ।।੭੦।।
ਭਾਵ ਅਰਥ– ਬਿਨਾਂ ਵਿਚਾਰੇ ਜਾਂਨ ਬੁਝਕੇ ਨ ਤਲਵਾਰ ਚਲਾਓ ।। ਪਾਸ ਖਲੋਤੀ ਮੌਤ ਪੁਕਾਰੇ ਮੇਰੇ ਕਾਬੂ ਆਉ ।।
ਡਰੋ ਸਚੇ ਸਾਹਿਬ ਕੋਲੋਂ ਆਲਸ ਮੂਲ ਨ ਕਰਨਾਂ ।।
ਵੱਢੀ ਮੂਲ ਨ ਚਲੇ ਓਥੇ ਖੁਸ਼ਾਮਦ ਨਾਲ ਨ ਸਰਨਾ ।।
ਉਸ ਸਚੇ ਸਾਹਿਬ ਤੋਂ ਡਰਕੇ ਰਹੋ ਇਸ ਲਈ ਕਿਸੇ ਬੇਦੋਸੇ ਤੇ ਤਲਵਾਰ ਨਾਂ ਚਲਾਵੇ, ਪਰ ਜਦੋ ਮੌਤ ਕਾਬੂ ਕਰਨ ਲਈ ਖੜੀ ਦਿਸੇ ਫੇਰ ਆਲਸ ਜਾਂ ਘੌਲ ਉਕੀ ਨਾਂ ਕਰੋ ਕਿਉਕਿ ਉਸ ਵੇਲੇ ਨਾਂ ਵੱਢੀ ਚਲ ਸਕਦੀ ਹੈ ਨਾ ਖੋਸ਼ਮਦ ਨਾਲ ਬਚ ਸਕੀਦਾ ਹੈ ਉਥੇ ਤਾਂ ਇਕੋ ਇਕੋਂ ਕਾਰਗਰ ਉਪਾਇ ਹੈ ਕਿ ਦੁਸਮਨ ਨੂੰ ਮਾਰੋ ਜਾਂ ਆਪ ਮਰ ਜਾਓ

ਦੀ ਮਾਤਾ ਨੇ ਵਿਆਹ ਲੈਣ ਲਈ ਕਿਹਾ ।

੧- ਰਾਇ ਭਾਵ ਰਾਜੇ ਦੇ ਆਪਣੇ ਸ਼ਹਿਰ ਵਿਚ ਲੈ ਆਂਦੀ ।

੨- ਪਰ ਉਹ ਰਾਜੇ ਰੁਪੇਸਵਰ ਦੇ ਪਸੰਦ ਨਾਂ ਆਈ ।।੩।।

੩- ਲੜਕੀ ਦੇ ਮਾਪੇ ਤੇ ਮਿਤ੍ਰ ਸਜਨਾਂ ਨੇ ਵਿਆਹ ਲੈਣ ਲਈ ਕਿਹਾ ਪਰ ਰਾਜੇ ਨੇ ਉਸ ਨਾਲ ਵਿਆਹ ਨਾ ਕੀਤਾ ।

੪- ਉਸ ਨੂੰ ਦਿਲ ਤੋਂ ਹੀ ਭੁਲਾ ਦਿਤਾ ।

੫- ਪਰ ਉਹ ਇਸਤ੍ਰੀ ਨੇ ਪੂਰਾ ਹਠ ਧਾਰ ਰੱਖਿਆ ।

੬- ਬਹੁਤ ਸਾਰੇ ਬਰਸ ਉਸਦੇ ਦਰ ਤੇ ਹੀ ਬੈਠੀ ਰਹੀ ।।੪।।

੭- ਸਵੈਯਾ ।। ਰੁਪੇਸਵਰ ਰਾਜੇ ਦਾ ਇਕ ਹੋਰ ਰਾਜਾ ਦੁਸਮਨ ਸੀ ਜੋ ਕ੍ਰੋਧ ਕਰਕੇ ਉਸ ਪਰ ਸੈਨਾ ਲੈ ਕੇ ਚੜਾਈ ਕਰਕੇ ਆ ਗਿਆ ।

੮- ਜਦੋਂ ਰਾਜੇ ਰੁਪੇਸਵਰ ਨੂੰ ਖਬਰ ਮਿਲੀ ਤਾਂ ਜਿਨੀ ਉਸ ਪਾਸ ਸੈਨਾ ਸੀ ਲੜਨੇ ਦੇ ਲਈ ਬੁਲਾ ਲਈ ।

੯- ਢੋਲ ਨਫੀਰੀ ਬਜਾਕੇ ਤੇ ਖੁਣਸ ਖਾ ਕੇ ਚੜਾਈ ਕਰਕੇ ਦਲ ਜੋੜਕੇ ਘੋੜੇ ਨਚਾ ਦਿਤੇ

੧੦- ਦੁਸ਼ਮਨ ਦੇ ਦਲ ਨਾਲ ਐਉ ਜਾਂ ਮਿਲਿਆ ਜਿਵੇ ਬ੍ਰਹਮ ਪੁਤ੍ਰ ਦਿਆ ਵਿਚ ਇਕ ਹਜਾਰ ਨਦੀਆਂ ਨਾਲੇ ਉਸ ਵਿਚ ਮਿਲਨ ਲਈ ਆਉਂਦੇ ਹਨ ।।੫।।

੧੧- ਚੌਪਈ ।। ਦੋਹਾਂ ਪਾਸਿਆਂ ਤੋਂ ਬੇਅੰਤ ਸੂਰਮੇ ਉਛਲ ਪਏ ।

੧੨- ਲਗੇ ਧਨਖ ਤਾਣ ਤਾਣ ਕੇ ਤੀਰ ਜੋਸ਼ ਨਾਲ ਮਾਰਨ ।

੧੩- ਬੜੇ ਬੜੇ ਭਾਰੀ ਬੀਰ ਜਖਮਾਂ ਨਾਲ ਨੁਚੜਦੇ ਖੂਨ ਨਾਲ ਮੈਦਾਨ ਵਿਚ ਗਿਰੇ ਪਏ ਸਨ ।

੧੪- ਕੱਟ-ਕੱਟ ਕੇ ਗਿਰੇ ਪਏ ਸਨ ਕ੍ਰਿਪਾਨਾਂ ਦੇ ਮਾਰੇ ਹੋਇ ।।੬।।

੧੫- ਭੂਤ ਪ੍ਰੇਤ ਜੰਗ ਦੇ ਵਿਚ ਨੱਚ ਰਹੇ ਸਨ ।

੧੬- ਗਿਰਝਾਂ ਤੇ ਗਿਦੜ ਮਾਸ ਲੈ ਕੇ ਖਾ ਰਹੇ ਸਨ ।

੧੭- ਜਿਹੜੇ ਸੂਰਮੇ ਕਿਸੇ ਤੋਂ ਕਟੇ ਨਹੀਂ ਸੀ ਗਏ ਉਹ ਵੀ ਉਥੇ ਲੜਕੇ ਕਤਲ ਹੋ ਗਏ

੧੮- ਸਾਹਮਣੇ ਹੋ ਕੇ ਸੂਰਮੇ ਲੜਕੇ ਸੁਰ ਪੁਰੀ ਨੂੰ ਚਲੇ ਗਏ ਜਿਥੇ ਉਹ ਜਾ ਕੇ ਅਪਸ਼ਰਾਂ ਨਾਲ ਵਿਆਹੇ ਗਏ ।।੭।।

੧੯- ਦੋਹਰਾ ।। ਬੱਜਰ (ਗਦਾ) ਤੇ ਤੀਰ ਤੇ ਬਰਛੇ ਚਲਦੇ ਸਨ ਜਿਨਾਂ ਦੇ ਸੂਰਮੇ ਸਾਹਮਣੇ ਹੋ ਕੇ ਲੜ ਰਹੇ ਸਨ ।

੨੦- ਦੇਰ ਨਹੀਂ ਸੀ ਲੱਗਦੀ ਜਦ ਕਟ-ਕੱਟ ਕੇ ਧਰਤੀ ਪਰ ਗਿਰਕੇ ਦੇਵ ਪੁਰੀ ਵਿਚ ਜਾ ਵਸਦੇ ਸਨ ।।੮।।

੨੧- ਸਵੈਯਾ ।। ਇਤਨੀ ਲੋਹ ਮਾਰ ਹੋ ਰਹੀ ਸੀ ਜੰਗ ਦੇ ਵਿਚ ਕਿਹੜਾ ਸੂਰਮਾ ਸੀ ਜੋ ਉਥੇ ਅਟਕ ਸਕਦਾ ਸੀ ।

੨੨- ਘੋੜਿਆਂ ਪਰ ਤੇ ਪੈਦਲ ਰਥਾਂ ਦੇ ਸਵਾਰ ਜੇਹੜੇ ਉਥੇ ਲੜਦੇ ਮਰ ਗਏ ਉਹਨਾਂ ਨੂੰ ਕੌਣ ਗਿਣ ਕੇ ਦਸੇ ?

੨੩- ਤੇੜ ਵਿਚ ਕ੍ਰਿਪਾਨਾਂ ਬ੍ਰਛੀਆਂ ਨੇਜੇ ਅਤੇ ਚੱਕਰ ਕੱਚ ਆਦਿ ਜੋ ਵਰਤੇ ਜਾ ਰਹੇ ਸਨ ਉਹਨਾਂ ਨੂੰ ਕੌਣ ਯਾਦ ਕਰਕੇ ਦਸੇ ?

੨੪- ਕ੍ਰੋਧ ਵਿਚ ਆ ਕੇ ਮੈਦਾਨ ਵਿਚ ਜੋ ਮਰ ਗਏ ਸੂਰਮੇ ਸੋ ਮੁੜਕੇ ਉਹ ਤਾਂ ਇਸ ਜਗਤ ਵਿਚ ਭੁਲਕੇ ਵੀ ਨਹੀਂ ਆਉਂਦਾ ।।੯।।

੨੫- ਢਾਲਾਂ ਗਦਾ, ਤਲਵਾਰ, ਪਟਾ ਆਦਿ ਡਰਾਉਣੇ ਤ੍ਰਿਸੂਲ ਆਦਿ ਪਕੜਕੇ ।

੨੬- ਬਰਛੀ ਤੇ ਤਲਵਾਰ ਛੁਰੀਆਂ ਕੱਢਕੇ ਹਜ਼ਾਰਾ ਤੁਰ ਪਏ ।

੨੭- ਜਗਤ ਵਿਚ ਜਿਉਣਾ ਚਾਰ ਦਿਨਾਂ ਦਾ ਕਹਿ ਕੇ ਘੋੜੇ ਨਚਾਕੇ ਕਹਿਕੇ ਮਾਰ ਕੇ ਜਾ ਪਏ ।

੨੮- ਗੁਸੇ ਵਿਚ ਭਰੇ ਸੂਰਮੇ ਪਿਛੇ ਨਹੀਂ ਮੁੜੇ ਬੈਰੀ ਦੇ ਬਾਣਾਂ ਤੋਂ ਡਰਕੇ ।।੧੦।।

੨੯- ਦੋਹਾਂ ਪਾਸਿਆਂ ਦੇ ਸੂਰਮੇ ਸਿਆਮ ਕਵੀ ਕਹਿੰਦਾ ਹੈ ਕਿ ਮੂਹਾਂ ਦੇ ਉਪਰ ਢਾਲਾਂ ਧਰਕੇ ਜੁਟੇ ਹੋਏ ਸਨ ।

੩੦- ਬਾਣ ਕਮਾਨਾ ਪਰ ਧਰਕੇ ਪਿਠ ਪਰ ਭਥੇ ਬੰਨ ਕੇ ਜੁਆਨ ਆ ਕੇ ਰਣ ਵਚ ਜੁਟ ਗਏ ।

੩੧- ਕਿਤੇ ਰਾਜੇ ਮਰ ਗਏ ਤਾਜ ਕਿਤੇ ਗਿਰੇ ਪਏ ਸਨ ਕਈ ਮਰੇ ਪਏ ਸਨ ਕਿਤੇ ਰਥਵਾਨ ਮਰ ਗਏ ਕਿਤੇ ਰਥ ਟੁੱਟੇ ਪਏ ਸਨ ।

੩੨- ਬਲਵਾਨ ਹਵਾ ਵਾਂਗ ਸਸਤ੍ਰ ਬਾਹ ਰਹੇ ਸਨ ਜੋ ਬਦਲ ਵਾਂਗ ਬਰਸ ਰਹੇ ਸਨ ।।੧੧।।

੩੩- ਜਿਸ ਤਰਾਂ ਫਸਲ ਵੱਢਣ ਲਈ ਵਾਢੀ ਜਾ ਪੈਂਦੇ ਨੇ ਇਸ ਤਰਾਂ ਸੂਰਮੇ ਚੱਕਰ ਤੇ ਬੰਦੂਕਾਂ ਨਾਲ ਜੁਟੇ ਹੋਏ ਸਨ ।

੩੪- ਤੀਰਾਂ ਦੇ ਨਾਲ ਬਲਬੀਰਾਂ ਦੇ ਪੇਟ ਚੀਰ ਕੇ ਸੁਟੇ ਪਏ ਸਨ ਜਿਵੇਂ ਮਸਤ ਹੋਇ ਪਏ ਹੁੰਦੇ ਹਨ ।

੩੫- ਸਿਰ੍ਹਤੇ ਪਗੜੀ ਜਾਂ ਲੱਕੇ ਤੇ ਕਟ ਕੇ ਗਿਰੇ ਪਏ ਸਨ ਜਿਵੇਂ ਕੋਈ ਸੈਲਾਨੀ ਥੱਕ ਕੇ ਪਿਆ ਹੁੰਦਾ ਹੈ ।

੩੬- ਰਾਜੇ ਰੁਪੇਸਵਰ ਨੇ ਦਲ ਜੋੜ ਕੇ ਬਹੁਤ ਸਾਰਾ ਮਹਾਂ ਮੂਰਖਾ ਦਾ ਮੂਹ ਭੰਨ ਕੇ ਜਿਤ ਹਾਸਲ ਕਰ ਲਈ ਜਿਵੇਂ ਕੰਧ ਢਾਹ ਕੇ ਕਿਲੇ ਤੇ ਕਬਜਾ ਕਰ ਲਿਆ ਹੈ ।।੧੨।।

੩੭- ਚੌਪਈ ।। ਐਸੇ ਢੰਗ ਨਾਲ ਜੁੱਧ ਜਿੱਤ ਲਿਆ ।

੩੮- (ਜੁਧ ਜਿਤਕੇ) ਫੇਰ ਘਰ ਦਾ ਰਸਤਾ ਪਕੜਿਆ ।

੩੯- ਉਸ ਜੋ ਅਣ ਵਿਆਹੀ ਇਸਤ੍ਰੀ ਘਰ ਬੈਠੀ ਸੀ ਉਸ ਨੇ ਇਹ ਗੱਲ ।

ਸੁਨਿ ਪਾਯੋ ॥ [੧]ਰਨ ਕੌ ਜੀਤਿ ਰਪੇਸੁਰ ਆਯੋ ॥੧੩॥ [੨]ਆਛੇ ਅਰੁਨ ਬਸਤ੍ਰ ਤਨ ਧਾਰੇ ॥ [੩]ਦੁਹੂੰ ਹਾਥ ਨਰਿਏਰ ਉਛਾਰੇ ॥ [੪]ਹੁਤੋ ਦਰਬ ਸੋ ਸਕਲ ਲੁਟਾਯੋ ॥ [੫]ਆਪੁ ਸਤੀ ਕੌ ਭੇਖ ਬਨਾਯੋ ॥੧੪॥ [੬]ਜਿਹ ਮਾਰਗ ਰਾਜਾ ਹ੍ਵੈ ਆਯੋ ॥ [੭]ਤਹੀ ਆਨਿ ਤ੍ਰਿਯ ਚਿਤਹਿ ਬਨਾਯੋ ॥ [੮]ਤਬ ਲੌ ਰਾਇ ਆਇ ਹੀ ਗਯੋ ॥ [੯]ਹੇਰਤ ਤਵਨ ਸਤੀ ਕੌ ਭਯੋ ॥੧੫॥ [੧੦]ਰਾਇ ਬਿਹਸਿ ਤਿਹੱ ਓਰ [੪]ਨਿਹਾਰਯੋ ॥ [੧੧]ਨਿਕਟ ਬੋਲਿ ਭ੍ਰਿਤ ਬਚਨ ਉਚਾਰਯੋ ॥ [੧੨]ਯਾ ਕੋ ਸੋਧ ਲੇਹੁ ਤੁਮ ਜਾਈ ॥ [੧੩]ਕੌਨ ਸਤੀ ਹ੍ਵੈਬੇ ਕਹ ਆਈ ॥੧੬॥ ਦੋਹਰਾ ॥ [੧੪]ਸੁਨਤ ਰਾਵ ਕੋ ਦੂਤ ਬਚ ਤਹਾਂ ਪਹੂਚਯੋ ਜਾਇ ॥ [੧੫]ਸਕਲ ਸਤੀ ਕੋ ਭੇਦ ਲੈ ਨ੍ਰਿਪ ਪ੍ਰਤਿ ਕਹਯੋ ਸੁਨਾਇ ॥੧੭॥ ਚੌਪਈ ॥ [੧੬]ਯੋ ਸੁਨਿ ਬਚਨ ਰੀਝਿ ਨ੍ਰਿਪ ਰਹਯੋ ॥ [੧੭]ਧੰਨਿ ਧੰਨਿ ਮੁਖ ਤੇਂ ਤਿਹੱ ਕਹਯੋ ॥ [੧੮]ਹਮ ਯਾ ਸੌਂ ਕਛੁ ਪ੍ਰੀਤਿ ਨ ਜਾਗੀ ॥ [੧੯]ਮੇਰੇ ਹੇਤ ਦੇਨ ਜਿਯ ਲਾਗੀ ॥੧੮॥ [੨੦]ਧ੍ਰਿਗ ਮੋਕੋ ਮੈ ਭੇਦ ਨ ਚੀਨੋ ॥ [੨੧]ਅਬ ਲੌ ਬਯਾਹ ਨ ਯਾ ਸੌ ਕੀਨੋ ॥ [੨੨]ਜਿਨ ਨਾਰਿਨ ਸੌ ਪ੍ਰੀਤਿ ਲਗਾਈ ॥ [੨੩]ਸੋ ਇਹ ਸਮੈਂ ਕਾਮ ਨਹਿ ਆਈ ॥੧੯॥ [੨੪]ਤਾ ਤੇ ਮੈਂ ਇਹ ਅਬੈ ਬਯਾਹੂੰ ॥ [੨੫]ਤਨ ਲਗਿ ਯਾ ਸੋ ਨੇਹ ਨਿਬਾਹੂੰ ॥ [੨੬]ਬਰਤਿ ਅਗਨਿ ਤੇ ਤਾਂਹਿ ਉਬਾਰੋ ॥ ਮੋਸੋ ਜਰੀ ਨ ਤਨ ਕੋ ਜਾਰੋ ॥੨੦॥ [੨੭]ਚਿਤਾ ਅਗਨਿ ਜੋ ਸਤੀ ਜਗਾਈ ॥ [੨੮]ਬਿਰਹਾਨਲ ਸੋਈ ਠਹਿਰਾਈ ॥ [੨੯]ਤਾਕੇ ਤੀਰ ਭਾਵਰੈਂ ਦੀਨੀ ॥ [੩੦]ਰਾਂਕ ਹੁਤੀ ਰਾਨੀ ਬਿਧਿ ਕੀਨੀ ॥੨੧॥ [੩੧]ਏਹੀ ਚਰਿੱਤ੍ਰ ਨ੍ਰਿਪਤਿ ਕੋ ਪਾਯੋ ॥ [੩੨]ਸਭ ਰਾਨਿਨ ਚਿਤ ਤੇਂ ਬਿਸਰਾਯੋ ॥ [੩੩]ਅਪਨੀ ਆਗਯਾ ਕੇ ਬਸਿ ਕੀਨੋ ॥ [੩੪]ਜਾਨੁਕ ਦਾਸ ਮੋਲ ਕੋ ਲੀਨੋ ॥੨੨॥ ਦੋਹਰਾ ॥ [੩੫]ਤਾ ਦਿਨ ਤੇਂ ਤਾਂ ਸੋ ਘਨੀ ਪ੍ਰੀਤਿ ਬਢੀ ਸੁਖ ਪਾਇ ॥ [੩੬]ਸਭ ਰਨਿਯਨ ਕੋ ਰਾਵ ਕੇ ਚਿਤ ਤੇ ਦਿਯੋ ਭੁਲਾਇ❖ ॥੨੩॥੧॥

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਦਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ॥੧੧੦॥੨੧੦੪॥ ਅਫਜੂੰ ॥

ਚੌਪਈ ॥ [੩੭]ਦੁਰਜਨ ਸਿੰਘ ਰਾਵ ਇਕ ਭਾਰੀ ॥ [੩੮]ਦਿਸਾ ਚਾਰਿ ਜਿਹੱ ਕਰਤ ਜੁਹਾਰੀ ॥ [੩੯]ਤਾ ਕੋ ਰੂਪ ਹੇਰਿ ਬਲਿ ਜਾਵਹਿ ॥ [੪੦]ਪ੍ਰਜਾ ਅਧਿਕ ਮਨ ਮੈਂ ਸੁਖ ਪਾਵਹਿ ॥੧॥ ਦੋਹਰਾ ॥ [੪੧]ਤਾਂਹਿ ਦੇਸ ਆਵਤ ਜੁ ਜਨ ਤਾਕੋ ਰੂਪ ਨਿਹਾਰਿ ॥ [੪੨]ਹ੍ਵੈ ਚੇਰੇ ਤਿਹੱ ਪੁਰ ਬਸੈ ਸਭ ਧਨ ਧਾਮ ਬਿਸਾਰਿ ॥੨॥ ਚੌਪਈ ॥ [੪੩]ਜਬ ਵਹੁ ਨ੍ਰਿਪਤਿ ਅਖੇਟਕ ਆਵੈ ॥ [੪੪]ਸ੍ਵਾਨਨ ਤੇ ਬਹੁ ਮ੍ਰਿਗਨ ਗਹਾਵੈ ॥ [੪੫]ਬਾਜਨ ਸਾਥ ਆਬਿਯਨ ਲੇਹੀ ॥ [੪੬]ਅਮਿਤ ਦਰਬੁ ਹੁਸਨਾਕਨ ਦੇਹੀ ॥੩॥

---

❖ਇਹ ਹੈ ਪਤਿ ਵਸਿ ਕਰਨ ਦਾ ਮੰਤ੍ਰ ਤੇ ਪਤੀ ਪ੍ਰਾਪਤੀ ਦਾ ਸਾਧਨ ਜਦੋ ਕਿ ਪਹਿਲਾਂ ਇਸ ਇਸਤ੍ਰੀ ਦੀ ਆਹ ਦਿਸਾ ਸੀ,

ਇਆਣੀ ਬਾਲੀ ਕਿਆ ਕਰੇ ਜਾ ਧਨ ਕੰਤ ਨ ਭਾਵੈ ॥
ਕਰਣ ਪਲਾਹ ਕਰੇ ਬਹੁਤੇਰੇ ਸਾਧਨ ਮਹਲ ਨ ਪਾਵੈ ॥

ਭਾਵੇ ਇਸ ਇਸਤ੍ਰੀ ਅਤੇ ਇਸ ਦੇ ਸਬੰਧੀਆ ਤੇ ਰਾਜੇ ਦੀ ਮਾਤਾ ਅਤੇ ਯਾਰਾਂ ਮਿਤ੍ਰਾਂ ਨੇ ਇਸਨੂੰ ਪ੍ਰਵਾਨ ਕਰਨ ਲਈ ਰਾਜੇ ਨੂੰ ਕਿਹਾ । ਪਰ ਜਦੋਂ ਤੱਕ ਮਾਲਕ ਦੇ ਮਨ ਨੂੰ ਨਹੀਂ ਭਾਉਂਦੀ ਉਦੋਂ ਤੱਕ ਉਹ ਇਸਤ੍ਰੀ ਮਾਣ ਦੀ ਪਾਤ੍ਰਨ ਨਹੀ ਬਣ ਸਕਦੀ । ਸ੍ਰੀ ਗੁਰੂ ਨਾਨਕ ਦੇਵ ਜੀ ਸਹੁ ਦੀ ਪ੍ਰਾਪਤੀ ਦਾ ਨੁਸਖਾ ਐਉਂ ਦਸਦੇ ਹਨ ਜੋ ਉਸ ਇਸਤ੍ਰੀ ਨੇਂ ਵਰਤਿਆ:–

ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥
ਸਹੁ ਨਦਰਿ ਕਰਿ ਦੇਖੈ ਸੋ ਦਿਨ ਲੇਖੈ ਕਾਮਣਿ ਨਉ ਨਿਧਿ ਪਾਈ
॥ਤਿਲੰਗ ਮ:੧॥

ਜਦੋ ਇਸ ਇਸਤ੍ਰੀ ਨੈ ਆਪਾ ਮਾਰ ਕੇ ਪਤੀ ਦੇ ਪ੍ਰੇਮ ਨੂੰ ਹਾਸਲ ਕਰਨ ਲਈ ਮਨ ਬਣਾ ਲਿਆ ਤਾਂ ਪਤਿ ਦੇ ਪ੍ਰਵਾਨ ਪੈ ਗਈ ਜਿਸ ਨਾਲ ਦੋਵੇਂ ਸੁਖੀ ਵਸਣ ਲੱਗੇ ਆਪਾ ਵਾਰ ਕੇ ਹੀ ਪਤੀ ਦੀ ਪ੍ਰਾਪਤੀ ਹੋ ਸਕਦੀ ਹੈ –

ਸਾਵਣ ਆਇਆ ਹੇ ਸਖੀ ਜਲ ਹਰੁ ਬਰਸਨ ਹਾਰੁ ।
ਨਾਨਕ ਸੁਖਿ ਸਵਨ ਸੋਹਾਗਣੀ ਜਿਨੁ ਸਹ ਨਾਲਿ ਪਿਆਰੁ ॥ ਪੰ:੧੨੮੦॥ਮ:੨॥

ਪਤੀ ਦੀ ਪ੍ਰਾਪਤੀ ਲਈ ਇਸਤ੍ਰੀ ਨੂੰ ਜੋ ਵੀ ਕਦਮ ਚੁੱਕਣਾ ਪਏ ਇਸੇ ਤਰਾਂ ਗੁਰੂ ਦੇ ਸਿੱਖ ਅਖਵਾਕੇ ਗੁਰੂ ਜੋਗੇ ਹੁੰਦੇ ਹਨ । ਪੇਟ ਪਾਲੂ ਤੇ ਖਾਉ ਯਾਰ ਮੰਸੰਦਾਂ ਵਾਂਗ ਅੱਗਾਂ ਵਿਚ ਪਾਏ ਜਾਂਦੇ ਹਨ, ਗੁਰੂ ਦੇ ਦਰ ਤੋਂ ਤਯਾਗ ਜਾਂਦੇ ਨੇ । (ਧੱਕੇ ਜਾਂਦੇ ਨੇਂ ) ਗੁਰੂ ਜੀ ਫੁਰਮਾਨ ਕਰਦੇ ਹਨ--

ਜੇ ਅਪਨੇ ਗੁਰ ਤੇ ਮੁਖ ਫਿਰਹੈਂ ॥ ਈਹਾਂ ਊਹਾਂ ਤਿਨਕੇ ਗ੍ਰਿਹਿ ਗਿਰਿ ਹੈਂ ॥.....
ਗੁਰ ਦਰ ਢੋਈ ਨ ਪ੍ਰਭ ਪੁਰ ਵਾਸਾ ॥ ਦੁਹੂੰ ਠਾਉਰ ਤੇ ਰਹੇ ਨਿਰਾਸਾ ॥੧੩॥(ਬਚਿੱਤ੍ਰ ਨਾਟਕ)

ਸੁਣ ਲਈ ਕਿ ।

੧- ਰਾਜਾ ਰੁਪੇਸਵਰ ਜੁਧ ਵਿਚ ਜਿਤ ਕੇ ਆ ਰਿਹਾ ਹੈ ।।੧੩।।

੨- ਲਾਲ ਰੰਗ ਦੇ ਵਧੀਆਂ ਕਪੜੇ ਪਹਿਨ ਲਏ ਤਨ ਤੇ ।

੩- ਦੂਹਾਂ ਹੱਥਾਂ ਵਿਚ ਨਾਰੀਯਲ ਪਕੜ ਲਏ ।

੪- ਜੋ ਕੋਲ ਧਨ ਸੀ ਉਹ ਦਾਨ ਪੁੰਨ ਕਰ ਦਿਤਾ ।

੫- ਆਪ ਸਤੀ ਹੋਣ ਵਾਲਾ ਭੇਸ ਧਾਰਨ ਕਰ ਲਿਆ ।।੧੪।।

੬- ਜਿਹੜੇ ਰਾਹ ਤੇ ਰਾਜੇ ਨੇ ਵਾਪਸ ਆਉਣਾ ਸੀ ।

੭- ਉਸੇ ਪਾਸੇ ਇਸ ਇਸਤ੍ਰੀ ਨੇ ਚਿਤਾ ਬਣਾ ਲਈ ।

੮- ਇਤਨੇ ਨੂੰ ਰਾਜਾ ਆ ਹੀ ਗਿਆ ।

੯- ਤਾਂ ਅੱਗੇ ਉਸ ਸਤੀ ਨੂੰ ਵੇਖਿਆ ।।੧੫।।

੧੦- ਰਾਜੇ ਨੇ ਤਵੱਜੋ ਦੇ ਕੇ ਉਸ ਵੱਲ ਤੱਕਿਆ ।

੧੧- ਕੋਲ ਨੌਕਰ ਨੂੰ ਬੁਲਾ ਕੇ ਉਸ ਨੂੰ ਕਿਹਾ ।

੧੨- ਤੂੰ ਜਾ ਕੇ ਇਸਦਾ ਪਤਾ ਕਰ ।

੧੩- ਇਹ ਕੌਣ ਹੈ ਜੋ ਸਤੀ ਹੋਣ ਲਾਂ ਆਈ ਹੈ ।।੧੬।।

੧੪- ਦੋਹਰਾ ।। ਰਾਜੇ ਦੇ ਬਚਨ ਨੂੰ ਸੁਣਕੇ ਕਰਮਚਾਰੀ ਉਥੇ ਜਾ ਪਹੁੰਚਿਆ ।

੧੫- ਸਤੀ ਦੀ ਸਾਰੀ ਗਲ ਸਮਝਕੇ ਰਾਜੇ ਨੂੰ ਆ ਦੱਸੀ ।।੧੭।।

੧੬- ਚੌਪਈ ।। ਉਸ ਦੀ ਗੱਲ ਨੂੰ ਸੁਣ ਰਾਜਾ ਹੈਰਾਨ ਹੋ ਕੇ ਰਹਿ ਗਿਆ

੧੭- ਉਸ ਇਸਤ੍ਰੀ ਨੂੰ ਧੰਨ-ਧੰਨ ਕਿਹਾ ਆਪਣੇ ਮੁਖ ਤੋਂ ।

੧੮- ਕਿ ਮੈਨੂੰ ਤਾਂ ਇਸ ਦੇ ਨਾਲ ਕੋਈ ਪ੍ਰੇਮ ਹੀ ਨਹੀਂ ਸੀ ਜਾਗਿਆ ।

੧੯- ਇਹ ਮੇਰੇ ਲਈ ਆਪਣੇ ਪ੍ਰਾਣ ਦੇਣ ਲੱਗੀ ਹੈ ।।੧੮।।

੨੦- ਧਿਰਕਾਰ ਹੈ ਮੇਰੇ ਤੇ ਕਿ ਮੈਂ ਇਸ ਦੇ ਪ੍ਰੇਮ ਨੂੰ ਨਹੀਂ ਜਾਣਿਆ ।

੨੧- ਹੁਣ ਤਕ ਇਸ਼ ਦੇ ਨਾਲ ਮੈਂ ਵਿਆਹ ਨਹੀਂ ਕੀਤਾ ।

੨੨- ਜਿਹੜੀਆਂ ਇਸਤ੍ਰੀਆਂ ਨਾਲ ਮੈਂ ਪ੍ਰੇਮ ਕਰਦਾ ਰਿਹਾ ।

੨੩- ਉਹ ਤਾਂ ਐਸ ਵੇਲੇ ਕੋਈ ਵੀ ਕੰਮ ਨਾ ਆਈ ।।੧੯।।

੨੪- ਇਸ ਲਈ ਇਸ ਨੂੰ ਮੈਂ ਹੁਣੇ ਵਿਆਹ ਲਵਾਂਗਾ ।

੨੫- ਜਿਸ ਦੇ ਤਨ ਨੂੰ ਮੇਰੀ ਪੀੜ ਲੱਗੀ ਹੈ ਮੈਂ ਇਸ ਦੇ ਨਾਲ ਹੀ ਸੁਨੇਹ ਕਰਾਂਗਾ।

੨੬- ਉਸ ਨੂੰ ਸਿਵੇ ਦੀ ਬਲਦੀ ਅੱਗ ਤੋਂ ਬਚਾ ਲਿਆ ।

੨੭- ਜਿਹੜੀ ਮੇਰੇ ਲਈ ਸੜਨ ਲਈ ਤਿਆਰ ਹੋਈ ਹੈ ਮੈਂ ਇਸ ਨੂੰ ਨਹੀਂ ਸੜਨ ਦਿਆਂਗਾ ।।੨੦।।

੨੮- ਜਿਹੜੀ ਚਿਤਾ ਦੀ ਅਗਨਿ ਸਤੀ ਨੇ ਬਾਲੀ ਸੀ ।

੨੯- ਉਹੀ ਅਗਨੀ ਵੇਰਿਆਂ ਲਈ ਜੋਗ ਕਰਾਰ ਦੇ ਦਿਤੀ ।

੩੦- ਉਸੇ ਅਗਨਿ ਦੇ ਦਿਵਾਲੇ ਚਾਰ ਪ੍ਰਕਰਮਾ ਕਰ ਦਿਤੀਆਂ ।

੩੧- ਉਹ ਗਰੀਬਣੀ ਸੀ ਪਰ ਹੁਣ ਓਹ ਬਿਧਨਾ ਨੇ ਰਾਣੀ ਬਣਾ ਦਿਤੀ ।।੨੧।।

੩੨- ਇਸ ਢੰਗ ਨਾ ਉਸ ਇਸਤ੍ਰੀ ਨੇ ਰਾਜੇ ਨੂੰ ਪਤੀ ਬਣਾਲਿਆ ।

੩੩- ਰਾਜੇ ਨੇ ਸਾਰੀਆਂ ਰਾਣੀਆਂ ਦਿਲ ਤੋਂ ਭੁਲਾ ਦਿੱਤੀਆਂ ।

੩੪- ਉਸ ਇਸਤ੍ਰੀ ਨੇ ਰਾਜੇ ਨੂੰ ਆਪਣੇ ਕਹੇ ਅਨੁਸਾਰ ਚਲਣ ਲਈ ਵਸ ਕਰਿ ਲਿਆ

੩੫- ਰਾਜਾ ਇਤਨਾ ਮਤਾਸਰ ਹੋ ਗਿਆ ਜਿਵੇਂ ਕੋਈ ਦਾਸ ਮੁਲ ਲੈ ਲਿਆ ਹੁੰਦਾ ਹੈ ।।੨੨।।

੩੬- ਦੋਹਰਾ ।। ਉਸ ਦਿਨ ਤੇ ਰਾਜੇ ਦੀ ਉਸ ਨਾਲ ਬਹੁਤ ਹੀ ਪ੍ਰੀਤ ਵਧ ਗਈ ਜਿਸ ਨਾਲ ਦੋਵੇ ਬੜੇ ਸੁਖੀ ਹੋ ਗਏ ।

੩੭- ਰਾਜੇ ਨੇ ਸਾਰੀਆਂ ਰਾਣੀਆਂ ਨੂੰ ਦਿਲ ਤੇ ਭੁਲਾ ਦਿਤਾ ।

੧੧੦।।੨੧੦੪।।ਪ੍ਰਕਰਣ ਸਮਾਪਤ ਹੈ।।ਅਫਜੂੰ।।

੩੮- ਚੌਪਈ ।। ਦੁਰਜਨ ਸਿੰਘ ਇਕ ਬੜਾ ਤਕੜਾ ਰਾਜਾ ਸੀ ।

੩੯- ਜਿਸ ਨੂੰ ਚਾਰੇ ਪਾਸੇ ਤੋਂ ਲੋਕ ਸੀਸ ਝੁਕਾਉਂਦੇ ਸਨ ।

੪੦- ਉਸ ਦਾ ਰੂਪ ਤੱਕ ਕੇ ਸਭ ਬਲਿਹਾਰ ਜਾਂਦੇ ਸਨ ।

੪੧- ਉਸ ਨੂੰ ਤੱਕ ਕੇ ਉਸ ਦੀ ਪ੍ਰਜਾ ਬੜੀ ਸੁਖੀ ਹੁੰਦੀ ਸੀ ।।੧।।

੪੨- ਦੋਹਰਾ ।। ਜਿਹੜਾ ਕੋਈ ਉਸਦੇ ਦੇਸ਼ ਆਉਂਦਾ ਸੀ ਉਹ ਉਸਦਾ ਰੂਪ ਵੇਖ ਕੇ

੪੩- ਉਹ ਨੌਕਰ ਹੋ ਕੇ ਉਥੇ ਹੀ ਵੱਸ ਜਾਂਦਾ ਸੀ ਆਪਣਾ ਘਰ ਘਾਟ ਭੁਲਾਕੇ ।।੨।।

੪੪- ਚੌਪਈ ।। ਜਦ ਉਹ ਰਾਜਾ ਸ਼ਿਕਾਰ ਨੂੰ ਆਉਂਦਾ ।

੪੫- ਤਾਂ ਕੁਤਿਆਂ ਤੋਂ ਬਹੁਤ ਹਿਰਨ ਪਕੜਾਉਂਦਾ ਸੀ ।

੪੬- ਬਾਜਾਂ ਕੋਲੋ ਮੁਰਗਾਬੀਆਂ ਫੜਾ ਲੈਂਦਾ ।

੪੭- ਸੁੰਦ੍ਰਤਾ ਪਰ ਬੜਾ ਧਨ ਦਿੰਦਾ ਸੀ ।।੩।।

੧ਨਿਤਿਪ੍ਰਤਿ ਅਧਿਕ ਮ੍ਰਿਗਨ ਕੌ ਮਾਰੈਂ ।। ੨ਸਦਾ ਸੁ ਬਨ ਕੇ ਬੀਚ ਬਿਹਾਰੈਂ ।। ੩ਦੁਹੂੰ ਹਾਥ ਸੌ ਤੀਰ ਚਲਾਵੈ ।। ੪ਤਾ ਕੇ ਕਹਾਂ ਜਾਨ ਪਸੁ ਪਾਵੈ ।।੪।। ੫ਏਕ ਦਿਵਸ ਨ੍ਰਿਪ ਅਖਿਟ ਸਿਧਾਯੋ ।। ੬ਕਾਰੋ ਹਰਿਨ ੭ਹੇਰਿ ਲਲਚਾਯੋ ।। ੮ਸੀਗੰਨ ਤੇ ਜੀਯਤ ਗਹਿ ਲੈਹੋ ।। ੯ਯਾ ਕੌ ਘਾਇ ਨ ਲਾਗਨ ਦੈਹੋ ।।੫।। ੯ਹੇਰਿ ਹਰਿਨ ਕਹੱ ਤੁਰੈ ਧਵਾਯੋ ।। ੧੦ਪਾਛੈ ਚਲਯੋ ਤਵਨ ਕੇ ਆਯੋ ।। ੧੧ਜਬ ਪਰਦੇਸ ਗਯੋ ਚਲਿ ਸੋਈ ।। ੧੨ਚਾਕਰ ਤਹਾਂ ਨ ਪਹੁਚਯੋ ਕੋਈ ।।੬।। ੧੩ਰਾਜ ਪ੍ਰਭਾ ਇਕ ਰਾਜ ਦੁਲਾਰੀ ।। ੧੪ਰਾਜਾ ਕੌ ਪ੍ਰਾਨਨ ਤੇ ਪਯਾਰੀ ।। ੧੫ਧੌਲਰ ਉਚ ਤਵਨ ਕੌ ਰਾਜੈ ।। ੧੬ਮਨੋ ਚੰਦ੍ਰਮਾ ਕੋਲ ਬਿਰਾਜੈ ।।੭।। 1 ੧੭ਤਪਤੀ ਨਦੀ ਤੀਰ ਤਿਹ ਬਹੈ ।। ੧੮ਸੂਰਜ ਸੁਤਾ ਤਾਹਿ ਜਗ ਕਹੈ ।। ੧੯ਪੰਛੀ ਤਹਾਂ ਚੁਗਤ ਅਤਿ ਸੋਹੈਂ ।। ੨੦ਹੇਰਿ ਨਿਹਾਰਨ ਕੋ ਮਨੁ ਮੋਹੈਂ ।।੮।। ੨੧ਸੁੰਦਰ ਤਾਹਿ ਝਰੋਖੋ ਜਹਾਂ ।। ੨੨ਕਾਢਯੋ ਆਨਿ ਰਾਇ ਮ੍ਰਿਗ ਤਹਾਂ ।। ੨੩ਤੁਰੈ ਧਵਾਇ ਸੁਮਿਤ ਤਿਹੱ ਕੀਨੋ ।। ੨੪ਸ੍ਰਿੰਗਨ ਤੇ ਸ੍ਰਿੰਗੀ ਗਹਿ ਲੀਨੋ ।।੯।। ੨੫ਯਹ ਕੌਤਕ ਨ੍ਰਿਪ ਸੁਤਾ ਨਿਹਾਰਯੋ ।। ੨੬ਯਹੈ ਆਪਨੇ ਹ੍ਰਿਦੈ ਬਿਚਾਰਯੋ ।। ੨੭ਮੈ ਅਬਹੀ ਇਹ ਨ੍ਰਿਪ ਕੌ ਬਰੌਂ ।। ੨੮ਨਾਤਰ ਮਾਰਿ ਕਟਾਰੀ ਮਰੌਂ ।।੧੦।। ੨੯ਐਸੀ ਪ੍ਰੀਤਿ ਰਾਇ ਸੌ ਜੋਰੀ ।। ੩੦ਕਾਹੂ ਪਾਸ ਜਾਤਿ ਨਹਿ ਤੋਰੀ ।। ੩੧ਨੈਨ ਸੈਨ ਦ੍ਵੈ ਤਾਹਿ ਬੁਲਾਯੋ ।। ੩੨ਮੈਨ ਭੋਗ ਤਿਹੱ ਸਾਥ ਕਮਾਯੋ ।।੧੧।। ੩੩ਐਸੀ ਫਬਤ ਦੁਹੂੰਨ ਕੀ ਜੋਰੀ ।। ੩੪ਜਨੁਕ ਕ੍ਰਿਸਨ ਬ੍ਰਿਖਭਾਨ ਕਿਸੋਰੀ ।। ੩੫ਦੁਹੂੰ ਹਾਥ ਤਿਹੱ ਕੁਚਨ ਮਰੋਰੈ ।। ੩੬ਜਨੁ ਖੋਯੋ ਨਿਧਨੀ ਧਨੁ ਟੋਰੈ ।।੧੨।। ੩੭ਬਾਰ ਬਾਰ ਤਿਹੱ ਗਰੇ ਲਗਾਵੈ ❖।। ੩੮ਜਨੁ ਕੰਦ੍ਰਪ ਕੋ ਦ੍ਰਪੁ ਮਿਟਾਵੈ ।। ੩੯ਭੋਗਤ ਤਾਂਹਿ ਜੰਘ ਲੈ ਕਾਂਧੇ ।। ੪੦ਜਨੁ ਦ੍ਵੈ ਮੈਨ ਤਰਕਸ ਬਾਂਧੇ ।।੧੩।। ੪੧ਭਾਂਤਿ ਭਾਂਤਿ ਸੌ ਚੁੰਬਨ ਕੀਨੇ ।। ੪੨ਭਾਂਤਿ ਭਾਂਤਿ ਆਸਨ ਤ੍ਰਿਯ ਦੀਨੇ ।। ੪੩ਗਹਿ ਗਹਿ ਤਾਸੌ ਗਰੇ ਲਗਾਈ ।। ੪੪ਮਾਨਹੁ ਰੰਕ ਨਵੌਨਿਧਿ ਪਾਈ ।।੧੪।। ਸਵੈਯਾ ।। ੪੫ਮੀਤ ਅਲਿੰਗਨ ਆਸਨ ਚੁੰਬਨ ਕੀਨੇ ਅਨੇਕ ਤੇ ਕੌਨ ਗਨੈ ।। ੪੬ਮੁਸਕਾਤ ਲਜਾਤ ਕਛੂ ਲਲਤਾ ਸੁ ਬਿਲਾਸ ਲਸੈਂ ਪਿਯ ਸਾਥ ਤਨੈ ।। ੪੭ਝਮਕੈ ਜਰ ਜੇਬ ਜਰਾਇਨ 2 ਕੀ ਦਮਕੈ ਮਨੋ ਦਾਮਨਿ ਬੀਚ ਘਨੈ ।। ੪੮ਲਖਿ ਨੈਕੁ ਪ੍ਰਭਾ ਸਜਨੀ ਸਭਹੀ ਇਹ ਭਾਂਤਿ ਰਹੀ ਅਤਿ ਰੀਝ ਮਨੈ ।।੧੫।। ੪੯ਕੰਚਨ ਤੇ ਤਨ ਹੈ ਰਮਨੀਯ ਦ੍ਰਿਗੰਚਲ ਚੰਚਲ ਹੈ ਅਨਿਯਾਰੇ ।। ੫੦ਖੰਜਨ ਸੇ ਮਨ ਰੰਜਨ ਰਾਜਤ ਕੰਜਨ ਸੇ ਅਤਿ ਹੀ ਕਜਰਾਰੇ ।। ੫੧ਰੀਝਤ ਦੇਵ ਅਦੇਵ ਲਖੇ ਛਬਿ ਮੈਨ ਮਨੋ ਦੋਊ ਸਾਂਚਨ ਢਾਰੇ ।। ੫੨ਜੋਬਨ ਜੇਬ ਜਗੇ ਅਤਿਹੀ ਸੁਭ ਬਾਲ

1 ਤਪਤੀ ਨਦੀ, ਜੋ ਦੱਖਣ ਵਿਚ ਵਹਿੰਦੀ ਅਰਬ ਸਾਗਰ ਵਿਚ ਜਾ ਮਿਲਦੀ ਹੈ – ਇਸ ਨਦੀ ਦੇ ਕਿਨਾਰੇ ਤੇ ਸੂਰਤ ਨਾਮਕ ਸਹਿਰ ਹੈ ।। ਜਿਸ ਨਦੀ ਨੂੰ ਦੂਜਾ ਨਾਮ ਸੂਰਤ ਸੁਤ ਭਾਵ (ਜਮਨਾ) ਕਹਿੰਦੇ ਹਨ

2 ਜਿਵੇਂ ਜਰੀ ਦੇ ਬਸਤਰਾ ਵਿਚ ਚਮਕ ਪੈ ਰਹੀ ਹੁੰਦੀ ਹੈ ਪਰ ਇਹ ਅਰਥ ਇਥੇ ਜਚਦਾ ਨਹੀਂ ਕਿਉਕਿ ਜਰ (ਧਨ) ਜੇਬ ਵਿਚ ਖੜਕਦਾ ਹੈ ।

❖ ਇਸ ਪ੍ਰਕਰਣ ਤੇ ਵਿਰੋਧੀ ਲੇਖਕਾਂ ਨੂੰ ਹੱਦੋਂ ਪਾਰ ਦਾ ਅਸਲੀਲਤਾ ਭਰਿਆ ਵਿਸਲੇਸ਼ਣ ਮਿਲ ਸਕਦਾ ਹੈ – ਪਰ ਉਹ ਨਹੀਂ ਜਾਣਦੇ ਕਿ ਪਤੀ– ਪਤਨੀ ਦੇ ਪ੍ਰੇਮ ਵਿਚ ਹਰ ਹਰਕਤਸੰਭਵ ਹੈ । ਜੋ ਹਰ ਇਸਤ੍ਰੀ ਪੁਰਸ਼ ਤੇ ਜੁਬਕ ਜਬਕਾਂ ਨਾਲ ਵਾਪਰਦੀ ਹੈ । ਇਥੋਂ ਹੀ ਤਾਂ ਅਸਾਂ ਕੁਝ ਪ੍ਰਭੂ ਪ੍ਰਾਪਤੀ ਦੇ ਮਿਲਾਪ ਦੇ ਸੰਦ੍ਰਵ ਵਿਚ ਨਿਰੰਤਰ ਗੁਣਾ ਦਾ ਖਜਾਨਾ ਲੱਭਣਾ ਹੈ । ਜਿਸ ਇਸਤ੍ਰੀ ਦੀ ਸੇਜ ਤੋਂ ਪਤੀ ਦਾ ਅਗਮਨ ਨਹੀਂ ਉਸ ਨੂੰ ਕਰਮਾਂ ਮਾਰੀ ਤੇ ਦੋਹਾਗਣ ਅਤੇ ਅਵਗੁਣਾਂ ਦੀ ਖਾਨ ਗੁਰ ਬਾਣੀ ਗਰਦਾਨ ਦੀ ਹੈ – (ਖੋਟੇ ਵਣਜਿ ਵਣਜਿਐ ਮਨੁ ਤਨ ਖੋਟਾ ਹੋਇ ।।) ਪਰ ਪਤੀ ਪਤਨੀ ਦੇ ਪ੍ਰੇਮ ਨੂੰ ਖੋਟਾ ਨਹੀਂ ਕਿਹਾ ਜਾਂਦਾ, ਗੁਰੂ ਜੀ ਦਾ ਫੁਰਮਾਨ ਹੈ:–

ਬਹੁ ਬਿਧਿ ਰੰਗਲਾ ਸਖੀਏ ਮੇਰਾ ਲਾਲ ।। ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ।।੩।।ਪੰ੨੩।।ਮ:੧।।

ਰਾਜ ਪ੍ਰਭਾ ਦੀ ਮਿਸਾਲ ਦੇ ਕੇ ਦੱਸਦੇ ਹਨ ਕਿ ਉਸਦਾ ਪਤੀ ਉਸ ਉਤੇ ਕਿਤਨਾਂ ਕੁ ਪ੍ਰਸੰਨ ਸੀ ਜੋ ਉਸ ਨਾਲ ਲਾਡ ਕਰਦਾ ਥੱਕਦਾ ਹੀ ਨਹੀਂ ਜਿਸਨੂੰ ਸਨਮੁਖ ਦਾ ਪ੍ਰਤੀਕ ਗਰਦਾਨਦੇ ਹਨ । ਜਿੰਨਾਂ ਇਸਤ੍ਰੀਆਂ ਦੇ ਪਤੀ ਇਸਤ੍ਰੀ ਨਾਲ ਬੋਲ ਬਿਲਾਸ ਤਯਾਗ ਕੇ ਅਲੱਗ ਹੋ ਜਾਣ ਉਹਨਾਂ ਨੂੰ ਮਨ ਮੁਖਾਂ ਨਾਲ ਤ੍ਰਜੀਹ ਦਿਤੀ ਹੈ ਜੈਸਾ ਕਿ

ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ ।।<br>
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ।।<br>
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ।।

ਪਰ ਤੁਸੀਂ ਰਾਜ ਪ੍ਰਭਾ ਦਾ ਪ੍ਰਕਣ ਪੜਕੇ ਤਕੋ ਕਿ ਉਸ ਨੇ ਕਿਵੇਂ ਆਪਣੇ ਪਿਰ ਦਾ ਘਰ ਬਾਰ ਲੱਭਿਆ ਸੀ ਉਹ ਗੁਣ ਕਿਹੜੇ ਸਨ ? ਪੁਛੋ ਤੀਜੇ ਗੁਰੂ ਨਾਨਕ ਕੋਲੋ :–

ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰਧਾਰਿ।।<br>
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ।।

ਜਿਵੇਂ –ਜਿਵੇਂ ਜਬਾਨ ਦੀ ਮਿਠਾਸ ਨਾਲ ਤੇ ਨੀਵੀਂ ਹੋ ਕੇ ਰਾਜ ਪ੍ਰਭਾ ਸੋਭਾਵੰਤੀ ਸੋਹਾਗਣ ਬਣੀ ਹੈ ਐ ਮਨ ਤੂੰ ਮਨ ਤੂੰ ਵੀ ਐਉਂ ਆਪਣੇ ਗੁਰੂ ਨਾਲ ਪ੍ਰੇਮ ਕਰਨਾ ਸਿਖ । ਜਿਵੇਂ ਰਾਜ ਪ੍ਰਭਾ ਨੇ

੧- ਹਰ ਰੋਜ ਬਹੁਤ ਸਾਰੇ ਹਰਨਾ ਨੂੰ ਮਾਰਦਾ ਸੀ ।

੨- ਸਦਾ ਬਣਾਂ ਵਿਚ ਹੀ ਫਿਰਦਾ ਰਹਿੰਦਾ ।

੩- ਦੋਹਾਂ ਹੱਥਾਂ ਨਾਲ ਤੀਰ ਚਲਾਉਂਦਾ ਸੀ ।

੪- ਉਸ ਦੇ ਕੋਲੋ ਕੋਈ ਪਸ਼ੂ ਬਚਕੇ ਕਿਵੇਂ ਜਾ ਸਕਦਾ ਸੀ ।।੪।।

੫- ਇਕ ਦਿਨ ਰਾਜਾ ਸ਼ਿਕਾਰ ਲਈ ਗਿਆ ।

੬- ਹੀਰਾ ਹਰਨ ਵੇਖ ਕੇ ਲਲਚ ਵਿਚ ਆ ਗਿਆ ।

੭- ਦਿਲ ਵਿਚ ਕਿਹਾ ਕਿ ਇਸਨੂੰ ਜਿਉਂਦੇ ਨੂੰ ਸਿੰਗਾਂ ਤੋਂ ਪਕੜ ਲਵਾਂਗਾ ।

੮- ਇਸ ਦੇ ਜਿਸਮ ਤੇ ਸ਼ਸਤ੍ਰ ਦਾ ਜ਼ਖਮ ਨਹੀਂ ਹੋਣ ਦੇਣਾ ।।੫।।

੯- ਹਰਨ ਨੂੰ ਵੇਖ ਕੇ ਉਸਦੇ ਨਾਲ ਘੋੜਾ ਦੌੜਾ ਦਿਤਾ ।

੧੦- ਉਸਦੇ ਪਿਛੇ ਲਗਾ ਆਪ ਤੁਰਿਆ ਗਿਆ ।

੧੧- ਜਦ ਦੌੜਦੇ-ਦੌੜਦੇ ਆਪਣਾ ਦੇਸ਼ ਲੰਘਕੇ ਦੂਜੇ ਦੇਸ਼ ਵਿਚ ਜਾ ਰਹੇ ।

੧੨- ਨੌਕਰ ਕੋਈ ਵੀ ਨਾਲ ਨਾ ਪਹੁੰਚਿਆ ।।੬।।

੧੩- ਅੱਗੇ ਰਾਜ ਪ੍ਰਭਾ ਨਾਮ ਦੀ ਇਕ ਰਾਜੇ ਦੀ ਪੁਤ੍ਰੀ ਸੀ ।

੧੪- ਜੋ ਰਾਜੇ ਨੂੰ ਆਪਣੇ ਪ੍ਰਾਣਾਂ ਤੋਂ ਵੀ ਪਿਆਰੀ ਸੀ ।

੧੫- ਉਹ ਧੌਲਰ (ਰਾਜ ਮਹਲ) ਦੇ ਉਪਰ ਰਹਿੰਦੀ ਸੀ ।

੧੬- ਜਾਣੋਂ ਉਹ ਚੰਦ੍ਰਵਾਂ ਕੋਲ ਰਹਿੰਦੀ ਹੈ ਬੜੀ ਉਚੀ ।।੮।।

੧੭- ਤਪਤੀ ਨਦੀ ਉਸਦੇ ਨੇੜੇ ਬਹਿੰਦੀ ਸੀ ।

੧੮- ਸੂਰਜ ਦੀ ਪੁਤ੍ਰੀ ਉਸ ਨੂੰ ਜਗਤ ਵਿਚ ਕਿਹਾ ਜਾਂਦਾ ਸੀ ।

੧੯- ਜਿਥੇ ਬਹੁਤ ਸਾਰੇ ਪੰਛੀ ਚੋਗਾ ਚੁਗਦੇ ਸੋਭਦੇ ਸਨ ।

੨੦- ਜਿਨਾਂ ਨੂੰ ਵੇਖਣ ਲਈ ਦਿਲ ਚਾਹੁੰਦਾ ਸੀ ਜੋ ਮਨ ਨੂੰ ਬੜੇ ਹੀ ਮੋਹੰਦੇ ਸਨ ।।੯।।

੨੧- ਉਸ ਮਹਿਲ ਵਿਚ ਬੜੇ ਸੁੰਦਰ ਝਰੋਖੇ (ਤਾਕੀਆਂ ਬਾਰੀਆਂ ਸਨ)

੨੨- ਰਾਜਾ ਦੁਰਜਨ ਸਿੰਘ ਮ੍ਰਿਗ ਦਾ ਪਿਛਾ ਕਰਦਾ-ਕਰਦਾ ਉਥੇ ਆ ਨਿਕਲਿਆ

੨੩- ਘੋੜਾ ਦੁੜਾ ਕੇ ਉਸ ਨੇ ਹਿੰਮਤ ਕੀਤੀ ।

੨੪- ਤੇ ਹਰਨ ਨੂੰ ਸਿੰਗਾਂ ਤੋਂ ਜਾ ਫੜਿਆ ।।੯।।

੨੫- ਇਹ ਕੌਤਕ (ਕਾਰਵਾਈ) ਰਾਜੇ ਦੀ ਪੁਤ੍ਰੀ ਨੇ ਝਰੋਖੇ ਵਿਚੀ ਵੇਖਦੀ ਰਹੀ ।

੨੬- ਅਤੇ ਉਸ ਨੇ ਆਪਣੇ ਦਿਲ ਵਿਚ ਇਹ ਵਿਚਾਰ ਕਰੀ ।

੨੭- ਕਿ ਮੈਂ ਹੁਣੇ ਇਸ ਰਾਜੇ ਨਾਲ ਵਿਆਹ ਕਰਾ ਲਵਾਂ ।

੨੮- ਨਹੀ ਤਾਂ ਕਟਾਰੀ ਮਾਰਕੇ ਮਰ ਜਾਵਾਂਗੀ ।।੧੦।।

੨੯- ਉਸ ਨੇ ਐਸੀ ਪ੍ਰੀਤ ਰਜੇ ਨਾਲ ਜੋੜ ਲਈ ।

੩੦- ਜੋ ਕਿਸੇ ਤੋਂ ਤੋੜੀ ਨਹੀਂ ਸੀ ਜਾਂਦੀ ।

੩੧- ਉਤੇ ਖੜੀ ਨੇ ਨੇਤ੍ਰ ਦੀ ਸੈਨਤ ਦੇ ਕੇ ਰਜੇ ਨੂੰ ਬੁਲਾ ਲਿਆ ।

੩੨- ਤੇ ਉਸ ਨਾਲ ਸਾਰੀ ਗੱਲ ਬਾਤ ਹੋ ਜਾਣ ਬਾਅਦ ਇਸਤ੍ਰੀ ਪੁਰਸ਼ ਦੇ ਨਾਤੇ ਸਭ ਕੁਝ ਕੀਤਾ ।।੧੧।।

੩੩- ਦੋਹਾਂ ਦੀ ਐਸੀ ਸੁੰਦ੍ਰ ਜੋੜੀ ਜੁੜ ਗਈ ।

੩੪- ਜਾਣੋਂ ਕ੍ਰਿਸ਼ਨ ਤੇ ਬ੍ਰਿਖ ਭਾਨ ਦੀ ਪੁਤ੍ਰੀ ਰਧਾ ਜੁੜ ਗਈ ਹੈ ।

੩੫- ਹੁਣ ਸੰਕੋਚ ਦੀ ਗੱਲ ਨਾਂ ਰਹੀ ਪ੍ਰੇਮ ਵਿਚ ਰਾਜਾ ਉਸ ਸਹਜਾਦੀ ਦੀਆਂ ਦੁਧੀਆਂ ਦੋਹਾਂ ਹੱਥਾਂ ਨਾਲ ਪਲੋਸਦਾ ਸੀ ।

੩੬- ਜਿਵੇ ਕੋਈ ਆਪਣਾ ਧਨ ਲਭਦਾ ਹੈ ।।੧੨।।

੩੭- ਮੁੜ-ਮੁੜ ਕੇ ਗਲ ਨਾਲ ਲਾਉਂਦਾ ਹੈ ।

੩੮- ਜਾਣੋ ਕਾਮੁਕ ਵਾਸਨਾ ਦਾ ਦੁਖ ਦੂਰ ਕਰ ਰਿਹਾ ਹੈ ।

੩੯- ਉਸ ਦੀਆਂ ਲੱਤਾਂ ਕੰਧੇ ਪਰ ਧਰ ਕੇ ਭੋਗ ਕੀਤਾ ।

੪੦- ਜਿਵੇਂ ਦੋਏ ਕਾਮ ਦੇ ਤਿਨ ਡਸਾਂ ਵਿਚ ਬੱਧੇ ਹੁੰਦੇ ਨੇ ।।੧੩।।

੪੧- ਤਰਾਂ ਤਰਾਂ ਦੇ ਪ੍ਰੇਮ ਮਗਨ ਹੋ ਕੇ ਪਿਆਰ ਦੇ ਚੁੰਮਨ ਕੀਤੇ ।

੪੨- ਤਰਾਂ ਤਰਾਂ ਦੇ ਆਸਣ ਉਸ ਇਸਤ੍ਰੀ ਨੇ ਦਿਤੇ ।

੪੩- ਫੜ-ਫੜ ਕੇ ਗਲੇ ਨਾਲ ਲਾਈ ।

੪੪- ਜਿਵੇ ਕਿਸੇ ਕੰਗਾਲ ਨੂੰ ਸਾਰੇ ਹੀ ਪਦਾਰਥ ਮਿਲ ਗਏ ਹੋਣ ।।੧੪।।

੪੫- ਸਵੈਯਾ ।। ਜਿਹਦੇ ਉਸਦੇ ਮਿਤ੍ਰ ਨੇ ਆਸਨ ਚੁੰਮਨ ਤੇ ਲਿੰਗਨ ਕਰੇ ਉਹਨਾਂ ਨੂੰ ਕੌਣ ਗਿਣੇ

੪੬- ਕੁਝ ਮੁਸਕਰਾ ਕੇ ਕੁਝ ਸ਼ਰਮਾਉਂਦੀ ਨੇ ਆਪਣੇ ਪਤੀ ਨਾਲ ਬਿਲਾਸ ਪਿਯਾ ਦੇ ਤਨ ਨਾਲ ਕੀਤੇ ਜਿਵੇ ।

੪੭- ਜੇਬ ਵਿਚ ਨਕਦੀ ਖੜਕਦੀ ਹੈ ਜਾਂ ਕਾਲੇ ਬਦਲਾਂ ਵਿਚ ਬਿਜਲੀ ਚਮਕ ਰਹੀ ਹੁੰਦੀ ਹੈ

੪੮- ਇਸ ਸੁੰਦਰ ਪ੍ਰਭਾ ਨੂੰ ਵੇਖ ਕੇ ਉਹ ਇਸਤ੍ਰੀ ਹਰ ਤਰਾਂ ਤੇ ਮਨ ਵਿਚ ਪ੍ਰਸੰਨ ਤੇ ਸੰਤੁਸ਼ਟ ਹੋ ਰਹੀ ਸੀ ।।੧੫।।

੪੯- ਦੋਹਾਂ ਦੇ ਸੋਨੇ ਵਰਗੇ ਸਰੀਰ ਤ੍ਰੇ ਤੀਰਾਂ ਜਿਹੇ ਤਿਖੇ ਨੇਤ੍ਰ ।

੫੦- ਮਮੋਨੇ ਜਿਹੀਆਂ ਸੂਰਤਾਂ ਤੇ ਭੌਰੇ ਜਿਹੇ ਕੇਸ਼ ਕਾਲੇ ।

੫੧- ਜਿਨ੍ਹਾਂ ਨੂੰ ਤੱਕ ਕੇ ਦੇਵ ਤੇ ਅਦੇਵ ਸਭ ਹੀ ਖੁਸ਼ ਹੁੰਦੇ ਸਨ ਐਸੀ ਛਬ ਸੀ ਜਿਵੇ ਸੰਚੇ ਵਿਚ ਢਾਲੇ ਹੁੰਦੇ ਨੇ ।

੫੨- ਦੋਹਾਂ ਦੇ ਉਤੇ ਜੋਬਨ ਅਤਿ ਹੀ ਜਗ ਰਿਹਾ ਸੀ ਸੰਦਰ ਮੱਥੇ ਬਣੇ ਹੋਇ ਸਨ ।

ਆਪਣਾ ਤਨੁ ਤੇ ਮਨੁ ਪਿਰ ਦੇ ਹਵਾਲੇ ਕੀਤਾ ਸੀ ।

> ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ।।
> ਸੋਹਾਗਣੀ ਕਰਮ ਕਮਾਵਦੀਆਂ ਸੇਈ ਕਰਮ ਕਰੇਇ ।।
> ਸਹਿਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ।।

ਐ ਮੇਰੇ ਮਨ ਜਿਵੇਂ ਰਾਜ ਪ੍ਰਭਾ ਨੇ ਸੁਹਾਗਣਾ ਵਾਲੇ ਗੁਣ ਅਪਣਾ ਕੇ ਰਾਜੇ ਦੁਰਜਨ ਸਿੰਘ ਦੇ ਨਾਲ ਮਰਨ ਜਿਉਣ ਦਾ ਸੱਚਾ ਰਿਸ਼ਤਾ ਕਾਇਮ ਕਰਕੇ ਉਸਦੀ ਪਟਰਾਣੀ ਜਾ ਬਣੀ ਸੀ ਜੇ ਤੂੰ ਵੀ ਗੁਰੂ ਨਾਲ ਦਿਲੋਂ ਸੱਚਾ ਰਿਸ਼ਤਾ ਪਾ ਕੇ

> ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ

ਵਾਲੀ ਮੁਹਾਰਨੀ ਪਕਾ ਲਵੇ ਤਾਂ ਤੂੰ ਵੀ ਆਪਣੇ ਪਤੀ ਦੀ ਪਟਰਾਣੀ ਹੋ ਸਕਦੀ ਹੈ ।

ਦੇਖੋ ਪੰ: ੯੬੮ ਤੇ ੬੯ ਰਾਜ ਪ੍ਰਭਾ ਆਪਣੀਆਂ ਸਖੀਆਂ ਨਾਲ ਬਿਲਾਸ ਕਰਦੀ ਪਤੀ ਦੀ ਸੁੰਦ੍ਰਤਾ ਦੀ ਸਿਫਤ ਕਰਨ ਉਪ੍ਰੰਤ ਕਹਿੰਦੀ ਹੈ ਕਿ ਜਿਸ ਦਿਨ ਤੋਂ ਮੈਨੂੰ ਆਪਣੇ ਪਤੀ ਦੇ ਦਰਸ਼ਨ ਹੋ ਗਏ ਨੇਂ ਮੈਂ ਉਸ ਦਿਨ ਤੋਂ ਬਿਨਾਂ ਕੋਈ ਦਾਮ ਲਏ ਉਸ ਕੋਲ ਵਿਕ ਚੁਕੀ ਹਾਂ । ਹੁਣ ਮੈਨੂੰ ਆਪਣੇ ਪਤੀ ਦੇ ਦਰਸ਼ਨ ਹੋ ਗਏ ਨੇਂ ਮੈਂ ਉਸ ਦਿਨ ਤੋਂ ਬਿਨਾਂ ਕੋਈ ਦਾਮ ਲਏ ਉਸ ਕੋਲ ਵਿਕ ਚੁਕੀ ਹਾਂ

ਹੁਣ ਮੈਨੂੰ ਉਸ ਤੋਂ ਬਿਨਾਂ ਹੋਰ ਕੁਝ ਵੀ ਨਹੀਂ ਸੁਖਾਉਂਦਾ ਜਿਸ ਨੂੰ ਪਹਿਲੇ ਗੁਰੂ ਨਾਨਕ ਆਪਣੇ ਪਵਿਤ੍ਰ ਮੁਖਾਰਬਿੰਦ ਤੋਂ ਕਹਿ ਰਹੇ ਹਨ ਕਿ ਮਨ ਤਨ ਝੋਕ ਕੇ (ਭੇਟ ਕਰਕੇ) ਸਚ ਦੀ ਪ੍ਰਾਪਤੀ ਹੋਈ ਇਸ ਲਈ ਹਰਿ ਦੀ ਭਗਤੀ ਦਾ ਸਵਾਦ ਨਿਰਾਲਾ ਹੀ ਹੈ ਜਿਵੇਂ :-

(ੳ) ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ।।੧।।
ਰੈਨਿ ਬਬੀਹਾ ਬੋਲਿਓ ਮੇਰੀ ਮਾਈ ।।੧।। ਰਹਾਉ ।।
ਪ੍ਰਿਅ ਸਿਉ ਪ੍ਰੀਤਿ ਨ ਉਲਟੈ ਕਬਹੂ ਜੋ ਤੈ ਭਾਵੈ ਸਾਈ ।।੨।।
ਨੀਦ ਗਈ ਹਉਮੈ ਤਨਿ ਥਾਕੀ ਸਚ ਮਤਿ ਰਦੈ ਸਮਾਈ ।।

(ਅ) ਪ੍ਰਿਅ ਬਿਨੁ ਸੀਗਾਰੁ ਕਰੀ ਤੇਤਾ ਤਨੁ ਤਾਪੈ ਕਾਪਰੁ ਅੰਗਿ ਨ ਸੁਹਾਈ ।।੬।। ਅਪਨੇ ਪਿਆਰੇ ਬਿਨੁ ਇਕੁ ਖਿਨੁ ਰਹਿ ਨ ਸਕਉ ਬਿਨ ਮਿਲੇ ਨੀਂਦ ਨ ਪਾਈ ।।੭।। -

ਕੀ ਰਾਜ ਪ੍ਰਭਾ ਨੇ ਏਹਨਾ ਪਾਏ ਪੂਰਨਿਆਂ ਨੂੰ ਸਾਕਾਰ ਕਰਕੇ ਨਹੀਂ ਵਿਖਾ ਦਿਤਾ ? ਉਸ ਨੇ ਆਪਣੇ ਪੇਕੇ ਘਰ ਦਾ ਉਕਾ ਹੀ ਮੋਹ ਨਹੀ ਕੀਤਾ

ਬਨੇ ਦ੍ਰਿਗ ਲਾਲ ਤਿਹਾਰੇ ।।੧੬।। ਦੋਹਰਾ ।। ੧ਪ੍ਰੀਤਿ ਦੁਹਨ ਕੀ ਅਤਿ ਬਢੀ ਤ੍ਰੀਯ ਪਿਯਾ ਕੇ ਮਾਹਿ ।। ੨ਪਟ ਛੁਟਯੋ ❖ਨਿਰਪਟ ਭਏ ਰਹਯੋ ਕਪਟ ਕਛੁ ਨਾਹਿ ।।੧੭।। ੩ਭਾਂਤਿ ਭਾਂਤਿ ਆਸਨ ਕਰੈਂ ਤਰੁਨ ਤਰੁਨਿ ਲਪਟਾਇ ।। ੪ਮੋਦ ਦੁਹਨ ਕੋ ਅਤਿ ਬਢਯੋ ਗਨਨਾ ਗਨੀ ਨ ਜਾਇ ।।੧੮।। ਚੌਪਈ ।। ੫♦ਚਿਮਟਿ ਚਿਮਟਿ ਨ੍ਰਿਪ ਕੇਲ ਕਮਾਵੈ ।। ੬ਲਪਟਿ ਲਪਟਿ ਤਰੁਨੀ ਸੁਖ ਪਾਵੈ ।। ੭ਬਹਸਿ ਬਹਸਿ ਆਲਿੰਗਨ ਕਰਹੀ ।। ੮ਭਾਂਤਿ ਭਾਂਤਿ ਸੋਂ ਬਚਨ ਉਚਰਹੀ ।।੧੯।। ਦੋਹਰਾ ।। ੯ਭਾਂਤਿ ਭਾਂਤਿ ਆਸਨ ਕਰੈ ਭਾਂਤਿ ਭਾਂਤਿ ਸੁਖ ਪਾਇ ।। ੧੦ਲਪਟਿ ਲਪਟਿ ਸੁੰਦਰ ਰਮੈ ਚਿਮਟਿ ਚਿਮਟਿ ਤ੍ਰਿਯ ਜਾਇ ।।੨੦।। ਚੌਪਈ ।। ੧੧ਭਾਂਤਿ ਭਾਂਤਿ ਕੇ ਅਮਲ ਮੰਗਾਏ ।। ੧੨ਬਿਬਿਧ ਬਿਧਨ ਪਕਵਾਨ ਪਕਾਏ ।। ੧੩ਦਾਰੂ ਪੋਸਤ ਔਰ ਧਤੂਰੋ ।। ੧੪ਪਾਨ ਡਰਾਇ ਕੁਸੰਭੜੋ ਰੂਰੋ ।।੨੧।। ਦੋਹਰਾ ।। ੧੫ਅਮਿਤ ਆਫੂਆ ਕੀ ਬਰੀ ਖਾਇ ਚੜਾਈ ਭੰਗ ।। ੧੬ਚਤੁਰ ਪਹਰ ਭੋਗਯੋ ਤ੍ਰਿਯਹਿ ਤਊ ਨ ਮੁਚਯੋ ਅਨੰਗ ।।੨੨।। ੧੭ਤਰੁਨ ਤਰੁਨ, ਤਰੁਨੀ ਤਰੁਨਿ; ਤਰਨ ਚੰਦ੍ਰ ਕੀ ਜੋਨ ।। ੧੮ਕੇਲ ਕਰੈਂ ਬਿਹਸੈਂ ਦੋਊ ਹਾਰਿ ਹਟੈ ਸੋ ਕੌਨ ।।੨੩।। ੧੯ਚਤੁਰ ਪੁਰਖ ਚਤੁਰਾ ਚਤੁਰਿ; ਤਰੁਨ ਤਰੁਨੀ ਕੌ ਪਾਇ ।। ੨੦ਬਿਹਸਿ ਬਿਹਸਿ ਲਾਵੈ ਗਰੇ ਛਿਨਿਕ ਨ ਛੋਰਯੋ ਜਾਇ ।।੨੪।। ਚੌਪਈ ।। ੨੧ਜੋ ਚਤੁਰਾ ਚਤੁਰਾ ਕੌ ਪਾਵੈ ।। ੨੨ਕਬਹੂੰ ਨ ਛਿਨ ਚਿਤ ਤੇਂ ਬਿਸਰਾਵੈ ❖।। ੨੩ਚੜ੍ਹ ਕਰੂਪ ਕੌ ਚਿਤਹਿ ਨ ਧਰੈ ।। ੨੪ਮਨ ਕ੍ਰਮ ਬਚ ਤਾਹੀ ਕੌ ਬਰੈ ।।੨੫।। ਦੋਹਰਾ ।। ੨੫ਚੰਦਨ ਕੀ ਚੌਕੀ ਭਲੀ ਕਾਸਟ ਦ੍ਰੁਮ ਕਿਹ ਕਾਜ ।। ੨੬ਚਤੁਰਾ ਕੋ ਨੀਕੋ ਚਿਤਯੋ ਕਹਾ ਮੂੜ ਕੋ ਰਾਜ□ ।।੨੬।। ਸੋਰਠਾ ।। ੨੭ਤਰੁਨ ਪਤਾਰਯਾ ਨੀਕ, ਚਪਲ ਚੀਤ ਭੀਤਰ ਚੁਭਯੋ ।। ੨੮ਅਧਿਕ ਪਿਯਰਵਾ ਮੀਤ, ਕਬਹੂੰ ਨ ਬਿਸਰਤ ਹ੍ਰਿਦੈ ਤੇ ।।੨੭।। ਸਵੈਯਾ ।। ੨੯ਰੀਝ ਰਹੀ ਅਬਲਾ ਅਤਿ ਹੀ ਪਿਯ ਰੂਪ ਅਨੂਪ ਲਖੇ ਮਨ ਮਾਂਹੀ ।। ੩੦ਸੋਚ ਬਿਚਾਰ ਤਜਯੋ ਸਭ ਸੁੰਦਰ ਨੈਨ ਸੋਂ ਨੈਨ ਮਿਲੇ ਮੁਸਕਾਂਹੀ ।। ੩੧ਲਾਲ ਕੇ ਲਾਲਚੀ ਲੋਚਨ ਲੋਲ, ਅਮੋਲਨ ਕੀ ਨਿਰਖੇ ਪਰਛਾਂਹੀ ।। ੩੨ਮੱਤ ਭਈ ਮਨ ਮਾਨੋ ਪਿਯੋ ਮਦ, ਮੋਹਿ ਰਹੀ ਮੁਖ ਭਾਖਤ ਨਾਂਹੀ ।।੨੮।। ੩੩ਸੋਭਤ ਸੁੱਧ ਸੁਧਾਰੇ ਸੇ ਸੁੰਦਰ ਜੋਬਨ ਜੋਤਿ ਜਗੇ ਜਰਬੀਲੇ ।। ੩੪ਖੰਜਨ ਸੇ ਮਨਰੰਜਨ ਰਾਜਤ, ਭਾਰੀ ਪ੍ਰਤਾਪ ਭਰੇ ਗਰਬੀਲੇ ।। ੩੫ਬਾਨਨ ਸੇ ਮ੍ਰਿਗ ਬਾਰਨ ਸੇ ਤਰਵਾਰਨ ਸੇ ਚਮਕੈ ਚਟਕੀਲੇ ।। ੩੬ਰੀਝਿ ਰਹੀ ਸਖਿ ਹੌਂ ਹੂੰ ਲਖੇ ਛਬਿ, ਲਾਲ ਕੇ ਨੈਨ ਬਿਸਾਲ ਰਸੀਲੇ

♦ਪਟ ਛੁਟਿਯੇ – ਭਾਵ ਬਸਤ੍ਰ ਲਾਹ ਕੇ ਨੰਗਨ ਹੋ ਗਏ , ਪਰਦਾ ਹਟਾ ਦਿਤਾ

☞ ਜਦ ਕਿ ਅਸੀਂ ਸਹੁਰਾ ਘਰ ਭੁਲਾ ਹੀ ਦਿੱਤਾ ਹੈ ਅਤੇ ਪੇਕੇ ਘਰ ਨਾਲ ਇਤਨੇ ਰੁਜ ਹੋ ਚੁਕੇ ਹਾਂ ਕਿ ਪਤੀ ਦਾ ਚੇਤਾ ਹੀ ਨਹੀ । ਸ੍ਰੀ ਗੁਰੂ ਅਰਜਨ ਦੇਵ ਜੀ ਚੇਤਾ ਕਰਾਉਂਦੇ ਹਨ ਕਿ ਪੇਕੇ ਰਹਿੰਦੀ ਹੋਈ ਸਹੁ ਦਾ ਧਿਆਨ ਰੱਖ ਜੇ ਹੁਣ ਤੋਂ ਹੀ ਸਹੁ ਦੀ ਸੇਵਾ ਕਰਨੀ ਸਿਖ ਲਵੇਂ ਤਾਂ ਸਾਹੁਰੇ ਜਾ ਕੇ ਸੁੱਖੀ ਹੋਕੇ ਵਸ ਸਕੇਗੀ , ਕਿਉਂਕਿ ਸਹੁਰੇ ਤਾਂ ਸਭਨੂੰ ਹੀ ਜਾਣਾ ਪੈਣਾ ਹੈ, ਜੇ ਕੋਈ ਚਜ ਆਚਾਰ ਨਾ ਸਿਖਿਆ ਤਾਂ ਸਹੁਰੇ ਘਰ ਦਾ ਮਾਨ ਪ੍ਰਾਪਤਿ ਨਹੀ ਕਰ ਸਕੇਗੀ । ਬਚਨ ਹੈ:–

ਪੇਈਅੜੈ ਸਹੁ ਸੇਵਿ ਤੂੰ, ਸਾਹੁਰੜੈ ਸੁਖਿ ਵਸੁ ।।
ਗੁਰ ਮਿਲਿ ਚਜੁ ਆਚਾਰੁ ਸਿਖੁ, ਤੁਧੁ ਕਦੇ ਨ ਲਗੈ ਦੁਖੁ ।।੩।।
ਸਭਨਾ ਸਹੁਰੈ ਵੰਞਣਾ ਸਭਿ ਮੁਕਲਾਵਣ ਹਾਰ ।।
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ।।ਪੰ:੫੦–੫੧।।ਮ:੫।।

❖ਸੁਹਾਗਣੀ ਸਦਾ ਮੁਖੁ ਉਜਲਾ ਗੁਰ ਕੈ ਸਹਿਜਿ ਸਭਾਇ ।। ਸਦਾ ਪਿਰ ਰਾਵਹਿ ਆਪਣਾ ਵਿਚਹੁ ਆਪੁ ਗਵਾਇ ।।੧।।ਪੰ:੫੫੯।।ਮ:੩।।

□ਦੋਹਾਗਣੀ ਖਰੀਆ ਬਿਲਲਾਦੀਆਂ ਤਿਨਾ ਮਹਲੁ ਨ ਪਾਇ ।। ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ ।। ਉਹੀ ।।

ਰਾਜ ਪ੍ਰਭਾ ਨੇ ਪੇਕੇ ਘਰ ਵਿਚ ਹੀ ਪਤੀ ਦੀ ਪ੍ਰਖ ਪਹਿਚਾਣ ਕੀਤੀ ਫੇਰ ਉਸ ਆਪਨੇ ਪਿਆਰ ਨਾਲ ਆਪਣੇ ਵਸਿ ਕਰ ਲਿਆ ।। ਉਪ੍ਰੰਤ ਪੇਕੇ ਘਰ ਦਾ ਮੋਹ ਤਿਆਗ ਦਿਤਾ ਉਸ ਤੋਂ ਬਆਦ ਮੌਤ ਦਾ ਚੇਤਾ ਭੁਲਾ ਦਿਤਾ ਇਕੋ ਇਕ ਪਤੀ ਦਾ ਮੋਹ ਪਿਆਰ ਪੱਲੇ ਬੰਨਕੇ ਸੌਹਰੇ ਘਰ ਦੇ ਸੁਖਾਂ ਨੂੰ ਜਾ ਪ੍ਰਾਪਤਿ ਹੋਈ । ਇਹ ਹੈ ਗੁਰਮੁਖਾਂ ਲਈ ਸੱਚੇ ਰਾਹ ਦੀ ਉਧਾਰਣ ।। ਜਿਹੜੀਆਂ ਜੀਵ ਰੂਪੀ ਇਸਤ੍ਰੀਆਂ ਪੇਕੇ ਭਾਵ ਐਸ ਲੋਕ ਨਾਲ ਮੋਹ ਪਾ ਕੇ, ਪ੍ਰਲੋਕ ਜੋ ਜੀਵ ਦਾ ਸੌਹਰਾ ਘਰ ਹੈ ਉਸ ਨੂੰ ਭੁਲਾ ਦਿੰਦੀਆਂ ਹਨ ਓਹ ਸੌਹਰੇ ਘਰ ਤੋਂ ਬੇਖਬਰ ਹੋ ਕੇ ਆਪਣੇ ਪਤੀ ਗੁਰੂ ਪ੍ਰਮੇਸਰ ਦੀ ਜਾਣਕਾਰੀ ਹੀ ਨਹੀ ਕਰਦੀਆਂ, ਉਹ ਥਾਂ–ਥਾਂ ਮੁੱਥੇ ਰਗੜਦੀਆਂ ਤੇ ਖੁਆਰ ਹੁੰਦੀਆਂ ਰਹਿੰਦੀਆਂ ਹਨ । ਪਤੀ ਪ੍ਰਮੇਸਰ ਤੇ ਸੌਹਰਾ ਘਰ ਪ੍ਰਲੋਕ ਤੋਂ ਵਿਰਵੀਆ ਹੋ ਕੇ ਨੀਰ ਹੀ ਵਿਰੋਲਦੀਆਂ (ਰਿੜਕਦੀਆਂ) ਮਰ ਜਾਂਦੀਆਂ ਹਨ ਤੇ ਉਹਨਾਂ ਨੂੰ ਨਿਗੁਰੇ ਸਾਕਤ ਗ੍ਰਦਾਨਦੀ ਹੋਈ ਬਾਣੀ ਐਉਂ ਤਸਬੀਹ ਦਿੰਦੀ ਹੈ ਤੇ ਕਹਿੰਦੀ ਹੈ ਕਿ ਉਹਨਾਂ ਨੂੰ ਘਰ ਵਿਚ ਬੈਠਾ ਵੀ ਮਾਲਿਕ ਨਹੀਂ ਦਿਸਦਾ :– ☞

੧- ਮੁਖੜਿਆਂ ਤੇ ਲਾਲੀ ਸੀ ਉਹਨਾਂ ਦੇ ।।੧੬।।
੨- ਦੋਹਰਾ ਦੋਹਾਂ ਵਿਚ ਪਿਆਰ ਬਹੁਤ ਹੀ ਵਧ ਗਿਆ ਸੀ ਪਤੀ ਅਤੇ ਪਤਨੀ ਦੇ ਵਿਚ
੩- ਦਿਲਾਂ ਵਿਚੋਂ ਫਰਕ ਖਤਮ ਹੋ ਗਿਆ ਇਕ ਜਾਨ ਹੋ ਗਏ ਕ੍ਰਮ ਭੇਦ ਕੁਛ ਵੀ ਨਾ ਰਿਹਾ ।।੧੭।।
੪- ਮਨ ਭਾਉਂਦੇ ਆਸਨ ਕਰਦੇ ਹਨ ਜੁਆਨ ਇਸਤ੍ਰੀ ਤੇ ਪੁਰਸ਼ ਇਕ ਦੂਜੇ ਨਾਲ ਮਿਲ ਮਿਲ ਕੇ ।
੫- ਜਿਹੜੀ ਖੁਸ਼ੀ ਉਹਨਾਂ ਦੋਹਾਂ ਨੂੰ ਮਿਲਕੇ ਕੋਈ ਉਸਦੀ ਗਿਣਤੀ ਕੀਤੀ ਨਹੀਂ ਜਾਂਦੀ ।।੧੮।।
੬- ਚੌਪਈ ।। ਇਕ ਪਾਸੇ ਰਾਜਾ ਉਸ ਨੂੰ ਘੁਟ-ਘੁਟ ਕੇ ਖੁਸ਼ ਹੋ ਰਿਹਾ ਸੀ ।
੭- ਉਸਦੀ ਲਪੇਟ ਵਿਚ ਆਕੇ ਉਹ ਇਸਤ੍ਰੀ ਸੁਖੀ ਹੋ ਰਹੀ ਸੀ ।
੮- ਵੱਧ-ਵੱਧ ਕੇ ਅਲਿੰਗਨ ਕਰਨ ।
੯- ਤੇ ਤਰਾਂ ਦੀਆਂ ਪਿਆਰ ਪੂਰਵਕ ਗੱਲਾਂ ਕਰਦੇ ।।੧੯।।
੧੦- ਦੋਹਰਾ ਤਰ੍ਹਾਂ ਤਰ੍ਹਾਂ ਦੇ ਆਸਣ ਕਰਦੇ ਹਨ ਅਤੇ ਤਰਾਂ-ਤਰਾਂ ਸੁਖ ਮਹਿਸੂਸ ਕਰਦੇ ਹਨ ।
੧੧- ਦੋਵੇਂ ਇਕ ਦੂਜੇ ਨਾਲ ਅਭੇਦ ਹੋ ਕੇ ਮਿਲ ਰਹੇ ਸਨ ।।੨੦।।
੧੨- ਚੌਪਈ ਕਈ ਤਰ੍ਹਾਂ ਦੇ ਅਮਲ ਮੰਗਾ ਕੇ ਖਾਧੇ ਪੀਤੇ ।
੧੩- ਔਰ ਕਈ ਭਾਂਤ ਦੀਆਂ ਮਿਠਿਆਈਆਂ ਬਣਾਈਆਂ ।
੧੪- ਖੁਸ਼ੀ ਵਿਚ ਸ਼ਰਾਬ- ਪੋਸਤ ਤੇ ਧਤੂਰਾ ਆਦਿ ।
੧੫- ਪਾਨ, ਸਪਾਰੀ, ਲਾਲੀ ਆਦਿ ।।੨੧।।
੧੬- ਦੋਹਰਾ ।। ਅਫੀਮ ਦੀ ਵਟੀ ਖਾਧੀ ਉਤੋਂ ਭੰਗ ਪੀ ਲਈ ।
੧੭- ਚਾਰ ਪਹਿਰ ਭੋਗ ਵਿਲਾਸ ਕਰਦੇ ਰਹੇ ਇਸਤ੍ਰੀ ਨਾਲ ਅਜੇ ਵੀ ਕਾਮ ਦੀ ਤ੍ਰਿਪਤੀ ਨਹੀਂ ਹੋਈ ।।੨੨।।
੧੮- ਜਵਾਨ ਇਸਤ੍ਰੀ ਜਵਾਨ ਮਰਦ ਚੌਦਵੀਂ ਦੇ ਚੰਦ ਵਾਂਗ ਜਿਵੇਂ ਚਾਨਣੀ ਰਾਤ ਹੁੰਦੀ ਹੈ
੧੯- ਇਕ ਦੂਜੇ ਨਾਲ ਬਰਾਬਰੀ ਕਰਦੇ ਹਨ ਹਾਰ ਕੇ ਪਿਛੇ ਹਟੇ ਤਾਂ ਕੌਣ ਹਟੇ ।।੨੩।।
੨੦- ਪੜਿਆ ਲਿਖਿਆ ਪੁਰਸ਼ ਤੇ ਪੜੀ ਲਿਖੀ ਇਸਤ੍ਰੀ ਜਵਾਨ ਇਕ ਦੂਜੇ ਨੂੰ ਪ੍ਰਾਪਤਿ ਕਰਕੇ
੨੧- ਵੜੇ ਚੜੇ ਕੇ ਇਕ ਦੂਜੇ ਨੂੰ ਗਲੇ ਨਾਲ ਲਾਉਂਦੇ ਹਨ ਇਕ ਪਲ ਭਰ ਵੀ ਦੂਰ ਨਹੀਂ ਹੋਇਆ ਜਾਂਦਾ ।।੨੪।।
੨੨- ਚੌਪਈ ।। ਜੇ ਕੋਈ ਕੋਈ ਅਕਲਮੰਦ ਪੁਰਸ਼ ਕਿਸੇ ਅਕਲਮੰਦ ਇਸਤ੍ਰੀ ਨੂੰ ਪਾ ਲਵੇ ।
੨੩- ਉਹ ਫੇਰ ਉਸ ਨੂੰ ਆਪਣੇ ਦਿਲ ਤੋਂ ਕਦੇ ਵੀ ਨਹੀਂ ਭੁਲਾਉਂਦਾ ।
੨੪- ਕਿਸੇ ਵੇ ਅਕਲ ਮੂਰਖ ਤੇ ਕਰੂਪ ਨੂੰ ਦਿਲ ਤੇ ਕਦੇ ਵੀ ਨਹੀਂ ਲਿਆਉਂਦਾ ।
੨੫- ਮਨ ਬਚਨ ਕਰਕੇ ਸੁੰਦ੍ਰਤਾ ਤੇ ਸੁਘੜਤਾ ਨਾਲ ਹੀ ਵਿਆਹ ਕਰਦੇ ਹਨ ।।੨੫।।
੨੬- ਦੋਹਰਾ ।। ਚੰਦਨ ਦੀ ਤਾਂ ਇਕ ਚੌਕੀ ਹੀ ਚੰਗੀ ਹੈ ਲਕੜੀ ਦਾ ਬ੍ਰਿਛ ਕਿਸ ਕੰਮ ਹੈ ਚੰਦਨ ਦੀ ਚੌਕੀ ਦੇ ਸਾਹਮਣੇ ।
੨੭- ਸਿਆਣੇ ਪੁਰਸ਼ ਨਾਲ ਤਾ ਗ੍ਰੀਬੀ ਵੀ ਚੰਗੀ ਹੈ ਮੂਰਖ ਦੇ ਰਾਜ ਨਾਲੋਂ ।।੨੬।।
੨੮- ਸੋਰਠਾ ।। ਜਵਾਨ ਇਸਤ੍ਰੀ ਪਤਲੇ ਕੱਦ ਦੀ ਚੰਗੀ ਹੈ ਜਿਸ ਲਈ ਸਿਆਣੇ ਚਿਤ ਵਿਚ ਚੁਬ ਜਾਂਦੀ ਹੈ ।
੨੯- ਜੋ ਮਿਤ੍ਰ ਨੂੰ ਬਹੁਤ ਪਿਆਰੀ ਲਗਦੀ ਹੈ ਉਹ ਕਦੇ ਵੀ ਦਿਲ ਤੋਂ ਨਹੀਂ ਭੁਲਦੀ ।।੨੭।।
੩੦- ਸਵੈਯਾ ।। ਉਹ ਇਸਤ੍ਰੀ ਅਤ ਹੀ ਪ੍ਰਸੰਨ ਸੀ ਰੂਪ ਤੇ ਸੁੰਦ੍ਰ ਪਤੀ ਨੂੰ ਮਨ ਵਿਚ ਵੇਖ ਕੇ ।
੩੧- ਉਸ ਨੇ ਸੋਚ ਵਿ[illegible] ਹੋਰ ਸਭ ਕੁਝ ਤਯਾਗ ਦਿਤਾ ਜਿਸ ਵੇਲੇ ਪਿਯਾ ਨਾਲ ਨੇਤ੍ਰ ਮਿਲਾਕੇ ਮੁ[illegible]ਰਾਹਟ ਕੀਤੀ ।
੩੨- ਜਿਹੜੇ ਪਤੀ ਦੇ ਵੇਖਣ ਦੇ ਭੁਖੇ ਨੇਤ੍ਰ ਉਹ ਤਾਂ ਆਪਣੇ ਲਾਲ ਅਮੋਲਕ ਪ੍ਰਛਾਈ ਵਲ ਤਕਦੇ ਹਨ ।
੩੩- ਐਉਂ ਮਸਤ ਹੋ ਰਹੀ ਹੈ ਜਿਵੇ ਸ਼ਰਾਬ ਪੀਤੀ ਹੋਈ ਹੁੰਦੀ ਹੈ ਮਸਤ ਹੋ ਰਹੀ ਹੈ ਪਰ ਮੁਖ ਤੋਂ ਨਹੀਂ ਕਹਿੰਦੀ ।।੨੮।।
੩੪- ਸੁਧ ਸੁਭਾਇਮਾਨ ਹੋ ਰਹੀ ਹੈ ਉਸ ਸੁੰਦ੍ਰੀ ਦੀ ਜੋਬਨ ਦੀ ਜੋਤਿ ਜਗ ਕੇ ਰੰਗ ਚੜਾ ਰਹੀ ਹੈ ਰਾਜ ਪ੍ਰਭਾ ਇਕ ਸਖੀ ਨੂੰ ਕਹਿੰਦਾ ਹੈ ।
੩੫- ਕਿ ਉਸ ਦੇ ਨੈਣ ਤੇ ਜੋਬਨ ਤਲਵਾਰ ਜਿਹੇ ਤਿਖੇ ਮਨ ਨੂੰ ਭਾਉਣ ਵਾਲੇ ਬੜੇ ਪ੍ਰਤਾਪ ਵਾਨ ਗਰਬੀਲੀ ਛਬਿ ਤੀਰ ਵਾਂਗ ਤਿਖੇ ਨਕਸ ਮਿਰਗ ਦੇ ਬੱਚੇ ਜਿਹੇ ਚਮਕਦਾਰ ਤੇ ਚਟਕੀਲੇ ਹਨ ।
੩੬- ਜਿਵੇਂ ਹੁਲਸਾਹ ਰਿਹਾ ਹੈ ਐਉ ਨੇਤ੍ਰ ਚਮਕ ਰਹੇ ਹਨ ਅਤੇ ਦਿਲ ਤੇ ਐਉਂ ਜ਼ਖਮ ਹੋ ਗਏ ਹਨ ਜਿਵੇਂ ਤੀਰ ਨਾਲ ਵਿੰਨਿਆ ਹਰਨ ਜਾ ਤਲਵਾਰ ਦੇ ਬਾਰ ਨਾਲ ਚਮਕ ਵਿਖਾਈ ਦਿੰਦੀ ਹੈ ।
੩੭- ਬੜੀ ਪ੍ਰਸੰਨ ਹੋ ਰਹੀ ਹਾਂ ਮੈਂ ਹੇ ਸਖੀ ਜਦੋਂ ਮੈਂ ਆਪਣੇ ਪਤੀ ਦੀ ਛਬਿ ਵੇਖਦੀ ਹਾਂ ਤੇ ਉਸ ਦੀ ਸੁੰਦ੍ਰ ਲਾਲ ਨੇਤ੍ਰ ਰਸ ਭਰੇ ਤੱਕੇ ਹਨ ।।੨੯।।

ਘਰ ਮਹਿ ਠਾਕਰੁ ਜਦਰਿ ਨ ਆਵੈ ।।
ਗਲ ਮਹਿ ਪਾਹਣੁ ਲੈ ਲਟਕਾਵੈ ।।੧।।
ਭਰਮੇ ਭੂਲਾ ਸਾਕਤੁ ਫਿਰਤਾ ।।
ਨੀਰ ਬਿਰੋਲੈ ਖਪਿ ਖਪਿ ਮਰਤਾ ।।੧।। ਰਹਾਉ ।।
ਜਿਸ ਪਾਹਣ ਕਉ ਠਾਕਰੁ ਕਹਤਾ ।।
ਓਹ ਪਾਹਣੁ ਲੈ ਉਸ ਕਉ ਡੁਬਤਾ ।।੨।।
ਗੁਨਹਗਾਰ ਲੂਣ ਹਰਾਮੀ ।।
ਪਾਹਣ ਨਾਵ ਨ ਪਾਰ ਗਿਰਾਮੀ ਸੀ ।।੩।। ਪੰ:੭੩੮-੩੯।।ਮ:੫।।

ਜਿਨਾਂ ਨੇ ਰਾਜ ਪ੍ਰਭਾ ਵਾਂਗ ਆਪਣੇ ਪਤੀ ਦੀ ਇਸ ਪੇਕੇ ਘਰ ਵਿਚ ਚੋਣ ਕਰਕੇ ਗੁਰੂ ਦੇ ਦਸੇ ਰਾਹ ਟੁਰਕੇ ਐਥੇ ਹੀ ਸੰਗ ਸੁਬਾਹ ਛਡਕੇ ਪਤੀ ਪ੍ਰਮੇਸਰ ਦੇ ਗਲ ਨਾਲ ਚਿਮਟ ਗਈਆਂ ਉਹ ਉਸਦੇ ਸਾਰੇ ਸੁਖ ਭੋਗਦੀਆਂ ਹਨ । ਇਕ ਸਖੀ ਰਾਜ ਪ੍ਰਭਾ ਤੋਂ ਪੁਛਦੀ ਹੈ ਕਿ ਤੈ :-

ਲਾਲਨੁ ਰਾਂਵਿਆ ਕਵਨ ਗਤੀ ਰੀ ।।
ਸਖੀ ਬਤਾਵਹੁ ਮੁਝਹਿ ਮਤੀ ਰੀ ।।੧।।

ਰਾਜ ਪ੍ਰਭਾ ਆਪਣੇ ਪ੍ਰੀਤਮ ਨਾਲ ਮੇਲ ਕਰਨ ਦਾ ਢੰਗ ਦੱਸਦੀ ਹੈ:-

ਸੂਹਬ ਸੂਹਬ ਸੂਹਵੀ ।। ਅਪਨੇ ਪ੍ਰੀਤਮ ਕੈ ਰੰਗਿ ਰਤੀ ।।੧।। ਰਹਾਉ ।।
ਪਾਵ ਮਲੋਵਉ ਸੰਗ ਨੈਨ ਭਤੀਰੀ ।। ਜਹਾ ਪਠਾਵਹੁ ਜਾਂਉ ਭਤੀਰੀ ।।੨।।
ਜਪ ਤਪ ਸੰਜਮ ਦੇਉ ਜਤੀ ਰੀ ।।
ਇਕ ਨਿਮਖ ਮਿਲਾਵਹੁ ਮੋਹਿ ਪ੍ਰਾਨ ਪਤੀ ਰੀ ।।੩।।
ਮਾਣੁ ਤਾਣੁ ਅਹੰਬੁਧਿ ਹਤੀਰੀ ।।
ਸਾ ਨਾਨਕ ਸੋਹਾਗ ਵਤੀ ਰੀ ।।੪।।ਪੰ:੭੩੮।।ਮ:੫।।

।।੨੯।। [੧]ਭਾਂਤਿ ਭਲੀ ਬਿਨ ਸੰਗ ਅਲੀ❖ ਜਬ ਤੇ ਮਨ ਭਾਵਨ ਭੇਟਿ ਗਈ ਹੋਂ ।। [੨]ਤਾ ਦਿਨ ਤੇ ਨ ਸੁਹਾਤ ਕਛੂ, ਸੁ ਮਨੋ ਬਿਨੁ ਦਾਮਨ ਮੋਲ ਲਈ ਹੋਂ ।। [੩]ਭੌਹ ਕਮਾਨ ਕੋ ਤਾਨਿ ਭਲੇ ਦ੍ਰਿਗ ਸਾਯਕ ਕੇ ਜਨੁ ਘਾਇ ਘਈ ਹੂੰ ।। [੪]ਮਾਰਿ ਸੁ ਮਾਰਿ ਕਰੀ ਸਜਨੀ, ਸੁਨਿ ਲਾਲ ਕੋ ਨਾਮੁ ਗੁਲਾਮ ਭਈ ਹੌਂ ।।੩੦।। [੫]ਬਾਰਿਜ ਨੈਨ ਜਿਤੀ ਬਨਿਤਾ ਸੁ ਬਿਲੋਕ ਕੈ ਬਾਲ ਬਿਨਾ ਬਧ ਹ੍ਵੈ ਹੈਂ ।। [੬]ਬੀਰੀ ਚਬਾਤ ਨ ਬੈਠਿ ਸਕੈ; ਬਿਸੰਭਾਰ ਭਈ, ਬਹੁਧਾ ਬਰਰੈ ਹੈਂ ।। [੭]ਬਾਤ ਕਹੈ ਬਿਗਸੈ ਨ ਬਬਾ ਕੀ ਸੌ ਲੇਤ ਬਲਾਇ ਸਬੈ ਬਲਿ ਜੈਹੈਂ ।। [੮]ਬਾਲਮ ਹੇਤ ਬਿਯੋਮ ਕੀ ਬਾਮ, ਸੁ ਬਾਰ ਅਨੇਕ ਬਜਾਰ ਬਿਕੈ ਹੈਂ ।।੩੧।। ਚੌਪਈ ।। [੯]ਏਕ ਸਖੀ ਛਬਿ ਹੇਰਿ ਰਿਸਾਈ ।। [੧੦]ਤਾ ਕੇ ਕਹਯੋ ਪਿਤਾ ਪ੍ਰਤਿ ਜਾਈ ।। [੧੧]ਬਚਨ ਸੁਨਤ ਨ੍ਰਿਪ ਅਧਿਕ ਰਿਸਾਯੋ ।। [੧੨]ਦੁਹਿਤਾ ਕੇ ਮੰਦਿਰ ਚਲਿ ਆਯੋ ।।੩੨।। [੧੩]ਰਾਜ ਸੁਤਾ ਐਸੇ ਸੁਨਿ ਪਾਯੋ ।। [੧੪]ਮੋ ਪਿਤੁ ਅਧਿਕ ਕੋਪ ਕਰਿ ਆਯੋ ।। [੧੫]ਤਬ ਤਿਨ ਹ੍ਰਿਦੈ ਕਹਯੋ ਕਾ ਕਰੋ ।। [੧੬]ਉਰ ਮਹਿ ਮਾਰਿ ਕਟਾਰੀ ਮਰੋ ।।੩੩।। ਦੋਹਰਾ ।। [੧੭]ਬਿਮਨ ਚੰਚਲਾ ਚਿਤ ਲਖੀ ਮੀਤ ਕਹਯੋ ਮੁਸਕਾਇ ।। [੧੮]ਤੈ ਚਿਤ ਕਯੋ ਬਯਾਕੁਲਿ ਭਈ ਮੁਹਿ ਕਹਿ ਭੇਦ ਸੁਨਾਇ ।।੩੪।। ਚੌਪਈ ।। [੧੯]ਰਾਜ ਸੁਤਾ ਕਹਿ ਤਾਹਿ ਸੁਨਾਯੋ ।। [੨੦]ਯਾਤੇ ਮੋਰ ਹ੍ਰਿਦੈ ਡਰ ਪਾਯੋ ।। [੨੧]ਰਾਜਾ ਸੌ ਕਿਨਹੂੰ ਕਹਿ ਦੀਨੋ ।। [੨੨]ਤਾ ਤੇ ਰਾਵ ਕੋਪ ਅਤਿ ਕੀਨੋ ।।੩੫।। [੨੩]ਤਾ ਤੇ ਰਾਵ ਕ੍ਰੋਧ ਉਪਜਾਯੋ ।। [੨੪]ਦੁਹੂੰਅਨ ਕੇ ਮਾਰਨਿ ਹਿਤ ਆਯੋ ।। [੨੫]ਅਪਨੇ ਸੰਗ ਮੋਹਿ ਕਰਿ ਲੀਜੈ ।। [੨੬]ਬਹੁਰਿ ਉਪਾਇ 1ਭਜਨ ਕੋ ਕੀਜੈ ।।੩੬।। [੨੭]ਬਚਨ ਸੁਨਤ ਰਾਜਾ ਹਸਿ ਪਰਿਯੋ ।। [੨੮]ਤਾ ਕੋ ਸੋਕ ਨਿਵਾਰਨ ਕਰਿਯੋ ।। [੨੯]ਹਮਰੋ ਕਛੂ ਸੋਕ ਨਹਿ ਕਰਿਯੈ ।। [੩੦]ਤੁਮਰੀ ਜਾਨਿ, ਜਾਨ ਤੇ ਡਰਿਯੈ ।।੩੭।। ਦੋਹਰਾ ।। [੩੧]ਧ੍ਰਿਗ ਅਬਲਾ ਤੇ ਜਗਤ ਮੈ ਪਿਯ ਬਧ ਨੈਨ ਨਿਹਾਰਿ ।। [੩੨]ਪਲਕ ਏਕ ਜੀਯਤ ਰਹੈ ਮਰਹਿ ਨ ਜਮਧਰ ਮਾਰਿ ।।੩੮।। ਸਵੈਯਾ ।। [੩੩]ਕੰਠਸਿਰੀ ਮਨਿ ਕੰਕਨ ਕੁੰਡਲ ਭੂਖਨ ਛੋਰਿ ਬਿਭੂਤ ਧਰੌਂਗੀ ।। [੩੪]ਹਾਰ ਬਿਸਾਰ ਹਜਾਰਨ ਸੁੰਦਰ ਪਾਵਕ ਬੀਚ ਪ੍ਰਵੇਸ ਕਰੌਂਗੀ ।। [੩੫]ਜੂਝਿ ਮਰੌ ਕਿ ਗਰੌ ਹਿਮ ਮਾਂਝ, ਟਰੌ ਨ ਤਊ ਹਠਿ ਤੋਹਿ ਬਰੌਂਗੀ ।। [੩੬]ਰਾਜ ਸਮਾਜ ਨ ਕਾਜ ਕਿਸੂ ਸਖਿ, ਪੀਯ ਮਰਯੋ ਲਖਿ ਹੌਹੂੰ ਮਰੌਂਗੀ □।।੩੯।। ਚੌਪਈ ।। [੩੭]ਬਿਹਸਿ ਕੁਅਰ ਯੌ ਬਚਨ ਉਚਾਰੋ ।। [੩੮]ਸੋਕ ਕਰੋ ਨਹਿ ਬਾਲ ਹਮਾਰੋ ।। [੩੯]ਹੌਂ ਅਬ ਏਕ ਉਪਾਯਹਿ ਕਰਿਹੌਂ ।। [੪੦]ਜਾ ਤੇ ਤੁਮਰੋ ਸੋਕ ਨਿਵਰਿਹੌਂ ।।੪੦।। [੪੧]ਹਮਰੋ ਕਛੂ ਸੋਕ ਨਹਿ ਕੀਜੈ ।। [੪੨]ਤੀਰ ਕਮਾਨ ਆਨਿ

❖ਸਹੇਲੀਆਂ ਜਾਂ ਗੋਲੀਆਂ ਨਾਲ ਗੱਲ ਕਰਦੀ ਹੈ (1 ਭੱਜਨ–ਥੋਲੋ)

□ਇਹ ਹੈ ਰਾਜ ਪ੍ਰਭਾ ਦੇ ਪ੍ਰਕਰਣ ਦਾ ਨਿਚੋੜ ਪੇਕੇ ਘਰ ਦਾ ਜਰਾ ਵੀ ਮੋਹ ਨਹੀਂ ਕੀਤਾ, ਮਾਤਾ ਪਿਤਾ, ਭਾਈ ਬੰਧੂ ਸਖੀ ਸਹੇਲੀਆਂ ਉਹ ਅਟਾਰੀ ਜੋ ਚੰਦਰਮਾ ਨਾਲ ਗੱਲਾਂ ਕਰਦੀ ਸੋਭਦੀ ਸੀ । ਉਹ ਸਭ ਕੁਝ ਐਉਂ ਤਿਯਾਗ ਦਿਤੇ ਜਿਵੇਂ ਸੂਪ ਕੁੰਜ ਲਾਹ ਕੇ ਸੁੱਟ ਦਿੰਦਾ ਹੈ । ਸੌਹਰਾ ਘਰ ਤੇ ਪਤੀ ਦੀ ਫਰਮਾ ਬਰਦਾਰੀ ਸੇਵਾ ਭਾਵ ਤੇ ਆਪਾ ਨਿਛਾਵਰ ਕਰਨਾ, ਦਰਿਯਾ ਵਿਚ ਠਿਲਕੇ ਦੋਹਾਂ ਪੈਂਡਾ ਮਾਰਕੇ ਪਹਿਲਾਂ ਮਰਨ ਕਬੂਲ ਕਰਕੇ ਫੇਰ ਪਤੀ ਦੀ ਪ੍ਰਮ ਪਿਆਰੀ ਤੇ ਮਹਲਾਂ ਦਾ ਸੀਂਗਾਰ ਤੇ ਸੇਹਜਾ ਦਾ ਮਾਣ ਪ੍ਰਾਪਤਿ ਕੀਤਾ । ਜਦ ਕਿ ਹੀਰ ਅਤੇ ਸੋਹਣੀ ਨੇ ਨਾਂ ਕਮਿਯਾਬੀ ਵੇਖੀ ਪਰ ਰਾਜ ਪ੍ਰਭਾ ਆਪਣੇ ਮਿਸਨ ਵਿਚ ਆਪਾ ਮਾਰਕੇ ਸਫਲਤਾ ਦੇ ਦਰ ਪੁਜੀ । ਜਿਥੋਂ ਤਕ ਭੋਗ ਵਿਲਾਸਾਂ ਦਾ ਜ਼ਿਕਰ ਹੈ ਇਹ ਤੱਥਾਂ ਦੇ ਆਧਾਰ ਤੋਂ ਨਿਰੰਤ੍ਰ ਪੁਰ ਯੋਗ ਹੈ । ਭੋਗ ਤੇ ਰਤ ਹੋਣਾ ਇਹ ਦੋਵੇਂ ਸ਼ਬਦ ਵੇਦਾਂ ਸਾਸਤ੍ਰਾਂ, ਪੁਰਾਣਾ ਤੇ ਮਾਨਨੀਯ ਗ੍ਰੰਥਾਂ ਵਿਚ ਪ੍ਰਵਾਨਤ ਹਨ ।

ਅੱਜਕਲ ਅਸੀਂ ਇਹਨਾਂ ਦੇ ਕਈ ਨਾਮ ਉਪਲੱਬਧ ਕਰ ਲਏ ਹਨ ਉਹਨਾਂ ਤੋਂ ਸਾਨੂੰ ਗੁਰੇਜ਼ ਨਹੀਂ – ਜੈਸਾ ਕਿ ੧੨ ਅਗਸਤ ੧੯੯੩ ਟ੍ਰਿਬਿਊਨ ਦੀ ਖਬਰ ਹੈ – ਬਲਾਤਕਾਰ ਦੇ ਦੋਸ਼ ਵਿਚ ਛੇ ਕਾਬੂ ਦੇ ਸਿਰਲੇਖ ਹੇਠ ਖਬਰ ਛਪੀ ਹੈ ਕਿ ਸਿਰਸਾ ੧੧ ਅਗਸਤ ਏਲਨਾ ਬਾਦ ਪੁਲੀਸ ਨੇ ਪਿੰਡ ਰੁਪਾਣਾ ਦੀ ਇਕ ਵਿਆਹੁਤਾ ਇਸਤ੍ਰੀ ਨਾਲ ਬਲਾਤਕਾਰ ਕਰਨ ਦੇ ਦੋਸ਼ ਅਧੀਨ ਗ੍ਰਿਫਤਾਰ ਕੀਤਾ ਹੈ । ਪੁਲੀਸ ਅਨੁਸਾਰ ਸਿਰਸਾ ਜ਼ਿਲਾ ਦੇ ਅੰਮ੍ਰਿਤਸਰ ਕਲਾਂ ਪਿੰਡ ਦੀ ਇਸਤ੍ਰੀ ਜਿਹੜੀ ਪਿੰਡ ਰੁਪਾਣਾ ਵਿਆਹੀ ਹੋਈ ਸੀ ਆਪਣੇ ਪੇਕੇ ਘਰ ਆਈ ਹੋਈ ਸੀ । ਸੋਮਵਾਰ ਰਾਤ ਨੂੰ ਪਿੰਡ ਫੋਕਰਾਂ ਦਾ ਸਰਪੰਚ ਕੁਲਵੰਤ ਸਿੰਘ ਜਿਹੜਾ ਉਸਦਾ ਰਿਸਤੇਦਾਰ ਲੱਗਦਾ ਸੀ ਵੀ ਅੰਮ੍ਰਿਤਸਰ ਮਿਲਣ ਆਇਆ ਸ੍ਰਪੰਚ ਨੇ ਉਸ ਨੂੰ ਦੱਸਿਆ ਕਿ ਉਸਦਾ ਪਤੀ ਬੀਮਾਰ ਹੈ ਅਤੇ ਉਹ ਉਸ ਨੂੰ ਲੈਣ ਆਇਆ ਹੈ । ਉਹ ਇਸਤ੍ਰੀ ਸਰਪੰਚ ਨਾਲ ਉਸ ਦੇ ਟਰੱਕ ਵਿਚ ਚੜ ਗਈ ਉਸ ਇਸਤ੍ਰੀ ਵੱਲੋਂ ਪੁਲੀਸ ਕੋਲ ਦਰਜ ਕਰਵਾਈ ਰਿਪੋਟ ਵਿਚ ਦੱਸਿਆ ਗਿਆ ਹੈ ਕਿ ਸਰਪੰਚ ਨੇ ਏਲਨਾਬਾਦ ਨੇੜੇ ਟਰੱਕ ਵਿਚ ਉਸਦੀ ਇਜ਼ਤ ਲੁੱਟੀ । ਜਦੋ ਉਸ ਨੇ ਰੌਲਾ ਪਾਇਆ ਤਾਂ ਨਾਲ ਲੱਗਦੇ ਖੇਤਾਂ ਵਿਚ ਪਾਣੀ ਦਿੰਦੇ ਪੰਜ ਵਿਆਕਤੀਆਂ ਨੇ ਆ ਕੇ ਉਸ ਨੂੰ ਸਰਪੰਚ ਦੇ ਕਬਜੇ ਚੋਂ ਛੁਡਾਇਆ । ਉਸਦੀ ਮਾਰ ਕੁਟ ਕੀਤੀ ਤੇ ਉਹ ਟਰੱਕ ਭਜ਼ਾ ਕੇ ਲੈ ਗਿਆ । ਉਨਾਂ ਪੰਜਾਂ ਨੇ ਵੀ ਉਸ ਨਾਲ ਸਮੂਹਿਕ ਬਲਾਤਕਾਰ ਕੀਤਾ ਹੁਣ ਤੱਕੋ ਫਰਕ ਕੀ ਹੈ– ਕਿਆ ਇਸ ਬੀਤੀ ਘਟਨਾ ਦੀ ਪੁਲੀਸ ਤੇ ਅਦਾਲਤ ਪੁਣ ਛਾਣ ਨਹੀਂ ਕਰੇਗੀ । ਕੀ ਸਾਰੀ ☞

੧- ਐ ਸਖੀ ਜਦ ਤੋਂ ਮੈਂ ਇਸ ਮਨ ਭਾਉਦੇ ਪਤਿ ਨਾਲ ਮੇਲ ਕੀਤਾ ਹੈ ।

੨- ਉਸ ਦਿਨ ਤੋਂ ਹੁਣ ਮੈਨੂੰ ਕੁਝ ਵੀ ਚੰਗਾ ਨਹੀਂ ਲਗਦਾ ਜਾਣੋ ਮੈਨੂੰ ਉਸ ਨੇ ਬਿਨਾਂ ਦਾਮਾਂ (ਰੁਪਈਆਂ) ਤੋਂ ਹੀ ਮੁੱਲ ਲੈ ਲਿਆ ਹੈ ।

੩- ਜਾਣੋ ਕਮਾਣ ਵਿਚੋਂ ਤੀਰ ਨਿਕਲਕੇ ਉਸਦੀਆਂ ਅੱਖਾਂ ਨੇ ਮੈਨੂੰ ਘਾਯਲ ਕਰ ਦਿਤਾ ਹੈ

੪- ਐ ਸਜਨੀ ਮੈਨੂੰ ਮਾਰ ਕੇ ਬੇ-ਸੰਭਾਲ ਕਰ ਦਿਤਾ ਹੈ । ਐ ਸਜਨੀ ਮੇਰੀ ਗਲ ਸੁਣ ! ਮੈਂ ਤਾਂ ਪਿਯਾ ਦੇ ਨਾਮ ਉਪਰ ਗੁਲਾਮ ਹੋ ਗਈ ਹਾਂ ।

੫- ਕੰਵਲ ਜਿਹੇ ਨੇਤ੍ਰ ਵੇਖ ਕੇ ਜਿਤਨੀਆਂ ਵੀ ਇਸਤ੍ਰੀਆਂ ਹਨ ਵੇਖ ਕੇ ਬਿਨਾਂ ਹੀ ਸਸਤ੍ਰ ਕਤਲ ਹੋ ਜਾਂਦੀਆਂ ਹਨ ।

੬- ਜਿਸ ਵੇਲੇ ਬਡੀੜੀ ਛਬਾ ਰਿਹਾ ਹੁੰਦਾ ਹੈ ਉਸ ਨੂੰ ਵੇਖ ਕੇ ਬੈਠ ਨਹੀਂ ਸਕਦੀਆਂ ਬੇ-ਹੋਸ਼ ਹੋ ਕੇ ਧਰਤੀ ਪਰ ਗਿਰ ਕੇ ਬਰੜਾਉਣ ਲੱਗ ਜਾਂਦੀਆਂ ਨੇਂ ।

੭- ਮੈਂ ਤੈਨੂੰ ਦਸਦੀ ਹਾਂ ਕਿ ਜਿਵੇਂ ਸੂਰਜ ਨੂੰ ਵੇਖ ਕੇ ਕੰਵਲ ਖਿੜ ਜਾਂਦਾ ਐਉਂ ਉਸਦੀਆਂ ਬਲਾਇਆ ਲੈ ਕੇ ਸਾਰੀਆਂ ਹੀ ਬਲ ਬਲ ਜਾਂਦੀਆਂ ਹਨ ।

੮- ਪਤੀ ਦੀ ਖਾੜ ਸਵੰਗ ਦੀਆਂ ਇਸਤ੍ਰੀਆਂ ਵੀ ਹਜ਼ਾਰ ਬਾਰ ਬਾਜ਼ਾਰ ਜਾ ਵਿਕਦੀਆਂ ਹਨ ।।੩੧।।

੯- ਚੌਪਈ ।। ਇਕ ਸਖੀਨੇ ਇਹ ਗੱਲਾਂ ਸੁਣਕੇ ਮਨ ਵਿਚ ਰੋਸ ਕਰ ਲਿਆ ।

੧੦- ਉਸ ਨੇ ਜਾ ਕੇ ਰਾਜ ਪ੍ਰਭਾ ਦੇ ਪਿਤਾ ਨੂੰ ਜਾ ਦੱਸਿਆ ।

੧੧- ਇਹ ਗੱਲ ਸੁਣਕੇ ਰਾਜਾ ਬਹੁਤ ਕ੍ਰੋਧ ਵਿਚ ਆ ਗਿਆ ।

੧੨- ਆਪਣੀ ਪੁਤ੍ਰੀ ਦੇ ਮਹਲ ਵਲ ਤੁਰਿਆ ।।੩੨।।

੧੩- ਰਾਜੇ ਦੀ ਪੁਤ੍ਰੀ ਰਾਜ ਪ੍ਰਭਾ ਨੂੰ ਵੀ ਖਬਰ ਪੁਜ ਗਈ ।

੧੪- ਕਿ ਮੇਰਾ ਪਿਤਾ ਬੜੇ ਕ੍ਰੋਧ ਨਾਲ ਆ ਰਿਹਾ ਹੈ ।

੧੫- ਫੇਰ ਉਹ ਹ੍ਰਿਦੇ ਵਿਚ ਸੋਚਣ ਲਗੀ ਕਿ ਹੁਣ ਮੈਂ ਕੀ ਕਰਾਂ ?

੧੬- ਕੀ ਢਿੱਡ ਵਿਚ ਕਟਾਰੀ ਮਾਰਕੇ ਮਰ ਜਾਵਾਂ ।।੩੩।।

੧੭- ਦੋਹਰਾ ।। ਜਦੋਂ ਪ੍ਰੇਸ਼ਾਨ ਚਿਤ ਰਾਜ ਪ੍ਰਭਾ ਨੂੰ ਵੇਖਿਆ ਤਾਂ ਮਿਤ੍ਰ ਨੇ ਮੁਸਕਰਾਹਟ ਲਹਿਜੇ ਵਿਚ ਕਹਿਆ ।

੧੮- ਕਿ ਤੂੰ ਚਿਤ ਵਿਚ ਪ੍ਰੇਸ਼ਾਨ ਕਿਉਂ ਹੈ ਮੈਨੂੰ ਸਾਰੀ ਗੱਲ ਦੱਸ ।।੩੪।।

੧੯- ਚੌਪਈ ।। ਰਾਜੇ ਦੀ ਪੁਤ੍ਰੀ ਨੇ ਕਹਿ ਕੇ ਦੱਸਿਆ ।

੨੦- ਕਿ ਇਸ ਕਰਕੇ ਮੇਰਾ ਮਨ ਬਹੁਤ ਡਰ ਗਿਆ ਹੈ ।

੨੧- ਰਾਜੇ ਨੂੰ ਕਿਸੇ ਨੇ ਜਾ ਕੇ ਦੱਸ ਦਿਤਾ ਹੈ ।

੨੨- ਜਿਸ ਕਰਕੇ ਰਾਜੇ ਨੇ ਮਨ ਵਿਚ ਬਹੁਤ ਗੁੱਸਾ ਕੀਤਾ ਹੈ ।।੩੫।।

੨੩- ਰਾਜੇ ਨੇ ਬਹੁਤ ਬੁਰਾ ਮਨਾਇਆ ਹੈ ਕ੍ਰੋਧ ਵਿਚ ਆ ਗਿਆ ਹੈ ।

੨੪- ਉਹ ਦੋਹਾਂ ਨੂੰ ਮਾਰਨ ਵਾਸਤੇ ਆ ਰਿਹਾ ਹੈ ।

੨੫- ਮੈਨੂੰ ਆਪਣੇ ਨਾਲ ਲੈ ਲੈ ।

੨੬- ਫਿਰ ਇਥੋਂ ਭੱਜਣ ਦਾ ਉਪਾਉ ਕਰ ਲੈ ।।੩੬।।

੨੭- ਇਹ ਗੱਲ ਸੁਣਕੇ ਰਾਜਾ ਦੁਰਜਨ ਸਿੰਘ ਹੱਸ ਪਿਆ ।

੨੮- ਉਸ ਨੂੰ ਤਸੱਲੀ ਦਿਤੀ ਕਿ ਚਿੰਤਾ ਨਾ ਕਰ ।

੨੯- ਮੇਰਾ ਕੋਈ ਫਿਕਰ ਨਾ ਕਰ ।

੩੦- ਰਾਜ ਪ੍ਰਭਾ ਨੇ ਕਿਹਾ ਕਿ ਮੈਨੂੰ ਤੇਰੀ ਜਾਨ ਦੇ ਜਾਣ ਦਾ ਡਰ ਹੈ ।।੩੭।।

੩੧- ਦੋਹਰਾ ।। ਕਿਉਂਕਿ ਉਸ ਇਸਤ੍ਰੀ ਨੂੰ ਧਿਰਕਾਰ ਹੈ ਜਿਸਦੇ ਵੇਖਦੇ ਉਸਦਾ ਪਤੀ ਕਤਲ ਕੀਤਾ ਜਾਵੇ ਉਹ ਕਿਵੇਂ ਇਕ ।

੩੨- ਪਲ ਜਿਉਂਦੀ ਰਹਿ ਸਕਦੀ ਹੈ ਕਿਉਂ ਨਾ ਮਰ ਜਾਵੇ ਕਟਾਰੀਆਂ ਮਾਰ ਕੇ ।।੩੮।।

੩੩- ਸਵੈਯਾ ਜਾਂ ਤਾਂ ਗਲ ਵਿਚ ਤਲਵਾਰ ਮਾਰ ਲਵਾਂਗੀ ਜਾ ਫੇਰ ਕੰਗਣ ਤੇ ਕੰਨਾਂ ਤੇ ਕੁੰਡਲ ਗਹਿਣੇ ਛੱਡਕੇ ਸੁਆਹ ਮਲ ਲਵਾਂਗੀ ।

੩੪- ਹਾਰ ਸ਼ਿੰਗਾਰ ਹਜਾਰ ਹੀ ਸੋਹਣਾ ਲਾਹ ਕੇ ਅਗਨ ਵਿਚ ਪੈ ਜਾਵਾਂਗੀ ।

੩੫- ਜਾਂ ਤਾਂ ਜੁਝ ਕੇ ਮਰ ਜਾਵਾਂਗੀ ਜਾਂ ਬ੍ਰਫ ਵਿਚ ਗਲ ਜਾਵਾਂਗੀ ਪਰ ਆਪਣੇ ਇਸ ਹਠ ਕਿ ਤੈਨੂੰ ਵਰ ਲੈਣ ਵਾਲੇ ਤੋਂ ਪਿਛਾ ਨਾ ਹਟਾਂਗੀ ।

੩੬- ਇਹ ਰਾਜ ਸਮਾਜ ਮੇਰੇ ਕਿਸੇ ਕੰਮ ਨਹੀਂ ਜੇ ਮੇਰਾ ਪੀਜ ਮਰ ਗਿਆ ਵੇਖਕੇ ਮੈਂ ਵੀ ਮਰ ਜਾਵਾਂਗੀ ।।੩੯।।

੩੭- ਚੌਪਈ ।। ਜੋਸ਼ ਵਿਚ ਆ ਕੇ ਰਾਜ ਕੁਮਾਰੀ ਨੇਂ ਇਸ ਤਰ੍ਹਾਂ ਦੇ ਬਚਨ ਕਹੇ ।

੩੮- ਜਿਸ ਦੇ ਉਤਰ ਵਿਚ ਰਜੇ ਦੁਰਜਨ ਸਿੰਘ ਨੇ ਕਿਹਾ ਕਿ ਤੂੰ ਮੇਰਾ ਕੋਈ ਫਿਕਰ ਚਿੰਤਾਂ ਨਾਂ ਕਰ ।

੩੯- ਹੁਣ ਮੈਂ ਇਕ ਉਪਾਇ ਕਰਦਾ ਹਾਂ ।

੪੦- ਜਿਸ ਤੋਂ ਤੇਰੀ ਚਿੰਤਾ ਦੂਰ ਕਰਦਾ ਹਾਂ ।।੪੦।।

੪੨- ਮੇਰਾ ਤੀਰ ਕਮਾਨ ਲਿਆਕੇ ।

☞ ਮਨੁਖਤਾ ਦੀ ਹਾਜਰੀ ਵਿਚ ਉਹ ਇਸਤ੍ਰੀ ਇਸ ਸਾਰੀ ਘਟਨਾ ਦਾ ਸਮੂਹਕ ਬਿਆਨ ਨਹੀਂ ਦੇਵੇਗੀ ? ਬੀਤੀ ਘਟਨਾ ਦਾ ਜਿਕਰ ਜਿਉਂ ਦਾ ਤਿਉਂ ਹੀ ਕਰਨਾ ਹੁੰਦਾ ਹੈ ਫੇਰ ਇਤਿਹਾਸਕ ਘਟਨਾ ਜੋ ਗਿਆਨ ਮਈ ਹੋਸ਼ ਹੈ ਉਸ ਤੇ ਇਤਰਾਜ ਕਰਨਾਂ ਕਿਥੋ ਦੀ ਬੁਧਮਤਾ ਹੈ ? ਫਰਕ ਏਨਾਂ ਹੀ ਹੈ ਕਿ ਗੁਰਦੇਵ ਨੇ ਆਦਿ ਗੁਰੂ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਭੋਗ ਜਾ ਰਤ ਸਬਦ ਦਾ ਥਾ ਪਰ ਥਾਂ ਪ੍ਰਯੋਗ ਕੀਤਾ ਹੈ ਜਿਸ ਤੇ ਤਾਂ ਅਸੀਂ ਗਿਲਾ ਕਰਦੇ ਹਾਂ ਪਰ ਬਲਾਤਕਾਰ, ਕਬਜ ਜਨਾਹ, ਸੰਭੋਗ, ਤਨ ਸੁਮੇਲ, ਮਿਲਾਪ ਵਰਗੇ ਅਨੇਕਾਂ ਨਾਮ ਕਲਪ ਲਏ ਹਨ ਜੋ ਭੋਗ ਦੇ ਹੀ ਉਪਨਾਮ ਹਨ ਇਹਨਾਂ ਦੀ ਵਰਤੋਂ ਤੋਂ ਸਾਨੂੰ ਕੋਈ ਪਰਹੇਜ਼ ਨਹੀਂ । ਜਿਵੇਂ ਅਜਕਲ ਸਾਡੀ ਸਰਕਾਰ ਨੇ ਚਮਾਰੂ ਚੂੜਾ ਆਦਿ ਸਬਦ ਤੇ ਰੋਕ ਲਾ ਕੇ ਹਰੀਜਨ ਪੱਕਾ ਕਰ ਦਿਤਾ ਹੈ ਪਰ ਜਦੋਂ ਕੋਈ ਸਰਕਾਰ ਤੇ ਮਫਾਦ ਲੈਣਾ ਹੋਵੇ ਤਾਂ ਰਹੀਜਨ ਲਿਖ ਦਿਓ ਜਿਸਤੋਂ ਫੱਟ ਜਾਣਿਆਂ ਜਾਂਦਾ ਹੈ ਕਿ ਹਰੀਜਨ ਕਿਸ ਨੂੰ ਕਹਿੰਦੇ ਨੇ ਪਰ ਜੇ ਸਿਧਾ ਨਾਮ ਲੈ ਦਿਉ ਤਾਂ ਜੁਰਮ ਹੈ ਜੇ ਟੇਢਾ ਨਾ ਲੈ ਲਵੋ ਤਾਂ ਸੁਖ ਹੈ ਜਿਵੇ ਅਜਕਲ ਚਿਟੇ ਸਿਰ ਦੇ ਵਾਲਾਂ ਨੂੰ ਮਹਿੰਦੀ ਲਾ ਕੇ ਲਾਲ ਕਰ ਲਿਆ ਜਾਂਦਾ ਹੈ ਜਾਂ ਜਿਸ ਤੋਂ ਦੂਰੋਂ ਹੀ ਪ੍ਰਖ ਹੋ ਜਾਂਦੀ ਹੈ ਕਿ ਇਸ ਦੇ ਸਿਰਦੇ ਵਾਲ ਚਿਟੇ ਹਨ ਫੇਰ ਕਿਉ ਨਾ ਜਾਮਨੂ ਨਾਮ ਚਿਟਾ ਹੀ ਵਰਤਿਆ ਜਾਵੇ ਬਸ ਇਹੋ ਹਾਲ ਸਾਡਾ ਸ੍ਰੀ ਗੁਰੂ ਦਸਮ ਗ੍ਰੰਥ ਤੇ ਗ੍ਰੰਥ ਦੇ ਕਰਤਾ ਨਾਲ ਵਤੀਰਾ ਪਕ ਗਿਆ ਹੈ । ਅਖਵਾਰਾਂ ਵਿਚ ਕੀ ਨਹੀਂ ਲਿਖਿਆ ਮਿਲਦਾ (ਮੈਂ ਕੇੜ੍ਹੇ ਰਾਹ ਮੁਕਲਾਵੇ ਜਾਵਾਂ ਮਿੱਤ੍ਰਾਂ ਦੇ ਹਲ ਵਗਦੇ) ਇਹ ਕਿਹੜੀ ਗਿਆਨ ਗੀਤਾ ਦੀ ਗੀਤਾਵਲੀ ਹੈ ਹਰ ਰੋਜ ਅਖਵਾਰਾਂ ਵਿਚ ਫਿਲਮੀ ਸੰਸਾਰ ਦੇ ਸਿਰ ਲੇਖ ਹੇਠ ਅਦਾਕਾਰ ਜਫੀਆਂ ਪਾਉਦੇ ਤੇ ਚੁੰਮਣ ਕਰਦੇ ਗਲੇ ਨਾਲ ਲਾ ਕੇ ਪਏ ਖੜੇ ਤਸਵੀਰਾਂ ਰਾਹੀਂ ਦਿਖਾਈ ਜਾਂਦੇ ਹਨ ਇਸਤ੍ਰੀ ਪੁਰਸ਼ ਸਾਰੇ ਵੇਖਦੇ ਨੇਂ ਸਾਰੇ ਪੜਦੇ ਨੇਂ ਇਤਰਾਜ਼ ਕਿਸੇ ਨੂੰ ਵੀ ਨਹੀਂ ਉਹ ਕਿਹੜਾ ਗਿਆਨ ਵੰਡਦੇ ਨੇ ? ਇਹ ਕਿ ਬੱਚਿਆਂ ਨੂੰ ਆਉਣ ਵਾਲੀ ਜਵਾਨੀ ਤੋਂ ਪਹਿਲਾਂ ਹੀ ਕਾਮੁਕ ਟੋਏ ਵੱਲ ਤਾਂ ਨਹੀਂ ਘਸੀਟ ਰਹੇ । ਘਸੀਟਦੇ ਨੇ, ਨਾਮ ਸਿਮ੍ਰਨ ਵਲੋਂ ਗੁਮਰਾਹ ਕਰਕੇ ਜਰਾਇਆ ਖੇਸੇ ਦੇ ਰਾਹ ਤੋਰਦੇ ਨੇ ਤੇ ਇਲੱਤਾਂ ਨੂੰ ਜਨਮ ਦਿੰਦੇ ਨੇ ਜਦ ਕਿ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਗੁਰਬਾਣੀ ਇਕ ਸੱਚੇ ਰਾਹ ਦਾ ਢਿੰਡੋਰਾ ਦਿੰਦੀ ਹੈ ।

ਮੁਹਿ ਦੀਜੈ ।। ੧ਮੁਹਕਮ ਕੈ ਦਰਵਾਜੋ ਦਯਾਵਹੁ ।। ੨ਯਾ ਆਂਗਨ ਮਹਿ ਸੇਜ ਬਿਛਾਵਹੁ ।।੪੧।। ੩ਵਹੈ ਕਾਮ ਅਬਲਾ ਤਿਨ ਕਿਯੋ ।। ੪ਤੀਰ ਕਮਾਨਿ ਆਨਿ ਤਿਹ ਦਿਯੋ❖1 ।। ੫ਭਲੀ ਭਾਂਤਿ ਸੌ ਸੇਜ ਬਿਛਾਈ ।। ੬ਤਾ ਪਰ ਮੀਤ ਲਯੋ ਬੈਠਾਈ ।। ੪੨।। ਦੋਹਰਾ ।। ੭ਤਬ ਅਬਲਾ ਚਿੰਤਾ ਕਰੀ ਜਿਯ ਤੇਂ ਭਈ ਨਿਰਾਸ ।। ੮ਜੀਯੋ ਤ ਪਿਯ ਕੇ ਸਹਿਤ ਹੀ ਮਰੌ ਤ ਪਤਿ ਕੇ ਪਾਸ ।।੪੩।। ਚੌਪਈ ।। ੯ਪਲਕਾ ਪਰ ਮੀਤਹਿ ਬੈਠਾਯੋ ।। ੧੦ਭਾਂਤਿ ਭਾਂਤਿ ਸੌ ਕੇਲ ਕਮਾਯੋ ।। ੧੧ਭਾਂਤਿ ਭਾਂਤਿ ਕੇ ਭੋਗਨ ਭਰਹੀ ।। ੧੨ਜਿਯ 2●ਅਪਨੇ ਕੋ ਤ੍ਰਾਸ ਨ ਕਰਹੀਂ ।।੪੪।। ੧੩ਤਬ ਲੌ ਚੱਕ੍ਰ ਵਾਕ ਦੋ ਆਏ ।। ੧੪ਰਾਜ ਕੁਮਾਰ ਦ੍ਰਿਗਨ ਲਖਿ ਪਾਏ ।। ੧੫ਇਕ ਧਨੁ ਤਾਨਿ ਬਾਨ ਸੋ ਮਾਰਯੋ ।। ੧੬ਦੁਤਿਯ ਹਾਥ, ਸਰ ਦੁਤਿਯ ਪ੍ਰਹਾਰਯੋ ।।੪੫।। ੧੭ਦੁਹੂੰ ਸਰਨ ਦੁਹੂੰਅਨ ਬਧ ਕੀਨੋ ।। ੧੮ਦੁਹੂੰਅਨ ਭੂੰਨਿ ਛਿਨਿਕ ਮਹਿ ਲੀਨੋ ।। ੧੯ਤਿਨ ਦੁਹੂੰਅਨ, ਦੁਹੂੰਅਨ ਕੋ ਖਾਯੋ ।। ੨੦ਸੰਕ ਛੋਰਿ ਪੁਨਿ ਕੇਲ ਕਮਾਯੋ ।।੪੬।। ਦੋਹਰਾ ।। ੨੧ਤਿਨ ਕੋ ਭੱਛਨ ਕਰਿ ਦੁਹਨ ਲੀਨੋ ਚਰਮ ਉਤਾਰਿ ।। ੨੨ਪਹਿਰਿ ਦੁਹੁਨ ਸਿਰ ਪੈ ਲਯੋ ਪੈਠੇ ਨਦੀ ਮਝਾਰਿ ।।੪੭।। ਚੌਪਈ ।। ੨੩ਚਕ੍ਰਵਾਕ ਸਭ ਕੋ ਤਿਨ ਜਾਨੈ ।। ੨੪ਮਾਨੁਖ ਕੈ ਨ ਕੋਊ ਪਹਿਚਾਨੈ ।। ੨੫ਪੈਰਤ ਬਹੁ ਕੋਸਨ ਲਗਿ ਗਏ ।। ੨੬ਲਾਗਤ ਏਕ ਕਿਨਾਰੇ ਭਏ।।੪੮।। ੨੭ਦੋ ਹੈ ਦੋਊ ਅਰੂੜਿਤ ਭਏ ।। ੨੮ਚਲਿ ਕਰਿ ਦੇਸ ਆਪਨੇ ਗਏ ।। ੨੯ਤਾ ਕੋ ਲੈ ਪਟਰਾਨੀ ਕੀਨੋ ।। ੩੦ਚਿਤ ਕੋ ਸੋਕ ਦੂਰਿ ਕਰਿ ਦੀਨੋ ।।੪੯।। ਦੋਹਰਾ ।। ੩੧ਪੰਛਿਅਨ ਕੋ ਪੋਸਤ ਧਰੇ ਪਿਤੁ ਕੀ ਦ੍ਰਿਸਟਿ ਬਚਾਇ ।। ੩੨ਪੰਖੀ ਹੀ ਸਭ ਕੋ ਲਖੈ ਮਾਨੁਖ ਲਖਯੋ ਨ ਜਾਇ ।।੫੦।। ੩੩ਦੇਸ ਆਨਿ ਅਪਨੇ ਬਸੇ ਤ੍ਰਿਯ ਕੋ ਸਦਨ ਬਨਾਇ ।। ੩੪ਭਾਂਤਿ ਭਾਂਤਿ ਤਾਸੋ ਰਮੈ ਨਿਸੁ ਦਿਨ ਮੋਦ ਬਢਾਇ ।।੫੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਗਿਯਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੧੧।।੨੧੫੫।। ਅਫਜੂੰ ।।

ਦੋਹਰਾ ।। ੩੫ਸੂਰ ਸੈਨ ਰਾਜਾ ਹੁਤੋ ਸਮਰਕੰਦ 3❑ਕੇ ਮਾਹਿ ।। ੩੬ਤਾ ਕੇ ਤੁੱਲਿ ਨਰੇਸ ਕੋਊ, ਔਰ ਜਗਤ ਮੈਂ ਨਾਹਿ ।।੧।। ੩੭ਚਿੱਤ੍ਰ ਕਲਾ ਰਾਨੀ ਹੁਤੀ ਬਡਭਾਗਨਿ ਤਿਹੱ ਠੌਰ ।। ੩੮ਰੂਪ ਸੀਲ ਲੱਜਾ ਗੁਨਨ ਤਾ ਕੇ ਤੁਲਿ ਨ ਔਰ ।।੨।। ਚੌਪਈ ।। ੩੯ਤਾ ਕੀ ਨ੍ਰਿਪ ਆਗਯਾ ਮਹਿ ਰਹਈ ।। ੪੦ਸੋਈ ਕਰੈ ਜੁ ਵਹ ਹਸਿ ਕਹਈ ।। ੪੧ਆਗਯਾ ਦੇਸ ਸਕਲ ਤਿਹ ਮਾਨੈ ।। ੪੨ਰਾਨੀ ਕੋ ਰਾਜਾ ਪਹਿਚਾਨੈ ।।੩।। ਦੋਹਰਾ ।। ੪੩ਅਮਿਤ ਰੂਪ ਤਾ ਕੌ ਨਿਰਖਿ ਮਨ ਕ੍ਰਮ ਬਸਿ ਭਯੋ ਪੀਯ ।। ੪੪ਨਿਸੁ

3 ❑ਸਮਰਕੰਦ – ਤੁਰਕਿਸਤਾਨ ਵਿਚ ਬਖਾਰੇ ਪਾਸ ਇੱਕ ਪ੍ਰਸਿੱਧ ਸ਼ਹਿਰ ਹੈ । ਜੋ ਕਿਸੇ ਵੇਲੇ (ਸਮਰ) ਨਾਮੀ ਬਾਦਸ਼ਾਹ ਨੇ ਵਸਾਇਆ ਸੀ ।

1❖ਭਾਵੇਂ ਮਿਰਜ਼ੇ ਤੇ ਸਾਹਿਬਾਂ ਨੂੰ ਬੜੀ ਜੋਸ਼ੀਲੀ ਕਵਿਤਾਵਾਂ ਵਿਚ ਗਾਇਆ ਜਾਂਦਾ ਹੈ ਪਰ ਜਦੋਂ ਜੰਡ ਥੱਲੇ ਮਿਰਜਾ ਸੌਂ ਜਾਂਦਾ ਹੈ ਇਕ ਘੁਮਿਆਰੀ ਦੇ ਦੱਸਣ ਤੇ ਧੰਦੜ ਆਜਾਂਦੇ ਨੇ ਤਾਂ ਇਕ ਪਾਸੇ ਤਾਂ ਸਾਹਿਬਾਂ ਜਗਾਉਂਦੀ ਹੈ ਅਤੇ ਉਠਕੇ ਭੱਜ ਜਾਣ ਲਈ ਕਹਿੰਦੀ ਹੈ । ਦੂਜੇ ਪਾਸੇ ਉਸਦੇ ਹੱਥਿਆਰ ਛੁਪਾ ਦਿੰਦੀ ਹੈ ਕਿ ਮੇਰੇ ਭਾਈ ਨਾਂ ਮਾਰੇ ਜਾਣ । ਮਿਰਜ਼ੇ ਦੇ ਸਸਤ੍ਰ ਲਾਹ ਕੇ ਫੇਰ ਉਸ ਨੂੰ ਜਗਾਉਂਦੀ ਹੈ – ਬਾਬਲ ਜੇਹੀਆਂ ਘੋੜੀਆਂ ਬੀਰਨ ਜਿਹੇ ਅਸਵਾਰ ।। ਹਥੀਂ ਤੇਗਾਂ ਨੰਗੀਆ ਕਰਦੇ ਮਾਰੋ ਮਾਰ ।। ਆ ਗਏ ਢੁੰਡਾਊ ਆਪਣੇ ਯਾ ਕੋਈ ਮੀਰ ਸ਼ਿਕਾਰ ।। ਭੱਜ ਜਾਣੈ ਤਾਂ ਭਜ ਜਾਹ ਨਹੀਂ ਤਾਂ ਦੇਣਗੇ ਮਾਰ ਦੂਜੇ ਪਾਸੇ ਮਿਰਜ਼ੇ ਦੇ ਜਾਗਣ ਤੋਂ ਪਹਿਲਾਂ ਹੀ ਉਸ ਦਾ ਤੀਰ ਕਮਾਣ ਜੰਡ ਤੇ ਟੰਗ ਕੇ ਲਕੋ ਦਿਤਾ ਜੋ ਨਿਹੱਥਾ ਸਸਤ੍ਰ ਹੀਣ ਕਰਕੇ ਮਰਵਾ ਦਿਤਾ ਇਸ ਡਰ ਤੋਂ ਕਿ ਜੇ ਇਸ ਦੇ ਹੱਥ ਵਿਚ ਤੀਰ ਕਮਾਣ ਆ ਗਿਆ ਤਾਂ ਮੇਰੇ ਭਰਾਵਾਂ ਨੂੰ ਮਾਰ ਦੇਵੇਗਾ ਭਾਵ ਸਾਹਿਬਾਂ ਨੂੰ ਪੇਕੇ ਘਰ ਦਾ ਮੋਹ ਹੀ ਮਿਰਜ਼ੇ ਦੀ ਮੌਤ ਦਾ ਕਾਰਨ ਬਣਿਆ । ਪਰ ਰਾਜ ਪ੍ਰਭਾ ਨੇ ਪੂਰੀ ਦ੍ਰਿੜਤਾ ਤੇ ਵਿਸਵਾਸ਼ ਦਾ ਸਬੂਤ ਦੇ ਕੇ ਯਾਰ ਦਾ ਪੱਖ ਪੂਰਿਆ ਤੇ ਉਸਦੇ ਹੁਕਮ ਦੀ ਪਾਲਣਾ ਕੀਤੀ । ਪਰ ਰਾਜ ਪ੍ਰਭਾ ਨੇ ਤੀਰ ਕਮਾਣ ਲਿਆ ਕੇ ਦੇਣ ਵਿਚ ਜ਼ਰਾ ਵੀ ਝਿਜਕ ਨਹੀਂ ਵਿਖਾਈ ।

2● ਰਾਜ ਪ੍ਰਭਾ ਤੇ ਰਾਜਾ ਦੁਰਜਨ ਸਿੰਘ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਲੇਖ ਦੀ ਉਧਾਰਨ ਨੂੰ ਪੇਸ਼ ਕਰਦੇ ਹਨ ਜੋ ਗੁਰੂ ਜੀ ਉਚਾਰਦੇ ਹਨ ਕਿ:–

ਭਾਰ ਅਠਾਰਾਂ ਮੇਵਾ ਹੋਵੈ ਗਰੁੜਾ ਹੋਇ ਸੁਆਉ ।। ਚੰਦੁ ਸੂਰਜੁ ਦੋਇ ਫਿਰਦੇ ਰਖੀਅਹਿ ਨਿਹਚਲ ਹੋਵੈ ਥਾਉ । ਭੀ ਤੂੰ ਹੈ ਸਲਾਹਣਾ ਆਖਣ ਲਹੈ ਨ ਚਾਉ

ਭਾਵਾਅਰਥ ਸਾਰੀ ਬਨਸਪਤੀ ਦੇ ਮੇਰੇ ਖਾਣ ਲਈ ਮੇਵੇ ਮੇਰੇ ਪਾਸ ਹੋ ਜਾਣ ਅਤੇ ਜਿਸ ਦਾ ਸਵਾਦ ਮੂੰਹ ਦੇ ਵਿਚ ਘੁਲ ਜਾਵੇ ਜੋ ਬਹੁਤ ਹੀ ਰਸੀਲੇ ਹੋਣ ਪੁਰਾਣਕ ਵਿਚਾਰ ਹੈ ਕਿ ਅਕਾਲ ਪੁਰਖ ਨੇ ਇਤਨੇ ਕਿਸਮ ਦੀ ਬਨਾਸਪਤੀ ਰਚੀ ਹੋਈ ਹੈ ਜੇਕਰ ਹਰ ਬ੍ਰਿਛ ਦਾ ਇਕ ਇਕ ਪੱਤਾ ਲਿਆ ਜਾਵੇ ਅਤੇ ਉਹਨਾਂ ਸਾਰਿਆਂ ਨੂੰ ਇਕ ਥਾਂ ਬੰਨਕੇ ਤੋਲਿਆ ਜਾਵੇ ਤਾਂ ਉਹਨਾਂ ਦਾ ੧੮ ਭਾਰ ਵਜਨ ਹੁੰਦਾ ਹੈ । ਜਦ ਕਿ ਇਕ ਭਾਰ ਦਾ ਵਜਨ ਪੰਜ ਮਣ ਕੱਚਾ ਮੰਨਿਆ ਹੈ । ਚੰਦ ਸੂਰਜ ਦੋਇ ਮੇਰੇ ਆਲੇ-ਦਿਵਾਲੇ ਫਿਰਦੇ ਹੋਣ ਪਰ ਮੇਰਾ ਥਾਂ ਅਹਿੱਲ ਹੋਵੇ, ਇਤਨੇ ਸੁਖਦੀ ਪ੍ਰਾਪਤੀ ਹੋ ਜਾਣ ਤੇ ਵੀ ਮੇਰੀ ਪ੍ਰੀਤ ਤੇਰੇ ਨਾਲੋਂ ਨਾਂ ਘਟੇ ਤੇਰੇ ਨਾਮ ਦਾ ਜਾਪ ਕਰਦੇ ਹੋਇ ਮੇਰਾ ਚਾਉ ਨਾ ਘਟੇ । ਇਸ ਤੋਂ ਉਲਟ ਜੇਕਰ ਮੇਰੇ ਤੇ ਇਤਨੀ ਬਿਪਤਾ ਪੈ ਜਾਵੇ ਕਿ ਦੇਹ ਨੂੰ ਦੁਖ ਦੇਣ ਵਾਲੇ ਦੋਇ ਰਾਹੂ ਤੇ ਕੇਤੂ ਦੈਂਤ ਵੀ ਆ ਚਿੰਬੜਨ ☞

ਮੈਨੂੰ ਦੇ ਦੇਹ ।

੧- ਮੇਰੇ ਕਹੇ ਅਨਸਰ ਦਰਵਾਜੇ ਬੰਦ ਕਰ ਦੇਹ ।

੨- ਇਸ ਵੇਹੜੇ ਵਿਚ ਸੇਜ ਵਿਛਾ ਲੈ ।।੪੧।।

੩- ਜਿਵੇਂ ਰਾਜੇ ਦੁਰਜਨ ਸਿੰਘ ਨੇ ਕਿਹਾ ਉਸੇ ਤਰਾਂ ਰਾਜ ਕੁਮਾਰੀ ਰਾਜ ਪ੍ਰਭਾ ਨੇ ਕਰ ਦਿਤਾ

੪- ਤੀਰ ਕਮਾਨ ਵੀ ਲਿਆ ਕੇ ਉਸ ਨੂੰ ਦੇ ਦਿਤਾ ।

੫- ਠੀਕ ਕਰਕੇ ਵਿਹੜੇ ਵਿਚ ਸੇਜ ਦੀ ਵਛਾਈ ਕਰ ਦਿਤੀ ।

੬- ਜਿਸ ਪਰ ਆਪਣੇ ਮਿਤ੍ਰ ਨੂੰ ਬੈਠਾ ਲਿਆ ।।੪੨।।

੭- ਦੋਹਰਾ।। ਉਸ ਵੇਲੇ ਰਾਜ ਪ੍ਰਭਾ ਨੇ ਚਿੰਤਾ ਕੀਤੀ ਤੇ ਜਿਉਣ ਤੋਂ ਨਰਾਸ ਹੋ ਗਈ ।

੮- ਅਤੇ ਪ੍ਰਣ ਕਰ ਲਿਆ ਕਿ ਜੀਵਾਂਗੀ ਤਾਂ ਪਤੀ ਦੇ ਨਾਲ ਹੀ ਜੀਵਾਂਗੀ ਜੇ ਮਰਾਂਗੀ ਤਾਂ ਵੀ ਪਤੀ ਦੇ ਨਾਲ ਹੀ ਮਰ ਜਾਵਾਂਗੀ ।।੪੩।।

੯- ਚੋਪਈ ਪੱਟਾਂ ਤੇ ਪਤੀ ਨੂੰ ਬੈਠਾ ਲਿਆ ਤੇ ।

੧੦- ਉਸ ਦੇ ਨਾਲ ਤਰ੍ਹਾਂ ਤਰ੍ਹਾਂ ਦੇ ਭੋਗ ਬਿਲਾਸ ਕੀਤੇ ।

੧੧- ਤਰ੍ਹਾਂ ਤਰ੍ਹਾਂ ਦੀਆਂ ਖੁਸ਼ੀਆਂ ਮਨਾਈਆਂ ।

੧੨- ਆਪਣੇ ਦਿਲ ਵਿਚ ਮਰਨ ਦਾ ਡਰ ਭੈ ਨਹੀਂ ਰੱਖਿਆ ।।੪੪।।

੧੩- ਰਾਜੇ ਦੇ ਭੇਜੇ ਹੋਇ ਦੋ ਅਹੁਦੀਏ ਮਾਰਨ ਲਈ ਜਾਂ ਪਕੜਨ ਲਈ ਆ ਗਏ

੧੪- ਰਾਜੇ ਦੇ ਪੁਤ੍ਰ ਦਰਜਨ ਸਿੰਘ ਨੇ ਵੇਖ ਲਏ ਨੇਤ੍ਰਾਂ ਨਾਲ ।

੧੫- ਧਨਖ ਤੇ ਤਾਣ ਕੇ ੧ ਤੀਰ ਇਕ ਨੂੰ ਮਾਰ ਦਿਤਾ ਤੇ ਦੂਜਾ ।

੧੬- ਤੀਰ ਮਾਰ ਕੇ ਦੂਜਾ ਵੀ ਢੇਰੀ ਕਰ ਦਿਤਾ ।।੪੫।।

੧੭- ਦੋਹਾਂ ਤੀਰਾਂ ਨਾਲ ਦੋਵੇਂ ਮਾਰ ਮੁਕਾਇ ।

੧੮- ਦੋਹਾਂ ਦਾ ਹੀ ਮਾਸ ਝਟਪਟ ਰਿੰਨ ਦਿਤਾ ।

੧੯- ਦੋਹਾਂ ਦਾ ਮਾਸ ਰਿੰਨ ਕੇ ਦੋਹਾਂ ਨੇ ਖਾਧਾ ।

੨੦- ਕਿਸੇ ਦਾ ਡਰ ਭੈ ਨਾ ਰੱਖਿਆ ਫੇਰ ਕੇਲ ਕਰਦੇ ਰਹੇ ।।੪੬।।

੨੧- ਦੋਹਰਾ ।। ਮਾਸ ਰਿੰਨ ਕੇ ਖਾਲਿਆ ਦੋਹਾਂ ਦੀ ਖਲ ਲਾਹ ਲਈ ।

੨੨- ਦੋਹਾਂ ਦੀਆਂ ਖੱਲਾਂ ਦੋਹਾਂ ਨੇ ਸਿਰ ਤੇ ਪਾ ਕੇ ਨਦੀ ਵਿਚ ਤਰ ਪਏ ।।੪੭।।

੨੩- ਚੌਪਈ ।। ਸਭ ਕੋਈ ਸੁਰਖਾਬ ਪੰਛੀ ਹੀ ਸਮਝਦਾ ਰਿਹਾ ਕਿ ਤੈਰ ਰਿਹਾ ਹੈ ।

੨੪- ਕਿਸੇ ਨੇ ਮਨੁਖ ਕਰਕੇ ਨਹੀਂ ਪਛਾਨਿਆ ।

੨੫- ਤਰਦੇ-ਤਰਦੇ ਕਈ ਕੋਹ ਲੰਘ ਗਏ ।

੨੬- ਅੰਤ ਇਕ ਕਿਨਾਰੇ ਜਾ ਲਗੇ ।।੪੮।।

੨੭- ਦੋਵੇਂ ਆਪੋ ਆਪਣੇ ਇਰਾਦੇ ਦੇ ਪੂਰੇ ਉਤੇ ਤੇ ਡਰੇ ਫਿਸਲੇ ਨਹੀਂ ।

੨੮- ਅੰਤ ਆਪਣੇ ਦੇਸ਼ ਰਾਜ ਮਹਲ ਵਿਚ ਪਹੁੰਚ ਗਏ ।

੨੯- ਰਾਜ ਪ੍ਰਭਾ ਨੂੰ ਰਾਜੇ ਨੇ ਪਟਰਾਣੀ ਬਣਾ ਦਿੱਤਾ ।

੩੦- ਚਿਤ ਵਿਚੋਂ ਸਾਰੇ ਡਰ ਭੈ ਤੇ ਦੁਖ ਭੁਲਾ ਦਿਤੇ ।।੪੯।।

੩੧- ਦੋਹਰਾ ।। ਪੰਛੀਆਂ ਨੇ ਖਲੜੀ ਪਹਿਨੀ ਪਿਤਾ ਤੋਂ ਅੱਖ ਬਚਾ ਕੇ ।

੩੨- ਸਭ ਨੂੰ ਪੰਛੀ ਦੇ ਸਨ ਕਿਸੇ ਤੋਂ ਮਨੁਖ ਕਰਕੇ ਪਛਾਣੇ ਨਹੀਂ ਸੀ ਜਾਂਦੇ ।।੫੦।।

੩੩- ਆਪਣੇ ਦੇਸ਼ ਆ ਕੇ ਵਸ ਗਏ ਇਸਤ੍ਰੀ ਨੂੰ ਘਰ ਸੌਂਪ ਦਿਤਾ ।

੩੪- ਹੁਣ ਤਰ੍ਹਾਂ ਤਰ੍ਹਾਂ ਦੋਵੇਂ ਘਰ ਵਿਚ ਬੜੀ ਖੁਸ਼ੀ ਖੁਸ਼ੀ ਪ੍ਰਸੰਨਤਾ ਨਾਲ ਰਮਦੇ ਹਨ. ।।੫੧।।੧।।

੧੧੧।।੨੧੫੫।।ਪ੍ਰਕਰਣ ਸਮਾਪਤ ਹੈ ।।ਅਫਜੂੰ।।

੩੫- ਦੋਹਰਾ ਸੂਰ ਸੈਨ ਇਕ ਰਾਜਾ ਹੁੰਦਾ ਸੀ ਸਮਰਕੰਦ ਸ਼ਹਿਰ ਦੇ ਵਿਚ ।

੩੬- ਉਸ ਜਿਹਾ ਬਾਦਸ਼ਾਹ ਹੋਰ ਦੂਸਰਾ ਜਗਤ ਵਿਚ ਨਹੀਂ ।।੧।।

੩੮- ਉਸ ਦੀ ਚਿਤ੍ਰ ਕਲਾ ਰਾਣੀ ਹੁੰਦੀ ਸੀ ਜੋ ਉਥੇ ਬੜੇ ਭਾਗਵਾਲੀ ਕਹੀ ਜਾਂਦੀ ਸੀ ।

੩੯- ਰੂਪ ਤੇ ਸੀਲ ਸੁਭਾਉ ਸ਼ਰਮ ਤੇ ਗੁਣਾਂ ਕਰਕੇ ਉਸਦੇ ਤੁੱਲ ਹੋਰ ਨਹੀਂ ਸੀ ।।੨।।

੪੦- ਚੌਪਈ ।। ਸਾਰਾ ਦੇਸ਼ ਉਸ ਦਾ ਹੁਕਮ ਮੰਨਦਾ ਸੀ ।

੪੧- ਲੋਕ ਰਾਣੀ ਨੂੰ ਰਾਜਾ ਕਰਕੇ ਹੀ ਸਮਝਦੇ ਸਨ ।।੩।।

੪੨- ਦੋਹਰਾ ।। ਉਸ ਨੂੰ ਬਹੁਤ ਹੀ ਰੂਪਮਾਨ ਵੇਖ ਕੇ ਮਨ, ਬਚਨ, ਕ੍ਰਮ ਕਰਕੇ ਉਸਦਾ ਪਤੀ ਬਸ ਹੋ ਗਿਆ ਸੀ ।

੪੩- ਰਾਤ

☜ ਜਿਸਦਾ ਭਾਵ ਹੈ ਕਿ ਜੋ ਪਾਪਾਂ ਦੇ ਦੋ ਗ੍ਰਿਹ ਤਾਰੇ ਮੰਨੇ ਜਾਂਦੇ ਨੇਂ, ਜੇ ਉਹ ਸਰੀਰ ਨੂੰ ਲੱਗਣ । ਜਿਸ ਦੀਆਂ ਬਾਹਾਂ ਹਨ ਤੇ ਇਕ ਮੱਛ ਦੀ ਪੂੰਛ ਜਿਹਾ ਧੜ ਹੈ । ਜਿਸ ਵੇਲੇ ਦੋਵੇਂ ਦੈਂਤਾ ਨੇ ਮਾਧਾਣਾ ਪ੍ਰਬਤ ਤੇ ਸੇਸ ਨਾਗ ਦਾ ਨੇਤ੍ਰਾਂ ਬਣਾਕੇ ਸਮੁੰਦ੍ਰ ਮਥਿਆ ਸੀ ਤਾਂ ਉਸ ਵਿਚੋਂ ਨਿਕਲੇ ਚੌਦਾਂ ੧੪ ਰਤਨਾਂ ਵਿਚੋਂ ਇਕ ਅੰਮ੍ਰਿਤ ਸੀ । ਜਦੋਂ ਮੋਹਣੀ ਨੇ ਦੇਵਤਿਆਂ ਨੂੰ ਅੰਮ੍ਰਿਤ ਤੇ ਦੈਂਤਾਂ ਨੂੰ ਸਰਾਬ ਵੰਡ ਰਹੀ ਸੀ ਤਾਂ ਰਾਹੂ ਰੂਪ ਵਟਾ ਕੇ ਦੇਵਤਿਆਂ ਦੀ ਪੰਗਤ ਵਿਚ ਜਾ ਬੈਠਾ ਤੇ ਅੰਮ੍ਰਿਤ ਪੀ ਗਿਆ, ਸੂਰਜ ਤੇ ਚੰਦ੍ਰਵਾਂ ਨੇ ਇਸ ਨੂੰ ਪਹਿਚਾਣਿਆਂ ਤੇ ਵਿਸਨੂੰ ਨੂੰ ਜਾ ਦਸਿਆ । ਜਿਸ ਤੇ ਸ੍ਰੀ ਵਿਸ਼ਨੂੰ ਨੇ ਸੁਦ੍ਰਸਨ ਚੱਕ੍ਰ ਮਾਰਕੇ ਇਸਦਾ ਸਿਰ ਤੇ ਦੋ ਬਾਹਾਂ ਕੱਟ ਦਿਤੀਆਂ ਪਰ ਇਹਤਾਂ ਅੰਮ੍ਰਿਤ ਪੀ ਕੇ ਅਮਰ ਹੋ ਚੁਕਾ ਸੀ ਜਿਸ ਲਈ ਮਰਨ ਦੀ ਬਜਾਇ ਇਸ ਦੇ ਦੋ ਸਰੀਰ ਹੋ ਗਏ । ਜਿਨਾਂ ਨੂੰ ਰਾਹੂ ਤੇ ਕੇਤੂ ਕਿਹਾ ਜਾਂਦਾ ਹੈ ਉਹ ਸੂਰਜ ਚੰਦ ਤੋਂ ਪੁਰਾਣਾ ਵੈਰ ਲੈਣ ਲਈ ਸੂਰਜ ਚੰਦ ਨੂੰ ਆ ਗ੍ਰਸਦੇ ਨੇ ਜਿਸ ਨੂੰ ਗ੍ਰਹਿਣ ਕਿਹਾ ਜਾਂਦਾ ਹੈ ਜੋਤਸ਼ ਵਿਚ ਇਹਨਾਂ ਦੋਹਾਂ ਦਾ ਕਿਤੇ ਅਗਮਨ ਬਹੁਤ ਹੀ ਬੁਰਾ ਮੰਨਿਆ ਜਾਂਦਾ ਹੈ ਜਿਸ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਸਵਾਮੀ ਕਹਿੰਦੇ ਹਨ –

ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ।। ਰਤ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ।। ਭੀ ਤੂੰ ਹੈ ਸਲਾਹਣ ਆਖਣ ਲਹੈ ਨ ਚਾਉ ।।੩।।ਪੰ੧੪੨।।ਮ:੧।।

ਅਭਾਵ ਜੇ ਰਾਹੂ ਕੇਤੂ ਦੋਵੇਂ ਆ ਚਿੰਬੜਣ ਜੇ ਖੂਨ ਪੀਣੇ ਰਾਜੇ ਸਿਰ ਤੇ ਤਲਵਾਰ ਲੈ ਕੇ ਖੜੇ ਹੋਣ ਇਤਨਾ ਭੈ ਹੁੰਦਿਆਂ ਹੋਇਆ ਵੀ ਤੇਰਾ ਨਾਮ ਜਪਣ ਵਾਲਾ ਮੇਰਾ ਨਾਂ ਲਹੇ । ਜਿਸ ਦੀ ਸ੍ਰੀ ਦਸਮੇਸ਼ ਜੀ ਸਵਾਮੀ ਰਾਜ ਪ੍ਰਭਾ ਤੇ ਦੁਰਜਨ ਸਿੰਘ ਦੀ ਉਧਾਰਨ ਦਿੰਦੇ ਹਨ ਕਿ ਅੰਦਰ ਬੰਦਹਨ ਰਾਜਾ ਖੂਨ ਦਾ ਪਿਆਸਾ ਉਹਨਾਂ ਨੂੰ ਮਾਰਕੇ ਮੁਕਾਉਣਾ ਚਾਹੁੰਦਾ ਹੈ ਕਤਲ ਕਰਨ ਲਈ ਦੋ ਅਹਿਲਕਾਰ ਵੀ ਭੇਜ ਦਿਤੇ ਨੇਂ ਪ੍ਰੰਤੂ ਇਤਨੇ ਖੜੇ ਦੀ ਮੌਜੂਦਗੀ ਵਿਚ ਰਾਜ ਪ੍ਰਭਾ ਤੇ ਦੁਰਜਨ ਸਿੰਘ ਹੌਸਲਾ ਨਹੀਂ ਹਾਰਿਆਂ ਇਹੋ ਜਿਹਾ ਪ੍ਰੇਮ ਧਿਆਨ ਦਾ ਧੇ ਨਾਲ ਹੋਣਾ ਚਾਹੀਦਾ ਹੈ ਜੈਸਾ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਮਿਸਾਲ ਬਣਾਕੇ ਦੱਸਿਆ ਜਿਸ ਵੇਲੇ ੨੧ ਦਸੰਬਰ ੧੭੦੪ ਈ; ਵਿਚ ਆਪ ਅਨੰਦਪੁਰ ਸਾਹਿਬਾਨ ਛੱਡਕੇ ਤੁਰਦੇ ਹਨ ਸਰ ਜੰਗ ਹੋ ਜਾਂਦਾ ਹੈ ਪ੍ਰਵਾਰ ਸਾਰਾ ਖੇਰੂ-ਖੇਰੂ ਹੋਗਿਆ ਦਿਲੀ ਵਲ ਚਲੇ ਗਏ ੨ ਬੱਚੇ ਗੰਗੂ ਦੇ ਮਾਤਾ ਗੁਜਰੀ ਜੀ ਸਮੇਤ ਬੈਰੀ ਵਸ ਪੈ ਕੇ ਕੰਧਾਂ ਵਿਚ ਚਿਣੇ ਗਏ ਸਾਹਿਬ ਜਾਂਦੇ ਤੇ ੪੦ ਸਿੰਘ ਸਮੇਤ ਜੰਗ ਕਰਕੇ ਸਹੀਦੀਆਂ ਹੁੰਦੀਆਂ ਵੇਖਦੇ ਪੰਜਾਂ ਸਿੰਘਾਂ ਦਾ ਹੁਕਮ ਮੰਨਕੇ ਤਾੜੀਆਂ ਮਾਰਕੇ ਰਾਤ ਬਿਲੋਲਪੁਰ ਪੂਰਨ ਮਸੰਦ ਦੇ ਘਰ ਗਏ ਉਸ ਦੀ ਇਸਤ੍ਰੀ ਦੁਰਗੀ ਦੇ ਕਹਿਣ ਪਰ ਵੀ ਪੂਰਨ ਨੇ ਗੁਰੂ ਜੀ ਨੂੰ ਰਾਤ ਆਰਾਮ ਨਹੀਂ ਦਿਤਾ । ਨੰਗੇ ਪੈਰ ਮਿਟੀ ਘੱਟੇ ਨਾਲ ਲਥਪਥ, ਪਾਜਾਮਾ ਦਾਗੋਦਾਗ ਝਾੜੀਆਂ ਦੇ ਕੰਡਿਆਂ ਨਾਲ ਲੀਰੋ ਲੀਰ ਹੱਥ ਵਿਚ ਤਲਵਾਰ ਮੋਢੇ ਤੇ ਧਨਖ ਭਥਾ ਤੀਰਾਂ ਤੋ ਖਾਲੀ ☞

ਦਿਨ ਗ੍ਰਿਹ ਤਾ ਕੇ ਰਹੇ ਔਰ ਨ ਹੇਰਤ ਤ੍ਰੀਯ ।।੪।। ਚੌਪਈ ।। ੧ਤਵਨ ਨ੍ਰਿਪਤਿ
ਇਕ ਤ੍ਰਿਯਹਿ ਨਿਹਾਰਯੋ ।। ੨ਭੋਗ ਕਰੌ ਤਿਹ ਸਾਥ ਬਿਚਾਰਯੋ ।। ੩ਰੈਨਿ ਭਈ
ਜਬਹੀ ਲਖਿ ਪਾਯੋ ।। ੪ਪਠੈ ਦੂਤ ਗ੍ਰਿਹ ਤਾਂਹਿ ਬੁਲਾਯੋ ।।੫।। ੫ਤਾਸੋਂ ਬੋਲਿ
ਅਧਿਕ ਰਤਿ ਮਾਨੀ ।। ੬ਪਰ ਤ੍ਰਿਯ ਕਰਿ ਅਪਨੀ ਪਹਿਚਾਨੀ ।। ੭ਤਾ ਕੌ ਚਹਤ
ਸਦਨ ਮੈ ਲਯਾਵੈ ।। ੮ਨਿਜੁ ਨਾਰੀ ਤੇ ਅਤਿ ਡਰ ਪਾਵੈ ।।੬।। ੯ਯਹੈ ਬਾਤ ਚਿਤ
ਮੈਂ ਮਥਿ ਰਾਖੀ ।। ੧੦ਕੇਲ ਸਮੈਂ ਤਾ ਸੌ ਯੌ ਭਾਖੀ ।। ੧੧ਤਾਕੌਂ ਕਹਯੋ ਬਕਤ੍ਰ ਤੇ ਬਰਿਹੌਂ।।
੧੨ਰਾਂਕਹੁ ਤੇ ਰਾਨੀ ਲੈ ਕਰਿਹੌਂ ।।੭।। ੧੩ਜਬ ਯੌ ਬਚਨ ਤ੍ਰਿਯਹਿ ਸੁਨਿ ਪਾਯੋ ।। ੧੪ਰਾਜ
ਹੇਤ ਹਿਯਰੋ ਹੁਲਸਾਯੋ ।। ੧੫ਅਬ ਹੌਂ ਹ੍ਵੈ ਤ੍ਰਿਯ ਰਹੀ ਤਿਹਾਰੇ ।। ੧੬ਬਰਯੋ ਚਹੇ ਤਬ
।। ਬਰੋ ਪਯਾਰੇ ।।੮।। ਏਕ ਬਾਤ ਮੈ ਤੁਮੈ ਬਖਾਨੋ ।। ਮੇਰੋ ਬਚਨ ਸਾਚ
ਜੌ ਮਾਨੌ ।। ਜੋ ਜਿਯਤ ਲੌ ਨੇਹ ਨਿਬਾਹੇ ।। ੧੯ਤੌ ਤੁਮ ਆਜੁ ਨ੍ਰਿਪਤਿ ਮੁਹਿ ਬਯਾਹੋ ।।੯।।
੨੧ਜਾ ਸੌ ਨੇਹੁ ਨੈਕ ਹੂੰ ਕੀਜੈ ।। ੨੨ਤਾ ਕੋ ਪੀਠਿ ਜਿਯਤ ਨਹਿੰ ਦੀਜੈ ।। ੨੩ਤਾ ਕੀ
ਬਾਹੱ ਬਿਹਸਿ ਕਰਿ ਗਹਿਯੈ ।। ੨੪ਪ੍ਰਾਨ ਜਾਤ ਲੌ ਪ੍ਰੀਤਿ ਨਿਬਹਿਯੈ ।।੧੦।।
੨੫ਯਹ ਰਾਨੀ ਜੋ ਧਾਮ ਤਿਹਾਰੇ ।। ੨੬ਤਾ ਕੌ ਡਰ ਹੈ ਹਿਯੈ ਹਮਾਰੇ ।। ਤੁਮਹੂੰ ਅਤਿ ਤਾ ਕੇ
ਬਸਿ ਪਯਾਰੇ ।। ੨੭ਜੰਤ੍ਰ ਮੰਤ੍ਰ ਤੰਤ੍ਰਨ ਕੇ ਮਾਰੇ ।।੧੧।। ੨੮ਹੌਂ ਅਬ ਏਕ ਚਰਿੱਤ੍ਰ
ਬਨਾਊਂ ।। ੨੯ਜਾ ਤੇ ਤੁਮ ਸੇ ਨ੍ਰਿਪ ਕੋ ਪਾਊਂ ।। ੩੦ਸਕਲ ਸਤੀ ਕੋ ਸਾਜ ਸਵਰਿਹੌਂ ।।
੩੧ਆਰੁਨ ਬਸਤ੍ਰ ਅੰਗ ਮੈਂ ਕਰਿਹੌਂ ।।੧੨।। ੩੨ਤੁਮ ਤਹੱ ਇਹ ਰਾਨੀ ਸੰਗ ਲੈ ਕੈ
।। ੩੩ਐਯਹੁ ਆਪੁ ਚਿੰਡੋਲ ਚਰੈਕੈ ।। ੩੪ਤੁਮਹੂੰ ਆਪੁ ਮੋਹਿ ਸਮਝੈਯਹੁ ।। ੩੫ਰਾਨੀ ਕੋ
ਮਮ ਤੀਰ ਪਠੈਯਹੁ ।।੧੩।। ੩੬ਕਹਬੇ ਹੁਤੀ ਸਕਲ ਤਿਨ ਭਾਖੀ ।। ੩੭ਸੋ ਸਭ ਰਾਇ
ਚਿੱਤ ਮੈਂ ਰਾਖੀ ।। ੩੮ਨਿਸੁ ਪਤਿ ਛਪਯੋ ਦਿਨਿਸਿ ਚੜਿ ਆਯੋ ।। ੩੯ਬਾਮ ਸਤੀ ਕੋ
ਭੇਸ ਬਨਾਯੋ ।।੧੪।। ੪੦ਦਿਨ ਭੇ ਚਲੀ ਸਤੀ ਹਠ ਕੈ ਕੈ ।। ੪੧ਊਚ ਨੀਚ ਸਭਹਿਨ
ਸੰਗ ਲੈ ਕੈ ।। ੪੨ਤ੍ਰਿਯਾ ਸਹਿਤ ਰਾਜਾ ਹੂੰ ਆਯੋ ।। ੪੩ਆਨਿ ਸਤੀ ਕੋ ਸੀਸੁ ਝੁਕਾਯੋ ।।
੧੫।। ੪੪ਨ੍ਰਿਪ ਤਿਹੱ ਕਹਯੋ ਸਤੀ ਨੱਹਿ ਹੂਜੈ ।। ੪੫ਮੋ ਤੇ ਅਮਿਤ ਦਰਬੁ ਕਯੋ ਨ ਲੀਜੈ
।। ੪੬ਹੇ ਰਾਨੀ ਤੁਮਹੂੰ ਸਮੁਝਾਵੌ ।। ੪੭ਬਰਤ ਅਗਿਨ ਤੇਂ ਯਾਹਿ ਬਚਾਵੌ ।।੧੬।।
੪੮ਨ੍ਰਿਪ ਰਾਨੀ ਤਾ ਕੌ ਸਮਝਾਯੋ ।। ੪੯ਬਿਹਸਿ ਸਤੀ ਯੌ ਬਚਨ ਸੁਨਾਯੋ ।। ੫੦ਯਹ ਧਨ
ਹੈ ਕਿਹੱ ਕਾਜ ਹਮਾਰੇ ।। ੫੧ਸੁਨੋ ਰਾਵ ਪ੍ਰਤਿ ਕਹੌ ਤਿਹਾਰੇ ।।੧੭।। ਦੋਹਰਾ ।।
੫੨ਸੁਨੁ ਰਾਨੀ ਤੋ ਸੌ ਕਹੌ ਬਾਤ ਸੁਨੋ ਮਹਾਰਾਜ ।। ੫੩ਪਿਯ ਕਾਰਨ, ਜਿਯ ਮੈਂ ਤਜੌਂ; ਯਹ
ਧਨ ਹੈ ਕਿਹੱ ਕਾਜ ।।੧੮।। ੫੫ਪਰ ਧਨ ਗਨੌਂ ਪਖਾਨ ਸੋ, ਪਰ ਪਤਿ ਪਿਤਾ ਸਮਾਨ

☞ ਜੰਗਲ ਵਿਚ ਜਾ ਕੇ ਪੋਹ ਦੀ ਕੱਕਰ ਭਿੰਨੀ ਰਾਤ ਨਾ ਕੋਈ ਚਾਦਰ ਨਾ ਕੋਈ ਬਿਸਤ੍ਰਾ ਝੂੰਡਾ ਵਿਚ ਪਏ ਹਨ, ਸੂਪ ਆਲੇ ਦਵਾਲੇ ਪਹਿਰਾ ਦੇ ਰਿਹਾ ਹੈ ਕਰੀਰਾਂ ਤੇ ਬੇਰੀਆਂ ਦਾ ਝਾੜ ਅੱਕਾਂ ਦੇ ਫੁੱਲ ਤੋੜ ਕੇ ਖਾਧੇ ਹਨ ਜੈਸਾ ਕਿ ਬਚਨ ਹੈ ਰੇਤ ਅੱਕ ਅਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ (ਭਾਈ ਗੁਰਦਾਸ ਜੀ) ਤੇ ਇਹ ਇਹ ਅਸਥਨ ਬਲੋਲਪੁਰ ਤੋਂ ਸਰਹੰਦ ਨਹਿਰ ਦੇ ਪੁਲ ਤੋਂ ਖੱਬੇ ਪਾਸੇ ਇਕ ਮੀਲ ਤੇ ਗੁਰੂਦੁਆਰਾ ਝਾੜ ਸਾਹਿਬ ਅੱਜ ਵੀ ਬੋਲ ਦੇ ਦਸ ਰਿਹਾ ਹੈ ਕਿ ਧਰਮ ਤ੍ਰੋ ਦਸ਼ ਬਦਲੇ ਸਾਡੇ ਪੂਜ ਗੁਰਦੇਵ ਨੂੰ ਕਿਤਨੇ ਕਸ਼ਟ ਝੱਲਣੇ ਪਏ ਸਨ ਤ੍ਰੇਲ ਭਿਜੀ ਧਰਤੀ ਤੇ ਅਲਾਣੇ ਪੈਕੇ ਆਰਾਮ ਕਰਦੇ ਹਨ ਰਿਛ ਤੇ ਸ਼ੇਰ ਬੁੱਕਦੇ ਹਨ । ੪੧ਬੰਦਿਆਂ ਨੂੰ ਨਾਲ ਲੈ ਕੇ ਫੌਜਦਾਰ ਪੈੜ ਨੱਪ ਕੇ ਤੁਰਿਆ ਸੀ ਕਿ ਗੁਰੂ ਨੂੰ ਫੜਕੇ ਇਨਾਮ ਲਵਾਂਗਾ ਕਿਸੇ ਦਾ ਰੋਕਿਆ ਨਹੀਂ ਰੁੱਕਦਾ ਘੋੜੇ ਤੇ ਸਵਾਰ ਅੱਗੇ ਹੀ ਅੱਗੇ ਵੱਧਿਆ ਜਾ ਰਿਹਾ ਹੈ । ਅੱਗੋ ਇਕ ਰੁੱਖ ਤੋਂ ਰਿੱਛ ਉਤਰਿਆ ਤੇ ਫੌਜਦਾਰਾ ਨੂੰ ਢਹਿ ਪਿਆ ਮੁੜਕੇ ਸੁਰਤ ਹੀ ਨਾਂ ਲੈਣ ਦਿਤੀ, ਉਸ ਦੇ ਨਾਲ ਦੇ ਬੰਦਿਆਂ ਨੇ ਰਿਛ ਉਤੇ ਤਲਵਾਰਾਂ ਨਾਲ ਵਾਰ ਕਰਨ ਦੀ ਕੋਸ਼ਿਸ਼ ਕੀਤੀ ਉਧਰੋ ਦੋ ਸ਼ੇਰ ਬੁਕਦੇ ਆ ਗਏ ਸਾਰੇ ਬੰਦੇ ਘੋੜੇ ਲੈ ਕੇ ਦੌੜ ਗਏ ਕਿਸੇ ਨੇ ਫੌਜਦਾਰ ਦੀ ਲਾਸ਼ ਵੀ ਨਾਂ ਸਾਂਭੀ– ਗੁਰੂ ਜੀ ਸੌਂ ਕੇ ਉਠੇ ਤੇ ਪ੍ਰਮਪਿਤਾ ਦਾ ਸ਼ੁਕਰ ਅਦਾ ਕਰਦੇ ਕਹਿੰਦੇ ਹਨ–

ਤੁਧੁ ਬਿਨ ਰੋਗ ਰਜਾਈਆਂ ਦਾ ਓਢਣ, ਨਾਗ ਨਿਵਾਸਾਂ ਦਾ ਰਹਿਣਾ ।।
ਯਾਰੜੇ ਦਾ ਸਾਨੂੰ ਸੱਥਰ ਚੰਗਾ ਭਠ ਖੇੜਿਆ ਦਾ ਰਹਿਣਾ ।।

ਜੋ ਹਕੀਕੀ ਇਸ਼ਕ ਹੈ ਹਕੀਕੀ ਇਸ਼ਕ ਦੇ ਰਾਹ ਤੁਰਨ ਲਈ ਰਾਜ ਪ੍ਰਭਾ ਤੇ ਦੁਰਜਨ ਸਿੰਘ ਦੇ ਇਸ਼ਕ ਮਜਾਜੀ ਕੋਲੋਂ ਰਾਹ ਵਿਖਾਉਦੇ ਹਨ । ਪਹਿਲਾਂ ਸਾਰੇ ਸੁਖਾਂ ਨੂੰ ਭੁਲਕੇ ਪ੍ਰੇਮ ਮਗਨ ਹੋ ਜਾਂਦੇ ਨੇਂ ਫੇਰ ਜੇ ਸਿਰ ਤੇ ਬੇਥਹਾ ਆਵਤਾਂ ਦੇ ਢੇਰ ਆ ਪਏ ਤਾਂ ਦੋਹੀਂ ਹੱਥੀਂ ਰਲਕੇ ਚੁੱਕਦੇ ਹਨ ਪਰ ਆਪਣੇ ਪ੍ਰੇਮ ਤੋ ਮੁਖ ਨਹੀਂ ਮੋੜਦੇ ਪ੍ਰੇਮ ਦੇ ਚਾਉ ਵਿਚ ਉਣਤਾਈ ਦਾ ਨਾਉਂ ਨਹੀਂ ਲੈਂਦੇ–

ਜੇ ਸੁਖੁ ਦੇਹਿ ਤਾ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ ।।੨।।
ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੁਖ ਮਨਾਈ ।।ਪੰ:੭੫੭।।ਮ:੪।।

ਤੇ ਦਿਨ ਉਸੇਦੇ ਘਰ ਵਿਚ ਰਹਿੰਦਾ ਹੋਰ ਕਿਸੇ ਇਸਤ੍ਰੀ ਵੱਲ ਨਾਂ ਤੱਕਦਾ ।।੪।।

੧– ਚੌਪਈ ।। ਉਸ ਰਾਜੇ ਨੇ ਇਕ ਇਸਤ੍ਰੀ (ਚੋਰ) ਵੇਖੀ ।

੨– ਕਾਮ ਵਸਿ ਹੋ ਕੇ ਉਸ ਨਾਲ ਭੋਗ ਕਰਨ ਲਈ ਸੋਚਿਆ ।

੩– ਜਿਸ ਵੇਲੇ ਵੇਖਿਆ ਕਿ ਰਾਤ ਪੈ ਗਈ ਹੈ ।

੪– ਨੌਕਰ ਭੇਜਕੇ ਉਸ ਨੂੰ ਬੁਲਾ ਲਿਆ ।।੫।।

੫– ਉਸ ਨੂੰ ਬੁਲਾਕੇ ਉਸਦੇ ਨਾਲ ਬਹੁਤ ਪ੍ਰੇਮ ਕੀਤਾ ।

੬– ਪਰਾਈ ਇਸਤ੍ਰੀ ਨੂੰ ਆਪਣੀ ਕਰਕੇ ਜਾਣ ਲਿਆ ।

੭– ਹੁਣ ਚਾਹਿਆਂ ਕਿ ਇਸ ਨੂੰ ਮੈਂ ਆਪਣੇ ਘਰ ਲੈ ਆਵਾਂ ।

੮– ਪਰ ਆਪਣੀ ਇਸਤ੍ਰੀ ਤੋਂ ਭੈ ਖਾਂਦਾ ਸੀ ਕਿ ਕਿਤੇ ਉਹ ਨਰਾਜ ਨਾ ਹੋ ਜਾਵੇ ।।੬।।

੯– ਪਰ ਇਹ ਗੱਲ ਉਸ ਨੇ ਮਿਥਕੇ ਚਿੱਤ ਦੇ ਵਿਚ ਹੀ ਰੱਖੀ ।

੧੦– ਅਤੇ ਮਿਲਾਪ ਸਮੇਂ ਉਸ ਇਸਤ੍ਰੀ ਨੂੰ ਐਉਂ ਕਿਹਾ ।

੧੧– ਅਤੇ ਮੁੱਖ ਤੋਂ ਕਹਿ ਦਿਤਾ ਕਿ ਮੈਂ ਤੇਰੇ ਨਾਲ ਵਿਆਹ ਕਰਾਂਗਾ ।

੧੨– ਗ੍ਰਿਬਣੀ ਤੋਂ ਰਾਣੀ ਬਣਾ ਦੇਵਾਂਗਾ ।।੭।।

੧੩– ਜਦੋਂ ਇਹ ਗੱਲ ਰਾਜੇ ਦੀ ਉਸ ਇਸਤ੍ਰੀ ਨੇ ਸੁਣੀ ।

੧੪– ਰਾਜੇ ਦੀ ਪ੍ਰਾਪਤੀ ਲਈ ਦਿਲ ਵਿਚ ਲਾਲਚ ਆ ਗਿਆ ।

੧੫– ਉਸਨੇ ਝੱਟ ਕਹਿ ਦਿਤਾ ਕਿ ਹੁਣ ਮੈਂ ਤੇਰੀ ਇਸਤ੍ਰੀ ਹੋ ਗਈ ।

੧੬– ਜਿਸ ਵੇਲੇ ਚਾਹੇ ਮੇਰੇ ਨਾਲ ਵਿਆਹ ਕਰ ਲੈ ।।੮।।

੧੭– ਪਰ ਮੈਂ ਇਕ ਗੱਲ ਤੈਨੂੰ ਕਹਿੰਦੀ ਹਾਂ ।

੧੮– ਮੇਰੀ ਗੱਲ ਨੂੰ ਸੱਚ ਕਰਕੇ ਮੰਨਣਾ ।

੧੯– ਜੇ ਮੇਰੇ ਨਾਲ ਜਿੰਦਗੀ ਤੱਕ ਦਾ ਸਾਥ ਨਿਭਾਉਣਾ ਹੋਵੇ ।

੨੦– ਤਾਂ ਭਾਵੇਂ ਅੱਜ ਹੀ ਮੇਰੇ ਨਾਲ ਵਿਆਹ ਕਰ ਲੈ ।।੯।।

੨੧– ਜਿਸ ਦੇ ਨਾਲ ਜੇ ਪਿਆਰ ਪਾਯੇ ।

੨੨– ਉਸ ਨੂੰ ਫੇਰ ਜਿਉਂਦੇ ਜੀ ਪਿੱਠ ਨਾ ਦਿਤੀ ਜਾਏ ।

੨੩– ਉਸ ਦੀ ਬਾਂਹ ਘੁਟਕੇ ਫੜੀਯੇ ।

੨੪– ਅਤੇ ਸਵਾਸ ਜਾਣ ਤੱਕ ਪ੍ਰੀਤ ਨਿਭਾਈ ਜਾਵੇ ।।੧੦।।

੨੫– ਪਰ ਜਿਹੜੀ ਰਾਣੀ ਤੇਰੇ ਘਰ ਵਿਚ ਹੈ ।

੨੬– ਮੇਰੇ ਦਿਲ ਵਿਚ ਉਸ ਦਾ ਭੈ ਹੈ ।

੨੭– ਤੁਸੀਂ ਉਸ ਦੇ ਬਹੁਤ ਵੱਸ ਵਿਚ ਹੋ ।

੨੮– ਜੋ ਜੰਤ੍ਰਾਂ ਮੰਤ੍ਰਾਂ ਤੰਤ੍ਰਾਂ ਕਰਕੇ ਕਾਬੂ ਕੀਤੇ ਹੋਇ ਹੈ ।।੧੧।।

੨੯– ਮੈਂ ਹੁਣ ਇਕ ਢੰਗ ਬਣਾਵਾਂਗੀ ।

੩੦– ਜਿਸ ਢੰਗ ਨਾਲ ਆਪ ਜਿਹੇ ਰਾਜੇ ਦੀ ਪ੍ਰਾਪਤ ਹੋ ਜਾਵੇ ।

੩੧– ਮੈਂ ਸਾਰਾ ਸਤੀ ਦਾ ਸਮਾਨ ਬਣਾਵਾਂਗੀ ।

੩੨– ਲਾਲ ਬਸਤ੍ਰ ਤਨ ਪਰ ਪਹਿਨ ਲਵਾਂਗੀ ।।੧੨।।

੩੩– ਤੁਸੀਂ ਇਸ ਰਾਣੀ ਨੂੰ ਨਾਲ ਲੈ ਕੇ ।

੩੪– ਡੋਲੇ ਪਰ ਬੈਠਕੇ ਆ ਜਾਣਾ ।

੩੫– ਤੁਸੀਂ ਮੈਨੂੰ ਆਪ ਸਮਝਾਉਣਾ ।

੩੬– ਫੇਰ ਰਾਣੀ ਮੇਰੇ ਪਾਸ ਭੇਜ ਦੇਣਾ ।।੧੩।।

੩੭– ਜੋ ਕੁਝ ਉਸ ਨੇ ਕਿਹਾ ਉਹ ਸਾਰੀ ਗੱਲ ਰਾਜੇ ਨੇ ਦਿਲ ਵਿਚ ।

੩੮– ਰੱਖ ਲਈ ।

੩੯– ਚੰਦ੍ਰਮਾਂ ਛੁਪ ਗਿਆ ਰਾਤ ਦਾ ਰਾਜਾ ਅਤੇ ਸਵੇਰ ਹੋ ਗਈ ਸੂਰਜ ਚੜ੍ਹ ਆਇਆ

੪੦– ਉਸ ਇਸਤ੍ਰੀ ਨੇ ਸਤੀ ਦਾ ਭੇਸ ਬਣਾ ਲਿਆ ।।੧੪।।

੪੧– ਦਿਨ ਚੜ੍ਹਦੇ ਹੀ ਸਤੀ ਹੋਣ ਲਈ ਤੁਰ ਪਈ ਪੂਰਾ ਹਠ ਕਰਕੇ ।

੪੨– ਮਾੜੇ ਤਕੜੇ ਸਾਰੇ ਲੋਕ ਇਕੱਠੇ ਕਰਕੇ ਨਾਲ ਲੈ ਲਏ ।

੪੩– ਪ੍ਰੋਗਰਾਮ ਅਨੁਸਾਰ ਰਾਣੀ ਨੂੰ ਨਾਲ ਲੈ ਕੇ ਰਾਜਾ ਵੀ ਪਹੁੰਚ ਗਿਆ ।

੪੪– ਆ ਕੇ ਜਿਵੇਂ ਲੋਕ ਕਰਦੇ ਸਨ ਰਾਜੇ ਨੇ ਵੀ ਆ ਕੇ ਸੀਸ ਨਿਵਾ ਦਿਤਾ ।।੧੫।।

੪੫– ਰਾਜੇ ਨੇ ਆ ਕੇ ਕਿਹਾ ਕਿ ਸਤੀ ਨਾ ਹੋਹੁ ।

੪੬– ਮੈਥੋਂ ਬਹੁਤ ਸਾਰਾ ਧਨ ਲੈ ਲੈ ।

੪੭– ਜਦੋਂ ਉਸਨੇ ਰਾਜੇ ਦੀ ਗਲ ਪ੍ਰਵਾਨ ਨਾ ਕਰੀ ਤਾਂ ਰਾਜੇ ਨੇ ਰਾਣੀ ਨੂੰ ਕਿਹਾ ਕਿ ਤੂੰਹੀ ਜਾ ਕੇ ਸਮਝਾ ਇਹ ਜਲਕੇ ਨਾ ਮਰੇ ।

੪੮– ਇਸ ਨੂੰ ਬਲਦੀ ਅੱਗ ਵਿਚੋਂ ਸੜਨ ਤੋ ਬਚਾਉ ।।੧੬।।

੪੯– ਰਾਜੇ ਦੀ ਰਾਣੀ ਨੇ ਉਸਨੂੰ ਸਮਝਾਇਆ ।

੫੦– ਮੁੜਕੇ ਸਤੀ ਨੇ ਇਹ ਗੱਲ ਸੁਣਾਈ ।

੫੧– ਉਸ ਨੇ ਕਿਹਾ ਕਿ ਇਹ ਧਨ ਮੇਰੇ ਕਿਸ ਕੰਮ ਹੈ ।

੫੨– ਐ ਰਾਜਾ ਸੁਣ ਮੈਂ ਤੇਰੇ ਤਾਂਈ ਕਹਿੰਦੀ ਹਾਂ ।।੧੭।।

੫੩– ਦੋਹਰਾ ।। ਐ ਰਾਣੀ ਮੈਂ ਤੈਨੂੰ ਕਹਿੰਦਾ ਹਾਂ ਤੇ ਐ ਰਜਾ ਤੂੰ ਵੀ ਗਲ ਸੁਣ ਲੈ

੫੪– ਪਤੀ ਤੋਂ ਬਿਨਾਂ ਜੀਵਨ ਨਿਰਬਾਹ ਨਹੀਂ ਹੁੰਦਾ ਜਿਸ ਲਈ ਮੈਂ ਇਸ ਧਨ ਨੂੰ ਕੀ ਕਰਨਾ ਹੈ ।।੧੮।।

੫੫– ਪਰਾਏ ਧਨ ਨੂੰ ਤਾਂ ਮੈਂ ਪੱਥਰ ਸਮਾਨ ਸਮਝਦੀ ਹਾਂ ਤੇ ਪ੍ਰਾਏ ਪਤੀ ਨੂੰ ਪਿਤਾ ਸਮਾਨ ਜਾਣਦੀ ਹਾਂ ।

।। ੧ਪਿਯ ਕਾਰਨ ਜਿਯ ਮੈ ਤਜੌ, ਸੁਰ ਪੁਰ ਕਰੌ ਪਯਾਨ ।।੧੯।। ਚੌਪਈ ।। ੨ਪੁਨਿ ਰਾਜੈ ਇਹ ਭਾਂਤਿ ਉਚਾਰੀ ।। ੩ਏਤੋ ਹਠ ਜਿਨਿ ਕਰੋ ਪਯਾਰੀ ।। ੪ਪ੍ਰਾਨ ਪਤਨ ਆਪਨ ਜਿਨਿ ਕੀਜੈ ।। ੫ਆਧੋ ਰਾਜ, ਹਮਾਰੋ ਲੀਜੈ ।।੨੦।। ੬ਕੌਨ ਕਾਜ ਨ੍ਰਿਪ ਰਾਜ ਹਮਾਰੈ ।। ੭ਸਦਾ ਰਹੋ ਇਹ ਧਾਮ ਤਿਹਾਰੈ ।। ੮ਮੈ ਜੁਗ ਚਾਰਿ ਲਗੇ ਨਹਿ ਥੀ ਹੌ ।। ੯ਪਿਯ ਕੇ ਮਰੇ ਬਹੁਰਿ ਮੈ ਜੀ ਹੌ ।।੨੧।। ੧੦ਤਬ ਰਾਨੀ ਨ੍ਰਿਪ ਬਹੁਰਿ ਪਠਾਈ ।। ੧੧ਯਾ ਕੋ ਕਹੋ ਬਹੁਰਿ ਤੁਮ ਜਾਈ ।। ੧੨ਜਯੋਂ ਤਯੋਂ ਯਾਤੇ ਯਾਹਿ ਨਿਵਰਿਯਹੁ ।। ੧੩ਜੋ ਵਹ ਕਹੈ ਵਹੈ ਤੁਮ ਕਰਿਯਹੁ ।।੨੨।। ੧੪ਤਬ ਰਾਨੀ ਤਾ ਪੈ ਚਲਿ ਗਈ ।। ੧੫ਬਾਤ ਕਰਤ ਬਹੁਤੈਂ ਬਿਧਿ ਭਈ ।। ੧੬ਕਹਯੋ ਸਤੀ ਸੋਊ ਬਚ ਮੈਂ ਮਹੂੰ ।। ੧੭ਇਨ ਤੇ ਹੋਇ ਨ ਸੋ ਹਠ ਗਹੂੰ ।।੨੩।। ੧੮ਰਨਿਯਹਿ ਕਹਯੋ ਸਤੀ ਪਤਿ ਦੈਹੋ ।। ੧੯ਮੋਰੇ ਅੱਗ੍ਰ ਦਾਸਿਨੀ ਹ੍ਵੈਹੋ ।। ੨੦ਤਵ ਦੇਖਤ ਤੇਰੋ ਨ੍ਰਿਪ ਰਾਊਂ ।। ੨੧ਤਵ ਘਟ ਦੇ ਸਿਰ ਨੀਰ ਭਰਾਊਂ ।।੨੪।। ੨੨ਰਾਨੀ ਕਹਯੋ ਪਤਿਹਿ ਤੁਹਿ ਦੈਹੋਂ ।। ੨੩ਤੋਰੇ ਅੱਗ੍ਰ ਦਾਸਿਨੀ ਹ੍ਵੈਵੋ ।। ੨੪ਦ੍ਰਿਗ ਦੇਖਤ ਨ੍ਰਿਪ ਤੁਹਿ ਰਮਵਾਊਂ ।। ੨੫ਗਗਰੀ ਬਾਰਿ ਸੀਸ ਧਰਿ ਲਯਾਊਂ ।।੨੫।। ੨੬ਪਾਵਕ ਬੀਚ ਸਤੀ ਜਿਨਿ ਜਰੋ ।। ੨੭ਕਛੂ ਬਕਤ੍ਰ ਤੇ ਹਮੈ ਉਚਰੋ ।। ੨੮ਜੌ ਤੂੰ ਕਹੈਂ ਤ ਤੋਕੌ ਬਰਿਹੌ ।। ੨੯ਰਾਂਕਹੁ ਤੇ ਰਾਨੀ ਤੁਹਿ ਕਰਿਹੌ ।।੨੬।। ਯੌ ਕਹਿ ਪਕਰਿ ਬਾਂਹ ਤੇਂ ਲਯੋ ।। ੩੦ਡੋਰੀ ਬੀਚ ਡਾਰਿ ਕਰਿ ਦਯੋ ।। ੩੧ਤੁਮ ਤ੍ਰਿਯ ਜਿਨਿ ਪਾਵਕ ਮੈਂ ਜਰੋ ।। ੩੨ਮੋਹੂ ਕੋ ਭਰਤਾ ਲੈ ਕਰੋ ।।੨੭।। ਦੋਹਰਾ ।। ੩੩ਸਭਹਿੰਨ ਕੇ ਦੇਖਤ ਤਿਸੈ ਲਯੋ ਬਿਵਾਨ ਚੜਾਇ ।। ੩੪ਇਹ ਚਰਿੱਤ੍ਰ ਤਾ ਕੌ ਬਰਯੋ ਰਾਨੀ ਕਿਯੋ ਬਨਾਇ ।।੨੮।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ, ਇਕ ਸੌ ਬਾਰਹ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੧੨।।੨੧੮੩।। ਅਫਜੂੰ ।।

ਦੋਹਰਾ ।। ੩੫ਬਿਸਨ ਸਿੰਘ ਰਾਜਾ ਬਡੋ ਬੰਗਸ ਮੈ ਬਡਭਾਗ ।। ੩੬ਊਚ ਨੀਚ ਤਾ ਕੇ ਪ੍ਰਜਾ ਰਹੀ ਚਰਨ ਸੌ ਲਾਗ ।।੧।। ਚੌਪਈ ।। ੩੭ਕ੍ਰਿਸ੍ਨ ਕੁਅਰਿ ਤਾ ਕੇ ਪਟ ਰਾਨੀ ।। ੩੮ਜਾਨੁਕ ਛੀਰ ਸਿੰਧ ਮਥਿਆਨੀ ।। ੩੯ਨੈਨ ਦਿਪੈਂ ਨੀਕੇ ਕਜਰਾਰੇ ।। ੪੦ਲਖੇ ਹੋਤ ਲਲਨਾ ਮਤਵਾਰੇ ।।੨।। ਦੋਹਰਾ ।। ੪੧ਰੂਪ ਦਿਪੈ ਤਾ ਕੋ ਅਮਿਤ ਸੋਭਾ ਮਿਲਤ ਅਪਾਰ ।। ੪੨ਹੇਰਿ ਰਾਇ ਕੇ ਚਿਤ ਬਧਯੋ ਸਕਤ ਨ ਬਹੁਰਿ ਉਬਾਰ ।।੩।। ਚੌਪਈ ।। ੪੩ਤਾ ਸੌ ਨੇਹ ਰਾਵ ਕੋ ਭਾਰੀ ।। ੪੪ਨ੍ਰਿਪ ਹੂੰ ਕੋ ਅਤਿ ਚਾਹਤ ਪਯਾਰੀ ੪੫ਦੁਹੂੰਅਨ ਪਰਮ ਪ੍ਰੀਤਿ ਭੀ ਐਸੀ ।। ੪੬ਸੀਤਾ ਸੋ ਰਘੁਨਾਥ ਨ ਵੈਸੀ ।।੪।।

❖ਇਹ ਹੈ ਇਕ ਪਤੀ ਦੇ ਬਚਨ ਦੀ ਪਾਲਣਾ ਅਤੇ ਰਹਿਮ ਦਿਲੀ ਤੇ ਫਰਾਖ ਦਿਲੀ ਦਾ ਸੁਬੂਤ ਇਸਤ੍ਰੀ ਪ੍ਰਾਣ ਤਾਂ ਦੇ ਸਕਦੀ ਹੈ ਪਰ ਪਤੀ ਦੇਣਾ ਇਕ ਅਨੂਠੀ ਗੱਲ ਹੈ । ਜੋ ਰਾਣੀ ਚਿਤ੍ਰ ਕਲਾ ਨੇ ਕਰਕੇ ਵਿਖਾਈ ਹੈ ਇਹ ਹੈ ਨਿਮਰਤਾ ਅਤੇ ਕੁਰਬਾਨੀ ਦਾ ਇਕ ਸੁਮੇਲ ਲਕਸ ਜੈਸਾ ਕਿ:–

ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ ।।
ਬਡੇ ਬਡੇ ਅਹੰਕਾਰੀਆ ਨਾਨਕ ਗਰਬਿ ਗਲੇ ।।ਪੰ:੨੭੮।।ਮ:੫।।

ਕੌਣ ਹੈ ਜੋ ਰਾਣੀ ਹੁੰਦੀ ਹੋਈ ਕਿਸੇ ਲਈ ਪਾਣੀ ਭਰਨਾ ਕਬੂਲ ਕਰੇ ਅਤੇ ਆਪਣਾ ਸੁਹਾਗ ਸੁਖ ਖਿੜੇ ਮੱਥੇ ਕਿਸੇ ਦੀ ਜਾਨ ਲਈ ਕੁਰਬਾਨ ਕਰੇ ? ਨਾ ਕਿਸੇ ਵੀ ਪਤੀ ਦੀ ਆਗਿਆ ਤੇ ਹੁਕਮ ਅੱਗੇ ਕਿੰਤੂ ਕਰਕੇ ਪਿਛਾਂਹ ਮੋੜਿਆ ਨਾਂ ਇਕ ਸੌਂਕਣ ਦੇ ਸੱਲ ਨੂੰ ਗੌਲਿਆ ਨਾਂ ਆਪਣੀ ਹਸਤੀ ਦਾ ਗੁਮਾਨ ਕੀਤਾ

ਪਤੀ ਦੀ ਆਗਿਆ ਤੇ ਫੁਲ ਧਰਕੇ ੧ ਅਬਲਾ ਦੀ ਜਾਨ ਬਚਾਣ ਦੇ ਲਈ
ਚਿਤ੍ਰ ਕਲਾ ਰਾਣੀ ਨੇ ਕੁਰਬਾਨੀ ਦੇ ਰਾਹ ਤੁਰਦੇ ਹੋਏ ਕਬੂਲ ਕੀਤਾ ਸਭ ਸਾਂਤਮਈ ।।

ਇਹ ਠੀਕ ਹੈ– ਇਸਤ੍ਰੀਆਂ ਵੇਚੀਆਂ ਵੀ ਜਾਂਦੀਆਂ ਨੇ, ਇਸਤ੍ਰੀਆਂ ਜੂਏ ਵਿਚ ਹਾਰੀਆਂ ਵੀ ਜਾਂਦੀਆਂ ਨੇ, ਮੁੱਲ ਵੇਚੀਆਂ ਵੀ ਜਾਂਦੀਆਂ ਨੇ, ਪੈਰ ਦੀ ਜੁੱਤੀ ਕਹਿਕੇ ਘਰੋ ਕੱਢੀਆਂ ਵੀ ਜਾਂਦੀਆਂ ਨੇ, ਅਤੇ ਆਮ ਤੌਰ ਪਰ ਛੱਡੀਆ ਵੀ ਜਾਂਦੀਆਂ ਨੇ । ਪਰ ਪਤਨੀ ਪਤੀ ਨੂੰ ਦੂਸਰੀ ਇਸਤ੍ਰੀ ਦੇ ਹਵਾਲੇ ਕਰਦੀ ਇਹ ਇਕ ਪਹਿਲੀ ਮਿਸਾਲ ਹੈ ਜੋ ਚਿਤ੍ਰ ਕਲਾ ਦੇ ਰਹਿਮ ਦਿਲ ਦਾ ਕਮਾਲ ਹੈ । ਭਾਂਵੇ ਦੂਜੇ ਪਾਸੇ ਠੱਗੀ ਤੇ ਧੋਖੇ ਦਾ ਪੂਰਾ ਜਾਲ ਹੈ । ਪਰ ਚਿਤ੍ਰ ਕਲਾ ਦੀ ਸਚਾਈ ਸਵੱਛਤਾ ਦਾ ਸੁੰਦਰ ਸਵਾਲ ਹੈ ।

੧- ਪਤੀ ਵਾਸਤੇ ਮੈਂ ਪ੍ਰਾਨ ਦੇ ਰਹੀ ਹਾਂ ਇਸ ਲਈ ਦੇਵ ਪੁਰੀ ਨੂੰ ਚਲੀ ਜਾਵਾਂਗੀ ।।੧੯।।

੨- ਚੌਪਈ ।। ਫੇਰ ਰਾਜੇ ਨੇ ਇਹ ਗੱਲ ਕਹੀ ।

੩- ਇਹ ਰਾਹ ਛੱਡਕੇ ਤੂੰ ਐਉ ਕਰ ।

੪- ਤੂੰ ਆਪਣੇ ਪ੍ਰਾਣਾ ਦਾ ਤਯਾਗ ਨਾ ਕਰ ।

੫- ਮੇਰਾ ਅੱਧਾ ਰਾਜ ਲੈ ਲੈ ।।੨੦।।

੬- ਕਿਸ ਕੰਮ ਹੈ ਰਾਜਾ ਇਹ ਰਾਜ ਮੇਰੇ ।

੭- ਇਹ ਰਾਜ ਸਦਾ ਤੇਰੇ ਘਰ ਹੀ ਰਹੇ ।

੮- ਮੈਂ ਕੋਈ ਚਾਰ ਜੁਗ ਥੋੜਾ ਬੈਠੀ ਰਹਿਣਾ ਹੈ ।

੯- ਮੇਰੇ ਪਤੀ ਮਰ ਚੁੱਕਾ ਹੈ ਤੇ ਹੁਣ ਉਸਦੇ ਪਿਛੇ ਮੈਂ ਜੀ ਕੇ ਕੀ ਕਰਨਾ ਹੈ ।

੧੦- ਫੇਰ ਰਾਜੇ ਨੇ ਰਾਣੀ ਨੂੰ ਉਸ ਕੋਲ ਭੇਜਿਆ ।।੨੧।।

੧੧- ਕਿ ਤੂੰ ਮੁੜਕੇ ਜਾ ਕੇ ਫੇਰ ਕਹੁ ਇਸਨੂੰ ਜਿਵੇਂ ਮਰਨੋ ਬਚਦੀ ਹੈ ।

੧੨- ਜੋ ਕੁਝ ਉਹ ਕਹਿੰਦੀ ਹੈ ਉਹੀ ਤੂੰ ਮੰਨ ਲੈ ।।੨੨।।

੧੩- ਤਦ ਰਾਣੀ ਫੇਰ ਉਸ ਪਾਸ ਆ ਗਈ ।

੧੪- ਕਈ ਢੰਗਾਂ ਨਾਲ ਆ ਕੇ ਗੱਲ ਕਰਨ ਲੱਗੀ ।

੧੫- ਤੇ ਕਿਹਾ ਕਿ ਐ ਸਤੀ ਜਿਹੜੀ ਗੱਲ ਤੂੰ ਕਹਿ ਮੈਂ ਉਹ ਮੰਨ ਲਵਾਂਗੀ ।।੨੩।।

੧੬- ਜਿਹੜੀ ਗੱਲ ਰਾਜਾ ਨਾਂ ਕਰਨੀ ਚਾਹੇ ਮੈਂ ਜ਼ਿਦ ਕਰਕੇ ਉਹੀ ਕਰਾ ਲਵਾਂਗੀ ।

੧੭- ਉਸ ਨੇ ਰਾਣੀ ਨੂੰ ਕਿਹਾ ਸਤੀ ਨੇ ਕਿ ਜੇ ਮੈਨੂੰ ਬਚਾਉਣਾ ਹੈ ਤਾਂ ਆਪਣਾ ਪਤੀ ਮੈਨੂੰ ਦੇ ਦੇਹ ।

੧੮- ਤੂੰ ਮੇਰੇ ਅੱਗੇ ਦਾਸੀ ਬਣਕੇ ਰਹੁ ।

੧੯- ਤੇਰੇ ਸਾਹਮਣੇ ਮੈਂ ਤੇਰੇ ਪਤੀ ਨੂੰ ਰਾਵਾਂ (ਭੋਗਾਂ) ।

੨੦- ਤੇਰੇ ਸਿਰ ਘੜਾ ਦੇ ਕੇ ਤੈਥੋਂ ਪਾਣੀ ਭਰਾਵਾਂ ।।੨੪।।

੨੧- ਰਾਣੀ ਕਿਹਾ ਤੂੰ ਸਤੀ ਨਾ ਹੋ ਮੈਂ ਪਤੀ ਤੈਨੂੰ ਦੇ ਦਿਆਂਗੀ ।

੨੨- ਤੇਰੇ ਅੱਗੇ ਦਾਸੀ ਹੋ ਕੇ ਰਹਾਂਗੀ ।

੨੩- ਆਪਣੀ ਅੱਖਾਂ ਦੇ ਸਾਹਮਣੇ ਦੇਖਦੀ ਹੋਈ ਪਤੀ ਨੂੰ ਤੇਰੇ ਨਾਲ ਮਿਲਾਵਾਂਗੀ ।

੨੪- ਪਾਣੀ ਭਰਕੇ ਗਾਗਰ ਸਿਰ ਪਰ ਚੁੱਕ ਕੇ ਲਿਆਵਾਂਗੀ ।।੨੫।।

੨੫- ਪਰ ਐ ਸਤੀ ਤੂੰ ਅੱਗ ਵਿਚ ਨਾਂ ਸੜ ।

੨੬- ਮੈਨੂੰ ਆਪਣੇ ਮੁੱਖ ਤੋਂ ਇਸ ਗੱਲ ਦਾ ਜੁਆਬ ਦੇਹ ।

੨੭- ਜਿਵੇਂ ਤੂੰ ਕਹੇ ਤੈਨੂੰ ਰਾਜੇ ਨਾਲ ਬਿਆਹ ਦੇਵਾਂਗੀ ।

੨੮- ਗਰੀਬੀਣੀ ਤੋਂ ਰਾਣੀ ਤੈਨੂੰ ਬਣਾ ਦਿਆਂਗੀ ।।੨੬।।

੨੯- ਐਉ ਕਹਿਕੇ ਰਾਣੀ ਨੇ ਸਤੀ ਨੂੰ ਬਾਂਹ ਤੋਂ ਪਕੜ ਲਿਆ ।

੩੦- ਲਿਆਕੇ ਡੋਲੀ ਦੇ ਵਿਚ ਬਿਠਾ ਲਿਆ ।

੩੧- ਤੇ ਕਿਹਾ ਕਿ ਐ ਇਸਤ੍ਰੀ ਤੂੰ ਅੱਗ ਵਿਚ ਪੈ ਕੇ ਨਾ ਸੜ ।

੩੨- ਮੇਰੇ ਪ[illegible] ਹੀ ਆਪਣਾ ਭਰਤਾ ਬਣਾ ਲੈ ।।੨੭।।

੩੩- ਦੋਹਰਾ ।। ਸਾਰਿਆਂ ਦੇ ਸਾਹਮਣੇ ਡੋਲੀ ਵਿਚ ਚੜ੍ਹਾ ਲਈ ਉਸਨੇ ।

੩੪- ਐਸ ਢੰਗ ਦੇ ਨਾਲ ਰਾਜੇ ਨਾਲ ਵਿਆਹ ਕਰਾ ਲਿਆ ਅਤੇ ਰਾਜੇ ਨੇ ਰਾਣੀ ਬਣਾ ਲਈ ।।੨੮।।੧।।

੧੧੨।।੨੧੯੩।। ਪ੍ਰਕਰਣ ਸਮਾਪਤ ਹੈ ।।ਅਫਜੂੰ।।

੩੫- ਦੋਹਰਾ ।। ਬਿਸਨ ਸਿੰਘ ਰਾਜਾ ਬੜਾ ਹੀ ਭਾਗਾਂ ਵਾਲਾ ਸੀ ।

੩੬- ਵੱਡਾ, ਛੋਟਾ, ਮਾੜਾ, ਤਕੜਾ ਸਭ ਉਸਦੀ ਪਰਜਾ ਉਸਦੇ ਪੈਰ ਚੁੰਮਦੀ ਸੀ ।।੧।।

੩੭- ਕ੍ਰਿਸ਼ਨ ਕੁਅਰਿ ਉਸਦੀ ਪਟਰਾਣੀ ਸੀ ਉਸ ਨੂੰ ।

੩੮- ਇਓ ਜਾਣੋ ਜਿਵੇਂ ਦੁੱਧ ਦੇ ਸਮੁੰਦ੍ਰ ਵਿਚੋਂ ਰਿੜਕ ਕੇ ਕੱਢੀ ਹੈ ।

੩੯- ਨੇਤ੍ਰ ਕਜ਼ਰ (ਸੁਰਮਾ) ਪਾਇ ਹੋਏ ਇਤਨੇ ਸੁੰਦਰ ਸੀ ਕਿ ਦੀਵੇ ਵਾਂਗ ਜਗ ਰਹੇ ਸਨ

੪੦- ਵੇਖਣ ਵਾਲੇ ਪੁਰਸ਼ ਮਤਵਾਲੇ ਹੋ ਜਾਂਦੇ ਸਨ ।।੨।।

੪੧- ਦੋਹਰਾ ।। ਰੂਪ ਉਸ ਦਾ ਬੇਅੰਤ ਜਗਦਾ ਸੀ ਜਿਸ ਦੀ ਉਸ ਨੂੰ ਹਰ ਪਾਸਿਉਂ ਵਡਿਆਈ ਮਿਲਦੀ ਸੀ ਬਹੁਤ ਹੀ ।

੪੨- ਉਸ ਨੂੰ ਤੱਕ ਕੇ ਰਜੇ ਦੇ ਦਿਲ ਨੂੰ ਬੜਾ ਉਭਾਰ ਆਇਆ ਜਿਸ ਨੂੰ ਉਹ ਕਾਬੂ ਵਿਚ ਨਾ ਕਰ ਸਕਿਆ ।।੩।।

੪੩- ਉਸ ਦੇ ਨਾਲ ਰਜੇ ਦਾ ਪਿਆਰ ਬਹੁਤ ਵੱਡਾ ਸੀ ।

੪੪- ਅਤੇ ਰਜੇ ਨੂੰ ਉਹ ਬਹੁਤ ਹੀ ਪਿਆਰੀ ਸੀ ।

੪੫- ਦੋਹਾਂ ਵਿਚ ਬਹੁਤ ਵੱਡੀ ਪ੍ਰੀਤ ਐਸੀ ਹੋ ਗਈ ।

੪੬- ਜਿੰਨਾਂ ਦੀ ਪ੍ਰੀਤ ਜਿਹੀ ਸੀਤਾ ਨਾਲ ਰਾਮ ਚੰਦਰ ਦੀ ਵੀ ਨਹੀਂ ਸੀ ।।੪।।

ਏਕ ਹੇਰਿ ਤ੍ਰਿਯ ਰਾਵ ਲੋਭਾਨੋ ।। ੧ਨਿਜੁ ਤ੍ਰਿਯ ਸੰਗ ਨੇਹ ਘਟ ਮਾਨੋ ।। ੨ਜਬ ਇਹ ਕ੍ਰਿਸ਼ੂ ਕੁਅਰਿ ਸੁਨਿ ਪਾਈ ।। ੩ਰਾਜਾ ਪੈ ਚਿਤ ਤੇਂ ਖੁਨਸਾਈ ।।੫।। ੪ਕ੍ਰਿਸ਼ੂ ਕੁਅਰਿ ਚਿਤ ਅਧਿਕ ਰਿਸਾਈ ।। ੫ਮਨ ਮੈਂ ਘਾਤ ਯਹੈ ਠਹਰਾਈ ।। ੬ਦੁਖ ਕਰਿ ਕਰਿ ਮੈ ਆਜੁ ਸੁ ਕਰਿਹੌਂ ।। ੭ਨ੍ਰਿਪਹ ਸੰਘਾਰਿ ਆਪੁ ਪੁਨਿ ਮਰਿ ਹੌ ।। ੬।। ਦੋਹਰਾ ।। ੮ਤਬ ਰਾਨੀ ਚਿਤ ਤੇਂ ਜਰੀ ਮਨ ਮੈਂ ਅਧਿਕ ਰਿਸਾਇ ।। ੯ਜਯੋਂ ਸੀਸੋ ਸਰ ਕੇ ਲਗੇ ਤੂਟਿ 1ਤਰਕ ਦੈ ਜਇ ।।੭।। ੧੦ਪਠੈ ਦੂਤ ਰਾਜੈ ਤੁਰਤ ਲੀਨੀ ਤਰੁਨਿ ਬੁਲਾਇ ।। ੧੧ਗਰਬ ਪ੍ਰਹਰਿ ਝਖਕੇਤੁ ਕੌ ਸੋਇ ਰਹੈ ਸੁਖੁ ਪਾਇ ।।੮।। ਚੌਪਈ ।। ੧੨ਜਬ ਐਸੇ ਰਾਨੀ ਸੁਨਿ ਪਾਈ ।। ੧੩ਜਮਧਰ ਲਏ ਹਾਥ ਮੋ ਆਈ ।। ੧੪ਬਿਸਨ ਸਿੰਘ ਪਤਿ ਪ੍ਰਥਮ ਸੰਘਾਰਯੋ ।। ੧੫ਤਾ ਪਾਛੇ ਤਿਹੱ ਤ੍ਰਿਯ ਕੋ ਮਾਰਯੋ ।।੯।। ੧੬ਦੋਹਰਾ ।। ਮਾਰਿ ਮਾਸ ਤ੍ਰਿਯ ਤਵਨ ਕੋ; ਰਾਂਧਿ ਲਯੋ ਤਿਹੱ ਕਾਲ ।। ੧੭ਸਦਨ ਏਕ ਉਮਰਾਵ ਕੇ ਭੇਜ ਦਯੋ ਤਤਕਾਲ ।।੧੦।। ੧੮ਮਾਸ ਜਾਨਿ ਤਾਕੋਂ ਤੁਰਤੁ ਚਾਬਿ ਗਏ ਸਭ ਸੋਇ ।। ੧੯ਭਲੋ ਭਲੋ ਸਭ ਕੋ ਕਹੈ ਭੇਦ ਨ ਪਾਵੈ ਕੋਇ ।।੧੧।। ੨੦ਹਾਥ ਪਾਵ ਨ੍ਰਿਪ ਕੇ ਸਕਲ ਸੰਗ ਮੁਤਹਰੀ ਤੋਰਿ ।। ੨੧ਸੀੜਨ ਪਰ ਤੇ ਆਨਿਕੈ ਦਯੋ ਧਰਨਿ ਕਹੱ ਛੋਰਿ ।।੧੨।। ੨੨ਮਦਰਾ ਕੇ ਮਦ ਸੌਂ ਛਕਯੋ ਉਰ ਜਮਧਰ ਕੀ ਖਾਇ ।। ੨੩ਸੀੜ੍ਹਿਨ ਤੇਂ ਖਿਸਕਤ ਨ੍ਰਿਪਤਿ ਪਰਯੋ ਧਰਨਿ ਪਰ ਆਇ ।।੧੩।। ੨੪ਸ੍ਰੋਨਤ ਸੌਂ ਭੀਜਤ ਭਈ ਸਕਲ ਧਰਨਿ ਸਰਬੰਗ ।। ੨੫ਆਨਿ ਤਰੇ ਰਾਜਾ ਪਰਯੋ ਲਗੇ ਕਟਾਰੀ ਅੰਗ ।।੧੪।। ਚੌਪਈ ।। ੨੬ਜਬ ਨ੍ਰਿਪ ਮਰਯੋ ਤ੍ਰਿਯਹਿ ਲਖਿ ਪਾਯੋ ।। ੨੭ਭਾਂਤਿ ਭਾਂਤਿ ਹ੍ਵੈ ਦੁਖਿਤ ਸੁਨਾਯੋ ।। ੨੮ਕੌਨ ਕਾਲ ਗਤਿ ਕਰੀ ਹਮਾਰੀ ।। ੨੯ਰਾਜਾ ਜੂ ਚੁਭਿ ਮਰੇ ਕਟਾਰੀ ।।੧੫।। ੩੦ਜਬ ਰਾਨੀ ਹ੍ਵੈ ਦੀਨ ਉਘਾਯੋ ।। ੩੧ਬੈਠੇ ਸਭ ਲੋਗਨ ਸੁਨਿ ਪਾਯੋ ।। ੩੨ਤਾ ਕੌ ਸਭ ਪੂਛਨਿ ਮਿਲਿ ਆਏ ।। ੩੩ਕੌਨੇ ਦੁਸਟ ਰਾਵਜੂ ਘਾਏ ।।੧੬।। ੩੪ਤਬ ਰਾਨੀ ਅਤਿ ਦੁਖਿਤ ਬਖਾਨਯੋ ।। ੩੫ਤਾ ਕੋ ਭੇਦ ਕਛੂ ਨ ਪਛਾਨਯੋ ।। ੩੬ਪ੍ਰਥਮ ਰਾਵ ਜੂ ਮਾਸੁ ਮੰਗਾਯੋ ।। ੩੭ਆਪ ਭਖਯੋ, ਕਛੁ ਭ੍ਰਿਤਨ ਪਠਾਯੋ ।।੧੭।। ੩੮ਪੁਨਿ ਰਾਜਾ ਜੂ ਅਮਲ ਮੰਗਾਯੋ ।। ੩੯ਆਪੁ ਪਿਯੋ, ਕਛੁ ਹਮੈ ਪਿਯਾਯੋ ।। ੪੦ਲੀਏ ਕੈਂਫ ਕੇ, ਅਤਿ ਮਤਿ ਭਏ ।। ੪੧ਸੁਧਿ ਮੈਂ ਹੁਤੇ ਬਿਸੁਧਿ ਹ੍ਵੈ ਗਏ ।।੧੮।। ੪੨ਮਦ ਸੌਂ ਨ੍ਰਿਪਤਿ ਭਏ ਮਤਵਾਰੇ ।। ੪੩ਕੇਲ ਕਾਜ ਗ੍ਰਿਹ ਓਰ ਪਧਾਰੇ ।। ੪੪ਬਸਿ ਹ੍ਵੈ ਅਧਿਕ ਕਾਮ ਕੇ ਗਯੋ ।। ੪੫ਮੇਰੋ ਹਾਥ ਹਾਥ ਗਹਿ ਲਯੋ ।।੧੯।। ੪੬ਪਾਵ ਖਿਸਤ

1 ਤਰੱਕ – ਅਧਕ ਲਾ ਕੇ ਪੜ੍ਹੋ

੧- ਇਕ ਹੋਰ ਇਸਤ੍ਰੀ ਨੂੰ ਤੱਕ ਕੇ ਰਾਜਾ ਲੁਭਾਇਮਾਨ ਹੋ ਗਿਆ ।

੨- ਆਪਣੀ ਇਸਤ੍ਰੀ ਨਾਲ ਨੇਹ ਘੱਟ ਕਰ ਦਿਤਾ ।

੩- ਜਦੋਂ ਇਹ ਗੱਲ ਕ੍ਰਿਸ਼ਨ ਕੁਅਰ ਨੇ ਸੁਣ ਲਈ ।

੪- ਰਾਜੇ ਵੱਲੋਂ ਉਸ ਨੂੰ ਚਿੱਤ ਵਿਚ ਖੁਨਸ ਆ ਪਈ ।।੫।।

੫- ਕ੍ਰਿਸ਼ਨ ਕੁਅਰ ਚਿੱਤ ਵਿਚ ਬਹੁਤ ਦੁਖੀ ਹੋਈ ।

੬- ਅਤੇ ਮਨ ਦੇ ਵਿਚ ਇਸਦਾ ਬਦਲਾ ਕਰਨਾ ਚਾਹਿਆ ।

੭- ਦੁਖੀ ਹੋ ਕੇ ਮੈਂ ਅੱਜ ਸੁ ਕੰਮ ਕਰਾਂਗੀ ।

੮- ਕਿ ਰਾਜੇ ਨੂੰ ਮਾਰ ਕੇ ਫੇਰ ਆਪ ਮਰ ਜਾਵਾਂਗੀ ।।੬।।

੯- ਦੋਹਰਾ ।। ਉਸ ਵੇਲੇ ਰਾਣੀ ਦਿਲ ਵਿਚ ਸੜ ਗਈ ਮਨ ਦੇ ਵਿਚ ਬਹੁਤ ਹੀ ਕ੍ਰੋਧ ਕਰਕੇ ਇਹ ਹਾਲ ਹੋ ਗਿਆ ।

੧੦- ਜਿਵੇ ਸ਼ੀਸ਼ੇ ਪਰ ਤੀਰ ਲੱਗਣ ਨਾਲ ਤੜੱਕ ਕਰਕੇ ਟੁੱਟ ਜਾਂਦਾ ਹੈ ।।੭।।

੧੧- ਉਧਰ ਰਾਜੇ ਨੇ ਨੌਕਰ ਨੂੰ ਭੇਜ ਕੇ ਨਵੀਂ ਪ੍ਰੇਮਕਾ ਬੁਲਾ ਲਈ ।

੧੨- ਕਾਮ ਦਾ ਵੇਗ ਦੂਰ ਕਰਕੇ ਆਰਾਮ ਨਾਲ ਦੋਵੇਂ ਹੀ ਸੌਂ ਗਏ ।।੮।।

੧੩- ਚੌਪਈ ।। ਜਦ ਰਾਣੀ ਨੂੰ ਇਸ ਗੱਲ ਦਾ ਪਤਾ ਲੱਗ ਗਿਆ ।

੧੪- ਤਾਂ ਹੱਥ ਵਿਚ ਤਲਵਾਰ ਲੈ ਕੇ ਆ ਗਈ ।

੧੫- ਪਹਿਲਾਂ ਆਉਂਦੀ ਨੇ ਹੀ ਆਪਣੇ ਪਤੀ ਬਿਸ਼ਨ ਸਿੰਘ ਨੂੰ ਕਤਲ ਕੀਤਾ ।

੧੬- ਉਸਦੇ ਪਿਛੋਂ ਉਸ ਇਸਤ੍ਰੀ ਨੂੰ ਮਾਰ ਦਿਤਾ ।।੯।।

੧੭- ਦੋਹਰਾ ।। ਉਸ ਇਸਤ੍ਰੀ ਨੂੰ ਮਾਰਕੇ ਉਸਦਾ ਮਾਸ ਰਿੰਨ ਲਿਆ ਉਸ ਵੇਲੇ ।

੧੮- ਇਕ ਅਫਸਰ ਦੇ ਘਰ ਭੇਜ ਦਿਤਾ ਉਸੇ ਵੇਲੇ ।।੧੦।।

੧੯- ਮਾਸ ਜਾਣਕੇ ਉਸੇ ਵੇਲੇ ਸਾਰੇ ਰਲਕੇ ਖਾ ਗਏ ।

੨੦- ਸਾਰੇ ਇਹੋ ਕਹਿੰਦੇ ਸੀ ਕਿ ਬੜਾ ਸੁਆਦੀ ਹੈ ਪਰ ਇਹ ਕਿਸੇ ਨੂੰ ਕੋਈ ਪਤਾ ਨਹੀ ਕਿ ਇਹ ਮਾਸ ਕਿਸ ਜਾਨਵਰ ਦਾ ਹੈ ।।੧੧।।

੨੧- ਰਾਜੇ ਦੇ ਹੱਥ ਪੈਰ ਲੂਣ ਘੋਟਣੇ (ਸੋਟੇ) ਨਾਲ ਤੋੜ ਭੰਨ ਦਿਤੇ ।

੨੨- ਪੌੜੀਆਂ ਕੋਲ ਆ ਕੇ ਧਰਤੀ ਤੇ ਰੋੜ ਦਿਤਾ ।।੧੨।।

੨੩- ਅਤੇ ਰੌਲਾ ਪਾ ਦਿਤਾ ਕਿ ਸ਼ਰਾਬ ਪੀਤੀ ਹੋਈ ਸੀ ਤਲਵਾਰ ਉਸਦੇ ਕੋਲ ਸੀ

੨੪- ਪੌੜੀਆਂ ਤੋਂ ਤਿਲਕ ਕੇ ਰਾਜਾ ਧਰਤੀ ਪਰ ਜਾ ਪਿਆ ।।੧੩।।

੨੫- ਲਹੂ ਨਾਲ ਸਾਰੀ ਦੀ ਸਾਰੀ ਧਰਤੀ ਭਿੱਜ ਗਈ ।

੨੬- ਰਾਜਾ ਲਹੂ ਨਾਲ ਤਿਲਕ ਕੇ ਥੱਲੇ ਜਾ ਪਿਆ ਕਟਾਰੀ ਲੱਗਣ ਕਰਕੇ ।।੧੪।।

੨੭- ਚੌਪਈ ।। ਜਦੋਂ ਰਾਜਾ ਮਰ ਗਿਆ ਇਸਤ੍ਰੀ ਨੇ ਵੇਖ ਲਿਆ ।

੨੮- ਦੁਖੀ ਹੋ ਕੇ ਤਰ੍ਹਾਂ ਤਰ੍ਹਾਂ ਦੇ ਵੈਣ ਪਾ ਕੇ ਸੁਨਾ ਦਿਤੇ ।

੨੯- ਹੇ ਰੱਬਾ ਤੈ ਸਾਡਾ ਇਹ ਕੀ ਹਾਲ ਕਰ ਦਿਤਾ ।

੩੦- ਜੋ ਰਾਜਾ ਜੀ ਕਟਾਰੀ ਦੇ ਚੁਭ ਜਾਣ ਨਾਲ ਮਾਰੇ ਗਏ ।।੧੫।।

੩੧- ਜਦੋਂ ਰਾਣੀ ਨੇ ਦੁਖੀ ਹੋ ਕੇ ਕੀਰਨੇ ਪਾਏ ।

੩੨- ਜਿਹੜੇ ਲੋਕ ਉਥੇ ਬੈਠੇ ਸੀ ਸਭਨੇ ਸੁਣ ਲਏ ।

੩੩- ਤਾਂ ਰਾਣੀ ਨੂੰ ਸਾਰੇ ਆ ਆ ਕੇ ਪੁਛਦੇ ਹਨ ।

੩੪- ਕਿ ਕਿਹੜਾ ਇਹੋ ਜਿਹਾ ਦੁਸ਼ਟ ਸੀ ਜਿਸ ਨੇ ਰਾਜੇ ਨੂੰ ਕਤਲ ਕਰ ਦਿਤਾ ।।੧੬।।

੩੫- ਤਾਂ ਰਾਣੀ ਨੇ ਬੜੀ ਦੁਖੀ ਹਾਲਤ ਵਿਚ ਕਿਹਾ ।

੩੬- ਇਸ ਗੱਲ ਦਾ ਭੇਤ ਕਿਸੇ ਨੂੰ ਵੀ ਨਾਂ ਲੱਗਿਆ ।

੩੭- ਰਾਣੀ ਕਹਿੰਦੀ ਹੈ ਕਿ ਪਹਿਲਾ ਰਾਜਾ ਜੀ ਨੇ ਮਾਸ ਮੰਗਵਾਇਆ ।

੩੮- ਕੁਛ ਆਪ ਖਾਧਾ ਕੁਝ ਅਫਸਰਾਂ ਦੇ ਘਰ ਭੇਜ ਦਿਤਾ ।।੧੭।।

੩੯- ਫੇਰ ਰਾਜਾ ਜੀ ਨੇ ਅਮਲ ਮੰਗਾ ਲਿਆ ।

੪੦- ਕੁਝ ਉਸ ਨੇ ਆਪ ਪੀਤਾ ਕੁਝ ਮੈਨੂੰ ਪਿਆ ਦਿਤਾ ।

੪੧- ਸ਼ਰਾਬ ਪੀ ਕੇ ਬਹੁਤ ਨਸ਼ੱਈ ਹੋ ਗਏ ।

੪੨- (ਰਾਜਾ ਜੀ) ਸੁੱਧ-ਬੁੱਧ ਵਿਚ ਸੀ ਫੇਰ ਬੇ-ਸੁਰਤ ਹੋ ਗਏ ।।੧੮।।

੪੩- ਸ਼ਰਾਬ ਨਾਲ ਐਨ ਮਸਤ ਹੋ ਗਏ ।

੪੪- ਖੇਲਣ ਲਈ ਘਰ ਵੱਲ ਨੂੰ ਤੁਰ ਪਏ ।

੪੫- ਫੇਰ ਕਾਮਵਸ ਹੋ ਗਏ ਬਹੁਤ ਸਾਰੇ ।

੪੬- ਕਾਮ ਵਸਿ ਹੋ ਕੇ ਮੇਰਾ ਹੱਥ ਆਪਣੇ ਹੱਥ ਵਿਚ ਫੜ ਲਿਆ ।।੧੯।।

੪੭- ਪੈਰ ਖਿਸਕ ਕੇ ...............

ਪੌਰਿਨ ਤੇ ਭਯੋ ।। ₁ਅਧਿਕ ਮੱਤਿ ਮੈਂ ਥੋ ਗਿਰਿ ਗਯੋ ।। ₂ਉਰ ਤੇ ਉਗਰਿ ਕਟਾਰੀ ਲਾਗੀ ।। ₃ਤਾਤੇ ਦੇਹ ਰਾਵ ਜੂ ਤਯਾਗੀ ।।੨੦।। ਦੋਹਰਾ ।। ₄ਸੀੜਿਨ ਤੇ ਰਾਜਾ ਗਿਰਯੋ ਪਰਯੋ ਧਰਨਿ ਪਰ ਆਨਿ ।। ₅ਚੁਭੀ ਕਟਾਰੀ ਪੇਟ ਮੈਂ ਤਾ ਤੇ ਤਜਯੋ ਪਰਾਨ ।।੨੧।। ਚੌਪਈ ।। ₆ਸਭਨ ਸੁਨਤ ਯੌ ਕਥਾ ਉਚਾਰੀ ।। ₇ਜਮਧਰ ਵਹੈ ਬਹੁਰਿ ਉਰ ਮਾਰੀ ।। ₈ਨ੍ਰਿਪ ਤ੍ਰਿਯ ਮਾਰਿ ਪ੍ਰਾਨ ਨਿਜੁ ਦੀਨੋ ।। ❖₉ਚਰਿਤ ਚੰਚਲਾ ਐਸੋ ਕੀਨੋ ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਤੇਰਹ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੩।। ੨੨੦੫।। ਅਫਜੂੰ ।।

ਸਵੈਯਾ ।। ₁₀ਏਕ ਮਹਾਂ ਬਨ ਬੀਚ ਬਸੈ ਮੁਨਿ; ਸ੍ਰਿੰਗ ਧਰੇ, ਰਿਖ ਸ੍ਰਿੰਗ ਕਹਾਯੋ ।। ₁₁ਕੌਨ ਹੂੰ ਖਯਾਲ ਬਿਭਾਂਡਵ ਜੂ ਮ੍ਰਿਗਿਯਾ ਹੂੰ ਕੀ ਕੋਖਿ ਹੂੰ ਤੇ ਉਪਜਾਯੋ ।। ₁₂ਹੋਤ ਭਯੋ ਤਪਸੀ ਤਬ ਤੇ; ਜਬ ਤੇ ਬੁਧਿ ਲੈ ਸੁਧਿ ਕੋ ਠਹਰਾਯੋ ।। ₁₃ਰੈਨ ਦਿਨਾ ਰਘੁਨਾਥ iਭਜੈ ਕਬਹੂੰ ਪੁਰ ਭੀਤਰ ਭੂਲ ਨ ਆਯੋ ।।੧।। ₁₄ਬੀਚ ਕਰੈ ਤਪਸਯਾii ਬਨ ਕੇ ਮੁਨਿ ਰਾਮ ਕੋ ਨਾਮੁ ਜਪੈ ਸੁਖੁ ਪਾਵੈ ।। ₁₅ਨ੍ਹਾਨੁ ਕਰੈ ਨਿਤ ਧਯਾਨ ਧਰੈ; ਮੁਖ ਬੇਦ ਰਰੈ, ਹਰਿ ਕੀ ਲਿਵ ਲਾਵੈ ।। ₁₆ਰੀਤਿ ਚਲੈ ਖਟ ਸਾਸਤ੍ਰਨ ਕੀ, ਤਨ ਕਸ੍ਟ ਸਹੈ ਮਨ ਕੌਂ ਨ ਡੁਲਾਵੈ ।। ₁₇ਭੂਖਿ ਪਿਯਾਸ ਲਗੈ ਜਬਹੀ ਤਬ ਕਾਨਨ ਤੇ ਚਨਿਕੈ ਫਲ ਖਾਵੈ ।।੨।। ₁₈ਕਾਲ ਬਿਤੀਤ ਭਯੋ ਇਹ ਰੀਤਿ, ਪਰਯੋ ਦੁਰਭਿੱਛ ਤਹਾਂ ਸੁਨਿ ਪਾਯੋ ।। ₁₉ਬੀਜ ਰਹਯੋ ਨਹਿ ਏਕ ਤਹਾਂ, ਸਭ ਲੋਕ ਕਨੇਕਨ ਕੌ ਤਰਸਾਯੋ ।। ₂₀ਜੇਤੇ ਪੜੇ ਬਹੁ ਬਿੱਪ੍ਰ ਹੁਤੇ ਤਿਨ ਕੌਂ ਤਬ ਹੀ ਨ੍ਰਿਪ ਬੋਲਿ ਪਠਾਯੋ ਕੌਨ ਕੁਕਾਜ ਕਿਯੋ ਕਹੌ ਮੈ; ਜਿਹ ਤੇਂ ਭ੍ਰਿਤ ਲੋਕ ਨ ਜੀਵਨ ਪਾਯੋ ।।੩।। ₂₁ਰਾਜ ਕਹੀ ਜਬ ਯੌ ਤਿਨ ਕੌਂ ਤਬ ਬਿੱਪ੍ਰ ਸਭੈ ਇਹ ਭਾਂਤਿ ਉਚਾਰੇ ।। ₂₂ਰੀਤ ਚਲੋ ਰਜਨੀਤਨ ਕੀ ਤੁਮ, ਕੋਊ ਨ ਦੇਖਿਯ ਪਾਪ ਤਿਹਾਰੇ ।। ₂₃ਸਿੰਮ੍ਰਿਤ ਮੈਂ ਖਟ ਸਾਸਤ੍ਰਨ ਮੈਂ ਸਭ ਹੂੰ ਮਿਲ ਕ੍ਰੈਰਿ ਬਿਚਾਰ ਬਿਚਾਰੇ ।। ₂₄ਸ੍ਰਿੰਗੀ ਰਿਖੀਸਨ ਆਏ ਤਵਾਲਯ ਯਾਹੀ ਚੁਭੈ ਚਿਤ ਬਾਤ ਹਮਾਰੇ ।।੪।। ₂₅ਜੌਂ ਚਿਤ ਬੀਚ ਰੁਚੈ ਮਹਾਰਾਜ, ਬੁਲਾਇਕੈ ਮਾਨਸ ਸੋਈ ਪਠੈਯੈ ।। ₂₆ਕੌਨੈ ਉਪਾਇ ਬਿਭਾਂਡਵ ਕੋ ਸੁਤ, ਯਾ ਪੁਰ ਬੀਥਨ ਮੈਂ ਬਿਹਰੈਯੈ ।। ₂₇ਦੇਸ ਬਸੈ ਫਿਰਿ ਕਾਲ ਨਸੈ, ਚਿਤ ਭੀਤਰ ਸਾਚ ਇਹੈ ਠਹਰੈਯੈ ਜੌਂ ਨਹਿ ਆਵੈ ਤੌਂ ਪੂਤ ਭਜਾਇ, ਕਿ ਆਪਨ ਜਾਇ ਉਤਾਇਲ ਲਯੈਯੈ ।।੫।। ਸੋਰਠਾ ।। ₃₀ਭ੍ਰਿਤ ਮਿਤ ਪੂਤ ਪਠਾਇ, ਰਾਜਾ ਅਤਿ ਹਾਯਲ ਭਯੋ ।। ₃₁ਆਪਨ

---

❖ਭਾਵੇਂ ਇਹ ਚੰਚਲ ਚਲਾਕ ਇਸਤ੍ਰੀ ਦਾ ਹੀ ਕੰਮ-ਹੋ ਸਕਦਾ ਹੈ । ਪਰ ਦੂਜੇ ਪਾਸੇ ਇਸਨੂੰ ਜਜਬਾਤੀ ਤੋਂ ਵੀ ਇਨਕਾਰ ਨਹੀਂ ਕੀਤਾ ਜਾ ਸਕਦਾ । ਜਿਵੇਂ ਕਈ ਪ੍ਰਕਰਣ ਆਏ ਹਨ ਕਿ ਇਸਤ੍ਰੀ ਨੂੰ ਦੂਜੇ ਪੁਰਸ਼ ਪਾਸ ਜਾਣ ਕਰਕੇ ਉਹਨਾਂ ਦੇ ਪਤੀਆਂ ਨੇ ਕਤਲ ਕਰ ਦਿਤਾ । ਜਿਹੜਾ ਪਤੀ ਆਪਣੀ ਪਤਨੀ ਤੱਜਕੇ ਦੂਜੀਆਂ ਨੂੰ ਤ੍ਰਜੀਹ ਦਿੰਦਾ ਹੈ ਉਹ ਭੀ ਧਰਮ ਹੀਣਤਾ ਦੇ ਦੋਸ਼ ਤੋਂ ਬਰੀ ਨਹੀਂ ਹੋ ਸਕਦਾ । ਗੁਰਬਾਣੀ ਸਾਨੂੰ (ਏਕਾ ਨਾਰੀ ਸਦਾ ਜਤੀ) ਹੋਣ ਦਾ ਉਪਦੇਸ਼ ਦਿੰਦੀ ਹੈ ਸ੍ਰੀ ਦਸਮੇਸ ਜੀ ਵੀ ਪਰ ਇਸਤ੍ਰੀ ਨੂੰ (ਪੈਨੀ ਛੁਰੀ) ਨਾਲ ਤ੍ਰਜੀਹ ਦਿੰਦੇ ਹਨ । ਜੇ ਕ੍ਰਿਸਨ ਕੁਮਾਰ ਬਦ ਚਲਣ ਹੁੰਦੀ ਤਾਂ ਉਹ ਆਪ ਨੂੰ ਕਟਾਰੀ ਮਾਰਕੇ ਆਪਣਾ ਅੰਤ ਕਿਉ ਕਰਦੀ ? ਜੋ ਕੁਝ ਵੀ ਕੀਤਾ ਉਸ ਨੇ ਜਜ਼ਬੇ ਦੇ ਅਧੀਨ ਕੀਤਾ । ਜਿਸ ਤੋਂ ਸਿਖਿਆ ਇਹ ਮਿਲਦੀ ਹੈ ਜੋ ਸਾਨੂੰ ਭਗਤ ਨਾਮ ਦੇਵ ਜੀ ਦੱਸਦੇ ਹਨ:-

ਬਨਿਤਾ ਛੋਡਿ ਬਦ ਨਦਰਿ ਪਰ ਨਾਰੀ।।
ਵੇਸ ਨ ਪਾਈਐ ਮਹਾ ਦੁਖਿਆਰੀ ।।
ਘਰਿ ਕੀ ਨਾਰ ਤਿਆਗੈ ਅੰਧਾ ।।
ਪਰ ਨਾਰੀ ਸਿਉ ਘਾਲੈ ਧੰਧਾ ।।
ਜੈਸੇ ਸਿੰਮਲ ਦੇਖ ਸੂਆ ਬਿਗਸਾਨਾ।।
ਅੰਤ ਕੀ ਬਾਰ ਮੂਆ ਲਪਟਾਨਾ ।।੧।।
ਪਾਪੀ ਕਾ ਘਰ ਅਗਨੇ ਮਾਹਿ ।।
ਜਲਤ ਰਹੈ ਮਿਟਵੈ ਕਬ ਨਾਹਿ ।।
ਹਰਿ ਕੀ ਭਗਤਿ ਨ ਦੇਖੈ ਜਾਇ ।।
ਮਾਰਗ ਛੋਡਿ ਅਮਾਰਗਿ ਪਾਇ ।।
ਮੂਲਹੁ ਭੂਲਾ ਆਵੈ ਜਾਇ ।।
ਅੰਮ੍ਰਿਤ ਡਾਰਿ ਲਾਦਿ ਬਿਖੁ ਖਾਇ ।।ਪੰ:੧੧੬੫।।

ਇਹ ਨਿਚੋੜ ਹੈ ਪਰ ਇਸਤ੍ਰੀ ਗਮਨ ਕਰਨ ਦਾ ਜੋ ਕਿਵੇਂ ਪੈਨੀ ਛੁਰੀ ਦਾ ਵੇਸ ਧਾਰਦਾ ਹੈ ਦੂਜੇ ਪਾਸੇ ਚਿਤ੍ਰ ਕਲਾ ਦੀ ਸਹਿਨ ਸੀਲਤਾ ਨੂੰ ਵਡਿਆਉਂਦਾ ਹੈ ।

i ਭਜੈ – ਪੋਲਾ ਬੋਲੋ , ਤੱਜੇ ਨਾ ਪੜੋ , ii ਤਪੱਸਿਆ – ਪੜ੍ਹੋ

ਪੌੜੀਆਂ ਤੋਂ ਡਿੱਗ (ਗਿਰ) ਗਏ ।

੧- ਸ਼ਰਾਬ ਦੇ ਬਹੁਤ ਨਸ਼ੇ ਵਿਚ ਸੀ ਗਿਰ ਗਏ ।

੨- ਪੇਟ ਦੇ ਅੱਗੇ ਕਟਾਰੀ ਲਗੀ ।

੩- ਜਿਸ ਕਰਕੇ ਰਾਜਾ ਜੀ ਸਰੀਰ ਤਿਆਗ ਗਏ ।।੨੦।।

੪- ਦੋਹਰਾ ।। ਪੌੜੀਆਂ ਤੋਂ ਗਿਰਯਾ ਰਾਜਾ ਧਰਤੀ ਤੇ ਜਾ ਪਿਆ ।

੫- ਕਟਾਰੀ ਪੇਟ ਵਿਚ ਧਸ ਗਈ ਇਸ ਕਰਕੇ ਪ੍ਰਾਣ ਤਯਾਗ ਗਏ ।।੨੧।।

੬- ਚੌਪਈ ।। ਸਾਰੀ ਸਭਾ ਸੁਣ ਰਹੀ ਸੀ, ਰਾਣੀ ਨੇ ਇਹ ਕਥਾ ਸੁਣਾਈ ।

੭- ਸਾਰਿਆਂ ਦੇ ਸਾਹਮਣੇ ਉਹੀ ਕਟਾਰੀ ਆਪਣੇ ਪੇਟ ਵਿਚ ਮਾਰ ਲਈ (ਰਾਣੀ ਨੇ)

੮- ਰਾਜੇ ਦੀ ਰਾਣੀ ਨੇ ਕਟਾਰੀ ਮਾਰਕੇ ਆਪਣੇ ਪ੍ਰਾਣ ਵੀ ਦੇ ਦਿਤੇ ?

੯- ਇਹ ਖੇਡ ਉਸ ਚੰਚਲ ਇਸਤ੍ਰੀ ਨੇ ਕੀਤਾ ।।੨੨।।੧।।

੧੧੩-੨੨੦੦੫।। ਪ੍ਰਕਰਣ ਸਮਾਪਤ ਹੈ ।। ਅਫਜੂੰ ।।

੧੦- ਸਵੈਯਾ ।। ਇਕ ਬੜੇ ਵੱਡੇ ਸੰਘਣੇ ਬਣ ਵਿਚ ਮੁਨੀ ਵਸਦਾ ਸੀ ਜਿਸਦੇ ਸਿਰ ਤੇ ਸਿੰਗ ਸਨ ਅਤੇ ਆਪ ਨੂੰ ਸ੍ਰਿੰਗੀ ਰਿਖੀ ਕਹਾਉਂਦਾ ਸੀ । ❖

੧੧- ਕਈਆਂ ਦਾ ਖਿਆਲ ਹੈ ਕਿ ਰਿਖੀ ਬਿਭਾਂਡਵ ਜੋ (ਸ੍ਰਿੰਗੀ ਰਿਖੀ ਦਾ ਹੀ ਦੂਜਾ ਨਾਮ ਹੈ) ਮ੍ਰਿਗੀ ਦੇ ਪੇਟ ਤੋਂ ਪੈਦਾ ਹੋਇਆ ਸੀ ਬਿਭਾਂਡਵ ਰਿਖੀ ਸ੍ਰਿੰਗੀ ਰਿਖੀ ਦੇ ਪਿਤਾ ਦਾ ਹੀ ਨਾਮ ਹੈ ।

੧੨- ਜਦੋਂ ਤੋਂ ਉਸ ਨੇ ਬੁੱਧ ਦੀ ਸੁੱਧ ਪਾਈ ਉਦੋਂ ਤੇ ਹੀ ਤਪਸਵੀ ਹੋ ਗਿਆ ਸੀ

੧੩- ਰਾਤ ਦਿਨ ਰਾਮ ਦੇ ਨਾਮ ਦਾ ਭਜਨ ਕਰਦਾ ਬਸਤੀ ਵਿਚ ਕਦੇ ਭੁੱਲ ਕੇ ਵੀ ਨਹੀ ਸੀ ਆਇਆ ।।੧।।

੧੪- ਬਣ ਦੇ ਵਿਚ ਤਪ ਕਰਦਾ ਰਹਿੰਦਾ ਰਾਮ ਦੇ ਨਾਮ ਨੂੰ ਜਪਣ ਵਿਚ ਹੀ ਸੁਖ ਦੀ ਪ੍ਰਾਪਤੀ ਕਰਦਾ ਸੀ ।

੧੫- ਸਵੇਰੇ ਇਸਨਾਨ ਕਰਦਾ ਫੇਰ ਧਿਆਨ ਮਗਨ ਹੋ ਜਾਂਦਾ ਮੁੱਖ ਤੋਂ ਬੇਦ ਪੜ੍ਹਦਾ ਹਰਿ ਨਾਲ ਲਿਵ ਲਾਈ ਰਖਦਾ ।

੧੬- ਛੇ ਸਾਸਤ੍ਰਾਂ ਦੀ ਦੱਸੀ ਰੀਤ ਤੇ ਚਲਦਾ ਤਨ ਤੇ ਕਸ਼ਟ ਸਹਾਰ ਲੈਂਦਾ ਪਰ ਮਨ ਕਰਕੇ ਡੋਲਦਾ ਨਹੀਂ ਸੀ ।

੧੭- ਜਦੋਂ ਭੁੱਖ ਤੇ ਤ੍ਰੇਹ ਲਗਦੀ ਤਾਂ ਜੰਗਲ ਵਿਚੋਂ ਟੋਲ ਕੇ ਫੁਲ ਫਲ ਖਾ ਲੈਂਦਾ ।।੨।।

੧੮- ਉਸਦਾ ਇਸੇ ਰੀਤ ਨਾਲ ਬਹੁਤ ਸਮਾ ਬਤੀਤ ਹੋ ਗਿਆ ਅਤੇ ਮੁਲਕ ਵਿਚ ਕਾਲ ਪੈ ਗਿਆ ਜੋ ਸਭ ਦੇ ਮੂਹਾਂ ਤੇ ਸੀ ।

੧੯- ਕਿਸੇ ਪਾਸ ਖਾਣ ਨੂੰ ਦਾਣਾਂ ਨਾਂ ਰਿਹਾ ਸਾਰੇ ਲੋਕ ਇਕ ਇਕ ਕਿਣਕੇ ਲਈ ਤਰਸਣ ਲੱਗੇ ।

੨੦- ਉਸ ਵੇਲੇ ਪੜ੍ਹੇ ਲਿਖੇ ਬ੍ਰਾਹਮਣ ਹੀ ਹੁੰਦੇ ਸਨ, ਉਹਨਾਂ ਨੂੰ ਰਾਜੇ ਨੇ ਸਦ ਲਿਆ

੨੧- ਤੇ ਉਹਨਾਂ ਤੋਂ ਪੁਛਿਆ ਕਿ ਮੇਰੇ ਕੋਲੋਂ ਕੀ ਪਾਪ ਹੋ ਗਿਆ ਹੈ ਜਿਸ ਕਰਕੇ ਮੇਰੀ ਪ੍ਰਜਾ ਜੀਵਨ ਤੋਂ ਤੰਗ ਆ ਗਈ ਹੈ ।।੩।।

੨੨- ਜਦੋਂ ਰਾਜੇ ਨੇ ਇਹ ਗੱਲ ਕਹੀ ਤਾਂ ਬ੍ਰਾਹਮਣਾ ਨੇ ਰਾਜੇ ਨੂੰ ਇਸ ਤਰ੍ਹਾਂ ਕਿਹਾ ।

੨੩- ਕਿ ਆਪ ਤਾਂ ਬੜੀ ਰਾਜਨੀਤੀ ਦੀ ਰੀਤ ਤੇ ਚਲਦੇ ਹੋ ਸਾਨੂੰ ਤੁਹਾਡਾ ਕੋਈ ਪਾਪ ਦਿਖਾਈ ਨਹੀਂ ਦਿੰਦਾ ।

੨੪- ਅਸੀ ਸਿੰਮ੍ਰਿਤੀਆਂ ਤੇ ਛੇ ਸ਼ਾਸਤ੍ਰਾਂ ਨੂੰ ਸਾਰਿਆਂ ਨੇ ਮਿਲਕੇ ਕ੍ਰੋੜ ਭਾਂਤ ਵਿਚਾਰ ਕਰਕੇ ਵੇਖਿਆ ਹੈ ।

੨੫- ਸ੍ਰਿੰਗੀ ਰਿਖੀ ਹੈ ਇਕ ਉਹ ਆਪਣੇ ਕਦੇ ਘਰ ਨਹੀਂ ਆਇਆ ਸਾਡੇ ਚਿਤ ਵਿਚ ਤਾਂ ਇਹੀ ਗੱਲ ਆਉਂਦੀ ਹੈ ।।੪।।

੨੬- ਜੇ ਇਹ ਗੱਲ ਤੁਹਾਡੇ ਚਿਤ ਵਿਚ ਬੈਠਦੀ ਹੈ ਹੇ ਮਹਾਰਾਜਾ ਜੀ ਤਾਂ ਉਸਨੂੰ ਬਲਾਉਣ ਕੋਈ ਆਦਮੀ ਭੇਜ ਦਿਤਾ ਜਾਵੇ ।

੨੭- ਕਿਸੇ ਉਪਾਓ ਨਾਲ ਬਿਭਾਂਡਵ ਰਿਸੀ ਦਾ ਪੁਤ੍ਰ ਐਥੇ ਆ ਕੇ ਇਹਨਾਂ ਗਲੀਆਂ ਵਿਚ ਤੁਰੇ ਫਿਰੇ ।

੨੮- ਫੇਰ ਦੇਸ਼ ਵਿਚੋਂ ਕਾਲ ਨੱਸ ਜਾਏਗਾ ਤੇ ਦੇਸ਼ ਸੁਖ ਨਾਲ ਵਸ ਜਾਏਗਾ ਇਸ ਗੱਲ ਨੂੰ ਚਿਤ ਵਿਚ ਠੀਕ ਕਰਕੇ ਮੰਨ ਲਵੋ ।

੨੯- ਜੋ ਉਹ ਕਿਸੇ ਆਮ ਬੰਦੇ ਨਾਲ ਨਾ ਆਵੇ ਤਾਂ ਜਾ ਤਾਂ ਆਪਣਾ ਪੁਤ੍ਰ ਭੇਜ ਦਿਓ ਨਹੀ ਤਾਂ ਆਪ ਹੀ ਜਾ ਕੇ ਛੇਤੀ ਨਾਲ ਲੈ ਆਵੇ ।।੫।।

੩੦- ਸੋਰਠਾ ।। ਪਹਿਲਾਂ ਨੌਕਰ ਫੇਰ ਮਿਤ੍ਰ, ਫੇਰ ਪੁਤ੍ਰ ਅਤੇ ਫੇਰ ਰਾਜਾ ਆਪ ਗਿਆ ।

੩੧- ਰਾਜਾ ਆਪ ਜਾ ਕੇ ।

❖ਸ੍ਰਿੰਗੀ ਰਿਖੀ / ਸ੍ਰਿੰਗੀ ਰਿਖ (ਮ੍ਰਿਗਣੀ ਦੀ ਕੁੱਖੋਂ ) ਲਿਖਿਆ ਹੈ ਰਿਸ਼ੀ ਸ੍ਰਿੰਗ ਬਾਰੇ ਬਾਲਮੀਕੀ ਰਾਮਾਯਣ ਬਾਲ ਕਾਂਡ ਅਧਿਆਇ ੯ ਵਿਚ ਸੁਲੇਖ ਮਿਲਦਾ ਹੈ । ਜਿਸ ਵਿਚ ਲਿਖਿਆ ਹੈ ਕਿ ਕਸ਼ਯਪ ਦਾ ਪੁੱਤ੍ਰ ਵਿਭਾਡਵ ਦੇ ਰਿਸ਼ਯ ਸ੍ਰਿੰਗ ਨਾਂ ਦਾ ਪੁਤ੍ਰ । ਉਹ ਰਿਸ਼ਯ ਸ੍ਰਿੰਗ ਵਣਾਂ ਵਿਚ ਹੀ ਪਿਤਾ ਪਾਸ ਰਹਿੰਦੇ ਸਨ ਹਮੇਸ਼ਾਂ ਵਣਾਂ ਵਿੰਚ ਪਿਤਾ ਪਾਸ ਉਸਦੀ ਸੇਵਾ ਕਰਦੇ ਸਨ, ਪੁਰਸ਼ ਜਾਂ ਇਸਤ੍ਰੀ ਨੂੰ ਨਹੀਂ ਸਨ ਜਾਣਦੇ । ਰਿਸ਼ਯ ਸ੍ਰਿੰਗ ਦੋਹਾਂ ਤਰ੍ਹਾਂ ਦੇ ਬ੍ਰਹਮ ਚਰਯ ਨੂੰ ਜਿਹੜੇ ਬ੍ਰਾਹਮਣਾਂ ਲਈ ਦੱਸੇ ਗਏ ਹਨ ਅਤੇ ਸੰਸਾਰ ਵਿਚ ਪ੍ਰਸਿਧ ਹਨ ਦੇ ਧਾਰਨੀ ਸਨ । ਅਗਨੀ ਅਤੇ ਆਪਣੇ ਯਸ਼ ਵਾਲੇ ਪਿਤਾ ਦੀ ਸੇਵਾ ਕਰਦਿਆਂ ਰਿਸ਼ੀ ਸ੍ਰਿੰਗ ਨੂੰ ਬਹੁਤ ਸਮਾਂ ਬੀਤ ਗਿਆ । ਉਸ ਵੇਲੇ (ਅੰਗਦੇਸ਼) ਵਿਚ ਮਹਾਂਬਲੀ ਅਤੇ ਪ੍ਰਤਾਪੀ (ਰੋਮਪਾਦ) ਨਾਮਕ ਪ੍ਰਸਿੱਧ ਰਾਜਾ ਦੇ ਅਤਿਆਚਾਰ ਨਾਲ ਮੀਂਹ ਨਾਂ ਹੋਣ ਵਜੋਂ ਬਹੁਤ ਭਿਆਨਕ ਕਾਲ ਪੈ ਗਿਆ, ਤਦ ਉਸ ਰਾਜੇ ਨੇ ਦੁਖੀ ਹੋ ਕੇ ਸਿਆਣੇ ਅਤੇ ਸ਼ਾਸਤ੍ਰਾਂ ਨੂੰ ਜਾਨਣ ਵਾਲੇ ਬ੍ਰਾਹਮਣਾਂ ਨੂੰ ਸੱਦਕੇ ਕਿਹਾ । ਤੁਸੀਂ ਵੈਦਕ ਧਰਮ ਅਤੇ ਲੋਕਾਚਾਰ ਨੂੰ ਜਾਨਣ ਵਾਲੇ ਹੋ, ਇਸ ਲਈ ਤੁਸੀਂ ਸਾਡੇ ਉਨਾਂ ਮੰਦੇ ਕਰਮਾਂ ਦਾ ਜਿੰਨਾਂ ਕਰਕੇ ਮੀਂਹ ਨਹੀਂ ਹੋ ਰਿਹਾ ਪ੍ਰਾਯਸ਼ਚਿਤ ਦਸੋ । ਇਸ ਪ੍ਰਸ਼ਨ ਨੂੰ ਸੁਣ ਕੇ ਵੇਦ ਗਿਆਤਾ ਬ੍ਰਾਹਮਣ ਕਹਿੰਦੇ ਨੇਂ ਹੇ ਰਾਜਨ ਜਿਵੇਂ ਹੋ ਸਕੇ ਤਿਵੇਂ (ਵਿਭਾਂਡਵ) ਮੁਨੀ ਦੇ ਪੁਤ੍ਰ ਰਿਸ਼ਯ ਸ੍ਰਿੰਗ ਨੂੰ ਇਥੇ ਲਿਆਓ ।

ਦਸਵਾਂ ਅਧਿਆਇ:- ਅਸਾਂ ਉਨਾਂ ਨੂੰ ਨਿਰਵਿਘਨ ਲਿਆਉਣ ਦਾ ਉਪਾਇ ਸੋਚਿਆ ਹੈ ਰਿਸ਼ਯ ਸ੍ਰਿੰਗ ਵਣਾਂ ਵਿਚ ਰਹਿਣ ਵਾਲੇ ਹਨ ਅਤੇ ਹਮੇਸ਼ਾਂ ਤਪ ਅਤੇ ਆਪਣੇ ਅਧਿਐਨ ਵਿਚ ਲੀਨ ਰਹਿੰਦੇ ਹਨ । ਉਨਾਂ ਨੂੰ ਇਸਤ੍ਰੀ ਸੁਖ ਅਤੇ ਹੋਰ ਵਿਸ਼ਿਆਂ ਦੇ ਸੁਖਾਂ ਦਾ ਕੁਝ ਵੀ ਅਨੁਭਵ ਨਹੀਂ ਹੈ ਇਸ ਲਈ ਮਨੁੱਖ ਨੂੰ ਮੋਹ ਲੈਣ ਵਾਲੇ ਇੰਦ੍ਰੀਆਂ ਦੇ ਵਿਸ਼ਿਆਂ ਰਾਹੀ ਅਸੀਂ ਉਨਾਂ ਨੂੰ ਛੇਤੀ ਨਗਰ ਵਿਚ ਲੈ ਆਵਾਂਗੇ । ਰੂਪਵਤੀ ਅਤੇ ਗਹਿਣਿਆਂ ਨਾਲ ਧੱਜੀਆਂ ਬਣੀਆਂ ਠਣੀਆਂ ਵੇਸਵਾਵਾਂ ਭੇਜੀਆਂ ਜਾਣ

੧ਹੂੰ ਲਪਟਾਇ ਚਰਨ ਰਹਯੋ, ਆਯੋ ਨ ਮੁਨਿ ।।੬।। ਸਵੈਯਾ ।। ੨ਬੈਠਿ ਬਿਚਾਰ ਕੀਯੋ ਸਭ ਲੋਗਨ ਕੌਨ ਉਪਾਇ ਕਹੋ ਅਬ ਕੀਜੈ ।। ੩ਆਪਹਿ ਜਾਇ ਬਕਯੋ ਹਮਰੋ ਨ੍ਰਿਪ, ਸੋ ਰਿਖਿ ਤੇਂ ਅਜਹੂੰ ਨਹਿ ਭੀਜੈ ।। ੪ਜੋ ਤਿਹ ਲਾਇ ਬੁਲਾਇ ਯਹਾਂ, ਤਿਹ ਕੌ ਯਹ ਦੇਸ ਦੁਧਾ ਕਰਿ ਦੀਜੈ ।। ੫ਜਾਤੇ ਲਜਾਇ ਬਸੋ ਗ੍ਰਿਹ ਆਇ ਮੁਨੀ ਸੁਖ ਪਾਇ ਸਭੈ ਤਪੁ ਛੀਜੈ ।।੭।। ੬ਪਾਤ੍ਰ ਸਰੂਪ ਹੁਤੀ ਤਿਹ ਠੌਰ ਸੋਊ ਚਲਿਕੈ ਨ੍ਰਿਪ ਕੇ ਗ੍ਰਿਹ ਆਈ ।। ੭ਭੇਦ ਅਭੇਦ ਕੀ ਬਾਤ ਸਭੈ ਕਹਿ ਕੈ ਮੁਖ ਤੇ ਸਭਹੀ ਸਮੁਝਾਈ ।। ੮ਪਾਨ ਚਬਾਇ ਚਲੀ ਤਿਤ ਕੋ ਮਨ ਦੇਵ ਅਦੇਵਨ ਕੋ ਬਿਰਮਾਈ ।। ੯ਆਨੰਦ ਲੋਕ ਭਏ ਤਜਿ ਸੋਕ ਸੁ ਸੋਕ ਕੀ ਬਾਤ ਸਭੈ ਬਿਸਰਾਈ ।।੮।। ੧੦ਕਾ ਬਪਰੋ ਮੁਨਿ ਹੈ ਸੁਨਿ ਹੇ ਨ੍ਰਿਪ ਨੈਕੁ ਜੋ ਨੈਨ ਨਿਹਾਰਨ ਪੈਹੋਂ ।। ੧੧ਰੂਪ ਦਿਖਾਇ ਤਿਸੈ ਉਰਝਾਇ ਸੁ ਬਾਤਨ ਸੋਂ ਅਪਨੇ ਬਸਿ ਕੈਹੋਂ ।। ੧੨ਪਾਗ ਬੰਧਾਇ ਜਟਾਨ ਮੁੰਡਾਇ ਸੁਤਾਨੁਪਜਾਇ ਤਵਾਲਯ ਲਯੈ ਹੋਂ ।। ੧੩ਕੇਤਿਕ ਬਾਤ ਸੁਨੋ ਇਹ ਨਾਥ ਤਵਾਨਨ ਤੇਂ ਟੁਕ ਆਇਸੁ ਪੈਹੋਂ ।।੯।। ੧੪ਕੇਤਿਕ ਬਾਤ ਸੁਨੋ ਮੁਹਿ ਹੇ ਨ੍ਰਿਪ ਤਾਰਨ ਤੋਰਿ ਅਕਾਸ ਤੇ ਲਯੈਹੋਂ ।। ੧੫ਦੇਵ ਅਦੇਵ ਕਹਾ ਨਰ ਹੈਂ, ਬਰ ਦੇਵਨ ਕੋ ਛਿਨ ਮੈਂ ਬਸਿ ਕੈਹੋਂ ।। ੧੬ਦਯੋਸ ਕੇ ਬੀਚ ਚੜ੍ਹੈਹੋਂ ਨਿਸਾਕਰ, ਰੈਨਿ ਸਮੈ ਰਵਿ ਕੋ ਪ੍ਰਗਟੈ ਹੋਂ ।। ੧੭ਗਯਾਰਹ ਰੁੱਦ੍ਰਨ ਕੇ ਹਰਿ ਕੈਂ; ਬਿਧਿ ਕੀ ਬੁਧਿ ਕੋ, ਬਿਧਿ ਸੋਂ ਬਿਸਰੈ ਹੋਂ ।।੧੦।। ਦੋਹਰਾ ।। ੧੮ਐਸੇ ਬਚਨ ਉਚਾਰਿ ਤ੍ਰਿਯ, ਤਹੱਤੇ ਕਿਯੋ ਪਯਾਨ ।। ੧੯ਪਲਕ ਏਕ ਬੀਤੀ ਨਹੀਂ ਤਹਾਂ ਪਹੂੰਚੀ ਆਨਿ ।।੧੧।। ਸਵੈਯਾ ।। ੨੦ਦੇਖਿ ਤਪੋ ਧਨ ਕੌ ਬਨ ਮਾਨਨਿ ਮੋਹਿ ਰਹੀ ਮਨ ਮੈ ਸੁਖੁ ਪਾਯੋ ।। ੨੧ਖਾਤ ਬਿਭਾਂਡਵ ਜੁ ਫਲ ਥੋ, ਤਿਨ ਡਾਰਿਨ ਸੋਂ ਪਕਵਾਨ ਲਗਾਯੋ ।। ੨੨ਭੂਖਿ ਲਗੀ ਜਬ ਹੀ ਮੁਨਿ ਕੌ ਤਬ ਹੀ ਤਿਹੱ ਠੌਰ ਛੁਧਾਤਰ ਆਯੋ ।। ੨੩ਤੇ ਫਲ ਖਾਇ ਰਹਯੋ ਬਿਸ ਮਾਇ, ਮਹਾਂ ਮਨ ਭੀਤਰ ਮੋਦ ਬਢਾਯੋ ।।੧੨।। ੨੪ਸੋਚ ਬਿਚਾਰ ਕੀਯੋ ਚਿਤ ਮੈ ਮੁਨਿ, ਏ ਫਲ ਦੈਵ ਕਹਾ ਉਪਜਾਯੋ ।। ੨੫ਕਾਨਨ ਮੈਂ ਨਿਰਖੇ ਨਹਿ ਨੇਤ੍ਰਨ ਆਜੁ ਲਗੇ ਕਬਹੂੰ ਨ ਚਬਾਯੋ ।। ੨੬ਕੈ ਮਘਵਾ ਬਲੁ ਕੈ ਛਲੁ ਕੈ, ਹਮਰੇ ਤਪ ਕੌ ਅਵਿਲੋਕਨ ਆਯੋ ।। ੨੭ਕੈ ਜਗਦੀਸ ਕ੍ਰਿਪਾ ਕਰਿ ਮੋ ਪਰ, ਮੋਰੇ ਰਿਝਾਵਨ ਕਾਜ ਬਨਾਯੋ ।।੧੩।। ੨੮ਆਨੰਦ ਯੋ ਉਪਜਯੋ ਮਨ ਮੈਂ ਮੁਨਿ ਚੌਂਕ ਰਹਯੋ ਬਨ ਕੇ ਫਲ ਖੈਕੈ ।। ੨੯ਕਾਰਨ ਹੈ ਸੁ ਕਛੂ ਇਨ ਮੈਂ, ਕਹਿ ਐਸੇ ਰਹਯੋ ਚਹੂੰ ਓਰ ਚਿਤੈਕੈ ।। ੩੦ਹਾਰ ਸਿੰਗਾਰ ਧਰੇ ਇਕ ਸੁੰਦਰਿ ਠਾਢੀ ਤਹਾਂ ਮਨਮੋਦ ਬਢੈਕੈ ।। ੩੧ਸੋਭਿਤ ਹੈ ਮਹਿ ਭੂਖਨ ਪੈ, ਮਹਿ ਭੂਖਨ

ਬਹਿਤੇਰਾ ਚਰਨਾਂ ਨਾਲ ਚਿੰਬੜਿਆਂ ਰਿਹਾ ਪਰ ਮੁਨੀ ਨਾ ਆਇਆ ।।੬।।

੧– ਸਵੈਯਾ ।। ਫੇਰ ਸਾਰਿਆਂ ਨੇ ਬੈਠਕੇ ਵਿਚਾਰ ਕਰੀ ਕਿ ਹੁਣ ਦੱਸੋ ਕਿ ਰਿਖੀ ਨੂੰ ਲਿਆਣ ਲਈ ਹੋਰ ਕੀ ਕੀਤਾ ਜਾਵੇ ?

੨– ਰਾਜਾ ਆਪ ਵੀ ਜਾ ਕੇ ਥੱਕ ਗਿਆ ਹੈ ਪਰ ਰਿਖੀ ਅਜੇ ਵੀ ਨਹੀਂ ਪ੍ਰਸਿਜਿਆ

੩– ਰਾਜੇ ਨੇ ਐਲਾਨ ਕਰ ਦਿਤਾ ਕਿ ਜਿਹੜਾ ਕੋਈ ਜਾ ਕੇ ਰਿਖੀ ਨੂੰ ਲੈ ਆਵੇ ਉਸ ਨੂੰ ਅੱਧਾ ਰਾਜ ਦੇ ਦੇਵਾਂਗਾ !

੪– ਜਿਸਦਾ ਲਿਆਂਦਾ ਹੋਇਆ ਇਥੇ ਸਾਡੇ ਘਰ ਆ ਕੇ ਵਸ ਪਵੇ ਮੁਨੀਰਾਜ ਤਾਂ ਸਾਰੇ ਲੋਕ ਸੁਖ (ਹੋ ਜਾਣਗੇ ਭਾਂਵੇਂ ਉਸ ਦਾ ਤਪ ਨਸ਼ਟ ਹੀ ਹੋ ਜਾਵੇ ।।੭।।

੫– ਇਕ ਵੇਸਵਾ ਰੂਪਵਤੀ ਹੁੰਦੀ ਸੀ ਉਥੇ, ਉਹ ਚੱਲ ਕੇ ਰਜੇ ਦੇ ਘਰ ਆ ਗਈ ।

੬– ਉਸ ਨੂੰ ਰਿਸ਼ੀ ਦੇ ਲਿਆਉਣ ਦੀ ਤੇ ਉਸਦੇ ਨਾਂ ਆਉਣ ਦੀ ਸਾਰੀ ਗੱਲ ਸਮਝਾ ਦਿੱਤੀ ।

੭– ਉਹ ਸੁੰਦ੍ਰ ਵੇਸਵਾ ਮੂੰਹ ਵਿਚ ਲਾਲੀ ਪਾ ਕੇ ਖਾਦੀ ਹੋਈ ਉਸ ਪਾਸੇ ਨੂੰ ਚੱਲ ਪਈ ਜੋ ਦੇਵਤੇ ਨਰਾਂ ਨੂੰ ਸਭਨੂੰ ਭ੍ਰਮਾ ਰਹੀ ਸੀ ।

੮– ਲੋਕ ਬੜੇ ਖੁਸ਼ ਸਨ, ਉਹਨਾਂ ਦੀ ਚਿੰਤਾ ਮਿਟ ਗਈ ਸੀ ਇਸ ਲਈ ਉਹ ਬੇ ਫਿਕਰ ਹੋ ਗਏ ਸਨ ।।੮।।

੯– ਬੇਸਵਾ ਰਾਜੇ ਨੂੰ ਕਹਿੰਦੀ ਹੈ ਕਿ ਵਿਚਾਰਾ ਰਿਸੀ ਕਿਆ ਚੀਜ ਹੈ ਐ ਰਾਜਨ ਸੁਣ ਗੱਲ ਜਿਸ ਵੇਲੇ ਨੇਤ੍ਰਾਂ ਨੇ ਜ਼ਰਾ ਕੁ ਵੀ ਤੱਕਿਆ ।

੧੦– ਉਸ ਨੂੰ ਹੁਸਨ ਵਿਖਾਕੇ ਉਸ ਵਿਚ ਉਲਝਾਕੇ ਗੱਲਾਂ ਬਾਤਾਂ ਦੇ ਨਾਲ ਆਪਣੇ ਵੱਸ ਕਰ ਲਵਾਂਗੀ ।

੧੧– ਉਸ ਦੀਆਂ ਜਟਾਂ ਮੁਨਾਕੇ ਜਟਾਂ ਦੇ ਥਾਂ ਸਿਰ ਪਰ ਪਗੜੀ ਬੰਨਾਂ ਕੇ ਆਪਣਾ ਤਾਣ ਲਾ ਕੇ ਤੇਰੇ ਘਰ ਲੈ ਆਵਾਂਗੀ

੧੨– ਇਹ ਕਿਹੜੀ ਬੜੀ ਗੱਲ ਹੈ । ਐ ਰਾਜਨ ! ਮੈਂ ਤਾਂ ਆਪ ਦੇ ਮੁੱਖ ਤੋਂ (ਟੁੱਕ) ਥੋੜੀ ਜਿਹੀ ਆਗਯਾ ਚਾਹੁੰਦੀ ਹਾਂ ।।੯।।

੧੩– ਹੇ ਰਾਜਾ ਸਾਹਬ ਇਹ ਰਿਖੀ ਵਾਲੀ ਕਿਹੜੀ ਗੱਲ ਹੈ ? ਮੈਂ ਤਾਂ ਅਕਾਸ਼ ਤੋਂ ਤਾਰੇ ਤੋੜ ਕੇ ਵੀ ਲੈ ਆਵਾਂ ।

੧੪– ਦੇਵ ਦੈਤ ਤੇ ਨਰ ਕੀ ਹਨ ? ਬਰ ਦੇਣ ਵਾਲਾ (ਸ਼ਿਵਜੀ) ਨੂੰ ਵੀ ਛਿਨ ਵਿਚ ਵੀਸ ਕਰ ਲਵਾਂਗੀ

੧੫– ਜੇ ਕਹੋ ਤਾਂ ਤਾਰੇ ਦਿਨ ਵਿਚ ਚੰਦਰਮਾਂ ਚੜ੍ਹਾ ਦੇਵਾਂ ਅਤੇ ਰਤ ਨੂੰ ਸੂਰਜ ਚੜਾਂ ਦੇਵਾਂ ।

੧੬– ਜੇ ਕਰੋ ਤਾਂ ੧੧ ਰੁਦ੍ਰਾਂ ਨੂੰ ਚੁਰਾ ਕੇ ਬ੍ਰਹਮਾ ਦੀ ਬੁਧ ਤੇ ਬ੍ਰਹਮਾ ਨੂੰ ਭੁਲਾ ਦੇਵਾਂਗੀ ਆਪਣੀ ਰੀਤੀ ਨਾਲ ।।੧੦।।

੧੭– ਦੋਹਰਾ ।। ਇਸ ਤਰਾਂ ਦੇ ਬਚਨ ਕਹਿਕੇ ਉਹ ਇਸਤ੍ਰੀ ਉਥੋਂ ਚੱਲ ਪਈ ।

੧੮– ਇਕ ਪਲ ਵੀ ਨਾਂ ਲੱਗੀ ਕਿ ਉਥੇ ਆ ਕੇ ਪੁੱਜ ਗਈ ।।੧੧

੧੯– ਸਵੈਯਾ ।। ਆ ਕੇ ਰਿਸ਼ੀ ਦੇ ਤਪੋ ਬਣ ਨੂੰ ਵੇਖਕੇ ਮੋਹਤ ਹੋ ਗਈ ਉਸ ਨੂੰ ਵੇਖਕੇ ਬੜੀ ਮਨ ਵਿਚ ਖੁਸ਼ ਹੋਈ ।

੨੦– ਜਿਥੇ ਆ ਕੇ ਸ੍ਰਿੰਗੀ ਰਿਸ਼ੀ ਰੁਖਾਂ ਨਾਲੋਂ ਤੋੜ ਕੇ ਬਣ ਫਲ ਖਾਇਆ ਕਰਦਾ ਸੀ ਉਹਨਾਂ ਟਾਹਣੀਆਂ ਲ ਪਕਵਾਨ ਲਟਕਾ ਦਿਤੇ ।

੨੧– ਜਦੋਂ ਮੁਨੀ ੱ ਭੁਖ ਲੱਗੀ ਤਾਂ ਉਥੇ ਉਹਨਾਂ ਰੁਖਾਂ ਦੇ ਹੇਠ ਆ ਗਿਆ ।

੨੨– ਤਾਂ ਹੁਣ ਟਾਹਣੀਆਂ ਨਾਲ ਮਿਠਾਈਆਂ ਪਕਵਾਨ ਲਾਹ ਕੇ ਖਾ ਕੇ ਹੈਰਾਨ ਹੋ ਕੇ ਬੜਾ ਪ੍ਰਸੰਨ ਹੋਇਆ ।।੧੨।।

੨੩– ਚਿੱਤ ਵਿਚ ਸੋਚਕੇ ਵਿਚਾਰ ਕਰਨ ਲੱਗਾ ਕਿ ਐ ਮੇਰੇ ਮਨ ਇਹ ਰਸੀਲੇ ਸੁੰਦ੍ਰ ਫਲ ਪ੍ਰਮਾਤਮਾ ਨੇ ਕਿਥੇ ਪੈਦਾ ਕਰ ਦਿਤੇ ?

੨੪– ਕਦੇ ਜੰਗਲ ਵਿਚ ਇਹ ਨੇਤ੍ਰਾਂ ਨਾਲ ਅੱਗੇ ਨਹੀ ਵੇਖੇ ਅੱਜ ਤਕ ਕਦੇ ਨਹੀਂ ਖਾਧੇ

੨੫– ਕਿਆ ਇੰਦਰ ਆਪਣਾ ਬਲ ਕਰਕੇ ਛਲ ਕਰਕੇ ਮੇਰੇ ਤਪ ਨੂੰ ਵੇਖਣ ਆ ਗਿਆ ਹੈ ?

੨੬– ਕੀ ਜਗਤ ਦੇ ਈਸ ਨੇ ਦਿਆਲ ਹੋ ਕੇ ਮੇਰੇ ਪਰ ਮੈਨੂੰ ਖੁਸ਼ ਕਰਨ ਲਈ ਇਹ ਕੋਈ ਕੌਤਕ ਬਣਾਇਆ ਹੈ ? ।।੧੩।।

੨੭– ਮਨ ਵਿਚ ਪ੍ਰਸੰਨ ਹੋ ਰਿਹਾ ਹੈ ਮੁਨੀ, ਬੜਾ ਹੈਰਾਨ ਹੈ, ਉਹ ਬਨਦੇ ਇਹ ਫਲ ਖਾ ਕੇ ।

੨੮– ਨਾਲੇ ਸੋਚ ਰਿਹਾ ਏ ਕਿ ਇਸਦੇ ਵਿਚ ਕਿਸੇ ਕਾਰਨ ਦਾ ਭੇਦ ਜ਼ਰੂਰ ਛਪਿਆ ਹੋਇਆ ਹੈ ਇਹ ਕਹਿਕੇ ਚਾਰੇ ਪਾਸੇ ਵੇਖ ਰਿਹਾ ਹੈ ਚਿੱਤ ਲਾ ਕੇ ।

੨੯– ਇਤਨੇ ਨੂੰ ਇਕ ਹਾਰ ਸਿੰਗਾਰ ਕਰਕੇ ਖੜੀ ਇਕ ਇਸਤ੍ਰੀ ਬੜੀ ਸੁੰਦਰ ਮੁਸਕਾਰਾਉਂਦੀ ਵਿਖਾਈ ਦਿਤੀ ।

੪੦– ਸੁਭਾਇਮਾਨ ਹੋ ਰਹੀ ਹੈ ਜ਼ੇਵਰਾਂ ਦੇ ਵਿਚ, ਸੁੰਦ੍ਰ ਜ਼ੇਵਰਾਂ ।

ਪ੍ਰੋਹਿਤਨ ਲਿਯਾ ਬੁਲਾਈ ।। ✡ ੧ਸੁਭਟ ਸਿੰਘ ਪ੍ਰਤਿ ਦਏ ਪਠਾਈ ।। ੨ਮੋ ਪਰ ਕਹੀ ਅਨੁਗ੍ਰਹੁ ਕਰਿਯੈ ।। ੩ਬੇਦ ਬਿਧਾਨ ਸਹਿਤ ਇਹ ਬਰਿਯੈ ।।੯।। ਦੋਹਰਾ ।। ੪ਸੁਭਟ ਸਿੰਘ ਐਸੇ ਕਹੀ ਤ੍ਰਿਯ ਮੁਰ ਆਗੇ ਏਕ ।। ੫ਬਯਾਹ ਦੂਸਰੋ ਨਾ ਕਰੋ ਜੌ ਜਨ ਕਹੈਂ ਅਨੇਕ ।।੧੦।। ਚੌਪਈ ।। ੬ਪ੍ਰੋਹਿਤ ਭੂਪਤਿ ਸੌ ਇਹ ਉਚਰੈ ।। ੭ਸੁਭਟ ਸਿੰਘ ਯਾ ਕੋ ਨਹਿ ਬਰੈ ।। ੮ਤਾਂ ਤੇ ਕਛੂ ਜਤਨ ਪ੍ਰਭ ਕੀਜੈ ।। ੯ਇਹ ਕੰਨਜਾ ਅਵਰੈ ਨ੍ਰਿਪ ਦੀਜੈ ।।੧੧।। ਦੋਹਰਾ ।। ੧੦ਤਬ ਕੰਨਜਾ ਐਸੇ ਕਹੀ ਬਚਨ ਪਿਤਾ ਕੇ ਸਾਥ ।। ੧੧ਜੋ ਕੋ ਜੁੱਧ ਜੀਤੈ ਮੁਝੈ ਵਹੈ ਹਮਾਰੋ ਨਾਥ ।।੧੨।। ਚੌਪਈ ।। ੧੨ਸਭ ਭੂਪਨ ਨ੍ਰਿਪ ਐਸ ਸੁਨਾਯੋ ।। ੧੩ਆਪ ਜੁੱਧ ਕੋ ਬਿਵਤ ਬਨਾਯੋ ।। ੧੪ਜੋ ਕੋਊ ਤੁਮਲ ਜੁਧ ਹਜਾਂ ਕਰ ਹੈ ।। ੧੫ਵਹੈ ਯਾਹਿ ਕੰਨਯਾਂ ਕਹੁ ਬਰਿ ਹੈ ।।੧੩।। ਦੋਹਰਾ ।। ੧੬ਸੁਨਤ ਬਚਨ ਬੀਰਾਨ ਕੇ ਚਿਤ ਮੈ ਭਯਾ ਅਨੰਦ ।। ੧੭ਮਥਿ ਸਮੁੰਦ੍ਰ ਦਲ ਪਾਇ ਹੈਂ ਆਜ ਕੁਅਰਿ ਮੁਖ ਚੰਦ ।।੧੪।। ਚੌਪਈ ।। ੧੮ਸਭਨ ਜੁੱਧ ਕੇ ਸਾਜ ਬਨਾਏ ।। ੧੯ਗੰਗਾ ਤੀਰ ਬੀਰ ਚਲਿ ਆਏ ।। ੨੦ਪਹਿਰਿ ਕਵਚ ਸਭ ਸੂਰ ਸੁਹਾਵੈਂ ।। ੨੧ਡਾਰਿ ਪਾਖਰੈ ਤੁਰੈ ਨਚਾਵੈਂ ।।੧੫।। ੨੨ਗਰਜੈਂ ਕਰੀ ਅਸਵ ਹਿਹਨਾਨੇ ।। ੨੩ਪਹਿਰੇ ਕਵਚ ਸੂਰ ਨਿਜੁ ਕਾਨੇ ।। ੨੪ਕਿਨਹੂੰ ਕਾਢਿ ਖੜਗ ਕਰ ਲੀਨੋ ।। ੨੫ਕਿਨੂੰ ਕੇਸਰਿਯਾ ਬਾਨਾ ਕੀਨੋ ।।੧੬।। ਦੋਹਰਾ ।। ੨੬ਕਿਨੂੰ ਤਿਲੌਨੇ ਬਸਤ੍ਰ ਕਰਿ ਕਟਿ ਸੋ ਕਸੀ ਕ੍ਰਿਪਾਨ ।। ੨੭ਜੋ ਗੰਗਾ ਤਟ ਜੁਝਿ ਹੈ ਕਰਿ ਹੈਂ ਸੁਰਗ ਪਯਾਨ ।।੧੭।। ੨੮ਜੋਰਿ ਅਨਿਨ ਰਾਜਾ ਚੜ੍ਹੇ ਪਰਾ ਨਿਸਾਨੇ ਘਾਵ ।। ੨੯ਭਾਂਤਿ ਭਾਂਤਿ ਜੋਧਾ ਲਰੇ ਅਧਿਕ ਹ੍ਰਿਦੈ ਕਰ ਚਾਵ ।।੧੮।। ਚੌਪਈ ।। ੩੦ਤਬ ਕੰਨਜਾ ਸਭ ਸਖੀ ਬੁਲਾਈ ।। ੩੧ਭਾਂਤਿ ਭਾਂਤਿ ਸੋ ਕਰੀ ਬਡਾਈ ।। ੩੨ਕੈ ਲਰਿ ਕਰਿ ਸੁਰਸਰਿ ਤਟ ਮਰਿਹੌਂ ।। ੩੩ਨਾਤਰ ਸੁਭਟ ਸਿੰਘ ਕਹ ਬਰਿਹੌਂ ।।੧੯।। ਦੋਹਰਾ ।। ੩੪ਤਬ ਕੰਨਯਾਂ ਐਸੇ ਕਹੇ ਸਕਲ ਸਖਿਨ ਸੋਂ ਬੈਨ ।। ੩੫ਬਿਕਟ ਕਟਕ ਕੇ ਸੁਭਟ ਸਭ ਪਠਵੋਂ ਜਮ ਕੇ ਐਨ ।।੨੦।। ੩੬ਸਕਲ ਸਖਿਨ ਕੌ ਸਸਤ੍ਰ ਦੈ ਅਵਰ ਕਵਚ ਪਹਿਰਾਇ ।। ੩੭ਨਿਕਸਿ ਆਪੁ ਠਾਢੀ ਭਈ ਜੈ ਦੁੰਦਭੀ ਬਜਾਇ ।।੨੧।। ਚੌਪਈ ।। ੩੮ਕੰਨਯਾਂ ਰਥ ਆਰੂੜਿਤ ਭਈ ।। ੩੯ਜੁਧਿ ਸਮੱਗ੍ਰੀ ਸਖਿਯਨ ਦਈ ।। ੪੦ਸਫਾਜੰਗ ਮਹਿ ਤੁਰੈ ਨਚਾਏ ।। ੪੧ਸੁਰ ਸੁਰਪਤਿ ਦੇਖਨ ਰਨ ਆਏ ।।੨੨।। ਦੋਹਰਾ ।। ੪੨ਉਮਡੇ ਅਮਿਤ ਅਨੇਕ ਦਲ ਬਾਰਦ ਬੂੰਦ ਸਮਾਨ ।। ੪੩ਬਨਿ ਬਨਿ ਨ੍ਰਿਪ ਆਵਤ ਭਏ ਸਮਰ ਸੁਯੰਬਰ ਜਾਨ ।।੨੩।। ਚੌਪਈ ।। ੪੪ਮਚਜੋ

✡ਬਚਿੱਤ੍ਰ ਦੇਈ ਦੀ ਪਸੰਦ ਤੇ ਉਮੰਗ ਅਤੇ ਨਿਸਚੇ ਦੇ ਅਧਾਰ ਤੇ, ਰਾਜੇ ਬਿਜੈ ਸਿੰਘ ਨੇ ਪ੍ਰੋਹਤਾਂ ਨੂੰ ਸ਼ਗਨ ਦੇਣ ਲਈ ਭੇਜਿਆ ਕਿ ਸੁਭਟ ਸਿੰਘ ਨੂੰ ਕਹੋ ਜੋ ਵਿਆਹ ਦੀ ਤਿਆਰੀ ਕਰਕੇ ਸਮਾਜਿਕ ਤੇ ਧਾਰਮਿਕ ਆਗਿਆ ਅਨੁਸਾਰ ਬਚਿੱਤ੍ਰ ਦੇਵੀ ਨਾਲ ਵਿਆਹ ਕਰ ਲਿਆ ਜਾਵੇ । ਪ੍ਰੰਤੂ ਸੁਭਟ ਸਿੰਘ ਦੂਜਾ ਵਿਆਹ ਕਰਾਣਾ ਧਰਮ ਅਸੂਲ ਤੋਂ ਬਰਖਿਲਾਫ ਅਨੁਕੂਲ ਨਾਜਾਇਜ਼ ਸਮਝਦਾ ਸੀ । ਜਿਸ ਲਈ ਉਸ ਨੇ ਰਿਸ਼ਤਾ ਲੈਣੋ ਇਨਕਾਰ ਕਰ ਦਿੱਤਾ । ਭਾਂਵੇਂ ਪ੍ਰੋਹਤਾਂ ਨੇ ਰਾਜੇ ਬਿਜੈ ਸਿੰਘ ਨੂੰ ਰਾਇ ਦਿੱਤੀ ਕਿ ਹੋਰ ਬਰ ਚੁਣ ਲਿਆ ਜਾਵੇ ਪ੍ਰੰਤੂ ਬਚਿੱਤ੍ਰ ਦੇਵੀ ਤਾਂ ਸੁਭਟ ਸਿੰਘ ਨਾਲ ਸ਼ਾਦੀ ਕਰਨ ਲਈ ਫੈਸਲਾ ਹੀ ਕਰ ਚੁੱਕੀ ਸੀ ਤਾਂ ਹੁਣ ਉਸਦਾ ਪਿਤਾ ਕਿਵੇਂ ਉਤ੍ਰ ਦੇਵੇ ਕਿ ਸੁਭਟ ਸਿੰਘ ਤੋਂ ਬਿਨਾਂ ਕਿਸੇ ਹੋਰ ਨਾਲ ਸ਼ਾਦੀ ਨਾਂ ਕਰਾਉਣ ਲਈ ਕੀ ਟਾਲ ਮਟੋਲ ਕਰੇ ? ਆਖਰ ਇਸ ਸਿੱਟੇ ਤੇ ਪੁੱਜੀ ਕਿ ਪਿਤਾ ਜੀ ! ਜਿਹੜਾ ਰਾਜਾ ਜੁੱਧ ਕਰਕੇ ਇਸ ਸੁਅੰਬਰ ਨੂੰ ਜਿਤ ਲਏਗਾ ਮੈਂ ਉਸ ਨੂੰ ਪਤੀ ਮੰਨ ਲਵਾਂਗੀ । ਜਿਸ ਵਿਚ ਬਚਿਤ੍ਰ ਦੇਵੀ ਦਾ ਅੰਤ੍ਰੀਵ ਭਾਵ ਲੁਕਿਆ ਹੋਇਆ ਸੀ ਕਿ ਜਾਂ ਤਾਂ ਮੈਂ ਜੁੱਧ ਵਿਚ ਮਾਰੀ ਜਾਵਾਂਗੀ ਤਾਂ ਵੀ ਮੈਂ ਸੁਭਟ ਸਿੰਘ ਨੂੰ ਛੱਡ ਕੇ ਕਿਸੇ ਹੋਰ ਦੂਜੇ ਨਾਲ ਸ਼ਾਦੀ ਕਰਨੋਂ ਬਚ ਜਾਵਾਂਗੀ ਜਿਹੜਾ ਦੂਜਾ ਰਾਜਾ ਜੁੱਧ ਕਰਨ ਲਈ ਆਵੇਗਾ । ਜੇ ਉਹ ਮਾਰਿਆ ਗਿਆ ਤਾਂ ਭੀ ਮੈਂ ਜਿਉਂ ਦੀ ਤਿਉਂ ਬਚ ਜਾਵਾਂਗੀ । ਜੇ ਸੁਭਟ ਸਿੰਘ ਸ਼ਾਦੀ ਕਰਾਉਣੀ ਨਾ ਹੀ ਮੰਨਿਆਂ ਤਾਂ ਜੁੱਧ ਵਿਚ ਉਸਦੇ ਹੱਥੋਂ ਮਰ ਜਾਵਾਂਗੀ, ਜੇ ਸੁਭਟ ਸਿੰਘ ਮਾਰਿਆ ਗਿਆ ਤਾਂ ਉਸ ਦੇ ਨਾਲ ਚਿਖਾ ਵਿਚ ਸੜਕੇ ਸਤੀ ਹੋ ਜਾਵਾਂਗੀ, ਪਰ ਦੂਜੇ ਕਿਸੇ ਪੁਰਸ਼ ਨਾਲ ਵਿਆਹ ਨਹੀਂ ਕਰਾਵਾਂਗੀ । ਇਹ ਸੀ ਬੀਬੀ ਬਚਿਤ੍ਰ ਦੇਵੀ ਦਾ ਦ੍ਰਿੜ ਨਿਸ਼ਚਾ, ਜਿਸ ਨਿਸ਼ਚੇ ਦੀ ਪੂਰਤੀ ਲਈ ਇਹ ਅਜਿਤ ਸੰਘਰ ਰਚਿੱਆ ਅਤੇ ਕੈਲਾਸ਼ ਪ੍ਰਬਤ ਦੇ ਹੇਠਾਂ ਸਿਰ ਡਾਹ ਦਿੱਤਾ । ਜੇ ਕਹੋ ਇਹ ਕਿਵੇਂ ਹੋ ਸਕਦਾ ਹੈ ਕਿ ਇੱਕ ਛੋਕਰੀ ਨੇ ਇਤਨੇ ਵੱਡੇ ਬਲਵਾਨ ਰਾਜੇ ਤੇ ਬੇਤਿਹਾਸਾ ਫੌਜਾਂ ਨੂੰ ਮਾਰ ਮੁਕਾਇਆ–ਇਹ ਕੁਦਰਤ ਦੇ ਕੰਮ ਹਨ ਜੇ ਚਾਹੇ ਤਾਂ ਇਕ ਕੀੜੀ ਲਸ਼ਕਰ ਨੂੰ ਸਵਾਹ ਕਰਨ ਵਿਚ ਸਮਰੱਥ ਹੋ ਜਾਂਦੀ ਹੈ । ਕੀ ਰਾਣੀ ਝਾਂਸੀ ਦੀ ਉਧਾਰਨ ਇਤਿਹਾਸ ਨਹੀਂ ਦਿੰਦਾ ? ਜੋ ਕਲ ਦੀ ਗੱਲ ਹੈ ਕਿ ਖਾਲਸਈ ਮਿਸਲਾਂ ਦੇ ਵੇਲੇ ਜਦੋਂ ਕਾਂਗੜੇ ਦੇ ਕਿਲ੍ਹੇਤੇ ਘਨਈਆਂ ਨੇ ਜਬਰੀ ਕਬਜਾ ਕਰ ਲਿਆ ਸੀ ਉਸ ਨੂੰ ਛੁਡਾਉਣ ਲਈ ਸੰਸਾਰ ਚੰਦ ਨੇ ਝੜਾਈ ਕੀਤੀ, ਹਾਜੀਪੁਰ ਮੁਕੇਰੀਆਂ ਨੂੰ ਪੈਂਦੇ ਹੱਥ ਜਿਤਕੇ, ਸੂਰਜ ਦੇ ਚੜ੍ਹਨ ਤੋਂ ਪਹਿਲਾਂ ਹੀ ਕਾਂਗੜੇ ਦਾ ਕਿਲਾ ਜਾ ਘੇਰਿਆ ਸੀ । ਕਿਲ੍ਹੇ ਵਿਚੋਂ ਇੱਕ ਨੌਜੁਆਨ ਕੁੜੀ ਜੋ ਰਾਣੀ ਸਦਾ ਕੌਰ ਦੀ ਦਾਸੀ ਸੀ ਜਿਸ ਨੇ ਸੰਸਾਰ ਚੰਦ ਨੂੰ ਐਉਂ ਪਿਛਾਂਹ ਮੋੜ ਦਿੱਤਾ ਸੀ ਜਿਵੇਂ ਬਿਲੀ ਨੂੰ ਤੱਕ ਕੇ ਚੂਹਾ ਮੁੜ ਕੇ ਖੁੱਡ ਵਿਚ ਆ ਲੁਕਦਾ ਹੈ ਜਿਸ ਦੀ ਗਵਾਹੀ ਕਵੀ ਰਾਹੀ ਜੀ ਐਉਂ ਦਿੰਦੇ ਹਨ :– ☞

ਦੀ ਵੀ ਜਾਣੋ ਭੁੱਖ ਤੱਕ ਕੇ (ਭਾਵ ਜੇਵਰ ਵੀ ਉਸ ਨਾਲ ਮਿਲਨ ਦੀ ਭੁਖ ਦੀ ਖਾਹਸ਼ ਰੱਖਦੇ ਹਨ ਤੇ ਧਰਤੀ ਨੂੰ ਸਭਾਂਇਮਾਨ ਕਰ ਰਹੀ ਹੈ ।।੧੪।।

੧– ਜੋਬਨ ਦਾ ਜਮਾਲ ਅਤੀ ਹੀ ਜੱਗ ਰਿਹਾ ਹੈ ਪਰ ਇਹ ਮੰਨਣ ਯੋਗ ਨਹੀਂ ਕਿ ਇਹ ਇਥੇ ਜੰਗਲ ਵਿਚ ਵਸਦੀ ਹੈ ਇਹ ਇਸਤ੍ਰੀ ।

੨– ਬਿਜਲੀ ਵਾਂਗ ਨੈਨ ਲਿਸ਼ਕਦੇ ਹਨ ਸੋਭਾ ਵੇਖ ਕੇ ਕਾਮ ਦਾ ਮਨ ਵੀ ਸ਼ਰਮਸਾਰ ਹੋ ਜਾਂਦਾ ਹੈ ।

੩– ਕੋਕ ਪੰਛੀ ਕਲਾ ਦਾ ਸਾਗਰ ਹੀਰਾ ਜਾਂ ਤੋਤਾ ਅਥਵਾ ਮਿਰਗ ਆਦਿ ਦੇ ਨੈਨ ਵੀ ਕਿਸ ਕੰਮ ਨੇ ਉਸਦੇ ਸਾਹਮਣੇ ।

੪– ਵੇਖ ਕੇ ਦਿਲ ਦੇ ਸਾਰੇ ਗਮ ਦੂਰ ਹੋ ਜਾਂਦੇ ਨੇ ਜਦ ਉਸ ਦੀ ਸਾਰੀ ਛਬ ਨੂੰ ਵੇਖ ਕੇ ਹਿਰਦੇ ਵਿਚ ਆਨੰਦ ਆ ਬਿਰਾਜਦਾ ਹੈ ।।੧੫।।

੫– ਮੁਨੀ ਨੇ ਚਿੱਤ ਵਿਚ ਸੋਚਿਆ ਕਿ ਇਹ ਕੀ ਹੈ ਇਸਨੂੰ ਵੇਖਾਂ ? ਕੋਈ ਮੁਨੀ ਤਾਂ ਨਹੀ ?

੬– ਕੀ ਇਹ ਕੋਈ ਦੇਵਤਾ ਹੈ ਜਾਂ ਦੈਂਤ ਹੈ ਅਥਵਾ ਜੱਛ ਹੈ ਜਾਂ ਕੋਈ ਸਰਪ ਹੈ ਜਾ ਨਰ ਹੈ ਸ਼ਿਵ ਹੈ ਇਸ ਨੂੰ ਵਿਚਾਰ ਕਰੀਏ ?

੭– ਜਾਂ ਕੋਈ ਰਾਜ ਕੁਮਾਰ ਹੈ ਜਾਂ ਇੰਦ੍ਰ ਹੈ ਜੋ ਵੀ ਕੋਈ ਹੈ ਇਸ ਪਰ ਆਪਣਾ ਸਾਰਾ ਤਨ ਵਾਰ ਦੇਵਾਂ

੮– ਇਸ ਕੋਲ ਹੀ ਦਿਨ ਰਾਤ ਰਹਾਂ ਤਪੱਸਿਆਂ ਕਰਾਂ ਅਤੇ ਬਣ ਵਿਚ ਬਿਰਾਜਾਂ ।।੧੬।।

੯– ਜਾ ਕੇ ਪ੍ਰਨਾਮ ਕਰੀ ਉਸ ਨੂੰ ਮੁਨੀ ਨੇ ਤੇ ਜਾ ਕੇ ਕਿਹਾ ਕਿ ਮੈਨੂੰ ਦਸ ਤੂੰ ਕੌਣ ਹੈ ?

੧੦– ਕਿਆ ਕਿਸੀ ਦੇਵਤਾਂ ਜਾਂ ਦੈਂਤ ਦੀ ਪੁਤ੍ਰੀ ਹੈ ? ਜਾਂ ਕਿਤੇ ਰਾਮ ਦੀ ਇਸਤ੍ਰੀ ਸੀਤਾ ਹੈ ਜੋ ਬਣ ਵਿਚ ਸੋਭਦੀ ਹੈ ?

੧੧– ਕੀ ਲਛਮੀ ਹੈ ਜਾਂ ਕਿਸੇ ਰਾਜੇ ਦੀ ਪੁਤ੍ਰੀ ਹੈ ਜੋ ਜੱਛ ਤੇ ਭੁਜੰਗਾ ਦਾ ਵੀ ਮਨ ਮੋਹ ਹੈ ।

੧੨– ਸੱਚ ਦੱਸ ਕਿ ਤੂੰ ਸੱਚੀ ਹੈਂ ਜਾਂ ਪਾਰਬਤੀ ਹੈਂ ਜਾਂ ਤੂੰਹੀ ਰਤੀ ਹੈ ? ਜੋ ਪਤੀ ਕਾਮਦੇਵ ਦਾ ਰਾਹ ਤੱਕਦੀ ਹੈਂ ।।੧੭।।

੧੩– ਐ ਨਾਥ, ਨਾਂ ਮੈਂ ਇੰਦ੍ਰ ਦੀ ਇਸਤ੍ਰੀ ਸੱਚੀ ਹਾਂ, ਨਾਂ ਰੱਤੀ ਹਾਂ, ਨਾਂ ਪਾਰਬਤੀ ਹਾਂ, ਨਾ ਕਿਸੇ ਰਾਜ ਕੁਮਾਰ ਦਾ ਰਾਹ ਦੇਖਦੀ ਹਾਂ ।

੧੪– ਲਛਮੀ ਵੀ ਨਹੀ ,ਨਾ ਜੱਛਣ ,ਤੇ ਨਾਂ ਭੁਜੰਗਣ, ਨਾ ਦੇਵ ਆਦੇਵਾਂ ਦੀ ਮਾਤਾ ਦਿਤੀ ਤੇ ਅਦਿਤੀ ਹੀ ਹਾਂ ।

੧੫– ਰਾਮ ਦੀ ਇਸਤ੍ਰੀ ਵੀ ਨਹੀ ,ਨਾਂ ਰਿਖੀ ਉਦਾਲਕ ਦੀ ਇਸਤ੍ਰੀ ਦੀ ਪੁਤ੍ਰੀ ਅਖਿਤੀਸ ਹੀ ਹਾਂ ।

੧੬– ਇਕ ਜੋਗੀਸ਼ਵਰ ਤੁਹਾਨੂੰ ਸੁਣਕੇ ਇਸ ਕਰਕੇ ਤੇਰੇ ਨਾਲ ਵਿਆਹ ਕਰਨ ਲਈ ਆਈ ਹਾਂ ।।੧੮।।

੧੭– ਚੰਚਲ ਨੇਤ੍ਰਾਂ ਦੀ ਚੰਚਲਤਾ ਦਾ ਜਾਦੂ ਐਸਾ ਮਾਰਿਆ ਕਿ ਜਿਵੇਂ ਟੂਨਾ ਕਰ ਦਿਤਾ ਹੈ ਰਿਸ਼ੀ ਦੇ ਉਤੇ ।

੧੮– ਇਹੋ ਜਿਹੇ ਹਾਵ ਭਾਵ ਵਿਖਾਏ ਕਿ ਛਿਨ ਦੇ ਵਿਚ ਮੁਨੀ ਨੂੰ ਵੱਸਿ ਵਿਚ ਕਰ ਲਿਆ

੧੯– ਜਟਾਂ ਮਨਵਾ ਕੇ ਸਿਰ ਤੇ ਪਗੜੀ ਬੰਨਾ ਕੇ ਨਵੇਂ ਜੇਵਰ ਪਾ ਦਿਤੇ ਉਸ ਦੇ ਅੰਗਾਂ ਦੇ ਵਿਚ

੨੦– ਜਿੱਤ ਕੇ ਉਸ ਨੂੰ ਆਪਣਾ ਗੁਲਾਮ ਬਣਾ ਲਿਆ ਤਪੱਸੀ ਤੋਂ ਗ੍ਰਿਹਸਤੀ ਕਰ ਲਿਆ ।।੧੯।।

੨੧– ਤਪੱਸਿਆ ਕਰਨੋਂ ਰੋਕਕੇ ਉਸ ਤਪ ਸਾਧਕ ਨੇ ਉਸ ਇਸਤ੍ਰੀ ਪਰ ਚਿੱਤ ਲਾ ਦਿਤਾ

੨੨– ਉਹ ਇਸਤ੍ਰੀ ਉਤਮ ਵਰਤੀ ਰਿਸ਼ੀ ਨੂੰ ਪਾ ਕੇ ਸੋਕਵਾਨ ਤੋਂ ਅਸ਼ੋਕ ਹੋ ਗਈ ।

੨੩– ਅਨੇਕ ਤਰਾਂ ਉਸ ਸੁੰਦਰੀ ਨਾਲ ਭੋਗ ਬਿਲਾਸਾਂ ਵਿਚ ਪੈ ਗਿਆ ਜਿਸ ਤੋਂ ੭ ਪੁਤ੍ਰੀਆਂ ਤੇ ੬ ਪੁਤ੍ਰ ਪੈਦਾ ਕਰ ਲਏ

੨੪– ਬਣ ਦਾ ਵੱਸਣਾ ਛੱਡ ਦਿਤਾ ਹੁਣ ਪਿੰਡ ਵਿਚ ਰਹਿਣਾ ਹੀ ਮਨ ਨੂੰ ਚੰਗਾ ਲੱਗਣ ਲੱਗਾ ।।੨੦।।

੨੫– ਇਕ ਬੜਾ ਭਾਰੀ ਬਨ ਹੈ, ਐ ਮੁਨੀ ਗਲ ਸੁਣ ! ਅੱਜ ਉਥੇ ਚਲਦੇ ਹਾਂ ਉਸ ਵਿਚ ਚਲ ਕੇ ਫਿਰਦੇ ਹਾਂ ਸੈਰ ਕਰਦੇ ਹਾਂ ।

੨੬– ਇਕ ਤਾਂ ਉਥੇ ਫੂਲ ਬਹੁਤ ਹਨ ਅਤੇ ਫਲ ਬੜੇ ਸੋਹਣੇ ਹਨ ਜੋ ਜਮਨਾ ਦੇ ਕਿਨਾਰੇ ਫੁਲ ਰਹੇ ਹਨ ।

੨੭– ਦੇਰ ਨ ਕਰੋ ਛੇਤੀ ਚਲੋ ਉਥੇ ਨੂੰ, ਜੰਗਲ ਨੂੰ ਛੱਡਕੇ ਹੀਰੇ ਮੋਤੀ ਮਣੀਆਂ ਵੇਖਾਂਗੇ

੨੮– ਆਪਸ ਵਿਚ ਮਨ ਭਾਉਂਦੀਆਂ ਖੁਸ਼ੀਆਂ ਕਰਾਂਗੇ ਅਤੇ ਕਾਮ ਦੀ ਵੀ ਸਾਰੀ ਉਤੇਜਨਾ ਦੂਰ ਕਰ ਦਿਆਂਗੇ ।।੨੧।।

੨੯– ਜਿਹੜੇ ਜੰਗਲ ਸਨ ਉਸ ਦੇਸ਼ ਦੇ ਸਾਰੇ ਹੀ ਮੁਸਾਫਰੀ ਕਰਕੇ (ਫਿਰ ਤੁਰ) ਕੇ ਵਿਖਾਏ ਉਸ ਰਿਸ਼ੀ ਨੂੰ

੩੦– ਬਗਲ ਵਿਚੋਂ ਕੰਗਨ ਕੱਢਕੇ ਤੇ ਸੋਨੇ ਦੇ ਕੰਨਾਂ ਵਿਚ ਕੁੰਡਲ ਜੜਾਉ ਹਾਰ ਨਗ ਜੜੇ ਹੋਏ ਗਹਿਣੇ ਉਸ ਨੂੰ ਪਹਿਨਾ ਦਿਤੇ

☞ਗੁਸਾ ਸੀਤ ਕਰਨ ਲਈ ਭੇਜ ਦਿੰਦਾ ਹੈ । ਬਾਲੀ ਦੀ ਰਾਣੀ ਤਾਰਾ ਲਛਮਣ ਦੀ ਤਸੱਲੀ ਕਰਵਾਂਦੀ ਕਹਿੰਦੀ ਹੈ – ਕਿ ਵੀਰ ਲਛਮਣ

ਹੇ ਕੁਮਾਰ ਤੁਹਾਡੇ ਵਰਗਾ ਸਤੁਗੁਣੀ ਤੇ ਤਪੀ ਸੁਭਾਵ ਦਾ ਵਿਅਕਤੀ ਕ੍ਰੋਧ ਦੇ ਵੱਸ ਕਿਵੇਂ ਹੋ ਸਕਦਾ ਹੈ ? (੫੨) ਵੀਰ ਵਾਨਰ ਪਤੀ ਸੁਗ੍ਰੀਵ ਦੇ ਮਿੱਤ੍ਰ ਸ੍ਰੀ ਰਾਮ ਦੇ ਕ੍ਰੋਧ ਦਾ ਕਾਰਣ ਮੈਂ ਜਾਣਦੀ ਹਾਂ । ਉਨਾਂ ਦੇ ਕੰਮ ਵਿਚ ਜੋ ਦੇਰ ਹੋਈ ਹੈ ਉਸ ਦਾ ਵੀ ਮੈਨੂੰ ਪਤਾ ਹੈ । ਤੁਸਾਂ ਜੋ ਸਾਡਾ ਉਪਕਾਰ ਕੀਤਾ ਹੈ ਉਸ ਤੋਂ ਵੀ ਮੈਂ ਜਾਣੂ ਹਾਂ ਤੇ ਸਾਨੂੰ ਇਸ ਵੇਲੇ ਜੋ ਕੰਮ ਕਰਨਾ ਹੈ ਉਸ ਦਾ ਮੈਨੂੰ ਚੰਗੀ ਤਰਾਂ ਗਿਆਨ ਹੈ (੫੩) ਹੇ ਸਰੇਸ਼ਟ ਮਨੁੱਖ ਸਰੀਰਕ ਵਿਸ਼ਾ ਵਾਸਨਾਵਾਂ ਦੇ ਅਸਹਿ ਵੇਗ ਤੋਂ ਵੀ ਮੈਂ ਭਲੀ ਭਾਂਤ ਪਰਿਚਿਤ ਹਾਂ । ਮੈਂ ਜਾਣਦੀ ਹਾਂ ਕਿ ਸੁਗ੍ਰੀਵ ਕਾਮ ਦੇ ਵੱਸ ਪੈ ਕੇ ਕਿਸੇ ਸੁੰਦ੍ਰੀ ਦੇ ਪਿਆਰ ਵਿਚ ਰੁਝਿਆ ਹੋਇਆ ਹੈ । ਇਹ ਵੀ ਸਚ ਹੈ ਕਿ ਕਾਮ ਵਾਸਨਾ ਵਿਚ ਰੁੱਝੇ ਹੋਣ ਕਾਰਣ ਇਨੀਂ ਦਿਨੀ ਉਸ ਦਾ ਮਨ ਕਿਸੇ ਹੋਰ ਕੰਮ ਵਿਚ ਨਹੀਂ ਲੱਗਦਾ । (੫੪) ਤੁਸੀਂ ਇੱਕ ਦਮ ਕ੍ਰੋਧ ਵਿਚ ਆ ਗਏ ਹੋ ਇਸ ਤੋਂ ਜਾਪਦਾ ਹੈ ਕਿ ਤੁਸੀ ਕਾਮ ਸਾਸਤ੍ਰ ਤੋਂ ਬਿਲਕੁਲ ਅਣਜਾਣ ਹੋ । ਕਾਮ ਵਾਸਨਾ ਵਿਚ ਰੁਝਿਆ ਮਨੁਖ ਸਮੇਂ ਤੇ ਸਥਾਨ ਦੀ ਅਤੇ ਧਰਮ ਤੇ ਅਰਥ ਦੀ ਕੋਈ ਚਿੰਤਾਂ ਨਹੀਂ ਕਰਦਾ ਉਹ ਇਨਾਂ ਵਲੋਂ ਬੇਖਬਰ ਹੋ ਜਾਂਦਾ ਹੈ (੫੫) ਸਤਰੂ ਵੀਰਾਂ ਦੇ ਨਾਸ ਕਰਨ ਵਾਲੇ ਹੇ ਰਾਜ ਕੁਮਰ ਵਾਨਰਪਤੀ ਸੁਗ੍ਰੀਵ ਵਿਸ਼ਾ ਭੋਗਾਂ ਦੇ ਵਸਿ ਹੋ ਕੇ ਇਸ ਸਮੇਂ ਮੇਰੇ ਕੋਲ ਹੀ ਸਨ । ਕਾਮ ਵਾਸ਼ਨਾਂ ਦੀ ਤੀਬਰਤਾ ਵਿਚ ਉਨਾਂ ਆਪਣੀਸੁਭਾਵਕ ਲੱਜਾ ਨੂੰ ਵੀ ਭੁਲਾ ਦਿਤਾ ਹੈ ਤਾਂਵੀ ਉਨਾਂ ਨੂੰ ਆਪਣਾ ਭਰਾ ਸਮਝਕੇ ਤੁਸੀਂ ਖਿਮਾ ਕਰੋ (੫੬) ਮਹਾਨ ਰਿਸ਼ੀ ਵੀ ਵਿਸ਼ਾ ਭੋਗਾਂ ਦੇ ਅਧੀਨ ਹੋ ਜਾਂਦੇ ਹਨ ਅਜਿਹੇ ਰਿਸ਼ੀ ਵੀ ਜਿਹੜੇ ਲਗਾਤਾਰ ਧਰਮ ਦਿਆਂ ਕੰਮਾਂ ਵਿਚ ਤੇ ਤਪਸਿਆ ਵਿਚ ਰੁਝੇ ਰਹਿੰਦੇ ਹਨ ਤੇ ਜਿਨਾਂ ਮੋਹ ਭਾਵਨਾਂ ਨੂੰ ਪਰਹੇ ਰੋਕ ਰਖਿਆ ਹੈ

ਲਛਮਣ ਅੰਦਰ ਸੁਗਵ੍ਰੀਵ ਦੇ ਕਮਰੇ ਵਿਚ ਚਲਾ ਜਾਂਦਾ ਹੈ ਤਾਂ ਕੀ ਵੇਖਦਾ ਹੈ ? ਕਿ ਸੁਗ੍ਰੀਵ ਦਿਬ ਗਹਿਣਿਆਂ ਤੇ ਹਾਰਾਂ ਨਾਲ ਸੱਜੀਆਂ ਹੋਈਆਂ ਸੁੰਦਰੀਆਂ ਉਸ ਨੂੰ ਸਭ ਪਾਸਿਉ ਘੇਰ ਕੇ ਖਲੋਤੀਆਂ ਸਨ ਉਨਾਂ ਨੂੰ ਉਸ ਹਾਲਤ ਵਿਚ ਵੇਖਕੇ ਲਛਮਣ ਦੀਆਂ ਅੱਖਾਂ ਵਿਚ ਮੁੜ ਕ੍ਰੋਧ ਦੀ ਲਾਲੀ ਉਭਰ ਆਈ । ਉਸ ਵੇਲੇ ਉਹ ਯਮਰਾਜ ਵਾਂਗ ਭਿਆਨਕ ਪ੍ਰਤੀਤ ਹੋ ਰਿਹਾ ਸੀ (੬੫) ਖਰੇ ਸੋਨੇ ਵਾਂਗ ਲਿਸ਼ਕਦੇ ਹੋਇ ਰੂਪ ਵਾਲਾ ਤੇ ਵੱਡੀਆਂ ਵੱਡੀਆਂ ਅੱਖਾਂ ਵਾਲਾ ਵੀਰ ਸੁਗ੍ਰਿਵ ਆਪਣੀ ਪ੍ਰਿਯਾ ਰੁਮਾ ਨੂੰ ਘੁਟਕੇ ਜੱਫੀ ਪਾ ਕੇ ਇਕ ਸ੍ਰੇਸ਼ਠ ਆਸਣ ਉਤੇ ਵਿਰਾਜਮਾਨ ਸੀ । ਉਸੇ ਹਾਲਤ ਵਿਚ ਉਸ ਨੇ ਉਧਰ ਹਿਰਦੇ ਵਾਲੇ ਤੇ ਵੱਡੀਆ–੨ ਅੱਖਾਂ ਵਾਲੇ ਲਛਮਣ ਨੂੰ ਵੇਖਿਆ (੬੬) ਵਿਰੋਧੀ ਸਜਨ ਕੀ ਇਹਨਾਂ ਗ੍ਰੰਥਾਂ ਵਿਚ ਇਹੋ ਜਿਹੇ ਪ੍ਰਕਰਣ ਜੋ ਇਕ ਇਸਤ੍ਰੀ ਦੀ ਜ਼ਬਾਨੀ ਮਾਨਨੀਯ ਪ੍ਰਸਿਧ ਗ੍ਰੰਥ ਰਾਮਾਇਣ ਵਿਚ ਪ੍ਰਸਤੁਤ ਹਨ ਇਨ੍ਹਾਂ ਬਾਰੇ ਕੀ ਸੋਚਕੇ ਲੇਖ ਲਿਖਦੇ ਹਨ ਜਾਂ ਅਜੇ ਲਿਖਣ ਦੀ ਸੋਚ ਤਿਆਰੀ ਵਿਚ ਹੀ ਹਨ ? ਇਹ ਤਿਆਰੀ ਕਦੋਂ ਹੋਵੇਗੀ ਜਦੋਂ ਕਿ ਇਹਨਾਂ ☞

੧ਮੋਹਿ ਰਹਯੋ ਤਿਹ ਕੌ ਲਖਿਕੈ ਮੁਨਿ ਜੋਗ ਕੇ ਨਯਾਸ ਸਭੈ ਬਿਸਰਾਏ ।।
੨ਕਾਹੂੰ ਪ੍ਰਬੋਧ ਕਿਯੋ ਨਹਿ ਤਾਕਹ ਆਪਨ ਹੀ ਗ੍ਰਿਹ ਮੈ ਮੁਨਿ ਆਏ ।।੨੨।। ਦੋਹਰਾ
।। ੩ਸਾਤ ਸੁਤਾ ਆਗੇ ਕਰੀ ਤੀਨੁ ਤ੍ਰਿਯਹਿ ਸੁਤ ਲੀਨ ।। ੪ਇਕ ਕਾਂਧੇ ਇਕ ਕਾਂਖ ਮੈਂ
ਖਸਟਮ ਮੁਨਿ ਸਿਰ ਦੀਨ ।।੨੩।। ਤੋਟਕ ਛੰਦ ।। ੫ਪੁਰ ਮੈਂ ਰਿਖਿ ਆਏ ਸੁਨੇ ਜਬ
ਹੀ ।। ੬ਜਨ ਪੂਜਨ ਤਾਂਹਿ ਚਲੇ ਸਭ ਹੀ ।। ੭ਚਿਤ ਭਾਂਤਹਿ ਭਾਂਤਿ ਅਨੰਦਿਤ ਹ੍ਵੈ ।।
੮ਬ੍ਰਿਧ ਬਾਲ ਨ ਜ੍ਵਾਨ ਰਹਯੋ ਘਰਕੈ ।।੨੪।। ੯ਸਭ ਹੀ ਕਰ ਕੁੰਕਮ ਫੂਲ
ਲੀਏ ।। ੧੦ਮੁਨਿ ਊਪਰ ਵਾਰਿ ਕੈ ਡਾਰਿ ਦੀਏ ।। ੧੧ਲਖਿ ਕੈ ਤਿਨ ਕੌ ਰਿਖਿ
ਯੌ ਹਰਖਯੋ ।। ੧੨ਤਬ ਹੀ ਘਨ ਸਾਵਨ ਜਯੋਂ ਬਰਖਯੋ ।।੨੫।। ਦੋਹਰਾ ।।
੧੩ਬਰਖਯੋ ਤਹਾਂ ਅਸੇਖ ਜਲ ਹਰਖੇ ਲੋਕ ਅਪਾਰ ।। ੧੪ਭਯੋ ਸੁ ਕਾਲ ਦੁਕਾਲ ਤੇਂ
ਐਸੋ ਚਰਿਤ ਨਿਹਾਰਿ ।।੨੬।। ਤੋਟਕ ਛੰਦ ।। ੧੫ਘਨ ਜਯੋਂ ਬਰਖਯੋ ਸੁ ਘਨੋ
ਤਹੱ ਆਈ ।। ੧੬ਪੁਨਿ ਲੋਕਨ ਕੇ ਉਪਜੀ ਦੁਚਿਤਾਈ ।। ੧੭ਜਬ ਲੌਂ ਗ੍ਰਿਹ ਤੇਂ ਰਿਖਿ
ਰਾਜ ਨ ਜੈਹੈ ।। ੧੭ਤਬ ਲੌਂ ਗਿਰਿ ਗਾਂਵ੍ ਬਰਾਬਰਿ ਹ੍ਵੈਹੈ ।।੨੭।। ੧੮ਤਬ ਹੀ ਤਿਹ
ਪਾਤ੍ਰਹਿ ਬੋਲਿ ਲਿਯੋ ।। ੧੯ਨਿਜੁ ਆਧਿਕ ਦੇਸ ਬਟਾਇ ਦਿਯੋ ।। ੨੦ਪੁਨਿ ਤਾਹਿ
ਕਹਯੋ ਰਿਖਿ ਕੋ ਤੁਮ ਟਾਰੋ ।। ੨੧ਪੁਰ ਬਾਸਿਨ ਕੋ ਸਭ ਸੋਕ ਨਿਵਾਰੋ ।।੨੮।। ਸਵੈਯਾ
।। ੨੨ਬੈਸ ਬਿਤੀ ਬਸਿ ਬਾਮਹੁੰ ਕੇ ਬਿਸੁਨਾਥ ਕਹੂੰ ਹਿਯ ਮੈਂ ਨ ਸਰਯੋ ।। ੨੩ਬਿਸੰਭਾਰ
ਭਯੋ ਬਰਰਾਤ ਕਹਾਂ ਬਿਨ ਭੇਦ ਕੇ ਬਾਦਿ ਬਿਬਾਦਿ ਬਰਯੋ ।। ੨੪ਬਹਿਕੈ ਬਲੁ ਕੈ
ਬਿਝੁ ਕੈ ਉਝਕੈ ਤੁਹਿ ਕਾਲ ਕੋ ਖਯਾਲ ਕਹਾ ਬਿਸਰਯੋ ।। ੨੫ਬਨਿਕੈ ਤਨਿਕੈ ਬਿਹਰੋਂ
ਪੁਰ ਮੈਂ ਜੜ੍ਹ ਲਾਜਹਿ ਲਾਜ ਕੁਕਾਜ ਕਰਯੋ ।।੨੯।। ਦੋਹਰਾ ।। ੨੬ਬਚਨ ਸੁਨਤ
ਐਸੋ ਮੁਨਿਜ ਮਨ ਮੈ ਕਿਯੋ ਬਿਚਾਰ ।। ੨੭ਤੁਰਤੁ ਬਨਹਿ ਪੁਰਿ ਛੋਰਿਕੈ ਉਠਿ ਭਾਜਯੋ
ਬਿਸੰਭਰ ।।੩੦।। ੨੮ਪ੍ਰਥਮ ਆਨਿ ਕਾਢਯੋ ਰਿਖਹਿ ਮੇਘ ਲਯੋ ਬਰਖਾਇ ।।
੨੯ਅਰਧਰਾਜ ਤਿਹੱ ਨ੍ਰਿਪਤਿ ਕੋ ਲੀਨੋ ਆਪੁ ਬਟਾਇ ।।੩੧।। ੩੦ਸਤ ਟਾਰਯੋ
ਤਿਹ ਮੁਨਿਜ ਕੋ ਅਰਧ ਦੇਸ ਕੌ ਪਾਇ ।। ੩੧ਭਾਂਤਿ ਭਾਂਤਿ ਕੇ ਸੁਖ ਕਰੇ ਹ੍ਰਿਦੈ ਹਰਖ
ਉਪਜਾਇ ।।੩੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਦਹ
ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੧੪।।੨੨੩੭।। ਅਫਜੂੰ ।।

ਦੋਹਰਾ ।। ੩੨ਰਿਖਿ ❖ਗੌਤਮ ਬਨ ਮੈ ਬਸੈ ਤਾਹਿ ਅਹਿਲਯਾ ਤ੍ਰੀਯ ।।
੩੩ਮਨਸਾ ਬਾਚਾ ਕਰਮਨਾ ਬਸਿ ਕਰਿ ਰਾਖਯੋ ਪੀਯ ।।੧।। ੩੪ਸੁਰੀ ਆਸੁਰੀ

❖ਗੋਤਮ ਦਾ ਪ੍ਰੀਚੈ — ਇਸ ਦੀ ਮਾਤਾ, ਮਾਯਾ ਦੇਵੀ ਇਸਦੇ ਜਨਮ ਤੋਂ ੭ ਦਿਨ ਜੀ ਕੇ ਛਡ ਗਈ ਗੋਤਮ ਦੀ ਮਤ੍ਰੇਮਾਂ (ਗੋਤਮੀ) ਇਸ ਦੀ ਮਿਤ੍ਰੇਈ ਮਾਂਸੀ ਜਿਸਨੇ ਇਸ ਦੀ ਪਾਲਨਾ ਕੀਤੀ, ਜਿਸ ਲਈ ਇਸਦਾ ਨਾਮ ਗੋਤਮ ਕਿਹਾ ਜਾਣ ਲੱਗਾ–ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ । ਸਹਸ ਸਰੀਰ ਚਿਹਨ ਭਗ ਹੂਏ ਤਾਂ ਮਨਿ ਪਛੋਤਾਇਆ ।।੧।। ਪੰ:੧੩੪੩–੪੪।।ਮ:੧।। – – ਅਰਥਾਤ ਇਕ ਗੋਤਮ ਰਿਸੀ ਸੀ ਅਹੱਲਿਆ ਉਸਦੀ ਇਸਤ੍ਰੀ ਸੀ ਜਿਸ ਨੂੰ ਵੇਖਕੇ ਇੰਦ੍ਰ ਲਲਚਾ ਗਿਆ ।। ਇਹ ਅੰਦਾਜਾ ਲਾਉਣਾ ਪਇਗਾ ਕਿ ਇੰਦ੍ਰ ਨੇ ਅਹੱਲਿਆ ਨਾਲ ਸੰਭੋਗ ਕੀਤਾ । ਜਿਸ ਕਰਕੇ ਉਸ ਦੇ ਤਨ ਤੇ ੧੦੦੦ ਇਸਤ੍ਰੀ ਲਿੰਗ (ਗੁਪਤ ਅੰਗ) ਦੇ ਭਗ (ਚਿੰਨ) ਹੋ ਗਏ ਫੇਰ ਉਹ ਮਨ ਵਿਚ ਪਛੋਤਾਇਆ । ਇਸ ਤੋਂ ਵੱਧ ਇਸ ਪੰਗਤੀ ਤੋਂ ਅਸੀ ਹੋਰ ਕੁਝ ਵੀ ਨਹੀਂ ਜਾਣ ਸਕਦੇ ਕਿਉਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਨਿਰੰਤ੍ਰ ਸਿਧਾਂਤਕ ਘੱਟ ਤੇ ਘੱਟ ਵਿਸਥਾਰ ਤੋਂ ਵੀ ਬਚਕੇ ਇਸਾਰਤਨ ਨਿਚੋੜ ਦੀ ਗੱਲ ਕਹੀ ਹੈ ਇਸੇ ਨੂੰ ਦਸਵੇਂ ਸ੍ਰੀ ਗੁਰੂ ਨਾਨਕ ਨੇਂ ਓਨਰੀ ਜਾਂਮਾ ਪਹਿਨਾ ਕੇ ਸਮਝਾਇਆ ਹੈ ਕਿ ਨਿਰਾਂ ਇੰਦ੍ਰ ਹੀ ਦੋਸ਼ੀ ਨਹੀਂ ਸੀ ਸਾਰੀ ਸਾਜਸ ਅਹੱਲਿਆ ਵੱਲੋਂ ਰਚੀ ਗਈ ਸੀ । ਗੋ ਭਾਵੇਂ ਇੰਦ੍ਰ ਨੂੰ ਵੀ ਦੋਸ਼ ਤੋਂ ਮੁਤਕ ਨਹੀਂ ਕੀਤਾ ਜਾ ਸਕਦਾ ਪਰ ਅਹੱਲਿਆ ਨਾਲੋਂ ਘੱਟ ਸੀ । ਜਿਸ ਲਈ ਇੰਦ੍ਰ ਦੀ ਸਫਾਤ ਤਾਂ ਕੁਝ ਥੋੜੇ ਸਮੇਂ ਬਾਅਦ ਹੀ ਹੋ ਗਈ ਪਰ ਅਹੱਲਿਆ ਤਾਂ ਸਤਯੁਗ ਸਮੇਂ ਤੇ ਤ੍ਰੇਤੇ ਤੱਕ ਜੜ੍ਹ ਜੋਨੀ ਵਿਚ ਲਿਟੀ ਰਹੀ ਸੀ । ਪਰ ਇੰਦ੍ਰ ਨੇ ਆਪਣੇ ਘਰ ਸੱਚੀ ਜਿਹੀ ਸੁੰਦ੍ਰ ਇਸਤ੍ਰੀ ਨੂੰ ਘਰ ਛੱਡਕੇ ਦੂਜੇ ਘਰ ਜਾ ਕੇ ਬਿੱਲੇ ਦੀ ਪੋਜੀਸ਼ਨ ਅਖਿਤਿਆਰ ਕੀਤੀ । ਫੇਰ ਦਿਲ ਧੜਕਦੇ ਮੰਜੇ ਦੇ ਹੇਠਾ ਜਾਨਵਰਾਂ ਵਾਂਗ ਰੁਲਿਆ । ਜਿਸਦੇ ਸਰਾਪ ਤੋਂ ਡਰਦਾ ਸੀ ਉਹ ਵੀ ਰਿਸ਼ੀ ਦਾ ਸਰਾਪ ਝੱਲਣਾ ਪਿਆ ਤੇ ਪਛੋਤਾਂਦਾ ਰਿਹਾ ਅਤੇ ਇਸ ਨੇ ਕੁਦ੍ਰਤ ਦੇ ਕਾਨੂੰਨ ਦੀ ਉਲੰਘਣਾ ਕੀਤੀ । ☞

☞ ਗ੍ਰੰਥਾਂ ਨੂੰ ਵਜੂਦ ਹਾਸਲ ਕੀਤਿਆਂ ਹਜ਼ਾਰਾ ਵਰੇ ਬੀਤ ਗਏ ਹਨ– ਇਸਤ੍ਰੀ ਤੋ ਬਿਨਾਂ ਪੁਰਸ਼, ਪੁਰਸ਼ ਤੋਂ ਬਿਨਾਂ ਇਸਤ੍ਰੀ, ਇਸਤ੍ਰੀ ਪੁਰਸ਼ ਤੋਂ ਬਿਨਾਂ ਸਮਾਜ ਸਮਾਜ ਤੋਂ ਬਿਨਾਂ ਇਤਿਹਾਸ ਨਹੀ ਬਣਦਾ । ਇਹਨਾਂ ਇਤਿਹਾਸਾਂ ਤੋਂ ਭੈ ਭੀਤ ਹੋ ਕੇ ਕਈ ਰਿਸ਼ੀਆਂ ਮੁਨੀਆਂ ਨੇ ਜੰਗਲ ਜਾ ਮੱਲੇ ਤੇ ਪੂਛਣ ਤੇ ਕਿਹਾ ਕਿ ਅਸੀਂ ਇਸਤ੍ਰੀ ਦੇ ਮੱਥੇ ਹੀ ਨਹੀਂ ਗਲਦੇ ਕਿਉਕਿ ਇਸਤ੍ਰੀ ਪੁਰਸ਼ ਦਾ ਮਨ ਭਰਮਾ ਦਿੰਦੀ ਹੈ । ਇੱਕ ਉਹ ਹਨ ਜੋ ਇਸਤ੍ਰੀ ਨੂੰ ਵੇਖਕੇ ਉਸ ਦੇ ਪਿਛੇ ਲੱਗੇ ਤੁਰਦੇ ਹਨ ਤੇ ਨਾਂ ਸੰਭਲਕੇ ਮੂੰਹ ਕਾਲਾ ਕਰਵਾਕੇ ਛਿੱਤ੍ਰਾਂ ਦਾ ਹਾਰ ਗਲੇ ਪੁਆਕੇ ਖੋਤੇ ਜਾਂ ਪੈਦਲ ਹੀ ਘਰ ਘਰ ਜਾ ਕੇ ਮਾਫੀਆਂ ਮੰਗਦੇ ਹਨ, ਜਾਂ ਪੱਕੇ ਕੋਠਿਆਂ ਵਿਚ ਬੰਦ ਹੋ ਕੇ ਰਾਤ ਦਿਨ ਪੁਲਿਸ ਦੀਆਂ ਝਿੜਕਾਂ ਸਹਾਰਦੇ ਹਨ । ਪਰ ਗੁਰਮਤਿ ਨੇ ਦੋਹਾਂ ਰਾਹਾਂ ਤੇ ਆੜਾ

੧- ਉਹ ਉਸ ਇਸਤ੍ਰੀ ਦੇ ਐਸਾ ਮੋਹ ਵੱਸ ਹੋਇਆ ਕਿ ਜੋਗ ਦੇ ਨੇਮ ਸਾਰੇ ਹੀ ਭੁਲਾ ਦਿਤੇ ।

੨- ਹੋਰ ਕਿਸੇ ਨੇ ਨਹੀਂ ਬੁਲਾਇਆ ਉਸਨੂੰ ਮੁਨੀ ਜੀ ਉਸੇ ਇਸਤ੍ਰੀ ਵਾਲੇ ਆਪਣੇ ਘਰ ਵਿਚ ਪਹੁੰਚ ਗਏ ।।੨੨।।

੩- ਦੋਹਰਾ ।। ਸੱਤ ਪੁਤ੍ਰੀਆਂ ਅੱਗੇ ਕਰਕੇ ਤੋਰ ਲਈਆਂ ੩ ਪੁਤ੍ਰ ਇਸਤ੍ਰੀ ਨੇ ਲੈ ਲਏ ।

੪- ਰਿਸ਼ੀ ਜੀ ਨੇ ਇਕ ਨੂੰ ਕੰਧੇ ਉਪਰ ਬਹਾਲ ਲਿਆ ਇਕ ਨੂੰ ਕੱਛ (ਬਗਲ ਵਿਚ) ਲੈ ਲਿਆ ਛੋਵੇਂ ਨੂੰ ਮੁਨੀ ਨੇ ਸਿਰ ਤੇ ਲੈ ਲਿਆ ।।੨੩।।

੫- ਤੋਟਕ ਛੰਦ ।। ਜਦੋਂ ਰਾਜਧਾਨੀ ਵਿਚ ਲੋਕਾਂ ਨੇ ਰਿਸ਼ੀ ਦੇ ਆਉਣ ਦੀ ਖਬਰ ਸੁਣੀ ।

੬- ਤਾਂ ਸਾਰੇ ਲੋਕ ਉਸ ਨੂੰ ਪੂਜਣ ਵਾਸਤੇ ਚੱਲ ਪਏ ।

੭- ਲੋਕਾਂ ਦੇ ਚਿਤ ਅਨੇਕ ਤਰਾਂ ਤੇ ਅਨੰਦਤ ਹੋ ਗਏ ।

੮- ਬੁਢਾ ਯਾ ਬੱਚਾ, ਅਥਵਾ ਜਵਾਨ ਕਿਹੜਾ ਘਰ ਰਹੇ ਭਾਵ ਸਾਰੇ ਹੀ ਆ ਗਏ ।।੨੪।।

੯- ਸਭ ਨੇ ਹੀ ਹੱਥਾਂ ਵਿਚ ਕੇਸਰ ਤੇ ਫੁੱਲ ਆਦਿ ਲਏ ਹੋਏ ਸਨ ।

੧੦- ਜੋ ਮੁਨੀ ਦੇ ਸਿਰ ਪਰ ਵਾਰ ਕੇ ਸੁੱਟ ਦਿਤੇ ।

੧੧- ਉਨਾ ਨੂੰ ਵੇਖ ਕੇ ਰਿਖੀ ਖੁਸ਼ੀ ਵਿਚ ।

੧੨- ਉਸੇ ਵੇਲੇ ਬੱਦਲ ਨੇ ਸਾਵਣ ਵਾਂਗ ਬਾਰਸ਼ ਕਰ ਦਿਤੀ ।।੨੫।।

੧੩- ਦੋਹਰਾ ।। ਉਥੇ ਬੇਅੰਤ ਬਾਰਸ਼ ਹੋ ਗਈ ਲੋਕਾਂ ਵਿਚ ਖੁਸ਼ੀ ਦੀ ਬੇਅੰਤ ਲਹਿਰ ਦੌੜ ਪਈ

੧੪- ਕਾਲ ਤੋਂ ਖੁਸਹਾਲੀ ਵਰਤ ਗਈ ਇਸ ਢੰਗ ਨੂੰ ਤੱਕ ਕੇ ।।੨੬।।

੧੫- ਤੋਟਕ ਛੰਦ ।। ਹੁਣ ਬਾਰਸ਼ ਬਹੁਤੀ ਹੋ ਗਈ ਉਸ ਥਾਂ ਤੇ ।

੧੬- ਹੁਣ ਲੋਕਾਂ ਦੇ ਵਿਚ ਘਬ੍ਰਾਹਟ ਪੈਦਾ ਹੋ ਗਈ ਸ਼ੰਕਾਂ ਪੈਦਾ ਹੋ ਗਈ।

੧੭- ਹੁਣ ਇਹ ਗੱਲ ਅੱਗੇ ਆ ਗਈ ਕਿ ਜਦੋਂ ਤੱਕ ਰਿਖੀਰਾਜ ਐਥੋਂ ਚਲਿਆਂ ਨਹੀਂ ਜਾਂਦਾ ਬਾਰਸ਼ ਹੋਣੋਂ ਨਹੀਂ ਹਟਦੀ ।

੧੮- ਤਾਂ ਗਾਉਂ ਦੇ ਘਰ ਢਹਿ ਢੇਰੀ ਹੋ ਕੇ ਸਾਰੇ ਬਰਾਬਰ ਹੋ ਜਾਣਗੇ ।।੨੭।।

੧੯- ਤਾਂ ਫਿਰ ਉਸ ਵੇਸਵਾ ਨੂੰ ਬੁਲਾ ਲਿਆ ।

੨੦- ਉਸ ਵੇਸਵਾ ਨੇ ਰਜੇ ਕੋਲੋ ਆ ਕੇ ਕਹਿਕੇ ਉਸ ਕੋਲੋਂ ਅੱਧਾ ਦੇਸ਼ ਲੈ ਲਿਆ ।

੨੧- ਰਜੇ ਨੇ ਕਿਹ ਦਿਤਾ ਕਿ ਹੁਣ ਰਿਖੀ ਨੂੰ ਐਥੋ ਤੋਰ ਦਿਓ ।

੨੨- ਪੁਰ ਬਾਸੀ ਪਿੰਡ ਰੁੜਨ ਤੋਂ ਡਰਦੇ ਹਨ ਇਹਨਾਂ ਦੀ ਚਿੰਤਾ ਹਟਾ ਦਿਉ ।।੨੮।।

੨੩- ਸਵੈਯਾ ।। ਰਿਸੀ ਜੀ ਹੁਣ ਪਸਚਾਤਾਪ ਕਰਦੇ ਹਨ ਅਥਵਾ ਇਸਤ੍ਰੀ ਨੇ ਕਿਹਾ ਕਿ ਇਸ ਇਸਤ੍ਰੀ ਦੇ ਬਸ ਪੈ ਕੇ ਉਮਰ ਬਤਾ ਦਿਤੀ ਸਿਵ ਦਾ ਨਾਂਮ (ਪ੍ਰਭੂ) ਕਦੇ ਦਿਲ ਵਿਚ ਯਾਦ ਨਾ ਆਇਆ ।

੨੪- ਬੇ-ਸੰਭਾਲ ਹੋ ਕੇ ਬਰੜਾਅ (ਤ੍ਰਬਕ) ਕੀ ਰਿਹਾਂ ਹੈਂ ? ਬੇਦ (ਆਦਿਕ ਗ੍ਰੰਥਾਂ) ਦੀ ਤਾਂ ਗਿਆਨ ਚਰਚਾ ਹੀ ਛੱਡ ਦਿਤੀ ਹੈ ।

੨੫- ਓ ਮਨਾ (ਹੇ ਵੱਡੇ ਰਿਸ਼ੀ) ਤੂੰ ਬਹਿਕੇ ਇਸ ਇਸਤ੍ਰੀ ਦੇ ਬਲ ਦੇ ਵਿਚ ਬੰਨਕੇ ਬਹਿ ਗਿਆ ਤੇ ਆਪਣੇ ਟੀਚੇ ਤੋਂ ਉਖੜਕੇ ਤੈਨੂੰ ਕਦੇ ਕਾਲ ਦਾ ਖਿਆਲ ਹੀ ਨਾ ਆਇਆ ।

੨੬- ਬਣ ਠਣ ਕੇ ਪਾਗਲ ਹੋ ਕੇ ਬਸਤੀ ਵਿਚ ਆ ਗਿਆ ਓ ਮੂਰਖ ਮਨਾਂ ਤੈਂ ਲੱਜਯਾ ਛੱਡਕੇ ਕੁਕਰਮ ਕਰਿਆ ।।੨੯।।

੨੭- ਦੋਹਰਾ ਉਥੋਂ ਚਲੇ ਜਾਣ ਦਾ ਬਚਨ ਸੁਣਕੇ ਮੁਨੀ ਨੇ ਮਨ ਵਿਚ ਵਿਚਾਰ ਕੀਤੀ ।

੨੮- ਉਸ ਵੇਲੇ ਬਸਤੀ ਛੱਡਕੇ ਉਠਦੇ ਤੁਰ ਪਿਆ ਆਪਣੇ ਆਪੇ ਤੋਂ ਬਾਹਰ ਹੋ ਕੇ ।।੩੦।।

੨੯- (ਉਸ ਚੰਚਲ ਇਸਤ੍ਰੀ ਨੇ) ਪਹਿਲਾਂ ਲਿਆ ਕੇ ਰਿਖੀ ਤੋਂ ਬਾਰਸ਼ ਕਰਵਾ ਲਈ ।

੩੦- ਰਾਜੇ ਤੋਂ ਅੱਧਾ ਰਾਜ ਪ੍ਰਾਪਤ ਕਰ ਲਿਆ ਬੰਡਾ ਕੇ ਲੈ ਲਿਆ ।।੩੧।।

੩੧- ਉਸਦਾ ਬ੍ਰਹਮ ਤੋੜ ਦਿਤਾ, ਉਸ ਮੁਨੀ ਦੇ ਪ੍ਰਤਾਪ ਅੱਧਾ ਦੇਸ਼ ਪਾ ਕੇ ।

੩੨- ਤਰ੍ਹਾਂ ਤਰ੍ਹਾਂ ਦੇ ਸੁਖ ਭੋਗੇ ਦਿਲ ਵਿਚ ਬੜੀ ਖੁਸ਼ ਹੋ ਕੇ ।।੩੨।।੧।।

।।੧੧੪।।੨੨੩੧।।ਸਮਾਪਤ।।ਚਲਦਾ।।

੩੩- ਦੋਹਰਾ ।। ਰਿਖੀ ਗੋਤਮ ਬਣ ਵਿਚ ਰਹਿੰਦਾ ਸੀ ਅਹਿਲਿਆ ਉਸਦੀ ਇਸਤ੍ਰੀ ਸੀ

੩੪- ਜਿਥੇ ਉਹ ਸੁੰਦਰ ਸੀ ਉਥੇ ਸਤਵੰਤੀ ਵੀ ਸੀ ਜਿਸ ਕਰਕੇ ਮਨ ਕਰਮ ਕਰਕੇ ਆਪਣੇ ਪਤੀ ਨੂੰ ਵੱਸ ਵਿਚ ਕੀਤਾ ਹੋਇਆ ਸੀ ।।੧।।

੩੫- ਦੇਵ ਇਸਤ੍ਰੀ ਅਤੇ ਦੈਂਤ ਇਸਤ੍ਰੀ ਤੇ ਅੱਛਰਾਂ ।

ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ ।।ਪੰ:੧੦੧੩।।ਮ:੧।। ਇਹ ਨਾ ਸੋਚਿਆਂ ਜਾਏ ਕਿ ਸ੍ਰੀ ਦਸਮੇਸ਼ ਜੀ ਮਹਾਰਾਜ ਇਸਤ੍ਰੀ ਪੁਰਸ਼ਾਂ ਦੇ ਸੰਭੋਗ ਦੀ ਕਹਾਣੀ ਕਿਸੇ ਚਾਅ ਦੇ ਅਧੀਨ ਲਿਖਦੇ ਹਨ । ਨਹੀ , ਉਹਨਾਂ ਵੱਲੋਂ ਦੱਸਣਾ ਹੈ ਕਿ ਜਿੰਨਾਂ ਨੇ ਇਹੋ ਜਿਹੇ ਅਯੋਗ ਕਰਮ ਕੀਤੇ ਹਨ ਉਹ ਕਦੇ ਵੀ ਬਖਸ਼ੇ ਨਹੀਂ ਜਾਣਗੇ । ਜਿਸ ਇੰਦ੍ਰ ਨੂੰ ਹਰਿ ਦਾ ਨਾਮ ਦਿਤਾ ਜਾਂਦਾ ਹੈ, ਜਿਸ ਇੰਦ੍ਰ ਨੂੰ ਮੇਘਾਂ ਦਾ ਰਾਜਾ ਮੰਨਿਆਂ ਜਾਂਦਾ ਹੈ, ਜਿਸ ਇੰਦ੍ਰ ਨੂੰ ਤੇਤੀ ਕ੍ਰੋੜ ਦੇਤਿਆਂ ਦਾ ਰਾਜਾ ਹੋਣਾ ਦਾ ਮਾਣ ਪ੍ਰਾਪਤਿ ਹੈ ਇਸ ਕੁਕਰਮ ਦੇ ਦੋਸ਼ੀ ਹੋ ਜਾਣ ਪਰ ਉਹ ਵੀ ਬਖ਼ਸ਼ਿਆਂ ਨਹੀਂ ਗਿਆ । ਫੇਰ ਬਾਕੀ ਦੇ ਦੋਸ਼ੀਆਂ ਦਾ ਕੀ ਹਾਲ ਹੋਵੇਗਾ ? ਮੈਂ ਵਿਰੋਧੀ ਵੀਰਾਂ ਨੂੰ ਦੱਸਣਾਂ ਚਾਹੁੰਦਾ ਹਾਂ ਕਿ ਉਹ ਕਿਹੜਾ ਗ੍ਰੰਥ ਹੈ ਜਿਸ ਵਿਚ ਇਤਿਹਾਸਕ ਪੱਖੋਂ ਆਏ ਭੋਗ ਵਿਲਾਸਾਂ ਤੇ ਦੱਸਣ ਤੋਂ ਸੰਕੋਚ ਕੀਤਾ ਗਿਆ ਹੋਵੇ । ਰਾਮਾਇਣ ਹਿੰਦੂ ਇਤਿਹਾਸ ਦੀਇਕ ਮੁਤਬੱਰਕ ਪੁਸਤਕ ਹੈ ਜਿਸਨੂੰ ਸਰੇਆਮ ਇਸਤ੍ਰੀ ਪੁਰਸ਼ ਪੜਦੇ ਗਾਉਂਦੇ ਤੇ ਰਾਮ ਲੀਲਾ ਵਿਚ ਸਮੂਹਕ ਨਕਲ ਪੇਸ਼ ਕਰਦੇ ਹਨ ਅਤੇ ਉਸ ਲੀਲਾ ਦੇ ਗ੍ਰਾਉਂਡ ਦੇ

ਖੋੜ ਗਡੇ ਹੋਇਆਂ ਕਿਹਾ ਹੈ ਕਿ ਨਾਂ ਕਿਸੇ ਦੇ ਮੁੱਖ ਲੱਗਣ ਤੋਂ ਪਿਛੇ ਹਟੋ ਨਾਂ ਆਪ ਕਿਸੇ ਦੇ ਪਿਛੇ ਲਗ ਕੇ ਤੁਰੋ । ਜਦੋਂ ਤੁਸੀਂ ਆਪ ਤੋਂ ਵਡੇਰੀ ਉਮਰ ਦੀ ਇਸਤ੍ਰੀ ਨੂੰ ਤੱਕੋ ਤਾਂ ਉਸ ਨੂੰ ਆਪਣੀ ਮਾਤਾ ਦੀ ਸਹੇਲੀ ਜਾਣਕੇ ਨਮਸ਼ਕਾਰ ਕਰ ਦਿਉ । ਜੇ ਕਰ ਆਪਣੇ ਬਰਾਬਰ ਦੀ ਵੇਖੋ ਤਾਂ ਉਸ ਨੂੰ ਆਪਣੀ ਤੇ ਆਪਣੇ ਘਰ ਵਾਲੀ ਦੀ ਛੋਟੀ ਭੈਣ ਜਾਣਕੇ ਭੈਣ ਜਿਹਾ ਪਿਆਰ ਦਿਉ ਤੇ ਉਸ ਤੋਂ ਹਾਸਲ ਕਰੋ ! ਜੇਕਰ ਆਪ ਤੋਂ ਛੋਟੀ ਵੇਖੋ ਤਾਂ ਉਸ ਨੂੰ ਆਪਣੀ ਬਚੀ ਜਾਣਕੇ ਪਿਆਰ ਕਰੋ ਗੰਦੇ ਪਿਆਰ ਦੀ ਥਾਂ ਪਵਿਤ੍ਰ ਪਿਆਰ ਕਰਨਾਂ ਸਿਖੋ ਤੇ ਸ੍ਰੀ ਦਸਮੇਸ਼ ਗੁਰੂ ਤੋਂ ਆਹ ਸਿਖੀ ਅਦਰਸ਼ ਦੀ ਮੰਗ ਮੰਗੋ:-

ਬਾਜਾਂ ਵਾਲਿਆਂ ਮੇਹਰ ਦੀ ਨਜ਼ਰ ਕਰ ਦੇਹ, ਤੇਰੇ ਚਰਨਾਂ ਵਿਚ ਚਿੱਤ ਲਾਈ ਰੱਖਾਂ !<br>
ਸੇਵਾ ਕਰਨ ਤੋਂ ਕਦੇ ਨਾ ਮੁੱਖ ਮੋੜਾ, ਨਾਲ ਬਾਣੀ ਦੇ ਮਨ ਪਰਚਾਈ ਰੱਖਾਂ !<br>
ਮਾਈ ਬਾਪ ਸਮਝਾਂ ਆਪੋਂ ਵੱਡਿਆਂ ਨੂੰ, ਰਿਸ਼ਤਾ ਹਾਣੀਆਂ ਭੈਣ ਤੇ ਭਾਈ ਰੱਖਾਂ !<br>
ਆਪੋਂ ਛੋਟਿਆਂ ਬਾਵਿਆਂ ਰਾਣਿਆਂ ਨੂੰ, ਵਾਂਗ ਬੱਚਿਆਂ ਲਾਡ ਲਡਾਈ ਰੱਖਾਂ !

(ਪਬਲਿਸ਼ਰ ਸਟੀਕ)

ਤੇ ਪ੍ਰੇਮ ਬਹਾਰ ਵੇਖੋ ਗੁਰੂ ਤੇ ਪ੍ਰਮੇਸ਼ਰ ਦੋਵੇਂ ਦਿਆਲ ਹੋ ਜਾਣਗੇ ਸਭ ਤੋਂ ਵੱਡੀ ਸੁਗਾਤ ਪ੍ਰਭੂ ਪ੍ਰਾਪਤੀ ਹਾਸਲ ਕਰ ਲਉਗੇ ਗੁਰਦੇਵ ਦਾ ਪਵਿਤ੍ਰ ਬਚਨ ਹੈ:-

ਬਾਸ ਕੀਓ ਬਿਖਿਆਨ ਸੋ ਬੈਠ ਕੇ ਐਸੇ ਹੀ ਐਸ ਸੁ ਬੈਸ ਬਿਤਾਇਓ ।।<br>
ਸਾਚੁ ਕਹੋ ਸੁਨ ਲੇਹੁ ਸਭੈ ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।।੯।।

ਕਿੰਨ੍ਰਨੀ ਤਾ ਸਮ ਔਰ ਨ ਕੋਇ ।। ੧ਰੂਪਵਤੀ ਤ੍ਰੈ ਲੋਕ ਮੈ ਤਾ ਸੀ ਅਉਰ ਨ ਹੋਇ ।।੨।। ੨ਸਿਵਾ ਸਚੀ ਸੀਤਾ ਸਤੀ; ਤਾਕੋ ਰੂਪ ਨਿਹਾਰਿ ।। ੩ਰਹਤ ਨਾਰਿ ਨਿਹੁਰਾਇ ਕਰਿ ਨਿਜੁ ਘਟਿ ਰੂਪ ਬਿਚਾਰਿ ।।੩।। ੪ਗੌਤਮ ਰਿਖਿ ਕੇ ਦੇਵ ਸਭ ਗਏ ਕੌਨ ਹੂੰ ਕਾਜ ।। ੫ਰੂਪ ਅਹਿੱਲਿਆ ਕੌ ਨਿਰਖਿ ਰੀਝਿ ਰਹਯੋ ਸੁਰਾਰਜ ।।੪।। ਅੜਿਲ ।।੪।। ੬ਬਾਸਵ ਕੀ ਛਬਿ ਹੇਰਿ, ਤ੍ਰਿਯਾ ਹੂ ਬਸਿ ਭਈ ।। ੭ਬਿਰਹ ਸਮੁੰਦ ਕੇ ਬੀਚ, ਬੂਡਿ ਸਭ ਹੀ ਗਈ ।। ੮ਤੀਨ ਲੋਕ ਕੋ ਨਾਥ ਜੁ ਭੇਟਨ ਪਾਇਯੈ ।। ੯ਹੋ ਜੋਬਨ ਜੜ ਮੁਨਿ ਤੀਰ ਨ ਬ੍ਰਿਥਾ ਗਵਾਇਯੈ ।।੫।। ਦੋਹਰਾ ।। ੧੦ਤਬ ਅਬਲਾ ਸੁਰਰਾਜ ਕੋ ਮੋਹੀ ਰੂਪ ਨਿਹਾਰਿ ।। ੧੧ਹਰ ਅਰਿ ਸਰ ਤਾ ਕੌ ਹਨਯੋ ਘਾਇਲਿ ਭਈ ਸੁਮਾਰ ।।੬।। ਚੌਪਈ ।। ੧੨ਕੌਨ ਉਪਾਇ ਸੁਰੇਸਹਿ ਪੈਯੈ ।। ੧੩ਪਠੈ ਸਹਚਰੀ ਤਾਂਹਿ ਬੁਲੈਯੈ ।। ੧੪ਏਕ ਰੈਨਿ ਜੌ ਭੇਟਨ ਪਾਊਂ ।। ੧੫ਤਾਂ ਪਰ ਸੁਨੋ ਸਖੀ ਬਲਿ ਜਾਊਂ ।।੭।। ਦੋਹਰਾ ।। ੧੬ਜੋਗਨੇਸੁਰੀ ਸਹਚਰੀ ਸੋ ਤਿਨ ਲਈ ਬੁਲਾਇ ।। ੧੭ਸਕਲ ਭੇਦ ਸਮੁਝਾਇਕੈ ਹਰਿ ਪ੍ਰਤਿ ਦਈ ਪਠਾਇ ।।੮।। ੧੮ਜਾਇ ਕਹਯੋ ਸੁਰਰਾਜ ਸੋਂ ਭੇਦ ਸਖੀ ਸਮੁਝਾਇ ।। ੧੯ਸੁਨਤ ਅਹਿੱਲਯਾ ਕੀ ਬ੍ਰਿਥਾ ਰੀਝਿ ਰਹਯੋ ਸੁਰਰਾਇ ।।੯।। ਸਵੈਯਾ ।। ੨੦ਬਾਲਿ ਗਿਰੀ ਬਿਸੰਭਾਰ ਸੁਨੋ ਹਰ, ਭਾਲ ਬਿਖੈ ਬਿੰਦਿਯੋ ਨ ਦਿਯੋ ਹੈ ।। ੨੧ਟਾਮਨ ਸੋ ਕੇਹੂੰ ਤਾਹਿ ਕਰਯੋ ਜਿਨ ਆਜੁ ਲਗੇ ਨ ਸ੍ਰਿੰਗਾਰ ਕਿਯੋ ਹੈ ।। ੨੨ਬੀਰੀ ਚਬਾਇ ਸਕੈ ਨ ਸਖੀ; ਪਰ ਪਾਇ ਰਹੀ ਨਹਿ, ਪਾਨਿ ਪਿਯੋ ਹੈ ।। ੨੩ਬੇਗਿ ਚਲੋ ਬਨ ਬੈਠੇ ਕਹਾ, ਮਨ ਮਾਨਨਿ ਕੇ ਮਨੋ ਮੋਹਿ ਲਿਯੋ ਹੈ ।।੧੦।। ੨੪ਕ੍ਰੂਰਿ ਕ੍ਰਲਾਪ ਕਰੈ ਕਮਲਾਛਨਿ ਦਯੋਸ ਨਿਸਾ ਕਬਹੂੰ ਨਹਿ ਸੋਵੈ ।। ੨੫ਸਾਂਪਿਨ ਜਯੋ ਸਸਕੈ ਛਿਤ ਊਪਰ, ਲੋਕ ਕੀ ਲਾਜ ਸਭੈ ਹਠਿ ਖੋਵੈ ।। ੨੬ਹਾਰ ਸਿੰਗਾਰ ਧਰੈ ਨਹਿ ਸੁੰਦਰਿ, ਆਂਸੂਨ ਸੋ ਸਸਿ ਆਨਨ ਧੋਵੈ ।। ੨੭ਬੇਗ ਚਲੋ ਬਨਿ ਬੈਠੇ ਕਹਾ, ਤਵ ਮਾਰਗਿ ਕੌ ਮੁਨਿ ਮਾਨਿਨ ਜੋਵੈ ।।੧੧।। ੨੮ਬਾਤ ਤਪੀਸੂਰਨਿ ਕੀ ਸੁਨਿ ਬਾਸਵ, ਬੇਗਿ ਲਚਯੋ ਜਹਾਂ ਬਾਲ ਬਿਹਾਰੈ ।। ੨੯ਬੀਰੀ ਚਬਾਇ ਸੁ ਬੇਖ ਬਨਾਇ ਸੁ ਬਾਰਹਿ ਬਾਰ ਸਿੰਗਾਰ ਸਵਾਰੈ ।। ੩੦ਘਾਤ ਪਛਾਨਿ ਚਲਯੋ ਤਿਤ ਕੌ ਮੁਨਿ, ਸ੍ਰਾਪ ਕੇ ਤਾਪ ਝੁਕੈ ਝਿਝਕਾਰੈ ।। ੩੧ਜਾਇ ਸਕੈ ਹਟਿਹੂੰ ਨ ਰਹੈ, ਮਤਵਾਰੇ ਕੀ ਭਾਂਤਿ ਡਿਗੈ ਡਗ ਡਾਰੈ ।।੧੨।। ੩੨ਬੇਗਿ ਮਿਲੋ ਮਨ ਭਾਵਤਿ ਭਾਮਨਿ ਪਯਾਰੇ ਜੂ ਆਜੁ ਤਿਹਾਰੇ ਭਏ ਹੈਂ ।। ੩੩ਭੇਟਨ ਕੌ ਮਹਿੱਰਾਜ ਸਮੈਂ ਮੁਨਿ ਰਾਜ ਧਯਾਨ ਮੌ ਆਜੁ ਗਏ ਹੈਂ ।। ੩੪ਮੀਤ ਅਲਿੰਗਨ ਚੁੰਬਨ ਆਸਨ ਭਾਂਤਿ ਅਨੇਕਨ ਆਨਿ ਲਏ ਹੈਂ ।। ੩੫ਮੋਦ ਬਢਯੋ ਮਨ ਭਾਮਨਿ ਕੇ ਮੁਨਿ ਜਾ ਚਿਤ

☞ਦੇ ਆਸ਼ਰਮ ਵਿਚ ਪੁਰਸਾਂ ਨਾਲੋਂ ਇਸਤ੍ਰੀਆਂ ਦੀ ਬਹੁਤਾਤ ਪਾਈ ਜਾਂਦੀ ਹੈ ਲੌ ਦੇਖੋ ਸ੍ਰੀ ਬਾਲਮੀਕੀ ਰਮਾਇਣ ਦੀ ਗਵਾਹੀ ।।੪੮–੪੯ਵਾਂ ਅਧਿਆਇ । ਬਾਲ ਕਾਂਡ:–

ਰਾਮ ਚੰਦਰ ਜੀ ਤੇ ਸ੍ਰੀ ਲਛਮਣ, ਰਿਸ਼ੀ ਵਿਸਵਾ ਮਿਤ੍ਰ ਦੇ ਨਾਲ ਮਾਰੀਚ ਤੇ ਸੁਬਾਹੁ ਦੈਂਤ ਤੇ ਉਨਾਂ ਦੀ ਮਾਤਾ ਤਾੜਕਾ ਨੂੰ ਮਾਰਕੇ ਮਿਥਲਾ ਪੁਰ ਰਾਜੇ ਜਨਕ ਦੀ ਰਾਜਧਾਨੀ ਸੀਤਾ ਸੁਯੰਬਰ ਦੇ ਵਿਚ ਸ਼ਾਮਲ ਹੋਣ ਲਈ ਚੱਲ ਪੈਂਦੇ ਨੇਂ । ਅਤੇ ਪਹਿਲਾਂ ਰਾਜੇ ਸੁਮਤੀ ਪਾਸ ਜਾਂਦੇ ਨੇਂ ਉਸ ਤੋ ਵਿਦਾ ਹੋ ਕੇ ਮਿਥਲਾ ਵੱਲ ਚਲ ਪੈਂਦੇ ਨੇਂ । ਮਿਥਲਾ ਦੇ ਬਗੀਚੇ ਵਿਚ ਇਕ ਪੁਰਾਣਾ ਆਸਰਮ ਸੀ, ਜਿਹੜਾ ਬਹੁਤ ਸੁੰਦਰ ਹੋਣ ਤੋਂ ਵੀ ਸੁੰਨਸਾਨ ਦਿਸਦਾ ਸੀ । ਉਸ ਨੂੰ ਵੇਖ ਕੇ ਸ੍ਰੀ ਰਾਮ ਚੰਦਰ ਜੀ ਨੇ ਮੁਨੀ ਵਿਸ਼ਵਾ ਮਿਤ੍ਰ ਤੋਂ ਪੁਛਿਆ ਭਗਵਾਨ ਇਹ ਕਿਹੋ ਜਿਹੀ ਜਗਹ ਹੈ, ਜਿਹੜੀ ਕਿ ਵੇਖਣ ਵਿਚ ਤਾਂ ਆਸ਼ਰਮ ਜਿਹੀ ਹੈ, ਪਰ ਇਕਵੀ ਪ੍ਰਾਨੀ ਇਥੇ ਨਹੀਂ ਦਿਸਦਾ ? ਮੈਂ ਇਹ ਸੁਣਨਾ ਚਾਹੁੰਦਾ ਹਾਂ ਕਿ ਇਹ ਆਸ਼ਰਮ ਪਹਿਲਾਂ ਕਿਸ ਦਾ ਸੀ ? (੧੧–੧੨) ਸ੍ਰੀ ਰਾਮਚੰਦਰ ਦਾ ਇਹ ਸਵਾਲ ਸੁਣਕੇ ਪ੍ਰਵਚਨ ਕੁਸ਼ਲ ਮਹਾਂ ਤੇਜੱਸਵੀ ਮਹਾਂਮੁਨੀ ਵਿਸ਼ਵਾਮਿਤ੍ਰ ਜੀ ਨੇਂ ਇਸ ਤਰਾਂ ਜਵਾਬ ਦਿੱਤਾ :– ☞

☞੩ ਪ੍ਰਸਾਦਿ ਸਵੈਸੇ ।।ਪਾ:੧੦।।

ਸੱਚਾ ਪ੍ਰੇਮ ਕਰੋ ਤੇ ਬੱਚਿਆਂ ਨੂੰ ਸਖਾਉ ਤੇ ਲਿਖੋ ਅਰ ਪੜਾਉ । ਪਰ ਅੱਜ ਲਿਖਾਰੀਆਂ ਦਾ ਰੁਝਾਨ ਮਾਇਆ ਦੀ ਪ੍ਰਾਪਤੀ ਹੋ ਗਿਆ ਹੈ, ਮਾਇਆ ਤੋਂ ਭੁਲਕੇ ਸੇਵਾ ਭਾਵ ਰੁਲ ਗਿਆ ਹੈ ਜਿਸ ਲਈ ਸਾਡੀ ਲੇਖਣੀ ਕਲਰੀ ਭੂਇ ਤੇ ਦਰਿਵੇ ਕੰਡੇ ਰੁਖੜੇ ਵਾਂਗ, ਚਿਟੇ ਬਸਤ੍ਰ ਪਾ ਕੇ ਸੁਰਮੇ ਦੀ ਕੋਠੀ ਵਿਚ ਜਾ ਪਿਆ ਹੈ । ਗੁਰੂ ਜੀ ਕਹਿੰਦੇ ਹਨ:–

ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਵਾਰੀ ।।
ਨਾਉ ਵਿਸਾਰਹਿ ਬੇਦ ਸਮਾਲਹਿ ਬਿਖੁ ਭੂਲੇ ਲੇਖਾਰੀ ।।੫।। ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ ।। ਏਹੁ ਸੰਸਾਰ ਤਿਸੈ ਕੀ ਕੋਠੀ ਜੋ ਪੈਸੇ ਸੋ ਗਰਬਿ ਜਰੈ ।।੬।।ਪੰ:੧੦੧੫–੧੬।।ਮ:੧।। ਅਜ ਸੰਸਾਰ ਸੰਸਾਰ ਕਜਲੇ ਦੀ ਕੋਠੀ ਹੋ ਗਿਆ ਹੈ ਜੋ ਵੀ ਇਸ ਵਿਚ ਆਉਂਦਾਂ ਹੈ ਉਹ ਕਾਲੇ ਬਸਤ੍ਰ ਕਰਾ ਲੈਂਦਾ ਹੈ ਬ੍ਰਾਹਮਣਾਂ ਵਲ ਉਂਗਲੀ ਕਰਕੇ ਆਪ ਦੁੱਧ ਧੋਤਾ ਹੋਣ ਦਾ ਢੌਂਗ ਕਰਦਾ ਹੈ, ਅਤੇ ਇਸ ਲਈ ਸਾਡਾ ਪ੍ਰੇਮ ਵੀ ਸੁਰ ਈ ਹੋ ਗਿਆ ਹੈ । ਪ੍ਰਭੂ ਮੇਹਰ ਕਰੇ ਸਾਨੂੰ ਉਜਲਾ ਪ੍ਰੇਮ ਕਰਨ ਦੀ ਜਾਂਚ ਆ ਜਾਵੇ :– ਜਿਸਨੂੰ ਪ੍ਰੇਮ ਮੰਨਿ ਵਸਾਏ ।। ਸਰੇ ਸਬਦਿ ਸਹਿਜ ਸੁਭਾਇ ।। ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ।।ਉਹੀ।।

ਅਤੇ ਕਿੰਨਰਨੀ ਉਸਦੇ ਬਰਾਬਰ ਕੋਈ ਨਹੀਂ ਸੀ ।

੧– ਰੂਪ ਵਾਨ ਤਿੰਨਾਂ ਲੋਕਾਂ ਵਿਚ ਉਸਦੇ ਸਮਾਨ ਕੋਏ ਨਹੀਂ ਸੀ ।।੨।।

੨– ਪਾਰਬਤੀ, ਇੰਦਰ ਦੀ ਇਸਤ੍ਰੀ ਸਚੀ, ਸੀਤਾ ਜਿਹੀ ਸਤੀ ਵੀ ਉਸਦਾ ਰੂਪ ਵੇਖ ਕੇ

੩– ਸ਼ਰਮਾਕੇ ਮੂੰਹ ਨੀਵਾਂ ਕਰ ਲੈਂਦੀਆਂ ਸਨ ਆਪਣੇ ਰੂਪ ਨੂੰ ਘੱਟ ਸਮਝਕੇ ।।੩।।

੪– ਇਕ ਦਿਨ ਇੰਦ੍ਰ, ਗੋਤਮ ਰਿਖੀ ਦੇ ਪਾਸ ਸਾਰੇ ਦੇਵਤਿਆਂ ਦੇ ਨਾਲ ਕਿਸੇ ਕੰਮ ਗਿਆ ਸੀ ।

੫– ਅਹੱਲਿਆ ਦਾ ਰੂਪ ਵੇਖਕੇ ਦੇਵਤਿਆਂ ਦਾ ਰਾਜਾ ਉਸ ਪਰ ਮਸਤ ਹੋ ਗਿਆ ।।੪।।

੬– ਅੜਿਲ ।। ਉਧਰ ਇੰਦ੍ਰ ਦੀ ਡੌਲ ਡਾਲ ਦੀ ਛਬਿ ਵੇਖਕੇ ਅਹੱਲਿਆ ਵੀ ਹਿਲ ਗਈ ਤੇ ਉਸ ਤੇ ਮੋਹਤ ਹੋ ਗਈ ।

੭– ਇੰਦ੍ਰ ਦੇ ਵਿਛੋੜੇ ਦੇ ਬੁਰ੍ਹਾਂ ਵੈਰਾਗ ਦੇ ਸਮੁੰਦ੍ਰ ਵਿਚ ਡੁਬ ਗਈ ਸਾਰੀ ਹੀ

੮– ਮਨ ਵਿਚ ਸੋਚਦੀ ਹੈ ਕਿ ਇੰਦ੍ਰ ਤਿੰਨਾਂ ਲੋਕਾਂ ਦਾ ਰਾਜਾ ਹੈ ਜੇ ਇਸਦਾ ਮਿਲਾਪ ਹੋ ਜਾਵੇ ਤਾਂ ।

੯– ਇਸ ਜੋਬਨ ਨੂੰ ਇਸ ਮੂਰਖ ਸਾਧ ਨਾਲ ਐਵੇ ਕਾਹਨੂੰ ਵੇ ਅਰਥ ਗਵਾਏ ।।੫।।

੧੦– ਦੋਹਰਾ ।। ਉਸ ਵੇਲੇ ਓਹ ਇਸਤ੍ਰੀ ਦੇਵਤਿਆਂ ਦੇ ਰਾਜੇ ਇੰਦ੍ਰ ਤੇ ਮੋਹੀ ਗਈ ਉਸਦਾ ਰੂਪ ਤੱਕਕੇ ।

੧੧– ਕਾਮਨੇ ਉਸਦੇ ਤੀਰ ਮਾਰ ਕੇ ਮਾਰ ਸੁਟੀ । ਜ਼ਖਮੀ ਹੋ ਗਈ ਉਸ ਦੀ ਮਾਰ ਨਾਲ ।।੬।।

੧੨– ਚੌਪਈ ।। ਸੋਚਦੀ ਹੈ ਕਿ ਕਿਸ ਤਰ੍ਹਾਂ ਦੇਵਤਿਆਂ ਦੇ ਰਾਜੇ ਨੂੰ ਪਾਯਾ ਜਾਵੇ

੧੩– ਕਿਸੇ ਸਹੇਲੀ ਨੂੰ ਭੇਜਕੇ ਉਸ ਨੂੰ ਬੁਲਾ ਲਏ

੧੪– ਜੇ ਇਕ ਰਾਤ ਵੀ ਉਸ ਨਾਲ ਮੇਲ ਹੋ ਜਾਵੇ ਤਾਂ ਐ ਸਖੀ

੧੫– ਮੈਂ ਉਸ ਦੇ ਬਲਿਹਾਰ ਜਾਵਾਂ ਐ ਸਖੀ ਮੇਰੀ ਗਲ ਸੁਣ ਲੈ ।।੭।।

੧੬– ਦੋਹਰਾ ।। ਜੋਗਨੇਸੁਰੀ ਇਕ ਸਹੇਲੀ ਸੀ ਜੋ ਅਹਿਲਿਆ ਨੇ ਬੁਲਾ ਲਈ

੧੭– ਉਸ ਨੂੰ ਸਾਰੀ ਗੱਲ ਸਮਝਾ ਕੇ ਇੰਦ੍ਰ ਪਾਸ ਭੇਜ ਦਿਤੀ ।।੮।।

੧੮– ਜੋਗਨੇਸੁਰੀ ਨੇ ਰਾਜੇ ਇੰਦ੍ਰ ਨੂੰ ਜਾ ਕੇ ਕਿਹਾ ਸਾਰਾ ਭੇਤ ਸਮਝਾਕੇ ਕਿਹਾ ਇੰਦ੍ਰ ਨੂੰ

੧੯– ਇੰਦ੍ਰ ਅੱਗੇ ਹੀ ਚਾਹੁੰਦਾ ਸੀ, ਉਸ ਨੇ ਇਹ ਸੁਖ ਦੀ ਗੱਲ ਸੁਣਕੇ ਖੁਸ਼ੀ ਨਾਲ ਪ੍ਰਸੰਨ ਹੋ ਗਿਆ ।।੯।।

੨੦– ਸਵੈਯਾ ।। ਸਖੀ ਜਾ ਕੇ ਇੰਦ੍ਰ ਨੂੰ ਕਹਿੰਦੀ ਹੈ ਕਿ ਤੈਨੂੰ ਤੱਕ ਕੇ ਅਹੱਲਿਆ ਬੇਹੋਸ਼ ਹੋ ਕੇ ਗਿਰ ਗਈ, ਐ ਦੇਵ ਰਾਜ ਉਸ ਨੇ ਮੁੜਕੇ ਮੱਥੇ ਤੇ ਬਿੰਦੀ ਨਹੀਂ ਲਾਈ

੨੧– ਜਾਣੋਂ ਉਸ ਤੇ ਟੂਣਾ ਕਰ ਦਿਤਾ ਹੈ ਅਜ ਤਕ ਮੁੜਕੇ ਉਸਨੇ ਸਿੰਗਾਰ ਨਹੀਂ ਕੀਤਾ

੨੨– ਨਾਂ ਉਸ ਨੇ ਮੁੜਕੇ ਦੰਦਾਸਾ ਖਾਧਾ ਹੈ ਪਈ ਰਹਿੰਦੀ ਹੈ ਪਾਣੀ ਵੀ ਨਹੀਂ ਪੀਂਦੀ

੨੩– ਛੇਤੀ ਚਲੋ ਐਥੇ ਕਿਥੇ ਬੈਠੇ ਹੋ ? ਉਸਦੇ ਮਨ ਨੂੰ ਤੁਸਾਂ ਨੇ ਮੋਹ ਲਿਆ ਹੈ ।।੧੦।।

੨੪– ਕੋੜ੍ਹਾਂ ਹੀ ਕਲਪਣਾ ਕਰਦੀ ਹੈ ਉਹ ਕਮਲ ਫੂਲ ਜਿਹੀ ਦਿਨ ਤੇ ਰਾਤ ਕਦੇ ਵੀ ਨਹੀਂ ਸੌਂਦੀ ।

੨੫– ਅੱਧ ਮੋਏ ਸੱਪ ਵਾਂਗ ਧਰਤੀ ਤੇ ਪਈ ਤੜਫ ਰਹੀ ਹੈ ਲੋਕ ਲਾਜ ਦਾ ਸਾਰਾ ਹਠ ਛੱਡ ਦਿਤਾ ਹੈ ।

੨੬– ਉਹ ਸੁੰਦ੍ਰੀ ਨਾਂ ਹਾਰ ਸ਼ਿੰਗਾਰ ਕਰਦੀ ਹੈ, ਆਂਸੂਆਂ ਨਾਲ ਚੰਦ ਜਿਹਾ ਮੂੰਹ ਧੋਂਦੀ ਹੈ

੨੭– ਛੇਤੀ ਚਲੋ ਐਥੇ ਕਿਥੇ ਬਣ ਠਣ ਕੇ ਬੈਠੇ ਹੋ ਤੇਰੇ ਰਾਹ ਨੂੰ ਮੁਨੀ ਦੀ ਇਸਤ੍ਰੀ ਦੇਖ ਰਹੀ ਹੈ ।।੧੧।।

੨੮– ਉਸ ਤਪੱਸਵਣ ਦੀ ਗੱਲ ਸੁਣਕੇ ਇੰਦ੍ਰ ਝੱਟ ਤੁਰ ਪਿਆ ਜਿਥੇ ਅਹੱਲਿਆ ਰਹਿੰਦੀ ਸੀ ।

੨੯– ਖੁਸ਼ੀ ਦੇ ਨਾਲ ਸੱਕ ਚਬਦਾ ਹੋਇਆ ਸੁੰਦਰ ਭੇਸ ਸਜਾ ਕੇ ਐਨ ਬਣ ਠਣ ਕੇ ਬਾਰ ਬਾਰ ਆਪਣਾ ਸ਼ਿੰਗਾਰ ਸਵਾਰਦਾ ਹੈ ।

੩੦– ਸਮਾਂ ਵੇਖਕੇ ਚਲ ਪਿਆ ਉਸ ਪਾਸੇ ਨੂੰ ਨਾਲੇ ਮੁਨੀ ਦੇ ਸਰਾਪ ਤੋਂ ਡਰਦਾ ਝਿਜਕਦਾ ਵੀ ਹੈ ।

੩੧– ਜਾ ਵੀ ਨਹੀਂ ਸਕਦਾ, ਪਰ ਹਟਿਆ ਵੀ ਨਹੀਂ ਜਾਂਦਾ, ਸੁਦਾਈਆਂ ਵਾਂਗ ਡਿਗਦਾ ਢੈਹਿੰਦਾ ਡਗ ਮਗ ਕਰਦਾ ਹੈ ।।੧੨।।

੩੨– ਉਧਰ ਉਹ ਇਸਤ੍ਰੀ ਹੱਲਾ ਛੇਰੀ ਦਿੰਦੀ ਹੈ ਛੇਤੀ ਮਿਲੋ ਜਾ ਕੇ ਮਨ ਭਾਉਂਦੀ ਇਸਤ੍ਰੀ ਅੱਜ ਤੇਰੀ ਹੋ ਗਈ ਹੈ

੩੩– ਮਿਲਣੇ ਲਈ ਮਹਾਰਾਜ ਇਹ ਸਮਾਂ ਢੁਕਮਾ ਹੈ ਮੁਨੀ ਜੀ ਆਪਣੇ ਧਿਆਨ ਪੂਜਾ ਪਾਠ ਲਈ ਚਲੇ ਗਏ ਹਨ

੩੪– ਇੰਦ੍ਰ ਨੇ ਆ ਕੇ ਅਹੱਲਿਆ ਨਾਲ ਮੇਲ ਕੀਤਾ ਤੇ ਅਲਿੰਗਨ ਚੁੰਬਨ, ਆਸਨ ਆ ਕੇ ਅਨੇਕ ਤਰਾਂ ਕੀਤੇ

੩੫– ਬੜਾ ਹੌਸਲਾ ਵਧਿਆ, ਖੁਸ਼ੀ ਹੋਈ, ਇਸਤ੍ਰੀ ਅਹੱਲਿਆ ਨੇ ਚਿਤ–ਮੁਨੀ ਰਾਜ ਨੂੰ ਚਿਤ ਤੋਂ ਭੁਲਾ ਹੀ ਦਿਤਾ ਹੈ ਉਸ ਵੇਲੇ ਉਸ ਇਸਤ੍ਰੀ ਨੇ ।।੧੩।।

☞ ਰਘੁਨੰਦਨ:– ਪੂਰਬ ਕਾਲ ਵਿਚ ਇਹ ਜਿਸ ਮਹਾਤਮਾ ਦਾ ਆਸ਼ਰਮ ਸੀ (੧੩–੧੪) ਹੇ ਨਗ੍ਰਿ ਸਰੇਸ਼ਟ ਪੂਰਬ ਕਾਲ ਵਿਚ ਇਹ ਸਥਾਨ ਮਹਾਤਮਾ ਗੋਤਮ ਦਾ ਆਸ਼ਰਮ ਸੀ । ਉਸ ਸਮੇਂ ਇਹ ਆਸ਼੍ਰਮ ਬਹੁਤ ਹੀ ਸੁੰਦਰ ਪ੍ਰਤੀਤ ਹੁੰਦਾ ਸੀ, ਦੇਵਤੇ ਵੀ ਇਸਦੀ ਪੂਜਾ ਅਤੇ ਤਾਰੀਫ ਕਰਦੇ ਸਨ । (੧੫) ਮਹਾਂਯਸ਼ਵੀ ਰਾਜ ਪੁੱਤਰ ਪੂਰਬਕਾਲ ਵਿਚ ਮਹਾਂਰਿਸ਼ੀ ਗੋਤਮ ਆਪਣੀ ਪਤਨੀ ਅਹਿਲਿਆਂ ਦੇ ਨਾਲ ਰਹਿਕੇ ਇਥੇ ਤਪ ਕਰਦੇ ਸਨ, ਉਨ੍ਹਾਂ ਬਹੁਤ ਵਰਿਆਂ ਤੱਕ ਇਥੇ ਤਪ ਕੀਤਾ ਸੀ (੧੬) ਇਕ ਦਿਨ ਗੋਤਮ ਆਸ਼ਰਮ ਵਿਚ ਨਹੀਂ ਸਨ ਤਦ ਠੀਕ ਮੌਕਾ ਜਾਣਕੇ ਚੀ ਪਤੀ ਇੰਦਰ ਗੋਤਮ ਦਾ ਵੇਸ ਬਣਾਕੇ ਓਥੇ ਆਏ ਅਤੇ ਅਹਿਲਿਆ ਨੂੰ ਕਹਿਣ ਲੱਗੇ– ਹਮੇਸ਼ਾਂ ਸਾਵਧਾਨ ਰਹਿਣ ਵਾਲੀ ਸੁੰਦਰੀ ਰੱਤੀ ਦੀ ਇੱਛਾ ਰੱਖਣ ਵਾਲੇ ਪ੍ਰਾਰਥੀ ਪੁਰਸ਼ ਰਿਤੂ ਕਾਲ ਦਾ ਇੰਤਜਾਰ ਨਹੀਂ ਕਰਦੇ । ਸੁੰਦਰ ਕਮਰ ਵਾਲੀ ਸੁੰਦਰੀ ਮੈਂ (ਇੰਦਰ) ਤੇਰੇ ਨਾਲ ਸਮਾਗਮ (ਭੋਗ) ਕਰਨਾ ਚਾਹੁੰਦਾ ਹਾਂ । ਰਘੁਨੰਦਨ ਮਹਾਂਰਿਸ਼ੀ ਗੋਤਮ ਦਾ ਵੇਸ ਧਾਰਨ ਕਰਕੇ ਆਏ ਹੋਇ ਇੰਦ੍ਰ ਨੂੰ ਪਹਿਚਾਣ ਕੇ ਵੀ ਉਸ ਦੁਰ ਬੁੱਧੀ ਇਸਤ੍ਰੀ ਨੇ ਅਹੋ ਦੇ ਵਰਾਜ ਇੰਦਰ ਮੈਨੂੰ ਚਾਹੁੰਦੇ ਹਨ । ਇਸ ਖੁਸ਼ੀ ਨਾਲ ਉਨ੍ਹਾਂ ਨਾਲ ਸਮਾਗਮ ਦਾ ਨਿਸਚੇ ਕਰਕੇ ਉਹ ਪ੍ਰਸਤਾਵ ਸਵੀਕਾਰ ਕਰ ਲਿਆ । ਰਤੀ ਤੇ ਉਪ੍ਰੰਤ ਉਸ ਨੇ ਇੰਦਰ ਤੋਂ ਸੰਤੁਸ਼ਟ ਚਿਤ ਹੋ ਕੇ ਕਿਹਾ ਦੇਵ ਸ੍ਰੇਸ਼ਠ, ਮੈਂ ਤੁਹਾਡੇ ਸਮਾਗਮ ਨਾਲ (ਭੋਗ) ਰਿਤਾਰਥ ਹੋ ਗਈ ਹਾਂ, ਪ੍ਰਭੂ ਹੁਣ ਤੁਸੀ ਛੇਤੀ ਇਥੋਂ ਚਲੇ ਜਾਓ । ਦੇਵੇਸ਼ਵਰ, ਮਹਾਂ ਰਿਸ਼ੀ ਗੋਤਮ ਦੇ ਗੁਸੇ ਤੋਂ ਤੁਸੀਂ ਆਪਣੀ ਅਤੇ ਮੇਰੀ ਵੀ ਸਭ ਤਰ੍ਹਾਂ ਨਾਲ ਰੱਖਿਆ ਕਰੋ । ਤਦ ਇੰਦਰ ਨੇ ਅਹੱਲਿਆ ਨੂੰ ਹੱਸਦੇ ਹੋਇ ਕਿਹਾ – ਸੁੰਦ੍ਰੀ ਮੈਂ ਵੀ ਸੰਤੁਸ਼ਟ ਹੋ ਗਿਆ ਹੁਣ ਜਿਵੇਂ ਆਇਆ ਸੀ ਉਸੇ ਤਰ੍ਹਾਂ ਚਲਾ ਜਾਵਾਂਗਾ । ਐ ਸ੍ਰੀ ਰਾਮ, ਇਸ ਤਰ੍ਹਾਂ ਅਹੱਲਿਆ ਨਾਲ ਸਮਾਗਮ (ਭੋਗ) ਕਰਕੇ ਇੰਦਰ ਜਦ ਉਸ ਕੁਟੀ ਤੋਂ ਬਾਹਰ ਨਿਕਲੇ ਤਦ ਗੋਤਮ ਦੇ ਆਉਣ ਦੀ ਆਸੰਕਾ ਦੇ ਡਰ ਨਾਲ ਬੜੀ ਉਤਾਵਲੀ ਨਾਲ ਛੇਤੀ–ਛੇਤੀ ਨੱਸਣ ਦੀ ਕੋਸ਼ਿਸ਼ ਕਰਨ ਲੱਗੇ । ਇੰਨੇ ਵਿਚ ਹੀ ਵੇਖਿਆ, ਦੇਵਤਿਆ ਅਤੇ ਦਾਨਵਾਂ ਲਈ ਵੀ ਪੂਜਨੀਕ ਤਪੋਬਲ ਵਾਲੇ ਮਹਾਂਮੁਨੀ ਗੋਤਮ ਹੱਥ ਵਿਚ ਯੱਗ ਦੀਆਂ ਲਕੜਾ (ਸਮਿਧਾ) ਲੈ ਕੇ ਆਸ਼੍ਰਮ ਵਿਚ ਦਾਖਲ ਹੋਏ ਉਨ੍ਹਾਂ ਦਾ ਸ਼ਰੀਰ ਤੀਰਥ ਦੇ ਜਲ ਨਾਲ ਭਿਜਿਆ ਹੋਇਆ ਸੀ ਆਦਿ ਆਦਿ (੨੯–੩੨) ਆਪਣੀ ਦੁਰਾਚਾਰਣੀ ਪਤਨੀ ਨੂੰ ਅਜਿਹਾ ਕਹਿਕੇ ਕਿ ਤੂੰ ਵੀ ਇਥੇ ਕਈ ਹਜ਼ਾਰ ਵਰ੍ਹਿਆਂ ਤਕ ਨਿਰੀ ਹਵਾ ਪੀ ਕੇ ਜਾਂ ਉਪਵਾਸ ਕਰਕੇ ਦੁਖ ਉਠਾਉਂਦੀ ਰਹੇਗੀ । ਮਹਾਂ ਤੇਜਸਵੀ ਗੋਤਮ ਇਸ ਆਸਰਮ ਨੂੰ ਛੱਡ ਕੇ ਚਲੇ ਗਏ ਅਤੇ ਸਿੱਧਾਂ ਤੇ ਚਾਰਣਾਂ ਦੇ ਰਹਿਣ ਵਾਲੇ ਹਿਮਾਲਯ ਦੇ ਸੁੰਦਰ ਸਿਖਰ ਤੇ ਰਹਿਕੇ ਤਪੱਸਿਆ ਕਰਨ ☜

ਤੇ ਬਿਸਰਾਇ ਦਏ ਹੈਂ ।।੧੩।। ਦੋਹਰਾ ।। ੧ਬਨਯੋ ਠਨਯੋ ਸੁੰਦਰ ਘਨੋ ਤੀਨਿ ਲੋਕ ਕੋ ਰਾਇ ।। ੨ਬਾਸਵ ਸੋ ਪਤਿ ਪਾਇ ਤ੍ਰਿਯ ਮੁਨਿਹਿ ਦਯੋ ਬਿਸਰਾਇ ।।੧੪।। ਸਵੈਯਾ ।। ੩ਸ੍ਰੌਨਨ ਮੋ ਖਰਕੋ ਸੁਨਿ ਕੈ ਤਬ ਹੀ ਮੁਨਿ ਨਾਯਕ ਚੌਕਿ ਪਰਯੋ ਹੈ ।। ੪ਧਯਾਨ ਦਿਯੋ ਤਜਿ ਕੈ ਸਭ ਹੀ ਤਬ ਹੀ ਰਿਸਕੇ ਤਨ ਸਾਥ ਜਰਯੋ ਹੈ ।। ੫ਧਾਮ ਕੀ ਓਰ ਚਲਯੋ ਉਠਿਕੈ ਸੁਰਰਾਜ ਲਖਯੋ ਤਰ ਖਾਟ ਦੁਰਯੋ ਹੈ ।। ੬ਚੌਕਿ ਰਹਯੋ ਚਿਤ ਮਾਂਝ ਕਹਯੋ ਯਹ ਕਾਹੂੰ ਨਿਲਾਜ ਕੁਕਾਜ ਕਰਯੋ ਹੈ ।। ੧੫।। ਦੋਹਰਾ ।। ੭ਰਿਖਿ ਗੋਤਮ ਰਿਸਿਕੈ ਕਹਯੋ ਕੋ ਆਯੋ ਇਹ ਧਾਮ ।। ੮ਤਬ ਤਿਹੱ ਅਸ ਉਤਰ ਦਿਯੋ ਰਿਖਹਿ ਬਿਹਸਿ ਕਰਿ ਬਾਮ ।।੧੬।। ਚੌਪਈ ।। ੯ਮਾਂਜਾਰ ਇਹ ਠਾਂ ਇਕ ਆਯੋ ।। ੧੦ਤੁਮ ਕੋ ਹੇਰਿ ਅਧਿਕ ਡਰ ਪਾਯੋ ।। ੧੧ਚਿਤ ਅਤਿ ਤ੍ਰਸਤ ਖਾਟ ਤਰ ਦੁਰਿਯੋ ।। ੧੨ਮੈਂ ਮੁਨਿ ਜੂ ਤੁਹਿ ਸਾਚੁ ਉਚਰਿਯੋ ।।੧੭।। ਤੋਟਕ ਛੰਦ ।। ੧੩ਮੁਨਿ ਰਾਜ ਕਛੂ ਨਹਿ ਭੇਦ ਲਹਯੋ ।। ੧੪ਤ੍ਰਿਯ ਜੋ ਕਿਯ ਸੋ ਪਤਿ ਸਾਥ ਕਹਯੋ ।। ੧੫ਮਾਂਜਾਰ ਦੁਰਯ ਇਹ ਖਾਟ ਤਰੇ ।। ੧੬ਮਨੋ ਬਾਸਵ ਕੀ ਸਭ ਸੋਭ ਧਰੈ ।।੧੮।। ੧੭ਇਹ ਆਜੁ ਮੁਨੀ ਜਿਨਿ ਕੋਪ ਕਰੋ ।। ੧੮ਗ੍ਰਿਹਤੀ ਜੁਤ ਜਾਨਿ ਰਹਯੋ ਤੁਮਰੋ ।। ੧੯ਤੁਮ ਜਾਇ ਤਿਹੀ ਗ੍ਰਿਹ ਹੋਮ ਕਰੋ ।। ੨੦ਰਘੁਬੀਰ ਕੋ ਨਾਮਹਿ ਕੋ ਉਚਰੋ ।।੧੯।। ੨੧ਸੁਨਿ ਬੈਨ ਤਹੀ ਮੁਨਿ ਜਾਤ ਭਯੋ ।। ੨੨ਰਿਖਿ ਨਾਰਿ ਸੁਰੇਸ ਨਿਕਾਰਿ ਦਯੋ ।। ੨੩ਕਈ ਦਯੋਸ ਬਿਤੇ ਤਿਹੱ ਭੇਦ ਸੁਨਯੋ ।। ੨੪ਅਤਿ ਹੀ ਰਿਸਿ ਕੈ ਨਿਜੁ ਸੀਸੁ ਧੁਨਯੋ ।।੨੦।। ੨੫ਤਬਹੀ ਰਿਸਿਕੈ ਰਿਖਿ ਸ੍ਰਾਪ ਦਿਯੋ ।। ੨੬ਸੁਰ ਨਾਯਕ ਕੋ ਭਗਵਾਨ ਕਿਯੋ ।। ੨੭ਭਗ ਤਾਹਿ ਸਹੰਸ੍ਰ ਭਏ ਤਨ ਮੈਂ ।। ੨੮ਤ੍ਰਿਦਸੇਸ ਲਜਾਇ ਰਹਯੋ ਬਨ ਮੈਂ ।।੨੧।। ਦੋਹਰਾ ।। ੨੯ਸ੍ਰਾਪ ਦਿਯੋ ਤ੍ਰਿਯ ਕੋ ਬਹੁਰਿ ਜੋ ਤੈਂ ਕਿਯੋ ਚਰਿੱਤ੍ਰ ।। ੩੦ਤੈਂ ਪਾਹਨ ਕੀ ਚਾਰਿ ਜੁਗ ਹੋਹਿ ਸਿਲਾ ਅਪਵਿੱਤ੍ਰ ।।੨੨।।੧।।

ਇਤਿ ਸ੍ਰੀ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੰਦ੍ਰਹ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੫।।੨੨੫੯।। ਅਫਜੂੰ ।।

ਭੁਜੰਗ ਪ੍ਰਯਾਤ ਛੰਦ ।। ੩੧ਬਢੇ ਸੁੰਦ ◆ਅਪਸੁੰਦ ਦ੍ਵੈ ਦੈਤ ਭਾਰੀ ।। ੩੨ਕਰੈ ਤੀਨ ਹੂੰ ਲੋਕ ਜਿਨਕੋਂ ਜੁਹਾਰੀ ।। ੩੩ਮਹਾਂ ਕੈ ਤਪੱਸਯਾ ਸਿਵੈ ਸੇ ਰਿਝਾਯੋ ।। ੩੪ਮਰੈ ਨਾਹਿ ਮਾਰੇ, ਯਹੈ ਦਾਨ ਪਾਯੋ ।।੧।। ਚੌਪਈ ।। ੩੫ਰੀਝਿ ਰੁੱਦ੍ਰ ਯੌ ਬਚਨ ਉਚਾਰੇ ।। ੩੬ਤੁਮ ਨਹਿ ਮਰੋ, ਕਿਸੂ ਤੇ ਮਾਰੇ ।। ੩੭ਜੌ ਆਪਸ ਮੈਂ ਰਾਰਿ ਬਢੈਹੋ ।। ੩੮ਤੌ ਜਮ ਕੇ ਘਰ ਕੋ ਦੋਊ ਜੈਹੋ ।।੨।। ੩੯ਮਹਾਂ ਰੁੱਦ੍ਰ ਤੇ, ਜਬ ਬਰੁ ਪਾਯੋ ।। ੪੦ਸਭ ਲੋਕਨ ਚਿਤ ਤੇ ਬਿਸਰਾਯੋ ।।

☞ ਲੱਗੇ ਅੱਗੇ ਉਨਿੰਜਵਾਂ ਅਧਿਆਇ – ਸ੍ਰੀ ਰਾਮ ਚੰਦਰ ਅਤੇ ਲਛਮਣ ਵਿਸਵਾ ਮਿਤ੍ਰ ਜੀ ਚੋਂਦੀ ਹੈ ? ਜਦ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨਿਰ ਸੰਕੋਚ ਇਹਨਾਂ ਕੁਕਰਮਾਂ ਤੋ ਇਹ ਬਚਨ ਸੁਣ ਕੇ ਅਤੇ ਉਨ੍ਹਾਂ ਨੂੰ ਅੱਗੇ ਕਰਕੇ ਗੋਤਮ ਰਿਸ਼ੀ ਦੇ ਆਸਰਮ ਵਿਚ ਦਾਖਲ ਹੋਇ ਉਥੇ ਜਾ ਕੇ ਵੇਖਿਆ ਕਿ ਅਹੱਲਿਆ ਤਪ ਦੇ ਤੇਜ ਨਾਲ ਪ੍ਰਕਾਸ਼ਤ ਹੈ , ਸ੍ਰੀ ਰਾਮ ਚੰਦਰ ਜੀ ਅਤੇ ਲਛਮਣ ਨੇ ਅਹੱਲਿਆ ਦੇ ਪੈਰ ਛੂਏ ਅਹੱਲਿਆ ਨੇ ਵੀ ਗੋਤਮ ਰਿਸ਼ੀ ਦੀ ਕਹੀ ਹੋਈ ਗੱਲ ਨੂੰ ਯਾਦ ਕੀਤਾ ਅਤੇ ਦੋਹਾਂ ਨੂੰ ਪੂਜਨੀਕ ਸਮਝਕੇ ਉਹ ਉਹਨਾਂ ਦੇ ਚਰਨਾਂ ਵਿਚ ਡਿਗੀ ਸਵਾਲ ਇਹ ਕਿ ਉਹ ਕਿਹੜੀ ਇਸਤ੍ਰੀ ਏ ਜੋ ਇਹੋ ਜਿਹੇ ਪ੍ਰਕਰਣ ਪੜਕੇ ਜਾਂ ਸੁਣਕੇ ਫੇਰ ਇਹੋ ਜਿਹੇ ਕੁਕਰਮ ਕਰਕੇ ਇਹ ਦੁਖ ਸਹੇਗੀ ਜਿਸਦਾ ਦੰਡ ਹਜ਼ਾਰਾਂ ਵਰ੍ਹੇ ਭੁਗਤਣਾਂ ਪੈਂਦਾ ਹੈ ? ਓਹ ਕਿਹੜਾ ਪੁਰਸ਼ ਹੈ ਜੋ ਇਹਨਾਂ ਪ੍ਰਕਰਣਾਂ ਨੂੰ ਪੜ੍ਹ ਸੁਣ ਕੇ ਇੰਦਰ ਵਾਂਗ ਫੇਰ ਕਈ ਜਨਮ ਪਛੋਤਾਂਦਾ ਰਵੇ ਤੇ ਦੰਡਦੀ ਅਗਨ ਵਿਚ ਸੜਨ ਲਈ ਹਠ ਕਰੇ ? ਇਸ ਪ੍ਰਕਰਣ ਵਿਚ ਦੱਸਿਆ ਹੈ ਕਿ ਸਤਵੰਤੀ ਅਹੱਲਿਆ ਨੂੰ ਉਚ ਹਸਤੀ ਤੇ ਜੋਬਨ ਦੇ ਰਸ ਦੀ ਲਾਲਸਾ ਨਾਲ ਇਕ ਵਾਰੀ ਹਿੰਦਰ ਨਾਲ ਭੋਗ ਕਰਕੇ ਕਿਤਨਾ ਦੁਖ ਸਹਿਨ ਕਰਨਾ ਪਿਆ ਸੀ । ਹੁਣ ਇਸ ਤੇ ਅਗਲੇ ਪ੍ਰਕਰਣ ਵਿਚ ਪੜ੍ਹੋਗੇ ਕਿ ਪਤਿ ਵਰਤਾ ਧਰਮ ਦੀ ਅਹਿਮੀਯਤ ਕੀ ਸਾਵਧਾਨ ਕਰਦੀ ਹੈ, ਅਸੀਂ ਰਮਾਂ ਰਮੀ ਪਾਠ ਕਰਕੇ ਅੱਗੇ ਟੁਰ ਜਾਂਦੇ ਹਾਂ ਉਸ ਨੂੰ ਸਮਝਣ ਦਾ ਪ੍ਰੀਯਤਨ ਨਹੀਂ ਕਰਦੇ :–

ਮੇਰੀ ਮੇਰੀ ਕਰਤ ਦਿਨੁ ਰੈਨਿ ਬਿਹਾਵੈ ਪਲੁ ਖਿਨੁ ਛੀਜੈ ਅਰਜਾਧੇ ।।
ਜੈਸੇ ਮੀਠੈ ਸਾਦਿ ਲੁਭਾਏ
ਝੂਠ ਧੰਧਿ ਦੁਰਗਾਧੇ ।।੨।।
ਕਾਮ ਕ੍ਰੋਧ ਅਰੁ ਲੋਭ ਮੋਹ ਇਹ ਇੰਦ੍ਰੀ ਰਸਿ ਲਪਟਾਧੇ ।।
ਦਈ ਭਵਾਰੀ ਪੁਰਖਿ ਬਿਧਾਤੈ ਬਹੁਰਿ ਬਹੁਰਿ ਜਨਮਾਧੇ ।।
੩।।੪੦੨–੩।।ਮ:੫।।

ਅਰਥਾਤ ਮੇਰੀ ਮੇਰੀ ਕਹਦਿਆਂ ਦਿਨ ਰਾਤ ਬ੍ਰਿਹਾ ਰਹੀ ਹੈ ਪਲ ਪਲ ਛਿਨ–ਛਿਨ ਕਰਕੇ ਉਮਰ ਬੀਤ ਰਹੀ ਹੈ ਜਿਵੇਂ ਮੱਖੀ ਮਿੱਠੇ ਤੇ ਲੁਭਾਕੇ ਉਸਦੇ ਸਵਾਦ ਵਿਚ ਪਚ ਜਾਂਦੀ ਹੈ ਤਿਵੇਂ ਹੀ ਅਸੀਂ ਝੂਠੀ ਧੰਧਿਆਂ ਦੀ ਦੁਰਗੰਧੀ ਵਿਚ ਫਸਕੇ ਮਰ ਰਹੇ ਹਾਂ । ਕਾਮ ਕ੍ਰੋਧ ਅਰ ਲੋਭ ਮੋਹ ਆਦਿਕ ਇੰਦ੍ਰੀਆਂ ਦੇ ☞

◆ਸੁੰਦ ਆਪ ਸੁੰਦ ਦੋਨੋ ਭਾਈ ਸਨ ਅਤੇ (ਨਿਕੁੰਕ) ਦੇ ਪੁਤ੍ਰ ਸਨ

੧- ਦੋਹਰਾ ।। ਬਨਿਆ ਠਨਿਆ ਹੋਇਆ ਬੜਾ ਸੋਹਣਾ ਤਿਨ ਲੋਕ ਦਾ ਰਾਜਾ ।

੨- ਇੰਦ੍ਰ ਨੂੰ ਪਤੀ ਬਣਾਕੇ ਅਹਲਿਆ ਨੇ ਗੋਤਮ ਮੁਨੀ ਨੂੰ ਭੁਲਾ ਦਿਤਾ ।।੧੪।।

੩- ਸਵੈਯਾ (ਜਿਸ ਵੇਲੇ ਮੁਨੀ ਇਸਨਾਨ ਕਰਨ ਲੱਗਾ ਤਾਂ ਅੱਗੋਂ ਸਵ੍ਰਗ ਵਿਚੋਂ ਆਵਾਜ ਆਈ ਉਸ) ਆਵਾਜ ਨੂੰ ਸੁਣਕੇ ਰਿਸੀ ਉਸੇ ਵੇਲੇ ਚੋਕੰਨਾ ਹੋ ਗਿਆ ਤੇ ਹੈਰਾਨ ਹੋ ਗਿਆ ।

੪- ਪੂਜਾ ਪਾਠ ਛੱਡ ਦਿਤਾ ਅਤੇ ਸਭ ਕੁਝ ਤਯਾਗ ਕੇ ਕ੍ਰੋਧ ਵਿਚ ਆ ਕੇ ਸਾਰਾ ਸਰੀਰ ਜਲ ਬਲ ਗਿਆ ।

੫- ਉਠਕੇ ਘਰ ਵੱਲ ਨੂੰ ਚੱਲ ਪਿਆ ਜਦੋਂ ਇੰਦ੍ਰ ਨੇ ਮੁਨੀ ਨੂੰ ਆਉਂਦਾ ਵੇਖਿਆ ਤਾਂ ਉਹ ਮੰਜੇ ਹੇਠ ਲੁਕ ਗਿਆ ।

੬- ਰਿਸੀ ਨੇ ਹੈਰਾਨ ਹੋ ਕੇ ਕਿਹਾ ਕਿ ਕਿਤੇ ਇਸ ਨੇ ਕੋਈ ਕੁਕਰਮ ਕੀਤਾ ਹੈ ਜੋ ਰਿਸ਼ੀ ਦੇ ਅਜੇ ਮਨ ਵਿਚ ਹੀ ਸੀ ।।੧੫।।

੭- ਦੋਹਰਾ ।। ਰਿਸ਼ੀ ਗੋਤਮ ਨੇ ਖਿਝਕੇ ਕਿਹਾ ਕੌਣ ਆਇਆ ਹੈ ਇਸ ਘਰ ਵਿਚ ?

੮- ਤਾਂ ਉਸ ਨੂੰ ਇਸ ਤਰਾਂ ਉਤਰ ਦਿਤਾ ਉਸ ਇਸਤ੍ਰੀ ਨੇ ।।੧੬।।

(ਨੋਟ:- ਇਹ ਉਤਰ ਗੋਤਮ ਰਿਖੀ ਦੀ ਲੜਕੀ (ਅਜਨੀ) ਨੇ ਦਿਤਾ ਸੀ) ।

੯- ਇਥੇ ਇਕ ਬਿੱਲਾ ਆ ਗਿਆ ਸੀ ।

੧੦- ਤੈਨੂੰ ਵੇਖਕੇ ਉਹ ਬਹੁਤ ਡਰਿਆ ।

੧੧- ਉਹ ਚਿਤ ਵਿਚ ਡਰ ਕੇ ਮੰਜੇ ਦੇ ਥੱਲੇ ਲੁਕ ਗਿਆ ਹੈ ।

੧੨- ਮੈਂ ਤੈਨੂੰ ਇਹ ਸੱਚ ਕਹਿ ਰਹੀ ਹਾਂ ਮੁਨੀ ਜੀ ਆਪ ਨੂੰ ।।੧੭।।

੧੩- ਮੁਨੀ ਨੂੰ ਕੁਝ ਪਤਾ ਨਾ ਲੱਗਿਆ ।

੧੪- ਤੋਟਕ ਛੰਦ ।। ਇਸਤ੍ਰੀ ਨੇ ਤਸੱਲੀ ਕਰਾਉਂਦਿਆਂ ਪਤੀ ਨੂੰ ਕਹਿ ਦਿਤਾ ।

੧੫- ਬਿੱਲਾ ਲੁਕਿਆ ਹੈ ਇਸ ਮੰਜੇ ਦੇ ਹੇਠ

੧੬- ਆਪਣੇ ਮਨ ਵਿਚ ਇੰਦ੍ਰ ਦੀ ਸੋਭਾ ਰੱਖੀ ਹੋਈ ਹੈ ।।੧੮।।

੧੭- ਐ ਮੁਨੀ ਜੀ ਤੁਸੀਂ ਅੱਜ ਐਵੇਂ ਕ੍ਰੋਧ ਨਾਂ ਕਰੋ

੧੮- ਉਹ ਗ੍ਰਿਹਸਤੀ ਸਮਝਕੇ, ਤੁਹਾਡੇ ਘਰ ਆਯਾ ।

੧੯- ਤੁਸੀਂ ਜਾ ਕੇ ਆਪਣਾ ਪੂਜਾ ਹੋਮ ਪਾਠ ਕਰੋ

੨੦- ਅਤੇ ਬੇ-ਫਿਰਕ ਹੋ ਹੋ ਕੇ ਰਾਮ ਦਾ ਨਾਮ ਜਪੋ ।।੧੯।।

੨੧- ਇਹ ਗੱਲ ਸੁਣ ਕੇ ਮੁਨੀ ਜੀ ਚਲੇ ਗਏ

੨੨- ਰਿਖੀ ਦੀ ਇਸਤ੍ਰੀ ਨੇਂ ਇੰਦਰ ਨੂੰ ਘਰ ਤੋਂ ਤੋਰ ਦਿੱਤਾ

੨੩- ਕਈ ਦਿਨ ਲੰਘ ਗਏ ਜਦੋਂ ਰਿਸ਼ੀ ਨੂੰ ਇਸ ਗੱਲ ਦਾ ਪਤਾ ਲੱਗਿਆ ।

੨੪- ਰਿਸ਼ੀ ਗੋਤਮ ਨੇ ਬਹੁਤ ਹੀ ਪ੍ਰੇਸ਼ਾਨੀ ਨਾਲ ਸਿਰ ਹਿਲਾਇਆ ।।੨੦।।

੨੫- ਉਦੋਂ ਹੀ ਖਿਝਕੇ ਰਿਸ਼ੀ ਨੇ ਸਰਾਪ ਦੇ ਦਿਤਾ ।

੨੬- ਅਤੇ ਦੇਵਤਿਆਂ ਦੇ ਰਾਜੇ ਇੰਦਰ ਨੂੰ ਭਗਾਂ (ਯੋਨੀ ਚਿੰਨ) ਵਾਲਾ ਕਰ ਦਿਤਾ ।

੨੭- ਉਸ ਦੇ ਸਰੀਰ ਉਤੇ "ਭਗ" (ਇਸਤ੍ਰੀ ਦੇ ਗੁਪਤ ਅੰਗ) ਦੇ ਇਕ ਹਜ਼ਾਰ (੧੦੦੦) ਨਿਸ਼ਾਨ ਹੋ ਗਏ ।

੨੮- ਤਿਨਾਂ ਲੋਕਾਂ ਦਾ ਰਾਜਾ ਬਹੁਤ ਲੱਜਤ ਹੋਯਾ ਮਨ ਵਿਚ ।।੨੧।।

੨੯- ਫੇਰ ਸਰਾਪ ਅਹੱਲਿਆ ਇਸਤ੍ਰੀ ਨੂੰ ਦਿੱਤਾ ਕਿ ਜੋ ਤੈਂ ਮੇਰੇ ਨਾਲ ਹੇਰਾ ਫੇਰੀ ਕੀਤੀ ਹੈ ।

੩੦- ਇਸ ਲਈ ਤੂੰ ਪੱਥਰ ਦੀ ਅਪਵਿਤ੍ਰ ਸਿਲਾ ਬਣਕੇ ਚਾਰ ਜੁਗ ਇਸਦਾ ਇਵਜਾਨਾ ਭੁਗਤ ।।੨੨।।੧।।

੧੧੫।। ੨੫੯।। ਸਮਾਪਤ ।।ਚਲਦਾ।।

੩੧- ਭੁਜੰਗ ਛੰਦ ।। ਸੁੰਦ ਅਤੇ ਅਪਸੁੰਦ ਦੋਨੋ ਸਕੇ ਭਰਾ ਸਨ ਜੋ ਬੜੇ ਬਲੀ ਦੈਂਤ ਸਨ

੩੨- ਤਿੰਨੇ ਲੋਕ ਉਹਨਾਂ ਨੂੰ ਨਮਸਕਾਰ ਕਰਦੇ ਸਨ ਕਿਉਂਕਿ ਉਹਨਾ ਤਿੰਨਾਂ ਲੋਕਾਂ ਤੇ ਰਾਜ ਕਾਯਮ ਕਰ ਲਿਆ ਸੀ ।

੩੩- ਉਹਨਾਂ ਮਹਾਨ ਤਪ ਕਰਕੇ ਸ਼ਿਵਜੀ ਨੂੰ ਖੁਸ਼ ਕਰ ਲਿਆ ।

੩੪- ਤੇ ਉਸ ਕੋਲੋਂ ਵਰਦਾਨ ਲੈ ਲਿਆ ਕਿ ਸਾਨੂੰ ਕੋਈ ਮਾਰ ਨਾਂ ਸਕੇ ।।੧।।

੩੫- ਸ਼ਿਵਜੀ ਨੇ ਪ੍ਰਸੰਨ ਹੋ ਇਹ ਗੱਲ ਕਹੀ ।

੩੬- ਕਿ ਤੁਸੀਂ ਕਿਸੇ ਦੇ ਮਾਰੇ ਨਹੀਂ ਮਰੋਗੇ ।

੩੭- ਜੇ ਤੁਸੀਂ ਦੋਵੇਂ ਆਪਸ ਵਿਚ ਇਕ ਦੂਜੇ ਨਾਲ ਦੋਵੇਂ ਭਾਈ ਥੈਰ ਕਰੋਗੇ ਤਾਂ ਹੀ ਮਾਰੇ ਜਾਉਗੇ ਭਾਵ ।

੩੮- ਤਾਂ ਜਮਰਾਜ ਦੇ ਘਰ ਚਲੇ ਜਾਉਗੇ ।।੨।।

੩੯- ਜਦੋਂ ਸ਼ਿਵਜੀ ਕੋਲੋਂ ਇਹ ਵਰ ਲੈ ਲਿਆ ।

੪੦- ਤਾਂ ਹੁਣ ਉਹਨਾਂ ਸਾਰੇ ਲੋਕਾਂ ਤੋਂ ਬੇ-ਪ੍ਰਵਾਹ ਹੋ ਕੇ ਸਭਨੂੰ ਟਿੱਚ ਸਮਝਣ ਲੱਗੇ ਹਰ ਪਾਸੇ ਤੋਂ (ਬੇਡਰ) ਹੋ ਗਏ ।

---

☞ ਰਸ ਵਿਚ ਲਪਟ ਗਏ ਹਾਂ, ਜਦੋਂ ਪ੍ਰਮ ਪੁਰਖ ਨੇ ਭਵਾਟਣੀ ਦਿਤੀ ਤਾਂ ਮੁੜ ਕੇ ਜਨਮਾਂ ਦੇ ਚੱਕ੍ਰ ਕਟਦੇ ਫਿਰਾਂਗੇ । ਹੋਰ ਖੋਲ ਕੇ ਦੱਸਦੇ ਹਨ - ਕਿ ਐ ਇਨਸਾਨ ਤੂੰ ਸੋਚ ਕਿ ਇਕ ਨਿਮਖ ਪਲ ਭਰ ਦੇ ਸਵਾਦ ਖਾਤਰ ਫੇਰ ਕ੍ਰੋੜਾਂ ਦਿਨ ਦੁਖ ਭੋਗਦਾ ਹੈ, ਇੰਦ੍ਰ ਨੂੰ ਕਿਵੇਂ ਕਸ਼ਟ ਦਾ ਸਾਹਮਣਾ ਕਰਨਾ ਪਿਆ ਅਹੱਲਿਆ ਨੇ ਕਿਤਨੇ ਵਰੇ ਦੁੱਖ ਭੋਗੇ ਜੋ ਗਿਣੇ ਨਹੀਂ ਜਾ ਸਕਦੇ ਜੋ ਐਨ ਸਪਸ਼ਟ ਕਰਦੇ ਹਨ

ਨਿਮਖ ਕਾਮ ਸਵਾਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ ।। ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ ।। ਮਿਸਾਲ ਇਸੇ ਲਈ ਦਿਤੀ ਹੈ ਜਿਵੇਂ ਇੰਦ੍ਰ ਪਛੁਤਾਇਆ ਇਸੇ ਤਰਾਂ ਸਾਰਿਆਂ ਨੂੰ ਇਹ ਕੁਕਰਮ ਕਰਕੇ ਪਛੋਤਾਣਾ ਪੈਦਾ ਹੈ, ਇਸ ਲਈ ਠੋਕਰ ਮਾਰਕੇ ਕਹਿੰਦੇ ਹਨ ਕਿ ਯਾਦ ਰਖ ਐ ਅੰਧੇ :-

ੳ- ਅੰਧੇ ਚੇਤਿ ਹਰਿ ਹਰਿ ਰਾਇਆ ਤੇਰਾ ਸੋ ਦਿਨੁ ਨੇੜੈ ਆਇਆ ।।੧।।
ਰਹਾਉ ।।
ਪਲਕ ਦ੍ਰਿਸਟਿ ਦੇਖਿ ਭੂਲੋ ਆਕ ਨੀਮ ਕੋ ਤੂੰਮਰੁ ।।
ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ ।।੨।।

ਅ- ਸਗਲ ਸੰਸਾਰ ਇਹੈ ਬਿਧਿ ਬਿਆਪਿਓ ਸੋ ਉਬਰਿਓ ਜਿਸੁ ਗੁਰੁ ਪੂਰਾ ।।
ਕਹੁ ਨਾਨਕ ਭਵ ਸਾਗਰੁ ਤਰਿਓ ਭਏ ਪੁਨੀਤ ਸਰੀਰਾ
।।੪।।ਅੰਗ ੪੦੩।।ਮ:੫।।

ੲ- ਲੁਕਿ ਕਮਾਨੋ ਸੋਈ ਤੁਮ ਪੇਖਿਓ ਮੂੜ ਮੁਗਧ ਮੁਕਰਾਨੀ ।।
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ ।।੧।। ਉਹੀ ।।

ਸ- ਇਸਤਰੀ ਪੁਰਖੁ ਕਾਮ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀਂ ਜਾਣੀ ।।
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ।।
ਅੰਗ ੨੪੫-੪੬।।ਮ:੩।।

ਜੋ ਕੋਊ ਦੈਤ ਦ੍ਰਿਸਟਿ ਮੈਂ ਆਵੈ ।। ੧ਜਿਯ ਲੈ ਕੈ ਫਿਰਿ ਜਾਨ ਨ ਪਾਵੈ ।।੩।। ੨ਐਸੀ ਭਾਂਤਿ ਬਹੁਤ ਦੁਖ ਦਏ ।। ੩ਦੇਵ ਸਭੈ ਬ੍ਰਹਮਾ ਪੈ ਗਏ ।। ੪ਬਿਸੁਕਰਮਹਿ ਬਿਧਿ ਬੋਲਿ ਪਠਾਯੋ ।। ੫ਇਹੈ ਮੰਤ੍ਰ ਕੋ ਸਾਰ ਪਕਾਯੋ ।।੪।। ੬ਬਿਸੁਕਰਮਾ ਪ੍ਰਤਿ ਬਿਧਹਿ ਉਚਾਰੋ ।। ੭ਏਕ ਤ੍ਰਿਯਹਿ ਤੁਮ ਆਜੁ ਸਵਾਰੋ ।। ੮ਰੂਪਵਤੀ ਜਾ ਸਮ ਨਹੀ ਕੋਈ ।। ੯ਐਸੀ ਕਰੋ ਸੁੰਦਰੀ ਸੋਈ ।।੫।। ਦੋਹਰਾ ।। ੧੦ਬਿਸੁਕਰਮਾ ਇਹ ਬਚਨ ਸੁਨਿ ਧਾਮ ਗਯੋ ਤਿਹੱ ਕਾਲ ।। ੧੧ਤੁਰਤੁ ਬਨਾਇ ❖ਤਿਲੋਤਮਹਿੱ, ਆਨਯੋ ਤਹਾਂ ਉਤਾਲ ।।੬।। ੧੨ਬਿਸੁਕਰਮਾ ■ਅਬਲਾ ਕਰੀ, ਅਮਿਤੁ ਰੂਪ ਨਿਧਿ ਸੋਇ ।। ੧੩ਜੋ ਹੇਰੈ ਰੀਝੈ ਵਹੈ, ਜਤੀ ਨ ਕਹਿਯਤ ਕੋਇ ।।੭।। ੧੪ਅਮਿਤ ਰੂਪ ਤਾ ਕੋ ਨਿਰਖਿ ਸਭ ਅਬਲਾ ਰਿਸਿ ਖਾਹਿ ।। ੧੫ਜਿਨਿ ਹਮਰੇ ਪਤਿ ਹੇਰਿ ਇਹ, ਯਾਹੀ ਕੇ ਹ੍ਵੈ ਜਾਹਿ ।।੮।। ੧੬ਐਸੋ ਭੇਖ ਸੁਧਾਰਿ ਤ੍ਰਿਯ ਤਹ ਤੇ ਕੀਓ ਪਯਾਨ ।। ੧੭ਸਹਰ ਥਨੇਸਰ ਕੇ ਬਿਖੈ, ਤੁਰਤੁ ਪਹੂੰਚੀ ਆਨ ।।੯।। ੧੮ਜਹਾਂ ਬਾਗ ਤਿਨ ਕੋ ਹੁਤੋ ਤਹਾਂ ਪਹੂੰਚੀ ਆਇ ।। ੧੯ਦੇਵ ਦੈਤ ਤਾਕੌ ਨਿਰਖਿ ਰੂਪ ਰਹੇ ਉਰਝਾਇਐ ।।੧੦।। ਚੌਪਈ ।। ੨੦ਬਾਲ ਬਿਹਰਤੀ ਬਾਗ ਨਿਹਾਰੀ ।। ੨੧ਸਭਾ ਛੋਰਿ ਦੋਊ ਉਠੇ ਹੰਕਾਰੀ ।। ੨੨ਤੀਰ ਤਿਲੋਤਮ ਕੇ ਚਲਿ ਆਏ ।। ੨੩ਬਯਾਹਨ ਕੋ ਦੋਊ ਲਲਚਾਏ ।।੧੧।। ੨੪ਸੁੰਦ ਕਹਯੋ ਯਾ ਕੋ ਮੈ ਬਰਿ ਹੋ ।। ੨੫ਕਹਯੋ ਪਸੁੰਦ ਯਾਹਿ ਮੈ ਕਰਿਹੋਂ ।। ੨੬ਰਾਰਿ ਪਰੀ ਦੁਹੂੰਅਨ ਮੈਂ ਭਾਰੀ ।। ੨੭ਬਿਚਰੇ ਸੂਰਬੀਰ ਹੰਕਾਰੀ ।।੧੨।। ਭੁਜੰਗ ਛੰਦ ।। ੨੮ਪਰਯੋ ਲੋਹ ਗਾੜੋ ਮਹਾਂ ਬੀਰ ਮਾਂਡੇ ।। ੨੯ਝੁਕੇ ਆਨਿ ਚਾਰੋ ਦਿਸਾ, ਕਾਢਿ ਖਾਂਡੇ ।। ੩੦ਛਕੇ ਛੋਭ ਛੱਤ੍ਰੀ ਮਹਾਂ ਘਾਇ ਮੇਲੈ ।। ੩੧ਕਿਤੇ ਢਾਲਿ ਤਿਰਸੂਲ ਖੱਗਾਨ ਖੇਲੈ ।।੧੩।। ਸੋਰਠਾ ।। ੩੨ਬਾਜਨ ਬਜੇ ਅਨੇਕ, ਸੁਭਟ ਸਭੈ ਹਰਖਤ ਭਏ ।। ੩੩ਜੀਵਤ ਬਚਯੋ ਨ ਏਕ, ਕਾਲ ਬੀਰ ਚਾਬੇ ਸਕਲ ।।੧੪।। ਦੋਹਰਾ ।। ੩੪ਜੁਝੇ ਜੁਝੱਊਆ ਕੇ ਬਜੇ ਸੂਰਬੀਰ ਸਮੁਹਾਇ ।। ੩੫ਗਜੇ ਸੁੰਦ ਅਪਸੁੰਦ ਤਬ ਢੋਲ ਮ੍ਰਿਦੰਗ ਬਜਾਇ ।।੧੫।। ਚੌਪਈ ।। ੩੬ਪ੍ਰਥਮ ਮਾਰਿ ਬਾਨਨ ਕੀ ਪਰੀ ।। ੩੭ਦੁਤਿਯ ਮਾਰਿ ਸੈਥਿਨ ਸੌ ਧਰੀ ।। ੩੮ਤ੍ਰਿਤਿਯ ਜੁੱਧ ਤਰਵਾਰਿਨ ਪਰਿਯੋ ।। ੩੯ਚੌਥੋ ਭੇਰ ਕਟਾਰਿਨ ਕਰਿਯੋ ।।੧੬।। ਦੋਹਰਾ ।। ੪੦ਮੁਸਟ ਜੁੱਧ ਪੰਚਮ ਭਯੋ ਬਰਖਯੋ ਲੋਹ ਅਪਾਰ ।। ੪੧ਊਚ ਨੀਚ ਕਾਤਰ ਸੁਭਟ ਸਭ ਕੀਨੇ ਇਕ ਸਾਰ ।।੧੭।। ੪੨ਬਜ੍ਰ ਬਾਨ ਬਰਛਾ ਬਿਛੂਅ ਬਰਖੇ ਬਿਸਿਖ ਅਨੇਕ ।। ੪੩ਊਚ ਨੀਚ ਕਾਤਰ ਸੁਭਟ ਜਿਯਤ ਨ ਉਬਰਯੋ ਏਕ ।।੧੮।। ਸਵੈਯਾ ।। ੪੪ਗਾੜ੍ਹ ਪਰੀ ਇਹ ਭਾਂਤਿ ਤਹਾਂ ਇਤ ਸੁੰਦ, ਉਤੈ ਅਪ

❖ਤਿਲੋ ਤਮਹਿਂ – ਨਾਮਕ ਇਸਤ੍ਰੀ ਜੋ ਸੁੰਦ ਅਤੇ ਅਪਸੁੰਦ ਦੇ ਮਰਨ ਲਈ ਬਹ੍ਮਾਂ ਜੀ ਵਲੋਂ ਵਿਉਂਤ ਬਣਾਈ ਗਈ ਸੀ ਸ਼ਿਵਜੀ ਨੂੰ ਇਸੇ ਲਈ ਭੋਲਾ ਨਾਂਥ ਕਹਿੰਦੇ ਹਨ ਕਿ ਉਹ ਖੁਸ਼ਾਮਦ ਵੱਸ ਛੇਤੀ ਵਰ ਸਰਾਪ ਦੇ ਦਿੰਦੇ ਹਨ ਜੋ ਔਕੜ ਨੂੰ ਵੀ ਜਨਮ ਦੇ ਦਿੰਦਾ ਹੈ । ਜਿਸ ਲਈ ਸ੍ਰੀ ਬ੍ਰਹਮਾ ਜੀ ਨੇ ਵਿਸ਼ਕਰਮਾਂ ਦੁਆਰਾ (ਤਿਲੋਤਮਾ) ਨਾਮ ਦੀ ਇੱਕ ਸੁੰਦਰ ਇਸਤ੍ਰੀ ਅਪਸ਼ਰਾ–ਰਚੀ । ਜਦ ਤਿਲੋਤਮਾ ਵਿੰਧਯ ਪ੍ਰਬਤ ਤੇ ਗਈ ਜਿਥੇ ਸੁੰਦ ਅਤੇ ਅਪਸੁੰਦ ਰਹਿੰਦੇ ਸੀ ਦੋਵੇਂ ਇਸ ਨੂੰ ਵੇਖਕੇ ਮੋਹਿਤ ਹੋ ਗਏ, ਅਤੇ ਦੋਵੇਂ ਆਪੋ ਆਪਣੀ ਵਹੁਟੀ ਬਨਾਉਣ ਲਈ ਯਤਨ ਕਰਨ ਲੱਗੇ ਤਾਂ ਤਿਲਤੋਮਾ ਨੇ ਕਿਹਾ ਕਿ ਮੈਂ ਉਸ ਨੂੰ ਹੀ ਵਰਾਂਗੀ ਜੋ ਯੁੱਧ ਵਿਚ ਫਤਿਹ ਪ੍ਰਾਪਤਿ ਕਰੇਗਾ – ਜਿਸ ਲਈ ਦੋਵੇਂ ਭਰਾ ਮੁਕਾਬਲੇ ਵਿਚ ਆ ਡਟੇ ਤੇ ਸ਼ਿਵਜੀ ਵਾਲੀ ਗੱਲ ਜੋਸ਼ ਦੀ ਭੇਟ ਹੋ ਗਈ (ਚੜ੍ਹੇ ਜੋਸ਼ ਰਹੇ ਹੋਸ਼) ਵਾਲੀ ਗੱਲ ਬਣ ਗਈ

■ਬਿਸ਼ੁ ਕ੍ਰਮਾ – ਜਿਥੇ ਮਾਤ ਲੋਕ ਵਿਚ ਸਾਇੰਸ ਦਾ ਜਨਮ ਦਾਤਾ ਮੰਨਿਆ ਜਾਂਦਾ ਹੈ ਹਰੇਕ ਸਾਇੰਸ ਤੇ ਮਸ਼ੀਨਰੀ ਦੇ ਕੰਮ ਦਾ ਕਰਤਾ ਇਸਦਾ ਪੂਜਨ ਕਰਦਾ ਹੈ ਹਰੇਕ ਇੰਡੈਸਟਰੀ ਵਿਚ ਇੰਨਾਂ ਦੀ ਤਸਵੀਰ ਦੇਖੀ ਜਾ ਸਕਦੀ ਹੈ । ਉਥੇ ਇਹ ਦੇਵਤਿਆਂ ਦਾ ਵੀ ਚੀਫ ਇੰਨਜੀਨੀਅਰ ਕਰਕੇ ਮੰਨਿਆ ਜਾਂਦਾ ਹੈ । ਦੇਵਤਿਆਂ ਦੇ ਸ਼ਾਸ਼ਤ੍ਰਾਂ ਦੀ ਉਪਜ ਦਾ ਸਿਹਰਾ ਵੀ ਸ੍ਰੀ ਵਿਸ਼ੁਕਰਮਾ ਨੂੰ ਹੀ ਜਾਂਦਾ ਹੈ ।

ੴਇਸਤ੍ਰੀ– ਪੁਰਸ਼ ਦੀ ਜਨਮ ਦਾਤੀ ਵੀ ਹੈ ਪਰ ਜਦੋਂ ਕੋਈ ਪੁਰਸ਼ ਇਸਦੇ ਰੂਪ ਤੇ ਸੁੰਦ੍ਰਤਾ ਦਾ ਵਹਿਸ਼ਿਆਨਾ ਸਭਾਉ ਅੱਖ ਤਿਆਰ ਕਰਕੇ ਲਲਚਾਉਂਦਾ ਹੈ ਤਾਂ ਪਤੰਗੇ ਦੇ ਸਾੜਨ ਵਾਲੀ ਲਾਟ ਰੂਪ ਵੀ ਇਸਤ੍ਰੀ ਹੋ ਜਾਂਦੀ ਹੈ । ਜਿਵੇਂ ਮਿਠੇ ਦੇ ਲਾਲਚ ਵਾਲੀ ਮੱਖੀ ਮੁੜਕੇ ਜਿਉਂਦੀ ਉਡਾਰੀ ਲਾਉਂਦੀ ਨਹੀਂ ਦਿਸਦੀ । ਕਾਮ ਹਾਥੀ ਨੂੰ ਵੀ ਪਰ ਵਸ ਕਰ ਦਿੰਦਾ ਹੈ । ਵਪਾਰੀ ਲੋਕ ਗਾਹਕਾਂ ਦੀ ਛਿਲ ਉਤਾਰਨ ਲਈ ਦੁਕਾਨ ਅੱਗੇ ਇਸਤ੍ਰੀ ਦੀ ਮੂਰਤੀ ਖੜੀ ਕਰ ਦਿੰਦੇ ਹਨ । ਕੋਈ ਜਣਾ ਜਲੂਸ ਹੋਵੇ ਤਾਂ ਇਸਤ੍ਰੀਆਂ ਦੀ ਲਾਇਨ ਮੂਹਰੇ ਦਿਸੇਗੀ । ਰਬ ਕੋਲ ਵੀ ਜਰਵਾਣਿਆਂ ਨੂੰ ਕਾਬੂ ਕਰਨ ਲਈ ਇਸਤ੍ਰੀ ਜਿਹਾ ਜਾਦੂ ਹੋਰ ਕੋਈ ਨਹੀਂ । ਹੰਕਾਰੀਆਂ ਨੂੰ ਮਾਰਨ ਵਾਸਤੇ ਇਸਤ੍ਰੀ ਰੂਪ ਦੀ ਸਹਾਇਤਾ ਲੈਣੀ ਪੈਂਦੀ ਹੈ । ਗਿਆਨ ਵਾਨ ਇਸ ਫੰਦੇ ਵਿਚ ਫਸਣ ਤੋਂ ਬਚ ਨਿਕਲਦੇ ਹਨ । ਮੂਰਖ ਤੇ ਅਗਿਆਨੀ ਹੰਕਾਰੀ ਪੁਰਸ਼ਾਂ ਲਈ ਇਹ ਰੇਸ਼ਮ ਦੀ ਫਾਹੀ ਦਾ ਕੰਮ ਕਰਦੀ ਹੈ । ਰੇਸ਼ਮ ਦਾ ਰਸਾ ਦੇਖ ਬਹੁਤ ਕੂਲਾ ਨਰਮ ਤੇ ਸੁੰਦਰ ਤੇ ਪਿਆਰਾ ਤਾਂ ਲੱਗਦਾ ਹੈ ਪਰ ਗਲੇ ਵਿਚ ਪਿਆ ਗਲਾ ਘੁੱਟਣ ਤੋਂ ਜਰਾ ਵੀ ਗੁਰੇਜ਼ ਨਹੀਂ ਕਰਦਾ । ਜਿਸ ਦੀ ਛਬਿ ਦਾ ਜ਼ਿਕਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਇਹਨਾਂ

੧– ਜੇ ਕੋਈ ਦੈਂਤ ਦਿਖਾਈ ਦਿੰਦਾ (ਉਨਾਂ ਦੈਂਤਾਂ ਨੂੰ)

੨– ਉਹ ਮੁੜਕੇ ਜਿਉਂਦਾ ਨਹੀਂ ਸੀ ਜਾਂਦਾ ।।੩।।

੩– ਇਸ ਤਰ੍ਹਾਂ ਉਹਨਾਂ ਨੇ ਲੋਕਾਂ ਨੂੰ ਬਹੁਤ ਦੁੱਖ ਦਿਤੇ ।

੪– ਦੇਵਤੇ ਸਾਰੇ ਇਕਤ੍ਰ ਹੋਕੇ ਬ੍ਰਹਮਾ ਪਾਸ ਗਏ ।

੫– ਬ੍ਰਹਮਾ ਨੇ ਬਿਸ੍ਰ ਕਰਮਹਿ ਬੁਲਾ ਲਿਆ ।

੬– ਉਸ ਨਾਲ ਸਲਾਹ ਕਰਕੇ ਇਸ ਗੱਲ ਦਾ ਤੱਤ ਪੱਕਾ ਕੀਤਾ ।।੪।।

੭– ਬ੍ਰਹਮਾ ਨੇ ਬਿਸ਼ਕਰਮਾ ਨੂੰ ਕਿਹਾ ।

੮– ਕਿ ਤੂੰ ਅਜ ਹੀ ਇਕ ਇਸਤ੍ਰੀ ਬਣਾ ਕੇ ਤਿਆਰ ਕਰ ।

੯– ਜਿਸ ਵਰਗੀ ਸੁੰਦਰ ਹੋਰ ਕੋਈ ਨਾਂ ਹੋਵੇ ।

੧੦– ਇਹੋ ਜਿਹੀ ਸੁੰਦਰੀ ਦੀ ਕੋਈ ਰਚਨਾ ਕਰੋ ।।੫।।

੧੧– ਦੋਹਰਾ ।। ਬਿਸ਼ਕਰਮਾ ਇਹ ਬਚਨ ਸੁਨਿ ਘਰ ਚਲਾ ਗਿਆ ।

੧੨– ਉਸ ਵੇਲੇ ਇਕ ਇਸਤ੍ਰੀ ਬਣਾ ਕੇ ਉਥੇ ਲੈ ਆਂਦੀ, ਜਿਸ ਦਾ ਨਾਂ ਤਿਲੋਤਮਾ ਸੀ ।।੬।।

੧੩– ਬਿਸ਼ਕਰਮਾ ਨੇ ਇਕ ਇਸਤ੍ਰੀ ਬਣਾਈ ਜੋ ਬੇਅੰਤ ਰੂਪ ਦਾ ਸਾਗਰ ਹੀ ਸੀ ।

੧੪– ਜਿਹੜਾ ਵੀ ਉਸ ਨੂੰ ਤਕਦਾ ਉਹੀ ਉਸ ਤੇ ਮਸਤ ਹੋ ਜਾਂਦਾ, ਜਤੀ ਵੀ ਜਤ ਨੂੰ ਜੁਆਬ ਦੇ ਦਿੰਦੇ ।।੭।।

੧੫– ਉਸਨੂੰ ਬਹੁਤ ਹੀ ਰੂਪਵਾਨ ਤੱਕ ਕੇ ਸਾਰੀਆਂ ਇਸਤ੍ਰੀਆਂ ਉਸ ਨਾਲ ਈਰਖਾ ਕਰਨ (ਕਿ ਕਿਤੇ)

੧੬– ਉਹਨਾਂ ਨੂੰ ਖਤ੍ਰਾ ਬਣ ਗਿਆ ਕਿ ਕਿਤੇ ਸਾਡੇ ਪਤੀ ਉਸਨੂੰ ਵੇਖ ਕੇ ਉਸਦੇ ਨਾਂ ਬਣ ਜਾਣ ਸਾਨੂੰ ਛੱਡ ਹੀ ਦੇਣ ।।੮।।

੧੭– ਇਹੋ ਜਿਹੀ ਇਸਤ੍ਰੀ ਬਣਾ ਕੇ ਉਥੋਂ ਤੋਰ ਦਿੱਤੀ

੧੮– ਥਨੇਸਰ ਸ਼ਹਿਰ ਵਿਚ ਝਟ-ਪਟ ਆ ਪਹੁੰਦੀ ।।੯।।

੧੯– ਜਿਥੇ ਸੁੰਧ ਉਪ ਸੁੰਧ ਦਾ ਬਾਗ ਸੀ ਉਥੇ ਆ ਕੇ ਪਹੁੰਚ ਗਈ ।

੨੦– ਦੇਵਤੇ ਤੇ ਦੈਂਤ ਉਸਦੇ ਰੂਪ ਨੂੰ ਤੱਕਕੇ ਉਲਝ ਗਏ ।।੧੦।।

੨੧– ਚੌਪਈ ਬਾਗ ਵਿਚ ਫਿਰਦੀ ਬਾਗ ਦੇ ਮਾਲਕਾਂ ਨੇ ਵੇਖੀ ।

੨੨– ਸਭਾ ਛੱਡਕੇ ਉਹ ਦੋਇ ਅਹੰਕਾਰੀ ਦੈਂਤ ਉਠ ਖਲੋਤੇ ।

੨੩– ਉਸ ਇਸਤ੍ਰੀ ਦੇ ਕੋਲ ਚਲ ਕੇ ਆ ਗਏ ।

੨੪– ਉਸ ਨੂੰ ਵਿਆਹੁਣ ਲਈ ਦੋਵੇ ਲਾਲਚ ਕਰਨ ਲੱਗੇ ।।੧੧।।

੨੫– ਸੁੰਦ ਕਹਿੰਦਾ ਹੈ ਕਿ ਇਸ ਨੂੰ ਮੈਂ ਵਿਆਹੁਣਾ ਹੈ

੨੬– ਆਪਸੁੰਦ ਕਹਿੰਦਾ ਹੈ ਕਿ ਇਸ ਨੂੰ ਮੈਂ ਆਪਣੀ ਇਸਤ੍ਰੀ ਕਰਾਂਗਾ

੨੭– ਝਗੜਾ ਪੈ ਗਿਆ ਦੋਹਾਂ ਵਿਚ ਬਹੁਤ ਵੱਡਾ

੨੮– ਫਿਰਦੇ ਹਨ ਬੜੇ ਹੰਕਾਰੀ ਸੂਰਮੇ ।।੧੨।।

੨੯– ਭੁਜੰਗ ਛੰਦ ਜੋਧੇ ਝਟ ਗਏ ਅਤੇ ਲੋਹੇ ਦੀ ਗੜੀ ਸੰਗਣੀ ਬਾਰਸ਼ ਹੋਣ ਲੱਗੀ

੩੦– ਚਾਰੇ ਪਾਸਿਆਂ ਤੋਂ ਮਿਆਨ ਚੋਂ ਤਲਵਾਰਾਂ ਕੱਢਕੇ ਆ ਢੁੱਕੇ ।

੩੧– ਸੂਰਮੇ ਇਕ ਦੂਜੇ ਤੇ ਜੋਸ਼ ਵਿਚ ਆ ਕੇ ਘਾਉ ਕਰਨ ਲੱਗੇ

੩੨– ਕਿਤੇ ਢਾਲ ਹੈ, ਕਿਤੇ ਤ੍ਰਿਸੂਲ ਹੈ, ਕਿਤੇ ਖੰਡੇ ਦਾ ਖੇਲਦੇ ਹਨ ।।੧੩।।

੩੩– ਸੋਰਠਾ ਬਾਜੇ ਅਨੇਕ ਬਜ ਰਹੇ ਹਨ ਸਾਰੇ ਜੋਸ਼ ਵਿਚ ਆ ਗਏ

੩੪– ਕੋਈ ਜਿਉਂਦਾ ਨਾ ਬਚਿਆਂ ਬਹਾਦੁਰ ਕਾਲ ਨੇ ਸਾਰੇ ਹੀ ਚਬ ਲਏ (ਖਾ ਲਏ) ।।੧੪।।

੩੫– ਦੋਹਰਾ ।। ਬੜੇ ਬੜੇ ਜੁਝਾਰੂ ਜੁਝ ਗਏ ਹਨ ਸੂਰ ਬੀਰਾਂ ਦੇ ਸਾਹਮਣੇ ਆ ਕੇ

੩੬– ਜਦੋਂ ਸੂਰਮੇ ਲੜ ਮਰੇ ਤਾਂ ਸੁੰਦ ਤੇ ਆਪਸੁੰਦ ਰਾਜੇ ਢੋਲ ਤੇ ਨਗਾਰੇ ਬਜਾ ਕੇ ਦੋਨੋ ਆ ਗੱਜੇ ।।੧੫।।

੩੭– ਚੌਪਈ ।। ਪਹਿਲਾਂ ਆ ਕੇ ਤੀਰਾਂ ਦੀ ਮਾਰ ਕਰੀ ।

੩੮– ਫੇਰ ਦੂਜੀ ਵਾਰ ਬਰਛਿਆਂ ਨਾਲ ਵਾਢੀ ਕਰੀ ।

੩੯– ਤੀਜਾਂ ਜੁਧ ਫੇਰ ਤਲਵਾਰਾਂ ਨਾਲ ਹੋਇਆ ।

੪੦– ਚੌਥਾ ਭੇੜ ਫੇਰ ਕਟਾਰਾਂ ਨਾਲ ਹੋਇਆ ।।੧੬।।

੪੧– ਦੋਹਰਾ ।। ਪੰਜਵਾਂ ਜੁਧ ਫੇਰ ਹੱਥੋ ਪਾਈ ਹੂਰਾ ਮੁਕੀ ਤੇ ਬੇਅੰਤ ਲੋਹਾ ਬਰਸਿਆ

੪੨– ਉਰੇ ਨੀਵੇਂ (ਅਫਸਰ ਤੇ ਸਿਪਾਹੀ) ਸੂਰਮੇ ਤੇ ਡਰਾਕੁਲ ਸਾਰੇ ਇਕੋ ਜਿਹੇ ਕਰ ਦਿਤੇ ।।੧੭।।

੪੩– ਗਦਾ ਤੀਰ ਬਰਛੇ ਤਲਵਾਰਾਂ ਆਦਿ ਦੀ ਬਾਰਸ਼ ਹੋਈ ਤੇ ਅਨੇਕਾਂ ਤੀਰ ਚੱਲੇ ।

੪੪– ਨਾ ਕੋਈ ਅਫਸਰ ਨਾ ਕੋਈ ਸਿਪਾਹੀ, ਨਾ ਕੋਈ ਡਰਾਕਲ ਨਾ ਕੋਈ ਬਹਾਦੁਰ ਇੱਕ ਵੀ ਜਿਉਂਦਾ ਨਾ ਬਚਿਆ ।।੧੮।।

੪੫– ਸਵੈਯਾ ।। ਮੁੱਠ ਭੇੜ ਜੰਗ ਬੜਾ ਭਰਵਾਂ ਹੋਇਆ ਅਨੇਕ ਪ੍ਰਕਾਰ ਤੇ ਇਧਰ ਸੁੰਦ ਉਧਰ ਉਪ ਸੁੰਦ ਹੰਕਾਰੀ ।

☞ ਸ਼ਬਦਾਂ ਰਾਹੀਂ ਕਰਦੇ ਹਨ ਤੇ ਕਾਮ ਦਾ ਰੂਪ ਦੱਸਦੇ ਹਨ :–

ਪੁਹਪ ਧਨਖ ਅਲਪਨਚ ਮਤਸ ਜਿਹ ਧੁਜਾ ਬਿਰਾਜੈ ।।
ਬਾਜਤ ਝਾਂਝਰ ਤੂਰ ਮਧੁਰ ਬੀਨਾ
ਧੁਨ ਬਾਜੈ । ਸਬ ਬਜੰਤ੍ਰ ਜਿਹ ਸੰਗ ਬਜਤ ਸੁੰਦਰ ਛਬ ਸੋਹਤ ।।
ਸੰਗ ਸੈਨ ਅਬਲਾ ਸੰਬੂਹ ਸੁਰ ਨਰ ਮੁਨ ਮੋਹਤ ।।
ਅਸ ਮਦਨ ਰਾਜ ਰਾਜਾ ਨ੍ਰਿਪਤ ਜਦਿਨ ਕ੍ਰੋਧਿ ਕਰਿ ਪਾਇ ਹੈ ।।
ਬਿਨ ਇਕ ਬਿਬੇਕ ਤਾਕੇ ਸਮੁਹਿ ਅਉਰ ਦੁਸਰ ਕੋ ਜਾਇ ਹੈ
।।੧੭੦।।ਅੰਗ ੬੮੯।।

ਇਸ ਕਾਮ ਦੀ ਹਨੇਰੀ ਤੋਂ ਗਿਆਨ ਰੁਪੀ ਪਹਾੜ ਹੀ ਬਚਾ ਸਕਦਾ ਹੈ ਵਰਨਾ ਹੋਰ ਕਿਸੇ ਦੀ ਇਸਦੇ ਸਾਹਮਣੇ ਪੇਸ਼ ਨਹੀਂ ਜਾਂਦੀ । ਜਿੰਨਾਂ ਦੇ ਵਸਿ ਪੈ ਕੇ ਇਹ ਜੀਵ ਆਪਣਾ ਅਸਲ ਸਿਧਾਂਤ ਗੁਆ ਕੇ ਮਨੁਖਾ ਦੇਹ ਦਾ ਕੀਮਤੀ ਸਮਾਂ ਗਵਾ ਲੈਂਦਾ ਹੈ ।

ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ, ਸਰੁ ਅਪਸਰੁ ਨ ਪਛਾਣਿਆ ।।
ਉਨ ਮਤ ਕਾਮਿ ਮਹਾ ਬਿਖੁ ਭੂਲੈ
ਪਾਪੁ ਪੁੰਨੁ ਨ ਪਛਾਨਿਆ ..........

ਭਗਤ ਰਵਿਦਾਸ ਜੀ ਚਿਤਾਵਨੀ ਦਿੰਦੇ ਹਨ ਕਿ ਮੁਰਖਾ ਏਸ ਪਾਸੇ ਨਾ ਜਾਵੀਂ ਨਹੀਂ ਤਾਂ ਫਿਰ ਪਿਛਤਾਂਦਾ ਹੀ ਰਹਿ ਜਾਏਂਗਾ ।।

ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ।।
ਚੇਤਿ ਰਾਮੁ, ਨਾਹੀ ਜਮ ਪੁਰਿ ਜਾਹਿਗਾ; ਜਨੁ ਬਿਚਰੈ ਅਨਰਾਧਾ ।।ਅੰਗ:੯੩।।

ਸੁੰਦ ਹਕਾਰੇ ।। ੧ਪੱਟਿਸਿ ਲੋਹ ਹਥੀ ਪਰਸੇ, ਅਮਿਤਾਯੁਧ ਲੈ ਕਰ ਕੋਪ ਪ੍ਰਹਾਰੇ ।। ੨ਰਾਜ ਪਰੇ ਕਹੂੰ ਤਾਜ ਹਿਰੇ, ਤਰਫੈਂ ਕਹੂੰ ਬੀਰ ਕ੍ਰਿਪਾਨਨ ਮਾਰੇ ।। ੩ਆਪਸ ਮੈ ਲਰਿ ਬੀਰ ਦੋਊ, ਬਸਿ ਕਾਲ ਭਏ ਕਰਤਾਰ ਸੰਘਾਰੇ ।।੧੯।। ਚੌਪਈ ।। ੪ਆਪਸ ਬੀਚ ਬੀਰ ਲਰਿ ਮਰੇ ।। ੫ਬਜਰ ਬਾਨ ਬਿਛੂਅਨ ਬ੍ਰਿਨ ਕਰੇ ।। ੬ਫੂਲ ਅਨੇਕ ਮੇਘ ਜਯੋਂ ਬਰਖੇ ।। ੭ਦੇਵਰਾਜ ਦੇਵਨ ਜੁਤ ਹਰਖੇ ।।੨੦।। ਦੋਹਰਾ ।। ੮ਦੁਹੂੰ ਭ੍ਰਾਤ ਬਧ ਕੈ ਤ੍ਰਿਯਾ ਗਈ ਬ੍ਰਹਮ ਪੁਰ ਧਾਇ ।। ੯ਜੈ ਜੈ ਕਾਰ ਅਪਾਰ ਹੁਅ ਹਰਖੇ ਮਨ ਸੁਰਰਾਇ ।।੨੧।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸੋਲਹ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੬।।੨੨੮੦।। ਅਫਜੂੰ ।।

ਚੌਪਈ ।। ੧੦ਦੈਤਨ ਤੁਮਲ ਜੁੱਧੁ ਜਬ ਕੀਨੋ ।। ੧੧ਦੇਵਰਾਜ ਗ੍ਰਿਹ ਕੋ ਮਗੁ ਲੀਨੋ ।। ੧੨ਕਮਲ ਨਾਲਿ ਭੀਤਰ ਛਪਿ ਰਹਯੋ ।। ੧੩ਸਚਿਯਹਿ ਆਦਿ ਕਿਸੂ ਨਹਿ ਲਹਯੋ ।।੧।। ੧੪ਬਾਸਵ ਕੋ ਖੋਜਨ ਸਭ ਲਾਗੇ ।। ੧੫ਸਚੀ ਸਮੇਤ ਅਸੰਖਨੁਰਾਗੇ ।। ੧੬ਢੂਢਿ ਫਿਰੇ, ਕਾਹੂੰ ਨਹਿ ਪਾਯੋ ।। ੧੭ਦੇਵਨ ਅਮਿਤ ਸੋਕ ਉਪ ਜਾਯੋ ।।੨।। ਦੋਹਰਾ ।। ੧੮ਬ੍ਰਿਹਸਪਤਿ ਕੋ ਬੋਲਯੋ ਤਬੈ ਸਭਹਿਨ ਕਿਯੋ ਬਿਚਾਰ ।। ੧੯ਖੋਜਿ ਥਕੇ ਪਾਯੋ ਨਹੀ ਕਹੱਗਯੋ ਅਦਿਤ ਕੁਮਾਰ ।।੩।। ਚੌਪਈ ।। ੨੦ਕੈਧੌ ਜੁਝਿ ਖੇਤ ਮੈਂ ਮਰਿਯੋ ।। ੨੧ਕੈਧੌ ਤ੍ਰਸਤ ਦਰੀ ਮਹਿ ਦੁਰਿਯੋ ।। ੨੨ਭਜਯੋ1 ਜੁੱਧ ਤੇ ਅਧਿਕ ਲਜਾਯੋ ।। ੨੩ਅਤਿਥ ਗਯੋ ਹ੍ਵੈ ਧਾਮ ਨ ਆਯੋ ।।੪।। ਸੁਕ੍ਰਾਚਾਰਜ ਬਾਚ ।। ਦੋਹਰਾ ।। ੨੪ਸੁਕ੍ਰਾਚਾਰਜ ਯੌ ਕਹਯੋ ਕੀਜੈ ਯਹੈ ਬਿਚਾਰ ।। ੨੫ਰਾਜ ਜੁਜਾਤਹਿ □ਦੀਜਿਯੈ ਯਹੈ ਮੰਤ੍ਰ ਕੋ ਸਾਰ ।।੫।। ਚੌਪਈ ।। ੨੬ਤ੍ਰਿਦਸ ਇਕੱਤ੍ਰ ਸਕਲ ਹ੍ਵੈ ਗਏ ।। ੨੭ਇੰਦ੍ਰਤੁ ਦੇਤ ਜੁਜਾਤਹਿ ਭਏ ।। ੨੮ਜਬ ਤਿਨ ਰਾਜ ਇੰਦ੍ਰ ਕੋ ਪਾਯੋ ।। ੨੯ਰੂਪ ਨਿਹਾਰ ਸਚੀ ਲਲਚਾਯੋ ।।੬।। ੩੦ਕਹਯੋ ਤਾਹਿ ਸੁਨਿ ਸਚੀ2 ਪਿਆਰੀ ।। ੩੧ਅਬ ਹੋਵਹੁ ਤੁਮ ਤ੍ਰਿਯ ਹਮਾਰੀ ।। ੩੨ਖੋਜਤ ਇੰਦ੍ਰ ਹਾਥ ਨਹਿ ਐਹੈ ।। ੩੩ਤਾ ਕਹੱ ਖੋਜਿ ਕਹੂੰ ਕਾ ਕੈਹੈ ।।੭।। ੩੪ਰੋਇ ਸਚੀ ਯੌ ਬਚਨ ਉਚਾਰੋ ।। ੩੫ਗਯੋ ਏਸ, ਪਰਦੇਸ ਹਮਾਰੋ ।। ੩੬ਜੌ ਹਮਰੇ ਸਤ ਕੌ ਤੂੰ ਟਰਿ ਹੈਂ ।। ੩੭ਮਹਾਂ ਨਰਕ ਕੇ ਭੀਤਰ ਪਰਿ ਹੈਂ ।।੮।। ੩੮ਯਹ ਪਾਪੀ ਤਜਿ ਹੈ ਮੁਹਿ ਨਾਹੀ ।। ੩੯ਬਹੁ ਚਿੰਤਾ ਹਮਰੇ ਮਨ ਮਾਹੀ ।। ੪੦ਤਾ ਤੇ ਕਛੁ ਚਰਿਤ੍ਰ ਬਿਚਰਿਯੈ ।। ੪੧ਯਾ ਕੌ ਦੂਰਿ ਰਾਜ ਤੇ ਕਰਿਯੈ ।।੯।। ਦੋਹਰਾ ।। ੪੨ਏਕ ਪ੍ਰਤੱਗਯਾ ਮੈ ਕਰੀ ਜੌ ਤੁਮ ਕਰੌ ਬਨਾਇ ।। ੪੩ਤੌਂ ਹਮ ਕੌਂ ਬਯਾਹੌ ਅਬੈ ਲੈ

□ਜੁਜਾਤ ਉਸਨੂੰ ਕਹਿੰਦੇ ਹਨ ਕਿ ਜਿਸਦੀ ਗਤੀ ਪਵਨ ਸਮਾਨ ਹੋਵੇ (ਇਹ ਨਹੁਸ ਦਾ ਪੁਤ੍ਰ ਸੀ ਚੰਦ੍ਰ ਵੰਸੀ ਰਾਜ ਦਾ ਪੰਜਵਾਂ ਰਾਜਾ ਸੀ । ਇੰਦਰ ਦੀ ਪਦਵੀ ਭਾਗਾਂ ਨਾਲ ਹੱਥ ਆ ਗਈ ਤੇ ਹੰਕਾਰ ਦੇ ਘੋੜੇ ਤੇ ਸਵਾਰ ਹੋ ਕੇ ਹੁਸਨ ਦੀ ਹਵਸ ਨੂੰ ਜਾ ਹੱਥ ਪਾਇਆ । ਪਰ ਉਹ ਸਤੀ ਦੇ ਬਲ ਤੋਂ ਵੀ ਅਣਜਾਣ ਸੀ, ਸਤੀ ਸੱਚੀ ਨੇ ਉਸ ਨੂੰ ਪਾਪੀ ਕਰਾਰ ਦੇ ਕੇ ਰਿਸ਼ੀ, ਮਹਾਂ ਰਿਸ਼ੀ ਭਜਨ ਦੇ ਬਲੀ ਸੰਤਾਂ ਮਹਾਤਮਾਂ ਤੇ ਜ਼ੁਰਮ ਕਰਨ ਦੇ ਰਾਹ ਟੋਰ ਦਿੱਤਾ । ਜੋ ਘੋੜੇ ਤੋਂ ਡਿਗ ਕੇ ਥੱਲੇ ਰਸਾਤਲ ਵਿਚ ਜਾ ਪਿਆ । ਜਿਸ ਦਾ ਕੇਂਦਰੀ ਭਾਵ ਹੈ ਕਿ ਜੇ ਸਾਨੂੰ ਪ੍ਰਮ ਪਿਤਾ ਦੀ ਮੇਹਰ ਸਦਕਾ ਕੋਈ ਪਦਵੀ ਹਾਸਲ ਹੋ ਗਈ ਹੈ ਤਾਂ ਉਸ ਤੇ ਮਾਣ ਕਰਕੇ ਕਿਸੇ ਤੇ ਗਜ਼ਬ ਨਾਂ ਕਰੀਏ ਸਗੋਂ ਨਿੰਮ੍ਰਤਾ ਸਹਿਤ ਜਰਕੇ ਉਸ ਦਾ ਲਾਭ ਤੇ ਲਾਹਾ ਲੈ ਕੇ ਕਿਸੇ ਦਾ ਭਲਾ ਕਰਕੇ ਨੇਕੀ ਦਾ ਸਾਰਟੀਫੀਕੇਟ ਲੈ ਕੇ ਮਾਲਿਕ ਦੇ ਸਾਹਮਣੇ ਪੇਸ਼ ਹੋਈਏ

ਹਰਿ ਨਿਮਾਣਿਆਂ ਤੂੰ ਮਾਣੁ ਹਰਿ ਭਾਵੀ ਹੂੰ ਤੂੰ ਭਾਵਿਆ ।।
ਹਰਿ ਅਹੰਕਾਰੀਆ *
ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ।।

ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ।।ਮ:੩।।

1. ਭੱਜਿਓ – 2. ਸੱਚੀ – ਪੜ੍ਹੋ

੧- ਲੋਹੇ ਦੇ ਤੀਰ ਤੇ ਕੁਹਾੜੇ ਹੱਥੀਂ ਲੈ ਕੇ ਅਨੇਕਾਂ ਹਥਿਆਰ ਗੁੱਸਾ ਖਾ ਕੇ ਇਕ ਦੂਜੇ ਤੇ ਮਾਰੇ

੨- ਕਿਤੇ ਰਾਜੇ ਮਰੇ ਪਏ ਸਨ ਕਿਤੇ ਤਾਜ ਗਿਰੇ ਪਏ ਸਨ ਕਈ ਘਾਯਲ ਤੜਫ ਰਹੇ ਸਨ ਸੂਰਮੇ ਕ੍ਰਿਪਾਨ ਦੇ ਮਾਰੇ ਹੋਇ

੩- ਦੋਊ ਭਰਾ ਦੋਵੇਂ ਸੂਰਮੇ ਲੜ ਕੇ ਕਾਲ ਦੇ ਵੱਸ ਪੈ ਗਏ ਜਿਸਨੇ ਕੀਤੇ ਸੀ ਉਸੇ ਕਰਨ ਹਾਰ (ਕਾਲ ਹੂੰ ਕੇ ਕਾਲ) ਨੇ ਮਾਰ ਮੁਕਾਏ ॥੧੯॥

੪- ਚੌਪਈ ॥ ਆਪਸ ਵਿਚ ਹੀ ਦੋਵੇਂ ਵੀਰ ਲੜਕੇ ਮਰ ਗਏ

੫- ਗਦਾ ਤੀਰ ਬਰਛੀਆਂ ਆਦਿ ਦੇ ਘਾ ਖਾ ਕੇ

੬- ਫੁੱਲਾਂ ਦੀ ਬਾਰਸ਼ ਜਿਵੇਂ ਮੀਂਹ ਬਰਸਦਾ ਹੈ ਇਸ ਤਰ੍ਹਾਂ ਹੋਈ

੭- ਦੇਵਤਿਆਂ ਦਾ ਰਾਜਾ ਇੰਦ੍ਰ ਅਤੇ ਦੇਵਤਿਆਂ ਨੇ ਖੁਸ਼ੀ ਮਨਾਈ ॥੨੦॥

੮- ਦੋਹਰਾ ॥ ਦੋਹਾਂ ਭਰਾਵਾਂ ਨੂੰ ਮਰਵਾ ਕੇ ਉਹ ਇਸਤ੍ਰੀ ਆਪ ਬ੍ਰਹਮ ਪੁਰੀ ਨੂੰ ਚਲੀ ਗਈ

੯- ਜੈ ਜੈ ਕਾਰ ਬਹੁਤ ਹੋਈ ਦੇਵਤੇ ਤੇ ਉਹਨਾਂ ਦੇ ਰਾਜਾ ਇੰਦ੍ਰ ਨੇ ਬੜੀ ਖੁਸ਼ੀ ਮਨਾਈ ॥੨੧॥੧॥

੧੧੬॥੨੨੮੦॥ ਪ੍ਰਕਰਣ ਸਮਾਪਤ ਹੈ॥ਅਫਜੂੰ ॥

੧੦- ਚੌਪਈ ॥ ਦੈਂਤਾਂ ਨੇ ਜਦੋਂ ਹੱਥੋਪਾਈ ਵਾਲਾ ਜੁਧ ਕੀਤਾ

੧੧- ਦੇਵਤਿਆਂ ਦੇ ਰਾਜੇ ਇੰਦਰ ਨੇ ਘਰ ਦਾ ਰਾਸਤਾ ਲੈ ਲਿਆ

੧੨- ਕਮਲ ਨਾਲ ਲੱਗ ਕੇ ਪਾਣੀ ਦੇ ਵਿਚ ਛੁਪ ਗਿਆ

੧੩- ਸੱਚੀ (ਸਵਰਗ ਦੇ ਰਾਜੇ ਅਥਵਾ ਦੇਵਤਿਆਂ ਦੇ ਰਾਜੇ ਇੰਦਰ ਦੀ ਪਤਨੀ (ਘਰ ਵਾਲੀ) ਦਾ ਨਾਮ ਸੱਚੀ ਹੈ) ਨੂੰ ਆ ਕੇ ਪੁਛਿਆਂ ਤਾਂ ਪਤਾ ਲੱਗਾ ਕਿ ਉਹ ਤਾਂ ਘਰ ਨਹੀਂ ਆਇਆ ॥੧॥

੧੪- ਤਾਂ ਇਹ ਡਰ ਪੈਦਾ ਹੋ ਗਿਆ ਕਿ ਕੌਂਲ ਤੇ ਉਹ ਘਰ ਨੂੰ ਆਇਆ ਸੀ ਘਰ ਸੱਚੀ ਪਾਸ ਪੁਜਿਆ ਨਹੀਂ ਚਿੰਤਾ ਹੋ ਗਈ ਅਤੇ ਇੰਦ੍ਰ ਨੂੰ ਲੱਭਣ ਲਈ ਸਾਰੇ ਤੁਰ ਪਏ ਟੋਲਣ ਲੱਗੇ

੧੫- ਸਚੀ ਸਮੇਤ ਅਸੰਖਾਂ ਆਦਮੀ ਟੋਲਣ ਲੱਗੇ

੧੬- ਬਹਿਤੇਰਾ ਟੋਲਿਆ ਕਿਤੇ ਹਥ ਨਾ ਆਇਆ

੧੭- ਦੇਵਤਿਆਂ ਨੂੰ ਬਹੁਤ ਦੁੱਖ ਉਪਜਿਆ ॥੨॥

੧੮- ਦੋਹਰਾ ॥ ਬ੍ਰਹਸਪਤਿ ਨੂੰ ਬੁਲਾਇਆ ਤੇ ਸਾਰਿਆਂ ਨੇ ਮਿਲਕੇ ਸੋਚ ਬੀਚਾਰ ਕੀਤੀ

੧੯- ਸਾਰੇ ਟੋਲ ਥਕੇ ਕਿਤੇ ਨਹੀਂ ਮਿਲਿਆ ਪਤਾ ਨਹੀਂ ਕਿਥੇ ਚਲਾ ਗਿਆ ਅਦਿਤੀ ਦਾ ਪੁਤ੍ਰ ਰਾਜਾ ਇੰਦਰ ॥੩॥

੨੦- ਚੌਪਈ ॥ ਯਾ ਤਾਂ ਜੰਗ ਦੇ ਮੈਦਾਨ ਵਿਚ ਮਾਰਿਆ ਗਿਆ ।

੨੧- ਜਾਂ ਡਰਦਾ ਹੋਇਆ ਕਿਸੇ ਪਹਾੜ ਦੀ ਕੰਦਰਾਂ ਵਿਚ ਲੁਕ ਗਿਆ ।

੨੨- ਜਾਂ ਜੁੱਧ ਵਿਚ ਡਰਕੇ ਭੱਜ ਗਿਆ ਹੁਣ ਸਮਾਂਦਾ ਹੈ ।

੨੩- ਲਜਿਆਵਾਨ ਹੋ ਕੇ ਕਿਸੇ ਲੰਮੀ ਮੁਸਾਫਰ ਵਿਚ ਚਲਾ ਗਿਆ ਜਿਹੜਾ ਮੁੜਕੇ ਘਰ ਨਹੀਂ ਆਇਆ ॥੪॥

੨੪- ਦੋਹਰਾ ॥ ਸਕ੍ਰਾ ਚਾਰਜ ਨੇ ਕਿਹਾ ਕਿ ਐਓ ਵਿਚਾਰ ਕਰੋ ।

੨੫- (ਰਾਜ ਗੱਦੀ ਖਾਲੀ ਨਹੀਂ ਚਾਹੀਦੀ ਰਾਜ ਨੂੰ ਜਾਣ ਨਹੀਂ ਦੇਣਾ ਚਾਹੀਦਾ ਇਹ ਸਿਆਸਤ ਦਾ ਤੱਤ ਹੈ ) ਇਥੇ ਜੁਜਾਤ ਨੂੰ ਬਿਠਾ ਦਿਓ ॥੫॥

੨੬- ਚੌਪਈ ॥ ਦੇਵਤੇ ਸਾਰੇ ਇਕੱਠੇ ਹੋ ਗਏ ।

੨੭- ਇੰਦ੍ਰ ਦੀ ਪਦਵੀ (ਜੁਜਾਤ) ਨੂੰ ਦੇ ਦਿਤੀ ।

੨੮- ਜਦ ਜੁਜਾਤ ਨੇ ਇੰਦਰ ਦਾ ਰਾਜ ਪ੍ਰਾਪਤ ਕਰ ਲਿਆ ।

੨੯- ਤ੍ਰਿਸਨਾ ਹੋਰ ਅੱਗੇ ਵੱਧ ਗਈ ਸੱਚੀ ਦਾ ਰੂਪ ਵੇਖਕੇ ਮਨ ਵਿਚ ਲਾਲਚ ਆ ਗਿਆ ॥੬॥

੩੦- ਸੱਚੀ ਨੂੰ ਕਹਿਣ ਲੱਗਾ ਕਿ ਐ ਪਿਆਰੀ ਸੱਚੀ !

੩੧- ਹੁਣ ਤੂੰ ਮੇਰੀ ਇਸਤ੍ਰੀ ਬਣ ਜਾਹ ।

---

੩੨- ਇੰਦ੍ਰ ਨੂੰ ਬਹਤੇਰਾ ਟੋਲਿਆ ਪਰ ਕਿਤੇ ਨਹੀਂ ਮਿਲਿਆ ।

੩੩- ਹੁਣ ਉਸਦੀ ਭਾਲ ਹੋਰ ਕਿਸੇ ਨੇ ਕਿਥੇ ਕਰਨੀ ਹੈ ? ॥੭॥

੩੪- ਸੱਚੀ ਨੇ ਰੋ ਕੇ ਇਸਤਰਾਂ ਗੱਲ ਕਹੀ ।

੩੫- ਮੇਰਾ ਮਾਲਕ ਕਿਸੇ ਪ੍ਰਦੇਸ਼ ਚਲਾ ਗਿਆ ਹੈ ।

੩੬- ਜੇ ਤੂੰ ਮੇਰਾ ਸਤ ਭੰਗ ਕਰੇਗਾਂ ।

੩੭- ਤਾਂ ਮਹਾ ਨਰਕ ਭਾਵ (ਕੁੰਡੀ) ਨਰਕ ਵਿਚ ਪਵੇਗਾ (੮)

੩੮- ਸਚੀ ਨੇ ਸੋਚਿਆ ਕਿ ਇਹ ਪਾਪੀ ਮੈਨੂੰ ਨਹੀਂ ਛੱਡੇਗਾ ।

੩੯- ਇਸ ਲਈ ਇਸ ਦੀ ਮੈਨੂੰ ਬਹੁਤ ਚਿੰਤਾ ਹੈ ।

੪੦- ਇਸ ਲਈ ਕੋਈ ਚੰਗਾ ਸੋਚੀਏ ।

੪੧- ਇਸ ਨੂੰ ਰਾਜ ਤੋਂ ਹੀ ਹਟਾਇਆ ਜਾਵੇ ॥੯॥

੪੨- ਦੋਹਰਾ ॥ ਜੁਜਾਤ ਨੂੰ ਕਹਿਆ ਸੱਚੀ ਨੇ ਕਿ ਮੈਂ ਇਕ ਪ੍ਰਣ ਕੀਤਾ ਹੋਇਆ ਹੈ ਜੇ ਤੂੰ ਮੇਰੇ ਉਸ ਪ੍ਰਣ ਨੂੰ ਪੂਰ ਕਰ ਦੇਵੇਂ ।

੪੩- ਫੇਰ ਬੇ-ਸ਼ੱਕ ਮੈਨੂੰ ਹੁਣ ਵਿਆਹ ਲੈ ਅਤੇ ਲੈ ਕੇ ।

ਘਰ ਜਾਹੁ ਸੁਹਾਇ ।।੧੦।। ਚੌਪਈ ।। [੧]ਸ੍ਵਾਰੀ ਆਪੁ ਪਾਲਕੀ ਕੀਜੈ ।। [੨]ਰਿਖਿਯਨ ਕੌ ਤਾ ਕੇ ਤਰ ਦੀਜੈ ।। [੩]ਅਧਿਕ ਧਵਾਵਤ ਤਿਨ ਹ੍ਵਾ ਐਯੈ ।। [੪]ਤਬ ਮੁਨਿ ਹਾਥ ਆਜੁਹੀ ਪੈਯੈ ।।੧੧।। [੫]ਤਬੈ ਪਾਲਕੀ ਤਾਂਹਿ ਮੰਗਾਯੋ ।। [੬]ਮੁਨਿਯਨ ਕੌ ਤਾਕੇ ਤਰ ਲਾਯੋ ।। [੭]ਜਯੋਂ ਹੈ ਸ੍ਰਮਤ ਅਮਿਤ ਮਨ ਧਰਹੀ ।। [੮]ਤਯੋਂ ਤਯੋਂ ਕਠਿਨ ਕੌਰਰੇ ਪਰਹੀ ।।੧੨।। ਦੋਹਰਾ ।। [੯]ਏਕ *ਉਦਾਲਕ ਰਿਖਿ ਹੁਤੋ ਦਿਯੋ ਸ੍ਰਾਪ ਰਿਸਿ ਠਾਨਿ ।। [੧੦]ਤਬ ਤੈਂ ਗਿਰਯੋ ਇੰਦ੍ਰਤੁ ਤੇ ਪਰਯੋ ਪ੍ਰਿਥੀ ਪਰ ਆਨ ।।੧੩।। ਚੌਪਈ ।। [੧੧]ਇਸੀ ਚਰਿਤ੍ਰ ਤੌਨ ਕੋ ਟਾਰਯੋ ।। [੧੨]ਬਹੁਰਿ ਇੰਦ੍ਰ ਕੋ ਜਾਇ ਨਿਹਾਰਯੋ ।। [੧੩]ਤਹ ਤੇ ਆਨਿ ਰਾਜੁ ਤਿਹੱ ਦਯੋ ।। [੧੪]ਸੁਰਪੁਰ ਬਹੁਰ ਬਧਾਵੋ ਭਯੋ ।।੧੪।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਸਤ੍ਰਹ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੭।।੨੨੯੪।। ਅਫਜੂੰ ।।

ਚੌਪਈ ।। [੧੫]ਪੱਛਿਮ ਦੇਵ ਰਾਵ ਬਡਭਾਗੀ ।। [੧੬]ਮੰਤ੍ਰ ਕਲਾ ਰਾਨੀ ਸੋਂ ਪਾਗੀ ।। [੧੭]ਜੋ ਤ੍ਰਿਯ ਕਹੈ ਵਹੈ ਜੜ ਕਰਈ ।। [੧੮]ਬਿਨੁ ਪੂਛੇ ਕਛੁ ਤਿਹੱ ਨ ਨੁਸਰਈ ।।੧।। [੧੯]ਤਾਂ ਪਰ ਰਹਤ ਰਾਵ ਉਰਝਾਯੋ ।। [੨੦]ਦੋਇ ਪੁਤ੍ਰ ਤਾਂ ਤੇ ਉਪਜਾਯੋ ।। [੨੧]ਕਾਲ ਪਾਇ ਰਾਜਾ ਮਰਿ ਗਯੋ ।। [੨੨]ਰਾਜ ਪੁਤ੍ਰ ਤਾਕੇ ਕੋ ਭਯੋ ।।੨।। ਦੋਹਰਾ ।। [੨੩]ਏਕ ਪੁਰਖ ਆਯੋ ਤਹਾਂ ਅਮਿਤ ਰੂਪ ਕੀ ਖਾਨਿ ।। [੨੪]ਲਖਿ ਰਾਨੀ ਤਿਹੱ ਬਸਿ ਭਈ ਬਧੀ ਬਿਰਹ ਕੇ ਬਾਨ ।।੩।। ਸੋਰਠਾ ।। [੨੫]ਤਾਕੋਂ ਲਯੋ ਬੁਲਾਇ, ਪਠੈ ਸਹ ਚਰੀ ਏਕ ਤਿਹੱ ।। [੨੬]ਕਹਯੋ ਬਿਰਾਜਹੁ ਆਇ, ਸੰਕ ਤਯਾਗ ਹਮ ਕੌ ਅਬੈ ।।੪।। ਚੌਪਈ ।। [੨੭]ਤਬ ਸੁੰਦਰ ਤਿਨ ਹ੍ਰਿਦੈ ਬਿਚਾਰਯੋ ।। [੨੮]ਰਾਨੀ ਕੇ ਪ੍ਰਤਿ ਪ੍ਰਗਟ ਉਚਾਰਯੋ ।। [੨੯]ਏਕ ਬਾਤ ਤੁਮ ਕਰੋ ਤ ਕਹਊਂ ।। [੩੦]ਨਾਤਰ ਧਾਮ ਨ ਤੁਮਰੇ ਰਹਊ ।।੫।। [੩੧]ਸੁ ਹੌਂ ਕਹੌਂ ਜੋ ਯਹ ਨਹਿ ਕਰੈ ।। [੩੨]ਮੋਰ ਮਿਲਨ ਕੋ ਖਯਾਲ ਨ ਪਰੈ ❖।। [੩੩]ਦੁਹ ਕਰ ਕਰਮ ਜੁ ਯਹ ਤ੍ਰਿਯ ਕਰਿ ਹੈ ।। [੩੪]ਤਬ ਯਹ ਆਜੁ ਸੁ ਹਮ ਕੋ ਬਰਿ ਹੈ ।।੬।। ਦੋਹਰਾ ।। [੩੫]ਏ ਜੁ ਪੂਤ ਜੁਗ ਤੁਮ ਜਨੇ, ਤਿਨ ਦੁਹੂਅਨ ਕੋ ਮਾਰਿ ।। [੩੬]ਗੋਦ ਡਾਰਿ ਸਿਰ ਦੁਹੂੰ ਕੇ, ਮਾਂਗਹੁ ਭੀਖ ਬਜਾਰ ।।੭।। ਚੌਪਈ ।। [੩੭]ਤਬ ਤਿਹ ਤ੍ਰਿਯਾ ਕਾਜ ਸੋਊ ਕਿਯੋ ।। [੩੮]ਨਿਕਟ ਬੋਲਿ ਤਿਨ ਦੁਹੂੰਅਨ ਲਿਯੋ ।। [੩੯]ਮਦਰਾ ਪਯਾਇ ਕੀਏ ਮਤਵਾਰੇ ।। [੪੦]ਖੜਗ ਕਾਢਿ ਦੋਊ ਪੂਤ ਸੰਘਾਰੇ ।।੮।। ਦੋਹਰਾ ।। [੪੧]ਦੁਹੂੰ ਸੁਤਨ ਕੇ ਕਾਟ ਸਿਰ, ਲਏ ਗੋਦ ਮੈ ਡਾਰਿ ।। [੪੨]ਅਤਿਥ ਭੇਖ ਕੋ ਧਾਰਿ ਕਰਿ ਮਾਂਗੀ ਭੀਖ ਬਜਾਰ ।।੯।। ਚੌਪਈ ।। [੪੩]ਭੀਖ ਮਾਂਗਿ ਮਿਤਵਾ ਪਹਿ ਗਈ ।।

*ਉਦਾਲਕ ਰਿਖੀ – ਬੜਾ ਪ੍ਰਤਾਪੀ ਤੇ ਮਸ਼ਹੂਰ ਰਿਸ਼ੀ ਹੋਇਆ ਹੈ – ਜਿਸਦਾ ਪੁੱਤਰ ਸਤਕੇਤ ਸੀ ਉਹ ਇਸ ਸਰੀਰ ਸਹਿਤ ਹੀ ਧਰਮਰਾਜ ਦੇ ਦਰਬਾਰ ਵਿਚ ਗਿਆ ਸੀ ਜਿਸਨੇ ਨਰਕਾਂ ਦੇ ਜੀਵਾਂ ਦੇ ਕਰਮਾ ਅਨੁਸਾਰ ਦੰਡਾਂ ਦੀ ਦੰਡਾਵਲੀ ਦੱਸੀ ਸੀ ਕਿ ਕਿਸ ਕਰਮ ਦੇ ਕਾਰਨ ਵਾਲੇ ਕੋਲ੍ਹੂ ਵਿਚ ਪੀੜਦੇ ਹਨ । ਪਰ ਇਸਤ੍ਰੀ ਗਾਮੀ ਨੂੰ ਅਗਨ ਵਿਚ ਸਾੜਦੇ ਹਨ ਉਦਾਲਕ ਰਿਖੀ ਦਾ ਪਹਿਲਾਂ ਨਾਮ ਅਰਣਿ ਸੀ ਤੇ ਫੇਰ ਉਦਾਲਕ ਕਰਕੇ ਮਸ਼ਹੂਰ ਹੋ ਗਏ । ਜੋ ਗੁਰੂ ਅਯੋਦ ਧੌਮਯ ਦਾ ਸ਼ਿਸ਼ ਸੀ ਸਤਕੇਤ ਅੱਧਾ ਨਾਮ ਹੈ ਅਸਲ ਵਿਚ ਇਸ ਦਾ ਨਾਮ (ਨਾਸਕੇਤ) ਸੀ ਜਿਸਦਾ ਜਨਮ ਛਿੱਕ ਨਾਲ ਨਾਸਾਂ ਰਾਹੀਂ ਹੋਇਆ ਲਿਖਿਆ ਹੈ ।

❖ਉਸ ਸ਼ਖ਼ਸ਼ ਨੇ ਪਰ ਇਸਤ੍ਰੀ ਨਾਲ ਸੰਜੋਗ ਕਰਨ ਨੂੰ ਧਰਮ ਦੇ ਅੰਗ ਨਾਲ ਅਧਰਮ ਮੰਨ੍ਹ ਕੇ ਉਸ ਨੂੰ ਸਿੱਧਾ ਜੁਆਬ ਦੇਣ ਦੀ ਥਾਂ ਇੱਕ ਐਸੀ ਸ਼ਰਤ ਯੋਜਤ ਕਰ ਦਿੱਤੀ ਜੋ ਕੋਈ ਵੀ ਇਨਸਾਨੀ ਦਿਲ ਰੱਖਣ ਵਾਲਾ ਇਸਤ੍ਰੀ ਪੁਰਸ਼ ਇਸ ਸ਼ਰਤ ਨੂੰ ਮੰਨਣ ਲਈ ਹੌਸਲਾ ਨਹੀਂ ਕਰ ਸਕਦਾ । ਪਰ ਇਸ ਸੰਸਾਰ ਵਿਚ ਜਾਹਲ ਦਿਮਾਗ ਇਸਤ੍ਰੀ ਪੁਰਸ਼ ਵੀ ਹੋਇ ਹਨ – ਕਈ ਪੁਰਸ਼ਾਂ ਦੇ ਕਾਰਨਾਮੇ ਵੇਖਣ ਵਿਚ ਆਉਂਦੇ ਹਨ ਜਿਨ੍ਹਾਂ ਨੇ ਕਾਮ ਵਸਿ ਹੋ ਕੇ ਆਪਣੇ ਪੁਤ੍ਰ ਨੂੰ ਕਤਲ ਕੀਤਾ, ਦੇਸ਼ ਨਿਕਾਲੇ ਦਿਤੇ । ਪੂਰਨ ਨੂੰ ਹੱਥ ਪੈਰ ਕੱਟ ਕੇ ਖੂਹ ਵਿਚ ਸੁਟਿਆਂ, ਰੂਪ ਬਸੰਤ ਨੇ ਦੇਸ਼ਾਂ ਪ੍ਰਦੇਸ਼ਾਂ ਵਿਚ ਅਥਾਹ ਦੁਖ ਦੇਖੇ । ਇਸੇ ਤਰ੍ਹਾਂ ਇਸ ਮੰਤ੍ਰ ਕਲਾ ਰਾਣੀ ਨੇਂ ਜੋ ਕੰਮ ਨਹੀਂ ਕਰਨ ਵਾਲੇ ਸਨ ਕਾਮ ਦੀ ਤ੍ਰਿਪਤੀ ਲਈ ਓਹੋ ਕੰਮ ਕੀਤੇ । ਭਾਂਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਸਾਨੂੰ ਪਸ਼ਚਾਤਾਪ ਕਰਨ ਤੋਂ ਬਚੌਣ ਲਈ ਸਿਖਯਾ ਦਿੰਦੇ ਹਨ ਕਿ ਭਾਈ ਤੁਹਾਡਾ ਕੋਈ ਕਸੂਰ ਨਹੀਂ ਜਾਣਕੇ ਕੋਈ ਗਲਤੀ ਨਹੀਂ ਕਰਦਾ ਇਹ ਤਾਂ ਡੋਰ ਪ੍ਰਭੂ ਦੇ ਆਪਣੇ ਹੱਥ ਵਿਚ ਹੀ ਹੈ ਜਿਸ ਨੂੰ ਉਹ ਚਾਹੇ ਉਸ ਨੂੰ ਭੁਲਾਕੇ ਭੁੱਲਣ ਵਾਲੇ ਰਾਹ ਤੋਰ ਦਿੰਦਾ ਹੈ –– ਆਪਦਾ ਪਵਿਤ੍ਰ ਬਚਨ ਹੈ :–

ਕੋਈ ਜਾਣਿ ਨ ਭੂਲੈ ਭਾਈ ।।
ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ ।।੧।।ਰਹਾਉ ।।
ਤਿਨਿ ਹਰੀ ਚੰਦਿ ਪ੍ਰਿਥਮੀ ਪਤਿ ਰਾਜੈ ਕਾਗਦਿ ਕੀਮ ਨ ਪਾਈ ।।
ਅਉਗਣੁ ਜਾਣੈ ਤ ਪੁੰਨ ਕਰੇ ਕਿਉ, ਕਿਉ ਨੇਖਾਸਿ ਬਿਕਾਈ ।।੨।।
ਅੰਗ: ੧੩੪੪।।ਮ:੧।। ..........

ਇਸ ਵਿਚ ਕੋਈ ਸ਼ੱਕ ਨਹੀਂ ਕਿ ਕੁਦਰਤ ਅੱਗੇ ਇਨਸਾਨ ਬੇਵੱਸ ਹੈ ਪਰ ਕੀਤੇ ਕਰਮ ਦੇ ਦੰਡ

ਆਪਣੇ ਘਰ ਨੂੰ ਲੈ ਚੱਲ ।।੧੦।।

੧- ਚੌਪਈ ।। (ਜੁਜਾਤ ਨੇ ਪੁੱਛਿਆ ਕਿ ਤੇਰਾ ਉਹ ਪ੍ਰਣ ਕੀ ਹੈ ?) ਤਾਂ ਸੱਚੀ ਨੇ ਕਿਹਾ ਕਿ ਆਪ ਪਾਲਕੀ ਪਰ ਬੈਠ ਜਾਉ ਉਸ ਤੇ ਸਵਾਰੀ ਕਰੇ ।

੨- ਰਿਖੀਆਂ ਨੂੰ ਉਹ ਪਾਲੀਕੀ ਮੋਢਿਆਂ ਤੇ ਚੁੱਕਾ ਦੇਵੇ ।

੩- ਉਨਾਂ ਨੂੰ ਪਾਲਕੀ ਚੁਕਾਕੇ ਬਹੁਤ ਦੁੜਾਉਂਦੇ ਐਥੇ ਆਉ ।

੪- ਫੇਰ ਮੈਨੂੰ ਅੱਜ ਹੀ ਆਪਣੀ ਬਣਾ ਲੈ ।।੧੧।।

੫- ਜੁਜਾਤ ਨੇ ਝੱਟ ਪਾਲਕੀ ਮੰਗਾ ਲਈ ।

੬- ਮੁਨੀ ਬੁਲਾ ਕੇ ਉਸ ਪਾਲਕੀ ਦੇ ਹੇਠ ਦੇ ਦਿਤੇ ।

੭- ਜਦੋਂ ਵਿਚਾਰੇ ਰਿਸ਼ੀ ਥੱਕ ਜਾਣ ਤਾਂ ਥੋੜਾ ਹੌਲੀ ਤੁਰ ਪੈਣ ।

੮- ਤਾਂ ਉਨਾਂ ਦੇ ਦਬਾਕੇ ਕੋਰੜੇ ਮਾਰੇ ਜਾਂਦੇ ਕਿ ਦੌੜ ਕੇ ਛੇਤੀ ਚਲੋ ।।੧੨।।

੯- ਦੋਹਰਾ ।।ਇੱਕ ਉਦਾਲਕ ਰਿਸ਼ੀ ਸੀ ਉਸਨੇ ਪ੍ਰੇਸ਼ਾਨ ਹੋ ਕੇ ਸਰਾਪ ਦੇ ਦਿਤਾ ।

੧੦- ਉਸਦੇ ਸਰਾਪ ਦੇਣ ਨਾਲ ਜੁਜਾਤ ਇੰਦ੍ਰ ਦੀ ਪਦਵੀ ਤੋਂ ਗਿਰਕੇ ਮਾਤ ਲੋਕ ਦੀ ਧਰਤੀ ਤੇ ਆ ਪਿਆ ।।੧੩।।

੧੧- ਚੌਪਈ ।। ਇਸੀ ਚਰਿਤ੍ਰ (ਢੰਗ) ਨਾਲ ਸੱਚੀ ਨੇ ਜੁਜਾਤ ਨੂੰ ਆਪਣੇ ਗਲੇ ਤੋਂ ਲਾਹਿਆ ।

੧੨- ਫੇਰ ਇੰਦ੍ਰ ਨੂੰ ਜਾ ਕੇ ਦੇਖਿਆ ।

੧੩- ਇੰਦ੍ਰ ਨੂੰ ਉਥੋਂ ਲਿਆ ਕੇ ਉਸਦਾ ਰਾਜ ਉਸਨੂੰ ਦਿਤਾ ।

੧੪- ਦੇਵ ਪੁਰੀ ਵਿਚ ਫੇਰ ਖੁਸ਼ੀਆਂ ਤੇ ਵਧਾਈਆਂ ਹੋ ਗਈਆਂ ।।੧੪।।੧।।

੧੧੭।।੨੨੯੪।। ਪ੍ਰਕਰਣ ਸਮਾਪਤ ਹੈ ।।ਅਫਜੂੰ।।

੧- ਚੌਪਈ ।। ਪੱਛਮ ਵਿਚ ਇਕ ਦੇਵ ਰਾਜਾ ਵਡੇ ਭਾਗਾਂ ਵਾਲਾ ਸੀ ।

੨- ਜਿਸ ਦੀ ਮੰਤ੍ਰ ਕਲਾ ਇਕ ਰਾਣੀ ਸੀ ।

੩- ਉਹ ਇਸਤ੍ਰੀ ਜੋ ਕੁਝ ਕਹਿੰਦੀ ਉਹੀ ਓਹ ਮੂਰਖ ਕੰਮ ਕਰਦਾ ।

੪- ਉਸਦੇ ਪੁੱਛੇ ਬਿਨਾਂ ਉਸ ਤੋਂ ਕੁਝ ਵੀ ਨਹੀਂ ਕੋਈ ਕੰਮ ਸਰਦਾ ।।੧।।

੫- ਰਾਜਾ ਉਸਦੇ ਆਲੇ ਦੁਆਲੇ ਉਲਝਿਆ ਰਹਿੰਦਾ ।

੬- ਉਸ ਰਾਣੀ ਤੋਂ ਦੋ ਪੁੱਤਰ ਪੈਦਾ [illegible] ਲਏ ।

੭- ਸਮਾਂ ਪਾ ਕੇ ਰਾਜਾ ਮਰ ਗਿਆ ।

੮- ਰਾਜ ਉਸ ਦੇ ਪੁਤ੍ਰ ਦਾ ਹੋ ਗਿਆ ।।੨।।

੯- ਦੋਹਰਾ ।। ਇਕ ਪੁਰਸ਼ ਆ ਗਿਆ ਉਥੇ ਜੋ ਬਹੁਤ ਹੀ ਰੂਪ ਦਾ ਖਜਾਨਾ ਸੀ ।

੧੦- ਉਸਨੂੰ ਵੇਖ ਕੇ ਰਾਣੀ ਉਸ ਅਧੀਨ ਹੋ ਗਈ ਅਤੇ ਉਸ ਦੇ ਵਿਯੋਗ ਦੇ ਤੀਰ ਨਾਲ ਵਿੰਨੀ ਗਈ ।।੩।।

੧੧- ਸੋਰਠਾ ।। ਇਕ ਲੌਂਡੀ ਭੇਜ ਕੇ ਉਸ ਨੂੰ ਬੁਲਾ ਲਿਆ ।

੧੨- ਤੇ ਉਸਨੂੰ ਕਿਹਾ ਕਿ ਜਾ ਕੇ ਕਹੀਂ ਜਕ ਤਕ ਛੱਡਕੇ ਮੇਰੇ ਨਾਲ ਆ ਕੇ ਸੇਜ ਤੇ ਬਿਰਾਜਵਾਨ ਹੋ ਜਾਉ (ਇਹ ਸੁਣਕੇ) ।।੪।।

੧੩- ਚੌਪਈ ।। ਉਸ ਸੁੰਦਰ ਪੁਰਸ਼ ਨੇ ਆਪਣੇ ਦਿਲ ਵਿਚ ਵਿਚਾਰ ਕੀਤੀ ।

੧੪- (ਕਿ ਇਹੋ ਜਿਹੀ ਸ਼ਰਤ ਰੱਖ ਦਿਤੀ ਜਾਵੇ ਜੋ ਇਹ ਪੂਰੀ ਨਾਂ ਕਰ ਸਕੇ ਫੇਰ ਇਸ ਪਾਪ ਤੋਂ ਬਚਿਆਂ ਜਾ ਸਕਦਾ ਹੈ) ਇਹ ਸੋਚਕੇ ਰਾਣੀ ਨੂੰ ਕਹਿ ਦਿਤਾ ਐਨ ਖੋਲ ਕੇ

੧੫- ਕਿ ਜੇ ਇਕ ਗੱਲ ਤੂੰ ਕਰੇ ਤਾਂ ਮੈਂ ਕਹਾਂ ?

੧੬- ਨਹੀਂ ਤਾਂ ਮੈ ਤੇਰੇ ਕੋਲ ਨਹੀਂ ਰਹਾਂਗਾ ਤੇਰੇ ਘਰ ਵਿਚ ।।੫।।

੧੭- ਜੋ ਮੈਂ ਕਹਾਂਗਾ [illegible] ਉਹ ਕੰਮ ਨਾ ਕਰੇ

੧੮- ਫੇਰ ਤੂੰ ਮੇਰੇ [illegible] ਦੀ ਆਸ ਨਾ ਰੱਖੀਂ

੧੯- ਇਕ ਬੜਾ ਔਖਾ ਕੰਮ ਹੈ ਜੇ ਤੂੰ ਉਹ ਕਰ ਦੇਵੇਂ

੨੦- ਫੇਰ ਤੂੰ ਬੇਸ਼ੱਕ ਅੱਜ ਹੀ ਮੇਰੇ ਨਾਲ ਵਿਆਹ ਕਰ ਲੈ ।।੬।।

੨੧- ਦੋਹਰਾ ।। ਇਹ ਜਿਹੜੇ ਦੋਵੇਂ ਪੁਤ੍ਰ ਤੇਰੇ ਜਣੇ ਹੋਇ ਇਹਨਾਂ ਦੋਹਾਂ ਨੂੰ ਮਾਰ ਦੇਹ ।

੨੨- ਦੋਹਾਂ ਪੁੱਤ੍ਰਾਂ ਦੇ ਸਿਰ ਪਲੇ ਵਿਚ ਪਾ ਕੇ ਬਾਜਾਰ ਵਿਚ ਜਾ ਕੇ ਮੰਗਤੀ ਬਣ ਕੇ ਭਿਛਿਆ ਮੰਗ ।।੭।।

੨੩- ਚੌਪਈ ।। ਉਸ ਇਸਤ੍ਰੀ ਨੇ ਫੇਰ ਇਹੀ ਕੰਮ ਕੀਤਾ ।

੨੪- ਦੋਇ ਪੁੱਤ੍ਰ ਆਪਣੇ ਕੋਲ ਬੁਲਾ ਲਏ ।

੨੫- ਸ਼ਰਾਬ ਪਿਲਾ ਕੇ ਮਸਤ ਬੇ-ਹੋਸ਼ ਕਰ ਦਿਤੇ ।

੨੬- ਤਲਵਾਰ ਧੂਕੇ ਦੋਇ ਪੁਤ੍ਰ ਕਤਲ ਕਰ ਦਿਤੇ ।।੮।।

੨੭- ਦੋਹਰਾ ।। ਦੋਹਾਂ ਪੁਤਰਾਂ ਦੇ ਸਿਰ ਕੱਟ ਕੇ ਕਪੜੇ ਵਿਚ ਲਪੇਟ ਕੇ ਗੋਦ ਵਿਚ ਲੈ ਲਏ

੨੮- ਮੰਗਤੀ ਦਾ ਭੇਸ ਬਣਾਕੇ ਬਾਜਾਰ ਵਿਚ ਜਾ ਕੇ ਭੀਖ ਮੰਗੀ ।।੯।।

੨੯- ਚੌਪਈ ।। ਦੋਇ ਪੁਤ੍ਰ ਮਾਰ ਕੇ ਉਹਨਾਂ ਦੇ ਸਿਰ ਪੱਲੇ ਵਿਚ ਲੈ ਕੇ ਬਾਜਾਰ ਵਿਚ ਭੀਖ ਮੰਗ ਕੇ ਮਿਤ੍ਰ ਦੇ ਘਰ ਪੁੱਜ ਗਈ ।

---

ਖਲਾਸੀ ਦੰਡ ਦਾ ਮਾਮਲਾ ਲਾਹ ਕੇ ਹੀ ਹੁੰਦੀ ਹੈ ।। ਭਾਂਵੇ ਹਰੀ ਚੰਦ ਰਾਜੇ ਨੇ ਅਣਭੋਲ ਮਨ ਨਾਲ ਦਾਨ ਕੀਤਾ ਸੀ ਪਰ ਨਾਲ ਇਹ ਵੀ ਦੱਸਿਆ ਹੈ ਕਿ ਉਸਨੇ (ਕਾਗਦਿ ਕੀਮ ਨ ਪਾਈ) ਅਰਥਾਤ ਉਸਨੇ ਪਿਛਲੇ ਕੀਤੇ ਕਰਮ ਮੱਥੇ ਲੇਖ ਲਿਖਿਆ ਕਾਗਦ ਨਹੀਂ ਸੀ ਪੜਿਆ ਜਿਸ ਕਰਕੇ ਉਸ ਨੂੰ ਕਾਂਸੀ ਵਿਚ ਜਾ ਕੇ ਮੰਡੀ ਵਿਚ ਵਿਕਣਾ ਪਿਆ ਸੀ । ਜਿਸਦਾ ਭਾਵ ਹੈ ਕਿ ਕੀਤਾ ਕਰਮ ਮੱਥੇ ਤੇ ਲਿਖਿਆ ਜਾਂਦਾ ਹੈ ਜੋ ਅਵੱਸ਼ ਭੋਗਣਾ ਪੈਂਦਾ ਹੈ ਕੋਈ ਪਸ਼ੂ ਸਿੰਗ ਮਾਰਕੇ ਕਿਸੇ ਮਸੂਮ ਬੱਚੇ ਨੂੰ ਮਾਰ ਦੇਵੇ ਤਾਂ ਉਸ ਬੱਚੇ ਦੇ ਮਾਪੇ ਅਦਾਲਤ ਵਿਚ ਨਹੀਂ ਜਾਂਦੇ ਕਿਉਕਿ ਉਹ ਪਸ਼ੂ ਬੁਧੀ ਹੀਣ ਹੈ । ਪਰ ਜੇ ਕੋਈ ਵਿਅਕਤੀ ਕਿਸੇ ਦੇ ਬੱਚੇ ਦੇ ਥੋੜੀ ਸੱਟ ਵੀ ਮਾਰ ਦੇਵੇ ਤਾਂ ਜਿਥੇ ਖੂਨ ਖਾੜੇ ਹੋ ਜਾਂਦੇ ਨੇਂ ਉਥੇ ਅਦਾਲਤ ਵਿਚ ਜਾ ਕੇ ਸਜਾ ਵੀ ਭੁਗਤ ਦੇ ਨੇਂ ਕਿਉਕਿ ਪ੍ਰਮ ਪਿਤਾ ਨੇ ਮਨੁਖਾ ਜੂਨ ਆਪਣੇ ਜਿਹੀ ਬਣਾਈ ਹੈ ਅਤੇ ਇਸ ਨੂੰ ਆਪਣੇ ਜਿਹੇ ਕੰਮ ਕਰਨ ਲਹੀ ਸਮੇਂ ਸਮੇਂ ਅਨੁਸਾਰ ਵੇਦ ਪੁਰਾਣ ਕਤੇਬ ਆਦਿ ਸਿਖਿਯਾ ਲਈ ਰਚੇ ਹਨ ਉਹਨਾਂ ਨੂੰ ਨਾਂ ਪੜਕੇ ਉਸਨੂੰ ਨਾਂ ਸੁਣਕੇ ਓਹਨਾਂ ਨੇਕ ਸਿਖਿਯਾ ਤੇ ਨਾਂ ਅਮਲ ਕਰਕੇ ਇਹ ਦਰਿੰਦਾ ਰੂਪ ਧਾਰਕੇ ਭਾਵੇਂ ਅਣਜਾਣੇ ਕਰਮ ਕਰਦਾ ਹੈ ਪਰ ਤਾਂ ਵੀ ਇਹ ਦੋਸ਼ ਤੋਂ ਨਹੀਂ ਬਚਦਾ ਕਿਉਕਿ ਇਸਨੇ ਮਹਾਂ ਪੁਰਸ਼ਾਂ ਦੇ ਰਚੇ ਧਰਮ ਖੇਤ੍ਰ ਦੇ ਕਾਨੂੰਨ ਨੂੰ ਨਾ ਜਾਨਣ ਦੀ ਕੋਤਾਹੀ ਕੀਤੀ ਹੈ

ਏਕ ਜੀਅ, ਕੈ ਜੀਅ ਖਾਹੀ ।। ਜਲਿ ਤਰਤੀ ਬੂਡੀ ਜਲ ਮਾਹੀ ।।੨।।
ਸਰਬ ਜੀਅ ਕੀਏ ਪ੍ਰਤ ਪਾਨੀ ।। ਜਬ ਪਕੜੀ ਤਬਹੀ ਪਛੁਤਾਨੀ ।।੩।।
ਜਬ ਗਲਿ ਫਾਸ ਪੜੀ ਅਤਿ ਭਾਰੀ ।। ਉਡਿ ਨਾ ਸਾਕੈ ਪੰਖ ਪਸਾਰੀ ।।੪।।
ਰਸਿ ਚੂਗਹਿ ਮਨ ਮੁਖਿ ਗਾਵਾਰਿ ।।
ਫਾਥੀ ਛੂਟਹਿ ਗੁਣ ਗਿਆਨ ਬੀਚਾਰਿ ।।੫।।
ਸਤਿਗੁਰ ਸੇਵਿ ਤੂਟੈ ਜਮਕਾਲੁ ।। ਹਿਰਦੈ ਸਾਚਾ ਸ਼ਬਦੁ ਸਮਾਲੁ ।।੬।।
ਗੁਰਮਤਿ ਸਾਚੀ ਸ਼ਬਦੁ ਹੈ ਸਾਰੁ ।।
ਹਰਿ ਕਾ ਨਾਮੁ ਰਖੈ ਉਰਿਧਾਰਿ ।।੭।।
ਸੋ ਦੁਖ ਆਗੈ ਜਿ ਭੋਗ ਬਿਲਾਸੇ ।।
ਨਾਨਕ ਮੁਕਤਿ ਨਹੀ ਬਿਨੁ ਨਾਵੈ ਸਾਚੇ ।।੮।।ਅੰਗ ੧੨੭੫-੭੬।।ਮ:੧।।

੧ਪੂਤਨ ਮੂੰਡ ਦਿਖਾਵਤ ਭਈ ।। ੨ਤੋਰੇ ਲੀਏ ਦੋਊ ਮੈ ਮਾਰੇ ।। ੩ਅਬ ਭੋਗਹੁ ਮੁਹਿ ਆਨਿ ਪਧਾਰੇ ।।੧੦।। ੪ਦੁਹਕਰ ਕਰਮ ਜਾਰਿ ਲਖਿ ਲਯੋ ।। ੫ਪਹਰ ਏਕ ਮਿਰਤਕ ਸੋ ਭਯੋ ।। ੬ਦੁਤਿਯਾ ਪਹਰ ਆਨਿ ਜਬ ਲਾਗਯੋ ।। ੭ਚਿਤਯੋ ਛੋਰਿ, ਮੂਰ ਛਨਾ ਜਾਗਯੋ ।।੧੧।। ਸਵੈਯਾ ।। ੮ਤਜਿਹੂੰ ਨ ਸਕੈ, ਰਮਿਹੂੰ ਨ ਸਕੈ, ਇਹ ਭਾਂਤਿ ਕੀ ਆਨਿ ਬਨੀ ਦੁਚਿਤਾਈ ।। ੯ਬੈਠ ਸਕੈ ਉਠਿਹੂੰ ਨ ਸਕੈ, ਕਹਿਹੂੰ ਨ ਸਕੈ ਕਛੁ ਬਾਤ ਬਨਾਈ ।। ੧੦ਤਜਾਗਿ ਸਕੈ ਗਰਲਾਗਿ ਸਕੈ ਰਸ ਪਾਗਿ ਸਕੈ ਨ, ਇਹੈ ਠਹਰਾਈ ।। ੧੧ਝੂਲਿ ਗਿਰਯੋ ਛਿਤ ਭੂਲ ਗਈ ਸੁਧਿ ਕਾਗਤਿ ਮੋਰੇ ਬਿਸ੍ਰਾਸ ਬਨਾਈ ।।੧੨।। ਚੌਪਈ ।। ੧੨ਪਹਰ ਏਕ ਬੀਤੇ ਪੁਨ ਜਾਗਯੋ ।। ੧੩ਤ੍ਰਸਤ ਤ੍ਰਿਯਾ ਕੇ ਗਰ ਸੋ ਲਾਗਯੋ ।। ੧੪ਜੋ ਤ੍ਰਿਯ ਕਹਯੋ ਵਹੈ ਤਿਨ ਕੀਨੋ ।। ੧੫ਬਹੁਰਿ ਨਾਹਿ ਕੋ ਨਾਮੁ ਨ ਲੀਨੋ ।।੧੩।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਹਰ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੮।।੨੩੦੭।।ਅਫਜੂੰ।।

ਚੌਪਈ ।। ੧੬ਤਿਰਹੁਤ ਮੈ ਤਿਰਹੁਤ ਪੁਰ ਭਾਰੋ ।। ੧੭ਤਿਹੂੰ ਲੋਕ ਭੀਤਰ ਉਜਿਯਾਰੋ ।। ੧੮ਜੰਤ੍ਰਕਲਾ ਰਾਨੀ ਇਕ ਤਾ ਕੇ ।। ੧੯ਰੁੱਦ੍ਰਕਲਾ ਦੁਹਿਤਾ ਗ੍ਰਿਹ ਵਾ ਕੇ ।।੧।। ੨੦ਲਰਿਕਾਪਨ ਤਾਕੋ ਜਬ ਗਯੋ ।। ੨੧ਜੋਬਨ ਆਇ ਦਮਾਮੋ ਦਯੋ ।। ੨੨ਇਕ ਨ੍ਰਿਪ ਸੁਤ ਸੁੰਦਰ ਤਿਹ ਲਹਯੋ ।। ੨੩ਹਰ ਅਰਿ ਸਰ ਤਾਕੋ ਤਨ ਦਹਯੋ ।।੨।। ਦੋਹਰਾ ।। ੨੪ਨ੍ਰਿਪ ਸੁਤ ਅਤਿ ਸੁੰਦਰ ਘਨੋ ਸੰਬਰਾਰਿ ਤਿਹੱ ਨਾਮ ।। ੨੫ਤੰਤ੍ਰਕਲਾ ਤਾਕੋਂ ਸਦਾ ਜਪਤ ਆਠਹੂੰ ਜਾਮ ।।੩।। ਅੜਿਲ ।। ੨੬ਭੇਜਿ ਸਹਚਰੀ ਤਾਹਿ ਬੁਲਾਯੋ ਨਿਜੁ ਸਦਨ ।। ੨੭ਕਾਮ ਭੋਗ ਤਿਹੱ ਸੰਗ ਕਰਯੋ ਤ੍ਰਿਯ ਛੋਰਿ ਮਨ ।। ੨੮ਭਾਂਤਿ ਭਾਂਤਿ ਕੈ ਆਸਨ ਲਏ ਸੁਧਾਇਕੈ ।। ੨੯ਹੋ ਚੁੰਬਨ ਲਿੰਗਨ ਕਿਯ ਮਤ ਕੋਕ ਬਿਚਾਰ ਕੈ ।।੪।। ਦੋਹਰਾ ।। ੩੦ਜੰਤ੍ਰਕਲਾ ਤਿਹ ਬਾਲ ਕੀ ਮਾਤ ਗਈ ਤਬ ਆਇ ।। ੩੧ਤੰਤ੍ਰਕਲਾ ਤਾ ਤੇ ਤ੍ਰਸਤ ਮੀਤਹਿ ਲਯੋ ਦੁਰਾਇ ।।੫।। ਚੌਪਈ ।। ੩੨ਕੇਸਾਂਤਕ ਤਿਨ ਤੁਰਤੁ ਮੰਗਾਯੋ ।। ੩੩ਲੀਪਿ ਸਮਸ ਤਾਕੀ ਸੋ ਲਾਯੋ ।। ੩੪ਤਬ ਸਭ ਕੇਸ ਦੂਰਿ ਹ੍ਵੈ ਗਏ ।। ੩੫ਰਾਜ ਕੁਮਾਰ, ਤ੍ਰਿਯਾ ਸੇ ਭਏ ।।੬।। ਦੋਹਰਾ ।। ੩੬ਸਕਲ ਬਸਤ੍ਰ ਤ੍ਰਿਯ ਕੇ ਧਰੇ, ਪਹਿਰਿ ਸੁ ਭੂਖਨ ਅੰਗ ।। ੩੭ਨਿਰਖਤ ਛਬਿ ਸ੍ਰੀ ਰੁਦ੍ਰ ਕੇ ਜਰਿਯੋ ਜਗਤ ਅਨੰਗ ।।੭।। ਚੌਪਈ ।। ੩੮ਨਾਰਿ ਭੇਖ ਤਾਕੋ ਪਹਿਰਾਈ ।। ੩੯ਆਪੁ ਟਾਰਿ ਮਾਤਾ ਪਹਿ ਆਈ ।। ੪੦ਧਰਮ ਭਗਨਿ ਨ੍ਰਿਪ ਸੁਤ ਠਹ

---

ਤਿਰਹੁਤ ਪੁਰ — ਇਸੇ ਇਲਾਕੇ ਨੂੰ ਮਿਥਲਾਪੁਰੀ ਕਹਿੰਦੇ ਹਨ ਜੋ ਮਿਥਲਾ ਦੇਸ਼ ਹੈ, ਜਿਥੇ ਸੀਤਾ ਦਾ ਪਿਤਾ ਰਾਜਾ ਜਨਕ ਰਾਜ ਕਰਦਾ ਸੀ । ਮੁਜ਼ੱਫਰਪੁਰ ਅਤੇ ਦਰਭੰਗਾ ਦਾ ਇਲਾਕਾ ਹੈ ਇਸ ਨੂੰ ਜਨਕਪੁਰੀ ਵੀ ਕਿਹਾ ਜਾਂਦਾ ਹੈ ।

ਸ੍ਰੀ ਗੁਰਦੇਵ ਜੀ ਮਹਾਰਾਜ ਨੇ ਉਹਨਾਂ ਪਵਿਤ੍ਰ ਤੇ ਬਹਾਦਰ ਅਤੇ ਧਰਮ ਦੀਆਂ ਮੂਰਤਾਂ ਦੇ ਪ੍ਰਕਰਣ ਦਿਤੇ ਹਨ ਜਿਨਾਂ ਨੂੰ ਪੜਕੇ ਸੁਣਕੇ ਪ੍ਰਮ ਪਿਤਾ ਪ੍ਰਮਾਤਮਾ ਦੀ ਕੁਦਰਤ ਮਾਤੇ ਦੇ ਸਾਖਸਾਤ ਦਰਸ਼ਨ ਹੁੰਦੇ ਹਨ, ਤੇ ਨੇਕੀ ਦੀ ਰਾਹ ਵਿਖਾਉਂਦੇ ਹਨ । ਜਿਨਾਂ ਦਾ ਭਾਵਾਰਥ ਹੈ ਉਹਨਾਂ ਦਾ ਚਰਿਤ੍ਰ ਤੱਕ ਕੇ ਉਹਨਾਂ ਜਿਹਾ ਸਮਾਜ ਕੌਲ ਫੁਲ ਵਾਂਗ ਖਿੜਿਆ ਦਿਸੇ ਤੇ ਕੌਮ ਦੀ ਨੁਹਾਰ ਬਦਲ ਜਾਇ । ਪਰ ਬਹੁਤੇ ਉਹ ਪ੍ਰਕਰਣ ਵਿਖਾਏ ਹਨ ਜਿਨਾਂ ਨੂੰ ਤੱਕ ਕੇ ਉਹਨਾਂ ਕਸਬਾਂ ਤੋਂ ਕਿਨਾਰਾ ਕਰਕੇ ਬਚਿਆ ਜਾਏ । ਜਿਨਾਂ ਇਸਤ੍ਰੀਆਂ ਬਾਰੇ ਕਵੀ ਕਾਲੀ ਦਾਸ ਵੀ ਸਚੇਤ ਕਰਦਾ ਹੈ ਕਿ ਇਹੋ ਜਿਹੀਆਂ ਇਸਤ੍ਰੀਆਂ ਤੋਂ ਦੂਰ ਹੀ ਰਹਿਣਾ ਉਚਿਤ ਹੈ :- ਕਵੀ ਕਾਲੀ ਦਾਸ ਜੀ ਗੁਰ ਦੇ ਦਿਤੇ ਇਹਨਾਂ ਪ੍ਰਕਰਣਾਂ ਦੀ ਤ੍ਰਜਮਾਨੀ ਐਉ ਕਰਦੇ ਹਨ - ਜੋ ਠੀਕ ਢੁਕਦੀ ਹੈ -

ਕੱਢ ਲੈਣ ਕਲੇਜੇ ਨੂੰ ਡੈਣ ਵਾਂਗੂ ਮਲਣ ਸੁਤਿਆਂ ਪਿਆਂ ਦੀਆਂ ਘੰਡੀਆਂ ਨੀ ।।<br>
ਇਹ ਘਾਸ ਵਟੀਆਂ ਆਦਮੀ ਪੰਖਣੇ ਨੂੰ ਤੋਲਣ ਲੈਣ ਬਣਾਇਕੇ ਕੰਡੀਆਂ ਨੀ ।।<br>
ਤੁਰਤ ਮਲ ਕਲੇਜੇ ਨੂੰ ਬਹਿੰਦੀਆਂ ਨੇ ਜਿਵੇਂ ਅੱਗੇ ਈ ਵਰਤੀਆਂ ਹੰਡੀਆਂ ਨੀਂ ।।<br>
ਜਦੋਂ ਘੋਲੀਏ ਅਸਰ ਵਿਖਾਂਦੀਆਂ ਨੇਂ, ਸੱਚ-ਮੁੱਚ ਮਹੁਰੇ ਦੀਆਂ ਗੰਡੀਆਂ ਨੀਂ ।।<br>
ਇਕ ਰੋਂਦੀਆਂ ਖਸਮ ਮੱਖਟੂਆਂ ਨੂੰ ਕੰਨੀ ਕੁਟ ਦੀਆਂ ਨਹੀਂ ਡੰਡੀਆਂ ਨੀ ।।<br>
ਇਕ ਖਾਂਦੀਆਂ ਪੀਂਦੀਆਂ ਬਹੱਕ ਦੀਆਂ ਬਹਿਣ ਧੌਣ ਅਕੜਾਕੇ ਸੰਢੀਆਂ ਨੀ ।।<br>
ਇੱਕ ਲਾਲਾਂ ਜਵਾਹੌਰਾਂ ਨੂੰ ਪਹਿਨ ਪੱਚਰ, ਪਈਆਂ ਫ਼ਿਬੀਆਂ ਦੇਣ ਮੁਸਟੰਡੀਆਂ ਨੀ ।।<br>
ਇਕਨਾਂ ਨਾਲ ਬੇਗਾਨਿਆਂ ਨੇਹੁੰ ਲਾਇਆ, ਉਹ ਸੁਹਾਗਣਾਂ ਸਮਝੀਏ ਰੰਡੀਆਂ ਨੀ ।।<br>
ਆਸ਼ਕ ਆਪਣੀ ਜਾਨ ਨੀਲਾਮ ਕਰਦੇ, ਰੰਨਾਂ ਇਸ਼ਕ ਮਜ਼ਾਜੀ ਦੀਆਂ ਮੰਡੀਆਂ ਨੀ ।।<br>
ਡਾਕ ਬੰਦਿਆਂ ਬੰਨ ਲੈਣ ਫੜਕੇ, ਲਾਲ ਸਾਵੀਆਂ ਪੀਲੀਆਂ ਝੰਡੀਆਂ ਨੀ ।।<br>
ਪਿਛੋਂ ਚੁੱਭਦੀਆਂ ਵਾਂਗਰਾਂ ਭੂਰਿਆਂ ਦੇ, ਪਹਿਲਾਂ ਦਿਸ ਦੀਆਂ ਰੇਸ਼ਮੀ ਅੰਡੀਆਂ ਨੀ ।।<br>
ਕੋਈ ਵਿਰਲੀਆਂ ਨੇ ਨੇਕ ਘਰਾਂ ਅੰਦਰ, ਜਿਹੜੀਆਂ ਅੰਦਰੋ-ਬਾਹਰੋਂ ਠੰਡੀਆਂ ਨੀ ।।<br>
ਮਿਲਣ ਚੰਗੀਆਂ-ਮੰਦੀਆਂ ਨਾਲ ਕਰਮਾਂ, ਬੰਦੇ ਵੇਖਕੇ ਰੱਬ ਨੇਂ ਵੰਡੀਆਂ ਨੀ ।।<br>
ਕਾਲੀ ਦਾਸ ਜੇ ਆਪ ਤਰੇੜ ਛੱਡੇ, ਨਹੀ ਕਿਸੇ ਤੋਂ ਜਾਂਦੀਆਂ ਗੰਡੀਆਂ ਨੀ ।।

ਜੀਵ ਤੇ ਮੁਕਤੀ ਪੰ:੧੧੨

੧- ਪੁੱਤਰਾਂ ਦੇ ਸਿਰ ਜਾ ਕੇ ਦਿਖਾ ਦਿਤੇ ।

੨- ਆਹ ਦੇਖ ਤੇਰੇ ਵਾਸਤੇ ਮੈਂ ਇਹ ਦੋਵੇਂ ਪੁਤ੍ਰ ਮਾਰ ਦਿਤੇ ਨੇ ।

੩- ਮੈਂ ਤੇਰੀ ਸ਼ਰਤ ਪੂਰੀ ਕਰ ਦਿਤੀ ਹੈ, ਹੁਣ ਤੂੰ ਆ ਕੇ ਮੇਰੇ ਨਾਲ ਭੋਗ ਬਿਲਾਸ ਕਰ ।।੧੦।।

੪- ਔਖੇ ਤੋਂ ਔਖਾ ਅਤੇ ਬੁਰੇ ਤੋਂ ਬੁਰਾ ਕਰਮ ਜਦੋਂ ਉਸ ਦੇ ਯਾਰ ਨੇ ਵੇਖਿਆ ।

੫- ਤਾਂ ਇਕ ਪਹਿਰ ਤੱਕ ਬੇਹੋਸ਼ ਹੋ ਕੇ ਮੁਰਦੇ ਵਾਂਗ ਪਿਆ ਰਿਹਾ ।

੬- ਜਦੋਂ ਇਕ ਪਹਿਰ ਤੋਂ ਬਾਅਦ ਦੂਜਾ ਪਹਿਰ ਆ ਗਿਆ ।

੭- ਤਾਂ ਉਹ ਬੇਹੋਸ਼ੀ ਛੱਡ ਕੇ ਅੱਖਾਂ ਖੋਲ ਕੇ ਦੇਖਣ ਲੱਗਿਆ ।।੧੧।।

੮- ਸਵੈਯਾ ।। ਹੁਣ ਦੋਚਿੱਤੀ ਵਿਚ ਪੈ ਗਿਆ, ਹੁਣ ਜੁਆਬ ਦੇ ਕੇ ਉਸਨੂੰ ਛੱਡ ਵੀ ਨਹੀ ਸਕਦਾ ਤੇ ਉਸ ਨੂੰ ਭੋਗਣਾਂ ਵੀ ਓਹ ਨਹੀਂ ਸੀ ਚਾਹੁੰਦਾ । ਇਸ ਤਰ੍ਹਾਂ ਦੀ ਦੁਬਿਧਾ ਆਨ ਬਣੀ ।

੯- ਨਾਂ ਉਥੇ ਬੈਠ ਸਕਦਾ ਹੈ ਤੇ ਹੁਣ ਉਥੋਂ ਉਠਕੇ ਕਿਧਰੇ ਜਾ ਵੀ ਨਹੀ ਸਕਦਾ ਇਹ ਗੱਲ ਕਿਸੇ ਅੱਗੇ ਕਹਿ ਵੀ ਨਹੀ ਸਕਦਾ ।

੧੦- ਨਾਂ ਹੁਣ ਉਸਨੂੰ ਤਯਾਗ ਸਕਦਾ ਹੈ, ਨਾਂ ਉਸਦੇ ਰਸ ਵਿਚ ਰਚ ਕੇ ਉਸ ਨੂੰ ਗਲੇ ਨਾਲ ਲਾ ਸਕਦਾ ਹੈ; ਹੁਣ ਕਰੇ ਤਾਂ ਕੀ ਕਰੇ ?

੧੧- ਥਰ ਥਰਾਕੇ ਧਰਤੀ ਤੇ ਜਾ ਡਿਗਿਆ । ਸਾਰੀ ਸੁੱਧ ਭੁੱਲ ਗਈ ਅਤੇ ਸੋਚਦਾ ਹੈ ਕਿ ਮੇਰੀ ਇਹ ਕੀ ਗਤੀ ਮੇਰੇ ਵਿਸ਼ਵਾਸ ਨੇ ਬਣਾ ਦਿਤੀ ।।੧੨।।

੧੨- ਚੌਪਈ ।। ਇੱਕ ਪਹਿਰ ਬੀਤ ਜਾਣ ਬਾਅਦ ਉਹ ਜਾਗਿਆ ।

੧੩- ਬੇਵਸ਼ ਹੋ ਕੇ ਉਹ ਉਸ ਇਸਤ੍ਰੀ ਦੇ ਗਲ ਨਾਲ ਲੱਗ ਗਿਆ ।

੧੪- ਜੋ ਉਸ ਇਸਤ੍ਰੀ ਨੇ ਕਿਹਾ ਉਹੀ ਉਸ ਨੇ ਕਰਿਆ

੧੫- ਮੁੜ ਕੇ ਨਾਹ ਕਰਨ ਦਾ ਨਾਮ ਨਾ ਲਿਆ ।।੧੩।।੧

੧੧੮।।੨੩੦੭।।ਸਮਾਪਤ।।ਚਲਦਾ।।

੧੬- ਚੌਪਈ ।। ਤਿਰਹੁਤ ਦੇਸ਼ ਵਿਚ ਇੱਕ ਤਿਰਹੁਤਪੁਰ ਵੱਡਾ ਸ਼ਹਿਰ ਹੈ

੧੭- ਜੋ ਤਿੰਨਾਂ ਲੋਕਾਂ ਵਿਚ ਮਸ਼ਹੂਰ ਤੇ ਪ੍ਰਸਿੱਧ ਹੈ

੧੮- ਜੰਤ੍ਰ ਕਲਾ ਨਾਮ ਦੀ ਉਸ ਦੀ ਇਕ ਰਾਣੀ ਸੀ

੧੯- ਰੁਦ੍ਰ ਕਲਾ ਜਿਸਦੀ ਘਰ ਵਿਚ ਪੁਤ੍ਰੀ ਸੀ ।।੧।।

੨੦- ਉਸ ਲੜਕੀ ਦਾ ਜਦੋਂ ਬਚਪਨ ਲੰਘ ਗਿਆ ।

੨੧- ਜੁਆਨੀ ਨੇ ਆ ਕੇ ਢੋਲ ਤੇ ਡੱਗਾ ਮਾਰ ਦਿਤਾ ।

੨੨- ਇਕ ਰਾਜੇ ਦਾ ਪੁਤ੍ਰ ਉਸ ਨੇ ਵੇਖ ਲਿਆ ।

੨੩- ਕਾਮ ਨੇ ਉਸ ਦੇ ਸਰੀਰ ਵਿਚ ਤੀਰ ਮਾਰ ਦਿਤਾ ।।੨।।

੨੪- ਦੋਹਰਾ ਰਾਜੇ ਦਾ ਪੁਤ੍ਰ ਸੁੰਦਰ ਬਹੁਤ ਸੀ ਸੈਣ ਰਾਇ੍ ਉਸ ਦਾ ਨਾਮ ਸੀ ।

੨੫- ਤੰਤ੍ਰ ਕਲਾ ਉਸ ਨੂੰ ਅੱਠੇ ਪਹਿਰ ਯਾਦ ਕਰਦੀ ਰਹਿੰਦੀ ।।੩।।

੨੬- ਅੜਿਲ ।। ਇਕ ਦਿਨ ਗੋਲੀ ਭੇਜ ਕੇ ਉਸਨੂੰ ਆਪਣੇ ਘਰ ਸੱਦ ਲਿਆ ।

੨੭- ਉਸ ਦੇ ਨਾਲ ਉਸ ਇਸਤ੍ਰੀ ਨੇ ਮਨ ਖੋਲ ਕੇ ਕਾਮ ਭੋਗ ਕੀਤਾ ।

੨੮- ਤਰ੍ਹਾਂ-ਤਰ੍ਹਾਂ ਦੇ ਆਸਨ ਲਏ ਸੰਵਾਰ ਕੇ ।

੨੯- ਚੁੰਬਕ ਲਿੰਗਨ ਕਰੇ ਕੋਕ ਸਾਸਤ੍ਰ ਦੇ ਮਤਿ ਅਨੁਸਾਰ ।।੪।।

੩੦- ਦੋਹਰਾ ।। ਇਤਨੇ ਨੂੰ ਜੰਤ੍ਰ ਕਲਾ ਉਸ ਲੜਕੀ ਦੀ ਮਾਤਾ ਆ ਗਈ ।

੩੧- ਤੰਤ੍ਰ ਕਲਾ ਨੇ ਉਸ ਤੋਂ ਡਰਕੇ ਆਪਣੇ ਮਿੱਤ੍ਰ ਨੂੰ ਲੁਕੋ ਦਿਤਾ ।।੫।।

੩੨- ਚੌਪਈ ਝਟ- ਪਟ ਵਾਲ ਸਫਾ ਪਾਊਡਰ ਮੰਗਵਾ ਲਿਆ ।

੩੩- ਉਹ ਪਾਣੀ ਵਿਚ ਘੋਲ ਕੇ ਉਸਦੇ ਦਾੜੀ ਮੁੱਛਾਂ ਵਾਲਾਂ ਤੇ ਲਿੱਪ ਦਿਤਾ ।

੩੪- ਉਸ ਦੇ ਲਾਉਣ ਨਾਲ ਵਾਲ ਸਾਰੇ ਉੱਤਰ ਗਏ ।

੩੫- ਰਾਜ ਕੁਮਾਰ ਦਾੜੀ ਮੁੱਛਾਂ ਤੋਂ ਬਿਨਾਂ ਇਸਤ੍ਰੀ ਜਿਹਾ ਹੋ ਗਿਆ ।।੬।।

੩੬- ਦੋਹਰਾ ।। ਸਾਰੇ ਬਸਤ੍ਰ ਉਸਦੇ ਇਸਤ੍ਰੀ ਦੇ ਪਹਿਨਾ ਦਿਤੇ ਤੇ ਅੰਗਾਂ ਵਿਚ ਜੇਵਰ ਤੇ ਗਹਿਣੇ ਪਾ ਦਿਤੇ ।

੩੭- ਇਹੋ ਜਿਹੀ ਸੁੰਦ੍ਰ ਇਸਤ੍ਰੀ ਦਾ ਸਰੂਪ ਬਣ ਗਿਆ ਕਿ ਉਸ ਦੀ ਛਬਿ ਵੇਖ ਕੇ ਜਿਵੇਂ ਸ਼ਿਵਜੀ ਤੇ ਜਾ ਚੜਿਆਂ ਸੀ ਕਾਮ ਦੇਵ ਜਿਸ ਤੋਂ ਦੁਖੀ ਹੋ ਕੇ ਸ਼ਿਵ ਜੀ ਨੇ ਉਸ ਨੂੰ ਸਾੜ ਹੀ ਦਿਤਾ ਸੀ ।।੭।।

੩੮- ਚੌਪਈ ।। ਇਸਤ੍ਰੀ ਦਾ ਭੇਸ ਉਸ ਨੂੰ ਪਹਿਨਾਕੇ ।

੩੯- ਉਸ ਨੂੰ ਉਥੇ ਛੱਡਕੇ ਆਪ ਆਪਣੀ ਮਾਤਾ ਪਾਸ ਚਲੀ ਗਈ ।

੪੦- ਉਸ ਰਾਜੇ ਦੇ ਪੁਤ੍ਰ ਨੂੰ ਧਰਮ ਭੈਣ ਬਣਾ ਲਿਆ ।

ਰਾਯੋ ।। ੧ਜਾਇ ਸਭਨ ਸੌਂ ਭੇਦ ਜਤਾਯੋ ।।੮।। ਦੋਹਰਾ ।। ੨ਧਰਮ ਭਗਨਿ ਮਾਤਾ ਸੁਨੌ ਮੋਰਿ ਪਹੂੰਚੀ ਆਇ ।। ੩ਦਰਬ ਬਿਦਾ ਦੈ ਕੀਜਿਯੈ ਤਾਹਿ ਨ੍ਰਿਪਤਿ ਦਰਸਾਇ ।।੯।। ੪ਸੁਨਿ ਮਾਤਾ ਬਿਹਸੀ ਬਚਨ ਤਾਂਹਿ ਨਿਹਾਰਯੋ ਆਇ ।। ੫ਗਹਿ ਬਹਿਯਾ ਤਹੱ ਲੈਗਈ ਜਹਾਂ ਹੁਤੇ ਨਰ ਰਾਇ ।।੧੦।। ੬ਰਾਨੀ ਬਾਚ ਸੁਨੋ ਰਾਵ ਤਵ ਧਰਮਜਾ ਇਹਿਹਯਾਂ ਪਹੁਚੀ ਆਇ ।। ੭ਬਿਦਾ ਅਮਿਤ ਧਨ ਦੈ ਕਰੋ ਯਾ ਕੌ ਅਧਿਕ ਰਿਝਾਇ ।।੧੧।। ਚੌਪਈ ।। ੮ਜਬ ਇਹ ਬਾਤ ਨ੍ਰਿਪਤਿ ਸੁਨਿ ਪਾਈ ।। ੯ਜਾਨਯੋ ਮੋਰਿ ਧਰਮਜਾ ਆਈ ।। ੧੦ਛੋਰਿ ਭੰਡਾਰ ਅਮਿਤ ਧਨ ਦਿਯੋ ।। ੧੧ਦੁਹਿਤਾ ਹੇਤ ਬਿਦਾ ਤਿਹ ਕਿਯੋ ।।੧੨।। ੧੨ਮੰਤ੍ਰਕਲਾ ਪਿਤੁ ਤੀਰ ਉਚਾਰੀ ।। ੧੩ਧਰਮ ਬਹਿਨ ਮੋਕੋਂ ਅਤਿ ਪਯਾਰੀ ।। ੧੪ਮੈ ਯਹ ਆਜੁ ਸੰਗ ਲੈ ਜੈਹੋਂ ।। ੧੫ਬਨ ਉਪਬਨ ਕੇ ਚਰਿਤ੍ਰ ਦਿਖੈਹੋਂ ।।੧੩।। ੧੬ਯੌ ਕਹਿ ਪਲਟਿ ਧਾਮ ਨਿਜੁ ਆਈ।। ੧੭ਪਿਯ ਸੌਂ ਕਹੀ ਬਾਤ ਮੁਸਕਾਈ ।। ੧੮ਧਰਮ ਭਗਨਿ ਮੁਹਿ ਤੂੰ ਅਤਿ ਪਯਾਰੀ ।। ੧੯ਇਸੀ ਪਾਲਕੀ ਚਰ੍ਹੋ ਹਮਾਰੀ ।।੧੪।। ੨੦ਬਾਤ ਕਰਤ ਦੋਊ ਹਮ ਜੈਹੈ ।। ੨੧ਚਿਤ ਕੇ ਸੋਕ ਦੂਰਿ ਕਰਿ ਦੈਹੈ ।। ੨੨ਤਾਂਹਿ ਪਾਲਕੀ ਲਯੋ ਚਰ੍ਹਾਈ ।। ੨੩ਬਨ ਉਪਬਨ ਬਿਹਰਨ ਕੋਂ ਆਈ ।।੧੫।। ੨੪ਬੀਚ ਬਜਾਰ ਪਾਲਕੀ ਗਈ ।। ੨੫ਪਰਦਨ ਪਾਂਤਿ ਛੋਰਿਕੈ ਦਈ ।। ੨੬ਤੇ ਕਾਹੂ ਕੌਂ ਦ੍ਰਿਸਟਿ ਨ ਆਵੈਂ ।। ੨੭ਕੇਲ ਕਮਾਤ ਚਲੇ ਦੋਊ ਜਾਵੈਂ ।।੧੬।। ੨੮ਮਨ ਭਾਵਤ ਕੇ ਭੋਗ ਕਮਾਏ ।। ੨੯ਦਿਨ ਬਜਾਰ ਮਹਿ ਕਿਨੂੰ ਨ ਪਾਏ ।। ੩੦ਅਸਟ ਕਹਾਰਨ ਕੇ ਕੰਧ ਊਪਰ ।। ੩੧ਜਾਂਘੈਂ ਲਈ ਮੀਤ ਭੁਜ ਦੂਪਰ ।।੧੭।। ੩੨ਜਯੋਂ ਜਯੋਂ ਚਲੀ ਪਾਲਕੀ ਜਾਵੈ ।। ੩੩ਤਯੋਂ ਪ੍ਰੀਤਮ ਚਟਕੇ ਚਟਕਾਵੈ ।। ੩੪ਲਹੈਂ ਕਹਾਰ ਪਾਲਕੀ ਚਰਕੈ ।। ੩੫ਤਯੋਂ ਤਯੋਂ ਗਹੈ ਕੰਧ ਦ੍ਰਿੜ੍ਹ ਕਰਿਕੈ ।।੧੮।। ੩੬ਬਨ ਮੈਂ ਜਾਇ ਪਾਲਕੀ ਧਰੀ ।। ੩੭ਭਾਂਤਿ ਭਾਤਿ ਸੇਤੀ ਰਤਿ ਕਰੀ ।। ੩੮ਅਮਿਤ ਦਰਬੁ ਚਾਹਯੋ ਸੋ ਲਯੋ ।। ੩੯ਤ੍ਰਿਯ ਕਰਿ ਤਾਂਹਿ ਦੇਸ ਲੈ ਗਯੋ ।।੧੯।। ੪੦ਲਿਖਿ ਪਤਿਯਾ ਡੋਰੀ ਮਹਿ ਧਰੀ ।। ੪੧ਮਾਤ ਪਿਤਾ ਤਨ ਇਹੈ ਉਚਰੀ ।। ੪੨ਨਰ ਸੁੰਦਰ ਮੋਕਹ ਯਹ ਭਯੋ ।। ੪੩ਤਾਤੇ ਮੈ ਯਹ ਚਰਿਤ੍ਰ ਬਨਾਯੋ ।।੨੦।। ੪੪ਵਹ ਧ੍ਰਮ ਜਾਨਹਿ ਹੋਇ ਤਿਹਾਰੀ ।। ੪੫ਜੋ ਮੈਂ ਪਕਰਿ ਪਾਲਕੀ ਡਾਰੀ ।। ੪੬ਕਚਅਰਿ ਲਏ ਦੂਰਿ ਕਚ ਕਿਏ ।। ੪੭ਭੂਖਨ ਬਸਤ੍ਰ ਬਾਲ ਕੇ ਦਏ ।।੨੧।। ੪੮ਜੋ ਧਨ ਚਹਯੋ ਸੋਊ ਸਭ ਲੀਨੋ ।। ੪੯ਤਾਤ ਮਾਤ ਕੋ ਦਰਸਨ ਕੀਨੋ ।। ੪੯ਤੁਮ ਤੇ ਜਬ ਲੈ ਬਿਦਾ ਸਿਧਾਈ ।। ੫੦ਯਾ ਕੇ ਸੰਗ ਤਬੈ ਉਠਿਆਈ ।।੨੨।। ਦੋਹਰਾ ।। ੫੧ਦੇਸ ਸੁਖੀ ਤੁਮਰੋ ਬਸੋ ਸੁਖੀ ਰਹਹੁ ਤੁਮ ਤਾਤ ।। ੫੨ਸੁਖੀ ਦੋਊ ਹਮਹੂੰ ਬਸੈਂ

ਜੁਦਰ ਕਲਾ ਜਵਾਨ ਲੜਕੀ ਹੈ ਰਾਜਿਆਂ ਰਾਣਿਆਂ ਤੇ ਸਰਦਾਰਾਂ ਵਿਚ ਇਹ ਪ੍ਰਵੇਸ਼ਕਾ ਪ੍ਰਚਲਤ ਹੈ ਕਿ ਲੜਕੀ ਆਪਣੇ ਵਰ ਦੀ ਆਪ ਚੋਣ ਕਰ ਲਵੇ । ਫੇਰੇ ਕਿਸੇ ਵੀ ਢੰਗ ਨਾਲ ਭਾਵੇਂ ਸੁਯੰਬਰ ਰਚਿਆ ਜਾਵੇ ਭਾਵੇ ਪਾਰਟੀ ਨੀਯਤ ਕੀਤੀ ਜਾਵੇ ਭਾਂਵੇ ਧੂਮ ਧਾਮ ਨਾਲ ਵਿਆਹ ਕੀਤਾ ਜਾਵੇ । ਰੁਦ੍ਰ ਕਲਾ ਨੇ ਆਪਣੀ ਮਨ ਪਸੰਦ ਵਰ ਦੀ ਚੋਣ ਕਰ ਲਈ । ਉਸ ਨੂੰ ਘਰ ਬੁਲਾਕੇ ਮੁਲਾਕਾਤ ਕੀਤੀ ਜਦੋਂ ਦੋ ਦਿਲਾਂ ਦੇ ਦਰਵਾਜੇ ਖੁੱਲ ਗਏ ਤਾਂ ਪ੍ਰਦੇ ਦੀ ਸਕਰੀਨ ਸੁਕੜ ਗਈ, ਜਦੋਂ ਦਿਨਾ ਦਾ ਮੇਲ ਹੋ ਗਿਆ ਤਾਂ ਤਨਾਂ ਦੇ ਮੇਲ ਲਈ ਸੰਕੋਚ ਦੀ ਲੋੜ ਨਹੀਂ ਰਹਿੰਦੀ । ਦੂਜੇ ਜਵਾਂ ਉਮਰ ਜਜ਼ਬਾਤ ਕਬੂਲ ਲੈਣ ਉਪ੍ਰੰਤ ਬੇ ਲਗਾਮ ਹੋ ਜਾਂਦੇ ਨੇਂ , ਜਿਸ ਲਈ ਮਨ ਸੰਕੋਚ ਰੁਦ੍ਰ ਕਲਾ ਨੇ ਤਨ ਮਨ ਪਤੀ ਦੇ ਹਵਾਲੇ ਕਰ ਦਿੱਤਾ । ਪ੍ਰੰਤੂ ਸਮਾਜ ਦੀ ਤੇ ਮਾਤਾ ਦੀ ਲੱਗਾ ਦੀ ਸੁਰੱਖਸ਼ਤਾ ਲਈ ਉਸ ਨੇ ਬਟ ਰੁਪਾਂਤ੍ਰ ਭੂਗੋਲ ਦੀ ਵਰਤੋਂ ਕਰਕੇ ਆਪਣੇ ਮਿਸ਼ਨ ਵਿਚ ਕਾਮਯਾਬੀ ਹਾਸਲ ਕੀਤੀ । ਕਿਸੇ ਨੂੰ ਪ੍ਰੇਸ਼ਾਨੀ ਦਾ ਸ਼ਿਕਾਰ ਨਹੀਂ ਹੋਣ ਦਿਤਾ । ਆਖਰ ਆਪਣੇ ਪਿਤਾ ਦੇ ਅੱਗੇ ਸਾਰੀ ਕਾਰਵਾਈ ਦੀ ਗੰਡ ਖੋਲਕੇ ਦੱਸ ਦਿਤੀ ਅਤੇ ਆਪਣੀ ਅਥਵਾ ਮਾਪਿਆਂ ਲਈ ਸੁਭ ਕਾਮਨਾ ਦੀ ਅਰਦਾਸ ਬੇਨਤੀ ਕਰਕੇ ਉਹਨਾਂ ਦੀ ਖੁਸ਼ਨੂਦੀ ਵੀ ਹਾਸਲ ਕਰ ਲਈ, ਆਪ ਸੌਹਰੇ ਘਰ ਵਿਚ ਮਕਬੂਲ ਜਾ ਪਈ ਦੇ ਪਤੀ ਦੇ ਦਿਲ ਦੀ ਸੇਜਾ ਦੇ ਚੜ੍ਹਕੇ ਉਸਦੀ ਪ੍ਰਸੰਨਤਾ ਦੀ ਪਾਤ੍ਰ ਜਾ ਬਣੀ । ਜੋ ਇਕ ਸਿਆਣਪ ਸੁਚੱਜਤਾ ਦੇ ਲਿਆਕਤ ਦਾ ਸਬੂਤ ਹੈ ਇਸ ਨੂੰ ਬਿਵਚਾਰ ਨਹੀਂ ਕਿਹਾ ਜਾਂਦਾ ।

ੳ– ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ
।।ਅੰਗ:੭੪੯।।ਮ:੫।।

ਅ– ਏਹੁ ਸਹਸਾ ਮੂਲੇ ਨਹੀ ਭਾਉ ਲਾਇਦੇ ਜਨੁ ਕੋਇ ।।
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ।।ਪੰ:੩੦।।ਮ:੩।।

ੲ– ਸੰਜੋਗੀ ਧਨ ਪਿਰ ਮੇਲਾ ਹੋਵੈ ।। ਗੁਰਮਤਿ ਵਿਚਹੁ ਦੁਰਮਤਿ ਖੋਵੈ ।।
ਰੰਗ ਸਿਉ ਨਿਤ ਰਲੀਆ ਮਾਣੇ ।। ਆਪਣੇ ਕੰਤ ਪਿਆਰੀ ਜੀਉ
।।ਪੰ:੧੦੨੬।।ਮ:੩।।

ਉਹ ਕਿਹੜੀ ਹਰਕਤ ਹੈ ਜੋ ਰੁਦ੍ਰ ਕਲਾ ਨੇ ਅਸੂਲ ੀ ਉਲੰਘਣਾ ਕੀਤੀ ?

੧- ਸਾਰਿਆਂ ਨੂੰ ਧਰਮ ਭੈਣ ਕਹਿਕੇ ਮਸ਼ਹੂਰ ਕਰ ਦਿੱਤਾ ।।੮।।

੨- ਦੋਹਰਾ ।। ਐ ਮੇਰੀ ਮਾਤਾ ਸੁਣ ਆਹ ਵੇਖ ਮੇਰੀ ਧਰਮ ਭੈਣ ਆਈ ਹੈ ।

੩- ਇਸ ਨੂੰ ਰਜੇ ਦੇ ਸਾਹਮਣੇ ਲਜਾਕੇ ਮਾਯਾ ਦੇ ਕੇ ਵਿਦਾ ਕਰ ਦਿਓ ।।੯।।

੪- ਮਾਤਾ ਸੁਣਕੇ ਖੁਸ਼ੀ ਹੋਈ ਇਸ ਗੱਲ ਨੂੰ ਤੇ ਆਕੇ ਉਸ ਦੀ ਧ੍ਰਮ ਭੈਣ ਨੂੰ ਵੇਖਿਆ

੫- ਉਸ ਦੀ ਬਾਂਹ ਪਕੜ ਕੇ ਉਸਨੂੰ ਰਜੇ ਕੋਲ ਲੈ ਗਈ ।।੧੦।।

੬- ਰਾਣੀ ਜਾ ਕੇ ਰਜੇ ਨੂੰ ਕਹਿੰਦੀ ਹੈ :- ਕਿ ਰਾਜਾ ਜੀ ਸੁਣੋ ਇਹ ਤੇਰੀ ਪੁਤ੍ਰੀ ਦੀ ਧਰਮ ਭੈਣ ਐਥੇ ਆਪਣੇ ਘਰ ਆਈ ਹੈ ।

੭- ਇਸਨੂੰ ਬਹੁਤ ਸਾਰਾ ਧਨ ਦੇ ਕੇ ਬਿਦਾ ਕਰੋ ਤਾਂ ਕਿ ਬਹੁਤ ਖੁਸ਼ ਹੋ ਕੇ ਜਾਵੇ ।।੧੧।।

੮- ਚੌਪਈ ।। ਜਦੋਂ ਇਹ ਗੱਲ ਰਾਜੇ ਨੇ ਸੁਣ ਲਈ ।

੯- ਸਮਝਿਆ ਕਿ ਮੇਰੀ ਪੁਤ੍ਰੀ ਦੀ ਧਰਮ ਭੈਣ ਆਈ ਹੈ ਐਥੇ ।

੧੦- ਖਜਾਨਾ ਖੋਲ ਕੇ ਖੁੱਲਾ ਧਨ ਦੇ ਦਿਤਾ ।

੧੧- ਪੁਤ੍ਰੀ ਦੇ ਪਿਆਰ ਕਰਕੇ ਉਸ ਨੂੰ ਬਿਦਾ ਕਰ ਦਿਤਾ ।।੧੨।।

੧੨- ਮੰਤ੍ਰ ਕਲਾ ਨੇ ਫੇਰ ਪਿਤਾ ਕੋਲ ਇਹ ਗੱਲ ਕਹੀ ।

੧੩- ਕਿ ਇਹ ਧਰਮ ਭੈਣ ਮੈਨੂੰ ਬਹੁਤ ਪਿਆਰੀ ਹੈ ।

੧੪- ਇਸਨੂੰ ਮੈਂ ਅੱਜ ਆਪਣੇ ਨਾਲ ਲੈ ਜਾਵਾਂਗੀ ।

੧੫- ਬਾਗ ਦੇ ਤੇ ਬਣ ਦੇ ਦ੍ਰਿਸ਼ ਵਿਖਾਵਾਂਗੀ ।।੧੩।।

੧੬- ਇਸ ਤਰ੍ਹਾਂ ਰਾਜੇ ਨੂੰ ਕਹਿਕੇ ਮੁੜਕੇ ਆਪਣੇ ਘਰ ਆ ਗਈ ।

੧੭- ਪਤੀ ਪਾਸ ਆ ਕੇ ਮੁਸਕਰਾ ਕੇ ਉਹ ਗੱਲ ਦੱਸੀ ।

੧੮- ਮੁਸਕਰਾ ਕੇ ਹਾਸੀ ਵਿਚ ਕਹਿੰਦੀ ਹੈ ਕਿ ਤੂੰ ਧਰਮ ਭੈਣ ਮੈਨੂੰ ਬੜੀ ਪਿਆਰੀ ਹੈ

੧੯- ਆ ਜਾਹ ਤੂੰ ਇਸ ਮੇਰੀ ਪਾਲਕੀ ਦੇ ਵਿਚ ਬੈਠ ਜਾਹ ।।੧੪।।

੨੦- ਗਲਾਂ ਬਾਤਾਂ ਕਰਦੇ ਦੋਇ ਹੀ ਅਸੀਂ ਜਾਵਾਂਗੇ ।

੨੧- ਦਿਲ ਦੀਆਂ ਗੱਲਾਂ ਕਰਕੇ ਸਾਰੇ ਦੁੱਖ ਭੁਲਾ ਦਿਆਂਗੇ ।

੨੨- ਉਸ ਨੂੰ ਪਾਲਕੀ ਵਿਚ ਬਿਠਾ ਲਿਆ ।

੨੩- ਬਾਗ ਤੇ ਜੰਗਲ ਵੇਖਣ ਲਈ ਆ ਗਈ ।।੧੫।।

੨੪- ਜਦੋਂ ਬਾਜ਼ਾਰ ਦੇ ਵਿਚੀ ਪਾਲਕੀ ਗਈ ।

੨੫- ਪਾਲਕੀ ਦੇ ਪਰਦੇ ਖੋਲ ਕੇ ਸੁੱਟ ਦਿਤੇ ।

੨੬- ਇਸ ਲਈ ਉਹ ਕਿਸੇ ਨੂੰ ਦਿਖਾਈ ਨਹੀਂ ਸੀ ਦਿੰਦੇ ।

੨੭- ਹਾਸੀ ਖੁਸ਼ੀ ਮਾਣਦੇ ਚਲੇ ਜਾ ਰਹੇ ਸਨ ।।੧੬।।

੨੮- ਪਾਲਕੀ ਦੇ ਅੰਦਰ ਪਰਦੇ ਸੁਟਕੇ ਮਨ ਭਾਉਂਦੀਆਂ ਬਾਤਾਂ ਕਰਦੇ ਸਨ ।

੨੯- ਦਿਨ ਦਿਹਾੜੇ ਬਾਜ਼ਾਰ ਦੇ ਵਿਚ ਕਿਸੇ ਨੇ ਨਾਂ ਵੇਖੇ ।

੩੦- ਅਠ ਕਹਾਰਾਂ ਦੇ ਕੰਧੇ ਉਪਰ ਚੁਕੀ ਹੋਏ ਪਾਲਕੀ ।

੩੧- ਉਸ ਦੇ ਮਿਤ੍ਰ ਨੇ ਉਸਦੀ ਲੱਤਾਂ ਦੋਨਾ ਬਾਹਾਂ ਪਰ ਲੈ ਕੇ ।।੧੭।।

੩੨- ਜਿਉਂ -ਜਿਉਂ ਪਾਲਕੀ ਤੁਰੀ ਜਾਂਦੀ ਸੀ ।

੩੩- ਤਿਉਂ ਤਿਉਂ ਉਸ ਦਾ ਪ੍ਰੀਤਮ ਕੇਲ ਕਰ ਰਿਹਾ ਸੀ ।

੩੪- ਲੈ ਕੇ ਕਹਾਰਾਂ ਨੇ ਪਾਲਕੀ ਮੋਢਿਆਂ ਤੇ ਧਰੀ ।

੩੫- ਇਹਨਾਂ ਨੇ ਤਰ੍ਹਾਂ ਤਰ੍ਹਾਂ ਸੁਗਲ ਕੀਤਾ ।।੧੮।।

੩੬- (ਕਹਾਰਾਂ ਬਜਾਰ ਆਦਿਕ ਲੰਘ ਕੇ) ਜੰਗਲ ਵਿਚ ਜਾ ਕੇ ਪਾਲਕੀ ਰੱਖ ਦਿਤੀ ।

੩੭- ਤਰ੍ਹਾਂ ਤਰ੍ਹਾਂ ਦਾ ਪ੍ਰੇਮ ਪਿਆਰ (ਕੇਲ) ਕੀਤਾ ।

੩੮- ਜਿਤਨਾ ਧਨ ਚਾਹਿਆ ਕਹਾਰਾਂ ਨੂੰ ਦੇ ਦਿਤਾ ।

੩੯- ਇਸਤ੍ਰੀ ਸਮੇਤ ਡੋਲਾ ਉਹ ਰਾਜੇ ਦਾ ਪੁਤ੍ਰ ਆਪਣੇ ਦੇਸ਼ ਘਰ ਲੈ ਗਿਆ ।

੪੦- ਇਕ ਪਤ੍ਰ ਲਿਖ ਕੇ ਡੋਲੀ ਵਿਚ ਧਰ ਦਿਤਾ ।

੪੧- ਜੋ ਆਪਣੀ ਮਾਤਾ ਤੇ ਪਿਤਾ ਨੂੰ ਸੰਬੋਧਨ ਕਰਕੇ ਕਿਹਾ ।

੪੨- ਇਹ ਸੋਹਣਾਂ ਮਨੁਖ ਮੇਰੇ ਮਨ ਨੂੰ ਚੰਗਾ ਲੱਗਾ ।

੪੩- ਇਸ ਕਰਕੇ ਮੈਂ ਇਹ ਢੰਗ ਕਰਿਆ ਸੀ ।।੨੦।।

੪੪- ਉਹ ਜਿਹੜੀ ਧਰਮ ਭੈਣ ਬਣਾਕੇ ਪਾਲਕੀ ਵਿਚ ਬਿਠਾਈ ਸੀ ।

੪੫- ਜਿਸ ਨੂੰ ਮੈਂ ਫੜਕੇ ਪਾਲਕੀ ਵਿਚ ਪਾਇਆ ਸੀ ।

੪੬- ਵਾਲ ਸਫ਼ਾ (ਸਾਬਣ) ਲੈ ਕੇ ਰੋਮ ਉਸ ਦੇ ਉਤਾਰ ਕੇ ਦੂਰ ਕਰ ਦਿਤੇ ਸਨ ।

੪੭- ਕਪੜੇ ਗਹਿਣੇ ਕੁੜੀਆਂ ਵਾਲੇ ਪਾ ਦਿਤੇ ਸਨ ।।੨੧।।

੪੮- ਜੋ ਧਨ ਚਾਹੀਦਾ ਸੀ ਉਹ ਨੇ ਲੈ ਲਿਆ ।

੪੯- ਤੇ ਫੇਰ ਮਾਤਾ ਪਿਤਾ ਦਾ ਦਰਸਨ ਨਹੀਂ ਕੀਤਾ ।।੨੧।।

੫੦- ਜਦੋਂ ਆਪ ਤੋਂ ਵਿਦਾ ਲੈ ਕੇ ਤੁਰੀ ।

੫੧- ਉਦੋਂ ਹੀ ਇਸ ਦੇ ਨਾਲ ਉਠ ਕੇ ਆ ਗਈ ।।੨੨।।

੫੨- ਦੋਹਰਾ ।। ਦੇਸ਼ ਸੁਖੀ ਰਹੇ ਤੁਹਾਡਾ ਅਤੇ ਐ ਪਿਤਾ ਤੁਸੀਂ ਸੁਖੀ ਵਸੋ ।

੫੩- ਅਸੀਂ ਵੀ ਦੋਇ ਸੁਖੀ ਵਸੀਏ ।

ਚਿਰ ਜੀਵੋ ਤੁਮ ਮਾਤ ।।੨੩।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਉਨੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੧੯।।੨੩੩੦।।ਅਫਜੂੰ।।

ਦੋਹਰਾ ।। ੧ਏਕ ਦਿਵਸ ਸ੍ਰੀ ਇੰਦ੍ਰ ਜੂ, ਹਰ I ਘਰ ਕਿਯੋ ਪਯਾਨ ।। ੨ਮਹਾਂ ਰੁਦ੍ਰ ਕਉ ਰੁਦ੍ਰ ਲਖਿ ਚਿੰਤ ਬਢੀ ਅਪ੍ਰਮਾਨ ।।੧।। ਚੌਪਈ ।। ੩ਦੇਵਤੇਸ ਜਬ ਰੁਦ੍ਰ ਨਿਹਾਰਯੋ ।। ੪ਮਹਾਂ ਕੋਪ ਕਰਿ ਬੱਜ੍ਰ ਪ੍ਰਹਾਰਯੋ ।। ੫ਤਾਤੇ ਅਮਿਤ ਕੋਪ ਤਬ ਤਯੋ ।। ੬ਛਾਡਤ ਜ੍ਵਾਲ ਬਕਤ੍ਰ ਤੇ ਭਯੋ ।।੨।। ੭ਪਸਰਿ ਜ੍ਵਾਲ ਸਭ ਜਗ ਮਹਿ ਗਈ ।। ੮ਦਾਹਤ ਤੀਨਿ ਭਵਨ ਕਹੁੰ ਭਈ ।। ੯ਦੇਵ ਦੈਤ ਸਭ ਹੀ ਡਰ ਪਾਏ ।। ੯ਮਿਲਿ ਕਰਿ ਮਹਾਂ ਰੁਦ੍ਰ ਪਹਿ ਆਏ ।।੩।। ੧੦ਮਹਾਂ ਰੁਦ੍ਰ ਤਬ ਕੋਪ ਨਿਵਾਰਯੋ ।। ੧੧ਬਾਰਿਧ ਮੈਂ ਪਾਵਕ ਕੌ ਡਾਰਯੋ ।। ੧੨ਸਕਲ ਤੇਜ ਇਕਠੋ ਹ੍ਵੈ ਗਯੋ ।। ੧੩ਤਾਤੇ ਦੈਤ ਜਲੰਧਰ II ਭਯੋ ।।੪।। ੧੪ਬਿੰਦਾ III ਨਾਮ ਤ੍ਰਿਯਾ ਤਿਨ ਕੀਨੀ ।। ੧੫ਅਤਿ ਪਤਿਬ੍ਰਤਾ ਜਗਤ ਮੈਂ ਚੀਨੀ ।। ੧੬ਤਿਹੱ ਪ੍ਰਸਾਦਿ, ਪਤਿ ਰਾਜੁ ਕਮਾਵੈ ।। ੧੭ਤਾ ਕੌ ਦੁਸਟ ਨ ਦੇਖਨ ਪਾਵੈ ।।੫।। ੧੮ਦੇਵ ਅਦੇਵ ਜੀਤਿ ਤਿਨ ਲਏ ।। ੧੯ਲੋਕ ਚਤੁਰਦਾਸ ਬਸਿ ਮਹਿ ਭਏ ।। ੨੦ਸੇਸ V ਅਲਕੇਸ ਸਭੈ ਬਿਲਖਾਏ ।। ੨੧ਬਿਸਨ ਆਦਿ ਪੁਰ ਜੀਤਿ ਬਤਾਏ ।। ੬।। ਦੋਹਰਾ ।। ੨੨ਸੇਸ, ਜਲੇਸ, ਸੁਰੇਸ, ਸਭ; ਪੁਰੀ ਬਸਾਏ ਆਨਿ ।। ੨੩ਮਹਾਂਰੁੱਦ੍ਰ ਕੀ ਬਾਲ ਲਖਿ, ਰੀਝਯੋ ਅਸਰ ਨਿਦਾਨ ।।੭।। ਚੌਪਈ ।। ੨੪ਤ੍ਰਿਯ ਕੋ ਰੂਪ ਨਿਰਖਿ ਲਲਚਾਯੋ ।। ੨੫ਚਤੁਰ ਦੂਤ ਤਿਹ ਤੀਰ ਪਠਾਯੋ ।। ੨੬ਮੋਕਹੱ ਰੁਦ੍ਰ ਪਾਰਬਤੀ ਦੀਜੈ ।। ੨੭ਨਾ ਤਰ ਮੀਚ ਮੂੰਡ ਪਰ ਲੀਜੈ ।।੮।। ੨੮ਮਹਾਂਰੁਦ੍ਰ ਬਾਚ ।। ਦੋਹਰਾ ।। ੨੯ਦੁਹਿਤਾ ਭਗਨੀ ਦੀਜਿਯਤ, ਬੇਦ ਬਿਧਾਨ ਬਨਾਇ ।। ੩੦ਅਬ ਲੌ ਕਿਸੂੰ ਨਤ੍ਰਿਯ ਦਈ ਸੁਨੁ ਅਸਰਨ ਕੇ ਰਾਇ ।।੯।। ਚੌਪਈ ।। ੩੧ਕੋਪਯੋ ਅਸੁਰੇਸ ਸਬ ਹੰਕਾਰੀ ।। ੩੨ਸੈਨਾ ਜੋਰਿ ਦਾਨਵਨ ਭਾਰੀ ।। ੩੩ਸੁੰਭ IV ਨਿਸੁੰਭ, ਬੁਲਾਏ ਤਬਹੀ ।। ੩੪ਰਕਤਬੀਜ ਜ੍ਵਾਲਾਛਨ ਸਬਹੀ ।।੧੦।। ਭੁਜੰਗਛੰਦ ।। ੩੫ਮਹਾਂ ਕੋਪ ਕੈ ਕੈ ਹਠੀ ਦੈਤ ਗਾਜੇ ।। ੩੬ਉਠੇ ਬਾਂਧਿ ਬਾਨਾਨ ਬਾਂਕੇ ਬਿਰਾਜੈ ।। ੩੭ਲਏ ਸੂਲ ਸੈਥੀ ਨ ਆਛੇ ਸੁਹਾਵੈਂ ।। ੩੮ਬਿਯੋ ਕੌਨ ਜੋਧਾ ਜੁ ਤਾ ਕੌ ਦਬਾਵੈਂ ।।੧੧।। ੩੯ਇਤੈ ਰੁਦ੍ਰ ਕੋਪਯੋ ਸੁ ਡੌਰੂ ਬਜਾਯੋ ।। ੪੦ਉਤੈ ਬਾਂਧ ਗਾਢੀ ਅਨੀ ਇੰਦ੍ਰ ਆਯੋ ।। ੪੧ਲਏ ਸੂਰ ਸਾਥੀ ਘਨੀ ਚੰਦ੍ਰ ਆਛੇ ।। ੪੨ਸਭੈ ਸੂਲ ਸੈਥੀ ਲਏ ਕਾਛ ਕਾਛੇ ।।੧੨।। ੪੩ਹਠੀ ਕੋਪ ਕੈਕੈ ਮਹਾਂ ਦੈਤ ਢੂਕੇ ।। ੪੪ਚਲੇ ਭਾਂਤਿ ਐਸੀ ਸੁ ਮਾਨੋ ਭਭੂਕੇ ਗੁਜੈ।। ੪੫ਗੁਜੈਂ ਹਾਥ ਲੀਨੇ

II ਜਾਲੰਧਰ ਜਲੰਧਰ ਦੈਂਤ ਨੂੰ ਸ਼ਿਵ ਦੀ ਕ੍ਰੋਧ ਅਗੀਨੀ ਤੋਂ ਸਮੁੰਦ੍ਰ ਤੋਂ ਉਪਜਿਆ ਪੁਰਾਣਾ ਵਿਚ ਲਿਖਿਆ ਹੈ ਅਤੇ ਜਲੰਧਰ ਸ਼ਹਿਰ ਵੀ ਜਲੰਧਰ ਦੈਂਤ ਨੇ ਵਸਾਇਆ ਦੱਸਿਆ ਹੈ ਇਸਨੂੰ ਗੋਰਖ ਨਾਥ ਦਾ ਚੇ ਲਾ ਵੀ ਲਿਖਿਆ ਹੈ

I ਹਰ ਘਰ — ਸਵਰਗ ਪੁਰੀ ਤੇ ਵਿਸ਼ਨ ਪੁਰੀ ਨੂੰ ਕਹਿੰਦੇ ਹਨ ਪਰ ਸ਼ਿਵ ਜੀ ਨੂੰ ਵੀ ਹਰਿ ਕਿਹਾ ਜਾਂਦਾ ਹੈ ਇਥੇ ਪ੍ਰਚਲਤ ਪ੍ਰਕਰਣ ਅਨੁਸਾਰ ਸ਼ਿਵ ਘਰ ਹੀ ਠੀਕ ਹੈ । ਜਿਸ ਦਾ ਭਾਵ ਹੈ ਕਿ ਇਕ ਦਿਨ ਇੰਦਰ ਸ਼ਿਵਜੀ ਦੇ ਘਰ ਚਲਾ ਗਿਆ । ਰੁਦ੍ਰ ਗਿਆਰਾਂ ਪੁਰਾਣਾਂ ਨੇ ਕਲਪੇ ਹਨ ਜਿਨਾਂ ਵਿਚੋ ਸ਼ਿਵਜੀ ਨੂੰ ਮਹਾਂ ਰੁਦ੍ਰ ਮੰਨਿਆਂ ਹੈ । ਪਰ ਇਥੇ ਇੰਦਰ ਨੂੰ ਭੁਲੇਖਾ ਲੱਗ ਗਿਆ ਇਸ ਨੇ ਮਹਾਂ ਰੁਦ੍ਰ ਨੂੰ ਰੁਦ੍ਰ ਕਰਕੇ ਜਾਣ ਲਿਆ । ਇਹ ਮਹਾਂ ਰੁਦ੍ਰ ਉਹ ਹੈ ਜਿਸ ਨੂੰ ੨੪ ਅਵਤਾਰਾਂ ਵਿਚੋਂ ਦਸਵਾਂ ਅਵਤਾਰ ਮੰਨਿਆ ਹੈ ਅਤੇ ਇਸ ਸ਼ਿਵ ਦੇ ਚਿੰਨ ਇਹ ਹਨ ਜਟਾਂ ਵਿਚੋਂ ਗੰਗਾ ਵਗਦੀ ਦਿਖਾਈ ਜਾਂਦੀ ਹੈ । ਮੱਥੇ ਤੇ ਚੰਦ੍ਰਵਾਂਠ ਤੀਜਾ ਨੇਤ ਗਲੇ ਵਿਚ ਸਰਪ ਜਾਂ ਰੁੰਡ ਮਾਲਾ, ਗਲੇ ਵਿਚ ਵਿਸ (ਜ਼ਹਿਰ) ਤਨ ਤੇ ਭਸਮੀ (ਸਵਾਹ) ਹੱਥ ਵਿਚ ਤ੍ਰਿਸ਼ੂਲ ਜੋ ਜੱਗਦਾ ਲੈ ਕਰਤਾ ਮੌਤ ਦਾ ਦੇਵਤਾ ਮੰਨਿਆ ਜਾਂਦਾ ਹੈ ਜਿਸਦੀ ਸਵਾੀ ਨਿੰਦੀ ਬੈਲ ਹੈ ਤੇ ਫੌਜ ਭੂਤ ਪ੍ਰੇਤਾਂ ਦੀ ਇਸਤ੍ਰੀ ਪਾਰਬਤੀ ਜਿਸਨੂੰ ਚੰਡੀ ਦੇਵੀ ਦੁਰਗਾ ਆਦਿ ਅਲੇਕਥਾਂ ਨਾਲ ਸੱਦਿਆ ਜਾਂਦਾ ਹੈ ।

III ਬਿੰਦਾ — (ਤੁਲਸੀ ਕੇਦਾਰਾ ਦੀ ਪੁਤ੍ਰੀ ਅਤੇ ਜਾਲੰਧਰ ਦੈਂਤ ਦੀ ਇਸਤ੍ਰੀ ਸੀ ਜਿਸਨੂੰ ਪੂਰਿਨ ਪਤਿਬ੍ਰਤ ਧ੍ਰਮ ਦੀ ਪਾਬੰਦ ਤੇ ਸਤਵੰਤੀ ਦਾ ਦਰਜਾ ਹਾਸਲ ਸੀ ਉਸਦੇ ਪਤਿ ਬ੍ਰਤ ਧਰਮ ਦਾ ਸਦਕਾ ਸੀ ਕਿ ਜਲੰਧਰ ਦੈਂਤ ਤੇ ਕਿਸੇ ਦਾ ਬਲ ਨਹੀਂ ਸੀ ਚਲਦਾ । ਜਿਸ ਕਰਕੇ ਜਲੰਧਰ ਦੈਂਤ ਨੇ ਦੇਵ ਕੀ ਤੇ ਦੈਂਤ ਕੀ ਸਾਰੇ ਜਿਤ ਲਏ ਇਥੋਂ ਤਕ ਕੇ ੧੪ ਲੋਕ ਉਸ ਨੇ ਆਪਣੇ ਅਧੀਨ ਕਰ ਲਏ। ਦੇਵ ਤੇ ਆਪਣੇ ਘਰ ਬਾਰ ਛੱਡਕੇ ਵਿਸਨੂੰ ਪੁਰੀ ਵਿਚ ਜਾ ਕੇ ਦਿਨ ਬਿਤਾਉਣ ਲੱਗੇ । ਅਖੀਰ ਜਦੋਂ ਜਲੰਧਰ ਦੇ ਹੰਕਾਰ ਦਾ ਗਰੂਰ ਨਾਲ ਭਰਕੇ ਹੜ ਹੀ ਆ ਗਿਆ ਉਸ ਨੂੰ ਕੋਈ ਵੀ ਅੱਗਾ ਰੋਕਣ ਵਾਲਾ ਦਿਸੋਣ ਰਹਿ ਗਿਆ ਤਾਂ ਉਸ ਵੇਲੇ ਉਸ ਪਰ ਵੀ ਸੁਜਾਤ ਵਾਲਾ ਭੂਤ ਸਵਾਰ ਹੋ ਗਿਆ ਤਾਂ☞

ਹੇ ਮਾਤਾ ਤੂੰ ਵੀ ਲੰਮੀ ਉਮਰ ਭੋਗੇ ।।੨੩।।੧।।

੧੧੯।।੨੩੩੦।। ਸਮਾਪਤ।।ਅਫ਼ਜੂੰ।।

੧- ਦੋਹਰਾ ।। ਇਕ ਦਿਨ ਸ੍ਰੀ ਇੰਦ੍ਰ ਰਾਜਾ ਸ਼ਿਵਜੀ ਦੇ ਘਰ ਚਲਾ ਗਿਆ ।

੨- ਗਿਆਰਾਂ ਰੁਦ੍ਰਾਂ ਚੋ ਪ੍ਰਧਾਨ ਰੁਦ੍ਰ ਨੂੰ ਰੁਦ੍ਰ ਸਮਝਕੇ ਚਿੰਤਾਤ੍ਰ ਹੋ ਗਿਆ ਬਹੁਤ ਸਾਰਾ ।।੧।।

੩- ਚੌਪਈ ।। ਦੇਵਤਿਆਂ ਦੇ ਰਾਜੇ ਨੇ ਜਦੋਂ ਰੁਦ੍ਰ ਨੂੰ ਵੇਖਿਆ ।

੪- ਬਹੁਤਾ ਕ੍ਰੋਧ ਵਿਚ ਆਕੇ ਉਸ ਦੇ ਗਦਾ ਮਾਰ ਦਿਤੀ ।

੫- ਗਦਾ ਲੱਗਨ ਨਾਲ ਸ਼ਿਵਜੀ ਕ੍ਰੋਧ ਨਾਲ ਲਬਾ ਲਬ ਹੋ ਗਿਆ ।

੬- ਉਸ ਨੇ ਮੁਖ ਵਿਚੋਂ ਅਗਨ ਪ੍ਰਚੰਡ ਕਰ ਦਿਤੀ ਭਾਵ ਮੂੰਹ ਵਿਚ ਅੱਗ ਦੀਆਂ ਲਾਟਾਂ (ਭਾਂਬੜ) ਕੱਢਣੇ ਸ਼ੁਰੂ ਕਰ ਦਿਤੇ ।।੨।।

੭- ਅਗਨ ਨੇ ਸਾਰਾ ਸੰਸਾਰ ਹੀ ਲਪੇਟ ਵਿਚ ਲੈ ਲਿਆ ।

੮- ਜੋ ਤਿੰਨਾਂ ਲੋਕਾਂ ਨੂੰ ਸਾੜਨ ਲੱਗੀ ।

੯- ਜਿਸਨੂੰ ਤੱਕਦੇ ਦੇਵਤੇ ਤੇ ਦੈਂਤ ਸਾਰੇ ਹੀ ਡਰ ਗਏ ।

੧੦- ਇਕੱਠੇ ਹੋ ਕੇ ਮਹਾਂ ਰੁਦ੍ਰ ਪਾਸ ਬੇਨਤੀ ਕਰਨ ਆਏ ।।੩।।

੧੧- ਮਹਾਂ ਰੁਦ੍ਰ ਦਾ ਕੁਝ ਕ੍ਰੋਧ ਉਤਾਰਿਆ ਠੰਡਾ ਕੀਤਾ ।

੧੨- ਸਾਰੀ ਅਗਨ ਪਾਣੀ ਵਿਚ ਸੁਟਕੇ ਬੁਝਾ ਦਿਤੀ (ਸਮੁੰਦ੍ਰ) ਵਿਚ ।

੧੩- ਪਰ ਸਾਰੀ ਅਗਨ ਦਾ ਤੇਜ ਇਕ ਥਾਂ ਇਕੱਠਾ ਹੋ ਗਿਆ ।

੧੪- ਜਿਸ ਵਿਚੋ ੧ਇਕ ਜਾਲੰਧਰ ਦੈਂਤ ਉਤਪੰਨ ਹੋ ਗਿਆ ।।੪।।

੧੫- ਉਸਨੇ ਬ੍ਰਿੰਦਾ ਨਾਮ ਦੀ ਇਸਤ੍ਰੀ ਬਣਾ ਲਈ ।

੧੬- ਜਿਸ ਨੂੰ ਪੂਰਨ ਪਤਿਬ੍ਰਤਾ ਸੰਸਾਰ ਵਿਚ ਮੰਨਿਆ ਗਿਆ ।

੧੭- ਜਿਸ ਦੀ ਕ੍ਰਿਪਾ ਸਦਕਾ ਉਸਦਾ ਪਤੀ ਰਾਜ ਕਰ ਰਿਹਾ ਸੀ ।

੧੮- ਬ੍ਰਿੰਦਾ ਦੇ ਪਤਿਬਰਤਾ ਧਰਮ ਦਾ ਸਕਦਾ ਜਾਲੰਧਰ ਵੱਲ ਦੁਸ਼ਮਣ ਅੱਖ ਭਰਕੇ ਤੱਕ ਵੀ ਨਹੀ ਸੀ ਸਕਦਾ ।।੫।।

੧੯- ਜਾਲੰਧਰ ਦੈਂਤ ਨੇ ਦੇਵਤੇ ਅਤੇ ਦੈਂਤ ਸਭੇ ਹੀ ਜਿੱਤ ਲਏ ।

੨੦- ਚੌਦਾਂ ਹੀ ਭਵਨ (੭ ਅਕਾਸ ਲੋਕ ਤੇ ੭ ਪਤਾਲ ਲੋਕ) ਸਾਰੇ ਉਸ ਨੇ ਆਪਣੇ ਅਧੀਨ ਕਰ ਲਏ ।

੨੧- ਸ਼ੇਸ਼ ਤੇ ਕੁਬੇਰ ਸਾਰੇ ਹੀ ਭੈ ਭੀਤ ਹੋ ਗਏ ।

੨੨- ਸ੍ਰੀ ਵਿਸ਼ਨ ਭਗਵਾਨ ਭਾਵ ਵਿਸ਼ਨ ਪੁਰੀ ਵੀ ਜਿੱਤ ਲਈ ।।੬।।

੨੩- ਦੋਹਰਾ ।। ਸ਼ੇਸ਼ ਕੁਬੇਰ ਤੇ ਇੰਦ੍ਰ ਸਭ ਸ਼ਿਵ ਪੁਰ ਵਿਚ ਆ ਕੇ ਵਸ ਗਏ ।

੨੪- ਤਾਂ ਉਥੇ ਮਹਾਂ ਰੁਦ੍ਰ ਦੀ ਇਸਤ੍ਰੀ ਪਾਰਬਤੀ ਨੂੰ ਵੇਖ ਕੇ ਉਸ ਪਰ ਮਸਤ ਹੋ ਗਿਆ ਉਹ ਬੇਅਕਲ (ਜਲੰਧਰ) ਦੈਂਤ ।।੭।।

੨੫- ਚੌਪਈ ।।ਪਾਰਬਤੀ ਦਾ ਰੂਪ ਵੇਖਕੇ ਉਸ ਪਰ ਮਨ ਲਾਲਚ ਵਿਚ ਆ ਗਿਆ ।

੨੬- ਇਕ ਸਿਆਣਾ ਦੂਤ ਸ਼ਿਵਜੀ ਕੋਲ ਭੇਜ ਦਿਤਾ ਤੇ ਕਿਹਾ ।

੨੭- ਕਿ ਐ ਸ਼ਿਵਜੀ ਮੈਨੂੰ ਆਪਣੀ ਪਾਰਬਤੀ ਦੇ ਦੇਹ ।

੨੮- ਨਹੀਂ ਤਾਂ ਫੇਰ ਸਿਰ ਪਰ ਮੌਤ ਕਬੂਲ ਕਰ ਲੈ ।।੮।।

੨੯- ਦੋਹਰਾ ।। ਸ਼ਿਵਜੀ ਨੇ ਉਤ੍ਰ ਵਿਚ ਕਿਹਾ ਕਿ ਪੁਤ੍ਰੀ ਤੇ ਭੈਣ ਤਾਂ ਦਿਤੀ ਜਾਂਦੀ ਹੈ ਬੇਦ ਬਿਧਾਨ ਨਾਲ ।

੩੦- ਪਰ ਅੱਜ ਤੱਕ ਕਿਸੇ ਨੇ ਇਸਤ੍ਰੀ ਨਹੀਂ ਦਿਤੀ ਇਹ ਗੱਲ ਸੁਣ ਲੈ ਦੈਂਤ ਦੇ ਰਾਜਾ ।।੯।।

੩੧- ਦੈਂਤਾਂ ਦਾ ਰਾਜਾ ਇਹ ਗੱਲ ਸੁਣਕੇ ਕ੍ਰੋਧ ਵਿਚ ਤੇ ਹੰਕਾਰ ਵਿਚ ਆ ਗਿਆ ।

੩੨- ਦੈਂਤਾਂ ਦੀ ਬੜੀ ਭਾਰੀ ਸੈਨਾ ਜੋੜ ਲਈ (ਇਕੱਠੀ) ਕਰ ਲਈ ।

੩੩- ਸੁੰਭ ਤੇ ਨਿਸੰਭ ਦੈਂਤ ਬੁਲਾ ਲਏ ਉਦੋਂ ਹੀ ਰਕਤੀਜ ਤੋਂ ਨੇਤ੍ਰਾਂ ਵਿਚੋਂ ਅੱਗਣ ਕੱਢਣ ਵਾਲੇ ਆਦਿ

੩੪- ਰਕਤ ਬੀਜ ਤੋਂ ਜਵਾਲਾਛਿਨ ਇਹ ਸਾਰੇ ਬੁਲਾ ਲਏ ।।੧੦।।

੩੫- ਭੁਜੰਗ ਛੰਦ ਬਹੁਤ ਕ੍ਰੋਧ ਕਰਕੇ ਬੜੇ ਹਠੀ ਦੈਂਤ ਗੱਜੇ ।

੩੬- ਤੀਰਾਂ ਦੇ ਭੱਥੇ ਬੰਨ ਕੇ ਬੜੇ ਬਾਂਕੇ ਆ ਬਿਰਾਜੇ ।

੩੭- ਹੱਥਾਂ ਵਿਚ ਬਰਛੀਆਂ ਤੇ ਤੇਗਾਂ ਲਏ ਚੰਗੇ ਸੋਭਦੇ ਸਨ ।

੩੮- ਉਹਨਾਂ ਦੇ ਸਾਹਮਣੇ ਹੋਰ ਕਿਹੜਾ ਸੂਰਮਾ ਸੀ ਜੋ ਉਹਨਾਂ ਤੇ ਦਬਾਉ ਪਾ ਧਕੇ ? ।।੧੧।।

੩੯- ਇਧਰ ਸ਼ਿਵਜੀ ਗੁੱਸੇ ਵਿਚ ਆ ਕੇ ਡੌਰੂ ਵਜਾਣ ਲੱਗਾ ।

੪੦- ਉਧਰ ਆਪਣੀ ਫੌਜਾਂ ਲੈ ਕੇ ਬਹੁਤ ਸਾਰੀਆਂ ਇੰਦ੍ਰ ਆ ਗਿਆ ।

੪੧- ਨਾਲ ਬੜੇ ਸੂਰਮੇ ਸਾਥੀ ਨਾਲ ਬੇਅੰਤ ਅਛੇ ਚੰਦ੍ਰ ਮੁਖੀ ।

੪੨- ਸਾਰੇ ਹੀ ਸੂਰਮੇ ਸਾਥੀ ਲੈ ਲਏ ਜਿੰਨਾਂ ਨੇ ਹਥਿਆਰ ਕਛਾਂ ਵਿਚ ਲਏ ਹੋਇ ਸਨ ।।੧੨।।

੪੩- ਬੜੇ ਹਠ ਵਾਲੇ ਕ੍ਰੋਧ ਕਰ ਕਰਕੇ ਦੈਂਤਾਂ ਦੇ ਮਹਾਂ ਦੈਂਤ ਆ ਕੇ ਨੇੜੇ ਢੁੱਕ ਗਏ

੪੪- ਇਸ ਪ੍ਰਕਾਰ ਤੇਜੀ ਨਾਲ ਚਲੇ ਜਿਵੇਂ ਵਾ ਵਰੋਲੇ ਤੇਜੀ ਨਾਲ ਘੁੰਮਦੇ ਹਨ ਤੇ ਮਾਰੋ ਮਾਰ ਕਰਦੇ ਚਲਦੇ ਹਨ ।

੪੫- ਗ੍ਰਜਦੇ ਹਨ ਹੱਥਾਂ ਵਿਚ ਲਏ ਹੋਇ ਹਨ ਹਥਿਆਰ ।

☞ਉਸ ਨੂੰ ਮੌਤ ਸਹੇੜਨ ਦਾ ਰਾਹ ਲੱਭ ਗਿਆ ਉਹ ਇਹ ਸੀ ਕਿ ਉਸਨੇ ਸ਼ਿਵਜੀ ਪਾਸੋਂ ਉਸਦੀ ਇਸਤ੍ਰੀ ਪਾਰਬਤੀ ਦੀ ਮੰਗ ਰੱਖ ਦਿਤੀ, ਜਿਸ ਲਈ ਦੇਵਾਂ ਤੇ ਦੈਂਤਾਂ ਵਿਚ ਮਾਰੂ ਨਾਦ ਵੱਜ ਗਿਆ ਤੇ ਜੁੱਧ ਛਿੜ ਪਿਆ

IV ਸ਼ੁੰਭ ਨਿਸੁੰਭ ਪ੍ਰਹਲਾਦ ਦੇ ਪੋਤ੍ਰੇ ਸਨ ।

V ਸ਼ੇਸ਼ – (ਸ਼ੇਸ਼ ਨਾਗ) ਜਿਸ ਨੂੰ ਪਤਾਲਾਂ ਦਾ ਰਾਜਾ ਕਿਹਾ ਜਾਂਦਾ ਹੈ ਨਾਗ ਵੰਸ਼ ਇਸਦਾ ਰੰਗ ਚਿੱਟੀ ਮਾਲਾ, ਇੱਕ ਹੱਥ ਵਿਚ ਹਲ, ਦੂਜੇ ਵਿਚ ਚੱਟੂ ਪਰਾਣਾ ਵਿਚ ਇਸ ਨੂੰ ਕਸ਼ਯਪ ਅਕਦ੍ਰ ਦਾ ਪੁਤ੍ਰ ਮੰਨਿਆ ਹੈ ਇਸਦੇ ਘਰ ਨੂੰ ਆਣ ਭਿੱਤੀ ਭਾਵ ( ਕੰਧਾਂ ਤੋਂ ਬਿਨਾ) ਜਾਂ ਅਣਿ ਮੰਡਪ ਆਖਦੇ ਹਨ

ਗੁਜੇ ਬੀਰ ਭਾਰੇ ।। ੧ਟਰੈ ਨਾਹਿ ਟਾਰੇ ਨਾ ਹੀ ਜਾਤ ਮਾਰੇ ।।੧੩।। ੨ਹਠੇ ਦੇਵ ਬਾਂਕੀ ਅਨੀ ਸਾਥ ਲੈਕੈ ।। ੩ਮਹਾਂ ਰੁਦ੍ਰ ਕੋ ਜੁੱਧ ਕੈ ਅੱਗ੍ਰ ਕੈਕੈ ।। ੪ਲਏ ਬਿਸਨ ਜੋਧਾ ਸੁ ਐਸੇ ਬਿਰਾਜ਼ੈ ।। ੫ਲਖੇ ਦੇਵ ਕੰਨਯਾਨ ਕੋ ਦਰਪੁ ਭਾਜੈ ।।੧੪।। ੬ਇਤੈ ਦੈਤ ਬਾਂਕੈ ਉਤੈ ਦੇਵ ਸੋਹੈਂ ।। I ੭ਦਿਤਯਾਦਿੱਤ ਜੁ ਜਾਨ ਕੋ ਮਾਨ ਮੋਹੈਂ ।। ੮ਬਜੈ ਸਾਰ ਗਾੜ੍ਹੋ ਨਹੀ ਭਾਜ ਜਾਵੈਂ ।। ੯ਦੁਹੂੰ ਓਰ ਤੇ ਖਿੰਗ ਖੱਤ੍ਰੀ ਨਚਾਵੈਂ ।।੧੫।। ੧੦ਪਰਯੋ ਲੋਹ ਗਾੜੋ ਤਹਾਂ ਭਾਂਤਿ ਐਸੀ ।। ੧੧ਮਨੋ ਕਾਰ ਕੇ ਮੇਘ ਕੀ ਬ੍ਰਿਸ੍ਰਿ ਜੈਸੀ ।। ੧੨ਹਠਯੋ ਹਾਥ ਮੈ ਸੂਲ ਕੋ ਸੂਲ ਲੈ ਕੈ ।। ੧੩ਤਿਸੀ ਛੇਤ੍ਰ ਛੱਤ੍ਰੀਨ ਕੋ ਛਿਪ੍ਰ ਛੈਕੈ ।।੧੬।। ੧੪ਬਜਯੋ ਰਾਗ ਮਾਰੂ ਤਿਸੀ ਖੇਤ ਭਾਰੋ ।। III ੧੫ਕਿਸੀ ਕਾਜ ਜੋ ਥੋ ਨ ਸੋਊ ਪਧਾਰੋ ।। ੧੬ਲਰੇ ਬਾਲ ਔ ਬ੍ਰਿਧ ਜੁਆਰਿਸੈਕੈ ।। ੧੭ਗਏ ਪਾਕ ਸਾਹੀਦ ਯਾਕੀਨ ਹ੍ਵੈਕੈ ।।੧੭।। ਚੌਪਈ ।। ੧੮ਡਿਮਿ ਡਿਮਿ ਡਿਮਿ ਡਾਮਰੂ ਡਮਕਹਿੰ ।। ੧੯ਅਸਿ ਅਨੇਕ ਹਾਥਨ ਮਹਿੰ ਦਮਕਹਿੰ ।। ੨੦ਕਟਿ ਕਟਿ ਮਰੇ ਬਿਕਟ ਭਟ ਰਨ ਮੈਂ ।। ੨੧ਰਿਝਿ ਰਿਝਿ ਬਰੇ ਬਟੰਗਨਨ ਮਨ ਮੈਂ ।।੧੮।। ੨੨ਲਹ ਲਹ ਕੋਟਿ ਧੁਜਾ ਫਹਰਾਵੈਂ ।। ੨੩ਸੂਰਜ ਚੰਦ੍ਰ ਨ ਦੇਖੇ ਜਾਵੈਂ ।। ੨੪ਕਹਕ ਕਹਕ ਤਹੱ ਕਰੈ ਮਸਾਨਾ ।। ੨੫ਨਾਚੇ ਬਜੇ ਜੁਝਊਆ ਜ੍ਵਾਨਾ ।।੧੯।। ਦੋਹਰਾ ।। ੨੬ਪ੍ਰਸ ਪਾਸਸਿ ਬਜ੍ਰਨ ਭਏ ਬਰਿਸੇ ਬਿਸਿਖ ਬਿਸੇਖ ।। ੨੭ਘਾਯਲ ਸਭੁ ਸੂਰਾ ਭਏ ਜੂਝਤ ਭਏ ਅਸੇਖ ।।੨੦।। ਭਜੰਗ ਛੰਦ ।। ੨੮ਮਹਾਂ ਜੁੱਧ ਕੈਕੈ ਸਭੈ ਦੇਵ ਹਾਰੇ ਤ੍ਰਿਯਾ ਪਤਿਬ੍ਰਤਾ ਤੇ ਨ ਜਾਵੈ ਸੰਘਾਰੇ ।। ੨੯ਗਏ ਜੂਝ ਜੋਧਾ ਮਹਾਂ ਐਠਿਯਾਰੇ ।। ੩੦ਰਹੇ ਦੇ ਚਹੂੰ ਓਰ ਐਕੈ ਹਕਾਰੇ ।।੨੧।। ੩੧ਕਹਾ ਜਾਤ ਦੇਵਸ ਜਾਨੇ ਨ ਦੈਹੈਂ ।। ੩੨ਇਸੀ ਛੇਤ੍ਰ ਮੈਂ ਮਾਰਿਕੈ ਤੋਹਿ ਲੈਹੈਂ ।। ੩੩ਮੰਡੇ ਬੀਰ ਬਾਨਾਨ ਬਾਜਾਨ ਲੈਕੈ ।। ੩੪ਮਹਾਂ ਕੋਪ ਕੀ ਚਿੱਤ ਕੋ ਓਪ ਦੈਕੈ ।।੨੨।। ੩੫ਤਬੈ ਬਿਸਨ ਜੂ ਮੰਤ੍ਰ ਐਸੇ ਬਿਚਾਰਯੋ ।। ੩੬ਸਭੈ ਦਾਨਵਾਨੇਸ ਕੋ ਭੇਸ ਧਾਰਯੋ ।। ੩੭ਜਿਸੀ ਬਾਗ ਮੈਂ ਨਾਰ ਬ੍ਰਿੰਦਾ ਬਿਰਾਜੈ ।। ੩੮ਲਖੇ ਜਾਹਿ ਕੰਦ੍ਰਪ ਕੋ ਦਰਪੁ ਭਾਜੈ ।।੨੩।। ਦੋਹਰਾ ।। ੩੯ਜਾਲੰਧਰ ਕੋ ਭੇਸ ਧਰਿ ਤਹਾਂ ਪਹੂੰਚਯੋ ਜਾਇ ।। ੪੦ਪਤਿ ਕੋ ਰੂਪ ਪਛਾਨਿ ਕੈ ਰੀਝਤ ਭਈ ਸੁਭਾਇ ।।੨੪।। ਚਉਪਈ ।। ੪੧ਭਾਂਤਿ ਭਾਂਤਿ ਤਿਹ ਸਾਥ ਬਿਹਾਰਯੋ ।। ੪੨ਸਭ ਕੰਦ੍ਰਪ ਕੋ ਦਰਪੁ ਨਿਵਾਰਯੋ ।। ੪੩ਉਤੈ ਜੁੱਧ ਜੋ ਭਯੋ ਸੁਨਾਊਂ ।। ੪੪ਤਾਤੇ ਤੁਮਰੇ ਹ੍ਰਿਦੈ ਸਿਰਾਊਂ ।।੫।। ਭੁਜੰਗ ਛੰਦ ।। ੪੫ਉਤੈ ਦੈਤ ਬਾਂਕੇ ਇਤੈ ਦੇਵੇਸ ਆਛੇ ।। ੪੬ਲਏ ਸੂਲ ਸੈਥੀ, ਸਭੈ ਕਾਛ ਕਾਛੇ ।। ੪੭ਮਹਾਂ ਨਾਦ ਮਾਰੂ ਤਿਸੀ ਖੇਤ ਬਾਜੇ ।। ੪੮ਦਿੱਤਯਾਦਿੱਤ ਗਾੜੇ ਦੂਹੂੰ ਓਰ ਗਾਜੇ ।।੨੬।। ੪੯ਮਹਾ ਕੋਪ ਕੈ ਕੈ ਕਹੂੰ ਬੀਰ ਜੂਝੇ ।।

I ਦਿਤੀ – ਅਦਿਤੀ ਭਾਵ ਇੱਕ ਪਾਸੇ ਦਿਤੀ ਦੇ ਪੁੱਤਰ ਦੈਂਤ ਦੂਜੇ ਪਾਸੇ ਅਦਿਤੀ ਦੇ ਪੁੱਤਰ ਦੇਵਤੇ

II ਬ੍ਰਿੰਦਾ – ਤੁਲਸੀ ਕੇਦਾਰਾ ਦੀ ਪੁਤ੍ਰੀ ਸੀ ਅਤੇ ਜਲੰਧਰ ਦੈਂਤ ਦੀ ਇਸਤ੍ਰੀ ਸੀ

III ਕਾਜ– ਜੋ ਕਿਸੇ ਕੰਮ ਵਿਚ ਸਨ ਜਾਂ ਕਿਸੇ ਕੰਮ ਗਏ ਹੋਏ ਸਨ, ਜਾਂ ਕਿਸੇ ਕਾਜ ਵਾਲੇ ਸਨ

IV ਤ੍ਰਿਯਾ ਪਤਿ ਬਹੁਤਾ– ਇਥੇ ਗੁਰਦੇਵ ਵਲੋਂ ਅਨੇਕਾ ਤ੍ਰਿਯਾ ਹੀਣ ਇਸਤ੍ਰੀਆਂ ਦੀ ਉਧਾਰਨਾਂ ਦੇ ਕੇ ਪਤਿ ਬ੍ਰਤਾ ਧਰਮ ਵਾਲੀ ਇਸਤ੍ਰੀ ਦਾ ਪ੍ਰਤਾਪ ਦਰਸੌਣਾ ਹੈ । ਜਿਸ ਲਈ ਥਾਂ ਪਰ ਥਾਂ ਪ੍ਰਤ੍ਰਿਯਾ ਤੇ ਪਰ ਪੁਰਸ਼ ਦੇ ਰਸ ਭੋਗ ਨੂੰ ਭੰਡਕੇ ਪਤਿ ਬ੍ਰਤਾ ਧ੍ਰਮ ਨੂੰ ਵਿਸ਼ੇਸਤਾ ਦੇਣ ਦਾ ਸੁਲੱਭ ਪ੍ਰਯੋਗ ਮੁਹੀਆਂ ਕਰਨਾ ਹੈ, ਅਤੇ ਪਤਿ ਬ੍ਰਤ ਧ੍ਰਮ ਵਿਚ ਮਹਾਨ ਸ਼ਕਤੀ ਪ੍ਰਗਟ ਹੋਣ ਦਾ ਸੰਦ੍ਰਵ ਛਪਿਆ ਹੋਇਆ ਹੈ ।। ਜੋ ਇਸਤ੍ਰੀ ਜਾਤੀ ਵਿਚ ਪਤਿ ਬ੍ਰਤ ਧਰਮ ਨੂੰ ਅਰੂੜ ਕਰਨ ਲਈ ਮਾਰਕੇ ਦਾ ਪ੍ਰਯਤਨ ਹੈ ।। ਕਈ ਪ੍ਰਕਰਣਾਂ ਵਿਚ ਗੁਰਦੇਵ ਰਾਤ ਦਾ ਹਨੇਰਾ ਵਿਖਾਕੇ ਫੇਰ ਸੂਰਜ ਦੀ ਰੋਸ਼ਨੀ ਦਾ ਇਕਬਾਲ ਦੱਸਦੇ ਹਨ ਕਿ ਇਹੋ ਜਿਹੀਆਂ ਇਸਤ੍ਰੀਆਂ ਦੇ ਸਿਰ ਤੇ ਇਹ ਸੰਸਾਰ ਵਸ ਰਿਹਾ ਹੈ, ਜਿੰਨ੍ਹਾਂ ਦੀ ਜੋਤਿ ਜਗਦੀ ਰਹੇਗੀ ਜਦੋਂ ਤੱਕ ਸੂਰਜ ਤੇ ਚੰਦ੍ਰਮਾਂ ਜਗਦੇ ਹਨ:–

ਜੈਸੇ ਪਤਿ ਬਰਤਾ ਪਰ ਪੁਰਖੈ ਨ ਦੇਖਿਉ ਚਹੈ ।।
ਪੂਰਨ ਪਤਿ ਬਰਤਾ ਕੈਪਤੀ ਹੀ ਮੈਂ ਧਿਆਨ ਹੈ ।।
ਸਰਤਾ ਸਮੁੰਦ੍ਰ ਸਰ ਚਾਤ੍ਰਿਕ ਨ ਚਾਹੈ ਕਾਹੂੰ ।।
ਆਸ ਘਨ ਬੂੰਦ ਪਿਆਸ ਪ੍ਰਿਯ ਗੁਨ ਗਾਨ ਹੈ ।।
ਦਿਨ ਕਰ ਓਰ ਭੋਰ ਚਾਹਤ ਚਕੋਰ ਨਾਹੀ ।।
ਮਨ ਬਚ ਕਰਮ ਹਿਮ ਕਰ ਪ੍ਰਿਆ ਪ੍ਰਾਨ ਹੈ ।। ੪੬੬ ਭਾਈ ਗੁਰਦਾਸ ਜੀ

ਐਨ ਇਸੇ ਕਰਮ ਕਰਤੂਤ ਦੀ ਮੂਰਤ ਬ੍ਰਿੰਦਸੀ ਜੋ ਸ੍ਰੀ ਵਿਸ਼ਨੂੰ ਜੀ ਦੇ ਉਕਤੀ ਜੁਗਤੀ ਦੇ ਪ੍ਰਭਾਉ ਹੇਠਾਂ ਆ ਕੇ ਛਲੀ ਗਈ ਇਹਨਾਂ ਇਕ ਦੋ ਨਹੀ । ਸਾਰੇ ਦੇ ਸਾਰੇ ਸਮੂਹਕ ਧਾਰਮਿਕ ਗ੍ਰੰਥਾਂ ਦਾ ਸਾਰ ਅੰਸ਼ ਇਸਤ੍ਰੀ ਦੀ ਪਵਿਤ੍ਰਤਾ ਦਰਸਾਕੇ ਗੁਰਸਿਖੀ ਦੀ ਪਵਿੱਤ੍ਰਤਾ ਨੂੰ ਉਸ ਨਾਲ ਛੁਹਾਕੇ ਮਨ ਬੁੱਧੀ ਦੇ ਵਿਚ ਸਨਗਧ ਕਰਨਾਂ ਹੈ – ਜੈਸਾ ਕੇ ਭਾਈ ਗੁਰਦਾਸ ਜੀ ਕਬਿਤ ਸਵੈਯਾ ਵਿਚ ਦੱਸਦੇ ਹਨ– ਕਿ ਜਿਸ ਤਰਾਂ ਪਤਿ ਬਰਤਾ ਨੂੰ ਘਰ ਦੇ ਵਸੇਵੇ ਕਰਕੇ ਪਵਿਤ੍ਰ ਨਹੀ ਮੰਨਿਆ ਜਾਂਦਾ ਕਿਉਂਕਿ ਸੁੰਦਰ ਬਰਤਨ ਜਾਂ ਬਸਤ੍ਰ ਅਥਵਾ ਘਰ ਘਾਟ ਤਾਂ ਲੋਕਾਂ ਚਾਰੀ ਹੈ । ਮਾਤਾ ਪਿਤਾ ਭਰਾ ਤੇ ਪੁਤ੍ਰ ਸਜਨ ਮਿਤ੍ਰ ਸਾਰਾ ਹੀ ☞

ਅਤੇ ਬੜੇ ਭਾਰੇ ਸੂਰਮੇ ਆ ਕੇ ਗਰਜਦੇ ਹਨ ।

੧- ਜੋ ਨਾਂ ਤਾਂ ਕਿਸੇ ਦੇ ਹਟਾਇ ਹਟਦੇ ਸਨ , ਨਾਂ ਮਾਰੇ ਮਰਦੇ ਸਨ ।।੧੩।।

੨- ਦੇਵਤੇ ਵੀ ਡਟ ਗਏ ਬੜੀ ਬਾਂਕੀ ਸੈਨਾਂ ਨਾਲ ਲੈ ਕੇ ।

੩- ਤੁਰ ਪਏ ਸ਼ਿਵਜੀ ਨੂੰ ਅੱਗੇ ਕਰਕੇ ।

੪- ਬਿਸ਼ਨੂੰ ਜੋਧੇ ਨਾਲ ਲੈ ਕੇ ਐਸ ਤਰ੍ਹਾਂ ਬਿਰਾਜ ਰਿਹਾ ਸੀ ।

੫- ਜਿਨਾਂ ਨੂੰ ਵੇਖ ਕੇ ਦੇਵ ਇਸਤ੍ਰੀਆਂ ਦਾ ਵੀ ਮਾਣ ਟੁੱਟ ਜਾਂਦਾ ਹੈ ।।੧੪।।

੬- ਇਧਰ ਦੈਂਤ ਬੜੇ ਬਾਂਕੇ ਸੋਭਦੇ ਹਨ ਦੂਜੇ ਪਾਸੇ ਦੇਵਤੇ ਸੋਭ ਰਹੇ ਹਨ ।

੭- ਦਿਤੀ ਅਦਿਤੀ ਦੋ ਜਾਣੇ ਮਨ ਮੋਹ ਰਹੇ ਹਨ ।

੮- ਲੋਹਾ ਬੜਾ ਸੰਘਣਾ ਖੜਕਦਾ ਹੈ ਭੱਜ ਕੇ ਕੋਈ ਨਹੀ ਜਾਂਦਾ ।

੯- ਦੋਹਾਂ ਪਾਸਿਆਂ ਦੇ ਸੂਰਮੇ ਤਲਵਾਰਾ ਨਚਾ ਰਹੇ ਹਨ । ।।੧੫।।

੧੦- ਲੋਹ ਸੰਘਣਾ ਐਸਾ ਤਰ੍ਹਾਂ ਬਰਸ ਰਿਹਾ ਸੀ ।

੧੧- ਜਿਵੇ ਹਾੜ ਦੇ ਮਹੀਨੇ ਪਹਿਰ ਛੱਲਾ ਬ੍ਰਸਦਾ ਹੈ ।

੧੨- ਡਟੇ ਹੋਇ ਨੇ ਹੱਥਾਂ ਵਿਚ ਤਲਵਾਰਾਂ ਬ੍ਰਛੀਆਂ ਲੈ ਕੇ ।

੧੩- ਉਸ ਛੇਤ੍ਰ ਵਿਚ ਸੂਰਮਿਆਂ ਦੇ ਦਲ ਡਟ ਕੈ ।।੧੬।।

੧੪- ਜੰਗੀ ਬਾਜੇ ਬਜ ਗਏ ਉਸ ਰਣ ਖੇਤ੍ਰ ਵਿਚ ।

੧੫- ਜਿਸ ਕੋਲ ਨਿਗਾਹਾਂ ਜਾਂ ਲਤ ਬਾਹ ਆਦਿ ਨਹੀ ਸੀ ਉਹ ਉਸ ਕਾਜ ਕਾਰਨ ਜੰਗ ਵਿਚ ਨਹੀ ਆਇਆ ।

੧੬- ਹੋਰ ਛੋਟੀ ਵੱਡੀ ਉਮਰ ਦੇ ਸਾਰੇ ਜੋਸ਼ ਨਾਲ ਲੜੇ ਜੋ ਜਵਾਨ ਸਨ ।

੧੭- ਪੱਕੇ ਹੋ ਕੇ ਫਰਜ਼ ਅਦਾ ਕਰਕੇ ਚਲੇ ਗਏ ਪਰ ਅਧੀਨ ਨਾ ਹੋਇ ।।੧੭।।

੧੮- ਚੌਪਈ ।। ਡ੍ਰਿੰਮ-ਡ੍ਰਿੰਮ ਕਰਕੇ ਸ਼ਿਵਜੀ ਦਾ ਡਰੂ ਵਜਦਾ ਹੈ ।

੧੯- ਤਲਵਾਰਾਂ ਅਨੇਕਾਂ ਹੱਥਾਂ ਵਿਚ ਚਮਕਦੀਆਂ ਸਨ ।

੨੦- ਜਿਹੜੇ ਸੂਰਮੇ ਕਿਸੇ ਤੋ ਕਟੇ ਨਹੀ ਗਏ ਸਨ ਉਹ ਉਥੇ ਕੱਟ-ਕੱਟ ਕੇ ਮਰੇ ਪਏ ਸਨ

ਇਸ ਰਣ ਖੇਤ੍ਰ ਵਿਚ ।

੨੧- ਜਿਹੜੇ ਛਾਤੀ ਡਾਹਕੇ ਸਨਮੁਖ ਹੋ ਕੇ ਸੂਰਮੇ ਮਰ ਗਏ ਉਹਨਾਂ ਨੂੰ ਸਵਰਗ ਦੀਆਂ ਅਪਸਰਾਂ ਹੱਸ-ਹੱਸ ਕੇ ਬਰਦੀਆਂ ਹਨ ।।੧੮।।

੨੨- ਲਹਿ- ਲਹ ਕਰਦੇ ਕ੍ਰੋੜਾਂ ਝੰਡਿਆਂ ਦੇ ਫਰੇ (ਫਰਲੇ) ਫਰਕਦੇ ਸਨ ।

੨੩- ਸੂਰਜ ਚੰਦ ਕਿਤੇ ਦਿਖਾਈ ਨਹੀ ਸੀ ਦਿੰਦੇ ।

੨੪- ਭੂਤ ਪ੍ਰੇਤ ਮਸਾਣ ਕਹੱਕੇ ਲਾਉਂਦੇ ਫਿਰਦੇ ਸਨ ।

੨੫- ਨੱਚ ਨੱਚ ਕੇ ਗ੍ਰਿਦੇ ਸਨ ਸਸਤ੍ਰ ਵੱਜੇ ਤੋਂ ਜੁਆਨ ।।੧੯।।

੨੬- ਦੋਹਰਾ ।। ਕੁਹਾੜੇ ਫਾਹੀਆਂ, ਗਦਾ ਚਲੇ ਤੇ ਬੇਅੰਤ ਤੀਰ ਵਰਸੇ ।

੨੭- ਸਾਰੇ ਸੂਰਮੇ ਫੱਟੜ ਹੋ ਗਏ ਅਣਗਿਣਤ ਮਰੇ ਪਏ ਸਨ ।।੨੦।।

੨੮- ਭੁਜੰਗ ਛੰਦ ।। ਮਹਾਂਨ ਜੁਧ ਕਰ ਕਰਕੇ ਸਾਰੇ ਦੇਵ ਹਾਰ ਗਏ ।

੨੯- ਇਸਤ੍ਰੀ ਪਤਿਬ੍ਰਤਾ ਹੋਣ ਕਰਕੇ ਦੈਂਤ ਮਾਰੇ ਨਹੀ ਸੀ ਜਾਂਦੇ ।

੩੦- ਬੜੇ-ਬੜੇ ਐਂਠਨ (ਆਕੜ) ਵਾਲੇ ਯੋਧੇ ਮਾਰੇ ਗਏ ।

੩੧- ਜਿਹੜੇ ਬਚੇ ਉਹਨਾਂ ਦੇ ਚਾਰੇ ਪਾਸੇ ਰੋਕ ਕੇ ਲਲਕਾਰੇ ।।੨੧।।

੩੨- ਦੈਂਤ ਕਹਿੰਦੇ ਹਨ ਕਿ ਕਿਥੇ ਚਲੇ ਹੋ ? ਦੇਵਤਿਓ ! ਤੁਹਾਨੂੰ ਅਸੀ ਜਾਣ ਨਾਂ ਦਿਆਗੇ ।

੩੩- ਇਸੇ ਮੈਦਾਨ ਵਿਚ ਤੁਹਾਨੂੰ ਮਾਰ ਕੇ ਤੁਹਾਤੋਂ ਸਭ ਕੁਝ ਲੈ ਲਵਾਂਗੇ ।

੩੪- ਝੜਪ ਕਰਕੇ ਪੈ ਗਏ ਸੂਰਮੇ ਬਾਣ ਤੇ ਘੋੜੇ ਲੈ ਕੇ ।

੩੫- ਮਹਾਨ ਕ੍ਰੋਧ ਦੀ ਚਿਤ ਵਿਚ ਜੋਸ਼ ਦੇ ਕੇ ।।੨੨।।

੩੬- ਉਸ ਵੇਲੇ ਬਿਸ਼ਨ ਜੀ ਨੇ ਇਹ ਸਲਾਹ ਵੀਚਾਰ ਕੇ ਕੀਤੀ ।

੩੭- ਅਤੇ ਆਪ ਸਮੂਹਕ ਰਾਜੇ ਜਲੰਧ੍ਰ ਦਾ ਰੂਪ ਤੇ ਭੇਸ ਧਾਰਨ ਕੀਤਾ ।

੩੮- ਜਿਥੇ ਬਾਗ ਵਿਚ ਬ੍ਰਿੰਦਾ ਇਸਤ੍ਰੀ ਰਹਿੰਦੀ ਸੀ ।

੩੯- ਜਿਸਨੂੰ ਤੱਕ ਕੇ ਕਾਮ ਦਾ ਵੀ ਮਾਣ ਟੁੱਟ ਜਾਂਦਾ ਹੈ ।।੨੩।।

੪੦- ਦੋਹਰਾ ।। ਜਲੰਧਰ ਦਾ ਭੇਸ ਧਾਰਨ ਕਰਕੇ, ਸ੍ਰੀ ਵਿਸ਼ਨੂੰ ਜੀ ਉਥੇ ਜਾ ਪਹੁੰਚੇ ।

੪੧- ਜਲੰਧਰ ਰਾਜੇ ਦਾ ਰੂਪ ਵੇਖਕੇ ਉਸ ਨੂੰ ਪਤੀ ਪਛਾਣ ਕੇ ਬ੍ਰਿੰਦਾ ਸੁਭਾਵਕ ਹੀ ਉਸ ਦੇ ਵੱਸ ਹੋ ਗਈ ।।੨੪।।

੪੨- ਚੋਪਈ ।। ਤਰ੍ਹਾਂ-ਤਰ੍ਹਾਂ ਉਸ ਨਾਲ ਬਿਹਾਰ ਕੀਤਾ ।

੪੩- ਉਸਦੀ ਕਾਮੁਕ ਰੁਚੀ ਦਾ ਭਾਰ ਉਤਾਰ ਦਿਤਾ ।

੪੪- ਉਧਰ ਜਲੰਧਰ ਦੀ ਵਾਰਤਾ ਸੁਣਾਉਂਦਾ ਹਾਂ-ਲੇਖਕ ਕਹਿੰਦਾ ਹੈ ।

੪੫- ਕਿ ਤੁਹਾਡੇ ਹ੍ਰਿਦੇ ਵਿਚ ਸਾਹਸ ਲਿਆਵਾਂਗਾ ।।੨੫।।

੪੬- ਭੁਜੰਗ ਛੰਦ ਉਧਰ ਦੈਂਤ ਬੜੇ ਛੈਲ ਸਨ ਇਧਰ ਦੇਵਤੇ ਪਵਿਤ੍ਰ ਸਨ ।

੪੭- ਜਿੰਨ੍ਹਾਂ ਨੇ ਲਏ ਹੋਇ ਸਨ ਸੇਲੇ ਤੇ ਬ੍ਰਛੇ ਸਾਰੇ ਹੀ ਕੰਮ ਕੀਤੇ ਹੋਇ ਸਨ ਜੰਗ ਦੇ

੪੮- ਅਤੇ ਮਹਾਨ ਮਾਰੂ ਜੰਗੀ ਉਸੇ ਮੈਦਾਨ ਵਿਚ ਵੱਜ ਰਹੇ ਸਨ ।

੪੯- ਦਿਤੀ ਅਤੇ ਅਦਿਤੀ ਦੇ ਪੁਤ੍ਰ ਭਾਵ ਦੇਵ ਤੇ ਦਾਨੋ ਬੜੇ ਸੰਘਣੇ ਦੋਹਾਂ ਪਾਸਿਆਂ ਤੋਂ ਗੱਜ ਰਹੇ ਸਨ ।।੨੬।।

੫੦- ਮਹਾਂ ਕ੍ਰੋਧ ਕਰ-ਕਰਕੇ ਜਿਥੇ ਅਨੇਕਾਂ ਬੀਰ ਮਰ ਚੁਕੇ ਸਨ ।

☞ ਕੁਟੰਬ ਸਖੀਆਂ ਜਾਂ ਸਖੇ ਦੀ ਸੇਵਾ ਗੁਰੂ ਦੇ ਸੇਵਕਾਂ ਆਦਿ ਦੀ ਸੇਵਾ ਕਰਨੀ ਅਸਲ ਸ਼ਿੰਗਾਰ ਹੈ । ਘਰ ਦੇ ਕੰਮ ਕਾਰ ਵਿਹਾਰ ਪ੍ਰਸੂਤ ਜਾਂ ਬੱਚੇ ਦਾ ਮਲ ਮੂਤ੍ਰ ਦਾ ਸਾਫ ਕਰਨਾ ਇਸ ਤੋਂ ਉਪਰ ਵਧੀਆ 'ਆਚਾਰ' ਹੈ । ਜਿਸ ਤਰਾਂ ਇਸਤ੍ਰੀ ਨੂੰ ਗੰਦ, ਮੰਦ, ਸਾਫ ਕਰਨ ਨਾਲ ਜਾਂ ਘਰ ਵਿਹਾਰ ਕਰਨ ਨਾਲ ਕੋਈ ਮਲੀਨਤਾ ਨਹੀਂ ਜੇ ਉਸਦਾ ਆਚਾਰ ਪਵਿਤ੍ਰ ਹੈ ਤਾਂ ਉਸਦੇ ਸਾਰੇ ਕੰਮ ਕਰਨੇਂ ਪਵਿਤ੍ਰ ਮੰਨੇ ਜਾਂਦੇ ਨੇ ਇਸੇ ਤਰ੍ਹਾਂ ਗੁਰੂ ਦੇ ਸਿੱਖਾਂ ਨੂੰ ਘਰ ਵਿਚ ਗ੍ਰਹਸਤ ਕਰਨ ਨਾਲ ਕੋਈ ਲੇਪ-ਛੇਪ ਨਹੀ ਪਰ ਜੇ ਗੁਰੂ ਦਾ ਸਿੱਖ ਹੋ ਕੇ ਹੋਰ ਦੇਵੀ ਦੇਵਤਿਆਂ ਆਦਿ ਦੇ ਪੂਜਨ ਕਰਨ ਨਾਲ ਜਨਮ ਭਰਿਸਟ ਤੇ ਧਿਕਾਰ ਯੋਗ ਹੋ ਜਾਂਦਾ ਹੈ ਜੋ ਮੂਲ ਰੂਪ ਵਿਚ ਐਉਂ ਹੈ:

ਜੈਸੇ ਪਤਿ ਬ੍ਰਤਾ ਕਉ ਪਵਿਤ੍ਰ ਘਰਿ ਵਾਸ ਨਤ ਅਸਨ ਬਸਨ ਧਨ ਧਾਮ ਲੋਕਾਚਾਰ ਹੈ ।।

ਤਾਤ ਮਾਤ ਭ੍ਰਾਤ ਸੁਤ ਸਜਨ ਸਕਲ ਕੁਟੰਬ ਸਖਾ ਸੇਵਾ ਗੁਰ ਜਨ ਸਿਖ ਅਭਰਨ ਸ਼ਿਗਾਰ ਹੈ।।

ਕਿਰਤ ਵਿਰਤ ਪ੍ਰਸੂਤ ਮਲ ਮੂਤ੍ਰ ਧਾਰੀ ਸਕਲ ਕੁਟੰਬ ਮੈ ਪਵਿਤ੍ਰ ਬਿਬਿਧ ਅਚਾਰ ਹੈ ।।

ਤੈਸੇ ਗੁਰੂ ਸਿਖਨ ਕਉ ਲੇਪ ਨ ਗ੍ਰਿਸਤ ਮੈਂ ਆਨ ਦੇਵ ਸੇਵ ਧ੍ਰਿਗ ਜਨਮ ਸੰਸਾਰ ਹੈ ।।੪੯੩।।

ਨੋਟ:- ਹਰ-ਗੁਰਮੁਖਤਾ ਦੀ ਸੀਟ ਲਈ ਇਸਤ੍ਰੀ ਹੀ ਨਾਯਕ ਜਾਂ ਮੇਜ਼ਮਾਨ ਹੈ ਜਾਂ ਸਮਝ ਲਉ ਕਿ ਇਸਤ੍ਰੀ ਲੰਕ ਤੇ ਕਲੰਕ ਦੋਹਾਂ ਦੀ ਪ੍ਰਤੀਕ ਹੈ ਜਿਸ ਨੂੰ ਦਸਮ ਗੁਰੂ ਗ੍ਰੰਥ ਸਾਹਿਬ ਦੇ ਗਿਆਨ ਦਾ ਨਿਚੋੜ ਜਾਂ ਸਿੱਟਾ ਕਿਹਾ ਜਾ ਸਕਦਾ ਹੈ ।

੧ਪਰੇ ਭਾਂਤਿ ਐਸੀ ਨਹੀ ਜਾਤ ਬੂਝੇ ।। ੨ਕਹੂੰ ਰਾਜ ਬਾਜੀ ਜਿਰਹ ਬੀਰ ਭਾਰੀ ।। ੩ਕਹੂੰ ਤੇਗ ਔਤੀਰ ਕਾਤੀ ਕਟਾਰੀ ।।੨੭।। ੪ਕਹੂੰ ਟੋਪ ਟੂਟੇ, ਕਹੂੰ ਰਾਗ ਭਾਰੀ ।। ੫ਕਹੂੰ ਜ੍ਾਨ ਜੇਬੇ ਸੁ ਕਾਤੀ ਕਟਾਰੀ ।। ੬ਕਹੂੰ ਸੂਲ ਸੈਥੀ ਗਿਰੀ ਭੂਮਿ ਐਸੀ ।। ੭ਦਿਪੈਂ ਚਾਰ ਸੋਭਾ ਮਹਾਂ ਜ੍ਵਾਲ ਜੈਸੀ ।।੨੮।। ਚੌਪਈ ।। ੮ਬਿੰ੍ਦਾ ਕੋ ਪ੍ਰਥਮੈ ਸਤ ਟਾਰਯੋ ।। ੯ਤਾ ਪਾਛੇ ਜਾਲੰਧਰ i ਮਾਰਯੋ ।। ੧੦ਬਹੁਰੋ ਰਾਜ ਆਪਨੋ ਲਿਯੋ ।। ੧੧ਸੁਰ ਪੁਰ ਮਾਂਝ ਬਧਾਵੋ ਕਿਯੋ ।।੨੯।। ਦੋਹਰਾ ।। ੧੨ਇਹ ਚਰਿਤ੍ਰ ਸੌ ਬਿਸਨ ਜੂ ਬਿੰ੍ਦਾ ਕੋ ਸਤ ਟਾਰਿ ।। ੧੩ਆਨਿ ਰਾਜ ਅਪਨੋ ਲਯੋ ਜਾਲੰਧਰ ਕਹੱ ਮਾਰਿ ।।੩੦।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਬੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੨੦।।੨੩੯੦।।ਅਫਜੂੰ।।

ਚੌਪਈ ।। ੧੪ਜਹਾਂਗੀਰ ਜਬ ਤਖਤ ਸੁਹਾਵੈ ।। ੧੫ਬੁਰਕਾ ਪਹਿਰਿ, ਨਾਰਿ ਇਕ ਆਵੈ ।। ੧੬ਖੀਸੇ ਕਾਟਿ ਬਹੁਨ ਕੇ ਲੇਈ ।। ੧੭ਨਿਜ ਮੁਖ ਕਿਸੂ ਨ ਦੇਖਨ ਦੇਈ ।।੧।। ੧੮ਤਾਕੋ ਭੇਦ ਏਕੁ ਨਰ ਪਾਯੋ ।। ੧੯ਔਰ ਨ ਕਾਹੂੰ ਤੀਰ ਜਤਾਯੋ ।। ੨੦ਪ੍ਰਾਤ ਭਏ ਆਈ ਤ੍ਰਿਯ ਜਾਨੀ ।। ੨੧ਚਿਤ ਕੇ ਬਿਖੈ ਇਹੈ ਮਤਿ ਠਾਨੀ ।।੨।। ੨੨ਪਨਹੀ ਹਾਥ ਆਪਨੇ ਲਈ ।। ੨੩ਅਧਿਕ ਮਾਰਿ ਤਾ ਤ੍ਰਿਯ ਕੌ ਦਈ ।। ੨੪ਸਤਰ ਛੋਰਿ ਆਈ ਕਯੋਂ ਚਾਰੀ ।। ੨੫ਜੂਤਿਨ ਸੌ ਕਮਰੀ ਕਰਿ ਡਾਰੀ ।।੩।। ਦੋਹਰਾ ।। ੨੬ਕਮਰੀ ਕੈ ਜੂਤਿਨ ਦਈ ਭੂਖਨ ਲਏ ਉਤਾਰਿ ।। ੨੭ਕਿਹੱਨਿਮਿਤ ਆਈ ਇਹਾਂ, ਐਸੋ ਬਚਨ ਉਚਾਰਿ ।।੪।। ਚੌਪਈ ।। ੨੮ਸਭਹੂ ਇਹੈ ਚਿੱਤ ਮੈ ਜਾਨੀ ।। ੨੯ਤਾ ਕੀ ਨਾਰਿ ਤ੍ਰਿਯਾ ਪਹਿਚਾਨੀ ।। ੩੦ਬਿਨੁ ਪੂਛੇ ਪਤਿ ਕੇ ਕਯੋਂ ਆਈ ।। ੩੧ਜਾ ਤੇ ਆਜੁ ਮਾਰਿ ਤੈਂ ਖਾਈ ।।੫।। ੩੨ਜਬ ਲੌ ਤਾਹਿ ਤ੍ਰਿਯਹਿ ਸੁਧਿਆਈ ।। ੩੩ਤਬ ਲੌ ਗਯੋ ਵਹ ਪੁਰਖ ਲੁਕਾਈ ।। ੩੪ਤਾਤੇ ਤ੍ਰਸਤਨ ਤਹੱ ਪੁਨਿ ਗਈ ।। ੩੫ਚੋਰੀ ਕਰਤ ਹੁਤੀ ਤਜਿ ii ਦਈ ।।੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਹਿਕ ਸੌ ਬ੍ਰਿਕੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੨੧।।੨੩੯੬।। ਅਫਜੂੰ ।।

ਚੌਪਈ ।। ੩੬ਅਭੈ ਸਾਂਡ ਰਾਜਾ ਇਕ ਭਾਰੋ ।। ੩੭ਕਹਲੂਰ ਕੇ ਦੇਸ ਉਜਿਯਾਰੋ ।। ੩੮ਖਾਨ ਤਤਾਰ ਖੇਤ ਤਿਨ ਮਾਰਯੋ ।। ੩੯ਨਾਕਨ ਕੋ ਕੂਆ ਭਰ ਡਾਰਯੋ ।।੧।। ੪੦ਤਾਪੈ ਚੜੇ ਖਾਨ ਰਿਸਿ ਭਾਰੇ ।। ੪੧ਭਾਂਤਿ ਭਾਂਤਿ ਤਿਨ ਨ੍ਰਿਪਤਿ ਸੰਘਾਰੇ ।। ੪੨ਹਾਰੇ ਸਭੈ ਉਪਾਇ ਬਨਾਯੋ ।। ੪੩ਛਜੂਅਹਿ iii ਗਜੂਅਹਿ ਖਾਨ ਬੁਲਾਯੋ ।।੨।। ੪੪ਕਾਂਖ ਬਿਖੈ ਕਬੂਤਰ ਹਿਕ ਰਾਖਯੋ ।। ੪੫ਤਿਨ ਸੌ ਬਚਨ ਬਕਤ੍ਰ ਤੇ ਭਾਖਯੋ ।। ੪੬ਯਾ ਨ੍ਰਿਪ

i ਜਲੰਧਰ ਦੈਂਤ ਨੂੰ – ਗੋਰਖ ਨਾਥ ਦਾ ਚੇਲਾ ਵੀ ਲਿਖਿਆ ਮਿਲਦਾ ਹੈ ਅਤੇ ਜਲੰਧਰ ਸ਼ਹਿਰ ਵੀ ਉਸ ਨੇ ਵਸਾਇਆ ਸੀ ਜੋ ਬਿੰਦ੍ਰਾ ਦੇ ਪਤੀ ਵਰਤ ਧਰਮ ਸਦਕਾ ਕਿਸੇ ਵੀ ਸ਼ਕਤੀ ਤੇ ਭਾਰੂ ਸੀ ਉਹੀ ਜਲੰਧਰ ਦੈਂਤ ਵਿਸ਼ਨੂੰ ਨੇ ਬਿੰਦ੍ਰਾ ਦਾ ਸਤਭੰਗ ਕਰਕੇ ਬੜੀ ਅਸਾਨੀ ਨਾਲ ਮਾਰ ਮੁਕਾਇ, ਇਹ ਹੈ ਪਤਿ ਬ੍ਰਤਾ ਧਰਮ ਦੀ ਜਗਦੀ ਮਸਾਲ । ਇਹੋ ਕਾਰਣ ਸੀ ਰਾਮ ਦਾ ਰਾਵਣ ਤੇ ਫਤਹਿ ਹਾਸਲ ਕਰਨਾ ਜੋ ਸੀਤਾ ਦਾ ਪਤਿ ਬ੍ਰਤ ਧਰਮ ਉਸ ਦੀ ਸਹਾਇਤਾ ਕਰ ਰਿਹਾ ਸੀ ।

ii ਡੰਡਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ ਜਿਥੇ ਚਲੇ ਨਾ ਪਿਆਰ ਵਸਾਈ ਭਾਈ ।<br>
ਜਿਥੇ ਹੋਰ ਦਵਾਈ ਨਾ ਲੋਟ ਆਉਂਦੀ – ਜੁਤੀ ਜੰਤ੍ਰ ਹੈ ਓਸ ਲਈ ਠੀਕ ਭਾਈ ।।<br>
ਗੋਲੀ ਨਾਲ ਜੇ ਖੂਨ ਨਾ ਸਾਫ਼ ਹੋਵੇ – ਜੋਕ, ਫੋਕੀ ਨਾਸਤ੍ਰ ਹੈ ਇੱਕ ਭਾਈ ।।<br>
ਚਾਹ ਸ਼ਰਬਤ ਜੇ ਬ੍ਰਫੀ ਨਾ ਹੋਇ ਮਾਫਕ ਭਟ ਮਾਰ ਤੇ ਡੰਡਾ ਅਖੀਰ ਭਾਈ ।।

iii ਜੰਗ ਜੁਧ ਵਿਚ ਦੁਸ਼ਮਨ ਨੂੰ ਮਾਰਨ ਲਈ ਜੋ ਵੀ ਅਲ–ਛਲ ਜਾਂ ਵਰਤਣੀ ਪਏ ਵਰਤਿਆ ਜਾਂਦੀ ਹੈ ਛਜੂ ਤੇ ਗਜੂਆਹ ਓਪਰੇ ਬੰਦੇ ਰਾਜੇ ਦੇ ਹਮਦਰਦ ਬਣ ਕੇ ਆ ਗਏ, ਜਿੰਨਾਂ ਨੇ ਮਿਠੀ ਸਿਆਸਤ ਦੀ ਪਾਲਸੀ ਵਰਤੀ ਤੇ ਰਾਜੇ ਨੂੰ ਵਿਸ਼ਵਾਸ ਵਿਚ ਲੈ ਕੇ ਧੋਖੇ ਨਾਲ ਤਕਲ ਕਰ ਦਿਤਾ ਜੰਗੇ ਮੈਦਾਨ ਦਾ ਮੌਕਾ ਨਹੀਂ ਸੀ ਕੋਈ ਫੌਜ ਉਥੇ ਮੌਜੂਦ ਨਹੀਂ ਸੀ ਬਾਗ ਦਾ ਸਥਾਨ ਸੀ ਜਿਥੇ ਪਿਉ ਪੁਤ੍ਰ ਦੋਵੇਂ ਮਾਰੇ ਗਏ ।

੧- ਇਸ ਤਰ੍ਹਾਂ ਪਏ ਸਨ ਕਿ ਗਿਣੇ ਨਹੀਂ ਜਾਂਦੇ ।

੨- ਕਿਤੇ ਕੋਈ ਰਾਜਾ ਪਿਆ ਹੈ ਕਿਤੇ ਕੋਈ ਘੋੜਾ ਕਿਤੇ ਕੋਈ ਬੜਾ ਵੱਡਾ ਜੋਧਾ ਗਿਰਿਆ ਪਿਆ ਹੈ ।

੩- ਕਿਤੇ ਕਿਸੇ ਦੀ ਤੇਗ ਤੇ ਕਿਤੇ ਤੀਰ, ਕਿਤੇ ਕਾਤੀ ਤੇ ਕਿਤੇ ਕਟਾਰੀ ਗਿਰੀ ਪਈ ਹੈ ।।੨੭।।

੪- ਕਿਤੇ ਕਿਸੇ ਦੇ ਟੋਪ ਟੁੱਟੇ ਹਨ ਕਿਤੇ ਭਾਰੀ ਦੇਹ ਪਈ ਹੈ ।

੫- ਜੋ ਬੜੇ ਜਥੇ ਵਾਲੇ ਜੁਆਨ ਸਨ ਕਿਤੇ ਕਾਤੀ ਤੇ ਕਟਾਰੀ ।

੬- ਕਿਤੇ ਸੂਲ, ਕਿਤੇ ਬ੍ਰਛੀ ਧਰਤੀ ਤੇ ਐਉ ਪਈ ਹੈ ।

੭- ਜੋ ਐਉ ਚਮਕਦੀਆਂ ਹਨ ਜਿਵੇਂ ਅਗਨ ਚਮਕਦੀ ਹੈ ।।੨੮।।

੮- ਚੌਪਈ ।। ਪਹਿਲਾਂ ਸ੍ਰੀ ਵਿਸ਼ਨੂੰ ਨੇ ਬ੍ਰਿੰਦਾ ਦਾ ਸਤ ਭੰਗ ਕੀਤਾ ।

੯- ਤਾਂ ਫੇਰ ਪਿਛੋ ਜਲੰਧਰ ਨੂੰ ਮਾਰਿਆ ।

੧੦- ਫੇਰ ਆਪਣਾ ਰਾਜ ਲਿਆ ।

੧੧- ਸਵਰਗ ਪੁਰੀ ਵਿਚ ਵਧਾਈਆਂ ਵਰਤੀਆਂ ।।੨੯।।

੧੨- ਦੋਹਰਾ ।। ਇਸ ਢੰਗ ਨਾਲ ਵਿਸ਼ਨੂੰ ਜੀ ਬ੍ਰਿੰਦਾ ਦਾ ਸਤ ਭੰਗ ਕਰਕੇ

੧੩- ਆ ਕੇ ਆਪਣਾ ਰਾਜ ਲਿਆ ਜਲੰਧਰ ਦੈਂਤ ਨੂੰ ਮਾਰਕੇ ।।੩੦।।੧।।

੧੨੦।।੨੩੯੧।।ਅਫ਼ਜੂੰ।।

੧੪- ਚੌਪਈ ।। ਜਿਸ ਸਮੇ ਜਹਾਂਗੀਰ ਰਾਜਾ ਦਿੱਲੀ ਦੇ ਤਖ਼ਤ ਤੇ ਸੋਭਦਾ ਸੀ ।

੧੫- ਇਹ ਉਸ ਵੇਲੇ ਦੀ ਗੱਲ ਹੈ ਕਿ ਇਕ ਇਸਤ੍ਰੀ ਬੁਰਕਾ ਪਾ ਕੇ ਆਉਂਦੀ ਜਾਂਦੀ ਫਿਰਦੀ ਤੁਰਦੀ ਰਹਿੰਦੀ ਸੀ ।

੧੬- ਜੋ ਬਹੁਤਿਆਂ ਦੀਆਂ ਜੇਬਾਂ ਤੇ ਖੀਸੇ ਕਟ ਲੈਂਦੀ ਸੀ ।

੧੭- ਆਪਣਾ ਮੂੰਹ ਕਿਸੇ ਨੂੰ ਵੇਖਣ ਨਹੀਂ ਸੀ ਦਿੰਦੀ ਜਿਸ ਲਈ ਪਛਾਣੀ ਜਾਂ ਪਕੜੀ ਨਹੀ ਸੀ ਜਾਂਦੀ ।।੧।।

੧੮- ਉਸ ਨੂੰ ਇੱਕ ਪੁਰਖ ਨੇ ਸਮਝ ਲਿਆ ।

੧੯- ਪਰ ਹੋਰ ਕਿਸੇ ਦੇ ਅੱਗੇ ਨਹੀਂ ਦੱਸਿਆ ।

੨੦- ਜਿਸ ਵੇਲੇ ਸਵੇਰੇ ਹੀ ਉਹ ਇਸਤ੍ਰੀ ਜਾਣੀ ਕਿ ਆ ਗਈ ਹੈ ।

੨੧- ਤਾਂ ਉਸਨੇ ਚਿੱਤ ਦੇ ਵਿੱਚ ਇਹ ਗੱਲ ਰੱਖ ਲਈ ।।੨।।

੨੨- ਜੁੱਤੀ ਲਾਹ ਕੇ ਆਪਣੀ ਹੱਥ ਵਿਚ ਲੈ ਲਈ ।

੨੩- ਬਹੁਤ ਮਾਰ ਉਸ ਇਸਤ੍ਰੀ ਤੇ ਕੀਤੀ-ਭਾਵ ਚੰਗਾ ਸੋਧਾ ਲਾਇਆ ।

੨੪- ਘਰ ਨੂੰ ਛੱਡਕੇ ਤੂੰ ਇਥੇ ਕਿਉਂ ਆਈ ਹੈ ?

੨੫- ਜੁਤੀਆਂ ਮਾਰ-ਮਾਰ ਕੇ ਪਾਗਲ ਕਰ ਦਿਤੀ ।।੩।।

੨੬- ਦੋਹਰਾ ।। ਜੁਤੀਆਂ ਮਾਰ-ਮਾਰ ਕੇ ਸੁਦੈਣ ਕਰ ਦਿਤੀ ਤੇ ਜੇਵਰ ਲਾਹ ਲਏ ।

੨੭- ਨਾਲੇ ਕਹਿੰਦਾ ਜਾਂਦਾ ਸੀ ਤੂੰ ਇਥੇ ਆਈ ਕਿਹੜੇ ਕੰਮ ਲਈ ਹੈਂ ? ।।੪।।

੨੮- ਚੌਪਈ ।। ਲੋਕ ਦੇਖਦੇ ਨੇ ਪਰ ਇਸ ਲਈ ਟੋਕਦੇ ਨਹੀ ਕਿ ਸ਼ਾਇਦ ਇਹ ਇਸ ਦੀ ਘਰ ਵਾਲੀ ਹੈ ਇਸੇ ਕਰਕੇ ਤਾੜਦਾ ਹੈ ।

੨੯- ਇਹ ਇਸ ਦੀ ਹੀ ਇਸਤ੍ਰੀ ਹੈ ਸਭ ਨੇ ਇਹੋ ਜਾਣ ਲਿਆ ।

੩੦- ਲੋਕ ਕਹਿੰਦੇ ਹਨ ਕਿ ਤੂੰ ਪਤੀ ਨੂੰ ਪੁੱਛੇ ਬਿਨਾਂ ਕਿਉਂ ਆਈ ?

੩੧- ਜਿਸ ਕਰਕੇ ਅੱਜ ਤੈਨੂੰ ਮਾਰ ਖਾਣੀ ਪਈ ।।੫।।

੩੨- ਜਿਤਨੇ ਨੂੰ ਉਸ ਇਸਤ੍ਰੀ ਨੂੰ ਸੋਝੀ ਆਈ

੩੩- ਇਤਨੇ ਨੂੰ ਉਹ ਪੁਰਖ ਕਿਤੇ ਜਾ ਕੇ ਛਪ ਗਿਆ

੩੪- ਇਸ ਲਈ ਡਰਦੀ ਉਹ ਉਥੋ ਚਲੀ ਗਈ ।

੩੫- ਚੋਰੀ ਕਰਿਆ ਕਰਦੀ ਹੁੰਦੀ ਸੀ ਜੋ ਛੱਡ ਗਈ ।।੬।।੧

੧੨੧।।੨੩੯੬।। ਅਫ਼ਜੂੰ ।।

੩੬- ਚੌਪਈ ।। ਅਤੇ ਸਾਂਡ ਨਾਮ ਦਾ ਇੱਕ ਬੜਾ ਤਕੜਾ ਰਾਜਾ ਸੀ ।

੩੭- ਜਿਹੜਾ ਕਹਲੂਰ ਦੀ ਰਿਯਾਸਤ ਦਾ ਰੋਸ਼ਨ ਚਰਾਗ ਸੀ ।

੩੮- ਤਤਾਰ ਖਾਨ ਨੂੰ ਉਸ ਨੇ ਜੰਗੇ ਮੈਦਾਨ ਵਿਚ ਮਾਰ ਦਿਤਾ ਸੀ ।

੩੯- ਇੱਕ ਜੰਗਲ ਦੇ ਖੂਹ ਵਿਚ ਉਸ ਨੂੰ ਮਾਰਕੇ ਸੁਟ ਦਿਤਾ ।।੧।।

੪੦- ਜਿਸ ਦੀ ਮੌਤ ਨੂੰ ਸੁਣਕੇ ਪਠਾਣ ਰੋਸ ਵਿਚ ਭਰਕੇ ਇਕੱਠੇ ਹੋ ਕੇ ਚੜ੍ਹ ਕੇ ਆ ਗਏ ।

੪੧- ਕਈ ਤਰ੍ਹਾਂ ਦੇ ਉਹਨਾਂ ਦੇ ਅੱਗੇ ਆ ਕੇ ਰਜੇ ਮਾਰੇ ਗਏ ।

੪੨- ਹਾਰ ਖਾ ਕੇ ਫੇਰ ਉਨ੍ਹਾਂ ਇੱਕ ਉਪਾਇ ਕੀਤਾ ।

੪੩- ਇੱਕ ਛਜੂ ਗਜੂ ਨਾਮ ਦੇ ਪਠਾਣ ਬੁਲਾ ਲਏ ।।੨।।

੪੪- ਉਹਨਾਂ ਛੱਜੂ ਤੇ ਗਜੂ ਨੇ ਬਗਲ ਵਿਚ ਇੱਕ ਕਬੂਤ੍ਰ ਲੈ ਲਿਆ ।

੪੫- ਤੇ ਮੂਹੋਂ ਐਉ ਕਿਹਾ ਕਿ ।

੪੬- ਜਿਹੜਾ ਰਾਜੇ ਦਾ ।

ਕੋ ਜੁ ਬੁਰਾ ਕਊ ਕਰਿ ਹੈ ।। ੧ਤਾ ਕੋ ਪਾਪ ਮੂੰਡ ਇਹ ਪਰਿ ਹੈ ।।੩।। ੨ਯਹ ਸੁਨਿ ਬਚਨ ਮਾਨਿ ਤੇ ਗਏ ।। ੩ਭੇਦ ਅਭੇਦ ਨ ਚੀਨਤ ਭਏ ।। ੪ਜਾਇ ਰਾਵ ਪ੍ਰਤਿ ਯਹੈ ਉਚਾਰੋ ।। ੫ਤਵ ਦੇਖਨ कੌ ਹਿਯੋ ਹਮਾਰੋ ।।੪।। ੬ਯੌ ਸੁਨਿ ਬਚਨ ਰਾਵ ਤਿਹ ਆਯੋ ।। ੭ਚਾਰਿ ਚਾਰਿ ਭੀਤਰ ਬੈਠਯੋ ।। ੮ਤਿਨ ਆਯੁਧ ਦੇਖਨ ਕੌ ਲਏ ।। ੯ਹਾਥੋ ਹਾਥ ਕਾਢਿ ਕੈ ਦਏ ।।੫।। ੧੦ਆਯੁਧੁ ਕਾਢਿ ਐਸ ਬਿਧਿ ਦਏ ।। ੧੧ਜੋਰੇ ਏਕ ਬਨਾਵਤ ਭਏ ।। ੧੨ਜਾਕੀ ਬਾਂਹ ਸੀਵਿ ਦੋਊ ਲੀਨੀ ।। ੧੩ਬਿਨੁ ਬਾਂਧੇ ਮੁਸਕੈਂ ਜਨ ਦੀਨੀ ।।੬।। ੧੪ਏਕ ਭਾਂਟ ਕੌ ਭੇਦ ਬਤਾਯੋ ।। ੧੫ਰਾਜਾ ਕੌ ਸੁਖ ਪੈਂ ਕਹਵਾਯੋ ।। ੧੬ਜੌ ਸਭ ਸਸਤ੍ਰ ਦੈ ਮੁਝੈ ਡਾਰੈ ।। ੧੭ਤੌ ਦਾਤਾ ਤੂੰ ਜਾਨ ਹਮਾਰੈ ।।੭।। ੧੮ਯਹ ਸੁਨਿ ਨ੍ਰਿਪਤਿ ਸਸਤ੍ਰ ਦੈ ਡਾਰੇ ।। ੧੯ਔਰ ਰਹੇ ਮੰਤ੍ਰੀਨ ਨਿਵਾਰੇ ।। ੨੦ਜਾਨਯੋ ਨ੍ਰਿਪਤਿ ਨਿਰਾਯੁਧ ਭਯੋ ।। ੨੧ਬਾਗੋ ਆਨਿ ਤਾਹਿ ਪਹਿਰਯੋ ।।੮।। ਦੋਹਰਾ ।। ੨੨ਸੌ ਬਾਗੋ iਪਹਿਰਯੋ ਨ੍ਰਿਪਤਿ, ਬਾਹ ਕਢਿ ਨਹਿ ਜਾਹਿ ।। ੨੩ਤੀਰ ਖਾਨ ਠਾਢੇ ਹੁਤੇ ਮੁਸਕੈ ਲਈ ਚਰਾਇ ।।੯।। ਚੌਪਈ ।। ੨੪ਸੁੰਦਰ ਰਾਜ ਪੁੱਤ੍ਰ ਤਹੱ ਭਾਰੋ ।। ੨੫ਤੁਰਤੁ ਤੇਗ ਕਹ ਤਾਹਿ ਸੰਭਾਰੋ ।। ੨੬ਤਮਕਿ ਵਾਰ ਤਾਂ ਤੁਰਕਹਿ ਕਿਯੋ ।। ੨੭ਬਾਹਨ ਦੁਹੂੰ ਦੁਧਾ ਕਰਿ ਦਿਯੋ ।।੧੦।। ਦੋਹਰਾ ।। ੨੮ਏਕ ਰਾਵ ਅਗਨਿਤ ਤੁਰਕ ਕਹੱ ਲਗਿ ਲਰੈ ਰਸਾਇ ।। ੨੯ਸੁੰਦਰ ਕੌ ਰਾਜਾ ਭਏ ਮਾਰਤ ਭਏ ਬਜਾਇ ।।੧੧।। ਚੌਪਈ ।। ੩੦ਜਲਕੇ ਅੱਸੂ ਅਸੂ ਇਕ ਜਾਯੋ ।। ੩੧ਸੋ ਬਾਗਾ ਰਾਜਾ ਕੇ ਆਯੋ ।। ੩੨ਚਰਵੇਦਾਰ ਤਾਂਹਿ ਲੈ ਗਯੋ ।। ੩੩ਭੇਦ ਰਾਨਿਯਨ ਕੌ ਲੈ ਦਯੋ ।।੧੨।। ਦੋਹਰਾ ।। ੩੪ਕੁੰਕਮ ਦੇ, ਘਨਸਾਰ ii ਦੇ; ਯੌ ਸ੍ਰਵਨਨ ਸੁਨਿ ਪਾਇ ।। ੩੫ਮਤੋ ਬੈਠਿ ਦੁਹੂੰਅਨ ਕਿਯੋ ਜੁਝਿ ਮਰਨ ਕੇ ਭਾਇ ।।੧੩।। ੩੬ਜੌ ਹਮਰੇ ਪੱਤਿ ਲਰਿ ਮਰੇ ਸਮੁਹ ਬਦਨ ਬ੍ਰਿਣਖਾਇ ।। ੩੭ਤੌ ਹਮ ਹੂੰ ਸਭ ਲਰਿ ਮਰੈ ਨਰ ਕੌ ਭੇਖ ਬਨਾਇ ।।੧੪।। ਚੌਪਈ ।। ੩੮ਯਹੈ ਮੰਤ੍ਰ ਸਭਹੂੰਨ ਬਿਚਾਰਯੋ ।। ੩੯ਸਭਹੂੰ ਭੇਖ ਪੁਰਖ ਕੋ ਧਾਰਯੋ ।। ੪੦ਏਕ ਦਿਸਾ ਕੁੰਕਮ ਦੇ ਗਈ ।। ੪੧ਦੇ ਘਨਸਾਰ ਦੁਜ ਦਿਸਿ ਭਈ ।।੧੫।। ਦੋਹਰਾ ।। ੪੨ਕੁੰਕਮ ਦੇ ਘਨਸਾਰ ਦੇ ਦੋਊ ਅਨੀ ਬਨਾਇ ।। ੪੩ਦੁਹੂੰ ਓਰ ਠਾਢੀ ਭਈ ਜੁੱਧ ਕਰਨ ਕੇ ਭਾਇ ।।੧੬।। ਚੌਪਈ ।। ੪੪ਦੁਹੂੰ ਓਰ ਤੇ ਸਸਤ੍ਰ ਚਲਾਏ ।। ੪੫ਦੁਹੂੰ ਓਰ ਬਾਦਿੱਤ੍ਰ ਬਜਾਏ ।। ਐਸੀ ਮਾਰਿ ਕ੍ਰਿਪਾਨਨ ਡਾਰੀ ।। ੪੬ਏਕ ਨ ਉਬਰੀ ਜੀਵਤ ਨਾਰੀ ।।੧੭।। ਦੋਹਰਾ ।। ੪੭ਬੱਜ੍ਰ ਬਾਨ ਬਿਛੂਆ ਬਿਸਿਖ ਬਰਖਯੋ ਲੋਹ ਅਪਾਰ ।। ੪੮ਸਭ ਅਬਲਾ ਜੂਝਤ ਭਈ ਏਕ ਨ ਉਬਰੀ ਨਾਰਿ ।।੧੮।। ਚੌਪਈ ।। ੪੯ਬਰਛੀ ਦੂਹੂੰ ਦੋਫਲੀ ਲੀਨੀ ।। ੫੦ਦੁਹੂੰਅਨ

i ਸਫੈਦ ਚੋਲਾ ਜਿਸ ਵਿਚੋਂ ਬਾਂਹ ਬਾਹਰ ਹੀ ਨਾਂ ਨਿਕਲ ਸਕੇ

ii ਕੁੰਕਮ ਦੇ ਤੇ ਘਨਸਾਮ ਦੇ ਰਾਜੇ ਦੀਆਂ ਮੁਖੀ ਰਾਣੀਆਂ ਸਨ । ਜਦੋਂ ਬਾਗ ਵਿਚ ਘੋੜੇ ਚਾਰਨ ਵਾਲੇ ਚਰਵਾਹੇ ਨੇ ਇਹ ਦ੍ਰਿਸ਼ ਡਿੱਠਾ ਤਾਂ ਉਸਨੇ ਜਾ ਕੇ ਰਾਣੀਆਂ ਨੂੰ ਇਹ ਸਾਰੀ ਬੀਤੀ ਗੱਲ ਦੱਸੀ । ਜਿਸ ਤੇ ਰਾਣੀਆਂ ਨੇ ਸਸਤ੍ਰ ਅਸਤ੍ਰ ਕੱਸ ਲਏ ਤੇ ਜੁੱਧ ਕਰਨ ਲਈ ਮੈਦਾਨ ਵਿਚ ਨਿਤਰ ਪਈਆਂ, ਅਤੇ ਮੈਦਾਨ ਦੇ ਵਿਚ ਪੂਰੀ ਮਰਦਾਨਗੀ ਨਾਲ ਲੜਕੇ ਦੋਵੇਂ ਖੇਤ ਵਿਚ ਜੁਝ ਗਈਆਂ, ਪ੍ਰੰਤੂ ਜ਼ਰਾ ਵੀ ਜਾਨ ਪਿਆਰੀ ਨਹੀਂ ਕੀਤੀ ਨਾਂ ਹੀ ਜੁਧ ਵਿਚ ਪਿਠ ਕਿ ਤੀ । ਸ਼ੇਰੇ ਦਿਲ ਛਾਤੀ ਡਾਹਕੇ ਦੁਸ਼ਮਣ ਨਾਲ ਲੋਹਾ ਲੈ ਕੇ ਜ਼ਖਮੀ ਹੋ ਕੇ ਮੈਦਾਨ ਵਿਚ ਸ਼ਹੀਦੀ ਪਾ ਗਈਆਂ । ਲੇਖਕ ਉਹਨਾਂ ਦੀ ਦਾਦ ਦਿੰਦਾ ਲਿਖਦਾ ਹੈ ਕਿ ਸਸਤ੍ਰਾਂ ਨਾਲ ਉਹ ਇਸਤ੍ਰੀਆਂ ਨੇ ਪਤੀ ਦੇ ਦੁਸ਼ਮਣਾਂ ਨਾਲ ਲੋਹਾ ਲੈ ਕੇ ਆਪਣੀਆਂ ਜਾਨਾਂ ਕੁਰਬਾਨ ਕਰ ਦਿੱਤੀਆਂ ਹਨ । ਉਹ ਧੰਨ-ਧੰਨ ਹਨ ਇਸਤ੍ਰੀਆਂ । ਉਹਨਾਂ ਦਾ ਜਸ ਐਥੇ ਸੰਸਾਰ ਦੇ ਵਿਚ ਯਾਦ ਬਣਿਆ ਰਹੇਗਾ, ਅਤੇ ਸਿਧੀਆਂ ਸੁਰਗ ਪੁਰੀ ਵਿਚ ਜਾ ਕੇ ਵਸਣਗੀਆਂ । ਪਤੀ ਦੀ ਪੀੜ ਨੂੰ ਲੈ ਕੇ ਇਹਨਾਂ ਇਸਤ੍ਰੀਆਂ ਨੇ ਆਪਾ ਵਾਰ ਦਿੱਤਾ, ਜਰਾ ਵੀ ਢਿਲ ਨਹੀਂ ਕੀਤੀ ਝਝਕਾਹਟ ਨਹੀਂ ਵਰਤੀ । ਇਹ ਹੈ ਪਤਿ ਵਰਤ ਧਰਮ ਤੇ ਪਤਿ ਨਾਲ ਸਤੀ ਹੋਣ ਦੀ ਉੱਤਮ ਮਸਾਲ ਜੋ ਸੁਰਗ ਵਿਚ ਜਾ ਕੇ ਪਤੀ ਨੂੰ ਜਾ ਮਿਲੀਆਂ ਇਸ ਜਨਮ ਨੂੰ ਸਫਲਾ ਕਰ ਗਈਆਂ । ਮਰਨਾ ਤਾਂ ਹੈ ਹੀ, ਪਰ ਮਰਨਾ ਉਹ ਚੰਗਾ ਹੈ ਜੇ ਕੋਈ ਐਥੋਂ ਭੇਟ ਲੈ ਕੇ ਜਾਵੇ । ਜੇ ਕੋਹੀ ਭੇਟ ਲੈ ਕੇ ਜਾਵਾਂਗੇ ਤਾਂ ਪ੍ਰਮ ਪਿਤਾ ਦੇ ਦਰਬਾਰ ਵਿਚ ਜਾ ਕੇ ਸੱਚ ਵਿਚ ਸਮਾਈ ਹੋ ਜਾਵੇਗੀ ਹਜ਼ੂਰੀ ਵਿਚ ਥਾਂ ਪ੍ਰਾਪਤ ਹੋਵੇਗੀ । ਸੱਚੇ ਨੂੰ ਚੰਗੇ ਲੱਗਾਂਗੇ ਤੇ ਸਾਨੂੰ ਖੁਸ਼ੀਆਂ ਪ੍ਰਾਪਤਿ ਹੋਣਗੀਆਂ । ਉਹਨਾਂ ਸੂਰਮਿਆਂ ਦਾ ਮਰਨਾ ਸੱਚਾ ਹੈ ਸਫਲ ਹੈ ਜਿਹੜੇ ਪ੍ਰਵਾਨੇ ਹੋ ਕੇ ਪ੍ਰਵਾਨ ਜਾ ਪੈਂਦੇ ਹਨ । ਗੁਰੂ ਜੀ ਦਾ ਪਾਵਨ ਬਚਨ ਹੈ:–

ਕੋਈ ਬੁਰਾ ਕਰੇਗਾ ।

੧- ਉਸ ਦੇ ਸਿਰ ਪਾਪ ਚੜ੍ਹੇਗਾ ।।੩।।

੨- ਇਹ ਗੱਲ ਸੁਣ ਕੇ ਰਾਜਾ ਸੱਚ ਮੰਨ ਗਿਆ ।

੩- ਉਨ੍ਹਾਂ ਦੇ ਅੰਦਰ ਦੇ ਧੋਖੇ ਨੂੰ ਨਾਂ ਸਮਝ ਸਕਿਆ ।

੪- ਫੇਰ ਜਾ ਕੇ ਰਾਜੇ ਨੂੰ ਸੁਲ੍ਹਾ ਦੇ ਤੌਰ ਪਰ ਇਹ ਕਿਹਾ ।

੫- ਕਿ ਤੇਰੇ ਦ੍ਰਸ਼ਨ ਕਰਨ ਲਈ ਸਾਡਾ ਦਿਲ ਚਾਹੁੰਦਾ ਹੈ ।

੬- ਇਹ ਗੱਲ ਸੁਣ ਕੇ ਰਾਜਾ ਬਿਸ਼ਵਾਸ ਕਰਕੇ ਉਥੇ ਉਹਨਾਂ ਦੇ ਕੋਲ ਆ ਗਿਆ ।

੭- ਆਪ ਚਾਰ-ਚਾਰ ਹੋ ਕੇ ਬੈਠ ਗਏ ਵਿਚਕਾਰ ਰਾਜੇ ਨੂੰ ਬੈਠਾ ਲਿਆ ।

੮- ਪਿਆਰ ਨਾਲ ਗੱਲਾਂ ਬਾਤਾਂ ਕਰਦਿਆਂ ਰਾਜੇ ਦੇ ਸ਼ਸਤ੍ਰ ਵੇਖਣ ਲਈ ਮੰਗ ਕੇ ਲੈ ਲਏ

੯- ਰਾਜੇ ਨੇ ਸ਼ਸ਼ਤ੍ਰ ਹੱਥੋ ਹੱਥੀ (ਜਲਦੀ ਹੀ) ਉਨ੍ਹਾਂ ਦੇ ਹੱਥ ਫੜਾ ਦਿਤੇ ।।੫।।

੧੦- ਇਸ ਪਾਲਸੀ ਨਾਲ ਹਥਿਆਰ ਰਾਜੇ ਤੋਂ ਲੈ ਲਏ ।

੧੧- ਜਿਹੜੇ ਸਾਰੇ ਹਥਿਆਰ ਇੱਕ ਥਾਂ ਇਕੱਠੇ ਕਰ ਲਏ ।

੧੨- ਜਦੋਂ ਰਾਜਾ ਹਥਿਆਰ ਦੇ ਬੈਠਾ ਫੜਕੇ ਉਸਦੀਆਂ ਦੋਵੇਂ ਬਾਹਾਂ ਬੰਨ੍ਹ ਦਿਤੀਆਂ

੧੩- ਜਾਣੋਂ ਬਿਨ੍ਹਾਂ ਬੰਨ੍ਹੇ ਹੀ ਉਸ ਨੂੰ ਮੁਸ਼ਕਾਂ ਦੇ ਦਿਤੀਆਂ ਹਨ ।।੬।।

੧੪- ਇੱਕ ਭਟ ਨੂੰ ਸਖਾ ਦਿਤਾ ਕਿ ਤੂੰ ਰਾਜੇ ਨੂੰ ਐਉਂ ਕਹਿ

੧੫- ਰਾਜੇ ਦੇ ਅੱਗੇ ਉਸ ਭਟ ਤੋਂ ਮੁਖ ਪਰ ਕਹਾ ਦਿਤਾ

੧੬- ਕਿ ਜੇ ਇਹ ਸ਼ਸ਼ਤ੍ਰ ਸਾਰੇ ਮੈਨੂੰ ਦੇ ਦਿਓ ਤਾਂ

੧੭- ਤਾਂ ਤੈਨੂੰ ਅਸੀਂ ਦਾਨੀ ਜਾਣਾਂਗੇ ।।੭।

੧੮- ਇਹ ਸੁਣ ਕੇ ਰਾਜੇ ਨੇ ਸ਼ਸ਼ਤ੍ਰ ਦੇ ਦਿਤੇ ।

੧੯- ਜਿਹੜੇ ਬਾਕੀ ਰਹਿ ਗਏ ਉਹ ਮੰਤ੍ਰੀਆ ਨੇ ਕਾਬੂ ਕਰ ਲਏ ।

੨੦- ਜਦੋਂ ਤੱਕਿਆ ਕਿ ਰਾਜਾ ਬਿਨਾਂ ਹਥਿਆਰ ਹੋ ਗਿਆ ਹੈ ।

੨੧- ਇਕ ਕਿਸਮ ਦਾ ਜਾਲ੍ਹ ਉਸ ਤੇ ਪਾ ਦਿਤਾ ।।੮।।

੨੨- ਦੋਹਰਾ ।। ਰਾਜੇ ਦੇ ਐਸਾ ਚੇਲਾ ਪਾ ਦਿਤਾ ।

੨੩- ਤੀਰ ਖਾਨ ਉਥੇ ਖਲੋਤਾ ਸੀ ਉਸ ਨੇ ਰਾਜੇ ਦੀਆਂ ਮੁਸ਼ਕਾਂ ਬੰਨ੍ਹ ਦਿਤੀਆਂ ।।੯।।

੨੪- ਚੌਪਈ ।। ਸੁੰਦ੍ਰ ਰਾਜ-ਰਾਜੇ ਦਾ ਪੁੱਤ੍ਰ ਬੜਾ ਤਕੜਾ ਸੀ ।

੨੫- ਉਸ ਨੇ ਉਸੇ ਵੇਲੇ ਤਲਵਾਰ ਸੰਭਾਲ ਲਈ ।

੨੬- ਉਸ ਨੇ ਕ੍ਰੋਧ ਵਿਚ ਆ ਕੇ ਤੁਰਕਾਂ ਤੇ ਵਾਰ ਕਰੇ ।

੨੭- ਉਸਨੇ ਤੀਰ ਖਾਨ ਦੀ ਦੋਹਾਂ ਬਾਹਾਂ ਦੇ ਟੁਕੜੇ ਕਰ ਦਿਤੇ ।।੧੦।।

੨੮- ਦੋਹਰਾ ।। ਰਾਜੇ ਦਾ ਪੁੱਤ੍ਰ ਇੱਕਲਾ ਸੀ ਤੁਰਕ ਬਹੁਤੇ ਬੇਅੰਤ ਹੀ ਸਨ ਉਹ ਕਿਤਨਾ ਕੁ ਚਿਰ ਗੁੱਸੇ ਨਾਲ ਲੜ ਸਕਦਾ ਸੀ ।

੨੯- ਸੁੰਦਰ ਨੂੰ ਤੇ ਰਾਜੇ ਨੂੰ ਖੜਕਾ ਕੇ ਮਾਰ ਦਿਤਾ ।।੧੧।।

੩੦- ਚੌਪਈ ।। ਸਮੁੰਦ੍ਰੀ ਘੋੜੇ ਦਾ ਬਚਾ ਇੱਕ ਘੋੜਾ ਸੀ ।

੩੧- ਉਹ ਕਿਤੇ ਰਾਜੇ ਦੇ ਬਾਗ ਵਿਚ ਆ ਗਿਆ ।

੩੨- ਘੋੜਿਆਂ ਨੂੰ ਚਾਰਨ ਵਾਲਾ ਉਸ ਨੂੰ ਲੈ ਗਿਆ ।

੩੩- ਅਤੇ ਉਸ ਨੇ ਇਹ ਸਾਰਾ ਭੇਦ ਰਾਣੀਆਂ ਨੂੰ ਦੱਸ ਦਿਤਾ ।।੧੨।।

੩੪- ਦੋਹਰਾ ।। ਇੱਕ ਰਾਣੀ ਕੁੰਕਮ ਦੇ, ਤੇ ਦੂਜੀ ਘਨਸਾਰ ਦੇ ਨੇ ਇਹ ਗੱਲ ਸੁਵਨਾ ਨਾਲ ਸੁਣੀ ।

੩੫- ਦੋਹਾਂ ਨੇ ਬੈਠ ਕੇ ਸਲਾਹ ਕੀਤੀ ਕਿ ਅਸੀਂ ਜੁੱਧ ਕਰਕੇ ਜਾ ਮਰੀਏ ।।੧੩।।

੩੬- ਜੇ ਸਾਡਾ ਪਤੀ ਸਸਤ੍ਰਾਂ ਦੇ ਫੱਟ ਖਾ ਕੇ ਮਰ ਗਿਆ ।

੩੭- ਤਾਂ ਅਸੀਂ ਵੀ ਸਾਰੇ ਲੜਕੇ ਮਰ ਜਾਏ ਪੁਰਸ਼ ਦਾ ਭੇਦ ਬਣਾ ਕੇ ।।੧੪।।

੩੮- ਚੌਪਈ ।। ਸਾਰਿਆਂ ਇਹ ਸਲਾਹ ਬਣਾ ਲਈ ।

੩੯- ਸਾਰੀਆਂ ਇਸਤ੍ਰੀਆਂ ਨੇ ਪੁਰਸ਼ਾਂ ਦਾ ਵੇਸ਼ ਬਣਾ ਲਿਆ ।

੪੦- ਇਕ ਪਾਸੇ ਕੁੰਕਮ ਦੇ ਚਲੀ ਗਈ ।

੪੧- ਦੂਜੇ ਪਾਸੇ ਘਨਸਾਰ ਦੇ ਪਹੁੰਚ ਗਈ ।।੧੫।।

੪੨- ਦੋਹਰਾ ।। ਕੁੰਕਮ ਦੇ ਤੇ ਘਨਸਾਰ ਦੇ ਦੋਹਾਂ ਨੇ ਸੈਨਾਂ ਬਣਾ ਲਈ ।

੪੩- ਦੋਏ ਪਾਸੇ ਜਾਕੇ ਖੜੀਆਂ ਹੋ ਗਈਆਂ ਜੁੱਧ ਕਰਨ ਲਈ ।।੧੬।।

੪੪- ਚੌਪਈ ।। ਦੋਹਾਂ ਪਾਸਿਆਂ ਤੋਂ ਸਸਤ੍ਰ ਚਲਾਏ ਗਏ ।

੪੫- ਦੋਹਾਂ ਪਾਸਿਆਂ ਤੋਂ ਬਾਜੇ ਬਜਾਏ ਗਏ ।

੪੬- ਕ੍ਰਿਪਾਨਾਂ ਲੈ ਕੇ ਦੁਸ਼ਮਨ ਤੇ ਐਸੀ ਮਾਰ ਪਾਈ ।

੪੭- ਦੁਸਮਨ ਨੂੰ ਮਾਰਦੀਆਂ ਆਪ ਵੀ ਮਰ ਗਈਆਂ ਕੋਈ ਇਸਤ੍ਰੀ ਜਿਊਂਦੀ ਬਾਕੀ ਨਾ ਬਚੀ ।।੧੭।।

੪੮- ਦੋਹਰਾ ।। ਗਦਾ, ਬਾਣ, ਬ੍ਰਛੀਆਂ, ਤੀਰ ਬੇਅੰਤ ਲੋਹਾ ਬਰਸਿਆ ।

੪੯- ਸਾਰੀਆਂ ਇਸਤ੍ਰੀਆਂ ਜੂਝ ਮਰੀਆਂ ਇਕ ਵੀ ਜਿਊਂਦੀ ਨਾ ਰਹੀ ।।੧੮।।

੫੦- ਚੌਪਈ ।। ਦੋਹਾਂ ਨੇ ਦੋ ਧਾਰੇ ਖੰਡੇ ਲੈ ਲਏ ।

੫੧- ਦੋਹਾਂ ਨੇ ਹੀ ।

ਪੰਥਿ ਸੁਹੇਲੈ ਜਾਵਹੁ ਤਾਂ ਫਲੁ ਪਾਵਹੁ ਆਗੈ ਮਿਲੈ ਵਡਾਈ ।।
ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ ।।
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ ।।
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ ।।੨।।
ਮਰਣੁ ਮੁਣਸਾ ਸੂਰਿਆਂ ਹਕੁ ਹੈ ਜੋ ਹੋਇ
ਮਰਨਿ ਪਰਵਾਣੋ ।। ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ
ਸਾਚੀ ਮਾਣੋ ।। ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖ ਨ
ਲਾਗੈ ।। ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ
ਜਿਤੁ ਸੇਵਿਐ ਭਉ ਭਾਗੈ ।।
ਊਚਾ ਨਹੀ ਕਹਿਣਾ ਮਨ ਮਹਿ ਰਹਣਾ ਆਪੇ ਜਾਣੈ ਜਾਣੋ ।।
ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ ।।
।।੩।।ਅੰਗ ੫੭੯-੮੦।।ਮ:੧।।

ਵਹੈ ਉਦਰ ਮੈਂ ਦੀਨੀ ।। ੧ਤਿਹੱ ਕੋ ਝਗਿ ਕਟਾਰਿਨ ਲਰੀ ।। ੨ਦੋਊ ਜੂਝਿ ਖੇਤ ਮੈਂ ਪਰੀ ।।੧੯।। ਦੋਹਰਾ ।। ੩ਸਸਤ੍ਰਨ ਸੌ ਬਾਲਾ ਲਰੀ ਪ੍ਰਿਤਿ ਪਿਯਾ ਕੀ ਮਾਨਿ ।। ੪ਨਿਜੁ ਪਤਿ ਕੋ ਪਾਵਤ ਭਈ ਸੁਰ ਕਿਯੋ ਪਯਾਨ ।।੨੦।। ੫ਪ੍ਰੀਤਿ ਪਿਯਾ ਕੀ ਜੇ ਲਰੀ ਧੰਨਿ ਧੰਨਿ ਤੇ ਨਾਰਿ ।। ੬ਪੂਰਿ ਰਹਯੋ ਜਸੁ ਜਗਤ ਮੈਂ ਸਰਪੁਰ ਬਸੀ ਸੁਧਾਰਿ ।।੨੧।। ੭ਜੂਝਿ ਮਰੀ ਪਿਯ ਪੀਰ ਤ੍ਰਿਯ ਤਨਿਕ ਨ ਮੋਰਯੋ ਅੰਗ ।। ੮ਸੁ ਕਬਿ ਸਯਾਮ ਪੂਰਨ ਭਯੋ ਤਬਹੀ ਕਥਾ ਪ੍ਰਸੰਗ ।।੨੨।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕਸੌ ਬਾਈਸਵੋ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੨੨।।੨੩੮੮।। ਅਫਜੂੰ ।।

ਚੌਪਈ ।। ੯ਦੇਵ ਅਦੇਵ ਮਿਲਤ ਸਭ ਲਏ ।। ੧੦ਛੀਰ ਸਮੁੰਦ ਮਥਬੇ ਕਹੱ ਗਏ ।। ੧੧ਚੌਦਹ ਰਤਨ ਨਿਕਾਰੇ ਜਬਹੀ i।। ੧੨ਦਾਨੋ ਉਠੇ ਕੋਪ ਕਰਿ ਤਬ ਹੀ ।।੧।। ੧੩ਹਮਹੀ ਰਤਨ ਚੌਦਹੂੰ ਲੈਹੈਂ ।। ੧੪ਨਾ ਤਰ ਜਿਯਨ ਨ ਦੇਵਨ ਦੈਹੈਂ ।। ੧੫ਉਮਡੀ ਅਮਿਤ ਅਨਿਨ ਕੋ ਦਲਿ ਹੈਂ ।। ੧੬ਲਹੁ 1ਭੈਯਨ ਤੇ ਭਾਜਿ ਨ ਚਲਿ ਹੈਂ ।।੨।। ਦੋਹਰਾ ।। ੧੭ਰਾਜ ਕਾਜ ਅਰ ਸਾਜ ਸਭ ਆਵਤ ਜੁ ਕਛੁ ਬਨਾਇ ।। ੧੮ਜੇਸਟ ਭ੍ਰਾਤ ਕੋ 2ਦੀਜਿਯਤ ਲਹੁਰੇ ਲਈ ਨ ਜਾਇ ।।੩।। ਭੁਜੰਗ ਛੰਦ ।। ੧੯ਚੜੇ ਰੋਸ ਕੈਕੈ ਤਹੀ ਦੈਤ ਭਾਰੇ ।। ੨੦ਘੁਰੇ ਘੋਰ ਬਾਜੇ ਸੁ ਮਾਰੂ ਨਗਾਰੇ ।। ੨੧ਉਤੈ ਕੋਪ ਕੈ ਕੈ ਹਠੀ ਦੇਵ ਢੂਕੇ ।। ੨੨ਉਠੇ ਭਾਤਿ ਐਸੀ ਸੁ ਮਾਨੋਂ ਭਭੂਕੇ ।।੪।। ੨੩ਮੰਡੇ ਕੋਪ ਕੈਕੈ ਮਹਾਂ ਰੋਸ ਬਾਢੇ ।। ੨੪ਇਤੈ ਦੇਵ ਬਾਂਕੇ ਉਤੈ ਦੈਤ ਗਾਢੇ ।। ੨੫ਛਕੇ ਛੋਭ ਛੱਤ੍ਰੀ ਮਹਾਂ ਐਠ ਐਠੇ ।। ੨੬ਚੜੇ ਜੁੱਧ ਕੈ ਕਾਜ ਹ੍ਵੈਕੈ ਇਕੈਠੇ ।।੫।। ੨੭ਕਹੂੰ ਟੀਕ ਟਾਂਕੈ ਕਹੂੰ ਟੋਪ ਟੂਟੇ ।। ੨੮ਕਿਯੇ ਟੀਪ ਟਾਪੈ ਕਈ ਕੋਟਿ ਢੂਕੇ ।। ੨੯ਕਹੂੰ ਟਾਕ ਟੂਕੇ ਭਏ ਬੀਰ ਭਾਰੇ ।। ੩੦ਕਰੇਰੇ ਕਟੀਲੇ ਕਰੀ ਕੋਟਿ ਮਾਰੇ ।।੬।। ੩੧ਕਿਤੇ ਡੋਬ ਡੂਬੈ ਕਿਤੇ ਘਾਮ ਘੂਮੈਂ ।। ੩੨ਕਿਤੇ ਆਨਿ ਜੋਧਾ ਪਰੇ ਝੂਮਿ ਭੂਮੈਂ ।। ੩੩ਕਿਤੇ ਪਾਨਿ ਮਾਂਗੈ ਕਿਤੇ ਮਾਰਿ ਕੂਕੈ ।। ੩੪ਕਿਤੇ ਬਾਢਵਾਰੀਨ ਕੋ ਕਾਢ ਢੂਕੈ ।।੭।। ੩੫ਕਿਤੇ ਚੋਟ ਓਟੈ ਕਿਤੇ ਕੋਟਿ ਪੈਠੈਂ ।। ੩੬ਕਿਤੇ ਰਾਗ ਮਾਰੂ ਸੁਨੇ ਆਨਿ ਐਠੈਂ ।। ੩੭ਕਿਤੇ ਭੀਰ ਭਾਜੇ ਕਿਤੇ ਸੂਰ ਕੂਟੇ ।। ੩੮ਕਿਤੇ ਬਾਜ ਮਾਰੇ ਰਥੀ ਕ੍ਰੋਰਿ ਲੂਟੇ ।। ੮।। ੩੯ਕਹੂੰ ਜ੍ਵਾਨ ਜੇਬੇ ਕਹੂੰ ਬਾਜ ਮਾਰੇ ।। ੪੦ਕਹੂੰ ਭੂਮਿ ਝੂਮੈਂ ਦਿਤਯਾਦਿੱਤ ਭਾਰੇ ।। ੪੧ਕਿਤੇ ਬੀਰ ਘਾਯਨ ਘਾਏ ਪਧਾਰੇ ।। ੪੨ਕਿਤੇ ਖੇਤ ਸੋਹੇ ਮਹਾਂਬੀਰ ਡਾਰੇ ।।੯।। ੪੩ਕਿਤੈ ਸੂਰ ਕੋਪਯੋ ਉਤੈ ਚੰਦ੍ਰ ਧਾਯੋ ।। ੪੪ਇਤੈ ਜੋਰਿ ਗਾੜੀ ਅਨੀ ਇੰਦ੍ਰ ਆਯੋ ।। ੪੫ਉਤੈ ਬੁਧਿ ਬਾਧੀ ਧੁਜਾ ਬੀਰ ਬਾਕੋ ।। ੪੬ਇਤੈ ਕਾਲ ਕੋਪਯੋ ਜਿਤੈ ਕੌਨ ਤਾਕੋ ।।੧੦।।

i ਇਸ ਅਲੰਕਾਰ ਨੂੰ ਅਦਿ ਬਾਣੀ ਦੇ ਵਿਚ ਇਸਤਰ੍ਹਾਂ ਵਰਤਿਆ ਹੈ:-

ਨਾਨਕ ਈਸਰਿ ਜਗਨਾਥ ਉਚਹਦੀ ਵੈਣੁ ਵਿਰਿਕਿਓਨੁ ।। ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ।। ਚਉਦਹ ਰਤਨ ਨਿਕਾਲਿਅਨੁ ਕਰਿ ਆਵਾ ਗਉਣ ਚਿਲਕਿਓਨੁ ।। ਪੰ: ੯੬੭ ।।

ਜੋ ਸੱਜਣ ਇਸਨੂੰ ਮਥਿਆਸ ਕਹਿਕੇ ਗਪੋੜੇ ਕਹਿੰਦੇ ਹਨ ਇਹਿ ਵਿਚਾਰ ਉਹ ਨਹੀਂ ਕਰਦੇ ਕਿ ਜਿਹੜੀ ਵਸਤੂ ਹੈ ਹੀ ਨਹੀਂ ਉਸਦੀ ਉਧਾਰਨ ਗੁਰਮਤ ਕਿਵੇਂ ਪੇਸ਼ ਕਰ ਸਕਦੀ ਹੈ ? ਹਾਂ ਇਹ ਠੀਕ ਹੈ ਕਿ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਬਤੌਰ ਉਧਾਰਣ ਹੀ ਵਰਤੀ ਗਈ ਹੈ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਵਿਚ ਸਮੂਹਕ ਪੱਖ ਪੇਸ਼ ਕੀਤਾ ਹੈ । ਕਿਵੇਂ ਸਮੁੰਦਰ ਰਿੜਕਿਆ, ਕਿਸ ਨੇ ਰਿੜਕਿਆ, ਉਸ ਵਿਚੋਂ ਕੀ ਪ੍ਰਾਪਤ ਹੋਇਆ, ਝਗੜਾ ਕਿਵੇਂ ਰੂਪ ਧਾਰ ਗਿਆ ਤੇ ਉਸ ਦਾ ਨਿਬਟਾਰਾ ਕਿਵੇਂ ਕੀਤਾ ਗਿਆ ? ਅੰਤ ਇਸ ਝਗੜੇ ਦਾ ਫੈਸਲਾ ਇਕ ਇਸਤ੍ਰੀ ਦੇ ਰੂਪ ਨੂੰ ਨਾਯਕ ਅਰਥਾਤ ਜੱਜ ਦੇ ਹੱਥੋ ਹੁੰਦਾ ਵਿਖਾਇਆ ਹੈ । ਜਿਸ ਦਾ ਕੇਂਦਰੀ ਭਾਵ ਹੈ ਕਿ ਇਸਤ੍ਰੀ ਰੂਪ ਇਕ ਜੰਤ੍ਰ, ਮੰਤ੍ਰ, ਤੰਤ੍ਰ ਦੀ ਸ਼ਕਤੀ ਰੱਖਦਾ ਹੈ ਜੋ ਕੁਦਰਤ ਕਲਾ ਦਾ ਅਨੂਠਾ ਤੋਹਫ਼ਾ ਹੈ । ਜਿਥੇ ਪ੍ਰਮਾਤਮਾ ਨੂੰ ਔਕੜ ਆ ਬਣੇ ਉਸਨੂੰ ਵੀ ਇੱਕ ਇਸਤ੍ਰੀ ਅੱਗੇ ਕਰਕੇ ਕੰਮ ਲੋਟ ਕਰਨਾਂ ਪੈਂਦਾ ਹੈ ਤੇ ਕੀਤਾ ਜਾਂਦਾ ਰਿਹਾ ਹੈ ਕੀਤਾ ਵੀ ਜਾ ਸਕਦਾ ਹੈ ।

ਦੋਹਾਂ ਨੇ ਦੋਏ ਖੰਡੇ ਪੇਟ ਵਿਚ ਮਾਰੇ ।
੧- ਤੇ ਉਹਨਾਂ ਨੂੰ ਕਟਾਰਾਂ ਦੀ ਸੱਟ ਲੱਗੀ ।

੨- ਦੋਇ ਜੰਗ ਕਰਕੇ ਜੰਗੇ ਮੈਦਾਨ ਵਿਚ ਸ਼ਹੀਦ ਹੋ ਗਈਆਂ ।।੧੯।।

੩- ਸਾਥਣ ਲੈ ਕੇ ਇਸਤ੍ਰੀਆਂ ਲੜੀਆਂ .

੪- ਆਪਣੇ ਪਤੀ ਦੇ ਨਾਮ ਪ੍ਰੇਮ ਨੂੰ ਜਾਣਕੇ ।

੫- ਆਪਣੇ ਪਤੀ ਨੂੰ ਜਾ ਮਿਲੀਆਂ ਸੁਰਗਪੁਰੀ ਵਿਚ ਜਾ ਕੇ ।।੨੦।।

੬- ਜਿਸ ਦੀ ਪਤੀ ਨਾਲ ਪ੍ਰੀਤ ਲੱਗ ਗਈ ਹੈ ਉਹ ਧਨਤਾ ਯੋਗ ਹੈ ਇਸਤ੍ਰੀ ।

੭- ਮਾਤ ਲੋਕ ਵਿਚ ਉਹਨਾਂ ਦੀ ਕੀਰਤੀ ਹੁੰਦੀ ਹੈ ਸੁਰਗਾਂ ਦੇ ਵਿਚ ਉਹਨਾਂ ਨੂੰ ਵਾਸ ਮਿਲਦਾ ਹੈ ।।੨੧।।

੮- ਜੁੱਧ ਵਿਚ ਜੁਝਕੇ ਮਰ ਗਈਆਂ ਪਰ ਜਰਾ ਵੀ ਅੰਗ ਪਿਛਾਂਹ ਨਹੀਂ ਮੋੜਿਆ ਪਤੀ ਦੀ ਪੀੜ ਉਪਰ ਕੁਰਬਾਨ ਹੋ ਗਈਆਂ ।

੯- ਕਵਿ ਸਿਆਮ ਕਹਿੰਦਾ ਹੈ ਕਿ ਉਦੋਂ ਹੀ ਇਸ ਕਥਾ ਦਾ ਪ੍ਰਸੰਗ ਪੂਰਾ ਹੋ ਗਿਆ ।।੨੨।।੧।।

।।੧੨੨।।੨੩੮੮।। ਅਫਜੂੰ ।।

੧੦- ਦੇਵਤੇ ਔਰ ਦਾਨਵ ਆਪਸ ਵਿਚ ਸਾਰੇ ਹੀ ਇਕੱਠੇ ਹੋ ਗਏ ।

੧੧- ਇਕੱਠੇ ਹੋ ਕੇ ਦੁੱਧ ਸਮੁੰਦ੍ਰ ਰਿੜਕਣ ਲਈ ਤੁਰ ਪਏ ।

੧੨- ਜਦੋਂ ਸਮੁੰਦ੍ਰ ਵਿਚੋਂ ਚੌਦਾਂ ਰਤਨ ਕੱਢ ਲਏ ।

੧੩- ਦੈਂਤ ਕ੍ਰੋਧ ਨਾਲ ਭਰਕੇ ਉੱਠ ਖਲੋਤੇ ਹੋਇ ਉਦੋਂ ਹੀ ।।੧।।

੧੪- ਕਿ ਅਸੀਂ ਤਾਂ ਸਾਰੇ ਦੇ ਸਾਰੇ ਚੌਦਾਂ ਹੀ ਰਤਨ ਲਵਾਂਗੇ ।

੧੫- ਨਹੀਂ ਤਾਂ ਦੇਵਤਿਆਂ ਨੂੰ ਜਿਉਂਦੇ ਨਹੀਂ ਛੱਡਾਂਗੇ ।

੧੬- ਟਿੱਡੀ ਦਲ ਲੈ ਫੌਜਾਂ ਚੜ੍ਹਾਕੇ ਆ ਖੜੇ ਹੋਏ ।

੧੭- ਛੋਟੇ ਭਾਈਆਂ ਤੋਂ ਭੱਜ ਕੇ ਨਹੀਂ ਜਾਂਦੇ ।।੨।।

੧੮- ਰਾਜੇ ਦਾ ਕੰਮ ਤੇ ਸਜੇ ਸਮਾਨ ਸਭ ਜੋ ਕੁਝ ਵੀ ਬਣਾਇਆ ਹੋਇਆ ਹੈ ।

੧੯- ਇਹ ਸਭ ਵੱਡੇ ਭਾਈ ਦੀ ਵਸਤੂ ਹੈ ਉਸਦੇ ਜਿਉਂਦੇ ਛੋਟੇ ਭਾਈ ਦਾ ਕੋਈ ਹੈ ਕਿ ਨਹੀਂ ।।੩।।

੨੦- ਜਦੋਂ ਬਿਸ਼ਨੂੰ ਨੇ ਬਟਵਾਰੇ ਲਈ ਕਿਹਾ ਤਾਂ ਦੈਂਤ ਕ੍ਰੋਧ ਵਿਚ ਆ ਕੇ ਬੜੇ ਭਾਰੀ ਰਾਖਸ਼ਸ਼ਾ ਨੇ ਚੜ੍ਹਾਈ ਕਰ ਦਿਤੀ ।

੨੧- ਮਾਰੂ ਵਾਜੇ ਵੱਜ ਗਏ, ਤੇ ਨਿਗਾਰੇ ਤੇ ਸੱਟ ਪੈ ਗਈ ।

੨੨- ਉੱਧਰ ਤੇ ਤਾਂ ਗੁੱਸਾ ਖਾ ਕੇ ਹਠੀ ਦੇਵਤੇ ਆ ਢੁੱਕੇ ।

੨੩- ਉਹ ਇਸ ਤਰ੍ਹਾਂ ਦੌੜੇ ਜਿਵੇਂ ਵਾ-ਵਰੋਲਾ ਦੌੜਦਾ ਹੈ ।।੪।।

੨੪- ਡਟ ਗਏ ਕ੍ਰੋਧ ਕਰਕੇ ਮਹਾਂ ਗੁੱਸਾ ਵੱਧ ਗਿਆ ।

੨੫- ਇਧਰ ਦੇਵਤੇ ਬਾਂਕੇ ਜਵਾਨ ਉਧਰ ਦੈਂਤ ਹਠੀਲੇ ।

੨੬- ਮਹਾਨ ਜੋਧੇ ਜੋਸ਼ ਨਾਲ ਆ ਕਰਕੇ, ਅਕੜੇਵੇਂ ਨਾਲ ਆਏ ।

੨੭- ਜੁੱਧ ਦੇ ਕੰਮ ਕਰਨ ਲਈ ਇਕੱਠੇ ਹੋ ਗਏ ।।੫।।

੨੮- ਕਿਤੇ ਜ਼ਖਮਾਂ ਨੂੰ ਬੰਨ੍ਹਦੇ ਹਨ ਕਿਤੇ ਸਿਰ ਦੀਆਂ ਖੋਪਰੀਆਂ ਟੁੱਟੀਆਂ ਪਈਆਂ ਹਨ ਕਿਤੇ ਲੋਹੇ ਦੇ ਟੋਪ ਟੁੱਟੇ ਪਏ ਹਨ ।

੨੯- ਕਈ ਸੰਭਾਲ ਕੇ ਜ਼ਖਮਾਂ ਨੂੰ ਬੰਨ੍ਹਕੇ ਟੀਪ ਟਾਪ ਕਰਕੇ ਕਈ ਕ੍ਰੋੜ ਆ ਪਹੁੰਚੇ ।

੩੦- ਕਈਆਂ ਦੀਆਂ ਟੰਗਾਂ ਟੁੱਟੀਆਂ ਹੋਈਆਂ ਬੜੇ ਸੂਰਮੇ ਪਏ ਹਨ ।

੩੧- ਵੱਡੇ-ਵੱਡੇ ਕਰਾਰੇ ਕੱਟੇ ਹੋਏ ਕ੍ਰੋੜਾਂ ਮਾਰੇ ਹੋਏ ਦਿਸਦੇ ਹਨ ।।੬।।

੩੨- ਬੇ-ਹੋਸ਼ੀ ਵਿਚ ਡੁੱਬੇ ਹੋਏ ਕਿਤੇ ਘਾਇਲ ਘੁੰਮਦੇ ਹਨ ।

੩੩- ਕਿਤੇ ਆ ਕੇ ਜੋਧੇ ਪਏ ਲਿਗੋਟਣੀਆਂ ਖਾਂਦੇ ਹਨ ।

੩੪- ਕਿਤੇ ਕੋਈ ਪਾਣੀ ਮੰਗ ਰਿਹਾ ਹੈ, ਕਿਤੇ ਕੋਈ ਕੂਕਾਂ ਮਾਰ ਰਿਹਾ ਹੈ, ਤੜਫ ਰਿਹਾ ਹੈ ।

੩੫- ਕਿਤੇ ਬੁਛੇ ਲੈ ਕੇ ਮਿਆਨ ਭਗੌਤੀਆਂ ਵਿਚੋਂ ਕੱਢਕੇ ਨੇੜੇ ਹੋ ਰਹੇ ਹਨ ।।੭।।

੩੬- ਕਿਤੇ ਢਾਲ ਤਲਵਾਰ ਨਾਲ ਸਸਤ੍ਰ ਆਉਂਦੇ ਨੂੰ ਰੋਕ ਰਿਹਾ ਹੈ, ਕਿਤੇ ਕੋਈ ਅੱਗੇ ਵੱਧ ਰਿਹਾ ਹੈ ।

੩੭- ਕਿਤੇ ਮਾਰੂ ਰਾਗ ਸੁਣ ਕੇ ਆ ਬੈਠਦੇ ਹਨ ।

੩੮- ਕਿਤੇ ਭੀੜ ਭੱਜੀ ਜਾ ਰਹੀ ਹੈ ਕਿਤੇ ਸੂਰਮੇ ਮਾਰੇ ਜਾ ਰਹੇ ਹਨ ।

੩੯- ਕਿਤੇ ਘੋੜੇ ਮਾਰੇ ਗਏ ਹਨ ਕ੍ਰੋੜਾਂ ਰਥੀ ਲੁੱਟੇ ਗਏ ਹਨ ।।੮।।

੪੦- ਕਿਤੇ ਜਵਾਨ ਤਾਂ ਜਿਉਂਦੇ ਹਨ, ਪਰ ਘੋੜੇ ਮਾਰੇ ਗਏ ।

੪੧- ਕਿਤੇ ਧਰਤੀ ਤੇ ਲਿਟ ਰਹੇ ਹਨ ਦਿਤੀ ਦੇ ਪੁਤ੍ਰ ਦੈਂਤ ਅਤੇ ਅਦਿਤੀ ਦੇ ਪੁਤ੍ਰ ਦੇਵ ਬੜੇ ਬੜੇ ਸੂਰਮੇ ।

੪੨- ਕਿਤੇ ਸੂਰਮੇ ਜ਼ਖਮੀ ਹੋ ਕੇ ਤੁਰੇ ਹੋਏ ਹਨ ।

੪੩- ਕਿਤੇ ਮੈਦਾਨ ਦੇ ਵਿਚ ਸੋਭ ਰਹੇ ਹਨ, ਵੱਡੇ ਸੂਰਮੇ ਸੁੱਟੇ ਪਏ ।।੯।।

੪੪- ਕਿਤੇ ਸੂਰਜ ਕ੍ਰੋਧ ਵਾਨ ਹੋ ਰਿਹਾ ਹੈ ਕਿਤੇ ਚੰਦ੍ਰ ਦੌੜਿਆ ਜਾ ਰਿਹਾ ਹੈ ।

੪੫- ਇਧ੍ਰ ਇੰਦ੍ਰ ਬੜੀ ਵੱਡੀ ਫੌਜ ਲੈ ਕੇ ਆ ਗਿਆ ਹੈ ।

੪੬- ਉਧਰ ਝੰਡਾ ਬਧਾ ਹੋਇਆ ਧੁਜਾ ਲੈ ਕੇ ਬੀਰ ਬਹਾਦੁਰ ਆ ਰਹੇ ਹਨ ।

੪੭- ਇਧਰ ਕਾਲ ਕ੍ਰੋਧ ਵਿਚ ਹੈ, ਉਸ ਨੂੰ ਕੌਣ ਜਿੱਤੇ ? ।।੧੦।।

ਇਤੈ ਕੋਪ ਕੈ ਐਸ ਬਾਰੇਸ ਧਾਯੋ ।। ੧ਦੁਤਿਯ ਓਰ ਤੇ ਚਾਰਜ ਸੁਕ੍ਰਾ ਰਿਸਾਯੋ ।। ੨ਕੋਊ ਤੀਰ ਛੋਰੈ ਕੋਊ ਮੰਤ੍ਰ ਡਾਰੈ ।। ੩ਲਿਖੈ ਜੰਤ੍ਰ ਕੇਊ ਕੇਊ ਤੰਤ੍ਰ ਸਾਰੈ ।।੧੧।। ੪ਕਿਤੇ ਤੇਗ ਸੂਤੇ ਕਿਤੇ ਬਾਨ ਮਾਰੈਂ ।। ੫ਕਿਤੇ ਗੋਫਨੈ ਗੁਰਜ ਗੋਲੇ ਉਭਾਰੈ ।। ੬ਕਿਤੇ ਮੁਗਦ੍ਰ ਠਾਵੈ ਕਿਤੇ ਤੀਰ ਛੋਰੇ ।। ੭ਕਿਤੇ ਬੀਰ ਬੀਰਾਨ ਕੇ ਮੁੰਡ ਫੋਰੈ ।।੧੨।। ੮ਕਹੂੰ ਛੱਤ੍ਰ ਜੁਝੇ ਕਹੂੰ ਛੱਤ੍ਰ ਟੂਟੇ ।। ੯ਕਹੂੰ ਬਾਜ ਤਾਜੀ ਜਿਰਹ ਰਾਜ ਲੂਟੇ ।। ੧੦ਕਿਤੇ ਪਾਂਸ ਪਾਂਸੇ ਕਿਤੇ ਝੋਕ ਝੋਰੇ ।। ੧੧ਕਿਤੇ ਛਿਪ੍ਰ ਛੇਕੇ ਕਿਤੇ ਛੈਲ ਛੋਰੇ ।।੧੩।। ੧੨ਕਿਤੇ ਸੂਰ ਸ੍ਰੋਨਾਨਕੇ ਰੰਗ ਰੰਗੇ ।। ੧੩ਬਚੇ ਬੀਰ ਬਾਂਕਾਨ ਬਾਜੀ ਉਮੰਗੇ ।। ੧੪ਮਹਾਭੇਰ ਭਾਰੀ ਮਹਾਂ ਨਾਦ ਬਾਜੇ ।। ੧੫ਇਤੈ ਦੇਵ ਬਾਂਕੇ ਉਤੈ ਦੈਤ ਗਾਜੇ ।।੧੪।। ੧੬ਉਠਯੋ ਰਾਗ ਮਾਰੂ ਮਹਾਂ ਖੇਤ ਭਾਰੋ ।। ੧੭ਇਤੈ ਸੁੰਭ ਨੈਸੁੰਭ ਦਾਨੋ ਸੰਭਾਰੋ ।। ੧੮ਬਿੜਾਲਾਛ ਜਾਲਾਛ ਧੂਮ੍ਰਾਛ ਜੋਧੇ ।। ੧੯ਹਟੇ ਨ ਹਠੀਲੇ ਕਿਸੂ ਕੇ ਪ੍ਰਬੋਧੇ ।।੧੫।। ੨੦ਪਰਯੋ ਲੋਹ ਗਾੜੋ ਮਹਾਂ ਖੇਤ ਭਾਰੀ ।। ੨੧ਇਤੈ ਦੇਵ ਕੋਪੇ ਉਤੈ ਵੈ ਹੰਕਾਰੀ ।।੨੨ਜੁਰੇ ਆਨਿ ਦੋਊ,1ਭੈਯਾ ਨ ਕੋ ਭਾਜੇ ।। ੨੩ਚਲੇ ਭਾਜਿ ਤਾਕੀ ਸੁ ਮਾਤਾਨ ਲਾਜੇ ।।੧੬।। ੨੪ਜੁਰੇ ਆਨਿ ਭਾਈ iਭੈਯਾ ਨ ਕੋ ਹਾਰੈਂ ।। ੨੫ਮਰੈ ਸਾਚੁ ਪੈ ਪਾਵ ਪਾਛੇ ਨ ਡਾਰੈਂ ।। ੨੬ਭਰੇ ਛੋਭ ਛੱਤ੍ਰੀ ਮਹਾਂ ਰੁਦ੍ਰ ਨਾਚਯੋ ।। ੨੭ਪਰਯੋ ਲੋਹ ਗਾੜੋ ਮਹਾਂ ਲੋਹ ਮਾਚਯੋ ।।੧੭।। ੨੮ਹਠੇ ਐਠਿਯਾਰੇ ਹਠੀ ਐਠਿ ਕੈਕੈ ।। ੨੯ਮਹਾਂ ਜੁੱਧ ਸੌਡੀ ਮਹਾਂ ਹੀ ਰਿਸੈਕੈ ।। ੩੦ਮਹਾਂ ਸੂਲ ਸੈਥੀਨ ਕੇ ਵਾਰ ਛੰਡੇ ।। ੩੧ਇਤੈ ਦੈਂਤ ਬਾਂਕੇ, ਉਤੇ ਦੇਵ ਮੰਡੇ ।।੧੮।। ੩੨ਇਤੈ ਦੇਵ ਰੋਹੇ ਉਤੇ ਦੈਤ ਕੋਪੇ ।। ੩੩ਭਜੈ ਨਾਹਿੰ ਗਾੜ੍ਹੇ ਪ੍ਰਿਥੀ ਪਾਇ ਰੋਪੇ ।। ੩੪ਤਬੈ ਬਿਸ੍ਨ ਜੂ iiਮੰਤ੍ਰ ਐਸੇ ਬਿਚਾਰਯੋ ।। ੩੫ਮਹਾਂ ਸੁੰਦਰੀ ਏਸਕੋ ਭੇਸ ਧਾਰਯੋ ।।੧੯।। ੩੬ਮਹਾਂ ਮੋਹਨੀ ਭੇਸ ਧਾਰਯੋ ਕਨ੍ਹਾਈ ।। ੩੭ਜਿਨੈ ਨੈਕ ਹੇਰਯੋ ਰਹਯੋ ਸੋ ਲੁਭਾਈ ।। ੩੮ਇਤੈ ਦੈਤ ਬਾਂਕੇ ਉਤੈ ਦੇਵ ਸੋਹੇ ।। ੩੯ਦੁਹੂ ਛੋਰਿ ਦੀਨੋ ਮਹਾਂ ਜੁੱਧ ਮੋਹੇ ।।੨੦।। ਦੋਹਰਾ ।। ੪੦ਕਾਲਕੂਟ ਅਰੁ ਚੰਦ੍ਰਮਾ ਸਿਵਕੌ ਦਏ ਬਨਾਇ ।। ੪੧ਐਰਾਵਤਿ ਤਰੁ ਉਚਸ੍ਰਹਿ ਹਰਹਿ ਦਏ ਸੁਖ ਪਾਇ ।।੨੧।। ੪੨ਕੌਸਤਕ ਮਨਿ ਅਰੁ ਲਛਿਮੀ ਆਪੁਨ ਲਈ ਮਗਾਇ ।। ੪੩ਦੇਵ ਅੰਮ੍ਰਿਤ ਅਸੁਰਨ ਸੁਰਾ, ਬਾਂਟਤ ਭਏ ਬਨਾਇ ।।੨੨।। ਚੌਪਈ ।। ੪੪ਰੰਭਾ ਔਰ ਧਨੰਤਰ ਲਿਯੋ ।। ੪੫ਸਭ ਜਗ ਕੇ ਸੁਖ ਕਾਰਨ ਦਿਯੋ ।। ੪੬ਤੀਨਿ ਰਤਨ ਦਿਯ ਔਰੁ ਨਿਕਾਰੇ ।। ੪੭ਤਮਹੂੰ ਤਿਨੋ ਲਖਤ ਹੋ ਪਯਾਰੇ ।।੨੩।। ਸਵੈਯਾ ।। ੪੮ਰੀਝਿ ਰਹੇ ਛਬਿ ਹੇਰਿ ਸੁਰਾਸੁਰ ਸੋਕ ਨਿਵਾਰ ਅਸੋਕੁ ਪਜਾਯੋ ।। ੪੯ਛੋਰਿ ਬਿਵਾਦ ਕੌ ਦੀਨ ਦੋਊ ਸੁਭ ਭਾਗ ਭਰਯੋ ਸਭਹੂੰ ਹਰਿ ਭਾਯੋ ।। ੫੦ਕੁੰਜਰ ਕੀਰ ਕਲਾਨਿਧਿ ਕੇਹਰਿ ਮਾਨ ਮਨੋਜਵ ਹੇਰਿ ਹਿਰਾਯੋ ।। ੫੧ਜੋ ਤਿਨ ਦੀਨ ਸੁ ਲੀਨ

i ਕੌਸਤਕ ਮਨੀ – ਨੂੰ ਵਿਸ਼ਨੂੰ ਗਲੇ ਵਿਚ ਪਹਿਰਦਾ ਹੈ 1 ਭਈਆ–ਬੋਲੇ

ii ਇਹ ਵਿਸ਼ਨੂੰ ਨੂੰ ਮੰਤ੍ਰ ਕਿਉਂ ਵਿਚਾਰਨਾ ਪਿਆ ? ਇਹ ਸਾਡੇ ਸਮਾਜ ਵਿਚ ਇੱਕ ਬਹੁਤ ਵੱਡੀ ਔਕੜ ਭਰਿਆ ਸਵਾਲ ਹੈ । ਹਰੇਕ ਵੱਡਾ ਭਾਈ ਮਾਤਾ ਪਿਤਾ ਦੀ ਵਰਾਸਤ ਤੇ ਆਪਣਾ ਹੱਕ ਜਤਾਉਂਦਾ ਹੈ ਛੋਟੇ ਭਾਈਆਂ ਨੂੰ ਕੁਝ ਵੀ ਦੇਣ ਨੂੰ ਤਿਆਰ ਨਹੀਂ ਪਰ ਆਪਣੀ ਕਿਰਤ ਤੇ ਸੁਕ੍ਰਿਤ ਵੱਲ ਉਕਾ ਹੀ ਨਹੀਂ ਵੇਖਦਾ ਸ੍ਰੀ ਕਬੀਰ ਜੀ ਕਹਿੰਦੇ ਹਨ ਕਿ –

ਅਹਿਰਖਵਾਦ ਨੂੰ ਕੀਜੈ ਰੇ ਮਨ । ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ ।।ਪੰ:੪੭੯।।

ਜਿਥੋਂ ਤੱਕ ਮਾਤਾ ਪਿਤਾ ਦੀ ਵਰਾਸਤ ਦਾ ਤਾਲੱਕ ਹੈ ਉਥੇ ਮਾਤਾ ਦਾ ਆਗਿਯਾਕਾਰੀ ਤੇ ਉਸ ਨਾਲ ਸਹਿਮਤ ਹੋਣਾ ਵੀ ਜਰੂਰੀ ਹੈ । ਪਰ ਅੱਜ ਦੇ ਸਮਾਜ ਵਿਚ ਇਸ ਗੱਲ ਦਾ ਚੇਤਾ ਹੀ ਨਹੀਂ ਉਹ ਮਾਤਾ ਪਿਤਾ ਨਾਲ ਵੈਰ–ਵਿਰੋਧ ਕਰਕੇ ਸੀਨਾ ਜੋਰੀ ਨਾ ਵਰਾਸਤ ਦੱਬ ਲੈਣ ਵਿਚ ਹੀ ਆਪਣੀ ਬਹਾਦਰੀ ਸਮਝਦੇ ਹਨ, ਪਰ ਬਾਣੀ ਦਾ ਪਵਿਤ੍ਰ ਬਚਨ ਹੈ:–

ਕਾਹੇ ਪੂਤ ਝਗਰਤ ਸੋ ਸੰਗਿ ਬਾਪ ।।

ਜਿਨਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ ।। ਪ:੧੨੦੦।।ਮ:੪ ।।

ਪੁਤ੍ਰ ਝਗੜ ਕੇ ਰਵਾਸਤ ਲੈਣੀ ਚਾਹੁੰਦੇ ਹਨ । ਗੁਰੂ ਜੀ ਝਗੜਨ ਨੂੰ ਪਾਪ ਦੱਸਦੇ ਹਨ । ਝਗੜਾ ਕਰਨ ਵਾਲੇ ਕਿਸੇ ਵੀ ਪੁੱਤਰ ਨੂੰ ਗੁਰੂ ਘਰ ਵਿਚ ਵਰਾਸਤ ਦਾ ਹੱਕਦਾਰ ਨਹੀਂ ਮੰਨਿਆ, ਬਲਕੇ ਸੇਵਾ ਭਾਵ ਤੇ ਅਗਿਆਕਾਰ ਅਤੇ ਇਮਾਨਦਾਰੀ ਨੂੰ ਮੁੱਖ ਰੱਖਿਆ ਹੈ । ਗੁਰੂ ਨਾਨਕ ਦੇਵ ਜੀ ਨੇ ਆਪਣੇ ਸਪੁਤਰ ਸ੍ਰੀ ਚੰਦ ਤੇ ਲੱਖਮੀ ਦਾਸ ਨੂੰ ਛੱਡ ਕੇ ਪਿਆਰ ਸਿੱਖ ਲਹਿਣੇ ਨੂੰ ਗੱਦੀ ਦਿਤੀ ਤੇ । ਗੁਰੂ ਅੰਗਦ ਦੇਵ ਜੀ ਨੇ ਦਾਸੂ ਜੀ, ਤੇ ਦਾਤੂ ਜੀ ਨੂੰ ਵਿਸਾਰ ਕੇ ਅਮਰਦਾਸ ਜੀ ਕੁੜਮ ਨੂੰ ਵਰਾਸਤ ਸੰਭਾਲੀ, ਗੁਰੂ ਅਮਰ ਦਾਸ ਜੀ ਨੇ, ਮੋਹਨ ਤੇ ਮੋਹਰੀ ਜੀ ਨੂੰ ਪਿਛੇ ਕਰਕੇ ਗੁਰੂ ਰਾਮ ਦਾਸ ਜੀ ਜਵਾਈ ਨੂੰ ਗੱਦੀ ਤੇ ਸੁਭਾਇਮਾਨ ਕੀਤਾ । ਗੁਰੂ ਰਾਮ ਦਾਸ ਜੀ ਨੇ ਬਡੇ ਪੁਤ੍ਰ ਪ੍ਰਿਥੀ ਚੰਦ ਤੇ ਮਹਾਂਦੇਵ ਨੂੰ ਛੱਡਕੇ ਗੁਰੂ ਅਰਜਨ ਦੇਵ ਜੀ ਗੁਰਤਾ ਸਾਉਂਪੀ ।। ਝਗੜਾ ਕਰਕੇ ਕੋਈ ਵੀ ਕਾਮਯਾਬ ਨਹੀਂ ਹੋਇਆ ,

੧– ਇਥੇ ਕ੍ਰੋਧੀ ਹੋ ਕੇ ਬ੍ਰਿਸਪਤ ਆ ਰਿਹਾ ਹੈ ।

੨– ਦੂਜੇ ਪਾਸੇ ਤੋਂ ਸੁਕ੍ਰਾ ਚਾਰਜ ਰਿਸ ਭਰਿਆ ਹੋਇਆ ਹੈ ਜੋ ਦੈਂਤਾ ਦਾ ਗੁਰੂ ਸੀ ।

੩– ਕੋਈ ਤੀਰ ਛੱਡ ਰਿਹਾ ਹੈ ਕੋਈ ਮੰਤ੍ਰ ਸੁਟ ਰਿਹਾ ਹੈ ।

੪– ਕੋਈ ਜੰਤ੍ਰ ਲਿਖ ਰਿਹਾ ਹੈ ਕੋਈ ਤੰਤ੍ਰ ਲੋਹੇ ਦਾ ਵਰਤ ਰਿਹਾ ਹੈ ।।੧੧।।

੫– ਕੋਈ ਤੇਗ ਖਿਚ ਰਿਹਾ ਹੈ ਕੋਈ ਤੀਰ ਮਾਰ ਰਿਹਾ ਹੈ ।

੬– ਕਿਤੇ ਘੁਮਾਣੀ ਕੋਈ ਗਦਾ ਕੋਈ ਗੋਲਾ ਮਾਰਦਾ ਹੈ ।

੭– ਕੋਈ ਮੁਗਦਾਰ ਚੁੱਕ ਰਿਹਾ ਹੈ ਕਿਤੇ ਤੀਰ ਚਲਾ ਰਿਹਾ ਹੈ ।

੮– ਕੋਈ ਸੂਰਮਾ ਦੂਜੇ ਜੋਧੇ ਦਾ ਸਿਰ ਭੰਨ ਰਿਹਾ ਹੈ ।।੧੨।।

੯– ਕੋਈ ਸੂਰਮਾ ਮਰ ਰਿਹਾ ਹੈ ਕਿਸੇ ਦਾ ਛਤ੍ਰ ਟੁੱਟ ਗਿਆ ਹੈ ।

੧੦– ਕਿਤੇ ਘੋੜੇ ਫਿਰਦੇ ਹਨ ਜਿਨ੍ਹਾਂ ਦੇ ਗਲੇ ਲੁੱਟੇ ਗਏ ।

੧੧– ਕਿਤੇ ਫਾਹੀ ਪਾਉਂਦੇ ਹਨ ਕਿਤੇ ਦੁਖੀ ਝੁਰਦੇ ਹਨ ।

੧੨– ਕਿਤੇ ਤਨ ਬਿੰਨੇ ਹੋਇ ਕਿਤੇ ਛੈਲ ਛੱਡ ਦਿਤੇ ਗਏ ।।੧੩।।

੧੩– ਕਿਤੇ ਸੂਰਮੇ ਲਹੂ ਨਾਲ ਰੰਗੇ ਦਿਸਦੇ ਹਨ ।

੧੪– ਕਿਤੇ ਬਾਂਕੇ ਬੀਰ ਘੋੜੀ ਮੰਗ ਰਹੇ ਹਨ ।

੧੫– ਮਹਾਨ ਭਾਰੀ ਧੌਂਸੇ ਤੇ ਨਾਦ ਬੱਜ ਰਹੇ ਹਨ ।

੧੬– ਇਧਰ ਬੜੇ ਵਧੀਆਂ ਦੇਵ ਹਨ ਉਧਰ ਦੈਂਤ ਗਰਜਦੇ ਹਨ ।।੧੪।।

੧੭– ਮਾਰੂ ਰਾਗ ਦੀ ਘੋਰ ਉਠੀ ਹੈ ਮਹਾਂ ਮੈਦਾਨ ਹੈ ਵਡਾ ਜੰਗੀ ।

੧੮– ਇੰਧਰ ਸੁੰਭ ਤੇ ਨੈਸੁੰਭ ਦਾਨਵ ਬੜੇ ਵੱਡੇ ਜੋਧੇ ਹਨ ।

੧੯– ਬਿਲੀਆਂ ਅਖਾਂ ਵਾਲਾ (ਬਿੜਾ ਲਾਛ) ਅਗਨ ਰੂਪ (ਜਾਲਾਛ) ਧੂੰਏ ਵਰਗਾ ਧੂਮ੍ਰਾਛ ਜੋਧੇ ਦੈਂਤ ਹਨ ।

੨੦– ਜਿਹੜੇ ਆਪਣੇ ਹਠਤੇ ਕਿਸੇ ਦੇ ਵੀ ਕਹੇ ਤੇ ਪਿਛੇ ਨਹੀਂ ਸੀ ਹੱਟਦੇ ।।੧੫।।

੨੧– ਲੋਹੇ ਦੀ ਬੜੀ ਸੰਘਣੀ ਮਾਰ ਪੈ ਰਹੀ ਹੈ ਬੜੇ ਭਾਰੇ ਮੈਦਾਨ ਦੇ ਵਿਚ ।

੨੨– ਇਧਰ ਦੇਵ ਗੁੱਸੇ ਵਿਚ ਆਏ ਹੋਏ ਹਨ ਉਧਰ ਉਹ ਦੈਂਤ ਹੰਕਾਰੀ ਹਨ ।

੨੩– ਦੋਵੇਂ ਆ ਕੇ ਜੁੜ ਗਏ ਹਨ, ਕੋਈ ਭਾਈ ਭੱਜਦਾ ਨਹੀ ।

੨੪– ਜੇ ਕਿਸੇ ਦੀ ਘੋੜੀ ਭੱਜ ਜਾਂਦੀ ਹੈ ਤਾਂ ਉਹ ਸ਼ਰਮ ਖਾਂਦੇ ਨੇਂ ਕਿ ਸਾਡੀ ਮਾਤਾ ਨੂੰ ਲਾਜ ਲੱਗ ਜਾਉ ।।੧੬।।

੨੫– ਭਾਈ ਹੀ ਭਾਈਆਂ ਨਾਲ ਜੁੜੇ ਨੇ, ਕੋਈ ਭਾਈ ਹਾਰਦਾ ਨਹੀਂ ।

੨੬– ਉਧਰ ਦੇਵਤੇ ਸੱਚ ਪਰ ਲੜ ਰਹੇ ਹਨ ਉਹ ਪੈਰ ਪਿਛੇ ਨਹੀਂ ਹੱਟਦੇ ।

੨੭– ਸੂਰਮੇ ਹਰਖ ਨਾਲ ਭਰੇ ਹੋਏ ਨੇ ਸ਼ਿਵਜੀ ਨੱਚ ਰਿਹਾ ਹੈ ।

੨੮– ਬੜਾ ਸੰਘਣਾ ਲੋਹਾ ਪੈ ਰਿਹਾ ਹੈ ਮਹਾਂ ਲੋਹ ਮਚਯਾ ਹੋਇਆ ਹੈ ।।੧੭।।

੨੯– ਆਕੜਖਾਨ ਜ਼ਿਦ ਤੇ ਡਟੇ ਹੋਏ ਹਨ ਬੜੀ ਆਕੜ ਕਰ ਕਰਕੇ ।

੩੦– ਮਹਾਂ ਜੁੱਧ ਦੇ ਆਗੂ ਬਹੁਤ ਹੀ ਰਿਸ ਖਾ ਕੇ ।

੩੧– ਨੇਜੇ ਤੇ ਬ੍ਰਛੇ ਦੇ ਵਾਰ ਕਰ ਰਹੇ ਹਨ ।

੩੨– ਇਧਰ ਦੈਂਤ ਵੀ ਬੜੇ ਬਾਂਕੇ ਨੇ ਉਧਰ ਦੇਵ ਲੜ ਰਹੇ ਹਨ ।।੧੮।।

੩੩– ਇੱਧਰ ਦੇਵਤੇ ਰੋਹ ਵਿਚ ਆਏ ਹੋਏ ਹਨ ਉਧਰ ਦੈਂਤ ਕ੍ਰੋਧ ਨਾ ਭਰੇ ਪੀਤੇ ਫਿਰਦੇ ਹਨ ।

੩੪– ਭੱਜਦਾ ਕੋਈ ਵੀ ਨਹੀਂ ਬੜੈ ਤਕੜੇ ਹੋ ਕੇ ਧਰਤੀ ਤੇ ਪੈਰ ਗਡੇ ਹੋਏ ਨੇ ।

੩੫– ਜਦੋਂ ਕੋਈ ਮਰਨ ਮਾਰਨ ਤੋਂ ਪਿਛੇ ਹੱਟਦਾ ਨਾ ਵੇਖਿਆ ਤਾਂ ਸ੍ਰੀ ਵਿਸ਼ਨੂੰ ਜੀ ਨੇ ਇਹ ਵਿਚਾਰ ਕੀਤੀ ।

੩੬– ਬੜੀ ਸੁੰਦਰੀ (ਸੁੰਦ੍ਰਤਾ ਦੀ ਰਾਣੀ) ਦਾ ਭੇਸ ਧਾਰਨ ਕੀਤਾ ।।੧੯।।

੩੭– ਮਹਾਂ ਮੋਹਣੀ ਦਾ ਵੇਸ ਭਗਵਾਨ ਨੇ ਧਾਰਨ ਕਰ ਲਿਆ ।

੩੮– ਉਸ ਦੇ ਸਰੂਪ ਨੂੰ ਜਿਸਨੇ ਜਰਾ ਵੀ ਤੱਕ ਲਿਆ ਉਹੀ ਲੁਭਾਇਮਾਨ ਹੋ ਗਿਆ ।

੩੯– ਇਧਰ ਦੈਂਤ ਬੜੇ ਬਲੀ ਨੇ ਉਧਰ ਦੇਵ ਸੋਭਦੇ ਨੇਂ ।

੪੦– ਦੋਹਾਂ ਨੇ ਮਹਾਂ ਜੁੱਧ ਕਰਨਾ ਛੱਡ ਦਿਤਾ ਮੋਹਣੀ ਦੇ ਰੂਪ ਤੇ ਮੋਹੇ ਗਏ ।।੨੦।।

੪੧– ਦੋਹਰਾ ਜ਼ਹਿਰ ਅਤੇ ਚੰਦ ਇਹ ਮੋਹਣੀ ਨੇ ਸ਼ਿਵਜੀ ਨੂੰ ਦੇ ਦਿਤਾ ।

੪੨– ਐਰਾਵਤਿ ਹਾਥੀ ਇੰਦ੍ਰ ਦੇਵਾਂ ਦੇ ਰਾਜੇ ਨੂੰ ਖੁਸ਼ੀ ਨਾਲ ਦੇ ਦਿਤਾ ।।੨੧।।

੪੩– ਕੋਸਤਕ ਮਾਨਿ ਤੇ ਲਛਮੀ ਵਿਸ਼ਨੂੰ ਆਪਣੇ ਪਾਸ ਮੰਗਾ ਲਈ ।

੪੪– ਦੇਵਾਂ ਨੂੰ ਅੰਮ੍ਰਿਤ ਤੇ ਦੈਂਤਾਂ ਨੂੰ ਸ਼ਰਾਬ ਵੰਡ ਦਿਤੀ ।।੨੨।।

੪੫– ਚੌਪਈ ਰੰਭਾ (ਅਪਸ਼ਰਾ) ਤੇ ਧਨੰਤ੍ਰ ਵੈਦ ਲੈ ਲਿਆ ।

੪੬– ਸਾਰੇ ਜਗਤ ਦੀ ਭਲਾਈ ਵਾਸਤੇ ਨੀਯਤ ਕਰ ਦਿਤਾ ।

੪੭– ਤਿਨ ਰਤਨ ਹੋਰ ਨਿਕਾਸ਼ ਕੇ ਦਿਤੇ ।

੪੮– (ਵਿਸ਼ਨੂੰ ਨੂੰ ਕਿਹਾ ਕਿ) ਇਹਨਾਂ ਨੂੰ ਤੁਸੀਂ ਹੀ ਜਾਣਦੇ ਹੋ ।।੨੩।।

੪੯– ਸੁਰ ਤੇ ਦੇਵਤੇ ਉਸ ਵੱਲ ਦੇਖ ਕੇ ਮਸਤ ਹੋ ਗਏ ਕੋਈ ਵੀ ਚਿੰਤਾਂ ਨਾ ਕੀਤੀ

੫੦– ਸਾਰਾ ਵਾਦ ਵਿਵਾਦ ਛੱਡ ਦਿਤਾ ਦੋਵੇਂ ਮੰਨੇ ਦੇ ਸਿੱਖ ਹੋ ਗਏ।

੫੧– ਜੋ ਮੋਹਣੀ ਨੇ ਕਿਸੇ ਨੂੰ ਜੋ ਕੁਝ ਵੀ ਰੂਪ ਸਭ ਨੂੰ ਸੋਹਣਾ ਲੱਗਦਾ ਹੈ ਦਿਤਾ ।

੫੨– ਉਸ ਨੇ ਓਹੋ ਕੁਝ ਲੈ ਲਿਆ।

☞ ਇਸੇ ਤਰ੍ਹਾਂ ਦੈਂਤ ਦੇਵਤਿਆਂ ਨਾਲੋਂ ਵੱਡੇ ਸਨ । ਪਰ ਆਪਣੇ ਮਾਤਾ–ਪਿਤਾ ਕੁਦਰਤ ਰਾਣੀ ਤੇ ਅਕਾਲ ਪੁਰਖ, ਦੋਹਾਂ ਦਾ ਵਿਰੋਧ ਕਰਦੇ ਸਨ । ਵਿਸ਼ਨੂੰ ਜਿਸ ਨੂੰ ਅਕਾਲ ਪੁਰਖ ਨੇ ਸਾਰੇ ਜਗਤ ਦਾ ਪ੍ਰਧਾਨ ਨੀਯਤ ਕੀਤਾ ਹੈ, ਉਸ ਨਾਲ ਲੜਕੇ ਲੈਣਾ ਚਾਹੁੰਦੇ ਸਨ । ਜਿਸ ਲਈ ਜ਼ੋਰ ਅਜ਼ਮਾਈ ਤੇ ਹੋ ਗਏ । ਜਦੋਂ ਪੁਤ੍ਰ ਸਾਹਮਣੇ ਟਾਕਰੇ ਤੇ ਅੜ ਜਾਇ ਤਾਂ ਪਿਉ ਨੂੰ ਹੱਕ ਹੈ ਕਿ ਕਿਸੇ ਵੀ ਢੰਗ ਨਾਲ ਉਹ ਆਪਣੇ ਵਫ਼ਾਦਾਰ ਪੁਤਰਾਂ ਦੀ ਮੱਦਦ ਕਰੇ, ਜਿਸ ਲਈ ਸ੍ਰੀ ਵਿਸ਼ਨੂੰ ਨੇ ਇਸ ਢੰਗ ਨਾਲ ਆਪਣੇ ਨਜ਼ਦੀਕੀ ਵਫ਼ਾਦਾਰ ਮੈਂਬਰਾਂ (ਦੇਵਤਿਆਂ) ਨੂੰ ਅੰਮ੍ਰਿਤ ਅਤੇ ਝਗੜਾਲੂ ਤੇ ਵਿਰੋਧਤਾ ਕਰਨ ਵਾਲੇ ਮੈਂਬਰ ਦੈਂਤਾਂ ਨੂੰ ਸ਼ਰਾਬ ਜਿਹੀ ਬੁਰੀ ਵਸਤੂ ਦੇ ਦਿਤੀ । ਜਿਸ ਨੂੰ ਵਰਤਕੇ ਖਾਹ ਮਖਾਹ ਦਾ ਸੌਦਾ ਕਰਕੇ ਆਪਣੇ ਆਪ ਮਰਕੇ ਮੁਕਦੇ ਜਾਣ । ਜਿਸ ਲਈ ਇਹ ਪ੍ਰਕਰਣ ਨਾਲ ਇਕ ਤਾਂ ਝਗੜਾਲੂ ਤੇ ਬੇਵਫਾ ਪੁਤ੍ਰਾਂ ਨੂੰ ਰਾਕਸ਼ਸ਼ ਗ੍ਰਦਨਦਾ ਹੈ ਅਤੇ ਆਗਿਆਕਾਰ ਵਫ਼ਾਦਾਰ ਤੇ ਲਾਇਕ ਪੁਰਤਾਂ ਨੂੰ ਦੇਵਤੇ ਹੋਣ ਦਾ ਪ੍ਰਤੀਕ ਹੈ । ਪ੍ਰਮ ਪਿਤਾ ਨੂੰ ਵੀ ਇਹਨਾਂ ਆਪਣੇ ਸਪੁਤ੍ਰਾਂ ਸੰਤਾਂ ਭਗਤਾਂ ਤੇ ਹੀ ਮਾਣ ਹੈ ਇਹਨਾਂ ਕਰਕੇ ਹੀ ਸਾਂਈ ਦੀ ਯਾਦ ਕਾਇਮ ਹੈ ।

ਸਿਆਸੀ ਪਿੜ ਵਿਚ ਵੀ ਕਾਨੂੰਨ ਦੀ ਧਾਰਾ ਮੰਨਦੀ ਹੈ ਕਿ ਆਗਿਯਾ ਰਹਿਤ ਵਿਰੋਧੀ ਪੁਤ੍ਰ ਨੂੰ ਬੇਹੱਕ ਕੀਤਾ ਜਾ ਸਕਦਾ ਹੈ । ਪਰ ਸਾਡੇ ਸਮਾਜ ਦੀ ਕਮਜ਼ੋਰੀ ਅਤੇ ਸਾਡੀ ਵਿਦਿਆਂ ਦੀ ਘਾਟ ਸਹੀ ਸੋਚਣੀ ਦਾ ਕੰਮ ਨਹੀਂ ਕਰਦੀ । ਸਾਡੇ ਜਿਹੇ ਕਪੁਤ੍ਰ ਜਿਹੜੇ ਗੁਰੂ ਤੇ ਪ੍ਰਮ ਪਿਤਾ ਨੂੰ ਬਾਪੂ ਤਾਂ ਕਹਿੰਦੇ ਨੇ ਪਰ ਆਪ ਹੋਰ ਹੀ ਘੁੰਮਣਵਾਣੀ ਤੇ ਇਮਾਨ ਰੱਖਦੇ ਨੇਂ ਉਹਨਾਂ ਬਾਰੇ ਭਾਈ ਗੁਰਦਾਸ ਜੀ ਆ ਗਿਆਨੀ ਤੇ ਬੇਈਮਾਨੀ ਤੇ ਬੇਈਮਾਨ ਜਿਹੇ ਸ਼ਬਦ ਵਰਤਦੇ ਨੇਂ ।। –

ਮਾਂ ਪਿਉ ਪਰ ਹਰਿ ਸੁਣੈ ਵੇਦੁ ਨ ਜਾਣੈ ਕਥਾ ਕਹਾਣੀ ।।
ਮਾਂ ਪਿਓ ਪਰਹਰਿ ਕਰੇ ਤਪੁ ਵਣ ਖੰਡਿ ਭੁਲਾ ਫਿਰੈ ਬਿਬਾਣੀ ।।
ਮਾਂ ਪਿਓ ਪਰਹਰਿ ਕਰੇ ਪੂਜ ਦੇਵੀ ਦੇਵਨ ਸੇਵ੍ ਕਮਾਣੀ ।।
ਮਾਂ ਪਿਉ ਪਰਹਰਿ ਨਾਵਣਾ ਅਠ ਸਠਿ ਤੀਰਥ ਘੁੰਮਣ ਵਾਣੀ ।।
ਮਾਂ ਪਿਓ ਪਰਹਰਿ ਕਰੇ ਦਾਨ ਬੇਈਮਾਨ ਅਗਿਆਨ ਪਰਾਣੀ ।।
ਮਾਂ ਪਿਓ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮ ਭੁਲਾਣੀ ।।
ਗੁਰ ਪਰਮੇਸਰੁ ਸਾਰੁ ਨ ਜਾਣੀ ।।੧੩।।੩੭।।

ਸਭੈ ਹਸਿ ਕਾਹੂੰ ਨ ਹਾਥ ਹਥਯਾਰ ਉਚਾਯੋ ।।੨੪।। ਭੁਜੰਗ ਛੰਦ ।। ੧ਇਨੈ ਅੰਮ੍ਰਿਤ ਬਾਟਯੋ ਉਨੈ ਮਦਯ ਦੀਨੋ ।। ੨ਛਲੇ ਛਿੱਪ੍ਰ ਛੈਲੀ ਛਲੀ ਭੇਸ ਕੀਨੋ ।। ੩ਮਹਾਂ ਬਸਤ੍ਰ ਧਾਰੇ ਇਤੈ ਆਪੁ ਸੋਹੈ ।। ੪ਸਭੈ ਦੈਤ ਦੇਵਾਨ ਕੇ ਚਿੱਤ ਮੋਹੈ ।।੨੫।। ਦੋਹਰਾ ।। ੫ਧਰਯੋ ਰੂਪ ਤ੍ਰਿਯਕੋ ਤਹਾਂ ਆਪੁਨ ਤੁਰਤ ਮੁਰਾਰਿ ।। ੬ਛੈਲੀ ਛਿਨਿਕ ਮੋ ਛਲਿ ਗਯੋ ਜਿਤੇ ਹੁਤੇ ਅਸੁਰਾਰਿ ।।੨੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ

ਇਕ ਸੌ ਤੇਈਸ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੨੩।।੨੪੧੪।। ਅਫਜੂੰ ।।

ਦੋਹਰਾ ।। ੭ਨਾਰਨੌਲ ਕੇ ਦੇਸ ਮੈਂ ਬਿਜੈ ਸਿੰਘ ਇਕ ਨਾਥ ।। ੮ਰੈਨਿ ਦਿਵਸ ਡਾਰਯੋ ਰਹੈ ਫੂਲਮਤੀ ਕੇ ਸਾਥ ।।੧।। ੯ਬਿਜੈ ਸਿੰਘ ਜਾਕੋ ਸਦਾ ਜਪਤ ਆਠਹੂੰ ਜਾਮ ।। ੧੦ਫੂਲਨ ਕੇ ਸੰਗ ਤੋਲਿਯੈ ਫੂਲਮਤੀ ਜਿਹ ਨਾਮ ।।੨।। ਬਿਜੈ ਸਿੰਘ ਇਕ ਦਿਨ ਗਏ ਆਖੇਟਕ ਕੇ ਕਾਜ ।। ੧੧ਭ੍ਰਮਰਕਲਾ ਕੋ ਰੂਪ ਲਖਿ ਰੀਝ ਰਹੇ ਮਹਾਰਾਜ ।।੩।। ਚੌਪਈ ।। ੧੨ਤਹੱਹੀ ਬਯਾਹ ਧਾਮ ਤ੍ਰਿਯ ਆਨੀ ।। ੧੩ਰਾਵ ਹੇਰਿ ਸੋਊ ਲਲਚਾਨੀ ।। ੧੪ਫੂਲਮਤੀ ਸੁਨਿ ਅਧਿਕ ਰਿਸਾਈ ।। ੧੫ਆਦਰ ਸੋ ਤਾ ਕੋ ਗ੍ਰਿਹ ਲਯਾਈ ।।੪।। ੧੬ਤਾਸੋਂ ਅਧਿਕ ਨੇਹ ਉਪਜਾਯੋ ।। ੧੭ਧਰਮ ਭਗਨਿ ਕਰਿ ਤਾਹਿ ਬੁਲਾਯੋ ।। ੧੮ਚਿਤ ਮੈਂ ਅਧਿਕ ਕੋਪ ਤ੍ਰਿਯ ਧਰਿਯੋ ।। ੧੯ਤਾਕੀ ਨਾਸ ਘਾਤ ਅਟਕਰਿਯੋ ।।੫।। ੨੦ਜਾਕੀ ਤ੍ਰਿਯਾ ਉਪਾਸਿਕ ਜਾਨੀ ।। ੨੧ਵਹੈ ਘਾਤ ਚੀਨਤ ਭੀ ਰਾਨੀ ।। ੨੨ਰੁੱਦ੍ਰ ਦੇਹਰੋ ਏਕ ਬਨਾਯੋ ।। ੨੩ਜਾ ਪਰ ਅਗਨਿਤ ਦਰਬ ਲਗਾਯੋ ।।੬।। ੨੪ਦੋਊ ਸਵਤਿ ਤਹਾ ਚਲਿ ਜਾਵੈਂ ।। ੨੫ਪੂਜਿ ਰੁੱਦ੍ਰ ਕੋ ਪੁਨਿ ਘਰ ਆਵੈਂ ।। ੨੬ਮਟ ਆਛੋ ਊਚੋ ਧੁਜ ਸੋਹੈ ।। ੨੭ਸੁਰ ਨਰ ਨਾਗ ਅਸੁਰ ਮਨ ਮੋਹੈ ।।੭।। ਦੋਹਰਾ ।। ੨੮ਪੁਰਬਾਸਿਨ ਸੁੰਦਰਿ ਸਭੈ ਤਿਹ ਠਾਂ ਕਰੈ ਪਯਾਨ ।। ੨੯ਮਹਾਂਰੁੱਦ੍ਰ ਕੌ ਪੂਜਿ ਕੈ ਬਹੁਰ ਬਸੈਂ ਗ੍ਰਿਹ ਆਨਿ ।।੮।। ਅੜਿਲ ।। ੩੦ਏਕ ਦਿਵਸ ਰਾਨੀ ਲੈ ਤਾਕੋਂ ਤਹੱ ਗਈ ।। ੩੧ਨਿਜੁ ਤਰਿ ਅਸਿ ਗਹਿ, ਵਾਹਿ ਮੁੰਡ ਕਾਟਤ ਭਈ ।।❑ ੩੨ਸੀਸ ਕਾਟਿ ਸਿਵ ਉਪਰ ਦਯੋ ਚਰਾਇਕੈ ।। ੩੩ਹੋ ਰੋਵਤ ਨ੍ਰਿਪ ਪ੍ਰਤਿ ਆਪੁ ਉਚਾਰਯੋ ਆਇਕੈ ।।੯।। ਦੋਹਰਾ ।। ੩੪ਧਰਮ ਭਗਨਿ ਮੁਹਿ ਸੰਗਲੈ ਰੁੱਦ੍ਰ ਦੇਹਰੇ ਜਾਇ ।। ੩੫ਮੂੰਡ ਕਾਟਿ ਨਿਜੁ ਕਰ ਅਸਹਿੱ ।। ੩੬ਹਰ ਪਰ ਦਿਯੋ ਚਰਾਇ ।।੧੦।। ਚੌਪਈ ।। ੩੭ਯੌਂ ਸੁਨਿ ਬਾਤ ਤਹਾਂ ਨ੍ਰਿਪ ਆਯੋ ।। ੩੮ਜਹ ਤ੍ਰਿਯ ਤੌਨ ਨਾਰਿ ਕੌਂ ਘਾਯੋ ।। ੩੯ਤਾਹਿ ਨਿਹਾਰਿ ਚਕ੍ਰਿਤ ਚਿਤ ਰਹਯੋ ।। ੪੦ਤ੍ਰਿਯ ਕੋ ਕਛੁਕ ਬੈਨ ਨਾ ਕਹਯੋ ।।੧੧।।

❑ਇਸ ਵਿਚ ਕੋਈ ਸ਼ੰਕਾ ਨਹੀਂ ਕਿ ਇਸਤ੍ਰੀ ਦੇ ਦਿਲ ਵਿਚ ਇਕ ਇਹੋ ਜਿਹਾ ਜੰਤ੍ਰ ਫਿੱਟ ਹੁੰਦਾ ਹੈ ਜੋ ਬਹੁਤ ਦੂਰ ਦੀਆਂ ਗੱਲਾਂ ਸੋਚਦਾ ਹੈ । ਜੇ ਚਾਹੇ ਤਾਂ ਕਿਸੇ ਨੂੰ ਮੌਤ ਦੇ ਮੂੰਹ ਵਿਚੋਂ ਬਚਾਉਣ ਲਈ ਸਾਮਰਥ ਹੋ ਸਕਦੀ ਹੈ, ਪਰ ਜੇ ਉਲਟ ਜਾਵੇ ਤਾਂ ਇਸਨੂੰ ਚੰਡੀ ਦਾ ਰੂਪ ਵੀ ਕਿਹਾ ਜਾਂਦਾ ਹੈ । ਪਰ ਜਦੋਂ ਦੂਜੇ ਪਹਿਲੂ ਤੋਂ ਸੋਚਾਂਗੇ ਕਿ ਕਿਤਨੇ ਪ੍ਰਕਰਣ ਆਏ ਹਨ ਜੋ ਇਸਤ੍ਰੀ ਦੂਜੇ ਪੁਰਸ਼ ਪਾਸ ਜਾਣ ਦੇ ਦੋਸ਼ ਵਿਚ ਕਤਲ ਹੋ ਗਿਆ ਹਨ, ਇਸੇ ਤਰਾਂ ਭਾਵੇਂ ਇਸਤ੍ਰੀ ਨੂੰ ਕਮਜ਼ੋਰ ਤੇ ਪਰਵਸ ਕਰਕੇ ਦੂਜੇ ਦੇ ਪ੍ਰਾਧੀਨ ਹੋ ਕੇ ਕਈ–ਕਈ ਇਸਤ੍ਰੀਆਂ ਇਕ ਪੁਰਸ਼ ਦੇ ਅਧੀਨ ਰਹਿਕੇ ਗੁਜ਼ਾਰਾ ਕਰਦੀਆਂ ਹਨ ਪਰ ਆਪਣੀ ਜ਼ਮੀਰ ਨੂੰ ਪੈਰਾਂ ਥੱਲੇ ਰੱਖਕੇ । ਵੈਸੇ ਕੋਈ ਇਸਤ੍ਰੀ ਇਹ ਖੁਸ਼ੀ ਨਾਲ ਪਸੰਦ ਨਹੀਂ ਕਰਦੀ ਕਿ ਮੇਰੀ ਕੋਈ ਦੂਜੀ ਸੌਂਕਣ ਹੋਵੇ । ਇਸ ਗੱਲੋਂ ਪੁਰਸ਼ ਨੂੰ ਵੀ ਅਹਿਸਾਸ ਦੀ ਲੋੜ ਹੈ ਕਿ ਇਕ ਇਸਤ੍ਰੀ ਦੇ ਹੁੰਦਿਆਂ ਦੂਜੀ ਇਸਤ੍ਰੀ ਲਿਆ ਕੇ ਪਹਿਲੀ ਦਾ ਦਿਲ ਦੁਖੀ ਨਾ ਕਰੇ । ਜੇ ਇਕ ਇਸਤ੍ਰੀ ਇੱਕ ਪੁਰਸ਼ ਦੀ ਸੇਵਾ ਕਰਕੇ ਪਤੀਬ੍ਰਤ ਧਰਮ ਦੀ ਅਗਵਾਈ ਕਰਦੀ ਹੈ ਤਾਂ ਗੁਰਬਾਣੀ ਸਾਨੂੰ (ਏਕਾ ਨਾਰੀ ਸਦਾ ਜਤੀ) ਹੋ ਕੇ ਰਹਿਣ ਦਾ ਉਪਦੇਸ਼ ਦਿੰਦੀ ਹੈ । ਇਸਤ੍ਰੀ ਦੇ ਦਿਲ ਨੂੰ ਆਪਣੇ ਦਿਲ ਦੇ ਛਾਬੇ ਵਿਚ ਰੱਖ ਕੇ ਤੋਲਣ ਦਾ ਅਭਿਆਸ ਸਾਨੂੰ ਸਿੱਖਣ ਦੀ ਲੋੜ ਹੈ ।

ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ ।।
ਹਾਥ ਪਛੋੜੈ ਸਿਰੁ ਧੁਣੈ ਜਬ
ਰੈਣ ਵਿਹਾਣੀ ।।੨।। ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ।।
ਤਾਂ ਫਿਰਿ ਪਿਆਰਾ
ਰਾਵਿਐ ਜਬ ਆਵੈਗੀ ਵਾਰੀ ।।ਪੰ:੭੨੫।।ਮ:੧।।

ਭਾਂਵੇ ਇਹ ਪਵਿਤ੍ਰ ਬਚਨ ਸ੍ਰੀ ਗੁਰੂ ਨਾਨਕ ਦੇਵ ਜੀ ਆਤਮਾ ਪ੍ਰਤੀ ਉਪਦੇਸ਼ ਵਜੋਂ ਉਧਾਰਣ ਦਿੰਦੇ ਹਨ, ਪਰ ਉਧਾਰਣ ਦਾ ਪਹਿਲਾ ਰੂਪ ਅਖਣਾ ਕੋਈ ਹੋਵੇਗਾ ਫੇਰ ਹੀ ਮਸਾਲ ਦਾ ਰੂਪ ☞

ਸਾਰਿਆਂ ਨੇ ਪ੍ਰਸੰਨ ਹੋ ਕੇ ਕਿਸੇ ਨੇ ਵੀ ਹਥਿਆਰ ਨੂੰ ਹੱਥ ਨਹੀਂ ਪਾਇਆ ।।੨੪।।

੧- ਭੁਜੰਗ ਛੰਦ ।। ਇਧਰ ਅੰਮ੍ਰਿਤ ਵੰਡਿਆ ਉਧਰ ਸ਼ਰਾਬ ਦੇ ਦਿਤੀ ।

੨- ਉਸ ਸੁੰਦ੍ਰੀ ਨੇ ਸਾਰੇ ਛਲ ਲਏ ਜੋ ਵਿਸ਼ਨੂੰ ਨੇ ਭੇਸ ਕੀਤਾ ਸੀ ।

੩- ਆਪਣੀ ਪੂਰੀ ਪੋਜੀਸ਼ਨ ਦੇ ਵਿਚ ਆਪ ਵੀ ਸੋਭਦਾ ਰਿਹਾ ।

੪- ਦੂਜੇ ਪਾਸੇ ਸਾਰੇ ਦੇਵ ਦੈਂਤਾਂ ਦੇ ਚਿਤ ਨੂੰ ਮੋਹ ਲਿਆ ।।੨੫।।

੫- ਦੋਹਰਾ ।। ਸ੍ਰੀ ਵਿਸ਼ਨੂੰ ਜੀ ਨੇ ਇਸਤ੍ਰੀ ਦਾ ਰੂਪ ਧਾਰਨ ਕੀਤਾ ਉਸੇ ਵੇਲੇ

੬- ਇਸ ਛਲ ਦੇ ਨਾਲ ਛਿਨ ਵਿਚ ਛਲ ਲਏ ਜਿਤਨੇ ਵੀ ਸਨ ਦੈਂਤ ।।੨੬।।

੧੨੩।। ੨੪੧੪।। ਅਫਜੂੰ ।।

੭- ਦੋਹਰ ਨਾਰ ਨੋਲ ਦੇ ਦੇਸ਼ ਵਿਚ ਇੱਕ ਵਿਜੇ ਸਿੰਘ ਰਾਜਾ ਸੀ ।

੮- ਰਾਤ ਦਿਨ ਆਪਣੀ ਰਾਣੀ ਫੂਲ ਮਤੀ ਦੇ ਹੱਥ ਵਿਚ (ਕਾਬੂ) ਰਹਿੰਦਾ ਸੀ ।।੧।।

੯- ਬਿਜੈ ਸਿੰਘ ਹਰ ਵੇਲੇ ਸਦਾ ਹੀ ਉਸਨੂੰ ਦਿਲ ਤੇ ਰੱਖਦਾ ਸੀ ।

੧੦- ਜਿਸ ਰਾਣੀ ਦਾ ਨਾਮ ਫੂਲਮਤੀ ਸੀ ਉਹ ਇਤਨੀ ਕੋਂਵਲ ਸੀ ਕਿ ਫੁੱਲਾਂ ਨਾਲ ਤੋਲੀ ਜਾ ਸਕਦੀ ਸੀ ।।੨।।

੧੧- ਇੱਕ ਦਿਨ ਬਿਜੈ ਸਿੰਘ ਸ਼ਿਕਾਰ ਖੇਡਣ ਚਲਾ ਗਿਆ ।

੧੨- ਭ੍ਰਮਰ ਕਲਾ ਕੋਈ ਇਸਤ੍ਰੀ ਸਾਹਮਣੇ ਆਈ ਉਸਦਾ ਰੂਪ ਵੇਖ ਕੇ ਮਹਾਰਾਜਾ ਉਸ ਪਰ ਮੋਹਤ ਹੋ ਗਿਆ ।।੩।।

੧੩- ਚੌਪਈ ।। ਉਥੋਂ ਹੀ ਉਸ ਇਸਤ੍ਰੀ ਨੂੰ ਵਿਆਹ ਕੇ ਲੈ ਆਂਦਾ ਆਪਣੇ ਘਰ ।

੧੪- ਭ੍ਰਮਕਲਾ ਵੀ ਰਾਜਾ ਵੇਖਕੇ ਲਾਲਚ ਵਿਚ ਆ ਗਈ ।

੧੫- ਜਿਸ ਵੇਲੇ ਫੂਲਮਤੀ (ਪਹਿਲੀ ਇਸਤ੍ਰੀ) ਨੇ ਇਹ ਗੱਲ ਸੁਣੀ ਤਾਂ ਉਹ ਬਹੁਤ ਕ੍ਰੋਧ ਨਾਲ ਅੰਦਰੋ ਅੰਦਰ ਭਰ ਗਈ ।

੧੬- ਪਰ ਬਾਹਰੋਂ ਡੋਲੀ ਵਿਚੋਂ ਕੱਢਕੇ ਬੜੇ ਪਿਆਰ ਨਾਲ ਘਰ ਲੈ ਆਈ ।।੪।।

੧੭- ਉਸ ਦੇ ਨਾਲ ਬੜਾ ਪ੍ਰੇਮ ਜਤਾਇਆ ।

੧੮- ਧਰਮ ਭੈਣ ਕਹਿ ਕੇ ਉਸਨੂੰ ਬਲਾਉਂਦੀ ।

੧੯- ਪਰ ਅੰਦਰੋਂ ਬਹੁਤ ਦੁਖੀ ਤੇ ਨਰਾਜ਼ ਸੀ ।

੨੦- ਉਸ ਨੂੰ ਮਾਰਕੇ ਮੁਕਾਉਣ ਦੇ ਢੰਗ ਸੋਚਦੀ ।।੫।।

੨੧- ਪਹਿਲਾਂ ਇਹ ਘੋਖ ਕੀਤੀ ਕਿ ਇਹ ਇਸਤ੍ਰੀ ਕਿਸ ਇਸ਼ਟ ਦੇਵ ਨੂੰ ਮੰਨਦੀ ਹੈ ।

੨੨- ਉਹੀ ਰਾਹ ਚੁਣ ਲਿਆ ਰਾਣੀ ਨੇ ।

੨੩- ਉਸ ਦੇ ਵਾਸਤੇ ਇਕ ਸ਼ਿਵ ਮੰਦਰ ਬਣਾਵਾ ਦਿਤਾ ।

੨੪- ਜਿਸ ਦੇ ਉਪਰ ਬੇਅੰਤ ਧਨ ਖਰਚ ਕਰ ਦਿਤਾ ।।੬।।

੨੫- ਦੋਵੇ ਸੌਕਣਾ ਉਸ ਮੰਦ੍ਰ ਵਿਚ ਰੋਜ ਚਲੀਆਂ ਜਾਣ ।

੨੬- ਸ਼ਿਵ ਮੂਰਤੀ ਦੀ ਪੂਜਾ ਕਰਕੇ ਘਰ ਆ ਜਾਂਦੀਆਂ ।

੨੭- ਬੜਾ ਸੁੰਦਰ ਮੰਦਰ ਉਪਰ ਗੁੰਬਦ ਦੇ ਉੱਤੇ ਝੰਡੀ ਸੋਭਦੀ ।

੨੮- ਦੇਵਤੇ, [illegible], ਨਾਗ ਤੇ ਦੈਂਤ ਸਭ ਦਾ ਮਨ ਮੋਹੰਦਾ ਸੀ ।।੭।।

੨੯- ਦੋਹਰਾ ।। ਸ਼ਹਿਰ ਦੇ ਵੱਸਣ ਵਾਲੀਆਂ ਇਸਤ੍ਰੀਆਂ ਉਸ ਥਾਂ ਤੇ ਸਾਰੀਆਂ ਹੀ ਜਾਣ ਲੱਗ ਪਈਆਂ ।

੩੦- ਮਹਾਂਦੇਵ ਦੀ ਪੂਜਾ ਕਰਕੇ ਫੇਰ ਘਰ ਆ ਵਸਦੀਆਂ ।।੮।।

੩੧- ਅੜਿੱਲ ।। ਇਕ ਦਿਨ ਰਾਣੀ ਆਪਣੀ ਸੌਕਣ ਨੂੰ ਨਾਲ ਲੈ ਕੇ ਉਥੇ ਚਲੀ ਗਈ ।

੩੨- ਜਿਸ ਵੇਲੇ ਉਹ ਸੀਸ ਝੁਕਾਕੇ ਮੱਥਾ ਟੇਕਣ ਲਗੀ ਤਾਂ ਰਾਣੀ ਨੇ ਆਪਣੇ ਹੱਥ ਵਿਚ ਤਲਵਾਰ ਫੜਕੇ ਉਸਦਾ ਸਿਰ ਕੱਟ ਦਿਤਾ ।

੩੩- ਸਿਰ ਕੱਟਕੇ ਸ਼ਿਵਜੀ ਦੀ ਮੂਰਤੀ ਦੇ ਉਪਰ ਚੜ੍ਹਾ ਦਿਤਾ ।

੩੪- ਤੇ ਆਪ ਰੋਣ ਲੱਗ ਪਈ ਅਤੇ ਰੋਂਦੀ ਰੋਂਦੀ ਨੇ ਰਾਜੇ ਪਾਸ ਆ ਕੇ ਕਿਹਾ ।।੯।।

੩੫- ਮੈਂ ਆਪਣੀ ਧਰਮ ਭੈਣ ਨੂੰ ਨਾਲ ਲੈ ਕੇ ਸ਼ਿਵ ਦੇ ਮੰਦ੍ਰ ਤੇ ਗਈਆਂ ਸੀ ।

੩੬- ਉਥੇ ਹੀ ਭ੍ਰਮਰਕਲਾ ਮੇਰੀ ਧਰਮ ਭੈਣ ਨੇ ਆਪਣਾ ਸਿਰ ਕੱਟਕੇ ਸ਼ਿਵ ਦੇ ਅੱਗੇ ਚੜ੍ਹਾ ਦਿਤਾ ।।੧੦।।

੩੭- ਚੋਪਈ ।। ਇਹ ਗੱਲ ਸੁਣਕੇ ਰਾਜਾ ਉਥੇ ਗਿਆ ਮੌਕੇ ਤੇ ।

੩੮- ਜਿਥੇ ਰਾਣੀ ਨੇ ਉਸ ਇਸਤ੍ਰੀ ਨੂੰ ਕਤਲ ਕੀਤਾ ਸੀ ।

੩੯- ਉਸ ਨੂੰ ਤੱਕ ਕੇ ਰਾਜਾ ਚਿਤ ਵਿਚ ਹੈਰਾਨ ਰਹਿ ਗਿਆ ।

੪੦- ਉਸ ਇਸਤ੍ਰੀ ਨੂੰ ਮੂੰਹ ਤੋਂ ਕੋਈ ਗੱਲ ਨਾ ਆਖੀ ।।੧੧।।

☞ ਧਾਰਨ ਕਰੇਗੀ । ਜਿੰਨਾਂ ਇਸਤ੍ਰੀਆਂ ਨੂੰ ਪਤੀ ਮਿਲਾਪ ਲਈ ਵਾਰੀ ਹੀ ਨਾਂ ਆਵੇ ਤਾਂ ਉਹਡੰਗ ਮਾਰਨ ਵਾਂਗ ਭੈ ਬਣਿਆ ਹੀ ਰਹਿੰਦਾ ਹੈ :-

ਕੀ ਸੋਚਦੀਆਂ ਹਨ ? ਜਾਂ ਆਪ ਮਰੇਗੀ ਜਾਂ ਕਿਸੇ ਨੂੰ ਮਾਰੇਗੀ ਜਾਂ ਫਿਰ ਕਿਧਰੇ ਹੋਰ ਟਿਕਾਣਾ ਬਣਾਏਗੀ ਜਾਂ ਕਿਸੇ ਪਾਸੇ ਨੂੰ ਤੁਰ ਜਾਏਗੀ - ਮਨ ਪਰ ਕਾਬੂ ਪਾਉਣਾ ਹਰ ਏਕ ਲਈ ਸੌਖਾ ਨਹੀਂ ।

ਲਖ ਚਉਰਾਸੀਹ ਭ੍ਰਮਤੇ ਦੁਲਭ ਜਨਮੁ ਅਬ ਪਾਇਓ ।।੧।। ਰੇ ਮੂੜੇ ਤੂ ਹੋਛੈ ਰਸ ਲਪਟਾਇਓ ।। ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ।।

ਅੰਗ ੧੦੧੭।।ਮ: ੫।।

ਵਿਦਿਆਧਰ, ਗਿਆਨ ਦੇ ਕੋਟ-ਭਾਈ ਗੁਰਦਾਸ ਜੀ ਦਾ ਪਵਿਤ੍ਰ ਵਿਚਾਰ ਹੈ ਕਿ ਦੋ ਪੁਰਸ਼ਾਂ ਦੀ ਇਸਤ੍ਰੀ ਦੋ ਇਸਤ੍ਰੀਆਂ ਦਾ ਪਤੀ, ਐਓਂ ਹੈ ਜਿਵੇਂ ਕਿਸੇ ਦਾ ਸਿਰ ਦੋ ਖੁੰਡਾਂ ਵਿਚ ਫਸਿਆ ਹੋਵੇ, ਉਹ ਨਾਂ ਤਾਂ ਉਹਨਾਂ ਵਿਚੋਂ ਨਿਕਲ ਕੇ ਭੱਜ ਸਕਦਾ ਹੈ ਅਤੇ ਨਾਂ ਹੀ ਸੁੱਖ ਨਾਲ ਵੱਸ ਸਕਦਾ ਹੈ ਅਰਥਾਤ ਦੁਖੀ ਹੋ ਕੇ ਮਰਨ ਨਾਲੋਂ ਉਸ ਪਾਸੋ ਹੋਰ ਕੋਈ ਚਾਰਾ ਨਹੀਂ ਰਹਿੰਦਾ - ਸਗੋਂ ਦੋਹਾਂ ਪਾਸਿਆਂ ਤੋਂ ਸੱਪ ਦੇ

ਦੁਹ ਨਾਰੀ ਦਾ ਦੁਲਹਾ ਦੁਹ ਮੁਨਸਾ ਦੀ ਨਾਰਿ ਵਿਣਸੈ ।।
ਹੋਇ ਉਜਾੜਾ ਖੇਤੀਐ ਦੁਹਿ ਹਾਕਮ ਦੋਇ ਹੁਕਮ ਖੁਣਸੈ ।।
ਦੁਖ ਦੁਇ ਚਿੰਤਾ ਰਾਤਿ ਦਿਹੁ ਘਰੁ ਛਿਜੈ ਵੈਰਾਇਣੁ ਹਸੈ ।।
ਦੁਹੁ ਖੁੰਡਾ ਵਿਚਿ ਰਖਿ ਸਿਰੁ ਵਸਦੀ ਵਸੈ ਨ ਨਸਦੀ ਨਸੈ ।।
ਦੂਜਾ ਭਾਉ ਭੁਅੰਗਮੁ ਡਸੈ ।।੭।।੩੩।।

ਦੋਹਰਾ ।। ੧ਮੂੰਡ ਕਾਟਿ ਜਿਨ ਨਿਜੁ ਕਰਨ ਹਰ ਪਰ ਦਿਯੋ ਚਰ੍ਹਾਇ ।। ੨ਧੰਨਜ ਤ੍ਰਿਯਾ ਧੰਨਿ ਦੇਸ ਤਿਹ, ਧੰਨਯ ਪਿਤਾ ਧੰਨਿ ਮਾਇ ।।੧੨।। ੩ਦਾਹ ਦਿਯੋ ਤਿਹ ਨਾਰਿ ਕੌ ਚਿਤ ਅਤਿ ਸੋਕ ਬਢਾਇ ।। ੪ਫੂਲਮਤੀ ਕੇ ਭਵਨ ਮੈਂ ਬਹੁਰਿ ਬਸਤ ਭਯੋ ਆਇ ।।੧੩।। ੫ਸਵਤਿ ਮਾਰਿ ਨਿਜੁ ਕਰਨ ਸੌ ਔਰ ਨ੍ਰਿਪਹਿ ਦਿਖਰਾਇ ।। ੬ਰਾਜਾ ਕੌ ਨਿਜੁ ਬਸਿ ਕਿਯੋ ਐਸੋ ਚਰਿਤ੍ਰ ਬਨਾਇ ।।੧੪।। ੭ਬ੍ਰਹਮ ਬਿਸਨ ਸੁਰ ਅਸੁਰ ਸਭ ਰੈਨਾ ਧਿਪ ਦਿਨਰਾਇ ।। ੮ਬੇਦ ਬਯਾਸ ਅਰੁ ਬੇਦ ਤ੍ਰਿਯ ਭੇਦ ਸਕੈ ਨਹਿ ਪਾਇ ।।੧੫।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਚੌਬੀਸਵੋਂ ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੨੪।।੨੪੩੮।। ਅਫਜੂੰ ।।

ਸਵੈਯਾ ।। ੯ਲੰਕ ਮੈ ਬੰਕ ਨਿਸਾਚਰ ਥੋ ਰਘੁਨੰਦਨ ਕੀ ਸੁਨਿ ਏਕ ਕਹਾਨੀ ।। ੧੦ਰਾਵਨ ਪੁਤ੍ਰ ਕਲੱਤ੍ਰ ਸਮੇਤ ਹਨੇ ਇਹ ਖੇਤ ਮਹਾਂ ਬਲਿ ਧਾਨੀ ।। ੧੧ਰੋਸ ❑ਭਰਯੋ ਤਤਕਾਲ ਗਦਾ ਗਹਿ ਕੌਚ ਕਸੇ ਮਦ ਮੱਤ ਕ੍ਰਿਪਾਨੀ ।। ੧੨ਕੋਟ ਕੌ ਕੂਦਿ ਸਮੁੰਦ੍ਰ ਕੌ ਫਾਂਧਿ ਫਿਰੰਗ ਮੋ ਆਨਿ ਪਰਯੋ ਅਭਿਮਾਨੀ ।।੧।। ੧੩ਅਧਿਕ ਦਯੋਸ ਅੰਧੇਰ ਰਹਯੋ ਪੁਨਿ ਸੂਰ ਚੜਯੋ ਜਗ ਧੁੰਧ ਮਿਟਾਈ ।। ੧੪ਦਾਨਵ ਕੌ ਲਖਿ ਲੋਕਨ ਕੇ ਅਤਿ ਹੀ ਚਿਤ ਮੈ ਉਪਜੀ ਦੁਚਿਤਾਈ ।। ੧੫ਬਾਂਧਿ ਅਨੀ ਭਟਭੂਰਿ ਚੜੇ ਰਿਪੁ ਜੀਤਨ ਕੀ ਜਿਯ ਬਯੋਂਤ ਬਨਾਈ ।। ੧੬ਬਾਨ ਕਮਾਨ ਗਦਾ ਬਰਛੀਨ ਕੀ ਆਨਿ ਕਰੀ ਤਿਹ ਸਾਥ ਲਰਾਈ ।।੨।। ੧੭ਏਕ ਪਰੇ ਭਭਰਾਤ ਭਟੱਤਮ ਏਕ ਲਗੇ ਭਟ ਘਾਯਲ ਘੂੰਮੈ ।। ੧੮ਏਕ ਚਲੇ ਭਜਿਕੈ ਰਨ ਤੇ ਇਕ ਆਨਿ ਪਰੇ ਮਰਿਕੈ ਗਿਰਿ ਭੂੰਮੈਂ ।। ੧੯ਏਕ ਮਰੇ ਲਰਿਕੈ ਹਯ ਊਪਰ ਹਾਥਿਨ ਪੈਂ ਇਕ ਸਯੰਦਨ ਹੂੰਮੈਂ ।। ੨੦ਮਾਨੋ ਤ੍ਰਿਬੇਨੀ ਕੇ ਕੇ ਤੀਰਥ ਪੈ ਮੁਨਿ ਨਾਯਕ ਧੂਮ ਅਧੋ ਮੁਖ ਧੂੰਮੈ ।।੩।। ੨੧ਕੌਚ ਕ੍ਰਿਪਾਨ ਕਸੇ ਕਟਨੀ ਕਟਿ ਅੰਗ ਉਤੰਗ ਸੁਰੰਗ ਨਿਖੰਗੀ ।। ੨੨ਚੌਪਿ ਚਲੇ ਚਹੂੰ ਓਰਨ ਤ੍ਰੈ ਘਨ ਸਾਵਨ ਕੀ ਘਟ ਜਾਨ ਉਮੰਗੀ ।। ੨੩ਜੰਗ ਨਿਸੰਗ ਪਰਯੋ ਸੰਗ ਸੂਰਨ ਨਾਚਯੋ ਹੈ ਆਪੁ ਤਹਾਂ ਅਰਧੰਗੀ ।। ੨੪ਰੋਸ ਭਰੇਨ ਫਿਰੇ ਤ੍ਰਸਿਕੈ ਰਨ ਰੰਗ ਪਚੇ ਰਵਿਰੰਗ ਫਿਰੰਗੀ ।।੪।। ਚੌਪਈ ।। ੨੫ਭੇਰ ਪਰਯੋ ਭਾਰਥ ਤੇ ਭਾਰੀ ।। ੨੬ਨਾਚੇ ਸੂਰਬੀਰ ਹੰਕਾਰੀ ।। ੨੭ਬਿਹੁ ਬ੍ਰਿਨ ਕੀਏ ਨ ਇਕ ਤਿਹ ਲਾਗਯੋ ।। ੨੮ਅਧਿਕ ਕੋਪ ਦਾਨਵ ਕੇ ਜਾਗਯੋ ।।੫।। ੨੯ਏਕ ਹਾਥ ਤਿਨ ਗਦਾ ਸੰਭਾਰੀ ।। ੩੦ਦੂਜੇ ਕਰ ਤਰਵਾਰਿ ਨਿਕਾਰੀ ।। ੩੧ਜਾਕੌ ਦੌਰਿ ਦੈਤ ਬ੍ਰਿਣ ਮਾਰੈ ।। ੩੨ਏਕੈ ਚੋਟ ਚੌਥ ਹੀ ਡਾਰੇ ਜੋ ਕੋਊ ਤਾਕਹ ਘਾਵ ਲਗਾਵੈ ।। ੩੩ਟੂਟਿ ਕ੍ਰਿਪਾਨ ਹਾਥ

❑ਜਦੋਂ ਰਾਮ ਚੰਦਰ ਨੇ ਰਾਵਣ ਨੂੰ ਮਾਰਕੇ ਸੀਤਾ ਨੂੰ ਲੈ ਕੇ ਲੰਕਾਂ ਨੂੰ ਪ੍ਰਜਿਤ ਕਰਕੇ ਵਾਪਸ ਆ ਗਿਆ ਤਾਂ ਇਹ ਕੋਈ ਹੰਕਾਰੀ ਦੈਂਤ ਬਚ ਗਿਆ ਅਤੇ ਕ੍ਰੋਧ ਵਿਚ ਉਸ ਨੇ ਵੱਟੇ ਲੈਂਦਾ ਲੰਕਾਂ ਤੋ ਨਿਕਲ ਕੇ (ਫਿਰੰਗ) ਭਾਵ ਯੋਰਪ ਦੀ ਰਾਜਧਾਨੀ ਤੇ ਆ ਪਿਆ । ਸਰਦ ਦੇਸ਼ ਹੋਣ ਕਰਕੇ ਉਥੇ ਧੁੰਧ ਬਹੁਤੀ ਪੈਂਦੀ ਹੈ ਜਦੋਂ ਧੁੰਧ ਮਿਟ ਗਈ ਉਸ ਦੈਂਤ ਨੂੰ ਵੇਖ ਕੇ ਚਿੰਤਾ ਹੋ ਗਈ ਕਿ ਇਹ ਕੀ ਬਲਾ ਆ ਗਈ ਹੈ, ਜਿਸ ਲਈ ਉਸ ਨੂੰ ਮਾਰਨ ਦਾ ਫੈਸਲਾ ਕਰਕੇ ਕੁਝ ਲੋਕ ਉਸ ਤੇ ਆ ਪਏ ਪਰ ਨੁਕਸਾਨ ਹੁੰਦਾ ਵੇਖ ਕੇ ਵੱਧ ਤੋਂ ਵੱਧ ਇਕੱਠ ਹੋ ਗਿਆ ਤੇ ਜੁੱਧ ਵੱਧ ਹੀ ਗਿਆ ।

(.1 ਪਾਠਾਂਤਰ–ਭਟਕਤ) 2. ਭੱਜਿਕੈ–ਬੋਲੇ 3. ਬਿਓਂਤ–ਬੋਲੋ)

੧- ਸਗੋਂ ਲੋਕਾਂ ਦੇ ਚਰਚੇ ਦਾ ਵਿਸ਼ਾ ਬਣ ਗਿਆ ਕਿ ਜਿਸ ਇਸਤ੍ਰੀ ਨੇ ਆਪਣਾ ਸਿਰ ਕੱਟਕੇ ਦੇਵਤੇ ਦੀ ਭੇਟ ਕਰ ਦਿਤਾ ਹੈ ਆਪਣੇ ਹੱਥੀਂ ।

੨- ਧੰਨ ਹੈ ਉਹ ਇਸਤ੍ਰੀ, ਧੰਨ ਹੈ ਉਹ ਦੇਸ਼, ਧੰਨ ਹਨ ਉਸਦੇ ਮਾਤਾ ਪਿਤਾ ਜਿਨ੍ਹਾਂ ਦੇ ਘਰ ਉਸਨੇ ਜਨਮ ਲਿਆ ।।੧੨।।

੩- ਉਸ ਇਸਤ੍ਰੀ ਦਾ ਦਾਹ ਸੰਸਕਾਰ ਕਰ ਦਿਤਾ ਸ਼ੋਕਮਈ ਦਿਲਾਂ ਦੇ ਨਾਲ ।

੪- ਰਾਜੇ ਨੂੰ ਕੋਈ ਸੰਕਾਂ ਨਾ ਹੋਈ, ਉਹ ਉਸੇ ਤਰ੍ਹਾਂ ਫੂਲਮਤੀ ਦੇ ਘਰ ਵਿਚ ਵਸਦਾ ਰਿਹਾ

੫- ਸੌਂਕਣ ਨੂੰ ਆਪਣੇ ਹੱਥੀਂ ਮਾਰ ਕੇ ਫੇਰ ਰਾਜੇ ਨੂੰ ਵਿਖਾਲ ਕੇ ।

੬- ਰਾਜੇ ਨੂੰ ਆਪਣੇ ਹੱਥਾਂ ਵਿਚ ਵੀ ਰੱਖਿਆ ਐਸੇ ਢੰਗ ਨਾਲ ।।੧੪।।

੭- ਮਨੁੱਖਤਾਂ ਕੀ ਹਸਤੀ ਹੈ, ਇਹ ਚਾਲਾਕ ਇਸਤ੍ਰੀਆਂ ਤਾਂ, ਬ੍ਰਹਮਾ ਬਿਸ਼ਨੂ, ਦੇਵਤੇ ਤੇ ਅਦੇਵ ਕੀ ਚੰਦ ਤੇ ਕੀ ਦਿਨ ਦਾ ਰਾਜਾ ਸੂਰਜ ?

੮- ਕੀ ਬੇਦ ਬਿਆਸ ਅਰ ਕੀ ਬੇਦ ਹਨ ? ਇਸਤ੍ਰੀ ਦੇ ਅੰਦ੍ਰ ਖਾਤੇ ਦਾ ਭੇਤ ਨਹੀ ਪਾ ਸਕੇ ।।੧੫।।੧।।

ਇਥੇ ੧੨੪ਵਾਂ ਪ੍ਰਕਰਣ ਸਮਾਪਤ ਹੈ ।।੧੨੪।।੨੪੩੮।। ਅਫ਼ਜੂੰ ।।

੯- ਲੰਕਾ ਦੇ ਵਿਚ ਇੱਕ ਬੈਕ ਨਾਮ ਦਾ ਰਾਕਸ਼ਸ ਸੀ, ਰਘੂ ਪੁਤ੍ਰ ਦੀ ਇਕ ਕਹਾਣੀ ਸੁਣੀਦੀ ਹੈ ।

੧੦- ਰਘੂ ਰਾਜਾ ਦੇ ਪੋਤ੍ਰੇ ਰਾਮ ਚੰਦ੍ਰ ਨੇ ਰਾਵਨ ਨੂੰ ਪੁਤ੍ਰਾਂ ਪੋਤ੍ਰਿਆਂ ਸਮੇਤ ਮਾਰ ਦਿਤਾ ਸੀ ਇਸ ਖੇਤ੍ਰ ਦੇ ਵਿਚ ਬੜੇ ਬਲ ਦੇ ਨਾਲ ।

੧੧- ਜਿਸ ਵੇਲੇ ਰਾਮ ਚੰਦ੍ਰ ਕ੍ਰੋਧ ਵਿਚ ਭਰਕੇ ਗਦਾ ਪਕੜਕੇ ਕੌਚ ਕਸੇ ਮਦ ਮੱਤੇ ਕ੍ਰਿਪਾਨ ਲਏ ਰਾਵਣ ਨੂੰ ਤੱਕਿਆ ਤੇ ਉਸਨੂੰ ਮਾਰ ਮੁਕਾਇਆ ।

੧੨- ਕੋਟ ਦੇ ਉਪਰੋਂ ਟੱਪ ਕੇ ਸਮੁੰਦ੍ਰ ਨੂੰ ਪੁਲ ਲਾ ਕੇ ਹੰਕਾਰ ਨਾਲ ਆ ਪਿਆ ਸੀ ਅਭਿਮਾਨੀ ਦੈਂਤ ।।੧।।

੧੩- ਅੱਠ ਕੁ ਦਿਨ ਹਨ੍ਹੇਰਾ ਰਿਹਾ ਉਪ੍ਰੰਤ ਸੂਰਜ ਚੜ੍ਹਿਆ ਜਗਤ ਵਿਚੋਂ ਧੁੰਧ ਹਟ ਗਈ

੧੪- ਜਦੋਂ ਦੈਂਤ ਨੂੰ ਵੇਖਿਆ ਲੋਕਾਂ ਦੇ ਦਿਲ ਵਿਚ ਚਿੰਤਾ ਉਠ ਖੜੀ ਹੋਈ ।

੧੫- ਫੌਜ ਇਕੱਠੀ ਹੋ ਕੇ ਸੂਰਮਿਆਂ ਨੇ ਦੁਸ਼ਮਨ ਨੂੰ ਜਿਤਨ ਦੀ ਦਿਲ ਵਿਚ ਤਦਬੀਰ ਬਣਾ ਲਈ ।

੧੬- ਤੀਰ, ਕਮਾਣ, ਗਦਾ, ਬ੍ਰਛੇ-ਬ੍ਰਛੀਆਂ ਨਾਲ ਆ ਕੇ ਉਸਦੇ ਨਾਲ ਲੜਾਈ ਕੀਤੀ ।।੨।।

੧੭- ਇੱਕ ਉਤਮ ਸੂਰਮੇ ਭਬਕੇ ਆ ਪਏ ਇਕਨਾਂ ਦੇ ਫਟ ਲੱਗੇ, ਉਹ ਘਾਇਲ ਹੋ ਕੇ ਘੁੰਮਣ ਲੱਗੇ ।

੧੮- ਇੱਕ ਭੱਜ ਕੇ ਚਲੇ ਗਏ ਰਣ ਵਿਚੋਂ, ਇੱਕ ਆ ਕੇ ਲੜੇ ਅੰਤ ਮਰ ਕੇ ਧਰਤੀ ਤੇ ਗਿਰ ਪਏ ।

੧੯- ਇੱਕ ਲੜ ਕੇ ਘੋੜੇ ਉੱਪਰ ਹੀ ਮਰ ਗਏ ਹੱਥ ਕਮਾਣ ਨੂੰ ਪਾਏ ਹੋਏ ਹਨ ।

੨੦- ਐਓ ਜਾਪਦਾ ਏ ਜਿਵੇਂ ਤ੍ਰਿਬੇਣੀ ਦੇ ਤੀਰਥ ਉਪਰ ਮੁਨੀਆਂ ਦਾ ਮੁਖੀ ਸ਼ਿਵਜੀ ਨੇ ਅੱਧਾ ਮੂੰਹ ਧੋ ਲਿਆ ਹੁੰਦਾ ਹੈ ।।੩।।

੨੧- ਕਿਸੇ ਦੇ ਕੌਚ-ਤੇ ਕ੍ਰਿਪਾਨ ਲੱਕ ਨਾਲ ਬੰਨ੍ਹੇ ਹੋਏ ਨੇ ਕਿਸੇ ਨੇ ਤਲਵਾਰ ਨੂੰ ਉਚੀ ਚੁਕਿਆ ਹੋਇਆ ਹੈ ।

੨੨- ਚਾਰੇ ਪਾਸਿਆਂ ਤੋਂ ਬਾਣ ਚਲ ਰਹੇ ਹਨ ਜਿਵੇਂ ਸਾਵਣ ਦੇ ਮਹੀਨੇ ਘਟਾ ਚੜ੍ਹਕੇ ਬਾਰਸ਼ ਹੋ ਰਹੀ ਹੈ ।

੨੩- ਜੰਗ ਖੁਲ ਕੇ ਬਿਨਾਂ ਕਿਸੇ ਸੰਕੋਚ ਤੋ ਹੋ ਰਿਹਾ ਹੈ ਸੂਰਮਿਆਂ ਦੇ ਨਾਲ ਨੱਚ ਰਹੀ ਹੈ ਅਰਧੰਗੀ ਭੂਤ ਪ੍ਰੇਤ ਕਾਲਕਾ ।

੨੪- ਰੋਸ਼ ਵਿਚ ਭਰਕੇ ਫਿਰਦੇ ਹਨ ਵਿਚ ਖਿਝਕੇ ਜਿਵੇਂ ਹੋਲੀ ਦੇ ਦਿਨਾਂ ਵਿਚ ਰੰਗ ਦੀ ਖੇਡ ਖੇਡੀ ਜਾਂਦੀ ਹੈ ਐਓ ਸੂਰਮੇ ਲੱਥ-ਪੱਥ ਹੋਏ ਫਿਰਦੇ ਨੇ ।।੪।।

੨੫- ਭੇੜ ਹੋ ਰਿਹਾ ਹੈ ਮਹਾਂ ਭਾਰਤ ਤੋ ਵੀ ਵੱਧ ।

੨੬- ਨੱਚ ਰਹੇ ਹਨ ਸੂਰਮੇ ਵਰਿਆਮ ਤੇ ਹੰਕਾਰੀ ਦੈਂਤ ।

੨੭- ਬਹੁਤ ਹੀ ਤੇਰੇ ਘਾਉ ਕਰੇ, ਪਰ ਦੈਂਤ ਨੂੰ ਇਕ ਵੀ ਨਾਂ ਲੱਗਿਆ ।

੨੮- ਸਗੋਂ ਦੈਂਤ ਨੂੰ ਹੋਰ ਬਹੁਤ ਸਾਰਾ ਗੁੱਸਾ ਆ ਗਿਆ ।।੫।।

੨੯- ਦੈਂਤ ਨੇ ਇੱਕ ਹੱਥ ਵਿਚ ਤਾਂ ਗਦਾ ਪਕੜ ਲਈ ।

੩੦- ਦੂਜੇ ਹੱਥ ਵਿਚ ਤਲਵਾਰ ਕੱਢ ਲਈ ।

੩੧- ਜਿਸ ਨੂੰ ਵੀ ਦੈਂਤ ਦੌੜਕੇ ਸੱਟ ਮਾਰਦਾ ਹੈ ।

੩੨- ਇਕੋ ਸੱਟ ਨਾਲ ਉਸ ਨੂੰ ਛਿੱਥ ਹੀ ਸੁੱਟਦਾ ਹੈ ।।੬।।

੩੩- ਜੇ ਕੋਈ ਦੈਂਤ ਤੇ ਹਥਿਆਰ ਚਲਾਵੈ (ਮਾਰਦਾ ਹੈ)

੩੪- ਤਾਂ ਕ੍ਰਿਪਾਨ ਜਿਹੜੀ ਮਾਰਦਾ ਉਸਦਾ ਦਸਤਾ ਹੱਥ ਵਿਚ ਰਹਿ ਜਾਂਦਾ, ਕ੍ਰਿਪਾਨ ਟੁੱਟ ਕੇ ਗਿਰ ਜਾਂਦੀ ।

੨੬- ਨੱਚ ਰਹੇ ਹਨ ਸੂਰਮੇ ਵਰਿਆਮ ਤੇ ਹੰਕਾਰੀ ਦੈਂਤ ।

ਰਹਿ ਜਾਵੈ ।। ੧ਦਾਨਵ ਕੋਪ ਅਧਿਕ ਤਬ ਕਰੈ ।। ੨ਪ੍ਰਾਨ ਫਿਰੰਗਿਨ ਬਹੁ ਕੇਹਰੈ ।।੭।। ਭੁਜੰਗ ਛੰਦ ।। ੩ਮਹਾਂ ਨਾਦ ਕੈਕੈ ਜਬੈ ਦੈਤ ਧਾਵੈ ।। ੪ਘਨੀ ਸੈਨ ਕੋ ਮਾਰਿ ਕੈਕੈ ਸੁਜਾਵੈ ।। ੫ਬਿਯੋ ਕੌਨ ਜੋਧਾ ਲਰੈ ਰੋਸ ਕੈਕੈ ।। ੬ਚਲੈ ਬਾਜ ਹੇਰੈ ਮਹਾਂ ਤਾਪ ਤੈ ਕੈ ।।੮।। ੭ਲਖੇ ਦੈਤ ਭਾਰੀ ਸਭੈ ਭੂਪ ਭਾਗੈ ।। ੮ਮਹਾ ਤ੍ਰਾਸ ਕੇ ਤਾਪ ਸੌ ਸੋ ਨੁਰਾਗੈ ।। ੯ਚਲੇ ਭਾਜਿ ਕੈ ਕੈ ਹਠੀ ਨਾਰਿ ਨਯਾਏ ।। ੧੦ਕਰੀ ਬਾਜ ਰਾਜੇ ਪਯਾਦੇ ਪਰਾਏ ।।੯।। ਚੌਪਈ ।। ੧੧ਸੈਨ ਭਜਤ ਲਖਿ ਭਟਿ ਰਿਸਿ ਭਰੇ ।। ੧੨ਪਲਟਿ ਕੋਪ ਕੈਕੈ ਫਿਰਿ ਪਰੇ ।। ੧੩ਜੇਤੇ ਲਖੇ ਦੈਤ ਫਿਰਿ ਆਏ ।। ੧੪ਘਾਇ ਘਾਇ, ਜਮ ਲੋਕ ਪਠਾਏ ।।੧੦।। ੧੫ਬੀਸ ਹਜਾਰ ਕਰੀ ਤਿਨ ਘਾਯੋ ।। ੧੬ਤੀਸ ਹਜਾਰ ਸੁ ਬਾਜ ਖਪਾਯੋ ।। ੧੭ਚਾਲਿਸ ਸਹੱਸ ਤਹਾ ਰਥ ਕਾਟੇ ।। ੧੮ਅੱਬੂਨ ਜਯੋ ਜੋਧਾ ਚਲਿ ਫਾਟੇ ।।੧੧।। ਦੋਹਰਾ ।। ੧੯ਬਹੁਰਿ ਗਦਾ ਗਹਿ ਹਾਥ ਮੈਂ ਪ੍ਰਤਿਨਾ ਪਤਨ ਅਪਾਰ ।। ੨੦ਭਾਂਤਿ ਭ੍ਰਾਂਤਿ ਸੰਘ੍ਰਤ ਭਯੋ ਕਛੁ ਨ ਸੰਕ ਬਿਚਾਰ ।।੧੨।। ਚੌਪਈ ।। ੨੧ਤਾਸੌ ਜੁੱਧ ਸਭੈ ਕਰਿ ਹਾਰੇ ।। ੨੨ਤਿਨ ਤੇ ਗਏ ਨ ਅਸੁਰ ਸੰਘਾਰੇ ।। ੨੩ਉਗਯੋ ਚੰਦ੍ਰ ਸੂਰ ਅਸਤਾਏ ।। ੨੪ਸਭ ਹੀ ਸੁਭਟ ਗ੍ਰਿਹਨ ਹਟਿ ਆਏ ।।੧੩।। ੨੫ਭਯੋ ਪ੍ਰਾਤ ਜਬ ਤਮ ਮਿਟਿ ਗਯੋ ।। ੨੬ਕੋਪ ਬਹੁਰਿ ਸੂਰਨ ਕੇ ਭਯੋ ।। ੨੭ਫੌਜੈ ਜੋਰਿ ਤਹਾ ਚਲਿ ਆਏ ।। ੨੮ਜਿਹ ਠਾਂ ਦੈਤ ਘਨੇ ਭਟ ਘਾਏ ।।੧੪।। ੨੯ਡਾਰਿ ਪਾਖਰੈ ਤੁਰੇ ਨਚਾਵੈਂ ।। ੩੦ਕੇਤੇ ਚੰਦ੍ਰਹਾਸ ਚਮਕਾਵੈਂ ।। ੩੧ਤਨਿ ਤਨਿ ਕਤਿਕ ਬਾਨਨ ਮਾਰੈਂ ।। ੩੨ਅਮਿਤ ਘਾਵ ਦਾਨਵ ਪਰ ਡਾਰੈਂ ।।੧੫।। ਭੁਜੰਗ ਛੰਦ ।। ੩੩ਹਠਯੋ ਅਪੁ ਦਾਨਵ, ਗਦਾ ਹਾਥ ਲੈਕੈ ।। ੩੪ਲਈ ਕਾਢਿ ਕਾਤੀ ਮਹਾਂ ਕੋਪ ਕੈਕੈ ।। ੩੫ਜਿਤੇ ਆਨਿ ਢੂਕੇ ਤਿਤੇ ਖੇਤ ਮਾਰੇ ।। ੩੬ਗਿਰੇ ਭਾਂਤਿ ਐਸੀ ਨ ਜਾਵੈਂ ਬਿਚਾਰੇ ।।੧੬।। ੩੭ਕਿਤੇ ਹਾਂਕ ਮਾਰੈ ਕਿਤੇ ਘੂੰਮ ਘੂੰਮੈਂ ।। ੩੮ਕਿਤੇ ਝੂਮ ਜੋਧਾ ਪਰੇ ਆਨਿ ਭੂਮੈਂ ।। ੩੯ਕਿਤੇ ਪਾਨਿ ਮਾਂਗੈ ਕਿਤੇ ਹੂਹ ਛੋਰੈਂ ।। ੪੦ਕਿਤੇ ਜੁਧ ਸੌਡੀਨ ਕੇ ਸੀਸ ਤੋਰੈਂ ।।੧੭।। ੪੧ਕਹੂੰ ਬਾਜ ਜੂਝੇ ਕਹੂੰ ਰਾਜ ਮਾਰੇ ।। ੪੨ਕਹੂੰ ਛੇਤ੍ਰ ਛੱਤ੍ਰੀ ਕਰੀ ਤਾਜ ਡਾਰੇ ।। ੪੩ਚਲੇ ਭਾਜਿ ਜੋਧਾ ਸਭੈ ਹਾਰਿ ਮਾਨੀ ।। ੪੪ਕਛੂ ਲਾਜ ਕੀ ਬਾਤ ਕੋ ਨਾਹਿ ਜਾਨੀ ।।੧੮।। ੪੫ਹਠੀ ਜੇ ਫਿਰੰਗੀ ਮਹਾਂ ਕੋਪ ਵਾਰੇ ।। ੪੬ਲਰੇ ਆਨਿ ਤਾ ਸੋ ਨ ਨੈਕੇ ਪਧਾਰੇ ।। ੪੭ਛਕੇ ਛੋਭ ਛੱਤ੍ਰੀ ਮਹਾਂ ਕੋਪ ਢੂਕੇ ।। ੪੮ਚਹੂੰ ਓਰ ਤੇ ਮਾਰ ਹੀ ਮਾਰਿ ਕੂਕੇ ।।੧੯।। ੪੯ਜਿਤੇ ਆਨਿ ਜੂਝੇ ਸਭੈ ਖੇਤ ਘਾਏ ।। ੫੦ਬਚੇ ਜੀਤਿ ਤੇ ਛਾਡਿ ।। ੫੧ਖੇਤੈ ਪਰਾਏ ।। ੫੨ਹਠੇ ਜੇ ਹਠੀਲੇ ਹਠੀ ਖੱਗਕੂਟੇ ।। ੫੩ਮਹਾਂਰਾਜ ਬਾਜੀਨ ਕੇ ਮੂੰਡ ਫੂਟੇ ।।੨੦।। ਚੌਪਈ ।। ੫੪ਬੀਸ ਹਜਾਰ ਕਰੀ

(.1 ਭੱਜਤ–ਬੋਲੋ) 2. ਜਿਓ–ਬੋਲੋ ।

੧- ਦੈਂਤ ਸਗੋਂ ਹੋਰ ਕ੍ਰੋਧ ਵਿਚ ਆ ਜਾਵੇ ।

੨- ਕ੍ਰੋਧ ਵਿਚ ਆ ਕੇ ਬਹੁਤ ਸਾਰੇ ਜੁਆਨਾਂ ਨੂੰ ਮਾਰ ਮੁਕਾਵੇ (ਫਰੰਗੀਆਂ ਨੂੰ) ।।੭।।

੩- ਉੱਚੀ ਸੁਰ ਵਿਚ ਹੂਕ ਮਾਰਕੇ ਜਦੋਂ ਦੈਂਤ ਧਾਵਾ ਕਰਦਾ ।

੪- ਤਾਂ ਬਹੁਤ ਸਾਰੀ ਸੈਨਾ ਨੂੰ ਮਾਰ ਜਾਂਦਾ ।

੫- ਦੂਜਾ ਕਿਹੜਾ ਜੋਧਾ ਸੀ ? ਜੋ ਉਸਦੇ ਅੱਗੇ ਰੋਸ਼ ਕਰਕੇ ਵਖਾਵੇ ।

੬- ਜਿਸ ਵੇਲੇ ਉਸਦਾ ਘੋੜਾ ਆਉਂਦਾ ਵੇਖਦੇ ਤਾਂ ਦਿਲ ਘਬਰਾ ਜਾਂਦਾ ਅਤੇ ।।੮।।

੭- ਉਸ ਭਾਰੀ ਦੈਂਤ ਨੂੰ ਵੇਖ ਕੇ ਸਾਰੇ ਰਾਜੇ ਭੱਜ ਤੁਰੇ ।

੮- ਮਹਾਂਨ ਭੈ ਕਰਕੇ ਡਰਦੇ ਹੋਏ ਉਧਰ ਨੂੰ ਮੂੰਹ ਨਾਂ ਕਰਦੇ ।

੯- ਜਿਹੜੇ ਬਡੇ ਹਠੀ ਸੂਰਮੇ ਭੱਜਕੇ ਚਲੇ ਗਏ ਮੁੜਕੇ ਰਣ ਵਿਚ ਨਾ ਆਏ ।

੧੦- ਹਾਥੀ, ਘੋੜੇ, ਰਾਜੇ, ਪੈਦਲ ਸਭ ਦੌੜ ਗਏ ।।੯।।

੧੧- ਸੈਨਾਂ ਨੂੰ ਦੌੜਦੀ ਤੱਕ ਕੇ ਸੂਰਮਿਆਂ ਨੇ ਖੁਣਸ ਖਾਧੀ ।

੧੨- ਮੁੜਕੇ ਆ ਕੇ ਕ੍ਰੋਧ ਕਰਕੇ ਫੇਰ ਟਾਕਰੇ ਤੇ ਆਏ ।

੧੩- ਜਦੋਂ ਦੈਂਤ ਨੇ ਵੇਖੇ ਕਿ ਇਹ ਫੇਰ ਮੁੜਕੇ ਆ ਗਏ ਨੇ ।

੧੪- ਮਾਰ-ਮਾਰ ਕੇ ਜਮ ਪੁਰੀ ਪਹੁੰਚਾ ਦਿਤੇ ।।੧੦।।

੧੫- ਵੀਹ ਹਜ਼ਾਰ (੨੦੦੦੦) ਤਾਂ ਹਾਥੀ ਉਸਨੇ ਮਾਰ ਦਿਤੇ ।

੧੬- ੩੦ ਹਜ਼ਾਰ ਘੋੜੇ ਖਪਾ ਦਿਤੇ ।

੧੭- ੪੦ ਹਜ਼ਾਰ ਉਥੇ ਰਥ ਤੋੜ ਸੁਟੇ ।

੧੮- ਜਿਵੇਂ ਬੱਦਲ ਨੂੰ ਹਵਾ ਉੜਾ ਦਿੰਦੀ ਹੈ ਐਉਂ ਜੋਧਿਆਂ ਦਾ ਦਲ ਉਡਾ ਦਿਤਾ ।।੧੧।।

੧੯- ਫੇਰ ਹੱਥ ਵਿਚ ਗਦਾ ਲੈ ਕੇ ਬੇਅੰਤ ਸੈਨਾਂ ਦਾ ਨਾਸ ਕਰ ਦਿਤਾ ।

੨੦- ਤਰ੍ਹਾਂ-ਤਰ੍ਹਾਂ ਨਾਲ ਜੁਧ ਕਰਦਾ ਭਇਆ, ਜਰਾ ਵੀ ਦਿਲ ਵਿਚ ਸੰਕਾਂ ਨਾਂ ਕੀਤੀ ।।੧੨।।

੨੧- ਉਸ ਨਾਲ ਜੁੱਧ ਕਰ-ਕਰ ਕੇ ਸਾਰੇ ਹੀ ਹਾਰ ਗਏ ।

੨੨- ਪਰ ਉਹ ਦੈਂਤਾਂ ਨੂੰ ਨਹੀ ਮਾਰ ਸਕੇ ।

੨੩- ਅਖੀਰ ਚੰਦ੍ਰਮਾਂ ਚੜ੍ਹ ਪਿਆ ਸੂਰਜ ਛੁਪ ਗਿਆ ਭਾਵ ਰਾਤ ਹੋ ਗਈ ।

੨੪- ਸਾਰੇ ਜੋਧੇ ਜੁਧ ਬੰਦ ਕਰਕੇ ਘਰਾਂ ਨੂੰ ਆ ਗਏ ।।੧੩।।

੨੫- ਸਵੇਰ ਹੋਈ ਜਦੋਂ ਹਨ੍ਹੇਰਾ ਟੁਰ ਗਿਆ ।

੨੬- ਫੇਰ ਬਹੁਤ ਸਾਰਾ ਕ੍ਰੋਧ ਸੂਰਮਿਆਂ ਨੂੰ ਆਇਆ ।

੨੭- ਫੌਜ ਇਕੱਠੀ ਕਰਕੇ ਚਲਕੇ ਉਥੇ ਆ ਗਏ ।

੨੮- ਜਿਥੇ ਦੈਂਤ ਨੇ ਬਹੁਤ ਸਾਰੇ ਸੂਰਮੇ ਮਾਰੇ ਸਨ ।।੧੪।।

੨੯- ਘੋੜਿਆਂ ਤੇ ਕਾਠੀਆਂ ਪਾ ਲਈਆਂ ਤੇ ਉਹਨਾਂ ਨੂੰ ਨਚਾਉਂਦੇ ਹੋਇਆ ।

੩੦- ਕਈਆਂ ਨੇ ਤਲਵਾਰਾਂ ਬਾਹਰ ਕੱਢਕੇ ਚਮਕਾ ਦਿਤੀਆਂ ।

੩੧- ਕਈ ਖਿਚ ਕੇ ਤੀਰ ਮਾਰ ਰਹੇ ਹਨ ।

੩੨- ਬੇਅੰਤ ਸ਼ਸਤ੍ਰ ਮਾਰਕੇ ਦੈਂਤ ਪਰ ਘਾਉ ਕਰਦੇ ਹਨ ।।੧੫।।

੩੩- ਦੈਂਤ ਵੀ ਡਟ ਗਿਆ । ਦੜ ਵੱਟ ਕੇ ਗਦਾ ਹੱਥ ਵਿਚ ਲੈ ਕੇ ।

੩੪- ਕਟਾਰ ਕੱਢ ਲਈ ਮਹਾਂਨ ਕ੍ਰੋਧ ਕਰਕੇ ।

੩੫- ਜਿਧਰ ਆ ਕੇ ਪਵੇ ਉਧਰ ਖੇਤ ਸਾਫ਼ ਕਰ ਦੇਵੇ ।

੩੬- ਐਤਨੇ ਮਰ-ਮਰ ਕੇ ਗਿਰ ਰਹੇ ਸੀ ਜੋ ਗਿਣੇ ਨਹੀਂ ਜਾਂਦੇ ।।੧੬।।

੩੭- ਕਿਤੇ ਕੋਈ ਹਾਕਾਂ ਮਾਰ ਰਿਹਾ ਹੈ ਕਿਤੇ ਕੋਈ ਤੜਪਦਾ ਘੁੰਮਦਾ ਹੈ ।

੩੮- ਕਿਤੇ ਜੋਧੇ ਝੂਮਕੇ ਧਰਤੀ ਦੇ ਆ ਕੇ ਗਿਰੇ ਪਏ ਹਨ ।

੩੯- ਕਿਤੇ ਕੋਈ ਪਾਣੀ ਮੰਗਦਾ ਹੈ ਕਿਤੇ ਦੁਖੀ ਹੋ ਕੇ ਕਹਿ ਰਿਹਾ ਹੈ ।

੪੦- ਕਿਤੇ ਜੁੱਧ ਵਿਚ ਸੂਰਮਿਆਂ ਦੇ ਸਿਰ ਤੋੜ ਰਿਹਾ ਹੈ ।।੧੭।।

੪੧- ਕਿਤੇ ਘੋੜੇ ਮਰੇ ਪਏ ਹਨ, ਕਿਤੇ ਰਾਜੇ ਮਾਰੇ ਗਏ ਹਨ ।

੪੨- ਕਿਤੇ ਖੇਤ ਵਿਚ ਸੂਰਮੇ ਤੇ ਹਾਥੀ ਕਿਤੇ ਤਾਜ ਛੁਟੇ ਪਏ ਹਨ ।

੪੩- ਕਿਤੇ ਜੋਧੇ ਭੱਜੇ ਜਾ ਰਹੇ ਹਨ ਪੂਰੀ ਹਾਰ ਮੰਨੀ ਬੈਠੇ ਨੇ ।

੪੪- ਕੁਝ ਆਪਣੀ ਬਹਾਦਰੀ ਦੀ ਲੱਜਿਆ ਨਹੀਂ ਰੱਖੀ ।।੧੮।।

੪੫- ਜਿਹੜੇ ਸੂਰਮੇ ਹਠ (ਜ਼ਿਦ) ਕਰਕੇ ਮਹਾਂ ਕ੍ਰੋਧ ਵਾਲੇ ਸਨ ।

੪੬- ਉਹ ਆ ਕੇ ਉਸ ਦੇ ਨਾਲ ਲੜਦੇ ਰਹੇ, ਉਹ ਕਿਧਰੇ ਨਹੀਂ ਗਏ ਜ਼ਰਾ ਭੀ ।

੪੭- ਉਹ ਜੋਸ਼ ਵਿਚ ਆ ਕੇ ਬੜੇ ਬਹਾਦੁਰ ਬਹੁਤ ਕ੍ਰੋਧ ਕਰਕੇ ਆਏ ।

੪੮- ਉਹ ਚਾਰੇ ਪਾਸਿਆਂ ਤੋਂ ਮਾਰ ਲੌ-ਮਾਰ ਲੌ ਕਰਕੇ ਕਹਿੰਦੇ ਸਨ ।।੧੯।।

੪੯- ਜਿਤਨੇ ਵੀ ਆ ਕੇ ਲੜੇ ਸਾਰੇ ਹੀ ਮੈਦਾਨ ਵਿਚ ਮਾਰੇ ਗਏ ।

੫੦- ਜਿਹੜੇ ਜਿਉਂਦੇ ਬਚੇ ਉਹ ਮੈਦਾਨ ਛੱਡਕੇ ਚਲੇ ਗਏ ।

੫੧- ਜਿਹੜੇ ਹਠ ਕਰਕੇ ਲੜਦੇ ਰਹੇ ਸਾਰੇ ਤਲਵਾਰ ਦੀ ਭੇਟ ਹੋ ਗਏ ।

੫੨- ਮਹਾਂਰਜਿਆਂ ਦੇ ਘੋੜਿਆਂ ਸਮੇਤ ਸਿਰ ਫੁੱਟ ਗਏ ।।੨੦।।

੫੩- ਬੀਹ ਹਜ਼ਾਰ ਹਾਥੀ

ਕੁਪਿ ਮਾਰੇ ।। ੧ਤੀਸ ਹਜਾਰ ਅਸੂ ਹਨਿ ਡਾਰੇ ।। ੨ਚਾਲਿਸ ਸਹਸ ਰਥਿਨ ਹਥ ਟੂਟੇ ।। ੩ਸਾਠਿ ਸਹਸੁ ਰਥੀ ਹੂੰ ਕੂਟੇ ।।੨੧।। ਦੋਹਰਾ ।। ੪ਏਤੀ ਸੈਨ ਸੰਘਾਰਿ ਕੈ ਪੈਦਲ ਹਨਯੋ ਅਪਾਰ ।। ੫ਜਨੁ ਕਰਿ ਜਏ ਨ ਕਾਂਖਿ ਤੇ ਆਏ ਨਹਿ ਸੰਸਾਰ ।।੨੨।। ਚੌਪਈ ।। ੬ਸਭ ਹੀ ਬੀਰ ਜੁੱਧ ਕਰਿ ਹਾਰੇ ।। ੭ਤਿਨ ਤੇ ਗਏ ਨ ਦਾਨੋ ਮਾਰੇ ।। ੮ਖੇਤ ਛੋਰਿ ਸਭ ਹੀ ਘਰ ਗਏ ।। ੯ਮਤੋ ਕਰਤ ਐਸੀ ਬਿਧਿ ਭਏ ।।੨੩।। ਸਵੈਯਾ ।। ੧੦ਕੈਸੇ ਹੂੰ ਮਾਰਯੋ ਮਰੈ ਨ ਨਿਸਾਚਰ ਜੁੱਧ ਸਭੈ ਕਰਿਕੈ ਭਟ ਹਾਰੇ ।। ੧੧ਬਾਨ ਕ੍ਰਿਪਾਨ ਗਦਾ ਬਰਛੀਨ ਕੇ ਭਾਂਤਿ ਅਨੇਕਨ ਘਾਇ ਪ੍ਰਹਾਰੇ ।। ੧੨ਸੋ ਨਹਿ ਭਾਜਤ ਗਾਜਤ ਹੈਂ ਰਨ ਹੋਤ ਨਿਵਰਤ ਨ ਕਯੋਹੂੰ ਨਿਵਾਰੇ ।। ੧੩ਦੇਸ ਤਜੈਂ ਕਹੂੰ ਜਾਇ ਬਸੈਂ ਕਹ ਆਵਤ ਹੈ ਮਨ ਮੰਤ੍ਰ ਤਿਹਾਰੇ ।।੨੪।। ਚੌਪਈ ।। ੧੪ਇੰਦ੍ਰਮਤੀ ਬੇਸ੍ਵਾ ਤਹੱ ਰਹਈ ।। ੧੫ਅਧਿਕ ਰੂਪ ਤਾ ਕੌ ਗਜ ਕਹਈ ।। ੧੬ਸੂਰਜ ਚੰਦ੍ ਜੋਤਿ ਜੋ ਧਾਰੀ ।। ੧੭ਜਨੁ ਯਾਹੀ ਤੇ ਲੈ ਉਜਿਯਾਰੀ ।।੨੫।। ਦੋਹਰਾ ।। ੧੮ਤਿਨ ਬੀਰਾ ਤਹ ਤੇ ਲਯੋ ਚਲੀ ਤਹਾਂ ਕਹੱ ਧਾਇ ।। ੧੯ਬਸਤ੍ਰ ਪਹਿਰਿ ਤਿਤ ਕੌ ਚਲੀ, ਜਿਤ ਅਸੁਰਨ ਕੋ ਰਾਇ ।।੨੬।। ਚੌਪਈ ।। ੨੦ਮੇਵਾ ਔਰ ਮਿਠਾਈ ਲਈ ।। ੨੧ਮਾਟਨ ਮੋ ਧਰ ਪਰ ਭਰਿ ਦਈ ।। ੨੨ਜਹ ਫਲ ਖਾਤ ਅਸੁਰ ਕੋ ਰਾਈ ।। ੨੩ਤਿਨ ਲੈ ਬਨ ਕੇ ਮੋ ਸਕਲ ਲਗਾਈ ।।੨੭।। ੨੪ਜਬ ਦਾਨੌ ਕੌ ਭੂਖਿ ਸੰਤਾਯੋ ।। ੨੫ਤਬ ਬਨ ਕੇ ਭੱਛਨ ਫਲ ਆਯੋ ।। ੨੬ਮਾਟ ਫੋਰਿ ਪਕਵਾਨ ਬਚਾਇਸ ।। ੨੭ਮਦਰਾ ਪਿਯਤ ਅਧਿਕ ਮਨ ਭਾਇਸ ।।੨੮।। ੨੮ਮਦਰਾ ਭਯੋ ਮੱਤ ਅਭਿਮਾਨੀ ।। ੨੯ਯਹ ਜਬ ਬਾਤ ਬੇਸੁਵਨ ਜਾਨੀ ।। ੩੦ਭਾਂਤਿ ਭਾਂਤਿ ਬਾਦਿਤ੍ਰ ਬਜਾਏ ।। ੩੧ਗੀਤਿ ਅਨੇਕ ਤਾਨ ਕੈ ਗਾਏ ।।੨੯।। ੩੨ਜਯੋਂ ਜਯੋਂ ਪਾਤ੍ਰ ਨਾਚਤੀ ਆਵੈ ।। ੩੩ਤਯੋਂ ਤਯੋਂ ਦਾਨੋਂ ਸੀਸ ਢੁਰਾਵੈ ।। ੩੪ਕੋਪ ਕਥਾ, ਜਿਯ ਤੇ ਜਬ ਗਈ ।। ੩੫ਕਰ ਕੀ ਗਦਾ ਬਖਸਿ ਕਰ ਦਈ ।।੩੦।। ੩੬ਆਈ ਨਿਕਟ ਖਲੀ ਜਬ ਪਯਾਰੀ ।। ੩੭ਹੁਤੀ ਕ੍ਰਿਪਾਨ ਸੋਊ ਦੈ ਡਾਰੀ ।। ੩੮ਆਯੁਧ ਬਖਸਿ ਨਿਰਾਯੁਧੁ ਭਯੋ ।। ੩੯ਯਹ ਸਭ ਭੇਦ ਤਿਨੈ ਲਖਿ ਲਯੋ ।।੩੧।। ੩੯ਨਾਚਤ ਨਿਕਟ ਦੈਤ ਕੇ ਆਈ ।। ੪੦ਸਾਂਕਰ ਕਰ ਸੋਂ ਗਈ ਛੁਆਈ ।। ੪੧ਤਾਸੋਂ ਜੰਤ੍ਰ ਮੰਤ੍ਰ ਇਹ ਕੀਯੋ ।। ੪੨ਭੇਟਯੋ ਤਨਿਕ ਕੈਦ ਕਰਿ ਲੀਯੋ□।।੩੨।। ਦੋਹਰਾ ।। ੪੩ਤਨਿਕਛੁਅਤ ਤਾਕੇ ਤੁਰਤੁ ਬਾਂਧਿ ਗਯੋ ਤਤਕਾਲ ।। ੪੪ਦਾਨਵ ਕੋ ਬਾਂਧਤ ਭਈ ਇਹ ਚਰਿਤ੍ਰ ਕਰਿ ਬਾਲ ।।੩੩।। ਭੁਜੰਗ ਛੰਦ ।। ੪੫ਛਲਯੋ ਛੈਲ ਦਾਨੋ ਇਸੀ ਛਲੈ ਬਾਲਾ ।। ੪੬ਲੀਜੋ ਬੱਸਯ ਕੈਕੈ ਮਹਾਂ ਰੂਪ ਆਲਾ ।। ੪੭ਬੰਧਯੋ ਬੀਰ

□ ਰੂਪ ਤੇ ਕਾਮ ਇਕ ਐਸਾ ਪਹਾੜ ਹੈ ਜਿਸ ਨੂੰ ਕੋਈ ਸਰ ਨਹੀਂ ਕਰ ਸਕਿਆ । ਇਸਦੇ ਹਨ ਅੱਗੇ ਬਹੁਤ ਹੀ ਭਾਰੀ ਭਾਰੀ ਜੋਕੇ ਹਾਰ ਹੁਟ ਕੇ ਚਿੱਤ ਹੋ ਕੇ ਡਿਗੇ ਦਿਸਦੇ ਹਨ । ਮਨੁੱਖ ਤਾਂ ਕੀ ਚੀਜ਼ ਹੈ ਪਸ਼ੂ ਪੰਛੀ ਨਾਗ ਦੇਓ ਜਾਨੋਂ ਇਸ ਦੀ ਮਾਰ ਤੋਂ ਕੋਈ ਨਹੀਂ ਬਚਿਆ । ਜਦੋਂ ਇਸ ਦੀ ਸਾਥਣ ਸ਼ਰਾਬ ਮਿਲ ਜਾਵੇ ਬਸ ਫੇਰ ਤਾਂ ਪਾਉਰੀ ਬਾਗਾਂ ਹਨ । ਗੁਰੂ ਜੀ ਦਾ ਦੱਸਣਾ ਹੈ ਕਿ ਜਿਹੜਾ ਦੈਂਤ ੨੦੦੦੦ ਹਾਥੀ ੩੦੦੦੦ ਘੋੜੇ ੪੦੦੦੦ ਰਥੀ ਤੇ ਬੇ ਤਿਹਾਸੀ ਗਿਣਤੀ ਤੋਂ ਬਾਹਰ ਪੈਦਲ ਸੈਨਾਂ ਦਾ ਖਪਤਕਾਰ ਦੈਂਤ ਸੀ ਜਿਸ ਦੇ ਅੱਗੇ ਸਮੂਹਕ ਤਾਕਤਾਂ ਝੁਕ ਗਈਆਂ ਸਨ, ਉਸ ਨੂੰ ਰੂਪ ਤੇ ਸ਼ਰਾਬ ਦੀ ਮੱਦਦ ਨਾ ਕਾਮ ਰੂਪੀ ਇਕ ਕਾਮਨੀ ਨੇ ਵੱਸ ਵਿਚ ਕਰਕੇ ਉਸਦਾ ਖੁਰਾ ਖੋਜ ਖਤਮ ਕਰ ਦਿਤਾ । ਇਹੋ ਕਾਰਣ ਹੈ ਕਿ ਸ੍ਰੀ ਦਸਮੇਸ਼ ਜੀ ਨੇਂ ਆਪਣੇ ਸਿਖਾਂ ਨੂੰ ਪਰ ਇਸਤ੍ਰੀ, ਸ਼ਰਾਬ ਤੇ ਬੇਸਵਾ ਰਾਮ ਤੇ ਬੰਦੀ ਲਾ ਕੇ ਆਪਣੇ ਸਿਖਾਂ ਨੂੰ ਸੁਰਸਸ਼ਤ ਕੀਤਾ ਹੈ । ਜਿੰਸਦੀਆਂ ਉਧਾਰਣਾਂ ਦੇ ਕੇ ਸਮਝਾਇਆ ਹੈ ਜੇ ਅਸੀਂ ਫੇਰ ਵੀ ਇਹਨਾਂ ਬੇਵਰਜਤ ਕੁਕਰਮ ਨੂੰ ਕਰਦੇ ਜਾਵਾਂਗੇ ਤਾਂ ਫੇਰ ਅਸੀਂ ਗੁਰੂ ਗੋਬਿੰਦ ਸਿੰਘ ਦੇ ਸਿਖ ਅਖਵਾਣ ਦੇ ਹੱਕਦਾਰ ਨਹੀਂ । ਸ੍ਰੀ ਦਸ਼ਮੇਸ ਜੀ ਕਹਿੰਦੇ ਹਨ – ਯਾ ਬਿਧਿ ਤੀਰਥ ਬ੍ਰਿਧ ਅਸਥਾਨਾਂ । ਹੋਤ ਬਿਕਾਰ ਲੋਭ ਅਗਿਯਾਨਾ ।। ਸਾਂਤ ਵੰਡ ਪੂਜਨਾ ਨਰਿ ਜਾਨੈ ।। ਬੰਚਕ ਬ੍ਰਿਛਕ ਬਿਕਾਰ ਨਾ ਮਾਨੈ ।।੬੧।। ਗ੍ਰਿਹ ਗ੍ਰਿਹ ਪੋਥੀ ਗ੍ਰੰਥ ਲਿਖਾਰੀ ।। ਪੂਜਾ ਭਖਤ ਭਜਨ ਨਹਿ ਗ੍ਰਾਹੀ ।। ਹਰਿ ਸਿਮਰਨ ਬਿਨ ਕਾਮ ਵਿਕਾਰੀ ।। ਸੰਤ ਕਹਾਵੈਂ ਚਿਤ ਪਰ ਨਾਰੀ ।।੬੨।। ਤਾਂਤੇ ਘੋਰ ਕਲੂ ਕੇ ਮਾਹੀ ।। ਸੰਤ ਦਰੈ ਰਵਿ ਘਨ ਸਮ ਤਾਹੀ ।। ਤਾਤੇ ਜੋ ਮੁਹ ਸਿੱਖ ਸੁਜਾਨਾ ।। ਮਾਨੇਂ ਗੁਰੂ ਗ੍ਰੰਥ ਭਗਵਾਨਾ ।।੬੩।।ਗੁ:ਬਿ:ਪਾ:੧੦।। ਅਰਥਾਤ– ਜਿਹੜੇ ਮਾਨੀਯ ਤੀਰਥ ਤੇ ਅਸਥਾਨ ਹਨ – ਉਥੇ ਲੋਭ ਤੇ ਅਗਿਆਨ ਦੇ ਵੱਸ ਬਿਕਾਰ ਹੋਣਗੇ । ਜੋ ਸਤੋ ਗੁਣੀ ਪੂਜ ਹਨ ਉਹਨਾਂ ਦੀ ਪੂਜ ਤੋਂ ਬੇਪ੍ਰਵਾਹ – ਚੋਰੀ ਯਾਰੀ ਠੱਗੀ ਦੀ ਸਿਰ ਨਾਂ ਜਾਣਕੇ ਗਿਆਨ ਕਰਨ ਵਾਲੇ ਘਰ-ਘਰ ਪੋਥੀਆਂ ਤੇ ਗ੍ਰੰਥ ਲਿਖਣ ਪੜਨਗੇ । ਪੂਜਾ ਦੇ ਧਾਨ ਦੀ ਪ੍ਰਾਪਤੀ ਲਈ ਭਜਨ ਬੰਦਗੀ ਲਈ ਉਹਨਾਂ ਦਾ ਕੋਈ ਨਿਸ਼ਚਾ ਨਹੀਂ । ਹਰਿ ਦੇ ਸਿਮ੍ਰਨ ਤੋਂ ਖਾਲੀ ਕਾਮੀ ਤੇ ਵਿਕਾਰੀ ਲੋਕ ਆਪ ਨੂੰ ਸੰਤ ਕਹਾਉਣ ਵਾਲੇ ਚਿਤ ਪਰ ਇਸਤ੍ਰੀਆਂ ਨਾਲ ਜੋੜਨਗੇ । ☞

ਕ੍ਰੋਧ ਨਾਲ ਮਾਰ ਸੁੱਟੇ -

੧- ਤੀਹ ਹਜ਼ਾਰ ਘੋੜੇ ਮਾਰ ਸੁੱਟੇ ।

੨- ਚਾਲੀ ਹਜ਼ਾਰ ਰਥੀ ਤੇ ਰਥ ਟੁੱਟ ਗਏ ।

੩- ਸੱਠ ਹਜ਼ਾਰ ਰਥਾਂ ਦੇ ਸਵਾਰ ਮਾਰੇ ਗਏ ।।੨੧।।

੪- ਇਤਨੀ ਸੈਨਾ ਮਾਰਕੇ ਪੈਦਲ ਤਾਂ ਬੇਅੰਤ ਹੀ ਮਾਰੇ ਗਏ ।

੫- ਜਾਣੋਂ ਕਿਸੇ ਮਾਂ ਨੇ ਕੁੱਖ ਤੋਂ ਜੰਮੇ ਹੀ ਨਹੀਂ ਸਨ, ਕਦੇ ਇਸ ਸੰਸਾਰ ਵਿਚ ਆਏ ਹੀ ਨਹੀਂ ਸੀ ।।੨੨।।

੬- ਸਾਰੇ ਹੀ ਸੂਰਮੇ ਜੁੱਧ ਕਰਕੇ ਹਾਰ ਗਏ ।

੭- ਉਹ ਦੈਂਤਾਂ ਨੂੰ ਨਾਂ ਮਾਰ ਸਕੇ ।

੮- ਜਿਹੜੇ ਬਚੇ ਮੈਦਾਨ ਛੱਡ ਕੇ ਸਾਰੇ ਹੀ ਘਰ ਚੱਲ ਗਏ ।

੯- ਅਤੇ ਜਾ ਕੇ ਐਸ ਤਰ੍ਹਾਂ ਸਲਾਹ ਕਰਨ ਲੱਗੇ ।।੨੩।।

੧੦- ਕਿ ਕਿਸੇ ਤਰ੍ਹਾਂ ਇਹ ਦੈਂਤ ਮਾਰਿਆਂ ਜਾਵੇ, ਇਸ ਦੇ ਨਾਲ ਜੁੱਧ ਕਰ-ਕਰ ਕੇ ਸਾਰੇ ਸੂਰਮੇ ਹਾਰ ਗਏ ਹਨ ।

੧੧- ਤੀਰ-ਤਲਵਾਰ, ਗਦਾ, ਬ੍ਰਛੀ ਆਦਿ ਦੇ ਅਨੇਕ ਤਰ੍ਹਾਂ ਘਾਉ ਕੀਤੇ ਤੇ ਚਲਾਏ ।

੧੨- ਪਰ ਉਹ ਦੈਂਤ ਨਾਂ ਤਾਂ ਭੱਜਦਾ ਹੈ, ਸਗੋਂ ਗੱਜ ਰਿਹਾ ਹੈ, ਜੰਗ ਕਿਵੇਂ ਵੀ ਨਿਬੜਦਾ ਨਹੀਂ ਦਿਸਦਾ ਕਿਸੇ ਤਰਾਂ ਵੀ !

੧੩- ਯਾ ਤਾਂ ਇਹ ਦੇਸ਼ ਹੀ ਛੱਡ ਕੇ ਕਿਧਰੇ ਤੁਰ ਜਾਏ, ਕਿਤੇ ਹੋਰ ਥਾਂ ਜਾ ਕੇ ਵਸ ਜਾਏ, ਸੋਚੋ ਕਿ ਤੁਹਾਡੀ ਰਾਇ ਵਿਚ ਕੀ ਆਵੰਦਾ ਹੈ ਜੋ ਕੀਤਾ ਜਾਵੇ ? ।।੨੪।।

੧੪- ਉਥੇ ਇੱਕ ਇੰਦ੍ਰ ਮਤੀ ਨਾਮ ਦੀ ਬੇਸਵਾ ਰਹਿੰਦੀ ਸੀ ।

੧੫- ਬਹੁਤ ਸੁੰਦਰ ਲੋਕ ਉਸ ਨੂੰ ਕਹਿੰਦੇ ਸਨ ।

੧੬- ਜਿਹੜੇ ਸੂਰਜ ਚੰਦ ਜੋਤ ਨਾਲ ਚਾਨਣਾ ਕਰਦੇ ਸਨ ।

੧੭- ਜਾਣੋ ਉਹ ਇਸਤੋਂ ਚਾਨਣਾ ਮੰਗ ਕੇ ਲੈ ਕੇ ਚਮਕਦੇ ਨੇ ।।੨੫।।

੧੮- ਉਸਨੇ ਦੈਂਤ ਨੂੰ ਕਾਬੂ ਕਰਨ ਦਾ ਬੀੜਾ ਚੁੱਕ ਲਿਆ ਅਤੇ ਉਸ ਪਾਸੇ ਨੂੰ ਤੁਰ ਪਈ

੧੯- ਵਧੀਆ ਬਸਤ੍ਰ ਪਾ ਕੇ ਉਸ ਪਾਸੇ ਨੂੰ ਤੁਰ ਪਈ ਜਿਥੇ ਦੈਂਤਾਂ ਦਾ ਰਾਜਾ ਸੀ ।।੨੬।।

੨੦- ਮੇਵੇ ਤੇ ਮਠਿਆਈਆਂ ਲੈ ਲਈਆਂ ।

੨੧- ਮੱਟ ਭਰ ਕੇ ਧਰਤੀ ਤੇ ਰੱਖ ਦਿੱਤੀਆਂ ਮਠਿਆਈਆਂ ।

੨੨- ਜਿਥੇ ਆ ਕੇ ਫਲ ਖਾਂਦਾ ਸੀ ਦੈਂਤਾਂ ਦਾ ਰਾਜਾ ।

੨੩- ਉਥੇ ਲਿਆਕੇ ਸਭ ਕੁਝ ਰੱਖ ਦਿਤਾ ।।੨੭।।

੨੪- ਜਿਸ ਵੇਲੇ ਦੈਂਤ ਨੂੰ ਭੁੱਖ ਲੱਗੀ ।

੨੫- ਤਾਂ ਉਹ ਬਣ ਵਿਚ ਫਲ ਖਾਣ ਲਈ ਆ ਗਿਆ ।

੨੬- ਮੱਟ ਖੋਲ ਕੇ ਪਕਵਾਨ ਖਾਧੇ ।

੨੭- ਪਿਛੋਂ ਸ਼ਰਾਬ ਦਾ ਮੱਟ ਖੋਲ ਦਿਤਾ, ਪੀ ਪੀ ਕੇ ਬੜਾ ਖੁਸ਼ ਹੋਇਆ ।।੨੮।।

੨੮- ਸ਼ਰਾਬ ਪੀ ਕੇ ਉਹ ਹੰਕਾਰੀ ਦੈਂਤ ਮਸਤ ਹੋ ਗਿਆ ।

੨੯- ਜਦੋਂ ਇਹ ਗੱਲ ਬੇਸਵਾ ਨੇ ਤੱਕੀ ।

੩੦- ਤਾਂ ਕਈ ਤਰ੍ਹਾਂ ਦੇ ਬਾਜੇ ਬਜਾਏ ।

੩੧- ਬਾਂਹ ਖੜੀ ਕਰਕੇ ਅਨੇਕ ਹੀ ਗੀਤ ਗਾਏ ।।੨੯।।

੩੨- ਜਿਉਂ ਬੇਸਵਾ ਨੱਚਦੀ ਜਾਵੇ ।

੩੩- ਤਿਉਂ-ਤਿਉਂ ਦਾਨੋ ਮਸਤੀ ਵਿਚ ਸਿਰ ਹਲਾਵੇ ।

੩੪- ਜਦੋਂ ਐਨ ਸ੍ਰਪ ਵਾਂਗ ਉਸ ਦੇ ਨਾਚ ਮੁਜਰੇ ਤੋਂ ਮਸਤ ਹੋਇਆ ਤਾਂ ਗੁੱਸੇ ਵਾਲੀ ਲੜਾਈ ਦੀ ਗੱਲ ਦਿਲ ਤੋਂ ਭੁੱਲ ਗਈਆਂ ।

੩੫- ਜਿਹੜੀ ਹੱਥ ਵਿਚ ਗਦਾ ਸੀ ਓਹ ਬੇਸਵਾ ਨੂੰ ਬਖਸ਼ ਦਿਤੀ ।।੩੦।।

੩੬- ਜਦੋਂ ਬੇਸਵਾ ਨੇੜੇ ਆਈ ਤਾਂ ਬੜੀ ਪਿਆਰੀ ਲੱਗੀ ।

੩੭- ਜਿਹੜੀ ਹੱਥ ਵਿਚ ਕ੍ਰਿਪਾਨ ਸੀ ਉਹ ਵੀ ਉਸ ਅੱਗੇ ਸੁੱਟ ਦਿਤੀ ।

੩੮- ਹਥਿਆਰ ਦੇ ਕੇ ਹਥਿਆਰਾਂ ਤੋ ਖਾਲੀ ਹੋ ਗਿਆ ।

੩੯- ਹੁਣ ਵੇਸਵਾ ਨੇ ਇਹ ਸਾਰੀ ਗੱਲ ਜਾਣ ਲਈ ।।੩੧।।

੪੦- ਨੱਚਦੀ-ਨੱਚਦੀ ਦੈਂਤ ਦੇ ਨੇੜੇ ਆ ਗਈ ।

੪੧- ਸੰਗਲ ਲੋਹੇ ਦਾ ਉਪਰ ਸੁਟ ਕੇ ਪਾ ਦਿਤਾ ।

੪੨- ਉਸ ਦੇ ਨਾਲ ਉਸ ਇਹ ਜੰਤ੍ਰ ਮੰਤ੍ਰ ਕੀਤਾ ।

੪੩- ਸ਼ਰਾਬ ਨਾਲ ਬੇਹੋਸ਼ ਹੈ ਸੀ ਸੰਗਲ ਨਾਲ ਬੰਨ੍ਹ ਕੇ ਕੈਦੀ ਬਣਾ ਲਿਆ ।।੩੨।।

੪੪- ਉਹ ਸੰਗਲ ਜਰਾਕੁ ਨੇੜੇ ਕੀਤਾ ਝਟ ਹੀ ਉਸ ਵਿਚ ਓਹ ਬੰਨਿਆ ਗਿਆ ।

੪੫- ਦੈਂਤ ਨੂੰ ਬੰਨ੍ਹ ਲਿਆ ਇਸ ਢੰਗ ਨਾਲ ਉਸ ਇਸਤ੍ਰੀ ਨੇ ।।੩੩।।

੪੬- ਐਸ ਢੰਗ ਨਾਲ ਉਸ ਦੈਂਤ ਨੂੰ ਉਸ ਇਸਤ੍ਰੀ ਨੇ ਛਲ ਲਿਆ ।

੪੭- ਉਸ ਨੂੰ ਵਸਿ ਕਰ ਲਿਆ ਉਸਦੇ ਸੁੰਦਰ ਰੂਪ ਨੇ ।

੪੮- ਹੁਣ ਉਹ ਇਤਨਾ ਬੜਾ ਸੂਰਮਾ ਬੰਨਯਾ ਹੋਇਆ ।

☜ ਇਹ ਹਨ ਘੋਰ ਕਲੂਕਾਲ ਦੀਆਂ ਨਿਸ਼ਾਨੀਆਂ । ਸੰਤ ਲੁਕ ਛਿਪ ਜਾਣਗੇ ਜਿਵੇਂ ਘਰ ਦੇ ਵਿਚ ਸੂਰਜ ਲੁਕ ਜਾਂਦਾ ਹੈ । ਇਸ ਲਈ ਜਿਹੜਾ ਮੇਰਾ ਸਿੱਖ ਸਮਝਦਾਰ ਹੈ ਉਹ - ਨਿਰੋਲ ਤੇ ਨਿਰੋਲ ਗੁਰੂ ਗ੍ਰੰਥ ਸਾਹਿਬ ਤੇ ਅਤੇ ਉਸਦੇ ਉਪਦੇਸ਼ ਤੇ ਪੂਰਨ ਭਰੋਸਾ ਰੱਖੇ ।

ਨੋਟ:- ਅੱਜ ਜਿੰਦਾ ਗੁਰੂਆਂ ਦੇ ਹੇਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਨਿਰਜਿੰਦ ਕਹਿਕੇ ਫੇਰ ਆਪਨੂੰ ਗੁਰ ਸਿੱਖ ਹੋਣ ਦਾ ਦਾਅਵਾ ਵੀ ਕਰਦੇ ਹਨ, ਜੋ ਘੋਰ ਪਾਪ ਦੇ ਭਾਗੀ ਹਨ । ਉਹ ਤਾਂ ਕਿਵੇਂ ਵੀ ਗੁਰੂ ਦੇ ਸਿੱਖ ਨਹੀਂ ਕਹੇ ਜਾ ਸਕਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਬੁਨਿਆਦ ਸ੍ਰੀ ਗੁਰੂ ਪ੍ਰਮ ਗੁਰੂ ਨਾਨਕ ਗੁਰੂ ਨੇਂ ਅਕਾਲ ਪੁਰਖ ਦੀ ਆਗਿਆ ਨਾਲ ੧ੴ ਮੰਤ੍ਰ ਲੈ ਕੇ ਅਰੰਭਤਾ ਕਰੀ । ਸਨੇ-ਸਨੇ ਇਕ ਗੁਰੂ ਆਪਣੇ ਉੱਤਰ ਅਧਿਕਾਰੀ ਨੂੰ ਅੱਗੇ ਪਰਪੂਰ ਕਰਨ ਲਈ ਆਗਿਆ ਕਰਦਾ ਰਿਹਾ ਤੇ ਅਧਿਕਾਰੀ ਉਸ ਹੁਕਮ ਦੀ ਪਾਲਨਾ ਕਰਦਾ ਰਿਹਾ । ਇਸ ਲਈ ਇਸ ਬਾਣੀ ਨੂੰ ਦਸਾਂ ਗੁਰੂਆਂ ਦੀ ਜੋਤਿ ਕਹਿਆ ਨਹੀਂ, ਬਲਕਿ ਮੰਨਿਆਂ ਜਾਂਦਾ ਹੈ । ਪੰਚਮ ਸਤਿਗੁਰ ਨੇ ਇਸ ਨੂੰ ਇਕਤ੍ਰ ਕਰਨ ਸਮੇਂ ਪਹਿਲੇ ਹੀ (ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਨਾਮ ਯੋਜਤ ਕਰਕੇ ਭੁਲੇਖੇ ਦੀ ਗੁੰਜਾਇਸ਼ ਨਹੀਂ ਛੱਡੀ । ਦਸਮੇਸ਼ ਪਾਤਸ਼ਾਹ ਨੇ ਟਿੱਕਾ ਦੇ ਕੇ, ਆਖਰੀ ਪੰਥ ਨੂੰ ਇਹਨਾਂ ਦੇ ਚਰਨੀ ਲਾ ਦਿਤਾ, ਤੇ ਤਖਤ ਚਾਉਰ ਦਾ ਮਾਲਿਕ, ਪੂਰਨ ਸਿੱਖ ਪੰਥ ਨੂੰ ਇਨ੍ਹਾਂ ਦੇ ਤਾਬੇ ਬਹਿਕੇ, ਅਰਦਾਸ ਕਰਕੇ ਮਤੇ ਸੋਧਨ ਦੀ ਆਗਿਆ ਦਿਤੀ, ਜੋ ਇਸ ਤੇ ਕਿੰਤੂ ਕਰੇ ਉਹ ਸਿੱਖ ਨਹੀਂ, ਕਾਫਰ ਹੈ । ਕੀ ਉਹ ਨਿਰ ਜਿੰਦ ਵਸਤੂ ਅੱਗੇ ਸਿਰ ਝੁਕਾ ਰਿਹਾ ਹੈ ਸਿਰ ਵੀ ਝੁਕਾ ਰਿਹਾ ਹੈ ਤੇ ਨਿਰਜਿੰਦ ਵੀ ਕਹਿ ਰਿਹਾ ਹੈ - ਉਹ ਗੁਰ ਸਿੱਖ ਕਿਵੇ ?

ਮੰਤ੍ਰਾਨ ਕੇ ਜੋਰ ਆਯੋ □।। ੧ਸਭੈ ਗ੍ਰਾਮ ਬਾਸੀਨ ਕੌ ਲੈ ਦਿਖਾਯੋ ।।੩੪।। ੨ਪ੍ਰਥਮ ਗ੍ਰਾਮ ਬਾਸੀਨ ਕੌ ਲੈ ਦਿਖਾਰਯੋ ।। ੩ਪੁਨਿਰ ਖੋਦਿ ਭੂਮੈ ਤਿਸੈ ਗਾਡਿ ਡਾਰਯੋ ।। ੪ਜਿਨੈ ਲੈ ਗਦਾ ਕੌ ਘਨੇ ਬੀਰ ਮਾਰੇ ।। ੫ਭਏ ਤੇਜ ਮੰਤ੍ਰਾਨ ਕੇਤੇ ਬਿਚਾਰੇ ।।੩੫।। ੬ਦੋਹਰਾ ਜਿਨ ਖੇਚਰ ਕਰ ਖੱਗ ਲੈ ਖੱਤ੍ਰੀ ਹਨੇ ਅਪਾਰ ।। ੭ਤੇ ਛੈਲੀ ਇਹ ਛਲ ਛਲਯੋ ਐਸੋ ਚਰਿਤ ਬਿਚਾਰ ।।੩੬।।੧।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਪੱਚੀਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੨੫।।੨੪੬੫।।ਅਫਜੂੰ।।

ਦੋਹਰਾ ।। ੮ਦੇਸ ਤਪੀਸਾ ਕੇ ਬਿਖੈ ਗੜੀ ਸਿਨਸਿਨੀ ਏਕ ।। ੯ਜੀਤਿ ਨ ਕੋਊ ਤਿਹ ਸਕਯੋ ਭਿਰਿ ਭਿਰਿ ਗਏ ਅਨੇਕ ।।੧।। ਚੌਪਈ ।। ੧੦ਅਬਦੁਲ ਨਬੀ ਤਹਾਂ ਕਹੱ ਧਾਯੋ ।। ੧੧ਚਾਰਿ ਦਯੋਸ ਲਗਿ ਜੁੱਧ ਮਚਾਯੋ ।। ੧੨ਅਧਿਕ ਮਾਰਿ ਗੋਲਿਨ ਕੀ ਭਈ ।। ੧੩ਭ੍ਰਿਤਨ ਬਿਸਰਿ ਸਕਲ ਸੁਧਿ ਗਈ ।।੨।। ੧੪ਆਖਰ ਗੜੀ ਤਵਨ ਕੌ ਤੋਰਯੋ ।। ੧੫ਯਾਕੋ ਕਿਨੀ ਨ ਮੁਹਰੋ ਮੋਰਯੋ ।। ੧੬ਅਟਕਤ ਏਕ ਅਟਾਰੀ ਭਈi।। ੧੭ਅਧਿਕ ਮਾਰਿ ਗੋਰਿਨ ਕੀ ਦਈ ।।੩।। ੧੮ਭਰਿ ਭਰਿ ਤੁਪਕ ਤਵਨ ਤ੍ਰਿਯ ਲਯਾਵੈ ।। ੧੯ਲੈ ਲੈ ਕਰ ਮੈ ਪੁਰਖ ਚਲਾਵੈ ।। ੨੦ਤਕਿ ਤਕਿ ਤਨ ਜਾਕੇ ਮੈ ਮਾਰੇ ।। ੨੧ਹੈਗੈ ਹਥ ਬੀਰਾਨ ਬਿਦਾਰੈ ।।੪।। ੨੨ਭਰਿ ਬੰਦੂਕ ਤ੍ਰਿਯ ਸਿਸਤ ਬਨਾਈ ।। ੨੩ਖਾਨ ਨਬੀ ਕੇ ਹ੍ਰਿਦੈ ਲਗਾਈ ।। ੨੪ਲਾਗਤ ਘਾਇ ਹਾਇ ਨਹਿ ਭਾਖਯੋ ।। ੨੫ਮਾਰਿ ਪਾਲਕੀ ਭੀਤਰਿ ਰਾਖਯੋ ।।੫।। ਦੋਹਰਾ ।। ੨੬ਨਬੀ ਤੁਪਕ ਕੇ ਸੰਗ ਹਨਯੋ ਉਤੈ ਜੁੱਧ ਅਤਿ ਹੋਇ ।। ੨੭ਇਤ ਭ੍ਰਿਤਪਤਿ ਲੈ ਘਰ ਗਏ ਉਤੈ ਨ ਜਾਨਤ ਕੋਇ ।।੬।। ੨੮ਏਕ ਤੋਪਚੀ ਤੁਪਕ ਲੈ ਬਾਂਧੀ ਸਿਸਤ ਬਨਾਇ ।। ੨੯ਤਾਕੇ ਪਤਿ ਕੇ ਉਰ ਬਿਖੈ ਗਲਾਂ ਹਨੀ ਰਿਸਾਇ ।।੭।। ਚੌਪਈ ।। ੩੦ਲਗੇ ਤੁਪਕ ਕੇ ਬ੍ਰਿਨ ਭਟ ਜੁਝਯੋ ।। ੩੧ਠਾਢੀ ਨਿਕਟ ਤਵਨ ਤ੍ਰਿਯ ਬੁਝਯੋ ।। ੩੨ਚਕਮਕ ਝਾਰਿ ਕਢੀ ਚਿਨਗਾਰੀ ।। ੩੩ਤਿਨ ਛਪਰਨ ਮੋ ਛਿੱਪ੍ਰ ਪ੍ਰਜਾਰੀ ।।੮।। ੩੪ਮੁਗਲ ਸੇਖ 1ਸੈਯਦ ਤਹੱ ਆਏ ।। ੩੫ਤਾ ਤ੍ਰਿਯ ਕੋ ਯੋਂ ਬਚਨ ਸੁਨਾਏ ।। ੩੬ਅਬ ਤੂੰ ਇਸਤ੍ਰੀ ਹੋਹਿ ਹਮਾਰੀ ।। ੩੭ਨਿਕਟਿ ਲਾਗਿ ਇਹ ਭਾਂਤਿ ਉਚਾਰੀ ।।੯।। ਦੋਹਰਾ ।। ੩੮ਸੁਤ ਬਾਲਕ ਭਰਤਾ ਮਰਯੋ ਇਨਕੋ ਪ੍ਰਥਮ ਜਰਾਇ ।। ੩੯ਬਹੁਰਿ ਤਿਹਾਰੇ ਧਾਮ ਮੈ ਆਜੁ ਬਸੋਂਗੀ ਆਇ ।।੧੦।। ਚੌਪਈ ।·। ੪੦ਪ੍ਰਥਮ ਚਿਤਾ ਮੈਂ ਸੁਤ ਕੌ ਡਾਰਯੋ ।। ੪੧ਮ੍ਰਿਤਕ ਖਸਮ ਕੌ ਬਹੁਰਿ ਪ੍ਰਜਾਰਯੋ ।। ੪੨ਬਹੁਰੋਂ ਕਾਂਖਿ ਮੁਗਲ ਕੋ ਭਰੀ ।। ੪੩ਆਪਨ ਲੈ ਪਾਵਕ ਮੋ ਪਰੀ

□ ਜਿਸ ਤਰ੍ਹਾਂ, ਗੁਪ ਬੀਰ ਭਾਵ ਗੈਬੀ ਸ਼ਕਤੀਆਂ ਭੂਤ ਪ੍ਰੇਤ ਦਿਸਦੇ ਨਹੀ ਪਰ ਮੰਤ੍ਰਾਂ ਨਾਲ ਕਾਬੂ ਹੋ ਜਾਂਦੇ ਨੇਂ, ਇਸੇ ਤਰ੍ਹਾਂ ਇਹ ਦਾਨੋ ਇਸਤ੍ਰੀਆਂ ਨੇ ਕਾਬੂ ਕਰ ਲਿਆ ਹੈ ।

i ਕਿਤਨਾਂ ਬਹਾਦਰਾਨਾ ਸੀਨ ਹੈ ਇਹ– ਜਿਸ ਗੜ੍ਹੀ ਨੂੰ ਕਦੇ ਕੋਈ ਜਿਤ ਨਹੀਂ ਸੀ ਸਕਿਆ ਉਸ ਤੇ ਗੋਲੇ ਤੇ ਗੋਲਾ ਬਰਸਦਾ ਹੈ ਗੜ੍ਹੀ ਫਤਹ ਹੋ ਗਈ ਹੈ ਸਾਹਮਣੇ ਟਾਕਰਾ ਕਰਨ ਵਾਲਾ ਕੋਈ ਨਹੀਂ ਦਿਸਦਾ ਜੋ ਰੋਕ ਕਰੇ, ਗੋਲਿਆਂ ਦੀ ਬਾਰਸ਼ ਹੋ ਰਹੀ ਹੈ ਇਕ ਇਸਤ੍ਰੀ ਤੇ ਇਕ ਪੁਰਸ਼ ਹਿਤਨੀ ਵੱਡੀ ਮਾਰਦੇ ਸਾਹਮਣੇ ਡਟੇ ਹੋਏ ਹਨ, ਉਨਾਂ ਨੂੰ ਮੌਤ ਦਾ ਕੋਈ ਭੈ ਹੀ ਨਹੀਂ । ਜਾਨ ਬਚਾਉਣ ਲਈ ਸੂਰਮੇ ਵੀ ਕਿਧਰੇ ਲੁਕ ਛਿਪ ਕੇ ਦੌੜ ਕੇ ਹਕਿਆਰ ਸੁਟ ਕੇ ਸਰਣ ਲੈ ਕੇ ਹੀਲਾ ਕਰਦੇ ਹਨ । ਪਰ ਅਫਰੀਨ ਹੈ ਉਸ ਦਿਲਾਵਰ ਬਹਾਦੁਰ ਇਸਤ੍ਰੀ ਮਰਦ ਦੇ ਜੋੜੇ ਦੇ ਸਾਰਾ ਸ਼ਹਿਰ ਖਾਮੋਸ਼ ਹੋ ਚੁਕਿਆ ਹੈ ਦੁਸ਼ਮਨ ਦੜ–ਦੜਾ ਰਿਹਾ ਹੈ ਪੁਰ ਇਹ ਬਹਾਦੁਰ ਦੰਪਤੀ ਜੋੜਾ ਮੁਕਾਬਲਾ ਕਰ ਰਿਹਾ ਹੈ । ਪੁਤ੍ਰ ਮਾਰਿਆ ਜਾ ਚੁਕਿਆ ਹੈ ਪਤੀ ਮਰਕੇ ਢੇਰੀ ਹੋ ਗਿਆ ਹੈ ਪਰ ਦਿਲਾਵਰ ਇਕ ਇਸਤ੍ਰੀ ਉਹਨਾਂ ਦਾ ਸੰਸਕਾਰ ਵੀ ਕਰ ਜਾਂਦੀ ਹੈ ਆਪ ਫੇਰ ਵੀ ਦੁਸ਼ਮਨ ਦੇ ਚੁੰਗਲ ਵਿਚ ਨਹੀਂ ਜਾਂਦੀ ਸਗੋ ਦੁਸਮਨਾਂ ਨੂੰ ਮਾਰਕੇ ਖਤਮ ਕਰ ਜਾਂਦੀ ਹੈ । ਘਬਰਾਂਦੀ ਨਹੀਂ ਆਪਣੇ ਧਰਮ ਕਰਮ ਦੇ ਕੰਮ ਤੋ ਅਕਲਾਂਦੀ ਨਹੀਂ, ਜੇ ਦੁਹੱਥੜ ਮਾਰਕੇ ਰੋਣ ਬਹਿ ਜਾਂਦੀ ਤਾਂ ਪਤੀ ਤੇ ਪੁੱਤਰ ਦੀ ਮਿੱਟੀ ਖਰਾਬ ਹੁੰਦੀ ਤੇ ਆਪ ਦੁਸ਼ਮਨ ਦੇ ਕਾਬੂ ਆ ਕੇ ਧਰਮ ਤੋਂ ਹੱਥ ਧੋ ਬਹਿੰਦੀ । ਪਰ ਅਫਰੀਨ ਹੈ ਉਸ ਜ਼ਿੰਦਾ ਦਿਲ ਇਸਤ੍ਰੀ ਨੂੰ ਜੋ ਆਪਣੇ ਧਰਮ ਨੂੰ ਨਾਲ ਲੈ ਕੇ ਤੇ ਦੁਸ਼ਮਨ ਤੋ ਵੱਟਾ ਲੈ ਕੇ ਆਪਣੇ ਪੜ੍ਹੀ ਨੂੰ ਨਾਲ ਲੈ ਕੇ ਪ੍ਰਭ ਪਿਤਾ ਦੀ ਗੋਦ ਵਿਚ ਜਾ ਬਿਰਾਜੀ ਧੰਨ ਸੀ ਇਹ ਦੰਪਤੀ ਜੋੜਾ–

ਕਬੀਰਾ ਮਰਤਾ ਮਰਤਾ ਜਗਮੂਆ ਮਰਿਭਿ ਨ ਜਾਨੈ ਕੋਇ ।।
ਐਸੀ ਮਰਨੀ ਜੋ ਮਰੈ ਬਹੁਰਿ ਨ ਮਰਨਾ ਹੋਇ ।।ਪੰ: ੫੫੫ ।।

1. ਸੱਈਅਦ–ਪੜ੍ਹੋ

ਰੂਪ ਮੰਤ੍ਰ ਦੇ ਜ਼ੋਰ ਆ ਰਿਹਾ ਸੀ ।

੧- ਜੋ ਨਗਰ ਵਿਚ ਵਸਣ ਵਾਲਿਆਂ ਨੂੰ ਲਿਆ ਕੇ ਦਿਖਾਇਆ ।।੩੪।।

੨- ਪਹਿਲਾਂ ਗਰਾਊਂ ਦੇ ਵਸਨੀਕਾਂ ਨੂੰ ਵਿਖਾਇਆ ।

੩- ਫੇਰ ਧਰਤੀ ਵਿਚ ਟੋਆ ਪੁੱਟ ਕੇ ਉਸ ਵਿਚ ਦਬਾ ਦਿਤਾ ।

੪- ਜਿਸ ਨੇ ਗਦਾ ਲੈ ਕੇ ਬੇਅੰਤ ਜੋਧੇ ਮਾਰ ਸੁੱਟੇ ਸੀ ।

੫- ਕੋਈ ਜਿਸ ਪਰ ਮੰਤ੍ਰ ਨਹੀਂ ਸੀ ਚਲਿਆ ਬਥੇਰੀਆਂ ਸੋਚਾਂ ਸੋਚੀਆਂ ਗਈਆਂ ਸਨ ।।੩੫।।

੬- ਜਿਸ ਨੇ ਖੇਤ ਵਿਚ ਤਲਵਾਰ ਲੈ ਕੇ ਜੋਧੇ ਬੇਅੰਤ ਮਾਰ ਦਿਤੇ ਸਨ ।

੭- ਉਸ ਨੂੰ ਇੱਕ ਚਲਾਕ ਇਸਤ੍ਰੀ ਨੇ ਛਲ ਲਿਆ ਐਸ ਤਰ੍ਹਾਂ ਦਾ ਢੰਗ ਬਣਾ ਕੇ ।।੩੬।।੧।।ਇਥੇ ਇਹ ੧੨੫ਵਾਂ ਪ੍ਰਸੰਗ ਸਮਾਪਤ ਹੈ ।

੧੨੫।।੨੪੬੫।। ਅਫਜੂੰ ।।

੮- ਦੋਹਰਾ ।। ਤਪੀਸਾ ਦੇਸ਼ ਵਿਚ ਇੱਕ (ਸਿਨਸਿਨੀ ਨਾਮ ਦੀ ਗੜ੍ਹੀ) ਸ਼ਹਿਰ ਉਚੀ ਥਾਂ ਤੇ ਵਸਿਆ ਹੋਇਆ ਸੀ ।

੯- ਉਸ ਨੂੰ ਕੋਈ ਵੀ ਜਿੱਤ ਨਹੀਂ ਸੀ ਸਕਿਆ ਅਨੇਕਾਂ ਹਕੂਮਤਾਂ ਲੜ-ਲੜ ਕੇ ਚਲੇ ਗਏ ਸੀ ।।੧।।

੧੦- ਚੌਪਈ ।। ਇਕ ਅਬਦੁਲ ਨਬੀ ਨੇ ਉਸ ਪਰ ਧਾਵਾ ਕਰ ਦਿਤਾ ।

੧੧- ਚਾਰ ਦਿਨ ਜੁੱਧ ਕਰਦਾ ਰਿਹਾ ।

੧੨- ਬਹੁਤ ਮਾਰ ਗੋਲਿਆ ਦੀ ਹੋਈ ।

੧੩- ਭੇੜ ਭਿੜਦਿਆਂ ਸਾਰੀ ਸੁਧ ਬੁੱਧ ਭੁੱਲ ਗਈ (ਥੱਕ ਗਏ) ।।੨।।

੧੪- ਅੰਤ ਅੰਬਦੁਲ ਨਬੀ ਨੇ ਗੜ੍ਹੀ ਦਾ ਨੱਕਾ ਤੋੜ ਦਿਤਾ, ਨਾਕਾ ਤੋੜਕੇ ।

੧੫- ਉਹ ਅੰਦਰ ਦਾਖਲ ਹੋ ਗਿਆ ਉਸ ਨੂੰ ਕਿਸੇ ਨੇ ਨਾਂ ਰੋਕਿਆ

੧੬- ਇਕ ਅਟਾਰੀ ਸੀ ਜਿਥੇ ਉਹਨਾਂ ਦਾ ਅੱਗਾ ਰੁਕ ਗਿਆ ।

੧੭- ਉਥੇ ਬਹੁਤ ਮਾਰ ਗੋਲਿਆਂ ਦੀ ਕੀਤੀ ।।੩।।

੧੮- ਅਟਾਰੀ ਦੇ ਵਿਚ ਇਕ ਇਸਤ੍ਰੀ ਅੰਦਰ ਤੋਂ ਗੋਲੀਆਂ ਗੋਲੇ ਲਿਆ ਲਿਆ ਕੇ ਦੇ ਰਹੀ ਸੀ ।

੧੯- ਉਸ ਤੋਂ ਲੈ-ਲੈ ਕੇ ਉਸ ਦਾ ਪਤੀ ਉਪਰੋਂ ਤੋਂ ਗੋਲੀਆਂ ਚਲਾਈ ਜਾਂਦਾ ਸੀ ।

੨੦- ਉਹ ਤੱਕ-ਤੱਕ ਕੇ ਜਿਸਦੇ ਬਦਨ ਵਿਚ ਗੋਲੀ ਮਾਰਦਾ ।

੨੧- ਭਾਵੇਂ ਘੋੜਾ ਹੈ ਭਾਵੇਂ ਹਾਥੀ ਭਾਵੇਂ ਰਥ ਉਹ ਸਭ ਨੂੰ ਵੈਰਾਨ ਕਰ ਦਿੰਦਾ ।।੪।।

੨੨- ਬੰਦੂਕ ਭਰਕੇ ਉਸ ਇਸਤ੍ਰੀ ਨੇ ਨਿਸ਼ਾਨਾ ਲਾਇਆ ।

੨੩- ਨਬੀ ਖਾਂ ਦੀ ਛਾਤੀ ਵਿਚ (ਠਾਹ-ਗੋਲੀ) ਮਾਰੀ ।

੨੪- ਗੋਲੀ ਜਾ ਕੇ ਲਗੀ ਅਬਦੁਲ ਨਬੀ ਥਾਂ ਹੀ ਮਾਰਿਆ ਗਿਆ ਉਸਦੇ ਮੂੰਹੋਂ ਹਾਏ ਵੀ ਨਾ ਨਿਕਲ ਸਕੀ ।

੨੫- ਪਾਲਕੀ ਵਿਚ ਹੀ ਮਾਰ ਕੇ ਰੱਖ ਦਿਤਾ ।।੫।।

੨੬- ਦੋਹਰਾ ।। ਨਬੀ ਖਾਨ ਨੂੰ ਬੰਦੂਕ ਦੀ ਗੋਲੀ ਨਾਲ ਮਾਰ ਦਿਤਾ ਉਧਰ ਜੁੱਧ ਜ਼ੋਰੋ-ਸ਼ੋਰ ਨਾਲ ਹੋ ਰਿਹਾ ਸੀ ।

੨੭- ਇਧਰ ਨੌਕਰ ਰਜਏ ਨਬੀ ਨੂੰ ਲੈ ਕੇ ਘਰ ਚਲੇ ਗਏ ਕਿਸੇ ਨੂੰ ਨਹੀਂ ਦੱਸਿਆਂ ਤਾਂ ਕਿ ਫੌਜ ਵਿਚ ਭਾਜ ਨਾ ਪੈ ਜਾਵੇ ।।੬।।

੨੮- ਇੱਕ ਤੋਪਚੀ ਨੇ ਬੰਦੂਕ ਲੈ ਕੇ ਨਿਸ਼ਾਨਾਂ ਬੰਨਿਆਂ ਬਣਾ ਕੇ

੨੯- ਉਸ ਇਸਤ੍ਰੀ ਦੇ ਪਤੀ ਦੇ ਜੋ ਅਟਾਰੀ ਵਿਚੋਂ ਗੋਲੀ ਚਲਾ ਰਿਹਾ ਸੀ ਉਸ ਦੇ ਹਿਰਦੇ ਵਿਚ ਗੋਲੀ ਮਾਰ ਦਿਤੀ ਕ੍ਰੋਧ ਕਰਕੇ ।।੭।।

੩੦- ਚੌਪਈ ।। ਗੋਲੀ ਲਗੇ ਤੋਂ ਉਹ ਸੂਰਮਾ ਮਰਦ ਮਰ ਗਿਆ ਸ਼ਹੀਦ ਹੋ ਗਿਆ ।

੩੧- ਕੋਲ ਖੜੀ ਇਸਤ੍ਰੀ ਨੇ ਇਹ ਸਭ ਕੁਝ ਵੇਖ ਲਿਆ ।

੩੨- ਉਸ ਨੇ ਝੱਟ ਅੱਗ ਬਾਲੀ ਹਿੰਮਤ ਨਹੀਂ ਹਾਰੀ ।

੩੩- ਉਸ ਨੇ ਉਹ ਅੱਗ ਛੱਪਰ ਪਰ ਸੁਟ ਦਿਤੀ ।।੮।।

੩੪- ਇੱਕ ਮੁਗਲ ਸ਼ੇਖ ੧ ਸਯਦ ਉਥੇ ਆ ਗਏ ।

੩੫- ਉਨ੍ਹਾਂ ਨੇ ਆ ਕੇ ਇਸਤ੍ਰੀ ਨੂੰ ਕਿਹਾ ।

੩੬- ਹੁਣ ਤੂੰ ਸਾਡੀ ਇਸਤ੍ਰੀ ਹੋ ਜਾਹ ।

੩੭- ਉਹਨਾਂ ਨੇੜੇ ਜਾ ਕੇ ਇਸ ਤਰ੍ਹਾਂ ਉਸ ਇਸਤ੍ਰੀ ਨੂੰ ਕਿਹਾ ।।੯।।

੩੮- ਦੋਹਰਾ ।। ਪੁਤ੍ਰ ਜੋ ਉਸਦਾ ਬੱਚਾ ਸੀ ਅਤੇ ਪਤੀ ਦੇਵ ਮਰ ਗਏ ਸਨ ।

੩੯- ਫੇਰ ਮੈਂ ਅੱਜ ਹੀ ਤੁਹਾਡੇ ਘਰ ਜਾ ਵਸਾਂਗੀ ।।੧੦।।

੪੦- ਚੌਪਈ ।। ਪਹਿਲਾਂ ਉਸ ਛੱਪਰ ਦੀ ਬਲਦੀ ਅੱਗ ਵਿਚ ਪੁਤ੍ਰ ਦੀ ਲਾਸ਼ ਲਿਆ ਕੇ ਸੁਟ ਦਿਤੀ ।

੪੧- ਮਰੇ ਹੋਇ ਮਾਲਿਕ ਦੀ ਲਾਸ਼ ਫੇਰ ਉਸ ਵਿਚ ਸੁਟ ਦਿਤੀ ।

੪੨- ਮੁੜਕੇ ਮੁਗਲ ਨੂੰ ਜੱਫੀ ਪਾ ਲਈ ।

੪੩- ਆਪਣੇ ਨਾਲ ਲੈ ਕੇ ਉਸ ਨੂੰ ਅੱਗ ਵਿਚ ਜਾ ਡਿੱਗੀ ।।੧੧।।

।।੧੧।। ਦੋਹਰਾ ।। ੧ਸੁਤ ਜਰਾਇ ਪਤਿ ਜਾਰਿਕੈ ਬਹੁਰਿ ਮੁਗਲ ਗਹਿ ਲੀਨ ।। ੨ਤਾਂ ਪਾਛੇ ਆਪਨ ਜਰੀ ਤ੍ਰਿਯ ਚਰਿਤ੍ਰ ਯੌ ਕੀਨ ।।੧੨।।

ਇਤਿ ਸੀ ਚਰਿਤ੍ਰ ਪਖਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸੌ ਛਬੀਸਵੋਂ

ਚਰਿਤ੍ਰ ਸਮਾਪਤ ਮਸਤੁ ਸੁਭ ਮਸਤੁ ।।੧੨੬।।੨੪੭੭।। ਅਫਜੂੰ ।।

ਚੌਪਈ ।। ੩ਬੀਰ ਦੱਤ ਚੰਡਾਲਿਕ ਰਹੈ ।। ੪ਅਤਿ ਤਸਕਰ ਤਾਕੌ ਜਗ ਕਹੈ ।। ੫ਆਨ ਖਵੀਨ ਤਹਾਂ ਜੋ ਆਵੈ ।। ੬ਤਾਕੌ ਲੂਟਿ ਲੂਟਿ ਲੈ ਜਾਵੈ ।।੧।। ੭ਜੋ ਆਵਤ ਕੋਊ ਰਾਹ ਨਿਹਾਰੈ ।। ੮ਜਾਇ ਤਵਨ ਕੌ ਤੁਰਤ ਹੰਕਾਰੈ ।। ੯ਜੋ ਤਨਿ ਧਨੁ ਰਿਪੁ ਤੀਰ ਚਲਾਵੈ ।। ੧੦ਛੁਰਾ ਭਏ ਇਹ ਕਾਟਿ ਗਿਰਾਵੈ ।।੨।। ਦੋਹਰਾ ।। ੧੧ਲਹੈ ਨਿਸਾ ਇਕ ਜਬ ਭਯੋ ਤਬ ਵਹ ਕਰਤ ਪ੍ਰਹਾਰ ।। ੧੨ਜੀਵਤ ਕਿਸੂ ਨ ਛੋਰਈ ਡਾਰਤ ਹੀ ਸੰਘਾਰ ।।੩।। ਚੌਪਈ ।। ੧੩ਰਤਨ ਸਿੰਘ ਤਿਹ ਮੱਗ ਹ੍ਵੈ ਆਯੋ ।। ੧੪ਸੋ ਲਖਿ ਤਵਨ ਚੋਰ ਨੈ ਪਾਯੋ ।। ੧੫ਤਾਕਹੱ ਕਹਯੋ ਬਸਤ੍ਰ ਤੁਮ ਡਾਰੋ ।। ੧੬ਨਾ ਤਰ ਤੀਰ ਕਾਮਨ ਸੰਭਾਰੋ ।।੪।। ੧੭ਰਤਨ ਸਿੰਘ ਜੋ ਤੀਰ ਚਲਾਵੈ ।। ੧੮ਸੋਊ ਛੁਰਾ ਤੇ ਕਾਟਿ ਗਿਰਾਵੈ ।। ੧੯ਉਨਸਠਿ ਤੀਰ ਛੋਰਿ ਤਿਨ ਕਹਯੋ ।। ੨੦ਏਕ ਤੀਰ ਤਰਕਸ ਮਮ ਰਹਯੋ ।।੫।। ਦੋਹਰਾ ।। ੨੧ਸੁਨੁ ਤਸਕਰ ਮੈ ਬਿਸਿਖ ਕੋ ਜਾਕੌ ਕੀਯੋ ਪ੍ਰਹਾਰ ।। ੨੨ਆਜੁ ਲਗੇ ਚੂਕਯੋ ਨਹੀ ਸੁਨਿ ਲੈ ਬਚਨ ਹਮਾਰ ।।੬।। ਚੌਪਈ ।। ੨੩ਮੈ ਜੇਤੇ ਤੁਹਿ ਤੀਰ ਚਲਾਏ ।। ੨੪ਸੋ ਸਭ ਹੀ ਤੈਂ ਕਾਟਿ ਗਿਰਾਏ ।। ੨੫ਅਬ ਚੇਰੋ ਚਿਤ ਭਯੋ ਹਮਾਰੋ ।। ੨੬ਕਹੋ ਸੁ ਕਰਿਹੋਂ ਕਾਜਿ ਤਿਹਾਰੋ ।।੭।। ਦੋਹਰਾ ।। ੨੭ਏਕ ਹੌਸ ਮਨ ਮਹਿ ਰਹੀ ਸੋ ਤੁਹਿ ਕਹੌਂ ਸਨਾਇ ।। ੨੮ਜਿਹ ਭਾਖੈਂ ਮਾਰੌਂ ਤਿਸੈ ਦੀਜੈ ਕਛੂ ਬਤਾਇ ।।੮।। ਚੌਪਈ ।। ੨੯ਯੌ ਸੁਨਿ ਚੋਰ ਅਧਿਕ ਸੁਖ ਪਾਯੋ ।। ੩੦ਏਕ ਪੱਤ੍ਰ ਕਰ ਸਾਥ ਬਤਾਯੋ ।। ੩੧ਜਬ ਤਾਕ ਤਿਨ ਦ੍ਰਿਸਟਿ ਚੁਕਾਈ ।। ੩੨ਤਨਿਗਾਸੀ ਤਿਹੱ ਮਰਮ ਲਗਾਈ ।।੯।। ਦੋਹਰਾ ।। ੩੩ਰਤਨ ਸਿੰਘ ਇਹ ਛਲ ਭਏ ਖਲਕੀ ਦ੍ਰਿਸਟਿ ਬਚਾਇ ।। ੩੪ਮਰਮ ਸਥਲ ਮਾਰਯੋ ਬਿਸਿਖ ਦੀਨੋ ਤਾਹਿ ਗਿਰਾਇ ।।੧੦।।

ਇਤਿ ਸ੍ਰੀ ਚਰਿਤ੍ਰ ਪਖਯਾਨੇ ਪੁਰਖ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕਸੌ ਸਤਾਈਸਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੨੭।।੨੪੮੭।।ਅਫਜੂੰ।।

ਦੋਹਰਾ ।। ੩੫ਮਾਰਵਾਰ ਕੇ ਦੇਸ ਮੈ ਉਗ੍ਰਦਤ ਇਕ ਰਾਵ ।। ੩੬ਕੋਪ ਜਗੇ ਪਾਵਕ ਮਨੋ ਸੀਤਲ ਸਲਿਲ ਸੁਭਾਵ ।।੧।। ਚੌਪਈ ।। ੩੭ਧਰਵਾਰਨ ਤਾਕੋ ਧਨ ਮਾਰਯੋ ।। ੩੮ਪੁਰੀ ਆਇ ਪਾਲਕਨ ਪੁਕਾਰਯੋ ।। ੩੯ਅਗਨਤ ਢੋਲ

i ਧਰਵਾਰ: (ਧਾਰਮਾਰ) ਬੰਬਈ ਦੇ ਇਲਾਕੇ ਵਿਚ (ਧਾਰਵਾਰ) ਜ਼ਿਲੇ ਦਾ ਇੱਕ ਪ੍ਰਧਾਨ ਨਗਰ ਹੈ ਧਰ ਵਾਰਨ ਧਾੜ ਵੀ ਉਥੇ ਦਾ ਰਹਿਣ ਵਾਲਾ ਸੀ- ਜਿਸ ਨੇ ਉਗਰ ਦਤ ਰਜੇ ਦਾ ਧਨ ਲੁੱਟਿਆ ਸੀ ਤੇ ਫੇਰ ਆਪਣੀ ਨਗਰੀ ਵਿਚ ਆ ਕੇ ਉਲਟਾ ਰਜੇ ਪਾਸ ਜਾ ਫਰਿਆਦੀ ਹੋਇਆ ।

ii ਇਹੋ ਜਿਹੇ ਠੱਗ ਚੋਰ ਦੁਸ਼ਟ ਨੂੰ ਕਿਸੇ ਵੀ ਹੀਲੇ ਮਾਰਿਆ ਜਾਵੇ ਸੁਆਬ ਹੀ ਹੈ ਦੋਖੀ ਦੁਸ਼ਮਨ ਤੇ ਸਮਾਜਕ ਘੁਣੰਤ੍ਰੀ ਨੂੰ ਮਾਰਨ ਲਈ ਹਰ ਧੋਖਾ ਫਰੇਬ ਤੇ ਝੂਠ ਬੁਰਾ ਨਹੀਂ ਸਗੋਂ ਇਹ ਰਾਜਨੀਤੀ ਦਾ ਅੰਗ ਹੈ ਜਿਸ ਇਕ ਨੂੰ ਮਾਰਨ ਨਾਲ ਬਹੁਤੇ ਲੋਕਾਂ ਨੂੰ ਸੁਖ ਦਾ ਸਾਹ ਆਇਆ । ਗੁਨਾਹਗਾਰ ਨੂੰ ਮਾਰ ਕੇ ਬੇ ਗੁਨਾਹਾਂ ਦੀ ਰਖਯਾ ਕਰਨੀ ਧਰਮ ਤੇ ਪ੍ਰਮਾਤਮਾ ਦੇਵ ਦਾ ਅੰਗ ਹੈ ।।

੧- ਪੁਤ੍ਰ ਨੂੰ ਜਾਲਕੇ ਪਤੀ ਨੂੰ ਜਾਲ ਕੇ ਫੇਰ ਮੁਗਲ ਨੂੰ ਚੁੱਕ ਕੇ ਨਾਲ ਲੈ ਲਿਆ ।

੨- ਉਸ ਦੇ ਪਿਛੋਂ ਆਪ ਜਲ ਗਈ ।

੩- ਉਸ ਇਸਤ੍ਰੀ ਨੇ ਇਹ ਢੰਗ ਵਰਤਿਆ ।।੧੨।।੧।।

ਇਥੇ ਇਹ ੧੨੬ਵਾਂ ਪ੍ਰਕਰਣ ਸਮਾਪਤ ਹੈ ।।੧੨੬।।੨੪੭੭।।ਅਫ਼ਜੂੰ ।।

੪- ਚੌਪਈ ।। ਬੀਰ ਦੱਤ ਨਾਮ ਦਾ ਇਕ ਚੰਡਾਲ ਰਹਿੰਦਾ ਸੀ ।

੫- ਬੜਾ ਚੋਰ ਉਸ ਨੂੰ ਲੋਕ ਡਾਕੂ ਕਹਿੰਦੇ ਸਨ ।

੬- ਅਨਜਾਣ (ਬੇ-ਖ਼ਬਰ) ਜੇ ਕੋਈ ਆਦਮੀ ਉਧਰ ਆ ਜਾਂਦਾ ।

੭- ਉਸਨੂੰ ਉਹ ਮਾਰਕੇ ਲੁਟ ਕੇ ਓਹ ਲੈ ਜਾਂਦਾ ।।੧।।

੮- ਜਿਸ ਰਾਹੀ ਨੂੰ ਉਹ ਉਸ ਰਾਹ ਆਉਂਦਾ ਵੇਖ ਲੈਂਦਾ ।

੯- ਉਸ ਨੂੰ ਝੱਟ ਜਾ ਕੇ ਰੋਕਾ ਲੈਂਦਾ ।

੧੦- ਜੇ ਕੋਈ ਉਸ ਉੱਪਰ ਤੀਰ ਮਾਰਦਾ ਕੋਈ ਦੁਸ਼ਮਨ ।

੧੧- ਦੋਹਰਾ ।। ਮੋਹਰੇ ਛੁਰਾ ਕਰਕੇ ਇਹ ਤੀਰ ਨੂੰ ਕੱਟ ਕੇ ਸੁਟ ਦੇਵੈ ।।੨।।

੧੨- ਦੋਹਰਾ ।। ਜਿਸ ਵੇਲੇ ਰਾਤ ਪਈ ਉਹ ਵੇਖਦਾ ਤਾਂ ਉਹ ਮਾਰ ਮਾਰਦਾ ।

੧੩- ਕਿਸੇ ਨੂੰ ਜਿਉਂਦਾ ਨਹੀਂ ਸੀ ਛੱਡਦਾ ਮਾਰਕੇ ਹੀ ਸੁੱਟ ਦਿੰਦਾ ।।੩।।

੧੪- ਚੌਪਈ ।। ਇਕ ਰਤਨ ਸਿੰਘ ਨਾਮ ਦਾ ਆਦਮੀ ਉਸ ਰਾਹ ਆ ਗਿਆ ।

੧੫- ਉਸ (ਰਤਨ ਸਿੰਘ) ਨੂੰ ਉਸ ਚੋਰ ਨੇ ਵੇਖ ਲਿਆ ।

੧੬- (ਚੋਰ ਨੇ ) ਉਸ ਨੂੰ ਕਿਹਾ ਕਿ ਲੀੜਾ ਲਤਾ ਲਾਹ ਕੇ ਸੁਟ ਦੇਹ ।

੧੭- ਨਹੀਂ ਤਾਂ ਫੇਰ ਤੀਰ ਕਮਾਨ ਸੰਭਾਲ ਲੈ ।।੪।।

(ਰਤਨ ਸਿੰਘ ਚੋਰ ਦੀ ਇਹ ਤਾੜਨਾਂ ਸੁਣਕੇ ਤਿਆਰ-ਬਰ-ਤਿਆਰ ਹੋ ਗਯਾ)

੧੮- ਰਤਨ ਸਿੰਘ ਜੇਹੜਾ ਤੀਰ ਚਲਾਵੇ ।

੧੯- ਉਸੇ ਨੂੰ ਉਹ ਚੋਰ ਛੁਰੇ ਦੇ ਨਾਲ ਕੱਟ ਦੇਵੇ ।

੨੦- ਅਖੀਰ ਰਤਨ ਸਿੰਘ ਨੇ ਤੀਰ ਚਲਾਉਣੇ ਛੱਡ ਕੇ ਕਿਹਾ ।

੨੧- ਮੇਰੇ ਭਥੇ ਵਿਚ ਤੀਰ ਮੁੱਕ ਗਏ ਹਨ ਇਕ ਬਾਕੀ ਰਹਿ ਗਿਆ ਹੈ ।।੫।।

੨੨- ਦੋਹਰਾ ।। ਸੁਣ ਬਈ ਚੋਰ, ਮੈਂ (ਅੱਜ ਤੱਕ) ਜਿਤਨੇ ਵੀ ਤੀਰ ਮਾਰੇ ਹਨ ।

੨੩- ਮੇਰੇ ਤੀਰ ਦਾ ਨਿਸ਼ਾਂਨਾ ਕਦੇ ਚੁਕਿਆ ਨਹੀਂ। ਪਰ ਮੇਰੀ ਗੱਲ ਸੁਣ ਲੈ ।।੬।।

੨੪- ਚੌਪਈ ।। ਮੈਂ ਜਿਨੇ ਵੀ ਤੇਰੇ ਤੇ ਤੀਰ ਚਲਾਏ ।

੨੫- ਉਹ ਤੈਂ ਸਾਰੇ ਹੀ ਕੱਟ ਸੁਟੇ ਹਨ ।

੨੬- ਹੁਣ ਮੈਂ ਤੇਰਾ ਸੇਵਕ ਹੋ ਗਿਆ ਮੇਰੇ ਚਿਤ ਨੇ ਇਹ ਮੰਨ ਲਿਆ ।

੨੭- ਹੁਣ ਤੂੰ ਜੋ ਕਹੇਗਾ ਮੈਂ ਤੇਰਾ ਉਹ ਕੰਮ ਕਰਾਂਗਾ ।।੭।।

੨੮- ਦੋਹਰਾ ।। ਇਕ ਮੇਰੇ ਮਨ ਦੀ ਚਾਹ ਮੇਰੇ ਮਨ ਵਿਚ ਰਹਿ ਗਈ ਹੈ ਉਹ ਮੈਂ ਤੈਨੂੰ ਦੱਸਦਾ ਹਾਂ ।

੨੯- ਹੁਣ ਤੂੰ ਜਿਸਨੂੰ ਕਹੇ ਮੈਂ ਉਸੇ ਨੂੰ ਮਾਰ ਦਿਆਂਗਾ ਇਹ ਮੈਂ ਤੈਨੂੰ ਗੱਲ ਕਹਿੰਦਾ ਹਾਂ ਸੁਣਾ ਕੇ ।।੮।।

੩੦- ਚੌਪਈ ।। ਇਹ ਗੱਲ ਸੁਣ ਕੇ ਚੋਰ ਬੜਾ ਖ਼ੁਸ਼ ਹੋਇਆ ।

੩੧- ਇਕ ਪਾਸੇ ਤੀਰ ਮਾਰਨ ਲਈ ਹੱਥ ਨਾਲ ਇਸ਼ਾਰਾ ਕਰਕੇ ਦੱਸਿਆ ਕਿ ਐਥੇ ਤੀਰ ਮਾਰ ਦੇਹ ।

੩੨- ਜਿਸਦੇ ਨਾਲ ਉਸ ਚੋਰ ਦੀ ਨਿਗਾਹ ਉਸ ਪਾਸੇ ਚਲੀ ਗਈ, ਜਦੋਂ ਰਤਨ ਸਿੰਘ ਨੇ ਉਸਦੀ ਨਿਗਾ ਪਾਸੇ ਹੋਈ ਵੇਖੀ ।

੩੩- ਤਾਂ ਰਤਨ ਸਿੰਘ ਨੇ ਤੀਰ ਉਸਦੇ ਮਾਰ ਦਿਤਾ ।।੯।।

੩੪- ਦੋਹਰਾ ।। ਰਤਨ ਸਿੰਘ ਨੇ ਇਹ ਧੋਖਾ ਕਰਕੇ ਉਸ ਮੂਰਖ ਦੀ ਨਿਗਾਹ ਬਚਾ ਕੇ

੩੫- ਐਸਾ ਤੀਰ ਮੌਕੇ ਤੇ ਮਾਰਿਆ ਕਿ ਉਹ ਚੋਰ ਧਰਤੀ ਤੇ ਸੁੱਟ ਦਿਤਾ ।।੧੦।।੧।।

ਇਥੇ ਇਹ ੧੨੭ਵਾਂ ਪ੍ਰਕਰਣ ਸਮਾਪਤ ਹੈ ।।੧੨੭।।੨੪੮੧।। ਅਫ਼ਜੂੰ ।।ਚਲਦਾ।।

੩੯- ਦੋਹਰਾ ।। ਮਾਰਵਾੜ ਦੇਸ਼ ਵਿਚ ਇੱਕ ਉਗ੍ਰ ਦੱਤ ਰਾਜਾ ਸੀ ।

੪੦- ਉਸ ਨੂੰ ਜਿਸ ਵੇਲੇ ਕ੍ਰੋਧ ਆ ਜਾਂਦਾ ਤਾਂ ਅੱਗ ਰੂਪ ਹੋ ਜਾਂਦਾ ਨਹੀਂ ਤਾਂ ਆਮ ਠੰਡੇ ਪਾਣੀ ਜਿਹਾ ਸੁਭਾਉ ਸੀ ।।੧।।

੪੧- ਚੌਪਈ ।। ਧਾੜਵੀਆਂ (ਦੁਸ਼ਮਣਾਂ) ਨੇ ਉਸ ਦਾ ਧਨ ਮਾਰ ਲਿਆ ।

੪੨- ਉਲਟਾ ਪੁਰੀ (ਨਗਰ) ਵਿਚ ਆ ਕੇ ਪਾਲਕਨ ਹਾਕਮਾਂ ਕੋਲ ਪੁਕਾਰ ਆ ਕੀਤੀ ਕਿ ਮੈਂ ਲੁਟਿਆਂ ਗਿਆ ਹਾਂ ਰਾਜੇ ਨੇ ਚੜਾਈ ਕਰ ਦਿਤੀ ।

ਨਗਾਰੇ ਬਾਜੇ ।। ੧ਕੌਚ ਪਹਿਰਿ ਸੂਰਮਾ ਬਿਰਾਜੇ ।।੨।। ਦੋਹਰਾ ।। ੨ਬਜਯੋ ਜੁਝਊਆ ਦੁਹੂੰ ਦਿਸਿ ਸੂਰਾ ਭਯੋ ਸੁਰੰਗ ।। ੩ਪਖਰਾਰੇ ਨਾਚਤ ਭਏ ਕਾਤਰ ਭਏ ਕੁਰੰਗ ।।੩।। ਭੁਜੰਗ ਛੰਦ ।। ੪ਮਹਾਂ ਬੀਰ ਗਾਜੇ ਮਹਾਂ ਕੋਪ ਕੈਕੈ ।। ੫ਤਿਸੀ ਛੇਤ੍ਰ ਛੱਤ੍ਰੀਨ ਕੋਂ ਛਿਪ੍ਰ ਛੈਕੈ ।। ੬ਬ੍ਰਛੀ ਬਾਨ ਬੱਜ੍ਰਾਨ ਕੇ ਵਾਰ ਕੀਨੇ ।। ੭ਕਿਤੇ ਖੇਤ ਮਾਰੇ ਕਿਤੇ ਛਾਡਿ ਦੀਨੇ ।।੪।। ੮ਕਿਤੇ ਖਿੰਗ ਖੰਗੇ ਕਿਤੇ ਖੇਤ ਮਾਰੇ ।। ੯ਘੁਰੇ ਘੋਰ ਬਾਜੰਤ੍ਰ ਮਾਰੂ ਨਗਾਰੇ ।। ੧੦ਬਚਯੋ ਬੀਰ ਏਕੈ ਨ ਬਾਜੰਤ੍ਰ ਬਾਜੀ ।। ੧੧ਮਹਾ ਤ੍ਰਾਸ ਕੈਕੈ ਮਹਾਂ ਸੈਨ ਭਾਜੀ ।।੫।। ਚੌਪਈ ।। ੧੨ਜਬਹੀ ਭਾਜਿ ਸੈਨ ਸਭ ਗਯੋ ।। ੧੩ਕੋਪ ਤਬੈ ਰਾਜਾ ਕੇ ਭਯੋ ।। ੧੪ਸਾਮੁਹ ਹ੍ਵੈਕੈ ਜੁੱਧ ਮਚਾਯੋ ।। ੧੫ਦੇਖਨ ਇੰਦ੍ਰ ਦੇਵ ਰਨ ਆਯੋ ।।੬।। ੧੬ਬਿਸਨੁ ਦੱਤ ਅਤਿ ਹੀ ਸੁਭ ਕਾਰੀ ।। ੧੭ਉਹਿ ਦਿਸਿ ਕੋ ਰਾਜਾ ਹੰਕਾਰੀ ।। ੧੮ਸੋ ਆਪਨ ਲਰਬੇ ਕੋ ਧਾਯੋ ।। ੧੯ਉਤ ਤੇ ਉਗ੍ਰ ਦੱਤ ਨ੍ਰਿਪ ਆਯੋ ।।੭।। ੨੦ਦੋਊ ਸੈਨ ਰਾਵ ਦੋਊ ਲੈਕੈ ।। ੨੧ਰਨ ਕੋਂ ਚਲੇ ਕੋਪ ਅਤਿ ਕੈਕੈ ।। ੨੨ਖੜਗ ਸੂਲ ਸੈਥੀ ਚਮ ਕਾਵਤ ।। ੨੩ਮਾਰੂ ਰਾਗ ਸਿਧਾਰੇ ਗਾਵਤ ।।੮।। ਸਵੈਯਾ ।। ੨੪ਤਾਜ ਪਰੇ ਕਹੂੰ ਸਾਜ ਜਿਰੇ ਕਹੂੰ ਬਾਜ ਮਰੇ ਗਜਰਾਜ ਸੰਘਾਰੇ ।। ੨੫ਗਾਵਤ ਬੀਰ ਬਿਤਾਲ ਫਿਰੈਂ ਕਹੂੰ ਨਾਚਤ ਭੂਤ ਭਯਾਨਕ ਭਾਰੇ ।। ੨੬ਭੀਤ 1ਭਜੇ ਲਖਿ ਭੀਰ ਪਰੀ ਅਤਿ ਤ੍ਰਾਸ ਭਰੇ ਸੁਨਿ ਨਾਦ ਨਗਾਰੇ ।। ੨੭ਕਾਂਪਤ ਹੈ ਇਹ ਭਾਂਤਿ ਮਨੋਂ ਗਨ ਗੋਰਨ ਕੇ ਜਨੁ ਓਰਨ ਮਾਰੇ ।।੯।। ੨੮ਏਕ ਮਹਾਂ ਭਟ ਭੀਰ ਪਰੀ ਲਖਿ ਭੀਤ ਭਏ ਸੁ ਚਲੇ 2ਭਜਿਕੈ ।। ੨੯ਇਕ ਆਨਿ ਪਰੇ ਨ ਟਰੇ ਰਨ ਤੇ ਕਰਵਾਰ ਕਟਾਰਿਨਕੋਂ 3ਸਜਿਕੈ ।। ੩੦ਇਕ ਪਾਨਿਹਿ ਪਾਨਿ ਰਟੈਂ ਮਖ ਤੇ ਇੱਕ ਮਾਰਹਿ ਮਾਰਿ ਕਹੈਂ ਗ੍ਰਜਿਕੈ ।। ੩੧ਇਕ ਜੂਝਿ ਮਰੈਂ ਇਕ ਸਾਸਿ ਭਰੈਂ ਇਕ ਆਨਿ ਅਰੈਂ ਰਜਿਯਾ 4ਰਜਿ ਕੈ ।।੧੦।। ਦੋਹਰਾ ।। ੩੨ਤਰਫ ਰਾਂਹਿ ਸੂਰਾ ਧਰਨਿ ਬਰਖਯੋ ਸਾਰ ਅਪਾਰ ।। ੩੩ਜੇ ਅਬ੍ਰਿਣੀ ਠਾਢੇ ਹੁਤੇ ਬ੍ਰਿਣੀ ਕਰੇ ਕਰਤਾਰ ।।੧੧।। ਚੌਪਈ ।। ੩੪ਐਸੋ ਬੀਰ ਖੇਤ ਤਹ ਪਰਿਯੋ ।। ੩੫ਏਕ ਬੀਰ ਸਾਬਿਤ ਨ ਉਬਰਿਯੋ ।। ੩੬ਰਾਜਾ ਜੁ ਭੀ ਖੇਤ ਗ੍ਰਿਰਿ ਗਏ ।। ੩੭ਜੀਵਤ ਰਹੇ ਮ੍ਰਿਤਕ ਨਹਿ ਭਏ ।।੧੨।। ਦੋਹਰਾ ।। ੩੮ਖੇਤ ਪਰੇ ਨ੍ਰਿਪ ਕੌਂ ਨਿਰਖਿ ਭਾਜੇ ਸੁਭਟ ਅਨੇਕ ।। ੩੯ਸਯਾਮ ਭਨੈ ਰਨ ਭੂਮਿ ਮੈਂ ਰਹਯੌ ਨ ਸੂਰਾ ਏਕ ।।੧੩।। ਕਬਿੱਤੁ ।। ੪੦ਭਾਰੇ ਭਾਰੇ ਸੂਰਮਾ ਪੁਕਾਰੇ ਕੈ ਕੈ ਮਹਾ ਨਾਦ ਰਾਨੀ ਹਮ ਮਾਰੇ ਰਾਜਾ 5 ਜਿਯਤ੍ਰੇ ਸੰਘਾਰੇ ਹੈਂ ।। ੪੧ਕੇਤੇ ਰਥ ਟੂਟੇ ਕੇਤੇ ਸੂਰਨ ਕੇ ਸੀਸ ਫੂਟੇ ਕੇਤੇ ਹਯ ਛੂਟੇ ਕੇਤੇ ਹਯਹੂੰਪ੍ਰਹਾਰੇ ਹੈਂ ।। ੪੨ਕੇਤੇ ਕਰੀ ਮਾਰੇ ਕੇਤੇ ਕਰਹਿ ਬਿਦਾਰੇ ਕੇਤੇ ਜੁੱਧ ਤੇ ਨਿਵਾਰੇ ਕੇਤੇ ਪੈਦਲ ਲਤਾਰੇ

ਆਦਿ ਵਿਚ – ਦੱਸਿਆ ਹੈ ਕਿ ਰਾਜਾ ਬਿਸ਼ਨ ਦੱਤ ਸ਼ੁਭ ਕਰਮੀ ਸੀ, ਸ਼ੁਭ ਕ੍ਰਮਾਂ ਦਾ ਫਲ ਵੀ ਸ਼ੁਭ ਕਰਮੀ ਹੀ ਹੁੰਦਾ ਹੈ – ਕਿਉਂਕਿ (ਹਥ ਦੇਇ ਰਾਖੇ ਕਰਿ ਆਪਨੇ ਸਦਾ ਸਦਾ ਰੰਗੁ ਮਾਣਿ) ਪੰ: ੬੧੯।।ਮ:।।੫।। ਆਪਣੇ ਸ਼ੁਭ ਕਰਮੀ ਸੇਵਕਾਂ ਨੂੰ ਆਪ ਆਪਣੀ ਹੱਥ ਦੇ ਕੇ ਰੱਖਦਾ ਹੈ ਪਰ ਹਰਿ ਜੀ ਨੂੰ ਹੰਕਾਰੀ ਨਹੀਂ ਭਾਉਂਦੇ ਜੈਸਾ ਕਿ ਬਚਨ ਹੈ (ਹਉਮੈ ਕਰਿ ਰਾਜੇ ਬਹੁ ਧਾਵਹਿ ।। ਹਉਮੈ ਖਪਹਿ ਜਨਮਿ ਮਰਿ ਆਵਹਿ ।।ਪੰ:੨੨੬।।ਮ:।।੧।। (ਇੰਦ੍ਰ ਦਤ) ਹੰਕਾਰੀ ਸੀ ਜੋ ਅਕਾਰਨ ਹੀ ਰਾਜਾ ਬਿਸ਼ਨ ਦੱਤ ਤੇ ਚੜ੍ਹਾਈ ਕਰਕੇ ਅਚਾਨਕ ਹੀ ਆ ਪਿਆ ਸੀ । ਭਾਂਵੇਂ (ਬਿਸ਼ਨ ਦੱਤ) ਨੇ ਤਕੜਾ ਟਾਕਰਾ ਕੀਤਾ ਪ੍ਰੰਤੂ (ਇੰਦ੍ਰ ਦੱਤ) ਤਿਆਰ ਹੋ ਕੇ ਆਇਆ ਸੀ ਅਤੇ ਬਿਸ਼ਨ ਦੱਤ ਇਸ ਗੱਲੋਂ ਬੇਖ਼ਬਰ ਸੀ ਫੇਰ ਵੀ ਮੁਕਾਬਲਾ ਕੀਤਾ ਤੇ ਆਪ ਸਨਮੁਖ ਹੋ ਕੇ ਜੁਧ ਲੜਿਆ ਜਿਥੇ ਜ਼ਖਮਾਂ ਦੀ ਮਾਰ ਖਾ ਕੇ ਬੇਹੋਸ਼ ਹੋ ਕੇ ਡਿੰਗ ਪਿਆ ਸੀ ।

1. ਭੱਜੇ–ਪੜ੍ਹੋ ।
2. ਭੱਜਿ ਕੈ–ਬੋਲੋ ।
3. ਸਜਿਕੈ– ਗ੍ਰਜਿ ਕੇ–ਪੇਲਾ ਬੋਲੋ ।
4. ਰੱਜਿ ਕੈ–ਅੱਧਕ ਲਾ ਕੇ ਪੜ੍ਹੋ ।
5. ਜੀਅ ਤੇ ਪੜ੍ਹੋ ।

੧– ਲੋਹੇ ਦੇ ਕੌਚ (ਸੰਜੋਆ) ਆਦਿ ਪਹਿਨਕੇ ਸੂਰਮੇ ਬਿਰਾਜ ਗਏ ।।੨।।

੨– ਦੋਹਰਾ ।। ਦੋਹਾਂ ਪਾਸਿਆਂ ਤੋਂ ਜੁਝਾਊ ਬਾਜੇ ਬਜੇ ਤੇ ਸੂਰਮੇ ਖੜੇ ਹੋ ਗਏ ਤਿਆਰ ਬਰ ਤਯਾਰ ਹੋ ਕੇ ਸ੍ਰੇਸ਼ਟ ਰੰਗ ਅਥਵਾ ਸੂਰਬੀਰਤਾ ਰੰਗ ਵਿਚ ਰੰਗੇ ਗਏ ।

੩– ਕਾਠੀਆਂ ਵਾਲੇ ਘੋੜੇ ਨੱਚ ਰਹੇ ਹਨ ਤੇ ਕਾਯਰ ਡਰਾਕਲ ਸੋਚ ਵਿਚ ਸੁੱਕ ਗਏ ਨੇ ।।੩।।

੪– ।।ਭੁਜੰਗ ਛੰਦ।। ਮਹਾਨ ਜੋਧੇ ਬਹੁਤ ਕ੍ਰੋਧ ਨਾਲ ਗ੍ਰਜਦੇ ਹਨ ।

੫– ਉਸੇ ਖੇਤ ਦੇ ਵਿਚ ਜੁਆਨ ਜੁਆਨਾਂ ਤੇ ਛਾ ਰਹੇ ਹਨ ।

੬– ਹੱਥਾਂ ਦੇ ਵਿਚ ਬ੍ਰਛੀਆਂ ਤੀਰ ਤੇ ਗਦਾ ਦੇ ਵਾਰ ਕਰਦੇ ਹਨ ।

੭– ਕਿਤੇ ਖੇਤ ਵਿਚ ਮਾਰ ਦਿਤੇ ਕਿਸੇ ਨੂੰ ਛੱਡ ਦਿਤਾ ।।੪।।

੮– ਕਿਤੇ ਹੰਗੁਰਾ ਭਰਦੇ ਨੇ ਕਿਤੇ ਖੇਤ ਵਿਚ ਮਾਰੇ ਗਏ ਨੇ ।।

੯– ਕਿਤੇ ਘੋਰ ਬਾਜੇ ਬਜਦੇ ਹਨ ਮਾਰੂ ਕਿਤੇ ਨਿਗਾਰੇ ।

੧੦– ਐਸਾ ਘੋਰ ਜੁਧ ਹੋਇਆ ਕਿ ਇਕ ਵੀ ਜੋਧਾ ਨਾਂ ਬੱਚਿਆ ਨਾ ਕੋਈ ਬਾਜੇ ਬਜਾਉਣ ਵਾਲਾ ਨਾ ਕੋਈ ਘੋੜੇ ਵਾਲਾ ਬਚਿਆ ।

੧੧– ਬਹੁਤ ਭੈ ਭੀਤ ਹੋ ਕੇ ਬਹੁਤ ਸਾਰੀ ਸੈਨਾ ਭੱਜ ਗਈ ।।੫।।

੧੨– ਚੌਪਈ ।। ਜਿਸ ਵੇਲੇ ਸਾਰੀ ਹੀ ਸੈਨਾ ਭੱਜ ਗਈ

੧੩– ਉਸ ਵੇਲੇ ਰਾਜੇ ਨੂੰ ਕ੍ਰੋਧ ਆਇਆ ।

੧੪– ਤਾਂ ਰਾਜਿਆ ਨੇ ਆਮੋ ਸਾਹਮਣੇ ਹੋ ਕੇ ਜੁਧ ਕੀਤਾ ।

੧੫– ਇੰਦ੍ਰ ਦੇਵਤਾ ਉਸ ਜੁੱਧ ਨੂੰ ਵੇਖਣ ਲਈ ਆਇਆ ।।੬।।

੧੬– ਰਾਜਾ ਬਿਸਨ ਦੱਤ ਬਹੁਤ ਸ਼ੁਭ ਕਰਮੀ ਸੀ ।

੧੭– ਦੂਜੇ ਪਾਸੇ ਦਾ ਰਾਜਾ ਹੰਕਾਰੀ ਸੀ (ਇੰਦਰ ਦੱਤ)

੧੮– ਉਹ ਆਪ ਲੜਨ ਵਾਸਤੇ ਆ ਗਿਆ ਦੌੜ ਕੇ ।

੧੯– ਦੂਜੇ ਪਾਸੇ ਤੋਂ ਉਗ੍ਰ ਦੱਤ ਰਾਜਾ ਆ ਗਿਆ ।।੭।।

੨੦– ਦੋਏ ਰਾਜੇ ਸੈਨਾਂ ਨਾਲ ਲੈ ਕੇ

੨੧– ਜੁੱਧ ਕਰਨ ਲਈ ਤੁਰ ਪਏ ਬੜੇ ਜੋਸ਼ ਦੇ ਨਾਲ ।

੨੨– ਤਲਵਾਰ ਤੀਰ ਤੇ ਬ੍ਰਛੀਆਂ ਚਮਕਾਉਂਦੇ ਹਨ ।

੨੩– ਮਾਰੂ ਰਾਗ ਤੇ ਸਧਾਰੇ ਗਾਉਂਦੇ ਹਨ ।।੮।।

੨੪– ਸਵੈਯਾ ।। ਕਿਤੇ ਤਾਜ ਗਿਰੇ ਪਏ ਹਨ ਕਿਤੇ ਸਾਜ ਗਿਰੇ ਪਏ ਹਨ । ਕਿਤੇ ਘੋੜੇ ਮਰੇ ਪਏ ਹਨ ਭਾਰੇ ਹਾਥੀ ਮਾਰੇ ਗਏ ਨੇ

੨੫– ਕਿਤੇ ਭੂਤ ਬੈਤਾਲ ਪ੍ਰੇਤ ਬੜੇ ਬੜੇ ਭਾਰੇ ਨੱਚ ਰਹੇ ਹਨ ।

੨੬– ਡਰਾਕੁਲ ਭੱਜ ਗਏ ਭੀੜ ਪਈ ਵੇਖਕੇ ਬਹੁਤ ਡਰ ਗਏ ਬਾਜਿਆਂ ਤੇ ਨੰਗਾਰਿਆਂ ਦੀ ਆਵਾਜ਼ ਸੁਣ ਕੇ ।

੨੭– ਐਉਂ ਕੰਬ ਰਹੇ ਹਨ ਜਾਣੋਂ ਘੋਰ ਘਟਾਂ ਵਿਚੋਂ ਗੋਲੇ ਪੈਣ ਤੇ ਠੰਡ ਨਾਲ ਕੰਬ ਰਹੇ ਹੁੰਦੇ ਹਨ ।।੯।।

੨੮– ਇਕ ਬੜੇ ਸੂਰਮੇ ਭੀੜ ਪਈ ਤਕਕੇ ਭੈ ਭੀਤ ਹੋ ਕੇ ਭੱਜ ਤੁਰੇ ।

੨੯– ਇਕ ਟੁੱਟ ਕੇ ਪੈ ਗਏ ਜੁੱਧ ਤੋਂ ਪਿਛੇ ਨਹੀਂ ਹਟੇ ਟਾਕੂਏ ਤੇ ਤਲਵਾਰਾਂ ਨਾਲ ਸਜੇ ਹੋਇ ।

੩੦– ਇਕ ਉਹ ਹਨ ਜੋ ਹਾਇ ਪਾਣੀ, ਹਾਇ ਪਾਣੀ ਮੂੰਹ ਤੋਂ ਕਹ ਰਹੇ ਹਨ ਇਕ ਮਾਰੋ–ਮਾਰ ਕਰਕੇ ਗ੍ਰਜਦੇ ਹਨ ।

੩੧– ਇਕ ਲੜਕੇ ਮਰ ਰਹੇ ਹਨ ਇਕ ਅਜੇ ਕੋਈ ਕੋਈ ਸਾਸ ਲੈ ਰਹੇ ਹਨ ਇਕ ਆ ਕੇ ਅੜਦੇ ਫਨ ਰੱਜਕੇ ਜੋਰ ਲਾਉਂਦੇ ਨੇ ।।੧੦।।

੩੨– ਦੋਹਰਾ ।। ਸੂਰਮੇ ਧਰਤੀ ਤੇ ਤੜਫ ਰਹੇ ਹਨ ਬੇਅੰਤ ਲੋਹ ਮਾਰ ਹੋਈ ।

੩੩– ਜਿਹੜੇ ਬਿਨਾਂ ਜ਼ਖਮਾਂ ਤੇ ਪਏ ਸਨ ਉਹ ਸਭ ਜ਼ਖਮ ਕਰ ਦਿਤੇ ਭਵੀ ਨੇ ।।੧੧।।

੩੪– ਚੌਪਈ ।। ਇਸ ਤਰਾਂ ਜੋਧੇ ਮੈਦਾਨ ਵਿਚ ਉਥੇ ਪਏ ਸਨ ।

੩੫– ਜਿਥੇ ਇਕ ਵੀ ਸੂਰਮਾ ਸਾਬਤ ਨਹੀਂ ਸੀ ਬੱਚਿਆ ।

੩੬– ਰਾਜਾ ਬਿਸ਼ਨ ਸਿੰਘ ਜ਼ਖਮੀ ਹੋ ਕੇ ਧਰਤੀ ਤੇ ਗਿਰ ਪਏ ।

੩੭– ਉਂਜ ਜਿਉਂਦੇ ਸਨ ਮਰੇ ਨਹੀਂ ਸਨ ।।੧੨।।

੩੮– ਦੋਹਰਾ ।। ਰਾਜੇ ਨੂੰ ਮੈਦਾਨ ਵਿਚ ਗਿਰੇ ਤੱਕਕੇ ਅਨੇਕਾਂ ਜੋਧੇ ਦੌੜ ਗਏ ।

੩੯– ਕਵਿ ਸਿਯਾਮ ਕਹਿੰਦਾ ਹੈ ਜੰਗੇ ਮੈਦਾਨ ਵਿਚ ਇਕ ਵੀ ਸੂਰਮਾਂ ਨਾ ਰਿਹਾ ।।੧੨।।

੪੦– ਕਬਿੱਤ ।। ਬੜੇ ਸੂਰਮੇ ਰਾਣੀ ਪਾਸ ਜਾ ਕੇ ਕਹਿੰਦੇ ਹਨ ਕਿ ਰਾਜਾ ਜੀ ਮਾਰੇ ਗਏ ਹਨ – ਅਸਾਂ ਬੜਾ ਜੋਰ ਲਾਇਆ ਪਰ ਪੇਸ਼ ਨਾਂ ਗਈ ।

੪੧– ਕਿਤਨੇ ਰਥ ਟੁੱਟ ਗਏ ਕਿਤੇ ਨੇ ਸੂਰਮਿਆਂ ਦੇ ਸਿਰ ਫੁੱਟ ਗਏ ਕਿਤਨੇ ਜੁੱਧ ਵਿਚ ਮਾਰੇ ਗਏ ਕਿਤਨੇ ਘੋੜੇ ਮਾਰੇ ਗਏ ਨੇ ।

੪੨– ਕਿਤਨੇ ਹਾਥੀ ਮਾਰੇ ਗਏ ਕਿਤਨੇ ਘੋੜੇ ਕਿਤਨੇ ਜੁੱਧ ਤੋਂ ਦੌੜਾਂ ਦਿਤੇ ਕਿਤੇ ਪੈਦਲ ਫੌਜ ਮਾਰੀ ਗਈ ਹੈ ਉਚੀ ਪੁਕਾਰ ਕਰਦੇ ਹਨ ਰਾਣੀ ਪਾਸ ਜਾ ਕੇ ।

ਰਾਜੇ ਦੇ ਮਾਰਨ ਕਰਕੇ ਵੱਡੇ –੨ ਸੂਰਮਿਆਂ ਦੇ ਹੌਸਲੇ ਡਿਗ ਪਏ ਦਿਲ ਟੁੱਟ ਗਏ ਇਸ ਕਰਕੇ ਉਹ ਰਾਣੀ ਕੋਲ ਜਾ ਕੇ ਉਚੀ–ਉਚੀ ਧਾਹਾਂ ਮਾਰ ਕੇ ਰੋਂਦੇ ਹਨ ਕਿ "ਰਾਣੀ ਹਮ ਮਾਰੇ" ਹੇ ਰਾਣੀ ! ਅਸੀ ਮਾਰੇ ਗਏ ਹਾਂ ਕਿਉਂਕਿ ਸਾਡੇ ਸੁਆਮੀ ਨੂੰ ਜੀਅ ਤੋਂ ਮਾਰ ਦਿੱਤਾ ਹੈ ।

ਹੈਂ ।। ੧ਲੋਹ ਕੇ ਕਰਾਰੇ ਕੇਤੇ, ਅਸੂ ਹੂੰ ਉਤਾਰੇ ਕੇਤੇ ਖੰਡੇ; ਜਿਨ ਖੰਡ, ਤੇ ਅਖੰਡ ਖੰਡ ਡਾਰੇ ਹੈਂ ।।੧੪।। ਸਵੈਯਾ ।। ੨ਜੋਰਿ ਸਭਾ ਸੁਭ, ਬੋਲਿ ਬਡੇ ਭਟ; ਔਰ ਉਪਾਇ ਕਹਾਂ ਸੁ ਕਰੈਂ ।। ੩ਉਨ ਸੂਰਨ ਤੇ ਨਹਿ ਏਕ ਬਚ੍ਯੋ; ਦੁਖ ਹੈ ਛਤਿਯਾ ਕਿਹ ਭਾਂਤਿ ਭਰੈਂ ।। ੪ਕ੍ਯੋਂ ਨ ਦੇਹੁ ਬਨਾਇ ਬਡੇ ਦਲ ਕੌਂ, ਸੰਗ ਜਾਇ ਤਹੀ ਫਿਰਿ ਜੂਝਿ ਕਰੈਂ ।। ੫ਫਿਰਿ ਹੈਂ ਕਿਧੌਂ ਜੀਤਿ ਅਜੋਧਨ ਕੋ; ਨਹਿ, ਰਾਇ ਮਰੇ ਤਹੀ ਜਾਇ ਮਰੈਂ❖ ।।੧੫।। ਦੋਹਰਾ ।। ੬ਭਾਂਤਿ ਭਾਂਤਿ ਮਾਰੂ ਮੰਡੇ ਕੰਤ ਜੁਝ੍ਯੋ ਰਨ ਮਾਹਿ ।। ੭ਸਾਜਿ ਸੈਨ ਚਤੁਰੰਗਨੀ, ਚਲਹੁ ਤਹਾਂ ਕਹੱ ਜਾਹਿ ।।੧੬।। ਸਵੈਯਾ ।। ੮ਮਾਰਿ ਪਰੇ ਬਿਸੰਭਾਰ ਧਰਾ ਪਰ, ਸੂਰ ਸੁਭੈ ਸੁਖ ਸੁੱਧ ਅਨੀ ਕੇ ।। ੯ਤਾ ਪਰ ਕੰਤ ਸੁਨ੍ਯੋ ਜੁ ਜੁਝ੍ਯੋ, ਦਿਨ ਰੈਨਿ ਬਸੈ ਜੋਊ ਅੰਤਰ ਜੀ ਕੇ ।। ੧੦ਤਾ ਬਿਨੁ ਹਾਰ ਸਿੰਗਾਰ ਅਪਾਰ ਸਭੈ ਸਜਨੀ ਮੁਹ ਲਾਗਤ ਫੀਕੇ ।। ੧੧ਕੈ ਰਿਪੁ ਮਾਰਿ, ਮਿਲੌਂ ਮੈ ਪਿਯਾ ਸੰਗ; ਨਾਤਰ ਪਯਾਨ ਕਰੋ ਸੰਗ ਪੀ ਕੇ ।।੧੭।। ੧੨ਜੋਰਿ ਮਹਾਂ ਦਲ ਕੋਰਿ ਕਈ ਭਟ; ਭੂਖਨ ਅੰਗ ਸੁਰੰਗ ਸੁਹਾਏ ।। ੧੩ਬਾਂਧਿ ਕ੍ਰਿਪਾਨ ਪ੍ਰਚੰਡ ਚੜੀ ਰਥ, ਦੇਵ ਅਦੇਵ ਸਭੈ ਬਿਰਮਾਏ ।। ੧੪ਬੀਰੀ ਚਬਾਤ ਕਛੂ ਮੁਸਕਾਤ ਸੁ ਮੋਤਿਨ ਹਾਰ ਹਿਯੇ ਉਰਝਾਏ ।। ੧੫ਅੰਗ ਦੁਕੂਲ ਫਬੈ ਸਿਰ ਫੂਲ, ਬਿਲੋਕਿ ਪ੍ਰਭਾ ਦਿਵ ਨਾਥ ਲਜਾਏ ।।੧੮।। ਦੋਹਰਾ ।। ੧੬ਜੋਰਿ ਅਨੀ ਗਾੜ੍ਹੇ ਸੁਭਟ ਤਹ ਤੇ ਕਿਯੋ ਪਯਾਨ ।। ੧੭ਪਲਕ ਏਕ ਲਾਗੀ ਨਹੀ ਤਹਾਂ ਪਹੂਚੇ ਆਨਿ ।।੧੯।। ਸਵੈਯਾ ।। ੧੮ਆਵਤ ਹੀ ਅਤਿ ਜੁੱਧ ਕਰ੍ਯੋ ਤਿਨ, ਬਾਜ ਕਰੀ ਰਥ ਕੋਰਿਨ ਕੂਟੇ ।। ੧੯ਪਾਂਸਨ ਪਾਸਿ ਲਏ ਅਰਿ ਕੇਤਿਕ ਸੂਰਨ ਕੇ ਸਿਰ ਕੇਤਿਕ ਟੂਟੇ ।। ੨੦ਹੇਰਿ ਟਰੇ ਕੇਊ ਆਨਿ ਅਰੇ ਇਕ ਜੂਝਿ ਪਰੇ ਰਨ ਪ੍ਰਾਨ ਨਿਖੂਟੇ ।। ੨੧ਪੌਨ ਸਮਾਨ ਛੁਟੇ ਤ੍ਰਿਯ ਬਾਨ ਸਭੈ ਦਲ ਬਾਦਲ ਸੇ ਚਲਿ ਫੂਟੇ ।।੨੦।। ਚੌਪਈ ।। ੨੨ਮਾਨਵਤੀ ਜਿਹ ਓਰ ਸਿਧਾਰੇ ।। ੨੩ਏਕ ਤੀਰ, ਇਕ ਸੂਰ ਸੰਘਾਰੇ ।। ੨੪ਪਖਰੇ ਕੇਤੇ ਪਦੁਮ ਬਿਦਾਰੇ ।। ੨੫ਕੋਟਿਕ ਰਹੀ ਖੇਤ ਮੈ ਮਾਰੇ ।।੨੧।। ਦੋਹਰਾ ।। ੨੬ਸਭ ਸਖਿਯਾਂ ਹਰਖਤਿ ਭਈ ਕਾਤਰ ਭਈ ਨ ਕੋਇ ।। ੨੭ਜੁੱਧ ਕਾਜ ਸਭ ਹੀ ਚਲੀ ਕਾਲ ਕਰੈ ਸੋ ਹੋਇ ।।੨੨।। ਸਵੈਯਾ ।। ੨੮ਚਾਬੁਕ ਮਾਰਿ ਤੁਰੰਗ ਧਸੀ ਰਨ, ਕਾਢਿ ਕ੍ਰਿਪਾਨ ਬਡੇ ਭਟ ਘਾਏ ।। ੨੯ਪਾਂਸਨ ਪਾਸਿ ਲਏ ਅਰਿ ਕੇਤਿਕ ਜੀਵਤ ਹੀ ਗਹਿ ਜੇਲ ਚਲਾਏ ।। ੩੦ਚੂਰਨ ਕੀਨ ਗਦਾ ਗਹਿਕੈ ਇਕ ਬਾਨਨ ਸੋਂ ਜਮਲੋਕ ਪਠਾਏ ।। ੩੧ਜੀਤਿ ਲਏ ਅਰਿ ਏਕ, ਅਨੇਕ ਨਿਹਾਰਿ ਰਹੇ, ਰਨ ਛਾਡਿ ਪਰਾਏ ।।੨੩।। ੩੨ਪਾਂਸਨ ਪਾਂਸਿ ਲਏ ਅਰਿ ਕੇਤਿਕ ਕਾਢਿ ਕ੍ਰਿਪਾਨ ਕਈ ਰਿਪੁ ਮਾਰੇ ।। ੩੩ਕੇਤੇ ਹਨੇ

❖ਧੰਨ ਹੈ ਉਹ ਸੂਰਬੀਰ ਵਰਿਯਾਮ ਇਸਤ੍ਰੀ ਜਿਸ ਨੇ ਜੁੱਧ ਦੀ ਰਾਹ ਤੋਂ ਦਿਲ ਨਹੀਂ ਛੱਡਿਆ ਜੋ ਪਤੀ ਦੀ ਮੌਤ ਸੁਣ ਕੇ ਕੀਰਨੇ ਪਾਉਣ ਨਹੀਂ ਬੈਠੀ, ਸਗੋਂ ਪ੍ਰਣ ਕੀਤਾ ਸੀ ਕਿ ਜਾਂ ਤਾਂ ਜੁੱਧ ਨੂੰ ਜਿਤਾਂਗੀ ਜੇ ਜੁੱਧ ਨਾ ਜਿੱਤ ਸਕੀ ਤਾਂ ਜਿਥੇ ਮੇਰੇ ਸਿਰ ਦਾ ਤਾਜ ਰਾਜਾ ਮਰ ਗਿਆ ਹੈ ਉਥੇ ਹੀ ਜਾ ਕੇ ਆਪ ਮਰ ਜਾਵਾਂਗੀ । ਉਧਰ ਪਤੀ ਰਣ ਵਿਚ ਮਰਿਆ ਪਿਆ ਸੁਣ ਲਿਆ ਹੈ, ਉਧਰ ਆਪ ਸੈਨਾਂ ਇਕਤ੍ਰ ਕਰਕੇ ਜੁੱਧ ਵਿਚ ਜਾ ਪੁੱਜਦੀ ਹੈ । ਭਾਂਵੇ ਆਪਣੀਆਂ ਸਹੇਲੀਆਂ ਨੂੰ ਕਹਿੰਦੀ ਹੈ ਕਿ ਪਤੀ ਤੋਂ ਬਿਨਾਂ ਇਹ ਸੁੰਦ੍ਰਤਾ ਜੇਵਰ ਤੇ ਬਸਤਰ ਹਾਰ ਤੇ ਸਿੰਗਾਰ ਮੈਨੂੰ ਚੰਗੇ ਨਹੀ ਲੱਗਦੇ । ਪਰ ਦੂਜੇ ਪਾਸੇ ਜਦੋਂ ਕੋਈ ਸਤੀ ਪਤੀ ਨਾਲ ਸਤੀ ਹੋਣ ਲਈ ਤੁਰਦੀ ਹੈ ਉਸ ਵੇਲੇ ਉਹ ਪੂਰੇ ਹਾਰ ਸ਼ਿੰਗਾਰ ਪਹਿਨ ਚਿਤਾ ਜਲਦੀ ਤੇ ਜਾ ਕੇ ਚੜਦੀ ਹੈ । ਰਾਣੀ ਭਾਨ ਮਤੀ ਨੇਂ ਆਪਣੇ ਜੀਵਣ ਦੀ ਆਸ ਮੁਕਾ ਦਿਤੀ ਹੈ । ਪਰ ਹੌਂਸਲਾ ਨਹੀਂ ਢਾਹੁੰਦੀ ਸਗੋਂ ਕਹਿੰਦੀ ਹੈ ਕਿ ਜਾਂ ਤਾਂ ਦੁਸ਼ਮਨ ਨੂੰ ਮਾਰਕੇ ਪਤੀ ਜਿੰਦਾਂ ਹੋਇਆ ਤਾਂ ਉਸ ਨਾਲ ਜਾ ਮਿਲਾਂਗੀ । ਜੇ ਪਤੀ ਦੇਵ ਸਵਰਗ ਸਿਧਾਂਰ ਗਏ, ਤਾਂ ਉਸ ਦੇ ਨਾਲ ਹੀ ਤੁਰ ਜਾਵਾਂਗੀ । ਹੁਣ ਜਿਥੇ ਫੌਜਾਂ ਜੋੜ ਕੇ ਜੰਗ ਦੀ ਤਿਆਰੀ ਕਰ ਲਈ ਹੈ । ਉਥੇ ਜੇਵਰ ਬਸਤਰ ਤੰਬੋਲ ਆਦਿ ਸਾਰੇ ਸਜਾਕੇ ਸਤੀ ਵਾਲਾ ਵੇਸ ਵੀ ਕਰ ਲਿਆ ਹੈ ਜਿਥੇ ਤੰਬੋਲ ਖਾਂਦੀ ਹੈ ਉਥੇ ਹਾਰ ਸ਼ਿਗਾਰ ਕਰਕੇ ਗਲੇ ਵਿਚ ਮੋਤੀਆਂ ਦੀ ਮਾਲਾ ਪਾ ਕੇ ਮੁਸ਼ਕਰਾ ਵੀ ਰਹੀ ਹੈ । ਅਤੇ ਦਲ ਵਿਚ ਜਾ ਕੇ ਉਹ ਜੁੱਧ ਕੀਤਾ ਕਿ ਚੰਡੀ ਨੂੰ ਵੀ ਮਾਤ ਪਾ ਦਿਤਾ । ਫੇਰ ਕਿਉ ਨਾ ਰਾਜਾ ਬਿਸ਼ਨ ਦੱਤ ਉਸਦਾ ਧੰਨਵਾਦੀ ਹੋਵੇ ਰਾਜਾ ਬਿਸ਼ਨ ਦੱਤ ਹੀ ਨਹੀਂ ਸਾਰਾ ਸਮਾਜ ਉਸਦਾ ਰਿਣੀ ਹੈ ਕਿ ਰਾਣੀ (ਭਾਨ ਮਤੀ) ਸਮਾਜ ਲਈ ਆਪਣੀ ਮਿਸਾਲ ਆਪ ਕਾਯਮ ਕਰਕੇ ਇਕ ਅਭੁੱਲ ਯਾਦਗਾਰ ਬਣਾਉਂਦੀ ਹੋਈ ਰਹਿੰਦੀ ਦੁਨੀਆਂ ਲਈ ਪੱਕਾ ਰੋਡ ਦਾ ਰੂਟ ਚਲਾ ਗਈ ।

ਪਰ ਅਫਸੋਸ ਹੈ ਕਿ ਅਸੀ ਇਹੋ ਜਿਹੇ ਅਣਮੋਲ ਹੀਰੇ ਮੋਤੀਆਂ ਦੇ ਢੇਰ ਛੱਡਕੇ, ਇਸ ਕਮਾਲ ਦੇ ਖਜਾਨੇ ਵਿਚੋਂ ਬਗਲੇ ਵਾਂਗ ਮੱਛੀਆਂ ਡੱਡੀਆਂ ਵੇਖਦੇ ਹਾਂ ਉਹਨਾਂ ਦਾ ਤਾਂ ਇਹ ਹਾਲ ਹੈ, ਜਿਵੇ ਇਕ ਬਹੁਤ ਸੁੰਦਰ ਬਾਗ ਜਿਸਦੇ ਵਿਚ ਕਿਸ਼ਮਿਸ਼ ਬਦਾਮ, ਫਿਰਨੀਠ ਸੇਵ, ਤੇ ਕੇਲੇ ਲੀਚੀ ਆਦਿ ਸਭੋ ਕੁਝ ਮੌਜੂਦ ਸੀ ਅੰਗੂਰਾਂ ਦੇ ਗੁੱਛੇ ਲਟਕਦੇ ਸਨ । ਉਸ ਨੂੰ ਵੇਖਣ ਲਈ ਇਕ ਮੇਰੇ ਜਿਹਾ ਮੂਰਖ ਚਲਾ ਗਿਆ ।

੧- ਜਿਹੜੇ ਲੋਹੇ ਜਿਹੇ ਤਕੜੇ ਸਨ ਉਹ ਘੋੜਿਆਂ ਤੋਂ ਸੁੱਟ ਦਿਤੇ ਜਿਹੜੇ ਮਾਰੇ ਹੀ ਨਾਂ ਜਾ ਸਕਦੇ ਸਨ ਉਹ ਵੀ ਕੱਟ-ਕੱਟ ਕੇ ਸੁੱਟ ਦਿਤੇ ਨੇ ।।੧੪।।

੨- ਸਵੈਯਾ ।। ਉਸ ਬਿਸ਼ਨ ਸਿੰਘ ਰਾਜੇ ਦੀ ਮੌਤ ਨੂੰ ਤੇ ਆਪਣੀ ਹਾਰ ਨੂੰ ਸੁਣ ਕੇ ਰਾਣੀ ਨੇ ਸਭਾ ਭਾਵ (ਇਕਤ੍ਰਤਾ) ਕੀਤੀ ਤੇ ਸਲਾਹ ਕੀਤੀ ਤੇ ਆਪਣੇ ਜਰਨੈਲਾਂ ਤੋਂ ਪੁਛਿਆ ਕਿ ਕੋਈ ਉਪਾਇ ਦੱਸੋ ਜੋ ਕੀਤਾ ਜਾਵੇ ।

੩- ਪਹਿਲੇ ਸੂਰਮਿਆਂ ਵਿਚੋਂ ਕੋਈ ਵੀ ਨਹੀ ਬੱਚਿਆ ਜਿਸਦਾ ਮੈਨੂੰ ਬੜਾ ਦੁੱਖ ਹੈ ਮੈ ਸੀਨੇ ਨੂੰ ਕਿਵੇ ਧੀਰਜ ਦੇਵਾਂ ?

੪- ਕਿਉਂ ਨਾ ਵੱਡਾ ਦਲ ਜੋੜ ਕੇ ਲੜਕੇ ਜਾ ਕੇ ਮਰ ਜਾਵਾਂ ।

੫- ਯਾਂ ਤਾਂ ਜੁਧ ਜਿਤ ਕੇ ਮੁੜਾਂਗੀ ਨਹੀ ਤਾਂ ਜਿਥੇ ਰਾਜਾ ਮਰਿਆ ਹੈ ਉਥੇ ਜਾ ਕੇ ਆਪ ਵੀ ਮਰ ਜਾਵਾਂਗੀ ।।੧੫।।

੬- ਦੋਹਰਾ ।। ਤਰ੍ਹਾਂ ਤਰ੍ਹਾਂ ਦੇ ਮਾਰੂ ਸਾਮਾਨ ਇਕੱਠੇ ਕੀਤੇ ਪਤੀ ਰਣ ਵਿਚ ਮਾਰਿਆ ਗਿਆ ।

੭- ਚਤੁੰਰਗਨੀ ਸੈਨਾ ਬਣਾ ਲਈ ਤੇ ਹੁਕਮ ਦੇ ਦਿਤਾ ਕਿ ਚਲੋ ਉਥੇ ਨੂੰ ਚੱਲੀਏ । ।।੧੬।।

੮- ਸਵੈਯਾ ।। ਜਿਥੇ ਧਰਤੀ ਪਰ ਬੇਸ਼ਮਾਰ ਮਾਰ ਪੈ ਰਹੀ ਸੀ ਸੁੰਦਰ ਸੂਰਮੇ ਜੋ ਸੁਖ ਚਾਹੁਨ ਵਾਲੇ ਸਨ ਇਹ ਸੈਨਾਂ ਜੋੜ ਲਈ ।

੯- ਜਦੋਂ ਉਸਨੇ ਪਤੀ ਨੂੰ ਸੁਣਿਆ ਕਿ ਮਰ ਗਿਆ ਹੈ ਜੋ ਉਸਦੇ ਦਿਨ ਰਾਤ ਹਿਰਦੇ ਵਿਚ ਵਸਦਾ ਸੀ ।

੧੦- ਆਪਣੀਆਂ ਸਾਥਣਾਂ ਸਹੇਲੀਆਂ ਨੂੰ ਨਾਲ ਲੈ ਕੇ ਕਿਹਾ ਕਿ ਹੇ ਸਜਨੀ ।ਹੁਣ ਮੈਨੂੰ ਹੋਰ ਹਾਰ ਸ਼ਿੰਗਾਰ ਸਭ ਫਿਕੇ ਲੱਗਦੇ ਹਨ ।

੧੧- ਜਾਂ ਤਾਂ ਦੁਸ਼ਮਨ ਨੂੰ ਮਾਰਕੇ ਮੈਂ ਆਪਣੇ ਪਿਯਾ ਨਾਲ ਜਾ ਮਿਲਾਂਗੀ ਨਹੀਂ ਫੇਰ ਪਤੀ ਦੇ ਨਾਲ ਹੀ ਚਲੀ ਜਾਵਾਂਗੀ ।।੧੭।।

੧੨- ਕਈ ਕ੍ਰੋੜ ਦਾ ਬੱਡਾ ਭਾਰੀ ਸੈਨਾਂ ਦਾ ਦਲ ਇਕੱਠਾ ਕਰ ਲਿਆ ਆਪ ਸਤੀਆਂ ਵਾਲੇ ਜੇਵਰ ਤੇ ਬਸਤ੍ਰ ਸਜਾ ਲਏ ।

੧੩- ਲੱਕ ਨਾਲ ਕ੍ਰਿਪਾਨ ਬੰਨ ਲਈ ਅੱਗ ਦੀ ਲਾਟ ਵਾਂਗ ਤੇਜ਼ ਹੋਕੇ ਰੱਥ ਤੇ ਚੜ੍ਹ ਗਈ ਜਿਸ ਨੂੰ ਤੱਕ ਕੇ ਦੇਵਤੇ ਅਤੇ ਮਨੁਖ ਸਾਰੇ ਹੀ ਬਿਸਮਾਦ ਹੋ ਰਹੇ ਸਨ

੧੪- ਮੂੰਹ ਦੇ ਵਿਚ ਤੰਬੋਲ ਚੱਬ ਰਹੀ ਸੀ ਅਤੇ ਰੋਈ ਨਹੀ ਸਗੋਂ ਮੁਸਕਰਾ ਰਹੀ ਸੀ, ਮੋਤੀਆਂ ਦਾ ਹਾਰ ਛਾਤੀ ਤੇ ਪਹਿਨ ਲਿਆ ।

੧੫- ਦੁਪੱਟਾ ਲਪੇਟ ਲਿਆ ਸਿਰ ਤੇ ਫੁਲ ਸੋਭ ਰਹੇ ਸਨ ਉਸ ਵੇਲੇ ਦੀ ਛਬਿ ਵੇਖ ਕੇ ਸੂਰਜ ਵੀ ਲਜਾਵਾਨ ਹੋ ਰਿਹਾ ਸੀ ।।੧੮।।

੧੬- ਦੋਹਰਾ ।। ਸੈਨਾਂ ਬਹੁਤ ਸਾਰੀ ਸੰਘਣੀ ਜੋੜ ਲਈ ਉਥੋਂ ਤੁਰ ਪਈ ।

੧੭- ਇਕ ਪਲ ਨਾਂ ਲੱਗੀ ਜਦ ਉਥੇ ਆ ਕੇ ਪਹੁੰਚ ਗਈ ।।੧੯।।

੧੮- ਸਵੈਯਾ ।। ਆਉਂਦੀ ਨੇ ਹੀ ਜੁੱਧ ਵਿਚ ਤਰਥੱਲੀ ਪਾ ਦਿਤੀ ਹਾਥੀ, ਘੋੜੇ, ਰਥ ਅਨੇਕਾਂ ਮੁਕਾ ਦਿਤੇ ।

੧੯- ਫਾਹੀ ਵਿਚ ਕਈਆ ਨੂੰ ਫਸਾ ਲਿਆ ਦੁਸ਼ਮਨਾਂ ਨੂੰ ਕਿਨ ਹੀ ਸੂਰਮਿਆਂ ਦੇ ਸਿਰ ਭੰਨ ਸੁੱਟੇ ।

੨੦- ਕਿਸੇ ਨੂੰ ਵੇਖਦਿਆਂ ਹੀ ਮਾਰ ਦਿਤਾ ਜੇ ਕੋਈ ਆ ਕੇ ਅੜਿਆਂ ਤਾਂ ਉਹ ਮਰ ਕੇ ਗਿਰ ਗਏ ਜਿਨ੍ਹਾਂ ਦੇ ਪ੍ਰਾਨ ਨਿਖੁਟ ਗਏ ਸੀ ।

੨੧- ਉਸ ਇਸਤ੍ਰੀ ਨੇ ਹਵਾ ਵਾਂਗ ਬਾਣ ਚਲਾਏ ਤੇਜ਼ੀ ਨਾਲ ਸਾਰੇ ਦਲ ਬਦੱਲ ਵਾਂਗ ਬਿਖਰ ਗਏ ।।੨੦।।

੨੨- ਚੌਪਈ ।। ਰਾਣੀ ਮਾਨ ਮਤੀ ਜਿਸ ਪਾਸੇ ਨੂੰ ਪੈਂਦੀ ਹੈ ।

੨੩- ਇਕ ਤੀਰ ਨਾਲ ਇਕ ਝੁੰਡ ਨੂੰ ਮਾਰ ਸੁੱਟਦੀ ਹੈ।

੨੪- ਘੋੜਿਆਂ ਦੀਆਂ ਕਾਠੀਆਂ ਦੇ ਸਵਾਰ ਪਦਮ ਅਰਥਾਤ ਅਣ ਗਿਣਤ ਮਾਰ ਸੁਟੇ ।

੨੫- ਕ੍ਰੋੜਾਂ ਹੀ ਹਾਥੀ ਜੰਗ ਦੇ ਮੈਦਾਨ ਵਿਚ ਮਾਰੇ ਸੁੱਟੇ ।।੨੧।।

੨੬- ਦੋਹਰਾ ।। ਸਾਰੀਆਂ ਸਖੀਆਂ ਸਹੇਲੀਆਂ ਖੁਸ਼ੀ ਵਿਚ ਸਨ ਕਾਯਰ ਡਰਪੋਕ ਕੋਈ ਵੀ ਨਾ ਹੋਈ ।

੨੭- ਜੁੱਧ ਵਾਸਤੇ ਰਾਣੀ ਦੇ ਨਾਲ ਸਾਰੀਆਂ ਹੀ ਚਲੀਆਂ ਗਈਆਂ ਸਨ ਇਕ ਪ੍ਰਮਾਤਮਾ ਤੇ ਓਟ ਰੱਖਕੇ ਕਿ ਜੋ ਉਹ ਕਰੇਗਾ ਸੋ ਹੋ ਜਾਵੇਗਾ ਪਰ ਘਬਰਾਈਆਂ ਨਹੀ ।।੨੨।।

੨੮- ਸਵੈਯਾ ।। ਘੋੜਿਆਂ ਦੇ ਚਾਬਕ (ਛੈਂਟੇ ਮਾਰ ਮਾਰ ਕੇ ਜੁੱਧ ਵਿਚ ਜਾ ਧਸੀਆਂ ਅਤੇ ਰਣ ਦੇ ਵਿਚ ਤਲਵਾਰਾਂ ਕੱਢਕੇ ਬਹੁਤ ਸੂਰਮੇ ਮਾਰੇ ।

੨੯- ਫਾਂਸੀ ਡਾਰ ਕੇ ਕਿਤਨੇ ਦੁਸ਼ਮਨ ਫਸਾ ਲਏ ਜਿਉਂਦੇ ਹੀ ਫੜਕੇ ਜੇਲ ਭੇਜ ਦਿੰਤੇ

੩੦- ਗਦਾ ਫੜਕੇ ਕਿੰਨਿਆਂ ਨੂੰ ਪੀਹ ਕੇ ਚੂਰਨ ਬਣਾ ਦਿਤਾ ਇਕਨਾ ਨੂੰ ਤੀਰਾਂ ਨਾਲ ਜਮਲੋਕ ਨੂੰ ਭੇਜ ਦਿਤਾ ।

੩੧- ਇਕ ਤਾਂ ਦੁਸ਼ਮਨ ਉਹ ਸਨ ਜੋ ਇਸਤ੍ਰਾਂ ਜਿਤ ਲਏ ਜੇਹੜੇ ਰਣ ਵਿਚ ਖੜੇ ਰਹੇ ਇਕ ਉਹਨਾਂ ਨੂੰ ਮਾਰਦੇ ਵੇਖਕੇ ਰਣ ਛੱਡਕੇ ਦੌੜ ਗਏ ।।੨੩।।

੩੨- ਕਿਤਨੇ ਹੀ ਫਾਂਸੀ ਵਿਚ ਫਸਾ ਲਏ ਦੁਸ਼ਮਨ ਤਲਵਾਰ ਖੈਂਚ ਕੇ ਕਿਤਨੇ ਹੀ ਬੈਰੀ ਮਾਰ ਸੁੱਟੇ।

੩੩- ਕਿਤਨੇ ਕਤਲ ਕਰ ਦਿਤੇ ਕਿਤਨਿਆਂ ਤੇ ਗੁਰਜ਼ਾਂ ਮਾਰਕੇ ਸੂਰਮੇ ਕੇਸਾਂ ਤੇ ਫੜਕੇ ਪਛਾੜ ਦਿਤੇ ।

☞ਅੱਗੇ ਬਾਗ ਦੇ ਆਲੇ ਦਿਵਾਲੇ ਬਾਗ ਦੀ ਰਖਯਾ ਲਈ ਕੰਡੋਲਾ ਥੋਹਰ ਖੜਾ ਸੀ, ਮੈਂ ਜਾ ਕੇ ਉਸ ਨੂੰ ਕੋਈ ਫਲ ਸਮਝ ਕੇ ਹੱਥ ਪਾ ਲਿਆ, ਪਰ ਥੋਹਰ ਕੋਈ ਮੇਵਾ ਨਹੀ ਸੀ ਸਗੋਂ ਉਸਦਿਆਂ ਕੰਡਿਆਂ ਨਾਲ ਹੱਥ ਜਖਮੀ ਹੋ ਗਿਆ ਅੰਦਰ ਜਾਣ ਦੀ ਬਾਗ ਵਿਚ ਲੋੜ ਹੀ ਨਾ ਸਮਝੀ ਘਰ ਨੂੰ ਮੁੜ ਪਿਆ ਤੇ ਲੋਕਾਂ ਨੂੰ ਉਪਦੇਸ਼ ਦਿਤਾ ਕਿ ਇਸ ਬਾਗ ਵਿਚ ਕੋਈ ਨਾ ਜਾਵੇ ਇਸ ਵਿਚ ਨਿਰੇ ਕੰਡੇ ਹੀ ਹਨ । ਇਕ ਹੋਰ ਹੌਸਲਾ ਕਰਕੇ ਚਲਾ ਗਿਆ ਤਾਂ ਉਸ ਨੂੰ ਅੱਗੇ ਖੱਟੇ ਦਾ ਬੂਟਾ ਖੜਾ ਦਿਸਿਆ ਤਾਂ ਉਸ ਨੇ ਇਕ ਖੱਟੇ ਦਾ ਫਲ ਲੈ ਕੇ ਮੂੰਹ ਵਿਚ ਪਾ ਲਿਆ, ਬੱਸ ਉਹ ਇਹ ਰੌਲਾ ਪਾਉਂਦਾ ਘਰ ਨੂੰ ਮੁੜ ਗਿਆ ਕਿ ਇਸ ਬਾਗ ਵਿਚ ਕੋਈ ਨਾ ਜਾਵੇ ਇਹ ਬੜਾ ਖੱਟਾ ਹੈ । ਜਿਨਾਂ ਨੇ ਇਹਨਾਂ ਦੋਹਾਂ ਪੁਰਸ਼ਾਂ ਦੀ ਹਾਲ ਦੁਹਾਈ ਸੁਣੀ ਉਹ ਆਪ ਤਾਂ ਬਾਗ ਵੱਲ ਗਏਂ ਹੀ ਨਹੀਂ । ਸੁਣੀ ਸੁਣਾਈ ਗੱਲ ਕਹਿਕੇ ਪ੍ਰਚਾਰ ਕਰਨ ਲੱਗੇ ਕਿ ਇਸ ਬਾਗ ਵਿਚ ਕੋਈ ਨਾ ਜਾਵੇ ਇਹ ਕੰਡੈਲਾ ਤੇ ਖੱਟਾ ਹੈ । ਇਹ ਪ੍ਰਚਾਰ ਸੁਣ ਕੇ ਇਕ ਪੜਿਆਂ ਲਿਖਿਆ ਇੰਜਨੀਅਰ ਚਲਾ ਗਿਆ ਉਸ ਨੇ ਨੋਟ ਬੁੱਕ ਲੈ ਕੇ ਹਿਸਾਬ ਕਿਤਾਬ ਕਰਨਾ ਅਰੰਭ ਦਿਤਾ । ਇਹ ਬਾਗ ਕਿਸਦਾ ਹੈ ਇਸ ਬਾਗ ਦਾ ਰਕਬਾ ਕਿਤਨਾ ਹੈ, ਇਸ ਬਾਗ ਵਿਚ ਅੰਬ ਦੇ ਬੂਟੇ ਕਿਤਨੇ ਹਨ ਤੇ ਹੋਰ ਦੂਜਿਆਂ ਦੀ ਗਿਣਤੀ ਕਿਤਨੀ ਕਿਤਨੀ ਹੈ ।, ਇਸ ਬਾਗ ਦੇ ਬੂਟਿਆਂ ਦਾ ਕਰਮਵਾਰ ਲਪੇਟ ਕਿਤਨਾ ਹੈ ਤੇ ਔਸਤਨ ਕਿਤਨਾ ਹੈ, ਇਹ ਬਾਗ ਲਗਾਇਆ ਕਿਸਨੇ ਸੀ ਆਦਿ ਆਦਿ ਗਿਣਤੀਆਂ ਕਰਦਿਆਂ ਸਮਾਂ ਖਤਮ ਹੋ ਗਿਆ । ਜਿਹੋ ਜਿਹਾ ਘਰ ਤੋਂ ਗਿਆ ਸੀ ਓਹੋ ਜਿਹਾ ਭੁੱਖਣਭਾਣਾ ਘਰ ਨੂੰ ਆ ਗਿਆ ਫਲ ਇਕ ਵੀ ਖਾ ਕੇ ਉਸ ਦਾ ਸਵਾਦ ਨਾਂ ਚੱਖਿਆ । ਜਦੋਂ ਮੇਰੇ ਜਿਹੇ ਕੁਝ ਮੂਰਖ ਬੰਦੇ ਉਸ ਬਾਗ ਵਿਚ ਚਲੇ ਗਏ ਉਹਨਾਂ ਕਿਸੇ ਪਾਸੇ ਕੋਈ ਧਿਆਨ ਨਾ ਦੇ ਕੇ ਚੰਗੇ ਚੰਗੇ ਫਲ ਫਲੂਟ ਤੋੜ ਤੁੜ ਕੇ ਖਾ ਕੇ ਨਾਲੇ ਪੇਟ ਭਰ ਲਿਆ ਨਾਲੇ ਕੱਲੇਂ ਕੱਲੇ ਬੂਟੇ ਦੇ ਅਨੇਕਾਂ ਅੱਡ-ਅੱਡ ਸਵਾਦ ਚੱਖੇ ਰਜ ਪੁਜ ਕੇ ਘਰ ਨੂੰ ਆ ਗਏ ਸਗੋਂ ਘਰ ਵਾਲਿਆਂ ਲਈ ਵੀ ਬੋਝੇ ਭਰ ਲਿਆਏ ।

ਬੱਸ ਇਹੋ ਹਾਲ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਹੈ ਜੋ ਇਕ ਬਹੁਤ ਹੀ ਵਿਸ਼ਾਲ ਬਾਗ ਦੀ ਨਿਆਈ ਹੈ ਇਸਦੇ ਵਿਚ ਅਨੇਕਾਂ ਹੀ ਪਦਾਰਥ ਤੇ ਮੇਵੇ ਲੱਗੇ ਹੋਏ ਨੇ ਪਰ ਨਾਲ ਬਾਹਰ ਵਾਰ ਥੋਹਰ ਤੇ ਖੱਟੇ ਬੂਟੇ ਵੀ ਹਨ । ਜਿਨ੍ਹਾਂ ਨੂੰ ਵੇਖਣ ਵਾਲਿਆਂ ਨੇ ਇਸ ਦੇ ਵਿਰੋਧ ਦਾ ਠੇਕਾ ਲੈ ਰੱਖਿਆ ਹੈ । ਉਹ ਇਹੋ ਰੱਟ ਲਾਈ ਜਾਂਦੇ ਨੇ ਕਿ ਮੈਂ ਨਾ ਮਾਨੂੰ, ਪੜ੍ਹੇ ਲਿਖੇ ਪ੍ਰੋਫੈਸਰ ਤੇ ਡਾਕਟਰਾਂ ਦੀਆਂ ਡਿਗਰੀਆਂ ਵਾਲੇ ਅਤੇ ਪ੍ਰਿੰਸੀਪਲ ਗਿਆਨੀ ਤੇ ਪ੍ਰਬੀਨ ਹਸਤੀਆਂ ਗਿਣਤੀਆਂ ਮਿਣਤੀਆਂ ਵਿਚ ਮਗਨ ਹਨ ।ਦਸਮ ਗ੍ਰੰਥ ਦੇ ਕਿੰਨੇ ਧਿਆਯ ਹਨ । ਕਿੰਨੇ ਤੇ ਕਿਹੜੇ ਕਿਹੜੇ ਪ੍ਰਕਰਣ ਹਨ ਉਹਨਾ ਵਿਚ ਕਿਤਨੇ ਛੰਦ ਹਨ ।☞

ਗੁਰਜਾਨ ਭਏ ਭਟ ਕੇਸਨ ਤੇ ਗਹਿ ਏਕ ਪਛਾਰੇ ।। ੧ਸੂਲਨ ਸਾਂਗਨ ਸੈਥਿਨ ਕੇ ਸੰਗ, ਬਾਨਨ ਸੋਂ ਕਈ ਕੋਟਿ ਬਿਦਾਰੇ ।। ੨ਏਕ ਟਰੇ ਇਕ ਜੂਝਿ ਮਰੇ, ਸੁਰਲੋਕ ਬਰੰਗਨਿ ਸਾਥ ਬਿਹਾਰੇ ।।੨੪।। ਚੌਪਈ ।। ੩ਐਸੇ ਜਬ ਅਬਲਾ ਰਨ ਕੀਨੋ ।। ੪ਠਾਢੇ ਇੰਦ੍ਰ ਦੱਤ ਸਭ ਚੀਨੋ ।। ੫ਪੁਨਿ ਸੈਨਾ ਕੋ ਆਇਸੁ ਦਿਯੋ ।। ੬ਤਾ ਕੋ ਘੇਰਿ ਦਸੋ ਦਿਸਿ ਲਯੋ ।।੨੫।। ਦੋਹਰਾ ।। ੭ਚਹੂੰ ਓਰ ਘੇਰਤ ਭਏ ਸਭ ਸੂਰਾ ਰਿਸਿ ਖਾਇ ।। ੮ਭਾਂਤਿ ਭਾਂਤਿ ਜੂਝਤ ਭਏ ਅਧਿਕ ਹ੍ਰਿਦੈ ਕਰਿ ਚਾਇ ।।੨੬।। ਚੌਪਈ ।। ੯ਮਾਰਿ ਮਾਰਿ ਕਹਿ ਬਾਨ ਚਲਾਏ ।। ੧੦ਮਾਨਵਤੀ ਕੇ ਸਾਮੁਹ ਧਾਏ ।। ੧੧ਤਬ ਅਬਲਾ ਸਭ ਸਸਤ੍ਰ ਸੰਭਾਰੇ ।। ੧੨ਬੀਰ ਅਨੇਕ ਮਾਰ ਹੀ ਡਾਰੇ ।।੨੭।। ੧੩ਲਗੇ ਦੇਹ ਤੇ ਬਾਨ ਨਿਕਾਰੇ ।। ੧੪ਤਨਿ ਤਨਿ ਵਹੈ ਬੈਰਿਯਨ ਮਾਰੇ ।। ੧੫ਜਾ ਕੇ ਅੰਗ ਘਾਇ ਦ੍ਰਿੜ ਲਾਗੇ ।। ੧੬ਗਿਰਿ ਮਰਿ ਪਰੇ ਬਹੁਰਿ ਨਹਿ ਜਾਗੇ ।।੨੮।। ੧੭ਭਾਂਤਿ ਭਾਂਤਿ ਸਭ ਸੁਭਟ ਸੰਘਾਰੇ ।। ੧੮ਜਿਯਤ ਬਚੇ ਰਨ ਤ੍ਯਾਗ ਪਧਾਰੇ ।। ੧੯ਇੰਦ੍ਰ ਦੱਤ ਕੋ ਪ੍ਰਿਥਮ ਸੰਘਾਰਯੋ ।। ੨੦ਉਗ੍ਰ ਦੱਤ ਕੌ ਬਹੁਰਿ ਨਿਹਾਰਯੋ ।।੨੯।। ਦੋਹਰਾ ।। ੨੧ਉੱਗ੍ਰ ਦੱਤ ਕੋ ਜੀਤਿ ਰਨ ਜਿਯਤ ਬਿਲੋਕਯੋ ਜਾਇ ।। ੨੨ਅਤਿ ਰਾਨੀ ਹਰਖਤਿ ਭਈ ਰਾਜਾ ਲਿਯੋ ਉਠਾਇ ।।੩੦।। ਅੜਿਲ ।। ੨੩ਰਾਨੀ ਲਯੋ ਉਠਾਇ ਨ੍ਰਿਪਤਿ ਸੁਖ ਪਾਇਕੈ ।। ੨੪ਅਮਿਤ ਦਏ ਤਿਨ ਦਾਨ ਸਦਨ ਮੈਂ ਆਇਕੈ ।। ੨੫ਘਨੇ ਘਰਨ ਕੌ ਘਾਇ ਸੱਤ੍ਰੁ ਪਤਿ ਘਾਇਯੋ ।। ੨੬ਹੋ ਰਾਜ ਕਿਯੋ ਪੁਨਿ ਆਨਿ ਹਰਖ ਉਪਜਾਇਯੋ ।।੩੧।। ਰਾਜਾ ਬਾਚ ।। ਦੋਹਰਾ ।। ੨੭ਧੰਨਿ ਰਾਨੀ ਤੈਂ ਜੀਤਿ ਰਨ ਹਮ ਕੋ ਲਯੋ ਉਬਾਰਿ ।। ੨੮ਆਜ ਲਗੇ ਚੌਦਹ ਭਵਨ ਹੋਇ ਨ ਤੋ ਸੀ ਨਾਰਿ ।।੩੨।। ੨੯ਧੰਨ ਰਾਨੀ ਤੈ ਮਾਰਿ ਅਰਿ, ਮਾਰਿ ਸੱਤ੍ਰੁ ਪਤਿ ਲੀਨ ।। ੩੦ਰਨ ਤੇ ਲਯੋ ਉਚਾਇ ਮੁਹਿ ਨਯੋ ਜਨਮ ਜਨੁ ਦੀਨ ।।੩੩।। ੩੧ਚੌਪਈ ਸੁਨੁ ਰਾਨੀ ਤੈ ਮੋਹਿ ਜਿਯਾਰੋ ।। ੩੨ਅਬ ਚੇਰੋ ਮੈ ਭਯੋ ਤਿਹਾਰੋ ।। ੩੩ਅਬ ਯੋ ਬਸੀ ਮੋਰ ਮਨ ਮਾਹੀ ।। ੩੪ਤੋ ਸਮ ਔਰ ਤ੍ਰਿਯਾ ਕਹੂੰ ਨਾਹੀ ।।੩੪।।੧।।

ਇਤਿ ਸ੍ਰੀ ਚਰਿਤ੍ਰ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਇਕ ਸੌ ਅਠਾਈਵੋਂ ਚਰਿਤ੍ਰ

ਸਮਾਪਤ ਮਸਤੁ ਸੁਭ ਮਸਤੁ ।।੧੨੮।।੨੫੨੧।। ਅਫਜੂੰ ।।

ਦੋਹਰਾ ।। ੩੫ਰਾਵੀ ਨਦਿ ਊਪਰ ਬਸੈ ਨਾਰਿ ਸਾਹਿਬਾ ਨਾਮ ।। ੩੬ਮਿਰਜਾ ਕੇ ਸੰਗ ਦੋਸਤੀ ਕਰਤ ਆਠ ਹੂੰ ਜਾਮ ।।੧।। ਚੌਪਈ ।। ੩੭ਤਾ ਕੋ ਦੂਲਹ ਬਖ੍ਯਾਹਨ ਆਯੋ ।। ੩੮ਯਹ ਮਿਰਜਾ ਚਿਤ ਚਿੰਤ ਬਢਾਯੋ ।। ੩੯ਯਾ ਕੋ ਜਤਨ ਕੌਨ ਸੋ ਕੀਜੈ ।। ੪੦ਯਾ ਤੇ ਯਹ ਅਬਲਾ ਹਰਿ ਲੀਜੈ ।।੨।। ੪੧ਤ੍ਰਿਯ ਹੂੰ ਕੇ ਜਿਯ ਮੈਂ ਯੋ

☞ਕਿਤਨੇ ਛੰਦ ਹਨ, ਕਿਤਨੀਆਂ ਪਉੜੀਆਂ ਤੇ ਕਿਤਨੇ ਦੋਹਰੇ ਅਤੇ ਕਿਤਨੇ ਕਬਿਤ ਤੇ ਕਿਤਨੇ ਸਵਯੇ ਕਿਤਨੇ ਦੋਹਰੇ ਤੇ ਉਹਨਾਂ ਦੇ ਕਿਤਨੇ ਅੰਗ ਹਨ । ਇਹਨਾਂ ਗਿਣਤੀਆਂ ਮਿਣਤੀਆਂ ਨਾਲ ਸਾਨੂੰ ਸ੍ਰੀ ਦਸਮ ਗੁਰੂ ਗ੍ਰੰਥ ਸਾਹਿਬ ਦਾ ਇਹ ਤਾਂ ਗਿਆਨ ਹੋ ਗਿਆ ਪਰ ਜੋ ਗਿਆਨ ਦਸਮ ਗ੍ਰੰਥ ਵੱਲੋਂ ਸਾਨੂੰ ਹੋਣਾ ਸੀ ਉਹ ਤਾਂ ਕਾਲਮਾਂ ਵਿਚ ਬੰਦ ਹੀ ਪਿਆ ਰਹਿ ਗਿਆ । ਥਾਂਲੀਆਂ ਕੌਲੀਆਂ ਗਲਾਸ ਤਾਂ ਅਸੀ ਗਿਣ ਲਈਆਂ ਪਰ ਵਿਚ ਪਏ ਪਦਾਰਥਾਂ ਦਾ ਸਵਾਦ ਤੇ ਕੁਵੱਤ ਤਾਂ ਮੂੰਹ ਵਿਚ ਪਾ ਕੇ ਖਾਣ ਨਾਲ ਹੀ ਸਬੰਧਤ ਹੈ, ਜਿਸਦਾ ਅਸੀਂ ਪੁਰਸ਼ਾਰਥ ਹੀ ਨਹੀਂ ਕਰਦੇ । ਜਿਸ ਸੰਦਰਵ ਵਿਚ ਰਾਣੀ ਭਾਂਨਮਤੀ ਸਾਨੂੰ ਜੋਸ਼ ਤੇ ਹੋਸ਼ ਤੇ ਅਫਸੋਸ ਜਿਹੇ ਸੀਨ ਪੇਸ਼ ਕਰਦੀ ਹੈ, ਅਤੇ ਪਤੀ ਦੇ ਪ੍ਰਾਣਾ ਦੀ ਪਿਆਰੀ ਹੋਣ ਦੀ ਸਿਖਯਾ ਦਿੰਦੀ ਹੈ, ਧਰਮ ਜੁੱਧ ਲਈ ਚਾਉ ਦਾ ਉਪਦੇਸ਼ ਕਰਦੀ ਹੈ ।

(ਅਵਰ ਬਾਸਨਾ ਨਾਹਿ ਪ੍ਰਭ ਧਰਮ ਜੁਧ ਕੇ ਚਾਇ) ਨੂੰ ਜ਼ਬਾਨੀ ਨਹੀਂ ਸਗੋਂ ਕਰਕੇ ਵਿਖਾ ਦਿਤਾ ਹੈ ਜੇ ਰਾਣੀ ਭਾਨਮਤੀ ਨੂੰ ਦੇਵੀ ਦੁਰਗਾ, ਚੰਡਿਕਾ ਕਹਿਕੇ ਮਾਤਾ ਤੁੱਲ ਸਨਮਾਨ ਵੀ ਕੀਤਾ ਜਾਵੇ ਤਾਂ ਕੀ ਅਸਚਰਜਤਾ ਹੈ ? ਏਹੋ ਜੇਹੀ ਦੇਵੀਆਂ ਨੇ ਹੀ ਇਸਤ੍ਰੀ ਜਾਤੀ ਵਿਚ ਸਿਦਕ ਦਾ ਬੀ ਕੇਰਿਆ ਹੈ , ਜਿਸ ਨੇ ਮਾਤਾ ਭਾਗੋ ਜਿਹੀਆਂ ਕੁਰਬਾਨੀ ਦੀਆਂ ਮੂਰਤਾਂ ਨੂੰ ਹੱਲਾ–ਸ਼ੇਰੀ ਦੇ ਕੇ ਸੇਵਾ ਤੇ ਜੰਗੀ ਮੈਦਾਨ ਵਿਚ ਨਿਤਰਨ ਦਾ ਬਲ ਬਖਸ਼ਿਆ । ਇਨ੍ਹਾਂ ਪ੍ਰਸੰਗਾਂ ਦੁਆਰਾ ਹੀ ਸ੍ਰੀ ਗੁਰੂ ਦਸ਼ਮੇਸ਼ ਜੀ ਨੇ ਇਸਤ੍ਰੀ ਜਾਤੀ ਵਿਚ ਉਤਮ ਤੇ ਉਚ ਜਿਗਰੇ ਦੀ ਭਾਵਨਾ ਪਰਜਵਲਤ ਕੀਤੀ ਸੀ। ਸ੍ਰੀ ਕਲਗੀਧਰ ਚਮਤਕਾਰ ਦੇ ਪੰ: ੧੪੦ ਉਤਰਾ ਧਿਆਇ ਤੇ ਰਾਣੀ ਝਾਲਾ ਕੌਰ ਦਾ ਇਤਿਹਾਸ ਲਿਖਦੇ ਹਨ । ਸਰਹਾਲੀ ਦਾ ਚੌਧਰੀ (ਕੇਸਰੂ ਮੱਲ) ਚਾਹ ਹਜਾਰੀ ਜਿਸ ਨੂੰ ਰਾਜੇ ਦਾ ਖਿਤਾਬ ਸੀ, ਉਹ ਸਰਵਰ ਦੀ ਪੂਜਾ ਭਾਵਨਾ ਛੱਡਕੇ ਇਸਤਰੀ ਤੇ ਪੁੱਤਰ ਸਮੇਤ ਅੰਮ੍ਰਿਤ ਛੱਕ ਕੇ (ਮੱਲ ਸਿੰਘ) ਨਾਮ ਹੋ ਗਿਆ ਸੀ । ਗੁਰਦੇਵ ਦੇ ਨਾਲ ਜੰਗਾਂ ਜੁੱਧਾਂ ਵਿਚ ਬਹਾਦਰੀ ਨਾਲ ਲੜਦਾ ਹੋਇਆ ਸ਼ਹੀਦ ਹੋ ਗਿਆ ਸੀ । ਉਸ ਦੀ ਇਸਤ੍ਰੀ ਰਾਣੀ (ਝਾਲਾ ਕੌਰ) ਬੜੀ ਸਿਦਕ ਦੀ ਪੱਕੀ ਸੀ । ਜਿਸ ਨੇ ਰਾਜੇ ਦੇ ਸ਼ਹੀਦ ਹੋਣ ਦਾ ਗਮ ਨਹੀਂ ਸਗੋਂ ਗੁਰੂ ਦਾ ਸ਼ੁਕਰ ਕੀਤਾ ਸੀ । ਉਸ ਦਾ ਇਕਲੌਤਾ ਪੁੱਤਰ ਜਦੋ ਜਵਾਨ ਹੋ ਗਿਆ, ਪਹਾੜੀ ਰਾਜੇ ਤੇ ਸ਼ਾਹੀ ਫੌਜਾਂ ਜਦੋਂ ਸੌਹਾਂ ਸੁਗੰਦਾ ਤੋੜ ਕੇ, ਅਨੰਦਪੁਰ ਸਾਹਿਬ ਤੇ ਘੇਰਾ ਘੱਤ ਕੇ ਡਟ ਗਈਆਂ ਸਨ ਤਾਂ ਰਾਣੀ ਝਾਲਾਂ ਕੌਰ ਨੇ ਆਪਣੇ ਇਕਲੌਤੇ ਪੁੱਤਰ ਨੂੰ ਵੀ ਪੰਥ ਦੀ ਸੇਵਾ ਲਈ ਭੇਜ ਦਿਤਾ ਸੀ । ☞

–ਕਈਆਂ ਨੂੰ ਕੇਸ਼ਾਂ ਤੋਂ ਫੜਕੇ ਵਗਾਹ ਕੇ ਮਾਰਿਆ –

੧– ਕਿਸੇ ਨੇ ਦਧਾਰੇ ਖੰਡੇ, ਕਿਸੇ ਨੇ ਨੇਜ਼ੇ, ਨਾਲ ਕਿਸੇ ਨੇ ਤਲਵਾਰ, ਨਾਲ ਕਿਸੇ ਨੇ ਤੀਰ ਨਾਲ ਕ੍ਰੋੜਾਂ ਮਾਰ ਸੁੱਟੇ ।

੨– ਕਈ ਦੌੜ ਗਏ ਕਈ ਲੜਕੇ ਮਰ ਗਏ, ਜੇਹੜੇ ਬਹਾਦੁਰੀ ਨਾਲ ਜੁਝਕੇ ਸ਼ਹੀਦ ਹੋ ਗਏ ਉਹ ਸੁਰਗ ਲੋਕ ਵਿਚ ਜਾ ਕੇ ਆਪਸ਼ਰਾਂ ਨਾਲ ਜਾ ਮਿਲੇ ।।੨੪।।

੩– ਚੌਪਈ ।। ਜਦੋਂ ਇਸਤ੍ਰੀ ਇਸਤ੍ਰੀਆਂ ਨੇ ਜੁੱਧ ਕੀਤਾ ।

੪– ਇੰਦ੍ਰ ਦਤ ਨੇ ਖੜਾ ਹੋ ਕੇ ਸਾਰਾ ਵੇਖਿਆ ।

੫– ਫੇਰ ਸੈਨਾਂ ਨੂੰ ਹੁਕਮ ਕੀਤਾ ।

੬– ਰਾਣੀ ਨੂੰ ਦਸਾਂ ਪਾਸਿਆਂ ਤੇ ਘੇਰ ਲਿਆ ।।੨੫।।

੭– ਦੋਹਰਾ ।। ਚਾਰੇ ਪਾਸਿਆਂ ਤੋਂ ਘੇਰ ਲਿਆ ਸਾਰੇ ਸੂਰਮੇ ਜੋਸ਼ ਵਿਚ ਆ ਗਏ ।

੮– ਤਰਾਂ–ਤਰਾਂ ਲੜਨ ਲੱਗੇ ਬਹੁਤ ਹੀ ਦਿਲ ਦੇ ਚਾਉ ਨਾਲ ।।੨੬।।

੯– ਚੌਪਈ ।। ਮਾਰੋ–ਮਾਰੋ ਕਹਿਕੇ ਤੀਰ ਚਲਾਏ ।

੧੦– ਅਤੇ ਕ੍ਰੋਧ ਭਰੇ ਮਾਨਮਤੀ ਰਾਣੀ ਦੇ ਸਾਹਮਣੇ ਆ ਗਏ ।

੧੧– ਤਾਂ ਉਸ ਇਸਤ੍ਰੀ ਨੇ ਵੀ ਸ਼ਸ਼ਤ੍ਰ ਸੰਭਾਲ ਲਏ ।

੧੨– ਅਤੇ ਅਨੇਕਾਂ ਸੂਰਮੇ ਮਾਰਕੇ ਸੁੱਟ ਦਿਤੇ ।।੨੭।।

੧੩– ਜਿਹੜੇ ਤੀਰ ਉਸਦੇ ਆਪਣੇ ਤਨ ਵਿਚ ਲੱਗੇ ਸਨ ਉਹ ਬਾਹਰ ਨਿਕਾਲ ਲਏ

੧੪– ਖਿਚ–ਖਿਚ ਕੇ ਉਹ ਵੈਰੀਆਂ ਦੇ ਮਾਰੇ

੧੫– ਜਿਸ ਦੇ ਅੰਗਾਂ ਤੇ ਉਸ ਦਾ ਤੀਰ ਦਾ ਨਿਸ਼ਾਨਾ ਲੱਗਾ

੧੬– ਉਹ ਗਿਰ–ਗਿਰ ਕੇ ਧਰਤੀ ਤੇ ਜਾ ਸੁੱਤੇ ਮੁੜਕੇ ਨਹੀਂ ਜਾਗੇ ।।੨੮।।

੧੭– ਤਰ੍ਹਾਂ–ਤਰ੍ਹਾਂ ਕਰਕੇ ਸਾਰੇ ਸੂਰਮੇ ਮਾਰ ਦਿਤੇ ।

੧੮– ਜਿਹੜੇ ਜਿਉਂਦੇ ਬਚੇ ਉਹ ਰਣ ਛੱਡਕੇ ਦੌੜ ਗਏ ।

੧੯– ਪਹਿਲਾਂ ਇੰਦ੍ਰ ਦਤ ਨੂੰ ਮਾਰਿਆ ।

੨੦– ਫੇਰ ਜਾ ਕੇ ਆਪਣੇ ਪਤੀ ਉਗ੍ਰ ਦਤ ਨੂੰ ਵੇਖਿਆ ।।੨੯।।

੨੧– ਰਾਣੀ ਉਸ ਜਿਉਂਦਾ ਵੇਖ ਕੇ ਬਹੁਤ ਪ੍ਰਸ਼ੰਨ ਹੋਈ (ਅ) ਤੇ ਰਜੇ ਨੂੰ ਜਾਕੇ ਚੁਕ ਲਿਆ ।।੩੦।।

੨੨– ਅੜਿੱਲ।।ਰਾਣੀ ਨੇ ਰਾਜੇ ਨੂੰ ਉਠਾ ਲਿਆ । ਅਤੇ ਬੜਾ ਸੁਖ ਮਹਿਸੂਸ ਕੀਤਾ ।

੨੩– ਬੇਅੰਤ ਦਾਨ ਪੁੰਨ ਕੀਤਾ ਘਰ ਜਾ ਕੇ ਇਸ ਖੁਸ਼ੀ ਵਿਚ

੨੪– ਬੇਅੰਤ ਦਲ ਨੂੰ ਮਾਰਕੇ, ਪਤੀ ਦੇ ਦੁਸ਼ਮਣ ਨੂੰ ਵੀ ਮਾਰ ਮੁਕਾਇਆ ।

੨੫– ਮੁੜ ਕੇ ਆਪਣਾ ਰਾਜ ਸੰਭਾਲਿਆ ਬਹੁਤ ਖੁਸ਼ ਹੋ ਕੇ ।।੩੧।।

੨੬– ਦੋਹਰਾ ।। ਰਾਜਾ ਕਹਿੰਦਾ ਹੈ ਐ ਰਾਣੀ ਤੂੰ ਧੰਨ ਹੈ ਜਿਸ ਨੇ ਰਣ ਜਿਤਕੇ ਮੈਨੂੰ ਵੀ ਬਚਾ ਲਿਆ ।

੨੭– ਅੱਜ ਤੱਕ ੧੪ ਲੋਕਾਂ ਦੇ ਵਿਚ ਤੇਰੇ ਜਿਹੀ ਕੋਈ ਇਸਤ੍ਰੀ ਨਹੀਂ ਹੋਵੇਗੀ ।।੩੨।।

੨੮– ਧੰਨ ਹੈ ਰਾਣੀ ਤੂੰ, ਜਿਸਨੇ ਦੁਸ਼ਮਨ ਤੇ ਦੁਸ਼ਮਨ ਪਤੀ (ਦੁਸ਼ਮਣ ਦੇ ਰਾਜੇ) ਨੂੰ ਮਾਰ ਦਿਤਾ ਹੈ ।

੨੯– ਜੰਗ ਦੇ ਮੈਦਾਨ ਵਿਚੋਂ ਮੈਨੂੰ ਜਾ ਚੁੱਕਿਆ ਅਤੇ ਜਾਣੋ ਤੈ ਮੈਨੂੰ ਇਹ ਨਵਾਂ ਜਨਮ ਦਿਤਾ ਹੈ ।।੩੩।।

੩੦– ਚੌਪਈ ।। ਐ ਰਾਣੀ ! ਤੂੰ ਸੁਣ ਤੈਂ ਮੈਨੂੰ ਜਿਉਂਦਾ ਕੀਤਾ ਹੈ ।

੩੧– ਹੁਣ ਮੈਂ ਤੇਰਾ ਨੌਕਰ (ਦਾਸ) ਹੋ ਗਿਆ ਹਾਂ ।

੩੨– ਹੁਣ ਮੇਰੇ ਮਨ ਵਿਚ ਇਹ ਗੱਲ ਵਸ ਗਈ ਹੈ ।

੩੩– ਕਿ ਤੇਰੇ ਜਿਹੀ ਹੋਰ ਇਸਤ੍ਰੀ ਕੋਈ ਵੀ ਨਹੀ ।

ਇਥੇ ਇਹ ਚਲਿੱਤਰਾਂ ਦਾ ਪ੍ਰਕਰਨ ਇਸਤ੍ਰੀ ਚਲਿੱਤਰ, ਵਜ਼ੀਰ ਅਤੇ ਰਾਜਾ ਵਾਰਤਾਲਾਪ ਇਕ ਸੌ ਅਠਾਈਵੀ ਕਥਾ ਸਮਾਪਤ ਹੈ ।।੧੨੮।।੨੫੨੧।।ਅਫਜੂੰ।।

੩੪– ਦੋਹਰਾ ।। ਰਾਵੀ ਨਦੀ ਦੇ ਉਪਰ ਇਕ ਸਾਹਿਬਾਂ ਇਸਤ੍ਰੀ ਵੱਸਦੀ ਸੀ ।

੩੫– ਉਹ ਵੀ ਮਿਰਜ਼ੇ ਦੇ ਨਾਲ ਦੋਸਤੀ ਅਠੇ ਪਹਿਰ ਕਰਦੀ ਸੀ ।।੧।।

੩੬– ਉਸ ਨੂੰ ਲਾੜਾ ਵਯਾਹੁਣ ਲਈ ਆ ਗਿਆ ।

੩੭– ਤਾਂ ਇਸ ਤੇ ਮਿਰਜ਼ੇ ਦੇ ਦਿਲ ਵਿਚ ਚਿੰਤਾ ਬਣ ਗਈ ।

੩੮– ਹੁਣ ਇਸ ਦਾ ਕੀ ਜਤਨ ਕੀਤਾ ਜਾਏ ?

੩੯– ਜਿਸ ਕਰਕੇ ਇਹ ਇਸਤ੍ਰੀ ਖੋਹ ਲਈ ਜਾਵੇ ।।੨।।

੪੦– ਉਸ ਇਸਤ੍ਰੀ ਦੇ ਦਿਲ ਵਿਚ ਇਸ ਤਰ੍ਹਾਂ ਆਈ ।

---

☞ਜਦੋਂ ਉਸ ਨੇ ੪੦ ਬੇਦਾਵਾ ਲਿਖ ਕੇ ਗੁਰੂ ਨੂੰ ਪਿੱਠ ਦੇਣ ਦੀ ਸਿੰਘਾਂ ਦੀ ਗੱਲ ਸੁਣੀ ਤਾਂ ਉਸ ਵੇਲੇ ਉਹ ਧਾਂਹਾਂ ਮਾਰ ਕੇ ਰੋਈ ਸੀ ਕਿ ਕਿਤੇ ਮੇਰਾ ਪੁੱਤਰ ਉਹਨਾਂ ਨਾਲ ਬੇਦਾਵਾ ਦੇ ਕੇ ਨਾ ਆ ਜਾਵੇ । ਤੇ ਆਪਣੀ ਸਖੀ ਕੋਲ ਕਹਿੰਦੀ ਹੈ ।

ਮੇਰਾ ਜਿਗਰ ਪਾਟਾ ਸੁਣਕੇ ਵਿਥਿਆ ਏ, ਮੈਂਡਾ ਪੁਤ ਨਾ ਇਨ੍ਹਾਂ ਦੇ ਵਿਚ ਹੋਵੇ ।।<br>
ਦੇਕੇ ਗੁਰੂ ਨੂੰ ਪਿੱਠ ਇਸ ਸਮੇਂ ਬਿਖੜੇ, ਕੁਰਬ ਪਿਤਾ ਦਾ ਆਪਣਾ ਮਤਾਂ ਖੋਵੇ ।।<br>
ਜਿੰਦ ਮਤਾਂ ਪਿਆਰੜੀ ਕਰੇ ਲਾਲਨ ਮੇਰਾ ਚਿਤ ਇਉਂ ਲਹੂ ਦੀ ਹਿੰਝ, ਰੋਵੇ ।।

(ਭਾਈ ਸਾ: ਵੀਰ ਸਿੰਘ ਜੀ) ਜਿਸ ਵੇਲੇ ਇਹ ਸੁਣ ਲਿਆ ਕਿ ਤੇਰਾ ਪੁਤ੍ਰ ਚਮਕੌਰ ਦੇ ਜੁੱਧ ਵਿਚ ਸਾਹਿਬ ਜਾਦਾ ਅਜੀਤ ਸਿੰਘ ਤੇ ਜੁਝਾਰ ਸਿੰਘ ਵਾਂਗੂੰ ਦੁਸ਼ਮਨ ਨਾਲ ਲੋਹਾ ਲੈ ਕੇ ਅਨੇਕਾਂ ਦੋਖੀਆਂ ਨੂੰ ਕਤਲ ਕਰਕੇ ਸ਼ਹੀਦੀ ਜਾਮਾ ਪੀ ਗਿਆ ਹੈ ਉਸ ਵੇਲੇ ਗੁਰੂ ਦਾ ਸ਼ੁਕਰ ਗੁਜਾਰਦੀ ਹੋਈ ਐਓ ਕਹਿ ਰਹੀ ਹੈ :–

ਮੇਰੀ ਕੁੱਖ ਸੁਲੱਖਣੀ ਢੂਲਿਆ ਵੇ, ਭਾਗੇ ਭਰੀ ਅੱਜ ਜੱਗ ਵਿਚ ਹੋਈਆਂ ਮੈਂ ।।<br>
ਜਿਸਦੇ ਪਤੀ ਤੇ ਪੁਤ ਸ਼ਹੀਦ ਹੋਇ, ਓਹ ਅੱਜ ਸੁਲਖਣੀ ਹੋਈ ਆਂ ਮੈਂ ।।<br>
ਦੇਹ ਧਾਰਕੇ ਤੁਸਾਂ ਨੇ ਸਫਲ ਕੀਤੀ ਹੋ ਤੁਸਾਡੜੀ ਸਫਲ ਹੁਣ ਹੋਈ ਆਂ ਮੈਂ ।।<br>
ਚਰਨਾਂ ਆਪਣੇ ਵਿਚ ਨਿਵਾਸ ਬਖਸ਼ੇ ਰੱਬ ਸਚੜੇ ਦੀ ਲੜ ਲਾਈਆਂ ਮੈਂ ।।<br>
ਮੇਰੀ ਦੇਹ ਬੀ ਸਫਲ ਹੁਣ ਹੋਇ ਗੁਰ ਜੀ, ਵਾਂਗੂ ਪੁੱਤ ਤੇ ਪਤੀ ਹੋਇ ਅੰਤ ਮੇਰਾ ।।

ਕਵੀ ਉਸ ਨੂੰ ਕਿਵੇ ਧੰਨ–ਧੰਨ ਕਹਿ ਰਿਹਾ ਹੈ :–

ਧੰਨ ਮਾਉ ਜਿਨਾ ਜਾਇਆ ਤੁੱਧ ਤਾਈ ਧੰਨ ਕੁੱਖ ਨੂੰ ਬਚੜਿਆ ਧੰਨ ਤੁਹਨੂੰ ।।<br>
ਧੰਨ ਵੰਸ ਸੁਲੱਖਣੀ ਤੇਰੜੀ ਓ ਧੰਨ ਮਾਓ ਬੱਚਿਆ ਧੰਨ ਤੁਹ ਨੂੰ ।।

ਕਿਉਂ ਨਾ ਰਾਣੀ ਭਾਨ ਮਤੀ ਨੂੰ ਧੰਨਤਾ ਯੋਗ ਕਿਹਾ ਜਾਵੇ ? ਨਾਰੀਆਂ ਸਾਰੀਆਂ ਇਕੇ ਜਿਹੀਆਂ ਨਹੀਂ ਕੁਨਾਰੀਆਂ ਨੂੰ ਛੱਡਕੇ ਨਾਰੀ ਦਾ ਅਸਥਾਨ ਬੜਾ ਉੱਚਾ ਹੈ — ਡਾਕਟਰ ਤ੍ਰਿਲੋਕ ਸਿੰਘ ਆਨੰਦ (ਕਵਿ–ਮਕਰੰਦ) ਦੇ ਪੰ: ੮੮ ਤੇ ਲਿਖਦੇ ਹਨ । ☞

ਆਈ ।। [੧]ਪਯਾਰੋ ਮਿਤ੍ਰ ਨ ਛੌਰਯੋ ਜਾਈ ।। [੨]ਯਾ ਕੌਂ ਬਯਾਹਿ ਕਹਾ ਮੈਂ ਕਰਿਹੋਂ ।।
[੩]ਯਾਹੀ ਸੋ ਜੀਹੋਂ ਕੈ ਮਰਿਹੋਂ ।।੩।। [੪]ਮੀਤ ਭੋਗ ਤੁਮਰੇ ਮੈਂ ਰਸੀ ।। [੫]ਪਤਿਤ੍ਰਿਯ
ਭਾਵ ਜਾਨਿ ਗ੍ਰਿਹ ਬਸੀ ।। [੬]ਮੇਰੋ ਚਿੱਤ ਚੋਰਿ ਤੈਂ ਲੀਨੋ ।। [੭]ਤਾ ਤੇ ਜਾਤ ਬਯਾਹ ਨਹਿ
ਕੀਨੋ ।।੪।। ਦੋਹਰਾ ।। [੮]ਸਾਚ ਕਹਤ ਜਿਯ ਕੀ ਤੁਮੈ ਸੁਨਿਹੋਂ ਮੀਤ ਬਨਾਇ ।।
[੯]ਮੁਖ ਮਾਂਗੇ ਬਰੁ ਦੇਤ ਨਹਿ ਘੋਲ ਘੁਮਾਈ ਮਾਇ ।।੫।। ਚੌਪਈ ।। [੧੦]ਅਬ
ਮੁਹਿ ਮੀਤ ਕਹੋ ਕਾ ਕਰੋਂ ।। [੧੧]ਤੋਹਿ ਛਾਡਿ ਵਾ ਕੌਂ ਨਹਿ ਬਰੋਂ ।। [੧੨]ਮੋਕਹੁ ਬਾਜ ਪ੍ਰਿਸਟਿ
ਪਰ ਡਾਰੋ ।। [੧੩]ਆਪਨ ਲੈ ਕਰਿ ਸੰਗ ਸਿਧਾਰੋ ।।੬।। ਦੋਹਰਾ ।। [੧੪]ਜਬ ਲੌਂ
ਹਮਰੇ ਧਾਮ ਨਹਿ ਗਏ ਬਰਾਤੀ ਆਇ ।। [੧੫]ਤਬ ਲੌਂ ਮੁਹਿ ਤੈਂ ਬਾਜ ਪੈ ਡਾਰਿ ਲਿਜਾਇ
ਤੁ ਜਾਇ ।।੭।। ਸਵੈਯਾ ।। [੧੬]ਤੇਰੇ ਹੀ ਸੰਗ ਬਿਰਾਜ ਹੋ ਮੀਤ ਮੈ, ਔਰ ਕਰੌਂਗੀ
ਕਹਾ ਪਤਿ ਕੈ ਕੈ ।। [੧੭]ਤੋਹੂ ਕੌਂ ਆਜੁ ਬਰੌਂ, ਨ ਟਰੋਂ; ਮਰਿਹੋਂ ਨਹਿ ਹਾਲ ਹਲਾ
ਹਲ ਖੈ ਕੈ ।। [੧੮]ਨੇਹੁ ਬਢਾਇ ਸੁ ਕੇਲ ਕਮਾਇ ਸੁ ਦੇਤ ਤਿਨੈ ਅਪਨੀ ਤ੍ਰਿਯ ਕੈਕੈ ।।
[੧੯]ਵੈ ਦਿਨ ਭੂਲਿ ਗਏ ਤੁਮ ਕੋ, ਜਿਯ ਹੌਂ ਕੈਸੇ ਲਾਲਨ ਲਾਜ ਲਜੈਕੈ ।।੮।। [੨੦]ਪੀਰੀ
ਹ੍ਵੈ ਜਾਤ ਘਨੀ ਪਛੁਤਾਤ ਬਿਯਾਹ ਕੀ ਜੋ ਕੋਊ ਬਾਤ ਸੁਨਾਵੈ ।। [੨੧]ਪਾਨ ਸੌਂ ਪਾਨ ਮਰੋ
ਮਾਨਨਿ ਦਾਂਤਨ ਸੌਂ ਅੰਗੁਰੀਨ ਚਬਾਵੈ ।। [੨੨]ਨਾਰਿ ਨਵਾਇ ਖਨੈ ਪੁਹਮੀ
ਨਖ ਰੇਖ ਲਿਖੈ, ਮਨ ਮੈਂ ਪਛੁਤਾਵੈ ।। [੨੩]ਪਯਾਰੀ ਕੋ ਪੀਯ ਰੁਚੈ ਮਿਰਜਾ ਪਰੁ ਬਯਾਹੁ
ਕਿਯੋ ਮਨ ਮੈਂ ਨ ਸੁਹਾਵੈ ।।੯।। ਦੋਹਰਾ ।। [੨੪]ਰੁਚਿਰ ਰਮਨ ਤੁਮਰੇ ਰਚੀ ਔਰ
ਸੁਹਾਤ ਨ ਮੋਹਿ ।। [੨੫]ਬਯਾਹਿ ਬਰਾਤੀ ਜਾਇ ਹੈਂ ਲਾਜ ਨ ਐਹੈ ਤੋਹਿ ।।੧੦।।
ਸਵੈਯਾ ।। [੨੬]ਨੈਸਕ ਮੋਰਿ ਗਏ ਅਨਤੈ ਨਹਿ ਜਾਨਤ ਪ੍ਰੀਤਮ ਜੀਤ ਰਹੈਗੋ ।।
[੨੭]ਪਯਾਰੀ ਹੀ ਪਯਾਰੀ ਪੁਕਾਰਤ ਆਰਤਿ ਬੀਥਨ ਮੈਂ ਬਹੁ ਬਾਰ ਕਹੈਗੋ ।। [੨੮]ਤੌ ਹਮਰੈ
ਇਨਕੇ ਦੁਹੂੰ ਬੀਚ ਕਹੌਂ ਕਿਹ ਭਾਂਤਿ ਸਨੇਹ ਰਹੈਗੋ ।। [੨੯]ਕੌਨ ਹੀ ਕਾਜ ਸੁ ਜੀਬੌਂ
ਸਖੀ ਜਬ ਪ੍ਰੀਤਿ ਬਧਯੋ ਨਿਜੁ ਮੀਤ ਦਹੈਗੋ ।।੧੧।। ਚੌਪਈ ।। [੩੦]ਯਹੈ ਮਾਨਨੀ
ਮੰਤ੍ਰ ਬਿਚਾਰਯੋ ।। [੩੧]ਬੋਲਿ ਸਖੀ ਪ੍ਰਤਿ ਬਚਨ ਉਚਾਰਯੋ ।। [੩੨]ਮਿਰਜਾ ਸਾਥ
ਜਾਇ ਤੁਮ ਕਹਿਯਹੁ ।। [੩੩]ਆਜੁ ਆਨਿ ਸਾਹਿਬਾਂ ਕੌਂ ਗਹਿਯਹੁ ।।੧੨।। [੩੪]ਜਬ ਵਹ
ਆਇ ਬਯਾਹਿ ਕਰਿ ਲੈਹੈ ।। [੩੫]ਤੁਮਰੇ ਡਾਰਿ ਫੂਲ ਸਿਰ ਜੈਹੈ ।। [੩੬]ਮੋਰੇ ਗਏ ਕਹੋ
ਕਾ ਕਰਿਹੋ ।। [੩੭]ਉਰ ਮੈ ਮਾਰਿ ਕਟਾਰੀ ਮਰਿਹੋ ।।੧੩।। ਦੋਹਰਾ ।। [੩੮]ਜੌਂ ਹਮ
ਸੌਂ ਲਾਗੀ ਕਛੂ ਤੁਮਰੀ ਲਗਨਿ ਬਨਾਇ ।। [੩੯]ਤੌਂ ਮੋਕੋ ਲੈ ਜਾਇਯੋ ਆਜ ਨਿਸਾ ਕੋ
ਆਇ ।।੧੪।। ਅੜਿਲ ।। [੪੦]ਰੰਗਵਤੀ ਇਹ ਭਾਂਤਿ ਜਬੈ ਸੁਨਿ ਪਾਇਯੋ ।। [੪੧]ਸਕਲ

ਆਈ ਦੇਸ ਜਹਾਨ ਵਿਚ, ਹੋਵਾ ਬਣ ਨਾਰੀ ।।
ਇਹਨੇ ਆਦਮ ਜਾਤ ਦੀਆ ਸ਼ਕਲ ਸਵਾਰੀ ।।
ਲਾਈ ਸੇਵ ! ਸਮੁੰਦ ਵਿਚ ਆਣ ਥਕਵੀਂ ਤਾਰੀ ।।
ਜੀਵਨ ਦੇਂਦੀ ਜਗਤ ਨੂੰ, ਖ਼ੁਦ ਮਮਤਾ ਮਾਰੀ ।।
ਚੜ੍ਹਦੀ ਇਹਦੇ ਨਾਲ ਹੀ ਸਾਹਿਤ ਸਵਾਰੀ ।।
ਮਹਿਕੇ ਮਹਿਕ ਸੰਗਤੀ ਦੀ ਇਸ ਨਾਲ ਨਿਆਰੀ ।।
ਸਮਝੇਂ ਜੀਂਦੀ ਜਾਗਦੀ ਹੈ ਚਿਤਰਕਾਰੀ ।।
ਹਾਥੀ ਬਾਝ ਅੰਬਾਰੀਓਂ ਤੇ ਨਰ ਬਿਨ ਨਾਰੀ ।।
ਕਦੇ ਨ ਸੋਹੰਦੇ ਰੂਪ ਜੀ ਗਲ ਸਾਫ ਨਿਤਾਰੀ ।।
ਸਚ ਕਿਹਾ ਗੁਰਦਾਸ ਜੀ, ਹੈ ਮੋਖ ਦੁਆਰੀ ।।
ਨਾਲ ਨਿਭੀ ਇਨਸ਼ਾਨ ਦੇ !!! ਦੁਖ ਜਰਦੀ ਆਈ ।।

ਬਹੁਤੀ ਦੱਸੀ ਏਸ ਨੇ ਹੀ ਮਾਨੁਖਤਾਈ ।। !!!
ਤਾਂ ਵੀ ਗਰਜ਼ੀ ਬੰਦਿਆਂ, ਦੁਖਾਂ ਵਿਚ ਪਾਈ ।।
ਸਤੀ ਕਰਾਕੇ ਮਰਦ ਨੇ , ਇਹ ਸੁੰਦਰ ਤਾਈ ।।
ਪਾਈ ਖ਼ੂਬ ਜਹਾਨ ਵਿਚ ਇਖਲਾਕ ਦੁਹਾਈ ।।
ਉਘੱੜ ਆਈ ਮਰਦ ਦੀ ਕੁਲ ਕੋਮਲਤਾਈ ।।
ਅਬਲਾ ਅਬਲਾ ਆਖਕੇ ਸੰਧਿਆ ਸੁ ਪਾਈ ।।
ਬਣ ਬੈਠਾ ਬਲਵੰਤ ਹੈ, ਨਾਰੋ ਡਰ ਭਾਈ ।।
ਬਾਵੇ ਸਾਧੂ ਸੰਤ ਸਭ ਭੁਲੇ ਭਲਿਆਈ ।।
ਗੌਂਦੇ ਨਾਰ ਪ੍ਰੀਤ ਨੂੰ ਖ਼ੁਦ ਨਾਰ ਭੁਲਾਈ ।।
ਰੂਪ ਕਦੀ ਚਲਣੀ ਨਹੀਂ ਕਲਮੀ ਚਤਰਾਈ ।।
ਕਾਮ ਦਿਓਤੇ ਦੀ ਬਲੀ, ਇਹ ਨਾਰ ਬਣਾਈ ।।

ਤਾਂ ਵੀ ਸਾੜੀ ਜਾ ਰਹੇ ਆਪਣੀ ਦਾਨਾਈ ।।
ਦਰਦ ਝੁਕਾਇਆ ਨਾਰ ਨੇ ਦਸ ਦਿਲੀ ਸਫਾਈ ।।
ਕੀਤੀ ਨਾਢ੍ਹੇ ਟਿੰਗਗਲੇ ਨੇ, ਜੋ ਲੋਕ ਭੁਲਾਂਈ ।।
ਸੀਨੇ ਤੇ ਹੱਥ ਧਰ ਕਹੋ, ਕਿਸ ਕਾਢ ਕਢਾਈ ।।
ਬਣ ਕੇ ਅੰਮ੍ਰਿਤ ਸ਼ੇਰ ਗਿਲ, ਜਦ ਕਲਾ ਜਗਾਈ ।।
ਫੈਲ ਗਈ ਸੰਸਾਰ ਵਿਚ ਹੁੰਨਰ ਰੁਸ਼ਨਾਈ ।।
! ਇਸ ਸੇਵਾ ਦੇ ਸਮੁਦ੍ਰ ਵਿਚ ਇਸਤ੍ਰੀ ਦੀ ਬਰਾਬਰੀ ਕਿਸ ਨੇ ਕੀਤੀ ਹੈ ਜਿ ਭਾਨਮਤੀ ਨੇ ਕਰ ਵਿਖਾਈ ਹੈ
!! ਸਾਹਿਬ ਦੀ ਸਵਾਰੀ ਦੀ ਚੜ੍ਹਾਈ ਜਦ ਇਸਤ੍ਰੀ ਬਿਨਾਂ ਨਹੀ ਹੋ ਸਕਦੀ ਫੇਰ ਇਸਤ੍ਰੀ ਪੁਰਸ਼ ਦੇ ਪ੍ਰਸੰਗ ਅਸ਼ਲੀਲ ਕਿਉ ਸ੍ਰੀ ਦਸਮੇਸ਼ ਰਚਨਾ ਤੇ ਇਹ ਦੋਸ਼ ਕਿਉ ? ਪੜ੍ਹੋ ਇਸ ਕਵਿਤਾ ਨੂੰ ਵਿਚਾਰ ਕੇ ਨਾਲ ।

੧- ਆਪਣੇ ਪਿਆਰੇ ਮਿੱਤਰ ਮਿਰਜੇ ਨੂੰ ਛੱਡਿਆ ਨਹੀ ਜਾ ਸਕਦਾ ।
੨- ਇਸ ਦੇ ਨਾਲ ਵਿਆਹ ਮੈਂ ਕਿਵੇਂ ਕਰਾਂ ?
੩- ਇਸ ਲਈ ਹੁਣ ਮੈਂ ਜੀਵਾਂ ਕਿ ਮਰ ਜਾਵਾਂ ।।੩।।
੪- ਐ ਮਿੱਤਰ ਮੈਂ ਤੇਰੇ ਨਾਲ ਭੋਗ ਕਰਦੀ ਰਹੀ
੫- ਤੇਰੇ ਨਾਲ ਪਤੀ-ਪਤਨੀ ਹੋ ਕੇ ਇਸ ਭਾਵ ਨਾਲ ਘਰ ਵੱਸਦੀ ਰਹੀ ।
੬- ਮੇਰਾ ਚਿਤ ਤੈਂ ਚੁਰਾ ਲਿਆ ਹੈ
੭- ਇਸ ਲਈ ਹੁਣ ਹੋਰ ਕਿਸੇ ਨਾਲ ਵਿਆਹ ਨਹੀਂ ਕੀਤਾ ਜਾਂਦਾ ।।੪।।
੮- ਦੋਹਰਾ ।। ਮੈਂ ਆਪਣੇ ਦਿਲ ਦੀ ਸੱਚੀ ਗੱਲ ਕਹਿੰਦੀ ਹਾਂ ਤੇਰੇ ਪਾਸ, ਐ ਮਿੱਤਰ ਇਸ ਨੂੰ ਧਿਆਨ ਨਾਲ ਸੁਣ ।
੯- ਮੰਗਿਆਂ ਹੋਇਆ ਵਰ ਮੈਨੂੰ ਮੇਰੀ ਮਾਂ ਦਿੰਦੀ ਨਹੀਂ ਮੈਂ ਤੇਰੇ ਤੇ ਆਪਾ ਨਿਛਾਵਰ ਕਰ ਦਿਤਾ ਹੈ ।।੫।।
੧੦- ਚੌਪਈ ।। ਹੁਣ ਐ ਮਿਤਰ ਤੂੰ ਦੱਸ ਕਿ ਮੈਂ ਕੀ ਕਰਾਂ ?
੧੧- ਤੈਨੂੰ ਛੱਡਕੇ (ਕਿਸੇ ਹੋਰ) ਉਸ ਨੂੰ ਨਹੀਂ ਵਰਾਂਗੀ ।
੧੨- ਮੈਨੂੰ ਆਪਣੇ ਘੋੜੇ ਦੀ ਪਿਠ ਪਰ ਚੜ੍ਹਾ ਕੇ
੧੩- ਆਪਣੇ ਨਾਲ ਲੈ ਚਲਾ ਜਾਹ ।।੬।।
੧੪- ਦੋਹਰਾ ।। ਜਦੋਂ ਤੱਕ ਸਾਡੇ ਘਰ ਅਜੇ ਬਰਾਤੀ ਨਹੀਂ ਆਏ ।
੧੫- ਉਦੋਂ ਤੱਕ ਮੈਨੂੰ ਤੂੰ ਆਪਣੇ ਘੋੜੇ ਪਰ ਬੈਠਾ ਕੇ ਲੈ ਜਾਹ ।।੭।।
੧੬- ਸਵੈਯਾ ।। ਮੈਂ ਤਾਂ ਤੇਰੇ ਹੀ ਘਰ ਬਸਾਂਗੀ ਐ ਮਿੱਤਰ ਹੁਣ ਮੈਂ ਹੋਰ ਪਤੀ ਕੀ ਕਹਿਕੇ ਕਰੋਂਗੀ ।
੧੭- ਤੈਨੂੰ ਹੀ ਬਰਾਂਗੀ, ਇਸ ਤੇ ਪਿਛੇ ਨਹੀਂ ਮੁੜਾਂਗੀ, ਜੇ ਤੈਨੂੰ ਨਾ ਬਰ ਸਕੀ ਤਾਂ ਜਹਿਰ ਪੀ ਕੇ ਮਰ ਜਾਵਾਂਗੀ ।
੧੮- ਤੇਰੇ ਨਾਲ ਪ੍ਰੇਮ ਪਾ ਕੇ, ਤੇ ਕੇਲ ਕਰਕੇ ਹੁਣ ਤੂੰ ਮੈਨੂੰ ਹੋਰਾਂ ਨੂੰ ਦੇ ਰਿਹਾ ਹੈ ਆਪਣੀ ਇਸਤ੍ਰੀ ਕਰਕੇ ।
੧੯- ਐ ਪਿਆਰੇ, ਕੀ ਤੈਨੂੰ ਕੀਤੇ ਵੈਦੇ ਜਾਂ ਉਹ ਦਿਨ ਭੁਲ ਗਏ ਨੇ ਤੇਰੇ ਜੀਅ ਤੋਂ ਐ ਪਿਆਰੇ ਮੈਂ ਕਿਵੇਂ ਨਿਲੱਜ ਹੋ ਕੇ ਜੀਵਾਂ ? ।।੮।।
੨੦- ਮੇਰਾ ਰੰਗ ਪੀਲਾ ਹੋ ਜਾਂਦਾ ਹੈ ਅਤੇ ਦਿਲ ਵਿਚ ਬਹੁਤ ਪਛੋਤਾਈ ਹਾਂ ਜਦੋਂ ਕੋਈ ਮੇਰੇ ਵਿਆਹ ਦੀ ਗੱਲ ਸੁਣਾਉਂਦਾ ਹੈ ।
੨੧- ਹੱਥ ਵਿਚ ਹੱਥ ਲੈ ਕੇ ਮਰੋੜਦੀ ਹਾਂ ਇਹ ਸੱਚ ਜਾਣੋਂ ਕਿ ਮੈਂ ਮੂੰਹ ਵਿਚ ਅੰਗੂਠਾ ਲੈ ਕੇ ਚੱਬਣ ਲੱਗ ਜਾਂਦੀ ਹਾਂ ।
੨੨- ਗ੍ਰਦਨ ਨੀਵੀਂ ਕਰਕੇ ਆਪਣੇ ਲੇਖਾਂ ਨੂੰ ਵੇਖ ਕੇ ਮਨ ਵਿਚ ਪਛਤਾਉਂਦੀ ਹਾਂ ।
੨੩- ਤੇ ਕਹਿੰਦੀ ਹਾਂ ਕਿ ਪ੍ਰਮੇਸ਼ਰ ਮੈਨੂੰ ਆਪਣੇ ਪਿਆਰੇ ਦੀ ਪਿਆਰੀ ਨੂੰ ਮੇਰੀ ਰੁਚੀ ਅਨੁਸਾਰ ਪਤੀ ਮਿਰਜੇ ਦੀ ਪਰਾਪਤੀ ਹੋ ਜਾਵੇ ਬਿਆਹ ਕਰਾਉਣਾ ਮੈਨੂੰ ਨਹੀਂ ਭਾਉਂਦਾ ।।੯।।
੨੪- ਦੋਹਰਾ ।। ਮਨ ਦੀ ਰੁਚੀ ਤੁਹਾਡੇ ਮੇਲ ਦੀ ਹੈ ਹੋਰ ਮੈਂ ਚੰਗੀ ਨਹੀਂ ਲੱਗਦੀ ।
੨੫- ਜੇ ਮੈਨੂੰ ਬਰਾਤੀ ਬਿਆਹ ਕੇ ਲੈ ਗਏ ਤਾਂ ਤੈਨੂੰ ਲਾਜ ਨਹੀਂ ਆਵੇਗੀ ?।।੧੦।।
੨੬- ਸਵੈਯਾ ।। ਜੇ ਮੈਨੂੰ ਹੋਰ ਥਾਂ ਵਿਆਹ ਕੇ ਲੈ ਗਏ ਤਾਂ ਇਹ ਨਾਂ ਸਮਝ ਕਿ ਮੈਂ ਜਿਉਂਦੀ ਰਹਾਂਗੀ ।
੨੭- ਫੇਰ ਤੂੰ ਪਿਆਰੀ ਪਿਆਰੀ ਕਹਿੰਦਾ ਗਲੀਆਂ ਵਿਚ ਬਹੁਤ ਹੀ ਵਾਰ ਫਿਰਿਆ ਕਰੇਗਾ ।
੨੮- ਫੇਰ ਤੂੰ ਦੱਸ ਕਿ ਮੇਰੇ ਵਿਚ ਤੇ ਤੇਰੇ ਵਿਚ ਦੱਸ ਕਿ ਕਿਸ ਤਰ੍ਹਾਂ ਪਿਆਰ ਰਹੇਗਾ ?
੨੯- ਮੈਂ ਕਿਸ ਕੰਮ ਲਈ ਜੀਵਾਂਗੀ ਜਦ ਮੈਨੂੰ ਪ੍ਰੀਤਮ ਦੇ ਪਿਆਰ ਦੀ ਅੱਗ ਸਾੜੇਗੀ ।।੧੧।।
੩੦- ਚੌਪਈ ।। ਇਸ ਲਈ ਆਪਣੇ ਮਨ ਵਿਚ ਸਾਹਿਬਾਂ ਨੇ ਵਿਚਾਰਿਆ ਹੈ
੩੧- ਇਕ ਸਖੀ ਨੂੰ ਬੁਲਾਕੇ ਇਹ ਗੱਲਾਂ ਕਹਿਕੇ ਉਸਨੂੰ ਕਿਹਾ ।
੩੨- ਕਿ ਇਹ ਸਾਰੀਆਂ ਗੱਲਾਂ ਜਾ ਕੇ ਮਿਰਜੇ ਨੂੰ ਦੱਸੇ ਤੇ ਕਹੇ
੩੩- ਕਿ ਅੱਜ ਆ ਕੇ ਸਾਹਿਬਾਂ ਨੂੰ ਲੈ ਜਾਵੇ ।।੧੨।।
੩੪- ਜਦੋਂ ਉਹ (ਸਾਡੇ ਵਿਰੋਧੀ) ਆ ਕੇ ਵਿਆਹ ਕਰ ਲੈਣਗੇ ।
੩੫- ਤਾਂ ਚੰਗੇ ਫੁਲ ਤੇਰੇ ਸਿਰ ਪੈਣਗੇ ।
੩੬- ਜਦੋਂ ਮੈਂ ਚਲੀ ਗਈ ਫੇਰ ਦੱਸ ਤੂੰ ਕੀ ਕਰੇਂਗਾ ?
੩੭- ਫੇਰ ਢਿੱਡ ਵਿਚ ਕਟਾਰੀ ਮਾਰਕੇ ਮਰੇਂਗਾ ।।੧੩।।
੩੮- ਦੋਹਰਾ ।। ਜੇ ਮੇਰੇ ਨਾਲ ਤੇਰੀ ਕੁਝ ਪਿਆਰ ਚਿਣਗ ਲੱਗੀ ਹੈ ।
੩੯- ਤਾਂ ਫੇਰ ਮੈਨੂੰ ਅੱਜ ਦੀ ਰਾਤ ਨੂੰ ਆ ਕੇ ਲੈ ਜਾਵੇਂ ।।੧੪।।
੪੦- ਅੜਿੱਲ ।। ਉਸ ਦੀ ਸਹੇਲੀ ਰੰਗ ਵਤੀ ਨੇ ਸਾਹਿਬਾਂ ਦੀ ਇਹ ਸਾਰੀ ਗੱਲ ਸੁਣ ਲਈ
੪੧- ਤਾਂ ਉਸ ਸਾਰਾ ਹੀ

!!! ਕੁਨਾਰੀਆਂ ਨੂੰ ਛੱਡ ਕੇ ਨਾਰੀਆਂ ਵੱਲ ਤੱਕੋ ਕਿ ਕਿਵੇਂ ਇਹ ਮਰਦ ਦੇ ਨਾਲ ਦਮਯੰਤੀ ਵਾਂਗ ਵਿਪਤਾ ਜਰਦੀ ਆਈ ਹੈ ।
!! ਜਿਵੇਂ ਕੁਨਾਰਾ ਮਰਦਾਂ ਨਾਲ ਬੇ ਵਫਾਈ ਕਰਦੀਆਂ ਆ ਰਹੀਆਂ ਹਨ, ਉਥੇ ਪੁਰਸ਼ਾਂ ਵੱਲੋਂ ਵੀ ਇਸਤਰੀ ਜਾਤੀ ਤੇ ਥੋੜੇ ਜ਼ੁਲਮ ਨਹੀਂ ਢਾਹੇ ਗਏ । ਪਰ ਹੈ ਇਹ ਅਵਿਦਿਆ ਦਾ ਕਾਰਨ ਜਿਨਾਂ ਨੂੰ ਪੁਰਸ਼ਾਂ ਦੀ ਬਜਾਏ ਕਪੁਰਸ਼ ਹੀ ਕਿਹਾ ਜਾ ਸਕਦਾ ਹੈ - ਗੁਰਬਾਣੀ ਸਿੱਖ ਨੂੰ ਵੰਗਾਰਦੀ ਹੈ ਕਿ ਜੇ ਤੈਂ ਮੇਰਾ ਪੁਜਾਰੀ ਹੋਣਾ ਹੈ ਤਾਂ ।।

ਪਹਿਲਾਂ ਮਰਣੁ ਕਬੂਲਿ ਜੀਵਣ ਕੀ ਛਡਿ ਆਸ ।।
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੇ ਪਾਸ ।।ਅੰਗ:੧੧੦੨।।ਮ:੫।।

ਜਿਸ ਪੰਗਤੀ ਨੂੰ ਸਾਰਥ ਕਰਨ ਹਿਤ ਰਾਣੀ (ਭਾਨ ਮਤੀ) ਨੇ ਪੂਰਨੇ ਪਾ ਕੇ ਦੱਸ ਦਿਤਾ ਕਿ ਪਹਿਲਾਂ ਮੇਰੇ ਵਾਂਗ ਮਰਨ ਲਈ ਸਤੀ ਦਾ ਵੇਸ ਬਣਾਕੇ, ਆਪਾ ਹੁਲ ਕੇ ਸਮਾਜ ਵਿਚ ਆਪਣੀ ਹੋਂਦ ਮਿਟਾਕੇ ਪਤੀ ਪ੍ਰਮੇਸਰ ਦੀ ਸੇਵਾ ਤੇ ਸੰਭਾਲ ਕੀਤੀ ਜਾ ਸਕਦੀ ਹੈ । ਜਿਵੇਂ ਮੈਂ ਆਪਾ ਮਾਰਕੇ ਆਪਨੂੰ ਸਤੀ ਹੋਣ ਲਈ ਸਤੀ ਵਾਲਾ ਵੇਸ ਬਣਾ ਕੇ ਮਰਨ ਜਿਉਣ ਦਾ ਭਰਮ ਚੁਕਾ ਕੇ ਜੰਗ ਵਿਚ ਜਾਨ ਹੁਲਕੇ ਪਤੀ ਦੀ ਸੇਵਾ ਵਿਚ ਹਾਜਰ ਹੋ ਕੇ ਸੁਹਾਗਣ ਹੋਈ ਹਾਂ, ਇਹ ਹੈ ਪਤੀ ਪ੍ਰਮੇਸ਼ਰ ਦੇ ਮਿਲਾਪ ਦਾ ਢੰਗ ਤੇ ਗੁਰਮਖਤਾਈ ਦੀ ਪ੍ਰਾਪਤੀ ਦਾ ਨੁਸਖਾ ਸੁਹਾਗਣਾ ਦੀ ਨਿਸ਼ਾਨੀ ।